ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥
ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ੯ ਵੀਂ ਪੋਥੀ

ਸ੍ਰੀ ਗ੍ਰੰਥ

# ਗੁਰੂ ਭਗਤ ਮਾਲ

## ਵਾਰਤਕ ਸਟੀਕ

ਅਰਥਾਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਜਿਨ੍ਹਾਂ ਤੁਕਾਂ ਵਿਚ ਜਿਸ ਕਿਸੇ ਪੌਰਾਣਿਕ ਸਾਖੀ ਵਲ ਇਸ਼ਾਰਾ ਕੀਤਾ ਹੈ, ਉਨ੍ਹਾਂ ਸਾਰੀਆਂ ਸਾਖੀਆਂ ਸਣੇ ਬਸੰਤ ਰਾਗ ਦੀ ਅਸਟਪਦੀ "ਸੁਣਿ ਸਾਖੀ ਮਨ ਜਪ ਪਿਆਰ" ਵਿਚ ਵਰਣਨ ਕੀਤੇ ਹੋਏ ਭਗਤਾਂ ਦੇ ਪੂਰੇ ੨ ਪ੍ਰਸੰਗ



ਰਚਿਤ


## ਪੰਡਿਤ ਨਾਰਾਯਣ ਸਿੰਘ ਗਿਆਨੀ

L. M. S., M. B. H., V. M. A., H. H. U.

ਲੇਟ ਹੈਡ ਮਾਸਟਰ ਖਾਲਸਾ ਪ੍ਰਚਾਰਕ ਵਿਦਯਾਲਯ ਤਰਨ ਤਾਰਨ,
ਅਤੇ ਸਾਬਕ ਗਯਾਨੀ ਦਰਬਾਰ ਫਰੀਦ ਕੋਟ ਸਟੇਟ


ਕਰਤਾ—ਭਾਈ ਗੁਰਦਾਸ ਜੀ ਦੀ ਬਾਣੀ ਸਟੀਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਦਸਮ ਗੁਰੂ ਗ੍ਰੰਥ ਸਾਹਿਬ ਸਟੀਕ, ਨਾਭਾ ਭਗਤ ਮਾਲ ਸਟੀਕ, ਤੁਲਸੀ ਰਾਮਾਇਣ ਸਟੀਕ ਤੇ ਪ੍ਰਬੋਧ ਚੰਦ੍ਰ ਨਾਟਕ ਸਟੀਕ, ਅਤੇ ਸੰਗ੍ਰਹ ਕਰਤਾ—ਗੁਰਮੁਖੀ ਸ਼ਬਦ ਸਾਗਰ, (ਪੰਜਾਬੀ ਗੁਰਮੁਖੀ ਦਾ ਮਹਾਨ ਕੋਸ਼) ਅਤੇ ਗੁਰ ਸ਼ਬਦ ਰਤਨਾਕਰ (ਸ੍ਰੀ ਗੁਰੂ ਗ੍ਰੰਥ ਕੋਸ਼)।

ਜੋ


ਗੁਰਪੁਰਿ ਨਿਵਾਸੀ

**ਸੰਤ ਭਾਈ ਜੁਆਲਾ ਦਾਸ ਜੀ ਦੇ ਸਪੁਤ੍ਰ ਭਾਈ ਚਤਰ ਸਿੰਘ ਨੇ**

ਗੁਰਮੁਖ ਜਨਾਂ ਦੇ ਵਿਚਾਰ ਲਈ 'ਦ੍ਵਾਰਿਕਾ ਪ੍ਰਿੰਟਿੰਗ ਪ੍ਰੈਸ' ਗਲੀ ਮੁੰਙ ਕੁਟਾਂ ਲਾਹੌਰ ਵਿਚ ਛਪਵਾਈ।

੧ ਓ ਸਤਿਗੁਰ ਪ੍ਰਸਾਦਿ ॥

# "ਜਿਉ ਬੋਲਾਵਹੁ ਤਿਉ ਨਾਨਕ ਦਾਸ ਬੋਲੈ" ॥

ਅੱਜ ਕੋਈ ੨੫-੨੬ ਵਰ੍ਹੇ ਦੀ ਗੱਲ ਹੈ, ਜਦ ਮੈਂ ਖਾਲਸਾ ਪ੍ਰਚਾਰਕ ਵਿਦਯਾਲਯ (ਗੀ: ਖਾ: ਦੀ:) ਦੀ ਆਗਯਾ ਨਾਲ ਸੰਨ ੧੯੧੨ ਵਿਚ ਫਰੀਦ ਕੋਟ ਸਟੇਟ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੁਧਾਈ ਅਤੇ ਉਸਦੀ ਬੋਲੀ ਨੂੰ ਸੁਧ ਪੰਜਾਬੀ ਵਿਚ ਕਰਨ ਗਿਆ ਸਾਂ। ਓਦੋਂ ਟੀਕੇ ਨੂੰ ਸੋਧਦੇ ਹੋਇਆਂ ਕਈ ਇਕ ਅਜੇਹੀਆਂ ਤੁਕਾਂ ਆਈਆਂ ਸਨ, ਜਿਨ੍ਹਾਂ ਦੇ ਪ੍ਰਸੰਗ ਨਾਂ ਤਾਂ ਟੀਕੇ ਵਿਚ ਹੀ ਲਿਖੇ ਸਨ ਅਤੇ ਨਾਂ ਹੀ ਹੋਰ ਕਿਸੇ ਗੁਰਮੁਖੀ ਦੇ ਪੁਸਤਕ ਵਿਚ ਲਿਖੇ ਹੋਏ ਹੀ ਮੈਨੂੰ ਮਿਲੇ, ਜਿਸ ਕਰਕੇ ਮੈਂ ਭੀ ਮਜਬੂਰ ਹੋਕੇ, ਉਨ੍ਹਾਂ ਤੁਕਾਂ ਨੂੰ ਜਿਉਂ ਦਾ ਤਿਉਂ ਹੀ ਰਹਿਨ ਦਿੱਤਾ ਅਤੇ ਉਨ੍ਹਾਂ ਦੇ ਪ੍ਰਸੰਗਾਂ ਵੱਲ ਕੋਈ ਵਿਸ਼ੇਸ਼ ਧਿਆਨ ਨਾਂ ਦਿੱਤਾ, ਪਰ ਮੇਰੇ ਮਨ ਨੇ ਟੀਕੇ ਵਿਚਲੀ ਏਸ ਤ੍ਰੁੱਟੀ ਨੂੰ ਬੇਸ਼ੱਕ ਅਨਭਵ ਕੀਤਾ ਸੀ।

ਭਾਵੇਂ ਉਹ ਪ੍ਰਸੰਗ ਕਥਾ ਸੁਣਨ ਵੇਲੇ, ਮੈਂ ਗਿਆਨੀ ਸਿੰਘ ਜੀ ਪਾਸੋਂ ਸੁਣ ਚੁਕਾ ਹੋਇਆ ਸਾਂ ਪਰ ਕਈ ਉਨ੍ਹਾਂ ਵਿਚੋਂ ਮੈਨੂੰ ਅਪਨੇ ਆਪ ਵਿਚ ਬੇਸਿਮਰਤ ਜੇਹੇ ਪ੍ਰਤੀਤ ਹੁੰਦੇ ਸਨ, ਇਸ ਲਈ ਮੈਂ ਭੀ ਨਿਹਸੰਕੋਚ ਹੋਕੇ ਉਨ੍ਹਾਂ ਪ੍ਰਸੰਗਾਂ ਦੇ ਲਿਖਣ ਦਾ ਹੀਆ ਨਾਂ ਕੀਤਾ, ਪਰ ਮੇਰੇ ਮਨ ਵਿਚ ਇਨ੍ਹਾਂ ਪ੍ਰਸੰਗਾਂ ਦੇ ਖੋਜ ਕਰਨ ਦੀ ਲਾਲਸਾ ਲੱਗ ਗਈ।

ਜਦ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਖੀ ਪ੍ਰਮਾਣਾਂ [ਸਾਖੀ ਪ੍ਰਮਾਣ ਸੰਤ ਆਤਮਾ ਸਿੰਘ ਜੀ, ਸਾਖੀ ਪ੍ਰਮਾਣ ਗਯਾਨੀ ਜੋਧ ਸਿੰਘ ਜੀ ਅਤੇ ਸਾਖੀ ਪ੍ਰਮਾਣ ਮਹੰਤ ਗਣੇਸ਼ਾ ਸਿੰਘ ਜੀ] ਵੱਲ ਨਜ਼ਰ ਫੇਰਦਾ ਸਾਂ, ਤਾਂ ਮੇਰੇ ਮਨ ਨੂੰ ਡਾਢੀ ਸੱਟ ਵੱਜਦੀ ਸੀ, ਕਿਉਂਕਿ ਉਨਾਂ ਪੁਸਤਕਾਂ ਵਿਚ ਜ਼ਰੂਰੀ ਸਾਖੀਆਂ ਦਾ ਕੋਈ ਨਾਂ ਥੇਹ ਨਹੀਂ ਸੀ ਅਤੇ ਗ਼ੈਰ-ਜ਼ਰੂਰੀ ਸਾਖੀਆਂ ਦੇ ਹੀ ਪੋਥੇ ਭਰੇ ਹੋਏ ਨਜ਼ਰ ਪੈਂਦੇ ਸਨ। ਫੇਰ ਮੈਨੂੰ ਏਹੋ ਸੋਚ ਰਹਿੰਦੀ ਸੀ, ਕਿ ਜਦ ਏਡੇ ੨ ਵਿਦ੍ਵਾਨਾਂ ਨੇ ਏਹ ਪ੍ਰਸੰਗ ਨਹੀਂ ਲਿਖੇ, ਤਾਂ ਮੈਂ ਕਿਸ ਬਾਗ਼ ਦੀ ਮੂਲੀ ਹਾਂ? ਪਰ ਪ੍ਰਤੀਤ ਹੁੰਦਾ ਹੈ, ਜੋ ਏਹ ਸੇਵਾ ਸਤਿਗੁਰ ਜੀ ਨੇ ਇਸ

ਤੁੱਛ ਦਾਸ ਪਾਸੋਂ ਹੀ ਪੂਰੀ ਕਰਾਉਣੀ ਸੀ, ਇਸ ਲਈ ਇਨ੍ਹਾਂ ੨੫-੨੬ ਸਾਲਾਂ ਦੇ ਇਕ ਲੰਮੇ ਅਰਸੇ ਵਿਚ ਭੀ ਕਿਸੇ ਮਹਾਂ ਪੁਰਸ਼ ਜੀ ਨੇ ਇਨ੍ਹਾਂ ਪ੍ਰਸੰਗਾਂ ਨੂੰ ਲਿਖਣ ਦੀ ਕ੍ਰਿਪਾ ਨਾਂ ਕੀਤੀ।

ਦਾਸ ਫਰੀਦਕੋਟ ਦਾ ਟੀਕਾ ਸੋਧ ਕਰਕੇ ਘਰ ਆ ਗਿਆ ਅਤੇ ਇਸ ਗੱਲ ਨੂੰ ਚੋਖਾ ਸਮਾ ਵੀ ਗੁਜਰ ਗਿਆ, ਪਰ ਉਹ ਦਾਸ ਦਾ ਸੋਧਿਆ ਹੋਯਾ ਪੰਜਾਬੀ ਟੀਕਾ ਫਰੀਦ ਕੋਟ ਵੱਲੋਂ ਨਾਂ ਛਪਿਆ ਅਤੇ ਸਭ ਤੋਂ ਪਹਿਲਾ 'ਸੰਤ-ਭਾਸ਼ਾ' ਵਿਚ ਕੀਤਾ ਹੋਯਾ ਟੀਕਾ ਹੀ ਜਿਉਂ ਦਾ ਤਿਉਂ ਫੇਰ ਦੂਜੀ ਵੇਰੀ ਛਪ ਗਿਆ। ਹੁਣ ਦਾਸ ਨੂੰ ਅਪਨੇ ਸੋਧੇ ਹੋਏ ਟੀਕੇ ਦੇ ਛਪਣ ਦੀ ਕੋਈ ਆਸ ਨਾ ਰਹੀ, ਜਿਸ ਕਰਕੇ ਦਾਸ ਨੇ ਫੇਰ ਸੰਨ ੧੯੨੦-੨੨ ਵਿਚ ਟੀਕਾ ਲਿਖਣਾ ਸ਼ੁਰੂ ਕੀਤਾ, ਪਰ ਉਸ ਵਿਚ ਕਈ ਅਜੇਹੇ ਕਾਰਣ ਹੋ ਗਏ, ਜੋ ਗਉੜੀ ਰਾਗ ਤੱਕ ਲਿਖਿਆ ਹੋਇਆ ਟੀਕਾ ਰੱਦੀ ਕਰਨਾ ਪਿਆ।

ਵਾਹਿਗੁਰੂ ਜੀ ਦੀ ਕ੍ਰਿਪਾ ਨਾਲ ਸੰਨ ੧੯੨੯-੩੦ ਵਿਚ ਖਾਲਸਾ ਪ੍ਰਚਾਰਕ ਵਿਦਯਾਲਯ ਸ੍ਰੀ ਤਰਨ ਤਾਰਨ ਜੀ ਦੀ ਸੇਵਾ ਤੋਂ ਛੁੱਟੀ ਲੈਕੇ ਮੁੜ ਤੀਜੀ ਵੇਰੀ 'ਸੁਧ ਪੰਜਾਬੀ ਟੀਕਾ' ਲਿਖਣ ਦੇ ਇਰਾਦੇ ਨਾਲ ਅਪਨੇ ਡੇਰੇ ਤੋਂ ਚਾਲੇ ਪਾ ਦਿੱਤੇ ਅਤੇ ਪ੍ਰਣ ਕਰ ਲਿਆ ਕਿ ਟੀਕਾ ਲਿਖੇ ਤੋਂ ਬਿਨਾਂ ਅਪਨੇ ਆਸਨ ਤੇ ਮੁੜਕੇ ਨਹੀਂ ਆਵਾਂਗਾ। ਇਰਾਦਾ ਤਾਂ ਦੂਰ ਜਾਣ ਦਾ ਸੀ, ਪਰ ਸਤਿਗੁਰੂ ਜੀ ਨੇ ਕਿਰਪਾ ਕਰਕੇ ਨੇੜੇ ਹੀ ਅਜੇਹਾ ਸੰਜੋਗ ਬਣਾ ਦਿੱਤਾ, ਜਿਥੇ ਸਭ ਤਰ੍ਹਾਂ ਦੀ ਸਹੂਲਤ ਨਾਲ ਟੀਕਾ ਲਿਖ ਸੱਕਿਆ ਅਤੇ ਬਿਲਕੁਲ ਥੋੜੇ ਸਮੇ ਵਿਚ ਹੀ ਉਹ ਕਾਰਜ ਪੂਰਾ ਹੋ ਗਿਆ, ਉਹ ਸਾਰੀ ਵਿਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ਭੂਮਿਕਾ ਵਿਚ ਲਿਖ ਚੁੱਕਾ ਹਾਂ।

ਜਦ ਤੀਜੀ ਵੇਰੀ ਦਾਸ ਟੀਕਾ ਲਿਖਦਾ ਸੀ, ਓਦੋਂ ਭੀ ਏਹ ਲਾਲਸਾ ਮਨ ਵਿਚ ਹੀ ਰਹੀ, ਕਿ ਏਹ ਪ੍ਰਸੰਗ ਸਾਰੇ ਲਿਖੇ ਜਾਣ। ਪਰ ਚੂੰਕਿ ਮਾਯਾ ਦੀ ਤੋਟ ਕਰਕੇ, ਪੁਰਾਣ ਨਾਂ ਮੁੱਲ ਲੈ ਸੱਕਦਾ ਸਾਂ ਅਤੇ ਨਾਂ ਹੀ ਕਿਸੇ ਲਾਇਬ੍ਰੇਰੀ ਵਿਚੋਂ ਮਿਲ ਸੱਕਦੇ ਸਨ, ਇਸ ਲਈ ਏਹ ਮੇਰੀ ਇੱਛਾ ਉਸ ਵੇਲੇ ਭੀ ਪੂਰੀ ਨਾਂ ਹੋਈ ਅਤੇ ਇਨ੍ਹਾਂ ਪ੍ਰਸੰਗਾਂ ਤੋਂ ਬਿਨਾਂ ਹੀ ਉਹ ਟੀਕਾ ਭੀ ਮੁਕੰਮਲ ਕਰ ਦਿੱਤਾ, ਜੋ ਛਪ ਰਿਹਾ ਹੈ ਅਤੇ ਥੋੜੇ ਦਿਨਾਂ ਤੱਕ ਸਾਰਾ ਛਪਕੇ ਆਪ ਜੀ ਦੇ ਕਰ-ਕਮਲਾਂ ਵਿਚ ਸੋਭਾ ਪਾਏਗਾ।

ਇਹ ਨਿਯਮ ਹੈ– "ਜਿੱਥੇ ਚਾਹ, ਉਥੇ ਰਾਹ" ਮੈਂ ਅਜੇ ਏਹ ਗੱਲਾਂ ਸੋਚ ਹੀ ਰਿਹਾ ਸਾਂ, ਜੋ ਸ੍ਰ: ਬਹਾ: ਸ੍ਰ: ਕਾਹਨ ਸਿੰਘ ਜੀ ਨਾਭੇ ਵਾਲਿਆਂ ਦਾ ਕੋਸ਼ ਛਪ ਚੁੱਕਾ ਅਤੇ ਉਸਦਾ ਇਸ਼ਤਿਹਾਰ ਮੇਰੀ ਨਿਗਾਹ ਵਿਚ ਚੜ੍ਹਿਆ ਚੂੰਕਿ ਉਸਦੀ ਕੀਮਤ ੧੧੦) ਇਕੋ ਵੇਰੀ ਖਰਚਨੀ ਪੈਂਦੀ ਸੀ ਇਸ ਲਈ ਮੈਂ ਕਈ ਤਰ੍ਹਾਂ ਦੀ ਕੋਸ਼ਸ਼ ਕਰਕੇ ਉਹ ਕੋਸ਼ ਕੀਮਤਨ ਮੰਗਵਾਯਾ ਅਤੇ ਉਨ੍ਹਾਂ ਹੀ ਦਿਨਾਂ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਦਸਮ ਗੁਰੂ ਗ੍ਰੰਥ ਦਾ ਕੋਸ਼ ਲਿਖਣ ਵਾਲੇ ਲਈ ੫੦੦) ਇਨਾਮ ਦਾ ਐਲਾਨ ਨਿਕਲਿਆ, ਪਰ ਨਾਲ ਹੀ ਉਨ੍ਹਾਂ ਨੇ ਇਕ ਵਰ੍ਹੇ ਦੀ ਮਿਆਦ ਲਿਖ ਦਿੱਤੀ। ਜੋ ਕਦੇ ਦੀ ਪੂਰੀ ਹੋ ਚੁੱਕੀ ਹੋਈ ਹੈ, ਪਰ ਪਤਾ ਨਹੀਂ ਜੋ ਉਹ ਇਨਾਮ ਕਿਸੇ ਨੂੰ ਪ੍ਰਾਪਤ ਹੋਯਾ ਹੈ ਜਾਂ ਨਹੀਂ ? ਉਸ ਐਹਲਾਨ ਨੂੰ ਪੜ੍ਹਕੇ, ਮੈਂ ਭੀ ਹੌਸਲਾ ਕੀਤਾ, ਕਿ ਦਸਮ ਗੁਰੂ ਗ੍ਰੰਥ ਦਾ ਕੋਸ਼ ਲਿਖਾਂ, ਜੇਕਰ ਮੈਂ ਕੇਵਲ ਸਰਦਾਰ ਬਹਾਦੁਰ ਜੀ ਦੇ ਕੋਸ਼ ਵਿਚੋਂ ਚੋਰੀ ਕਰਨੀ ਹੁੰਦੀ ਤਾਂ ਉਹ ਸਾਰਾ ਕੰਮ ਦੋ ਢਾਈ ਮਹੀਨੇ ਦਾ ਸੀ, ਪਰ ਮੈਂ ਦਸਮ ਗੁਰੂ ਗ੍ਰੰਥ ਜੀ ਦਾ ਪਾਠ ਕਰਕੇ ਵੇਖਿਆ ਹੈ ਅਤੇ ਮੈਨੂੰ ਪ੍ਰਤੀਤ ਹੋਯਾ ਹੈ, ਜੋ ਦਸਮ ਗੁਰੂ ਗ੍ਰੰਥ ਦੇ ਪਦਾਂ ਵਿਚੋਂ ਮਹਾਨ ਕੋਸ਼ ਵਿਚ ਸੌ ਵਿਚੋਂ ਪੰਜੀ ਆਏ ਹਨ। ਮੈਂ ਚਾਹੁੰਦਾ ਸਾਂ ਕਿ ਜੇਕਰ ਕੋਸ਼ ਲਿਖਿਆ ਜਾਏ, ਤਾਂ ਮੁਕੰਮਲ ਹੋਵੇ, ਨਹੀਂ ਤਾਂ ਨਾਂ ਹੋਵੇ। ਇਸ ਖਿਆਲ ਨਾਲ ਮੈਂ ਦਸਮ ਗ੍ਰੰਥ ਜੀ ਦੇ ਪਾਠ ਕਰਨ ਲੱਗਾ ਦਸਾਂ ਮਹੀਨਿਆਂ ਵਿਚ ਦਸ ਪਾਠ ਕਰਕੇ ਸਾਰੇ ਪਦ ਕੱਢ ਲਏ, ਜਦ ਉਨ੍ਹਾਂ ਨੂੰ ਕ੍ਰਮ ਵਾਰ ਕਰਨ ਲੱਗਾ ਤਾਂ ਮੈਨੂੰ ਪ੍ਰਤੀਤ ਹੋਯਾ ਕਿ ਇਨ੍ਹਾਂ ਵਿਚ ਕਈ ਅਜੇਹੇ ਪ੍ਰਕਰਨ ਹਨ, ਜੋ ਟੀਕਾ ਕੀਤੇ ਤੋਂ ਬਿਨਾਂ ਸਪਸ਼ਟ ਨਹੀਂ ਹੋਣ ਲੱਗੇ ਅਤੇ ਕਈ ਅਜੇਹੇ ਪਾਠ ਹਨ, ਜਿਨ੍ਹਾਂ ਦਾ ਜਿੰਨਾਂ ਚਿਰ ਸਾਰਾ ਟੀਕਾ ਨਾਂ ਕੀਤਾ ਜਾਏ, ਉਨ੍ਹਾਂ ਚਿਰ ਸੁਧ ਪਾਠ ਦਾ ਨਿਸਚਾ ਹੀ ਨਹੀਂ ਹੋ ਸਕਦਾ, ਇਸ ਲਈ ਮੈਂ ਦਸਮ ਗੁਰੂ ਗ੍ਰੰਥ ਜੀ ਦੇ ਕੋਸ਼ ਦਾ ਖਿਆਲ ਛੱਡਕੇ ਦਸਮ ਗੁਰੂ ਗ੍ਰੰਥ ਜੀ ਦਾ ਟੀਕਾ ਕਰਨਾ ਅਰੰਭ ਦਿੱਤਾ ਜੋ ਦੋ ਸਾਲ ਦੀ ਮੇਹਨਤ ਕਰਨ ਮਗਰੋਂ ਵਾਹਿਗੁਰੂ ਜੀ ਦੀ ਮੇਹਰ ਨਾਲ ਉਹ ਸੰਪੂਰਨ ਹੋਣ ਦੇ ਨੇੜੇ ਨੇੜੇ ਹੀ ਪੁਜਾ ਹੋਯਾ ਗਿਆ ਹੈ, ਅਤੇ ਛਪ ਰਿਹਾ ਹੈ, ਆਸ ਹੈ ਥੋੜੇ ਦਿਨਾਂ ਤਕ ਸਾਰਾ ਛਪਕੇ ਪਾਠਕਾਂ ਦੇ ਮਨੋ ਰੰਜਨ ਦਾ ਕਾਰਣ ਹੋਵੇਗਾ।

ਇਨ੍ਹਾਂ ਦਿਨਾਂ ਵਿਚ ਹੀ ਇਕ ਦਿਨ ਮੈਂ ਗੁਰ ਭਗਤ ਮਾਲ-ਸਟੀਕ

ਵੇਖੀ। ਭਾਵੇਂ ਇਹ ਪੁਸਤਕ ਮੈਂ ਅੱਗੇ ਭੀ ਕਈ ਵੇਰੀ ਪੜ੍ਹਿਆ ਤੇ ਵੇਖਿਆ ਸੀ, ਪਰ ਜਿਸ ਨਜ਼ਰ ਨਾਲ ਹੁਣ ਵੇਖਿਆ ਸੀ, ਉਸ ਸਰਾਫੀ ਨਿਗਾਹ ਨਾਲ ਅੱਗੇ ਕਦੇ ਨਹੀਂ ਸੀ ਵੇਖਿਆ। ਫੇਰ ਨਾਲ ਹੀ ਕਈ ਇਕ ਹਿੰਦੀ-ਭਗਤ ਮਾਲਾਂ ਮੇਰੀ ਨਜ਼ਰ ਹੇਠਾਂ ਆਈਆਂ, ਮੇਰੇ ਮਨ ਨੇ ਖਿਆਲ ਕੀਤਾ, ਗੁਰਮੁਖੀ ਅਖਰਾਂ ਵਿਚ 'ਭਗਤ ਮਾਲ' ਨਾਮ ਕਹਾਉਨ ਵਾਲੀ ਕੋਈ ਪੁਸਤਕ ਨਹੀਂ ਹੈ, ਭਾਵੇਂ ਨਾਭਾ ਭਗਤ ਮਾਲ ਦਾ ਟੀਕਾ ਰੂਪ ਭਗਤ ਮਾਲ ਕੀਰਤ ਸਿੰਘ ਵਾਲੀ ਕਿਤੇ ੨ ਨਜ਼ਰ ਆਉਂਦੀ ਹੈ, ਪਰ ਉਹ ਭੀ ਕਬਿੱਤਾਂ ਵਿਚ ਹੈ, ਉਹ ਕਬਿੱਤ ਮੂਲ ਨਾਲੋਂ ਭੀ ਔਖੇ ਹਨ। ਇਸ ਖਿਆਲ ਦੇ ਹੁੰਦੇ ਹੀ ਮੈਂ ਸ੍ਰੀ ਨਨਕਾਣੇ ਸਾਹਿਬ ਜੀ ਦੇ ਮੇਲੇ ਤੋਂ ਇਕ ਬਹੁਤ ਪੁਰਾਣੀ ਪੱਥਰ ਦੇ ਛਾਪੇ ਦੀ ਸ੍ਵਾਮੀ ਪ੍ਰਿਯਾ ਦਾਸ ਜੀ ਦੇ ਟੀਕੇ ਸਮੇਤ ਨਾਭਾ ਭਗਤ ਮਾਲ ਭਾਈ ਲਾਭ ਸਿੰਘ ਜੀ ਪੁਸਤਕਾਂ ਵਾਲੇ ਪਾਸੋਂ ਮੁਲ ਲੈਕੇ ਉਸਦਾ ਟੀਕਾ ਅਰੰਭ ਕਰ ਦਿੱਤਾ ਅਤੇ ਦਿਨ ਰਾਤ ਦੀ ਮੇਹਨਤ ਕਰਕੇ ੧੩੧੪ ਸਫੇ ਫੁਲਸਕੇਪ ਸਾਈਜ਼ ਦੇ ਲਿਖਕੇ ੧੨ ਹਾੜ (ਜੂਨ ੧੯੩੫) ਨੂੰ ਪੁਸਤਕ ਪੂਰਾ ਕੀਤਾ।

ਉਸ ਭਗਤ ਮਾਲ ਦੇ ਪੂਰਾ ਹੁੰਦੇ ਹੀ ਖਿਆਲ ਆ ਗਿਆ ਕਿ ਇਸਦੇ ਵਿਚ ਬਹੁਤ ਸਾਰੇ ਪ੍ਰਸੰਗ 'ਗੁਰੂ ਭਗਤ ਮਾਲ' ਦੇ ਆ ਚੁੱਕੇ ਹਨ, ਥੋੜੇ ਜਿੰਨੇ ਪ੍ਰਕਰਣ ਇਸਤੋਂ ਬਾਹਰ ਬਾਕੀ ਹਨ, ਜੇਹੜੇ ਜਾਂ ਤਾਂ ਕਿਤੇ ਲਿਖੇ ਹੋਏ ਹਨ, ਜਾਂ ਲਿਖਣੇ ਪੈਣਗੇ। ਇਸ ਲਈ ਮੈਂ ਹੌਂਸਲਾ ਕਰਕੇ 'ਸ੍ਰੀ ਗ੍ਰੰਥ ਗੁਰੂ ਭਗਤਮਾਲ' ਦਾ ਅਰੰਭ ਕਰ ਦਿੱਤਾ।

ਇਥੇ ਇਹ ਦੱਸ ਦੇਣਾ ਭੀ ਅਨੁਚਿਤ ਨਹੀਂ ਹੋਵੇਗਾ. ਕਿ ਇਸ ਵਿਚ ਪੂਤਨਾ, ਮਧੁਕੈਟਭ, ਰਕਤ ਬੀਜ, ਕਾਲ ਨੇਮੀ, ਜਰਾ ਸੰਧਿ, ਸਹਸਬਾਹੂ ਤੇ ਅਜ ਆਦਿਕ ਰਾਖਸ਼ਾਂ ਤੇ ਰਾਜਿਆਂ ਦੇ ਪ੍ਰਸੰਗ ਭੀ ਲਿਖੇ ਹਨ, ਕੋਈ ਇਹ ਸ਼ੰਕਾ ਨਾਂ ਕਰੇ, ਕਿ ਗ੍ਰੰਥ ਦਾ ਨਾਮ ਤਾਂ 'ਭਗਤ ਮਾਲ' ਹੈ ਇਸ ਵਿਚ ਇਨ੍ਹਾਂ ਪ੍ਰਸੰਗਾਂ ਦਾ ਆਉਣਾ ਯੋਗ ਨਹੀਂ ਹੈ। ਇਸਦਾ ਸਮਾਧਾਨ ਏਹੋ ਹੀ ਕੀਤਾ ਜਾ ਸੱਕਦਾ ਹੈ, ਕਿ ਉਪਰ ਦੱਸੇ ਰਾਖਸ਼ ਭੀ ਇਕ ਤਰ੍ਹਾਂ ਨਾਲ ਭਗਤ ਹੀ ਹਨ, ਕਿਉਂਕਿ ਜਿਨ੍ਹਾਂ ਦੇ ਮਾਰਣ ਵਾਸਤੇ ਭਗਵੰਤ ਨੇ ਖਾਸ ੨ ਅਵਤਾਰ ਧਾਰਨ ਕੀਤੇ ਹਨ, ਉਹ ਕਿਸੇ ਤਰ੍ਹਾਂ ਭੀ ਭਗਤ ਤੋਂ ਘੱਟ ਨਹੀਂ ਹਨ ਜੈਸਾ ਕਿ ਰਾਵਨ ਭਾਵੇਂ ਰਾਖਸ਼ ਰਾਜਾ ਹੈ, ਪਰ ਪਿਛਲੇ ਜਨਮ ਦਾ ਜੈ ਤੇ ਬਿਜੈ ਨਾਮ ਦੇ ਦੋ ਪਾਰਖਦ ਸਨ, ਜੋ ਤੀਜੇ ਜਨਮ ਵਿਚ ਰਾਵਨ ਤੇ ਕੁੰਭ

ਕਰਨ ਨਾਮ ਨਾਲ ਹੋਕੇ ਪ੍ਰਗਟ ਹੋਏ ਸਨ, ਉਨ੍ਹਾਂ ਦੀ ਕਲਿਆਣ ਵਾਸਤੇ ਹੀ ਪ੍ਰਭੂ ਨੇ 'ਰਾਮ' ਅਵਤਾਰ ਧਾਰਨ ਕੀਤਾ ਸੀ, ਇਤਾਦਿਕ ਕਥਾਂਵਾਂ ਨੂੰ ਜੇਕਰ ਵੀਚਾਰ ਦ੍ਰਿਸ਼ਟੀ ਨਾਲ ਵੇਖਿਆ ਜਾਏਗਾ ਤਾਂ ਇਨ੍ਹਾਂ ਸਭਨਾਂ ਪ੍ਰਸੰਗਾਂ ਦੇ ਪਾਤ੍ਰ ਪੂਰੇ ੨ ਭਗਤ ਹਨ ਅਤੇ ਇਸ ਭਗਤ ਮਾਲ ਵਿਚ ਉਨ੍ਹਾਂ ਦੇ ਪ੍ਰਸੰਗਾਂ ਦਾ ਆਉਣਾ ਦੂਸ਼ਨ ਰੂਪ ਨਹੀਂ ਹੈ ਸਗੋਂ ਭੂਸ਼ਨ ਰੂਪ ਹੈ।

ਵਾਹਿਗੁਰੂ ਜੀ ਦਾ ਕੋਟਾਂਨ ਕੋਟ ਧੰਨਵਾਦ ਹੈ, ਜਿਸਨੇ ਦਾਸ ਦੀ ੨੫-੨੬ ਸਾਲ ਦੀ ਭਾਵਨਾ ਅੱਜ ਪੂਰਨ ਕਰਾਈ ਹੈ, ਇਸ ਗੁਰ ਭਗਤ ਮਾਲ ਵਿਚ ਓਹ ਸਾਖੀਆਂ ਲਿਖੀਆਂ ਹਨ, ਜਿਨ੍ਹਾਂ ਦੀ ਤੂਕ ਗੁਰਬਾਣੀ ਵਿਚ ਦਿੱਤੀ ਹੈ ਅਤੇ ਏਹ ਸਾਖੀਆਂ ਇਸ ਪੁਸਤਕ ਤੋਂ ਪਹਿਲੇ ਹੋਰ ਕਿਸੇ ਗੁਰਮੁਖੀ ਪੁਸਤਕ ਵਿਚ ਅੱਗੇ ਨਹੀਂ ਲਿਖੀਆਂ ਗਈਆਂ। ਏਹ ਬੇਸ਼ਕ ਸੱਚ ਹੈ, ਕਿ ਇਨ੍ਹਾਂ ਵਿਚੋਂ ਕਈ ਇਕ ਪ੍ਰਸੰਗ ਦਾਸ ਦੇ ਹੀ ਲਿਖੇ ਹੋਏ, ਦਾਸ ਦੇ ਛਪੇ ਹੋਏ ਜਾਂ ਲਿਖੇ ਹੋਏ ਪੁਸਤਕਾਂ ਵਿਚ ਅੱਗੇ ਵਿਰਲੇ ੨ ਪੁਸਤਕ ਵਿਚ ਆ ਚੁੱਕੇ ਹਨ।

ਸੰਨ ੧੯੨੦ ਜਨਵਰੀ ਵਿਚ ਦਾਸ ਨੇ ਇਕ ਭਗਤ ਬਾਣੀ ਸਟੀਕ ਲਿਖੀ ਸੀ, ਉਸਦੀ ਭੂਮਿਕਾ ਵਿਚ ਜੇਹੜੀਆਂ ਵਿਚਾਰਾਂ "ਭਗਤ ਜੀਵਨ ਬ੍ਰਿਤਾਂਤ" ਵਿਚ ਲਿਖਨ ਦੀ ਸੂਚਨਾ ਦਿੱਤੀ ਹੋਈ ਹੈ, ਉਹ ਸਾਰੀਆਂ ਵਿਚਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੂਮਿਕਾ ਵਿਚ ਲਿਖ ਚੁੱਕਾ ਹਾਂ, ਇਸ ਸਬੱਬ ਕਰਕੇ ਇਥੇ ਦੁਬਾਰਾ ਨਹੀਂ ਲਿਖੀਆਂ।

ਇਸ ਪੁਸਤਕ ਦਾ ਕ੍ਰਮ ਅੱਖਰਾਂ ਅਨੁਸਾਰ ਹੈ, ਸਾਖੀਆਂ ਜਾਂ ਗੁਰਬਾਣੀ ਦੀਆਂ ਤੁਕਾਂ ਜਿਨ੍ਹਾਂ ਉਪਰ ਸਾਖੀਆਂ ਲਿਖੀਆਂ ਹਨ, ਉਹ ਰਾਗਾਂ ਦੇ ਕ੍ਰਮ ਅਨੁਸਾਰ ਨਹੀਂ ਲਿਖੀਆਂ, ਉਨ੍ਹਾਂ ਦੇ ਪ੍ਰਸੰਗਾਂ ਵਿਚ ਅਖਰਾਂ ਦਾ ਕ੍ਰਮ ਵਰਤਿਆ ਹੈ, ਇਸ ਲਈ ਪਹਿਲੇ 'ਊੜਾ' ਫੇਰ 'ਐੜਾ' ਅਤੇ 'ਰਾਰਾ' 'ਲੱਲਾ' ਤੇ 'ਵਵਾ' ਆਉਨਗੇ। ਇਨ੍ਹਾਂ ਅਖਰਾਂ ਵਿਚ ਜਿਸ ੨ ਭਗਤ ਦਾ ਪ੍ਰਸੰਗ ਹੈ, ਓਹੀ ਵਰਣਨ ਕੀਤੇ ਜਾਣਗੇ।

ਉਮੇਦ ਹੈ, ਕਥਾ ਵਾਚਕਾਂ ਤੇ ਪ੍ਰਚਾਰਕਾਂ, ਰਾਗੀਆਂ, ਉਪਦੇਸ਼ਕਾਂ ਅਤੇ ਗ੍ਰੰਥ ਕਰਤਿਆਂ ਨੂੰ ਇਹ ਪੁਸਤਕ ਬਹੁਤ ਸਹਾਇਤਾ ਦੇਵੇਗਾ।

ਅੰਤ ਵਿਚ ਪ੍ਰਾਰਥਨਾਂ ਹੈ, ਕਿ ਜੇਕਰ ਕਿਤੇ ਕੋਈ ਭੁੱਲ ਹੋ ਗਈ ਹੋਵੇ, ਤਾਂ ਉਹ ਅਪਨੇ ਬਖਸ਼ਿੰਦ ਬਿਰਦ ਅਨੁਸਾਰ ਬਖਸ਼ ਦੇਣਾ ਅਤੇ ਉਸਦੀ

ਸੂਚਨਾ ਕਰਾ ਦੇਣੀ, ਤਾਂ ਕਿ ਦੂਜੀ ਐਡੀਸ਼ਨ ਵੇਲੇ ਸੁਧ ਕੀਤਾ ਜਾਵੇ।

ਖਾਸ ਬੇਨਤੀ ਇਹ ਹੈ ਕਿ ਦਾਸ ਨੇ ਕ੍ਰਮ ਬੇਸ਼ਕ ਪੈਂਤੀ ਦਾ ਰਖਿਆ ਹੈ, ਪਰ ਪੁਸਤਕ ਦੀ ਛਪਾਈ ਵੇਲੇ ਦਾਸ ਕੋਲ ਹਾਜ਼ਰ ਨਹੀਂ ਸੀ, ਇ ਕਾਰਣ ਕਰਕੇ ਅਤੇ ਕਈ ਇਕ ਪ੍ਰੈਸ ਸਬੰਧੀ ਤਕਲੀਫਾਂ ਹੋਨ ਕਰਕੇ, ਇ ਪੁਸਤਕ ਵਿਚ ਥੋੜਾ ਜੇਹਾ ਕ੍ਰਮ ਭੰਗ ਹੋ ਗਿਆ ਹੈ ਅਤੇ ਜਿਸ ਤਰ੍ਹਾਂ ਦ ਸੁਧਾਈ ਤੇ ਸੁੰਦਰ ਛਪਾਈ ਚਾਹੀਦੀ ਸੀ, ਉਹ ਨਹੀਂ ਹੋ ਸਕੀ, ਇ ਤਕਲੀਫਾਂ ਨੂੰ ਰਫਾ ਕਰਨ ਲਈ ਹੀ ਦਾਸ ਨੂੰ ਨਿਜ ਦਾ ਪ੍ਰੈਸ ਬਨਾਉ ਦਾ ਫਿਕਰ ਲੱਗਾ ਹੋਇਆ ਹੈ। ਉਮੈਦ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤੀਜੀ ਪੋਥੀ ਦੀ ਸੁਧਾਈ ਤੇ ਸੁੰਦਰ ਛਪਾਈ ਨੂੰ ਵੇਖਕੇ ਆਪ ਨੂੰ ਕਿਸੇ ਤਰ੍ਹਾਂ ਦੀ ਸ਼ਕਾਇਤ ਕਰਨ ਦਾ ਮੌਕਾ ਹੀ ਨਹੀਂ ਮਿਲੇਗਾ, ਮੈਂ ਬੇਬਸੀ ਵਿਚ ਹੋਈ ਭੁੱਲ ਦੀ ਮਾਫੀ ਮੰਗਦਾ ਹਾਂ॥ ਕਿਉਂਕਿ—

"ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ"॥

ਲਾਹੌਰ
੧੫ ਮਾਰਚ ੩੯

ਮੈਂ ਹਾਂ ਆਪ ਜੀ ਦਾ
'ਸ਼ੁਭ ਚਿੰਤਨ ਗੋਬਿੰਦ ਰਮਨ ਨਿਰਮਲ ਸਾਧੂ'
ਨਾਰਾਇਣ ਸਿੰਘ ਗਜਾ

੧ ਓ ਸਤਿਗੁਰ ਪ੍ਰਸਾਦਿ ॥



# ਸ੍ਰੀ ਗ੍ਰੰਥ ਗੁਰੂ ਭਗਤ ਮਾਲ ਦਾ ਤਤਕਰਾ।

# ਦਸਮ ਗੁਰੂ ਗ੍ਰੰਥ ਸਾਹਿਬ

## ਦਾ

ਏਹ ਸਭ ਤੋਂ ਪਹਿਲਾ ਹੀ ਟੀਕਾ ਹੈ। ਇਸਦੇ ਹਰੇਕ ਪ੍ਰਸੰਗ ਨੂੰ ਅਨੇਕਾਂ ਹੀ ਪੁਰਾਣਾਂ ਦੇ ਹਵਾਲੇ ਦੇਕੇ ਵਰਣਨ ਕੀਤਾ ਹੈ। 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਣ' ਹੈ। ਬੀਰ ਰਸ ਦੇਣ ਵਾਲੀ, ਸਿੱਖੀ ਸਿਦਕ ਦੇਣ ਵਾਲੀ, ਜਾਤੀ ਭਰਮ ਭੂਤ ਕੱਢਣ ਵਾਲੀ ਏਕਤਾ-ਇਤਫਾਕ ਤੇ ਮਿਲਾਪ ਕਰਾਨ ਵਾਲੀ, ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਖਿੜਾਉਣ ਵਾਲੀ ਤੇ ਖੇੜੇ ਨੂੰ ਖਿੜਾਉਣ ਵਾਲੀ ਕੇਵਲ ਇਕੋ ਇਕ ਹੀ ਦਸਮੇਸ਼ ਜੀ ਦੀ ਬਾਣੀ 'ਦਸਮ ਗੁਰੂ ਗ੍ਰੰਥ ਸਾਹਿਬ' ਹਨ। ਇਕ ਵੇਰੀ ਦਰਸ਼ਨ ਜ਼ਰੂਰ ਕਰੋ।

ਇਹ ਅੱਠਾਂ ਭਾਗਾਂ ਵਿਚ ਪੂਰਾ ਹੋਇਆ ਹੈ, ਦੋ ਭਾਗ ਸੋਹਣੇ ਡਮਈ ਕਾਗਤ ਤੇ ਛਪਕੇ, ਵਲਾਇਤੀ ਕਪੜੇ ਦੀ ਸੁਨਹਿਰੀ ਜਿਲਦਾਂ ਵਾਲੇ ਤਿਆਰ ਹੋ ਚੁੱਕੇ ਹਨ। ਦੋਹਾਂ ਭਾਗਾਂ ਦੀ ਭੇਟਾ ੬) ਹੈ, ਦਰਸ਼ਨ ਕਰੋ ਤੇ ਪੱਕੇ ਗ੍ਰਾਹਕ ਬਣ ਜਾਓ। ਕਿਉਂਕਿ ਪੱਕੇ ਗ੍ਰਾਹਕ ਬਣਨ ਵਾਲੇ ਨੂੰ ਭੇਟਾ ਵਿਚ ਬਹੁਤ ਰਿਆਇਤ ਹੋ ਜਾਂਦੀ ਹੈ।

ਦਸਮ ਗੁਰੂ ਗ੍ਰੰਥ ਜੀ ਦੀ ਬੀੜ ਸੱਤਾਂ ਭਾਗਾਂ ਵਿਚ ਪੂਰੀ ਹੋ ਜਾਂਦੀ ਹੈ। ਹੋਰਨਾਂ ਬੀੜਾਂ ਵਿਚ ਜੋ ਜੋ ਵਾਧੂ ਬਾਣੀ-ਸੁਖਮਨਾ, ਮਾਲਕੌਂਸ ਦੀ ਵਾਰ, ਛੱਕੇ ਉਗ੍ਰਦੰਤੀ ਤੇ ਅਸਫੋਟਕ ਕਬਿੱਤ ਆਦਿਕ ਹਨ, ਉਨ੍ਹਾਂ ਸਾਰੀਆਂ ਬਾਣੀਆਂ ਦਾ ਟੀਕਾ ਅੱਠਵੇਂ ਭਾਗ ਵਿਚ ਹੈ! ਇਸਦੀ ਬੀੜ ਕਿਵੇਂ ਬੱਝੀ? ਕਿਸਨੇ ਬੰਨ੍ਹੀ ? ਬੀੜ ਵਿਚ ਭੇਦ ਕਿਉਂ ਤੇ ਕਿਵੇਂ ਪਏ ? ਸੰਪ੍ਰਦਾ ਕਦੋਂ ਤੇ ਕਿਸਨੇ ਤੋਰੀ ? ਸੰਪ੍ਰਦਾ ਦਾ ਸ਼ਜਰਾ ਕੀ ਹੈ ? ਗੱਲ ਕੀ, ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਖੇਪ ਇਤਿਹਾਸ ਅੱਠਵੇਂ ਭਾਗ ਵਿਚ ਹੈ, ਉਸਦੀ ਭੇਟਾ ੪) ਦਮੜੇ ਹੋਵੇਗੀ। ਸਾਰੇ ਦਸਮ ਗੁਰੂ ਗ੍ਰੰਥ ਸਾਹਿਬ ਸਟੀਕ ਦੀ ਭੇਟਾ ੨੫) ਦਮੜੇ ਹੈ ਛੇਤੀ ਮੰਗਵਾਂ ਲੌ ਕੇਵਲ ਗਿਣਤੀ ਦੇ ਪੁਸਤਕ ਰਹੇ ਗਏ ਹਨ ਮੁਕ ਜਾਨ ਉਤੇ ਕਿਸੇ ਕੀਮਤ ਤੋਂ ਭੀ ਨਹੀ ਮਿਲ ਸਕੇਗਾ।

ਪ੍ਰਾਪਬਕ—**ਨਰੈਣ ਸਿੰਘ ਗਿਆਨੀ**

ਸਬਰ ਬਾਜਾਰ, ਲਾਹੌਰ ਛਾਉਨੀ

ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗ੍ਰੰਥ ਗੁਰੂ ਭਗਤ ਮਾਲ ਪ੍ਰਾਰੰਭ॥

ਸੋਢੀ ਸੁਲਤਾਨ ਸਾਹਿਬ ਪੰਚਮ ਪਾਤਸਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਸੰਤ ਰਾਗ ਵਿਚ ਭਗਤਾਂ ਦੇ ਜੀਵਨ ਸੂਤ੍ਰ ਰੂਪ ਤੇ ਉਚਾਰਨ ਕੀਤੇ ਹਨ, ਜੈਸਾ ਕਿ:-

ਬਸੰਤ ਮਹਲਾ ੫ ਘਰੁ ੧ ਦੁ ਤੁਕੀਆ

ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥ ੧ ॥
ਤੇਰਿਆ ਸੰਤਾ ਜਾਚਉ ਚਰਨ ਰੇਨ ॥
ਲੇ ਮਸਤਕ ਲਾਵਉ ਕਰਿ ਕ੍ਰਿਪਾ ਦੇਨ ॥ ੧ ॥ ਰਹਾਉ ॥
ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ! ਤੂ ਭੀ ਭਜੁ ਗੋਬਿੰਦ ॥ ੨ ॥
ਬਧਿਕ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥
ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ! ਤੂ ਭੀ ਹਰਿ ਧਿਆਇ ॥ ੩ ॥
ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ ਛੀਨਤ ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ! ਸੇਵਿ ਤੂ ਪਰਹਿ ਪਾਰ ॥ ੪ ॥
ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ! ਤੂ ਭੀ ਹੋਹਿ ਦਾਸੁ ॥ ੫ ॥
ਜੈ ਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ । ਮਨ ! ਤੂ ਵੀ ਤਰਸਹਿ ਸਰਣਿ ਪਾਇ ॥ ੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈ ਲੀਨੇ ਭਗਤ ਰਾਖਿ ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥ ੭ ॥
ਕਬੀਰ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥ ੮॥੧॥

ਇਸੇ ਤਰਾਂ ਭਾਈ ਗੁਰਦਾਸ ਜੀ ਨੇ ਭੀ ਆਪਣੀ ਬਾਣੀ ਦਸਵੀਂ ਵਾਰ ਵਿਚ ਕਈ ਇਕ ਭਗਤਾਂ ਦੇ ਜੀਵਨ-ਪ੍ਰਸੰਗ ਸੰਖੇਪ ਨਾਲ ਵਰਣਨ ਕੀਤੇ ਹਨ। ਜਿਵੇਂ ਸ੍ਵਾਮੀ ਨਾਭਾ ਜੀ ਨੇ ਛਪੈ ਛੰਦਾਂ ਵਿਚ ਭਗਤਾਂ ਦੇ ਨਾਮ ਵਰਣਨ ਕੀਤੇ, ਅਤੇ ਉਨ੍ਹਾਂ ਦਾ ਟੀਕਾ ਸਰੂਪ ਭਗਤ ਮਾਲਾ ਸ੍ਵਾਮੀ ਪ੍ਰਿਯਾ ਦਾਸ ਜੀ ਨੇ ਕਬਿੱਤ ਬਣਾਏ ਸਨ, ਇਸੇ ਤਰ੍ਹਾਂ ਸ੍ਰੀ ਗੁਰੂ ਸਾਹਿਬ ਜੀ ਦੀ ਉਚਾਰਨ ਕੀਤੀ ਹੋਈ ਸੂਤ੍ਰ ਰੂਪ ਭਗਤ ਮਾਲ ਦਾ ਟੀਕਾ ਸਰੂਪ ਭਗਤ ਮਾਲਾ ਭਾਈ ਗੁਰਦਾਸ ਜੀ ਦੀ ਦੱਸਵੀਂ ਵਾਰ ਹੈ। ਇਸ ਤੋਂ ਬਿਨਾਂ ਹੋਰ ਭੀ ਅਨੇਕਾਂ ਹੀ ਭਗਤਾਂ ਦੇ ਪ੍ਰਮਾਣ ਗੁਰ ਬਾਣੀ ਵਿੱਚੋਂ ਮਿਲਦੇ ਹਨ, ਜਿਨ੍ਹਾਂ ਵਿਚ ਸਤਿਗੁਰੂ ਸਾਹਿਬ ਜੀ ਨੇ ਪਿਛੇ ਹੋ ਚੁਕੇ ਭਗਤਾਂ ਦੇ ਜੀਵਨ ਵਿਚੋਂ ਕਿਸੇ ਨਾਂ ਕਿਸੇ ਸਿਖ੍ਯਾ ਦਾ ਉਪਦੇਸ਼ ਵਰਣਨ ਕੀਤਾ ਹੈ। ਇਸ ਲਈ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨ੍ਹਾਂ ੨ ਭਗਤਾਂ ਦੇ ਜੀਵਨ ਤੋਂ ਸਿਖ੍ਯਾ ਸੂਚਨ ਕਰਾਈਆਂ ਹਨ, ਉਨ੍ਹਾਂ ੨ ਪ੍ਰਸੰਗਾਂ ਨੂੰ ਇਸ ਸ੍ਰੀ ਗ੍ਰੰਥ ਗੁਰੂ ਭਗਤ ਮਾਲ ਵਿਚ ਵਿਸਥਾਰ ਸਹਿਤ ਵਰਣਨ ਕਰਦੇ ਹਾਂ। ਇਸ ਲਈ ਪਾਠਕ ਜਨਾਂ ਨੂੰ ਇਨ੍ਹਾਂ ਪ੍ਰਸੰਗਾਂ ਦੇ ਪੜ੍ਹਣ ਤੋਂ ਜੋ ਭਗਤੀ ਰਸ ਪ੍ਰਾਪਤ ਹੋਵੇਗਾ, ਉਸ ਅਨੰਦ ਨੂੰ ਉਹ ਆਪ ਹੀ ਅਨਭਵ ਕਰਕੇ ਅਨੰਦ-ਮਗਨ ਹੋਕੇ, ਅਬਿਨਾਸੀ ਸੁਖ ਨੂੰ ਅਵਲੰਬਨ ਕਰਨਗੇ ॥

ਇਹ ਭਗਤਾਂ ਦੀਆਂ ਕਥਾਂ ਆਪ ਪਰਮ ਪਵਿਤ੍ਰ ਹਨ, ਅਤੇ ਜਿਸ ਹਿਰਦੇ ਵਿਚ ਇਨ੍ਹਾਂ ਦਾ ਵਾਸਾ ਹੁੰਦਾ ਹੈ, ਉਸਦੀ ਮਲ-ਵਿਛੇਪ ਦੂਰ ਕਰਕੇ ਉਸਨੂੰ ਸ਼ੁਧ ਤੇ ਸਥਿਰ ਕਰ ਦੇਦੀਆਂ ਹਨ, ਜਿਸ ਕਰਕੇ ਨਿਜ ਸਰੂਪ ਨੂੰ ਪ੍ਰਤੱਖ ਕਰਕੇ ਸ੍ਰੋਤਾ-ਵਕਤਾ ਅਬਿਨਾਸ਼ੀ ਸੁਖ ਨੂੰ ਪ੍ਰਾਪਤ ਕਰਦਾ ਹੈ, ਸਤਿਗੁਰੂ ਜੀ ਨੇ ਫ਼ੁਰਮਾਇਆ ਹੈ, ਕਿ :–

"ਭਗਉਤੀ ਭਗਵੰਤ ਭਗਤਿ ਕਾ ਰੰਗ" ਅਰਥਾਤ 'ਜਿਸਨੂੰ ਭਗਵੰਤ ਦੀ ਭਗਤੀ ਦਾ ਰੰਗ ਚੜ੍ਹਿਆ ਹੈ, ਉਸਦਾ ਨਾਮ 'ਭਗਉਤੀ' ਜਾਂ 'ਭਗਤ' ਹੈ, ਅਤੇ "ਹਰਿ ਹਰਿਜਨ ਦੁਈ ਏਕ ਹੈ, ਬਿਬ ਬਿਚਾਰ ਕਛੁ ਨਾਹਿ" ਦਸਮੇਸ਼ ਸਤਿਗੁਰੂ ਜੀ ਦਾ ਫੁਰਮਾਨ ਹੈ, ਇਵੇਂ ਹੀ ਸ੍ਵਾਮੀ ਨਾਭਾ ਜੀ ਨੇ ਕਿਹਾ ਹੈ :–

"ਭਗਤੀ, ਭਗਤ, ਭਗਵੰਤ, ਗੁਰ, ਚਤੁਰ ਨਾਮ ਬਪੁ ਏਕ"।

ਅਰਥਾਤ 'ਇਹ ਇਕੋ ਸਰੀਰ ਦੇ ਹੀ ਚਾਰ ਨਾਮ ਹਨ' ਇਸ ਲਈ ਭਗਤਾਂ ਦੀਆਂ ਕਥਾਂ ਦਾ ਕਹਿਣਾ ਸੁਣਨਾ ਮਾਨੋਂ ਭਗਵੰਤ ਦੇ ਹੀ ਗੁਣਾਂ ਦਾ

ਵਰਨਣ ਕਰਨਾਂ ਹੈ, ਅਤੇ ਭਗਵੰਤ ਦੇ ਗੁਣਾਂ ਦਾ ਵਰਣਨ ਹੀ ਭਗਤੀ ਹੈ, ਉਹ ਭਗਤੀ ਹੀ ਭਗਵੰਤ ਦੇ ਨਾਲ ਅਭੇਦ ਕਰਾਨ ਵਾਲੀ ਹੈ, ਜਿਨ੍ਹਾਂ ਨੇ ਭਗਤੀ ਕੀਤੀ ਹੈ, ਉਹ ਭਗਵੰਤ ਨਾਲ ਅਭੇਦ ਹੋ ਗਏ ਹਨ, ਤਦੇ ਹੀ ਤਾਂ ਸਤਿਗੁਰੂ ਜੀ ਨੇ ਉਚਾਰਿਆ ਹੈਃ–

"ਜਿਨਿ ਜਾਤਾ ਸੋ ਤਿਸਹੀ ਜੇਹਾ" ਹੋਣ ਕਰਕੇ:–

"ਥਿਰ ਪਾਰ ਬ੍ਰਹਮ ਪਰਮੇਸੁਰੋ ਸੇਵਕ ਥਿਰ ਹੋਸੀ" ॥

ਅਸੀ ਪਹਿਲੇ ਇਸ ਗ੍ਰੰਥ ਦੇ ਅਰੰਭ ਵਿਚ ਬਸੰਤ ਰਾਗ ਵਿਚ ਵਰਣਨ ਕੀਤੇ ਭਗਤ ਜਨਾਂ ਦੀਆਂ ਕਥਾਂ ਦਾ ਵਰਣਨ ਕਰਦੇ ਹਾਂ, ਅਤੇ ਇਨ੍ਹਾਂ ਤੋਂ ਮਗਰੋਂ ਹੋਰਨਾਂ ਭਗਤਾਂ ਦੇ ਪ੍ਰਸੰਗਾਂ ਦਾ ਵਰਣਨ ਕਰਾਂਗੇ।

(੧) ਅਜਾ ਮਲ ਦੀ ਕਥਾ।

ਸੁਣਿ ਸਾਖੀ ਮਨ ਜਪ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥

ਹੇ ਮਨ ! ਪਿਆਰ ਨਾਲ ਨਾਮ ਨੂੰ ਜਪੁ, ਅਤੇ ( ਮੈਥੋਂ ) ਅਜਾਮਲ ਦੀ ਸਾਖੀ ਸੁਣ, ( ਉਸਨੇ ) ਇਕੋ ਵੇਰੀ 'ਨਾਰਾਇਣ' ( ਨਾਮ ਦਾ ਉਚਾਰਣ ਕੀਤਾ ਸੀ, ਤਾਂ ਉਹ ) ਸੰਸਾਰ ਸਮੁੰਦਰ ਤੋਂ ਪਾਰ ਲੰਘ ਗਿਆ ਸੀ, ( ਤੂੰ ਭੀ ਨਾਮ ਜਪੇਂਗਾ, ਤਾਂ ਮੁਕਤ ਪਦ ਨੂੰ ਪਾ ਲਏਂਗਾ) ਜੈਸਾ ਕਿ:–

"ਅਜ ਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ"। ( ਸੋਰਠਿ ਮ: ੯ )

ਅਜਾਮਲ ਕਾਨਕੁਬਜ ਜਾਤੀ ਦਾ ਬ੍ਰਾਹਮਣ ਸੀ, ਇਸਦਾ ਪਿਤਾ ਰਾਜ ਪੰਡਿਤ ਸੀ, ਅਜੇ ਇਹ ਜੁਆਨੀ ਚੜ੍ਹਣ ਹੀ ਲੱਗਾ ਸੀ, ਜਾ ਇਸਦਾ ਪਿਤਾ ਬਹੁਤ ਬੁੱਢਾ ਹੋ ਗਿਆ। ਅਜਾਮਲ ਹਰ ਰੋਜ਼ ਆਪਣੇ ਗੁਰੂ ਕੋਲ ਵੇਦ ਵਿਦਆ ਪੜ੍ਹਣ ਲਈ ਜਾਇਆ ਕਰਦਾ ਸੀ। ਇਨ੍ਹਾਂ ਦਾ ਘਰ ਪਿੰਡ ਦੇ ਦੱਖਣ ਵੱਲ ਸੀ, ਅਤੇ ਗੁਰੂ ਦਾ ਆਸ਼੍ਰਮ ਠੀਕ ਪਹਾੜ ਵੱਲ ਸੀ, ਹਰ ਰੋਜ ਪਾਠਸ਼ਾਲਾ ਤੋਂ ਤੁਰਣ ਲੱਗਿਆਂ ਗੁਰੂ ਇਸਨੂੰ ਕਹਿੰਦਾ–'ਅਜਾਮਲ ! ਨਗਰ ਦੇ ਅੰਦਰੋਂ ਦੀ ਘਰ ਨਹੀ ਜਾਣਾ, ਬਾਹਰੋਂ ਬਾਹਰ ਹੀ ਘਰ ਨੂੰ ਜਾਣਾ'। ਏਹ ਗੁਰੂ ਦੇ ਹੁਕਮ ਅਨੁਸਾਰ ਪਿੰਡ ਦੇ ਬਾਹਰੋਂ ਬਾਹਰ ਆਪਣੇ ਘਰ ਔਂਦਾ, ਅਤੇ ਪਿੰਡ ਦੇ ਬਾਹਰੋਂ ਬਾਹਰ ਹੀ ਗੁਰੂ ਜੀ ਦੇ ਆਸ਼੍ਰਮ ਵਿਚ ਪੜ੍ਹਣ ਲਈ ਜਾਂਦਾ। ਕਿੰਨਾ ਹੀ ਸਮਾਂ ਬੀਤ ਗਿਆ, ਇਸਨੇ ਸ਼ੇਹਰ ਦੇ ਅੰਦਰ ਪੈਰ ਹੀ ਨਾਂ ਪਾਇਆ। ਬਾਹਰੋ ਬਾਹਰ ਔਣ ਜਾਣ ਵਿਚ ਇਸਨੂੰ ਰੋਜ ਦੋ ਢਾਈ ਮੀਲ ਦਾ ਵਲਾ ਕੱਟਨਾ ਪੈਂਦਾ, ਪਰ ਗੁਰੂ ਜੀ ਦੇ ਹੁਕਮ ਨੂੰ ਉਲੰਘਨ ਨਾਂ ਕਰਕੇ

ਇਹ ਸ਼ੈਹਰ ਦੇ ਵਿਚਦੀ ਸਿੱਧੇ ਰਸਤੇ ਨਾਂ ਜਾਂਦਾ। ਇਕ ਦਿਨ ਪਾਠਸ਼ਾਲਾ ਤੋਂ ਬਾਹਰ ਨਿਕਲਿਆ ਤਾਂ ਮਨ ਵਿਚ ਫੁਰਨਾ ਹੋਇਆ, ਅੱਜ ਸ਼ੈਹਰ ਦੇ ਵਿਚ ਦੀ ਚੱਲੀਏ, ਗੁਰੂ ਜੀ ਰੋਜ ਹੀ ਸ਼ੈਹਰ ਵਿਚੋਂ ਜਾਣ ਤੋਂ ਰੋਕਦੇ ਹਨ, ਵੇਖੀਏ! ਇਸਦਾ ਕਾਰਣ ਕੀ ਹੈ ? ਇਹ ਸੋਚਦਾ ਹੀ ਸ਼ੈਹਰ ਦੇ ਦਰਵਾਜ਼ੇ ਅੰਦਰ ਚਲਾ ਗਿਆ, ਉਸ ਦਰਵਾਜ਼ੇ ਦੇ ਅੰਦਰਲਾ ਬਜ਼ਾਰ ਕੰਜਰਾਂ ਦਾ ਸੀ, ਅੱਗੇ ਕਈ ਇਕ ਬਦਕਾਰ ਔਰਤਾਂ ਹਾਰ-ਸਿੰਗਾਰ ਲਾਕੇ, ਮੂੜ੍ਹੇ ਉਤੇ ਬੈਠੀਆਂ ਹੋਈਆਂ ਔਣ ਜਾਣ ਵਾਲਿਆਂ ਨੂੰ ਨੈਨਾਂ ਦੇ ਤੀਰ ਮਾਰ ੨ ਕੇ ਘਾਇਲ ਕਰ ਰਹੀਆਂ ਸਨ, ਅਤੇ ਕਈ ਅਪਨੇ ਗਾਉਣ-ਤਾਨ ਦੀ ਖਿੱਚ ਨਾਲ ਸ੍ਰੋਤਿਆਂ ਦੇ ਮਨਾਂ ਨੂੰ ਆਪਣੇ ਵੱਲ ਖਿੱਚ ਰਹੀਆਂ ਸਨ। ਵਿਚਾਰਾ ਅਜਾਮਲ, ਚੜ੍ਹਦੀ ਜੁਆਨੀ ਵਾਲਾ ਅਲ੍ਹੜ ਪੰਡਿਤ, ਇਸ ਬਜਾਰ ਵਿਚ ਦੀ ਲੰਘਿਆ ਹੀ ਜਾਂਦਾ ਸੀ, ਤਾਂ ਇਕ ਕਾਮ-ਕੰਦਲਾ ਨੇ ਆਪਨੇ ਨੈਨਾਂ ਦੇ ਤੀਰ ਮਾਰੇ, ਇਹ ਵਿਚਾਰਾ ਜਖਮੀ ਹੋਕੇ ਲੋਟਨ ਕਬੂਤਰ ਵਾਂਗੂ ਉਸਦੇ ਦਰ ਤੇ ਫੇਰੀਆਂ ਲੈਣ ਲੱਗਾ। ਪੜ੍ਹਣ ਤਾਂ ਜਾਦਾ, ਪਰ ਪੜ੍ਹਣ ਨੂੰ ਚਿੱਤ ਨਾ ਲੱਗਦਾ, ਤੁਰਣ ਲੱਗਿਆਂ ਗੁਰੂ ਕਹਿੰਦਾ–'ਸ਼ੈਹਰ ਵਿਚਦੀ ਨਹੀ ਜਾਣਾਂ'–ਪਰ ਏਹ ਗੁਰੂ ਦੇ ਹੁਕਮਾਂ ਤੋਂ ਬੇਮੁਖ ਹੋਕੇ, ਹਰ ਰੋਜ਼ ਸ਼ੈਹਰ ਵਿਚ ਜਾਂਦਾ, ਅਤੇ ਉਸ ਵੇਸਵਾ ਦੇ ਦਰ ਤੇ ਜਾਕੇ ਕਿੰਨਾ ੨ ਚਿਰ ਖੜ੍ਹੋ ਰਹਿੰਦਾ, ਅੱਗੇ ਉਹ ਭੀ ਕਈ ਤਰ੍ਹਾਂ ਦੇ ਹਾਵ ਭਾਵ ਕਰਕੇ ਇਸਦੇ ਮਨ ਨੂੰ ਆਪਣੇ ਵੱਸ ਵਿਚ ਕਰਦੀ ਜਾਂਦੀ, ਅੰਤ ਨੂੰ "ਅੱਖਾਂ ਚਾਰ ਹੁੰਦੇ ਹੀ ਗੱਲਾਂ ਹੋਰ ਦੀਆਂ ਹੋਰ ਹੀ ਹੋਰ ਹੋਈਆਂ"। ਵਿਚਾਰੇ ਪੰਡਿਤ ਅਜਾਮਲ ਜੀ ਨੇ ਆਪਨਾ ਸਾਰਾ ਨੇਮ-ਧਰਮ ਵੇਸਵਾ ਦੀ ਭੱਠੀ ਵਿਚ ਝੋਕ ਦਿੱਤਾ ॥

ਅਜਾਮਲ ਦਾ ਪਿਤਾ ਰਾਜ ਦਰਬਾਰ ਵਿਚ ਕਥਾ ਕਰਦਾ ਹੁੰਦਾ ਸੀ, ਇਨ੍ਹਾਂ ਹੀ ਦਿਨਾਂ ਵਿਚ ਉਸ ਦਾ ਕਾਲ ਹੋ ਗਿਆ, ਕਥਾ ਕਰਨ ਦਾ ਕੰਮ ਭੀ ਅਜਾਮਲ ਨੂੰ ਕਰਨਾ ਪੈ ਗਿਆ। ਵੇਦ, ਵੇਦਾਂਗ ਪੜ੍ਹਕੇ ਪੂਰਾ ੨ ਵਿਦ੍ਵਾਨ ਤਾਂ ਹੈਗਾ ਹੀ ਸੀ, ਕਥਾ ਕਰਕੇ ਰਾਜੇ ਨੂੰ ਖੁਸ਼ ਕੀਤਾ, ਰਾਜੇ ਨੇ ਇਸਨੂੰ ਰਾਜ ਪੰਡਿਤ ਜੀ ਦੀ ਜਗ੍ਹਾਂ ਦੇ ਦਿੱਤੀ, ਅਤੇ ਇਹ ਹਰ ਰੋਜ ਰਾਜ ਦਰਬਾਰ ਵਿਚ ਜਾਕੇ ਕਥਾ ਕਰਨ ਲਗ ਪਿਆ। ਹੁਣ ਇਕ ਤਾਂ ਸਿਰ ਤੇ ਡਰ ਨਹੀ, ਦੂਜਾ ਆਮਦਨ ਭੀ ਚੰਗੀ ਹੈ, ਤੀਜਾ ਜੁਆਨੀ ਭੀ ਚੜ੍ਹਦੀ ਹੈ, ਵੇਸਵਾ ਅਜੇਹੀ ਹਾਲਤ ਵੇਖਕੇ ਇਸਦੇ ਗਲ ਦਾ ਹਾਰ ਹੋ ਗਈ। ਭਾਵੇਂ ਇਸਦਾ ਵਿਆਹ

ਹੋ ਚੁੱਕਾ ਹੋਇਆ ਸੀ, ਪਰ ਇਸਨੇ ਵੇਸਵਾ ਨੂੰ ਬਹਿਸ਼ਤ ਦੀ ਨਿਆਮਤ ਸਮਝ ਕੇ, ਉਸਦੇ ਨਾਲ ਸਦਾ ਦੀ ਜ਼ਿੰਦਗੀ ਨਿਬਾਹੁਨ ਦਾ ਕੌਲ ਕਰਾਰ ਕਰ ਲਿਆ, ਤੇ ਖੁੱਲ੍ਹ ਮਖੁੱਲ੍ਹਾ ਉਸਦੇ ਘਰ ਔਣ-ਜਾਣ ਤੇ ਰਹਿਨ ਲਗ ਪਿਆ ॥

ਰਾਜੇ ਨੂੰ ਭੀ ਇਸ ਗੱਲ ਦਾ ਪਤਾ ਲੱਗ ਗਿਆ ਕਿ ਮੇਰਾ ਪੰਡਿਤ ਇਕ ਵੇਸਵਾ ਦੇ ਘਰ ਰਹਿੰਦਾ ਬਹਿੰਦਾ ਹੈ, ਪਹਲੇ ਤਾਂ ਉਸਨੇ ਪੰਡਿਤ ਨੂੰ ਸਮਝਾਇਆ ਬੁਝਾਇਆ, ਪਰ ਜਦ ਅਜਾਮਲ ਨਾਂ ਮੁੜਿਆ ਤਾਂ ਉਸਨੂੰ ਸ਼ੇਹਰੋਂ ਬਾਹਰ ਕੱਢ ਦਿਤਾ, ਉਸਦੀ ਸਾਰੀ ਜਾਇਦਾਦ ਉਸਦੀ ਵਿਆਹੁਤਾ ਇਸਤ੍ਰੀ ਦੇ ਨਾਮ ਕਰ ਦਿੱਤੀ, ਅਜਾਮਲ ਦੇਨਾਲ ਹੀ ਉਸਦੀ ਵੇਸਵਾ ਨੂੰ ਭੀ ਸ਼ੇਹਰੋਂ ਬਾਹਰ ਕੱਢ ਦਿੱਤਾ, ਇਹ ਵੇਸਵਾ ਦਾ ਭਾਂਡਾ ਟੀਂਡਾ ਲੈਕੇ, ਸ਼ੇਹਰੋਂ ਬਾਹਰ ਇਕ ਝੋਂਪੜੀ ਬਣਾਕੇ ਰਹਿਣ ਲੱਗ ਪਿਆ, ਪਹਲੋਂ ਇਸਦਾ ਨਾਮ 'ਰਾਜ ਪੰਡਿਤ ਅਜਾਮਲ' ਸੀ, ਪਰ ਹੁਣ ਇਸਦਾ ਨਾਮ 'ਪਾਪੀ ਅਜਾਮਲ' ਪ੍ਰਸਿੱਧ ਹੋ ਗਿਆ। ਇਸ ਨੂੰ ਝੋਂਪੜੀ ਵਿਚ ਰਹਿੰਦਿਆਂ ਕੁਝ ਸਮਾ ਬੀਤ ਗਿਆ, ਵੇਸ੍ਵਾ ਨੂੰ ਛੇ ਪੁੱਤ੍ਰ ( ਭਾਗਵਤਾਨੁਸਾਰ ਦਸ ਪੁਤ੍ਰ ) ਪੈਦਾ ਹੋਏ, ਅਜਾਮਲ ਸਾਰਾ ਪੜ੍ਹਨਾ-ਲਿਖਣਾ ਭੁਲਾਕੇ ਚਿੜੀਆਂ ਮਾਰ ੨ ਕੇ ਗੁਜ਼ਾਰਾ ਕਰਨ ਲੱਗਾ ॥

ਇਕ ਦਿਨ ਸਿਆਲ ਦੀ ਝੜੀ ਵਿਚ, ਸੰਧਯਾ ਵੇਲੇ ਦੋ ਸਾਧੂ ਇਸਦੀ ਝੋਂਪੜੀ ਵਿਚ ਆ ਗਏ, ਉਸ ਵੇਲੇ ਅਜਾਮਲ ਤਾਂ ਘਰ ਨਹੀ ਸੀ, ਪਰ ਵੇਸ੍ਵਾ ਘਰ ਹੀ ਸੀ। ਸੰਤਾਂ ਦੇ ਦਰਸਨ ਕਰਦਿਆਂ ਵੇਸ੍ਵਾ ਦਾ ਮਨ ਸੁਧ ਹੋ ਗਿਆ, ਉਸਨੇ ਉੱਠਕੇ ਸੰਤਾਂ ਦੇ ਚਰਨਾਂ ਉਤੇ ਮੱਥਾ ਟੇਕਿਆ, ਅਤੇ ਦੂਜੀ ਝੋਂਪੜੀ ਵਿਚ ਸੰਤਾਂ ਦਾ ਡੇਰਾ ਕਰਵਾ ਦਿੱਤਾ। ਗਰਮ ਪਾਣੀ ਆਦਿਕ ਦੇਕੇ ਉਨ੍ਹਾਂ ਦਾ ਆਦਰ ਸਤਕਾਰ ਕੀਤਾ, ਏਨੇ ਚਿਰ ਨੂੰ ਅਜਾਮਲ ਭੀ ਸ਼ਿਕਾਰ ਮਾਰ ਕੇ ਲੈ ਆਇਆ। ਵੇਸ੍ਵਾ ਨੇ ਉਸ ਸ਼ਿਕਾਰ ਨੂੰ ਲੁਕਾ ਕੇ ਅਜਾਮਲ ਨੂੰ ਕਿਹਾ- "ਅੱਜ ਦੋ ਸਾਧੂ ਸਾਡੇ ਘਰ ਆਏ ਹਨ, ਜੇ ਅਸਾਂ ਮਾਸ ਰਿੱਧਾ, ਤਾਂ ਇਸ ਦੀ ਵਾਸ਼ਨਾ ਨੂੰ ਲੈਂਦਿਆਂ ਹੀ ਸਾਧੂ ਨਰਾਜ ਹੋਕੇ ਸਾਡੇ ਘਰੋਂ ਚਲੇ ਜਾਨਗੇ, ਰਾਤ ਸਿਆਲੇ ਦੀ ਹੈ, ਮੀਂਹ ਪੈ ਰਿਹਾ ਹੈ, ਅਜੇਹੇ ਵੇਲੇ ਇਨ੍ਹਾਂ ਨੂੰ ਘਰੋਂ ਕੱਢਿਆਂ ਇਨ੍ਹਾਂ ਦੇ ਮਰ ਜਾਣ ਦਾ ਭੀ ਅੰਦੇਸ਼ਾ ਹੈ, ਇਸ ਲਈ ਅੱਜ ਮਾਸ ਨਾਂ ਬਣਾਕੇ, ਛੋਲੇ ਚੱਬਕੇ ਗੁਜ਼ਾਰਾ ਕਰ ਲੈਣਾ ਹੀ ਚੰਗਾ ਹੈ"। ਵੇਸ੍ਵਾ ਦੀ ਅਜੇਹੀ ਗਲ ਸੁਣਕੇ ਅਜਾਮਲ ਨੇ ਉਸਦਾ ਕਿਹਾ ਮੰਨ ਲਿਆ। ਵੇਸ੍ਵਾ ਨੇ ਉਸੇ ਵੇਲੇ ਆਪਣੇ ਅੰਦਰ ਹੀ ਛੋਲੇ ਭੁੰਨੇ, ਓਹੀ ਗਰਮ ੨ ਛੋਲੇ ਲੈਕੇ, ਅਜਾਮਲ ਨੇ ਸੰਤਾਂ ਦੇ

ਅੱਗੇ ਜਾ ਰੱਖੇ, ਅਤੇ ਹੱਥ ਜੋੜ ਕੇ ਕਹਿਣ ਲੱਗਾ–"ਮਹਾਤਮਾਂ ਜੀ ! ਮੈਂ ਮਹਾਂ ਪਾਪੀ ਹਾਂ, ਭਾਵੇਂ ਮੇਰਾ ਜਨਮ ਤਾਂ ਕਾਨਕੁਬਜ ਬ੍ਰਾਹਮਣ ਦੇ ਘਰ ਹੋਇਆ ਸੀ, ਅਤੇ ਮੈਂ ਗੁਰ-ਆਸ਼੍ਰਮ ਵਿਚ ਗੁਰੂ ਜੀ ਦੇ ਕੋਲ ਰਹਿਕੇ ਵੇਦ ਤੇ ਵੇਦਾਂਗ ਵਿਦ੍ਯਾ ਭੀ ਪੜ੍ਹੀ ਹੈ, ਪਰ ਮੇਰੇ ਮੰਦੇ ਕਰਮਾਂ ਦੇ ਪ੍ਰਭਾਵ ਕਰਕੇ, ਇਸ ਵੇਸ੍ਵਾ ਨਾਲ ਮੇਰਾ ਪਿਆਰ ਪੈ ਗਿਆ ਹੈ, ਇਸਦੇ ਨਾਲ ਪਿਆਰ ਪੈ ਜਾਣ ਕਰਕੇ, ਮੈਂ ਧਰਮ ਸਰੂਪ ਸਤਵੰਤੀ ਨੂੰ ਭੀ ਤਿਆਗ ਦਿੱਤਾ ਹੈ, ਅਤੇ ਹੋਰ ਸਾਰਾ ਮੇਰਾ ਧਰਮ ਕਰਮ ਭੱਠ ਵਿਚ ਪੈ ਗਿਆ ਹੈ। ਦੁਨੀਆਂ ਦੇ ਜਿੰਨੇ ਭੀ ਪਾਪ ਹਨ, ਉਹ ਸਾਰੇ ਹੀ ਮੈਂ ਕਰਨ ਲੱਗ ਪਿਆ ਹਾਂ। ਉਨ੍ਹਾਂ ਪਾਪਾਂ ਦਾ ਹੀ ਫਲ ਮਿਲਿਆ ਹੈ, ਕਿ ਮੈਂ ਸ਼ੈਹਰੋਂ ਬਾਹਰ ਧੱਕਿਆ ਗਿਆ ਹਾਂ, ਧਨ ਦੌਲਤ ਸਭ ਖੁੱਸ ਗਈ ਹੈ, ਏਹ ਅੱਠ-ਦਸ ਬੱਚੇ ਭੀ ਤੋੜ ੨ ਕੇ ਖਾਣ ਲਗ ਪਏ ਹਨ, ਪੇਟ ਭਰਵੀਂ ਰੋਟੀ ਭੀ ਖਾਣ ਜੋਗੀ ਨਹੀ ਮਿਲਦੀ, ਇਸ ਲਈ ਪੇਟ ਨੂੰ ਝੁਲਕਾ ਦੇਨ ਦੇ ਵਾਸਤੇ ਜਾਨਵਰਾਂ ਦਾ ਸ਼ਿਕਾਰ ਕਰਨ ਲੱਗਾ ਹਾਂ, ਇਸ ਕਰਕੇ ਮੈਂ ਜਾਣਦਾ ਹਾਂ, ਮੇਰੇ ਵਰਗਾ ਅਧਮ ਦੁਨੀਆਂ ਉਤੇ ਹੋਰ ਕੋਈ ਨਹੀ ਹੈ, ਪਰ ਅੱਜ ਮੈਂ ਅਪਨੇ ਧੰਨ ਭਾਗ ਸਮਝਦਾ ਹਾਂ, ਕਿਉਂਕਿ ਆਪ ਵਰਗੇ ਮਹਾਤਮਾਂ ਜੀ ਦੇ ਪਵਿੱਤ੍ਰ ਚਰਨ ਮੇਰੀ ਪਾਪਾਂ ਨਾਲ ਪੂਰਤ ਹੋਈ ਝੌਂਪੜੀ ਨੂੰ ਪਵਿੱਤ੍ਰ ਕਰਨ ਵਾਸਤੇ ਆਏ ਹਨ, ਹੁਣ ਮੈਂ ਮਹਾਂ ਪਾਤਕੀ ਦੇ ਉਧਾਰ ਵਾਸਤੇ ਇਨ੍ਹਾਂ ਭੁੱਜੇ ਹੋਏ ਛਣਿਆ ਦਾ ਭੋਗ ਲਾਕੇ ਭੁੱਖ ਦੇ ਦੁੱਖ ਨੂੰ ਦੂਰ ਕਰੋ"। ਇਹ ਕਹਿੰਦਾ ਹੀ ਅਜਾਮਲ ਸੰਤਾਂ ਦੇ ਚਰਨਾਂ ਤੇ ਡਿੱਗਕੇ ਰੋਣ ਲੱਗਾ ॥

ਉਸਦੀ ਅਜੇਹੀ ਹਾਲਤ ਵੇਖਕੇ ਸੰਤਾਂ ਨੇ ਛੋਲੇ ਚੱਬਕੇ ਪਾਣੀ ਪੀਤਾ, ਅਤੇ ਫਿਰ ਬੈਠਕੇ ਗਿਆਨ ਚਰਚਾ ਕਰਨ ਲਗ ਪਏ, ਉਨ੍ਹਾਂ ਦੇ ਬਚਨਾਂ ਨੂੰ ਸੁਣਕੇ ਅਜਾਮਲ ਤੇ ਵੇਸ੍ਵਾ ਨੂੰ ਭੀ ਨਰਕਾਂ ਦਾ ਦੁੱਖ ਚੇਤੇ ਆ ਗਿਆ। ਉਨ੍ਹਾਂ ਦੋਹਾਂ ਨੇ ਸੰਤਾਂ ਦੇ ਦਰ ਅਗੇ ਖੜੇ ਹੋਕੇ ਆਪਨੇ ਉਧਾਰ ਲਈ ਬੇਨਤੀ ਕੀਤੀ, ਤਾਂ ਸੰਤਾਂ ਨੇ ਕਿਹਾ–ਜੋ ਤੁਹਾਡੇ ਘਰ ਹੁਣ ਬੱਚਾ ਹੋਵੇਗਾ, ਉਸਦਾ ਨਾਮ 'ਨਾਰਾਇਣ' ਰੱਖ ਦੇਣਾ। ਇਹ ਕਹਿਕੇ, ਅਤੇ ਰਾਤ ਕੱਟਕੇ ਸੰਤ ਚਲੇ ਗਏ, ਸਮਾ ਪਾਕੇ ਵੇਸ੍ਵਾ ਨੂੰ ਪੁੱਤ੍ਰ ਹੋਯਾ ਅਤੇ ਉਸਦਾ ਨਾਮ ਰਖ ਦਿੱਤਾ 'ਨਾਰਾਇਣ' ॥

ਹਮੇਸ਼ਾਂ ਮਾਪਿਆਂ ਦਾ ਛੋਟੇ ਬੱਚੇ ਨਾਲ ਪਿਆਰ ਹੁੰਦਾ ਹੈ, ਇਸੇ ਕਰਕੇ ਗੋਦੀ ਵਾਲੇ ਪੁਤ੍ਰ ਨਾਲ ਅਜਾਮਲ ਦਾ ਭੀ ਬਹੁਤਾ ਮੋਹ ਹੋਗਿਆ, ਇਸੇ ਦਸਾ ਵਿਚ ਹੀ ਉਸਦੀ ਮੌਤ ਆ ਗਈ, ਆਪਣੇ ਸਾਹਮਣੇ ਜਮਦੂਤਾਂ

ਨੂੰ ਵੇਖਕੇ ਅਜਾਮਲ ਕਹਿਣ ਲਗਾ–"ਹੇ ਪੁਤ੍ਰ ਨਰੈਣ ! ਮੈਨੂੰ ਇਨ੍ਹਾਂ ਦੂਤਾਂ ਤੋਂ ਛੁਡਾਓ", ਪਹਿਲੇ ੨ ਤਾਂ ਇਹ ਕਹਿੰਦਾ ਰਿਹਾ, ਪਰ ਕੁਝ ਸਮੇ ਮਗਰੋਂ ਪੁਤ੍ਰ ਸ਼ਬਦ ਭੁੱਲ ਗਿਆ ਤੇ ਕਹਿਣ ਲੱਗਾ–"ਹੇ ਨਾਰਾਇਣ ! ਮੈਨੂੰ ਇਨ੍ਹਾਂ ਯਮ ਦੂਤਾਂ ਤੋਂ ਛੁਡਾਓ'। ਇਹ ਕਹਿੰਦਿਆਂ ਹੀ ਪ੍ਰਾਣ ਨਿਕਲ ਗਏ, ਇਸਦੀ ਆਤਮਾ ਨੂੰ ਯਮਦੂਤ ਮਾਰ ਕੁਟ ਰਹੇ ਸਨ, ਉਸੇ ਵੇਲੇ ਪਾਰਖਦ ਆ ਗਏ, ਉਨ੍ਹਾਂ ਨੇ ਯਮਦੂਤਾਂ ਦੀ ਫਾਹੀ ਵਿੱਚੋਂ ਅਜਾਮਲ ਦੀ ਆਤਮਾ ਨੂੰ ਕੱਢਕੇ, ਬਿਮਾਨ ਵਿਚ ਬਿਠਾ ਲਿਆ, ਤਦ ਜਮਦੂਤਾਂ ਨੇ ਕਿਹਾ– "ਹੇ ਪਾਰਖਦੋ ! ਇਹ ਤਾਂ ਮਹਾਂ ਪਾਪੀ ਹੈ, ਤੁਸੀ ਇਸਨੂੰ ਕਿਥੇ ਲੈ ਚਲੇ ਹੋ ?" ਰਾਮਗਣਾਂ ਨੇ ਕਿਹਾ–"ਹੇ ਦੂਤੋ ! ਇਹ ਮਹਾਂ ਪਾਪੀ ਜਰੂਰ ਸੀ, ਪਰ ਇਸਨੇ ਅੰਤ ਵੇਲੇ 'ਨਾਰਾਇਣ' ਦਾ ਨਾਮ ਲਿਆ ਹੈ, ਇਸ ਲਈ ਇਸਦੇ ਸਾਰੇ ਪਾਪ ਕੱਟੇ ਗਏ ਹਨ, ਇਸਨੇ ਸਭ ਤੋਂ ਉਤਮ ਪਦਵੀ ਯੋਗੀ ਵਾਲੀ ਪਾਉਣੀ ਹੈ, ਇਸ ਕਰਕੇ ਇਸਨੂੰ ਵਿਸ਼ਨ ਲੋਕ ਵਿਚ ਲੈ ਚਲੇ ਹਾਂ," ਯਥਾ–

'ਅਜਾ ਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ' ॥ (ਰਾਮ: ਮ: ੯)

ਅੰਤ ਵੇਲੇ ਨਾਰਾਇਣ ਨੂੰ ਕੇਵਲ ਇਕੋ ਵੇਰੀ ਉਚਾਰਨ ਕਰਨ ਨਾਲ ਅਜਾਮਲ ਪਾਪੀ ਦਾ ਉਧਾਰ ਹੋਗਿਆ, ਇਕ ਖਿਨ ਵਿਚ ਹੀ ਮਹਾਂ ਪਾਪੀ ਪਾਪਾਂ ਤੋਂ ਮੁਕਤ ਹੋਕੇ ਬੈਕੁੰਠ ਵਿਚ ਚਲਾ ਗਿਆ ॥

ਯਥਾ–"ਅਜਾ ਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ"। ਸੋਰਠਿ ਮਃ ੯)
ਤਥਾ–ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮ ਕੰਕਰ ਮਾਰਿ ਬਿਦਾਰੇ ॥ (ਨਟ ਮ:੪)

## (੧) ਸ੍ਰੀ ਗੁਰੂ ਸਾਹਿਬ ਜੀ ਨੇ ਫੁਰਮਾਇਆ ਹੈ:–

"ਘੁੰਗਰੂ ਵਾਜੈ ਜੇ ਮਨੁ ਲਾਗੈ। ਤਉ ਜਮੁ ਕਹਾ ਕਰੇ ਮੋਸਿਉ ਆਗੈ"। (ਆਸਾ ਮ: ੧)

(੨) ਭਗਤ ਤ੍ਰਿਲੋਚਨ ਜੀ ਕਹਿੰਦੇ ਹਨ:—

"ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤ੍ਰਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ"। (ਗੂਜਰੀ)

(੩) ਭਾਈ ਗੁਰਦਾਸ ਜੀ ਲਿਖਦੇ ਹਨ:—

ਜੈਸੇ ਨਾਉ ਬੂਡਤ ਸੈ ਜੋਈ ਨਿਕਸੈ ਸੋਈ ਭਲੋ,
ਬੂਡ ਗਏ ਪਾਛੈ ਪਛਿਤਾਇਓ ਰਹਿ ਜਾਤ ਹੈ ॥
ਜੈਸੇ ਘਰ ਲਾਗੈ ਆਗਿ ਜੋਈ ਬਚੈ ਸੋਈ ਭਲੋ,
ਜਰਿ ਬੁਝੇ, ਪਾਛੈ ਕਛੁ ਬਸੁ ਨ ਬਸਾਤ ਹੈ ॥
ਜੈਸੇ ਚੋਰ ਲਾਗੇ, ਜਾਗੇ–ਜੋਈ ਰਹੈ ਸੋਈ ਭਲੋ,
ਸੋਇ ਗਏ ਰੀਤੋ ਘਰ ਦੇਖੈ ਉਠਿ ਪ੍ਰਾਤ ਹੈ ॥

ਤੈਸੇ ਅੰਤ ਕਾਲਿ ਗੁਰ ਚਰਨ ਸਰਨਿ ਆਵੈ,
ਪਾਵੇ ਮੋਖ ਪਦਵੀ, ਨਾਤੁਰ ਬਿਲਲਾਤ ਹੈ" ॥ ੩੫ ॥ ੬੯ ॥

ਭਾਈ ਸਾਹਿਬ ਜੀ ਨੇ ਉਪਰਲੇ ਸਾਰੇ ਪ੍ਰਸੰਗ ਨੂੰ ਇਕ ਪਉੜੀ ਵਿਚ ਵਰਣਨ ਕੀਤਾ ਹੈ:-

"ਪਤਿਤੁ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ ॥
ਗੁਰ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ ॥
ਬਿਰਥਾ ਜਨਮੁ ਗਵਾਇਅਨੁ ਭਵਜਲ ਅੰਦਰਿ ਫਿਰਦਾ ਵਹਿਆ ॥
ਛਿਅ ਪੁਤ ਜਾਏ ਵੇਸੁਆ ਪਾਪਾ ਦੇ ਫਲਿ ਇੱਛੇ ਲਹਿਆ ॥
ਪੁਤੁ ਉਪੰਨਾ ਸਤਵਾ ਨਾਉ ਧਰਣ ਨੋ ਚਿਤਿ ਉਮਹਿਆ ॥
ਗੁਰੂ ਦੁਆਰੈ ਜਾਇ ਕੈ ਗੁਰ ਮੁਖਿ ਨਾਉ ਨਾਰਾਇਣੁ ਕਹਿਆ ॥
ਅੰਤ ਕਾਲਿ ਜਮਦੂਤ ਵੇਖਿ ਪੁਤ ਨਾਰਾਇਣੁ ਬੋਲੈ ਛਹਿਆ ॥
ਜਮ ਗਣ ਮਾਰੇ ਹਰਿ ਜਨਾ ਗਇਆ ਸੁਰਗਿ ਜਮਡੰਡ ਨ ਸਹਿਆ ॥
ਨਾਇ ਲਏ ਦੁਖੁ ਡੇਰਾ ਢਹਿਆ" ॥ ੨੦ ॥ ੧੦ ॥

---

## (੨) ਬਾਲਮੀਕ ਦੀ ਕਥਾ।

## "ਬਾਲਮੀਕੇ ਹੋਆ ਸਾਧ ਸੰਗ" ॥

"ਧੰਨਾ ਜਟੁ ਬਾਲਮੀਕ ਬਟਵਾਰਾ ਗੁਰਮੁਖਿ ਪਾਰਿ ਪਇਆ" ॥

ਬਾਲਮੀਕ ਜੀ ਦਾ ਜਨਮ ਭ੍ਰਿਗੁ ਵੰਸ ਵਿਚ ਹੋਇਆ ਸੀ, ਇਹ ਪ੍ਰਚੇਤਾ ਖਾਨ-ਦਾਨ ਦੇ ਰਤਨ* ਹੋਏ ਹਨ, ਇਨ੍ਹਾਂ ਦੇ ਹੋਣ ਦਾ ਸਮਾ ਤ੍ਰੇਤਾ ਯੁਗ ਦਾ ਸ਼ੁਰੂ ਸਮਾ ਕਿਹਾ ਜਾਂਦਾ ਹੈ, ਪਰ ਕਿਸੇ ਕਾਰਣ ਵੱਸ ਭੀਲਾਂ ਦੇ ਘਰ ਵਿਚ ਪਲੇ ਤੇ ਜੁਆਨ ਹੋਏ, ਇਨ੍ਹਾਂ ਦਾ ਵਿਆਹ ਭੀ ਭੀਲ-ਲੜਕੀ ਨਾਲ ਹੋਇਆ, ਥੋੜੇ ਚਿਰ ਵਿਚ ਹੀ ਪੁਤ੍ਰਾਂ ਧੀਆਂ ਵਾਲੇ ਹੋ ਗਏ. ਇਨ੍ਹਾਂ ਦੀ ਪਾਲਨਾ ਕਰਨ ਵਾਲੇ ਭੀਲ-ਮਾਤਾ ਪਿਤਾ ਬੁੱਢੇ ਹੋ ਗਏ, ਇਸ ਕਰਕੇ ਸਾਰਿਆਂ ਦੀ ਪਾਲਨਾ ਪੋਖਨਾ ਏਹੋ ਹੀ ਕਰਦੇ ਸਨ ॥

ਧਾੜਾ-ਡਕੈਤੀ ਭੀਲ ਜਾਤੀ ਦਾ ਪੇਸ਼ਾ ਹੈ, ਏਹ ਭੀ ਸੁਭਾਵਿਕ ਹੀ ਉਸ ਕੰਮ ਵਿਚ ਜੁੱਟ ਪਏ, ਰਾਹ ਵਿਚ ਬੈਠੇ ਰਹਿੰਦੇ ਅਤੇ ਔਂਦੇ ਜਾਂਦੇ, ਰਾਹੀਆਂ ਦੇ ਕਪੜੇ ਲਾਹਕੇ ਜੋ ਕੁਝ ਉਸ ਕੋਲ ਹੁੰਦਾ, ਲੁਟ-ਖੋਹਕੇ ਘਰ ਲੈ ਜਾਂਦੇ। ਜੋ ਕੁਝ ਲੁੱਟ ਖੋਹ ਵਿਚ ਮਿਲਦਾ, ਜਾਂ ਲੁੱਟੇ-ਖੋਹੇ ਹੋਏ ਮਾਲ ਦਾ ਮੁੱਲ ਵੱਟਿਆ ਜਾਂਦਾ, ਉਸ ਨਾਲ ਆਪਨੇ ਪਰਵਾਰ ਦੀ ਪਾਲਨਾ ਕੀਤਾ ਕਰਦੇ ਸਨ ॥

"ਜੇ ਰੱਬ ਕਾਰਜ ਕੀਤਾ ਲੋੜੇ! ਸੈਆਂ ਸਬਬਾਂ ਦੇ ਪਲ ਵਿਚ ਜੋੜੇ"। ਰੱਬ ਨੇ ਸਬੱਬ ਜੋੜਿਆ, ਬਾਲਮੀਕ ਦੇ ਭਾਗ ਜਾਗੇ, ਜਿਸ ਰਾਹ ਵਿਚ ਬਾਲਮੀਕ ਬੈਠਾ ਸੀ, ਉਸੇ ਰਾਹ ਤੋਂ ਸੱਤ ਰਿਖੀ-ਕੱਸ਼ਪ, ਅਤ੍ਰਿ, ਭਰਦ੍ਵਾਜ

* ਹਿੰ:ਸ:ਸਾ:ਸਫਾ ੩੧੨੬। †ਕਿਸੇ ੨ਪੁਰਾਣ ਵਿਚ ਇਕੱਲੇ ਨਾਰਦ ਜੀ ਦਾ ਮਿਲਣਾ ਲਿਖਿਆ ਹੈ।

ਵਸ਼ਿਸਟ, ਗੋਤਮ, ਵਿਸ੍ਵਾ ਮਿਤ੍ਰ ਅਤੇ ਜਮਦਗਨਿ—ਲੰਘੇ, ਬਾਲਮੀਕ ਨੇ ਉਨ੍ਹਾਂ ਨੂੰ ਰੋਕ ਲਿਆ, ਸੰਤ ਖੜੋ ਗਏ, ਇਸਨੇ ਕੋਲ ਜਾਕੇ ਕਿਹਾ—"ਸਾਧੋ! ਜੋ ਕੁਝ ਤੁਹਾਡੇ ਕੋਲ ਹੈ, ਇਥੇ ਰੱਖ ਦਿਓ, ਅਤੇ ਆਪਨੇ ਸਿਰ ਨੀਵੇਂ ਕਰਕੇ ਮੇਰੇ ਕੁਹਾੜੇ ਦੇ ਵਾਰ ਨੂੰ ਝੱਲੋ"। ਰਿਖੀਆਂ ਨੇ ਕਿਹਾ—"ਹੇ ਭਲੇ ਲੋਕ! ਸਾਡੇ ਕੋਲ ਤਾਂ ਤੂੰਬੀ ਲੰਗੋਟੀ ਤੇ ਜੇਉੜੀ ਤੋਂ ਬਿਨਾਂ ਹੋਰ ਕੁਝ ਹੈ ਨਹੀਂ, ਅਤੇ ਇਹ ਚੀਜ਼ਾਂ ਤੇਰੇ ਕਿਸੇ ਕੰਮ ਭੀ ਨਹੀਂ ਹਨ, ਭਲਾ ਜੇ ਤੂੰ ਇਨ੍ਹਾਂ ਨੂੰ ਲੈਣਾ ਹੀ ਹੈ, ਤਾਂ ਅਸੀ ਤੈਨੂੰ ਆਪੇ ਹੀ ਖੁਸ਼ੀ ਨਾਲ ਦੇ ਦੇਂਦੇ ਹਾਂ, ਫਿਰ ਤੂੰ ਸਾਨੂੰ ਮਾਰਕੇ, ਆਪਨੇ ਸਿਰ ਤੇ ਹੱਤਯਾ ਕਿਉਂ ਲੈਂਦਾ ਹੈਂ? ਬਾਲਮੀਕ ਨੇ ਕਿਹਾ "ਮੇਰਾ ਪ੍ਰਣ ਹੈ, ਕਿ ਜੋ ਕੋਈ ਬੰਦਾ ਮੇਰੀਆਂ ਅੱਖਾਂ ਅਗੋਂ ਲੰਘੇਗਾ, ਅਤੇ ਜਿਸਨੂੰ ਮੈਂ ਵੇਖ ਲਵਾਂ, ਉਸਨੂੰ ਜਰੂਰ ਮਾਰ ਸੁੱਟਾਂਗਾ, ਭਾਵੇਂ ਉਸ ਕੋਲ ਕੁਝ ਹੋਵੇ ਅਤੇ ਭਾਵੇਂ ਨਾਂ ਹੋਵੇ"। ਉਸਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਰਿਖੀਆਂ ਨੇ ਸਿਰ ਝੁਕਾ ਦਿੱਤੇ। ਬਾਲਮੀਕ ਮਾਰਣ ਲਈ ਤਿਆਰ ਹੋ ਗਿਆ, ਕੁਹਾੜਾ ਮੋਢੇ ਉਤੇ ਰੱਖਿਆ, ਪਰ ਹੌਂਸਲਾ ਨਹੀਂ ਪੈਂਦਾ ਕਿ ਮਾਰੇ। ਮਨ ਨੇ ਬੜੀ ਵਾਹ ਲਾਈ, ਹੱਥ ਉੱਚੇ ਹੋਏ, ਕੁਹਾੜਾ ਮੋਢੇ ਤੋਂ ਚੁੱਕ ਲਿਆ, ਪਰ ਵਾਰ ਕਰਨ ਦਾ ਹੀਆ ਨਹੀਂ ਪਿਆ। ਕਿੰਨਾ ਚਿਰ ਤਾਂ ਰਿਖੀ ਸਿਰ ਨੀਵਾਂ ਕਰਕੇ ਖੜੇ ਰਹੇ, ਪਰ ਜਦ ਬਾਲਮੀਕ ਨਿੰਮੋਝੂਨਾ ਜੇਹਾ ਹੋਕੇ ਖਲੋ ਗਿਆ ਤਾਂ ਉਨ੍ਹਾਂ ਨੇ ਪੁੱਛਿਆ—'ਕਿਉਂ ਭਾਈ! ਹੁਣ ਤੂੰ ਸਾਨੂੰ ਮਾਰਦਾ ਕਿਉਂ ਨਹੀਂ?' ਬਾਲਮੀਕ ਨੇ ਕਿਹਾ—"ਪਤਾ ਨਹੀਂ, ਅੱਜ ਮੇਰੇ ਮਨ ਨੂੰ ਕੀ ਹੋ ਗਿਆ ਹੈ? ਤੁਹਾਡਾ ਦਰਸ਼ਨ ਵੇਂਹਦਿਆਂ ਹੀ ਮੇਰਾ ਮਨ ਹੋਰ ਦਾ ਹੋਰ ਹੋ ਗਿਆ ਹੈ, ਤੁਹਾਨੂੰ ਮਾਰਣਾ ਨਹੀਂ ਚਾਹੁੰਦਾ, ਪਰ ਜੇ ਤੁਹਾਨੂੰ ਜੀਉਂਦਾ ਜਾਣ ਦਿਆਂ ਤਾਂ ਮੇਰਾ ਪ੍ਰਣ ਟੁੱਟਦਾ ਹੈ, ਮੈਂ ਪ੍ਰਣ ਤੋੜਨਾ ਭੀ ਗੁਨਾਹ ਸਮਝਦਾ ਹਾਂ, ਇਸ ਲਈ ਮਾਰਾਂਗਾ ਜਰੂਰ। ਜਰਾ ਸਬਰ ਕਰਕੇ ਖੜੋ ਜਾਓ"। ਸੰਤਾਂ ਨੇ ਪੁੱਛਿਆ—"ਤੂੰ ਅਜੇਹਾ ਉਗ੍ਰ ਪਾਪ ਰੂਪ ਪ੍ਰਣ ਕਿਉਂ ਕੀਤਾ?" ਬਾਲਮੀਕ ਨੇ ਉੱਤਰ ਦਿੱਤਾ "ਇਕ ਦਿਨ ਮੈਂ ਇਕ ਆਦਮੀ ਨੂੰ ਮਾਰਕੇ, ਉਸ ਦੇ ਕਪੜੇ ਫੋਲੇ, ਤਾਂ ਉਸਦੇ ਖੀਸੇ ਵਿਚੋਂ ਇਕ ਧੇਲੇ ਦੀਆਂ ਕੌਡਾਂ ਤੋਂ ਛੁੱਟ ਹੋਰ ਕੁਝ ਨਾਂ ਨਿਕਲਿਆ। ਕਪੜੇ ਭੀ ਕੋਈ ਚੰਗੇ ਨਹੀਂ ਸਨ, ਉਹ ਭੀ ਮੇਰੇ ਕਿਸੇ ਕੰਮ ਨਾਂ ਆਏ, ਮੈਂ ਧੇਲੇ ਦੀਆਂ ਕੌਡਾਂ ਲੈਕੇ ਘਰ ਗਿਆ ਤੇ ਜਾ ਕੇ ਮਾਂ ਨੂੰ ਕਿਹਾ— "ਮਾਂ! ਮੈਂ ਜੋ ਕੰਮ ਕਰਦਾ ਹਾਂ, ਉਹ ਚੰਗਾ ਨਹੀਂ ਹੈ, ਵੇਖ! ਅੱਜ ਮੈਂ ਇਕ

ਖੂਨ ਕੀਤਾ ਹੈ, ਤੇ ਖੂਨ ਕਰਨ ਦੇ ਬਦਲੇ ਵਿਚ ਮੈਨੂੰ ਇਕ ਧੇਲਾ ਮਿਲਿਆ ਹੈ, ਅੱਜ ਤੋਂ ਬਾਦ ਮੈਂ ਇਹ ਕੰਮ ਨਹੀਂ ਕਰਾਂਗਾ, ਅਤੇ ਹੋਰ ਕੋਈ ਮੇਹਨਤ ਮਜੂਰੀ ਕਰ ਲਵਾਂਗਾ"। ਮੇਰੇ ਪਾਸੋਂ ਇਹ ਸੁਣਕੇ ਮੇਰੀ ਮਾਂ ਧੇਲੇ ਦੀਆਂ ਕੌਡਾਂ ਲੈਕੇ ਬਜ਼ਾਰ ਚਲੀ ਗਈ ਅਤੇ ਮੱਛੀ ਮਾਰ ਪਾਸੋਂ ਧੇਲੇ ਦੇ ਪੂੰਗਰੇ ਲੈ ਆਈ, ਅਤੇ ਕਹਿਣ ਲਗੀ–"ਵੇਖ, ਬੱਚਾ! ਤੂੰ ਤਾਂ ਧੇਲ਼ੇ ਵਾਸਤੇ ਇਕ ਖੂਨ ਕੀਤਾ ਹੈ ਨਾਂ, ਪਰ ਇਸ ਮੱਛੀ ਮਾਰ ਨੇ ਇਕ ਧੇਲੇ ਵਾਸਤੇ ਕਿੰਨੇ ਹੀ ਖੂਨ ਕੀਤੇ ਹਨ"। ਮਾਂ ਪਾਸੋਂ ਇਹ ਸੁਣਕੇ ਮੈਂ ਇਹ ਇਰਾਦਾ ਪੱਕਾ ਕਰ ਲਿਆ ਕਿ ਜਿਸ ਬੰਦੇ ਨੂੰ ਮੈਂ ਅੱਖੀਂ ਵੇਖ ਲਵਾਂਗਾ, ਉਸਨੂੰ ਕਦੇ ਜੀਉਂਦਾ ਨਹੀਂ ਛੱਡਾਂਗਾ। ਬਸ! ਉਸ ਦਿਨ ਤੋਂ ਮੇਰਾ ਰੋਜ ਦਾ ਏਹੋ ਕੰਮ ਹੈ। ਪਰ ਪਤਾ ਨਹੀਂ ਅੱਜ ਤੁਹਾਨੂੰ ਮਾਰਨ ਵੱਲੋਂ ਮੈਂ ਕਿਉਂ ਝਿਜਕਦਾ ਹਾਂ? ਰਿਖੀਆਂ ਨੇ ਕਿਹਾ–"ਪਰ ਭਾਈ! ਤੂੰ ਕਦੇ ਇਹ ਭੀ ਸੋਚਿਆ ਹੈ, ਕਿ ਪਾਪਾਂ ਦਾ ਫਲ ਭੋਗਨਾ ਪਏਗਾ, ਅਤੇ ਕੀਤੇ ਕਰਮਾਂ ਦਾ ਲੇਖਾ ਦੇਣਾ ਪਏਗਾ। ਜਮਰਾਜਾ ਦੇ ਦੂਤ ਆਕੇ ਫੜ ਲਿਜਾਣਗੇ, ਅਤੇ ਚਿਤਗੁਪਤ ਲੇਖਾ ਪੁੱਛਣਗੇ "ਤੂੰ ਕੀ ਖੱਟਿਆ ਤੇ ਕੀ ਗਵਾਇਆ ਹੈ ? ਛੇਤੀ ਚਲ, ਧਰਮ ਰਾਜਾ ਜੀ ਨੇ ਸੱਦਿਆ ਹੈ?" ਉਸ ਵੇਲੇ ਤੂੰ ਕੀ ਜਵਾਬ ਦੇਵੇਂਗਾ? ਓ ਪਾਪੀਆ! ਉਸ ਵੇਲੇ ਇਨ੍ਹਾਂ ਸਬੰਧੀਆਂ ਵਿਚੋਂ ਤੇਰਾ ਕੋਈ ਭੀ ਸਾਥੀ ਨਹੀਂ ਹੋਵੇਗਾ। ਇਹ ਸੁਣਕੇ ਬਾਲ-ਮੀਕ ਨੇ ਕਿਹਾ–"ਮੇਰੇ ਸਾਥੀ ਕਿਉਂ ਨਾਂ ਹੋਣਗੇ? ਹੁਣ ਜਦ ਕਦੇ ਮੈਂ ਬੀਮਾਰ ਹੋ ਜਾਂਦਾ ਹਾਂ, ਤਾਂ ਸਾਰੇ ਮੇਰੇ ਉਪਰੋਂ ਜਾਨਾਂ ਕੁਰਬਾਨ ਕਰਨ ਨੂੰ ਤਿਆਰ ਹੁੰਦੇ ਹਨ। ਇਕੇਰਾਂ ਰਾਜੇ ਦੇ ਸਿਪਾਹੀ ਮੈਨੂੰ ਫੜਕੇ ਲੈ ਚਲੇ ਸਨ, ਉਸ ਵੇਲੇ ਮੇਰੇ ਸਬੰਧੀਆਂ ਨੇ ਹੀ ਉਨ੍ਹਾਂ ਨੂੰ ਕੁਝ ਦੇ ਦਿਵਾਕੇ, ਮੈਨੂੰ ਉਨ੍ਹਾਂ ਪਾਸੋਂ ਛੁਡਵਾ ਲਿਆ ਸੀ, ਮੈਨੂੰ ਭਰੋਸਾ ਹੈ, ਕਿ ਜਦ ਕਦੇ ਮੈਨੂੰ ਕੋਈ ਮੁਸੀ-ਬਤ ਪਏਗੀ, ਤਾਂ ਸਾਰੇ ਸਬੰਧੀ ਮੇਰੀ ਸਹਾਇਤਾ ਕਰਨਗੇ। ਸੰਤਾਂ ਨੇ ਕਿਹਾ–"ਓਇ ਭੋਲਿਆ! ਤੂੰ ਭੁੱਲਾ ਨਾਂ ਫਿਰ! ਜਾਕੇ ਪੁਛ ਤਾਂ ਆ!" ਬਾਲਮੀਕ ਨੇ ਕਿਹਾ–"ਮੈਂ ਸਮਝਦਾ ਹਾਂ, ਤੁਸੀਂ ਮੈਨੂੰ ਘਰ ਭੇਜਕੇ, ਆਪ ਨੱਸ ਜਾਣਾ ਚਾਹੁੰਦੇ ਹੋ, ਮੈਂ ਤੁਹਾਨੂੰ ਕਦੇ ਜੀਉਂਦਾ ਨਹੀਂ ਜਾਣ ਦੇਵਾਂਗਾ"। ਸੰਤਾਂ ਨੇ ਕਿਹਾ–"ਨਹੀਂ ਭਾਈ! ਅਸੀ ਭੱਜਣਾ ਨਹੀਂ ਚਾਹੁੰਦੇ, ਜੇ ਤੈਨੂੰ ਸਾਡੀ ਜ਼ੁਬਾਨ ਤੇ ਇਤਬਾਰ ਨਾਂ ਹੋਵੇ, ਤਾਂ ਸਾਨੂੰ ਇਨ੍ਹਾਂ ਦਰਖਤਾਂ ਨਾਲ ਵੱਖੋ ਵੱਖ ਬੰਨ੍ਹ ਜਾਹੁ, ਅਤੇ ਘਰੋਂ ਜਾਕੇ ਪੁਛ ਆਓ!" ਸੰਤਾਂ ਦੇ ਇਸ ਬਚਨ ਨੂੰ ਮੰਨਕੇ,

ਬਾਲਮੀਕ ਨੇ ਉਨ੍ਹਾਂ ਨੂੰ ਦਰਖਤ ਨਾਲ ਬੰਨ੍ਹ ਦਿੱਤਾ ਅਤੇ ਘਰ ਜਾਕੇ ਮਾਂ ਕੋਲੋਂ ਪੁਛਣ ਲੱਗਾ-''ਅੰਮਾ! ਮੈਂ ਤੇਰੇ ਵਾਸਤੇ, ਅਤੇ ਤੇਰਾ ਹੁਕਮ ਮੰਨਕੇ ਕਈ ਖੂਨ ਕੀਤੇ ਅਤੇ ਕਿੰਨੇ ਹੀ ਪਾਪ ਕੀਤੇ ਹਨ, ਜੋ ਕੁਝ ਪਾਇਆ ਹੈ, ਤੇਰੇ ਅੱਗੇ ਲਿਆ ਧਰਿਆ ਹੈ, ਪਰ ਜਦੋਂ ਮਨੂੰ ਉਨ੍ਹਾਂ ਪਾਪਾਂ ਦਾ ਲੇਖਾ ਦੇਣਾ ਪਏਗਾ, ਉਸ ਵੇਲੇ ਤੂੰ ਮੇਰੀ ਸਹਾਇਤਾ ਕਰੇਂਗੀ?'' ਇਸਦੇ ਉੱਤਰ ਵਿਚ ਮਾਂ ਨੇ ਕਿਹਾ–''ਵੇਖ, ਬੱਚਾ! ਪੈਹਲਾਂ ਮੈਂ ਤੈਨੂੰ ਨੌ ਮਹੀਨੇ ਗਰਭ ਵਿਚ ਪਾਲਿਆ, ਫੇਰ ਪੰਜ ਵਰ੍ਹੇ ਤੇਰੇ ਸੁਖ ਦੀ ਖਾਤਰ, ਮੈਂ ਕਈ ਤਰ੍ਹਾਂ ਦੇ ਦੁੱਖ ਝਾਗੇ, ਤੈਨੂੰ ਪਾਲ-ਪੋਸਕੇ ਵੱਡਾ ਕੀਤਾ, ਤੇਰਾ ਵਿਆਹ ਕਰਕੇ ਜਗਤ ਦਾ ਸਾਰਾ ਭਾਰ ਆਪਨੇ ਸਿਰ ਤੋਂ ਲਾਹਿਆ! ਕੇਵਲ ਇਸੇ ਵਾਸਤੇ ਕਿ ਜਦ ਅਸੀਂ ਬੁੱਢੇ ਹੋਵਾਂਗੇ, ਤਾਂ ਤੂੰ ਸਾਡੀ ਪਾਲਨਾਂ ਕਰੇਂਗਾ। ਹੁਣ ਮੈਂ ਅਤੇ ਤੇਰਾ ਪਿਉ ਅਸੀ ਦੋਵੇਂ ਬੁੱਢੇ ਹਾਂ, ਸੁਖ ਨਾਲ ਤੂੰ ਜਵਾਨ ਹੈਂ, ਖੱਟ ਕਮਾਕੇ ਸਾਡੀ ਸੇਵਾ ਕਰ, ਤੇਰੇ ਪਾਪ ਪੁੰਨ ਦੇ ਅਸੀ ਹਿੱਸੇ ਦਾਰ ਨਹੀਂ ਹਾਂ, ਅਤੇ ਨਾਂ ਹੀ ਤੇਰੀ ਸਹਾਇਤਾ ਕਰ ਸਕਾਂਗੇ''। ਮਾਤਾ ਪਾਸੋਂ ਇਹ ਉੱਤਰ ਸੁਣਕੇ, ਬਾਲ-ਮੀਕ ਵਹੁਟੀ ਕੋਲ ਜਾਕੇ, ਪੁਛਣ ਲੱਗਾ–''ਭਲੀਏ ਲੋਕੇ! ਅੰਤ ਵੇਲੇ ਤੂੰ ਮੇਰੀ ਬਾਹੁੜੀ ਕਰੇਂਗੀ?'' ਉਸਨੇ ਕਿਹਾ–''ਝੂਠੀ ਗੱਲ, ਮੇਰੇ ਮਾਪਿਆਂ ਨੇ ਮੈਨੂੰ ਤੁਹਾਡੇ ਲੜ ਲਾਇਆ ਹੈ, ਤੁਹਾਡਾ ਕੰਮ ਹੈ ਮੇਰੀ ਪਾਲਨਾ ਪੋਸਨਾ ਕਰਨੀ ਅਤੇ ਤੁਹਾਡੀ ਸੇਵਾ ਕਰਨੀ ਮੇਰਾ ਕੰਮ ਹੈ, ਸੋ ਮੈਂ ਕਰ ਰਹੀ ਹਾਂ, ਹੋਰ ਕਿਸੇ ਪਾਪ ਪੁੰਨ ਦੀ ਮੈਂ ਕੋਈ ਹਿੱਸੇ ਦਾਰ ਨਹੀਂ ਹਾਂ। ਤੁਸੀ ਭਾਵੇਂ ਪਾਪ ਕਰੋ, ਭਾਵੇਂ ਪੁੰਨ, ਮੇਰੀ ਪਾਲਨਾ ਕਰੋ, ਮੈਂ ਤੁਹਾਡੀ ਸੇਵਾ ਕਰਾਂਗੀ!'' ਘਰ ਵਾਲੀ ਤੋਂ ਇਸ ਤਰ੍ਹਾਂ ਦਾ ਕੋਰਾ ਉੱਤਰ ਸੁਣਕੇ, ਬਾਲਮੀਕ ਸਿੱਧਾ ਸੰਤਾਂ ਦੇ ਕੋਲ ਆਇਆ ਤੇ ਉਨ੍ਹਾਂ ਦੇ ਬੰਧਨ ਖੋਲ੍ਹ ਕੇ ਚਰਨਾਂ ਪੁਰ ਡਿੱਗਕੇ, ਰੋ ਰੋ ਕੇ ਕਹਿਣ ਲੱਗਾ-''ਮਹਾਂ ਪੁਰਸ਼ੋ! ਮੈਂ ਜਿਨ੍ਹਾਂ ਨੂੰ ਆਪਨੇ ਜਾਤਾ ਸੀ, ਉਹ ਮੇਰੇ ਨਹੀਂ ਹਨ, ਜਿਨ੍ਹਾਂ ਦੇ ਮਗਰ ਲੱਗਕੇ ਮੈਂ ਰੱਬ ਤੋਂ ਬੇਮੁਖ ਹੋ ਚੁਕਾ ਸਾਂ, ਉਹ ਅੰਤ ਵੇਲੇ ਦੇ ਸਹਾਈ ਨਹੀਂ ਹੁੰਦੇ! ਹੁਣ ਮੈਂ ਆਪ ਜੀ ਦੀ ਸਰਨ ਹਾਂ, ਜਿਵੇਂ ਜਾਣੋ ਮੇਰਾ ਉਧਾਰ ਕਰੋ, ਉਸਦੀ ਅਜੇਹੀ ਦੀਨ ਦਸ਼ਾ ਵੇਖਕੇ ''ਬ੍ਰਹਮ ਗਿਆਨੀ ਪਰ ਉਪਕਾਰ ਉਮਾਹਾ'' ਪਰ ਉਪਕਾਰ ਦਾ ਉਤਸ਼ਾਹ ਰਖਨ ਵਾਲੇ ਬ੍ਰਹਮ ਗਿਆਨੀ ਮਹਾਤਮਾਂ ਨੇ, ਉਸਨੂੰ 'ਰਾਮ' ਨਾਮ ਦਾ ਅਧਿਕਾਰੀ ਨਾਂ ਸਮਝਕੇ 'ਮਰਾ–ਮਰਾ' ਦਾ ਉਪਦੇਸ਼ ਕੀਤਾ, ਅਤੇ ਕਿਹਾ–'ਜਿੰਨਾਂ ਚਿਰ

ਅਸੀ ਮੁੜਕੇ ਨਹੀਂ ਆਉਂਦੇ, ਉਨ੍ਹਾਂ ਚਿਰ ਇਥੇ ਬੈਠਾ ਇਸ ਨਾਮ ਦਾ ਸਿਮਰਨ ਕਰ !' ਇਹ ਕਹਿੰਦੇ ਹੀ ਸੰਤ ਤੁਰ ਗਏ ॥

ਸੰਤਾਂ ਦੇ ਬਚਨ ਨਾਲ ਘਾਇਲ ਹੋ ਚੁੱਕੇ ਮਨ ਵਾਲਾ ਬਾਲਮੀਕ ਉਥੇ ਬੈਠਾ ਮਰਾ–ਮਰਾ ਜਪ ਰਿਹਾ ਹੈ, ਏਹੋ ਜਾਪ ਜਪਦਿਆਂ ਮਨ ਸੁਧ ਹੋਗਿਆ, ਜਿਵੇਂ ਸਾਫ਼ ਸ਼ੀਸ਼ੇ ਵਿਚੋਂ ਚੇਹਰਾ ਦਿੱਸ ਪੈਂਦਾ ਹੈ, ਇਵੇਂ ਹੀ ਨਿਰਮਲ ਮਨ ਨੂੰ ਅਸਲੀ ਜਾਪ ਦੀ ਸੂਝ ਆ ਗਈ, ਆਪੇ ਹੀ "ਜਮ ਤੇ ਉਲਟਿ ਭਏ ਹੈ ਰਾਮ" 'ਮਰਾ-ਮਰਾ' ਤੋਂ 'ਰਾਮ-ਰਾਮ' ਹੋ ਗਿਆ। ਹੁਣ ਰਾਮ-ਰਾਮ ਦੀ ਧੁਨੀ ਲਗ ਗਈ, ਇਸੇ ਸਿਮਰਨ ਵਿਚ ਹੀ ਸ੍ਵਾਸ ਨਿਜ ਘਰ ਵਿਚ ਜਾ ਪੁੱਜੇ, ਅਤੇ ਅਖੰਡ ਸਮਾਧੀ ਲਗ ਗਈ, ਸਮਾਧੀ ਵਿਚ ਹੀ ਕਈ ਹਜਾਰ ਵਰ੍ਹੇ ਲੰਘ ਗਏ। ਏਨੇ ਚਿਰ ਮਗਰੋਂ ਓਹੀ ਮਹਾਤਮਾਂ ( ਸੱਤੇ ਰਿਖੀ ) ਉਸ ਰਾਹ ਤੋਂ ਲੰਘੇ, ਅਤੇ ਉਸ ਧਾੜੇ ਮਾਰ ਦੀ ਗਲ ਚੇਤੇ ਕਰਕੇ, ਖਲੋਕੇ ਕਹਿਣ ਲੱਗੇ–ਇਥੇ ਇਕ ਰਾਹ ਮਾਰ ਨੂੰ 'ਮਰਾ ਮਰਾ' ਦਾ ਉਪਦੇਸ਼ ਕੀਤਾ ਸੀ। ਕੀ ਉਹ ਇਥੇ ਬੈਠਾ ਹੈ ਜਾਂ ਚਲਾ ਗਿਆ ? ਗਹੁ ਕਰਕੇ ਚਾਰ ਚੁਫੇਰੇ ਨਜਰ ਦੁੜਾਈ ਤਾਂ ਇਕ ਦੀਮਕ ਦੀ ਮਿੱਟੀ ਦੇ ਢੇਰ ਵਿਚੋਂ 'ਰਾਮ ਰਾਮ' ਦੀ ਅਵਾਜ ਸੁਣੀ ਗਈ। ਉਸੇ ਵੇਲੇ ਮਹਾਂ ਪੁਰਸ਼ਾਂ ਨੇ ਹਿੰਮਤ ਕਰਕੇ ਮਿੱਟੀ ਦੇ ਢੇਰ ਵਿਚੋਂ ਬਾਲਮੀਕ ਨੂੰ ਬਾਹਰ ਕੱਢਿਆ। ਉਸਦੇ ਦਸਮ ਦ੍ਵਾਰ ਚੜ੍ਹ ਚੁਕੇ ਹੋਏ ਪ੍ਰਾਣਾਂ ਨੂੰ ਜੁਗਤੀ ਨਾਲ ਉਤਾਰਿਆ। ਜਦ ਉਸਨੂੰ ਆਪਨੇ ਤਨ ਦੀ ਸੁਰਤ ਆਈ, ਤਾਂ ਆਪਨੇ ਸਾਹਮਨੇ ਆਪਨੇ ਸੁਧਾਰਕਾਂ ਨੂੰ ਖੜਾ ਵੇਖਕੇ ਚਰਨੀ ਡਿੱਗਾ, ਅਤੇ ਮਹਾਤਮਾਂ ਨੇ ਉਸੇ ਵੇਲੇ ਹੀ ਮੇਹਰ ਦੀ ਨਿਗਾਹ ਨਾਲ ਤੱਕ ਕੇ 'ਨਦਰੀ ਨਦਰਿ ਨਿਹਾਲ' ਕਰ ਦਿੱਤਾ ॥

ਬ੍ਰਹਮ ਗਿਆਨ ਨੂੰ ਪ੍ਰਾਪਤ ਕਰਕੇ ਇਹ ਮਹਾਤਮਾਂ ਤਮਸਾ ਨਦੀ [ ਜਿਸਨੂੰ ਅਜ ਕਲ ਟੌਂਸ ਕਹਿੰਦੇ ਹਨ ] ਦੇ ਕੰਢੇ ਰਹਿੰਦੇ ਸਨ । ਇਕ ਵੇਰੀ ਇਹ ਆਪਨੇ ਚੇਲਿਆਂ ਸਣੇ ਨਦੀ ਦੇ ਕੰਢੇ ਉਤੇ ਇਸ਼ਨਾਨ ਕਰਨ ਲਈ ਗਏ । ਉਥੇ ਚੇਲਿਆਂ ਨੂੰ ਨਦੀ ਦੇ ਕੰਢੇ ਉਤੇ ਛੱਡਕੇ ਆਪ ਇਧਰ ਉਧਰ ਫਿਰ ਰਹੇ ਸਨ, ਕਿ ਉਸ ਵੇਲੇ ਇਕ ਸ਼ਿਕਾਰੀ ਨੇ ਇਕ 'ਕ੍ਰੌਂਚ' ਪੰਛ ਨੂੰ ਮਾਰਿਆ । ਕ੍ਰੌਂਚ ਲਹੂ ਨਾਲ ਲੇਬੂ-ਪੇਬੂ ਹੋਕੇ ਧਰਤੀ ਪੁਤ ਡਿੱਗ ਪਿਆ ਅਤੇ ਕ੍ਰੌਂਚੀ ਰੋਣ-ਕੁਰਲਾਨ ਲੱਗੀ । ਏਹ ਵਾਰਦਾਤ ਦੇਖਕੇ ਇਨ੍ਹਾਂ ਦੇ ਮੂੰਹੋਂ ਇਹ ਬਚਨ ਸੁਤੇ ਹੀ ਨਿਕਲ ਗਿਆ:–

"ਮਾ ਨਿਸ਼ਾਦ ਪ੍ਰਤਿਸ਼੍ਟ੍ਰ ਮਗਮੱਛਾਸ੍ਵਤੀ ਸਮਾ। ਯਤਕ੍ਰੌਂਚ ਮਿਥੁਨਾਦੇਕਮਵਧੀ ਕਾਮ ਮੋਹਿਤਾ॥

ਇਹ ਵਾਕ ਸੁੰਦਰ ਅੱਖਰਾਂ ਦਾ ਜੋੜ ਅਨੁਸ੍ਰਪ ਛੰਦ ਬਣ ਗਿਆ। ਜੋ ਮੁਨੀ ਨੂੰ ਅਜੇਹਾ ਚੰਗਾ ਲੱਗਾ, ਕਿ ਉਨ੍ਹਾਂ ਨੇ ਸਾਰੀ ਰਾਮਾਇਣ ਨੂੰ ਇਸੇ ਹੀ ਛੰਦ ਵਿਚ ਉਚਾਰਨ ਕੀਤਾ, ਸਭ ਤੋਂ ਪਹਿਲਾਂ ਛੰਦ ਰਚਨਾ ਇਨ੍ਹਾਂ ਨੇ ਹੀ ਕੀਤੀ ਹੈ, ਇਸੇ ਲਈ ਇਨ੍ਹਾਂ ਦਾ ਨਾਮ 'ਆਦਿ ਕਵਿ' ਭੀ ਕਿਹਾ ਜਾਂਦਾ ਹੈ॥

ਇਸੇ ਮਹਾਂ ਪੁਰਸ਼ ਦੇ ਆਸ਼੍ਰਮ ਤੇ ਹੀ ਸੀਤਾ ਜੀ ਨੂੰ ਬਨੋਬਾਸ ਮਿਲਿਆ ਸੀ, ਅਤੇ ਇਸੇ ਬਾਲਮੀਕ ਦੇ ਆਸ਼੍ਰਮ ਤੇ ਹੀ ਲਊ ਤੇ ਕੁਸ਼ ਦਾ ਜਨਮ ਹੋਇਆ ਸੀ, ਅਤੇ ਉਨ੍ਹਾਂ ਦੋਹਾਂ ਭਰਾਵਾਂ ਨੇ ਇਨ੍ਹਾਂ ਮਹਾਤਮਾਂ ਦੇ ਚਰਨਾਂ ਵਿਚ ਰਹਿਕੇ ਹੀ ਸਭ ਤਰ੍ਹਾਂ ਦੀ ਵਿਦਯਾ ਪ੍ਰਾਪਤ ਕੀਤੀ ਸੀ। ਇਸੇ ਮਹਾਤਮਾਂ ਦੇ ਆਸ਼੍ਰਮ ਤੇ ਹੀ ਸ੍ਰੀ ਰਾਮਚੰਦ੍ਰ ਜੀ ਦਾ ਆਪਨੇ ਸੁਪੁੱਤ੍ਰਾਂ ਨਾਲ ਜੁੱਧ ਹੋਇਆ ਸੀ, ਅਤੇ ਇਸੇ ਮਹਾਤਮਾਂ ਦੇ ਆਸ਼੍ਰਮ ਤੇ ਹੀ ਹਨੂਮਾਨ ਜੀ ਬਾਲਕਾਂ ਅੱਗੇ ਹਾਰੇ ਅਤੇ ਉਨ੍ਹਾਂ ਦੇ ਕੈਦੀ ਹੋਏ ਸਨ॥

( ੨ ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚੱਵੀ ਅਵਤਾਰਾਂ ਦੀ ਕਥਾ ਵਿਚ ਬਾਲਮੀਕ ਜੀ ਨੂੰ 'ਉਪ ਅਵਤਾਰਾਂ' ਦੇ ਵਿਚ ਬ੍ਰਹਮਾ ਦਾ ਪਹਿਲਾ ਅਵਤਾਰ ਲਿਖਿਆ ਹੈ, ਸਾਰੀ ਕਥਾ 'ਚੱਵੀ ਅਵਤਾਰ ਸਟੀਕ' ਵਿਚ ਵੇਖੋ॥

ਭਾਈ ਗੁਰਦਾਸ ਜੀ ਨੇ ਇਨ੍ਹਾਂ ਦੀ ਕਥਾ ਨੂੰ ਇਕ ਪਉੜੀ ਵਿਚ ਇਉਂ ਕਥਨ ਕੀਤਾ ਹੈ:—

"* ਵਾਟੇ ਮਾਨਸ ਮਾਰਦਾ ਬੈਠਾ ਬਾਲਮੀਕ ਬਟਵਾਰਾ"
ਪੂਰਾ ਸਤਿਗੁਰ ਸੇਵਿਆ ਮਨ ਵਿਚ ਹੋਆ ਖਿੰਜੋਤਾੜਾ॥
ਮਾਰਣ ਨੋ ਲੋਚੇ ਘਣਾ ਕੱਢਿ ਨਾਂ ਹੰਘੈ ਹੱਥ ਉਘਾੜਾ॥
ਸਤਿਗੁਰ ਮਨੂਆ ਰਖਿਆ ਹੋਇ ਨਾ ਆਵੈ ਉਛੇਹਾੜਾ॥
ਅਉਗਣ ਸਭਿ ਪਰਗਾਸਿਓਨੁ ਰੋਜਗਾਰ ਹੈ ਏਹ ਅਸਾੜਾ॥
ਘਰ ਵਿਚਿ ਪੁੱਛਣ ਘਲਿਆ ਅੰਤਕਾਲ ਕੋ ਹੈ ਅਸਾੜਾ॥
ਕੋੜਮੜਾ ਚਉਖੰਨੀਐ ਕੋਇ ਬੇਲੀ ਕਰਦੇ ਝਾੜਾ॥
ਸੱਚ ਦ੍ਰਿੜਾਇ ਉਧਾਰਿਓਨੁ ਟਪਿ ਨਿੱਕਥਾ ਉਪਰਿ ਵਾੜਾ॥
ਗੁਰਮੁਖਿ ਲੰਘੇ ਪਾਪ ਪਾਹਾੜਾ" ॥ ੧੯ । ੧੦ ॥

Balmik

## ( ੩ ) ਦੂਜੇ ਬਾਲਮੀਕ ਦੀ ਕਥਾ॥

"ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ" ॥ ( ਮਾਰੂ ਮ: ੫ )

ਹੇ ਮੇਰੇ ਮਨ! ਇਕ ਸਮੇ ਪਾਂਡਵਾਂ ਨੇ ਰਾਜਸੂਅ ਯੱਗ ਅਰੰਭ ਕੀਤਾ, ਉਸੇ ਯੱਗ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਸਾਰੇ ਰਿਖੀ, ਮੁਨੀ ਤੇ ਸਾਧ-ਬ੍ਰਾਹਮਣਾਂ ਦੇ ਚਰਣ ਧੋਤੇ ਸਨ, ਅਤੇ ਇਸ ਗੱਲ ਦੇ ਪੂਰਨੇ ਪਾਏ ਸਨ, ਕਿ ਗ੍ਰਹਸਥੀ ਨੂੰ

* ਗਿਆਨ ਰਤਨ ਮਾਲਾ-ਸਟੀਕ, ਲੜੀ ੧੦ ਵਿਚ ਇਸਦਾ ਅਰਥ ਵੇਖੋ॥

ਕ ਸ ਤਰ੍ਹਾਂ ਨਾਲ ਤਨ ਮਨ ਧਨ ਕਰਕੇ ਸੰਤ ਸੇਵਾ ਕਰਨੀ ਚਾਹੀਦੀ ਹੈ।

ਯੱਗ ਅਰੰਭ ਕਰਨ ਵੇਲੇ ਹੀ ਇਕ ਸੰਖ ਉਚੇ ਜੇਹੇ ਵਾਂਸ ਨਾਲ ਟੰਗ ਦਿੱਤਾ ਸੀ, ਅਤੇ ਸਭ ਨੂੰ ਸੁਣਾਕੇ ਕਿਹਾ ਸੀ–ਕਿ ਜੇ ਤਾਂ ਇਹ ਸੰਖ ਕਿਸੇ ਆਦਮੀ ਦੇ ਵਜਾਏ ਤੋਂ ਬਿਨਾਂ ਅਪਨੇ ਆਪ ਵੱਜ ਪਵੇ, ਤਦ ਸਮਝ ਲੈਣਾ, ਜੋ ਜੱਗ ਪੂਰਨ ਹੋ ਗਿਆ ਹੈ, ਅਤੇ ਜੇ ਇਹ ਨਾਂ ਵੱਜਿਆ ਤਾਂ ਜਾਣ ਲੈਣਾ, ਜੋ ਇਹ ਜੱਗ ਪੂਰਾ ਨਹੀਂ ਹੋਯਾ, ਇਸਦਾ ਕੋਈ ਫਲ ਪ੍ਰਾਪਤ ਨਹੀਂ ਹੋਵੇਗਾ॥

ਕਈ ਦਿਨ ਯੱਗ ਹੁੰਦਾ ਰਿਹਾ, ਦੇਸਾਂ ਬਿਦੇਸਾਂ ਦੇ ਰਿਖੀ ਮੁਨੀ ਆਏ। ਮਨ ਭਾਉਂਦੇ ਭੋਜਨ ਛਕਕੇ ਅਤੇ ਦੱਖਣਾਂ ਆਦਿਕ ਲੈਕੇ ਤੁਰ ਗਏ। ਸੰਨਿਆਸੀ ਤੇ ਚੌਬਿਆਂ ਨੇ ਭੀ ਢਿੱਡਾਂ ਦੇ ਵਲ ਖੋਲ੍ਹ ਕ ਕੇ ਮਨ ਮਰਜੀ ਅਨੁਸਾਰ ਲੱਡੂ ਪੂੜੇ ਛਕੇ ਅਤੇ ਦੰਦ ਘਸਾਈ ਖੀਸੇ ਵਿਚ ਪਾਈ, ਦੁਰਯੋਧਨ ਨੇ ਭੀ ਪਾਂਡਵਾਂ ਨੂੰ ਹੇਠੀ ਦੁਆਉਨ ਵਾਸਤੇ ਅੰਧਾ ਧੁੰਧ ਧਨ ਲੁਟਵਾਇਆ। ਪਰ

"ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥
ਲਖ ਚਉਰਾਸੀ ਮੇਦਨੀ ਸਭ ਸੇਵ ਕਰੰਦਾ"॥ (ਮਾਰੂ ਵਾਰ ਮਃ ੫)

ਹਾਂ ਜੀ! "ਵਿਚਿ ਕਰਤਾ ਪੁਰਖ ਖਲੋਆ॥ ਵਾਲ ਨ ਵਿੰਗਾ ਹੋਆ"। ਜਦ ਕਿ ਆਪ 'ਕਰਤਾ ਹੀ ਪੁਰਖ ਬਣਕੇ' ਕ੍ਰਿਸ਼ਨ ਨਾਮ ਧਰਾਕੇ, ਯੱਗ ਮੰਡਲ ਦੇ ਵਿਚ ਖੜਾ ਹੈ ਤਾਂ ਕੋਈ ਕਿਵੇਂ ਹੇਠੀ ਦਿਵਾ ਸਕਦਾ ਹੈ ? ਹਾਂ ਜੀ! "ਕਮਲਾ ਕੋਟਿ ਜਾਕੈ ਮਰਦਨ ਕਰਹਿ"॥ ਜਿਸਦੇ ਚਰਨਾਂ ਨੂੰ ਲਛਮੀ ਝਸਦੀ ਹੈ, ਜਿਥੇ ਉਹ ਆਪ ਬੈਠਾ ਹੈ, ਉਥੇ ਮਾਇਕ ਪਦਾਰਥਾਂ ਦੀ ਕੋਈ ਤੋਟ ਆ ਸਕਦੀ ਹੈ ? 'ਨਉ ਨਿਧਿ ਠਾਕੁਰ ਦਈ ਸੁਦਾਮੈਂ। ਜਿਸ ਠਾਕੁਰ ਨੇ ਸੁਦਾਮੇ ਨੂੰ ਇਕ ਫੱਕਾ ਚੌਲਾਂ ਦੇ ਬਦਲੇ ਵਿਚ ਨੌ ਨਿਧਾਂ ਦੇ ਦਿੱਤੀਆਂ ਹਨ, ਜਦ ਉਹ ਠਾਕੁਰ ਆਪ ਵਿਚ ਖੜੋਕੇ ਜੱਗ ਕਰਵਾ ਰਿਹਾ ਹੋਵੇ, ਤਾਂ ਫੇਰ ਕਿਵੇਂ ਕੋਈ ਪਾਂਡਵਾਂ ਨੂੰ ਹੇਠੀ ਵਿਖਵਾ ਸਕਦਾ ਸੀ ? ਜਿਉਂ ਜਿਉਂ ਦੁਰਯੋਧਨ ਅੰਨ੍ਹੇ ਵਾਹ ਧਨ ਨੂੰ ਲੁਟਵਾਂਦਾ ਸੀ, ਤਿਉਂ ਤਿਉਂ ਧਨ ਅੰਦਰ ਹਾ ਅੰਦਰ ਵਧਦਾ ਜਾਂਦਾ ਸੀ, ਦੁਰਯੋਧਨ ਦਾ ਖਿਆਲ ਸੀ, ਧਨ ਮੁਕ ਜਾਊ, ਮੰਗਣ ਵਾਲਿਆ ਨੂੰ ਨਾਂ ਮਿਲੇਗਾ ਤਾਂ ਉਹ ਸ੍ਰਾਪ ਦੇਣਗੇ, ਸਾਰੇ ਸੰਸਾਰ ਵਿਚ ਅਪਜਸ ਤੁਰ ਪਊ। ਪਰ ਖੇਡ ਉਸ ਦੇ ਖਿਆਲ ਨਾਲੋਂ ਉਲਟ ਹੋਈ, ਬੜਾ ਜੋਰ ਲਾਉਨ ਉਤੇ ਭੀ ਧਨ ਨਾਂ ਮੁੱਕਾ, ਇਸ ਲਈ ਚਹੁੰ ਚੱਕਾਂ ਵਿਚ ਜਸ ਹੀ ਜਸ ਫੈਲ ਗਿਆ॥

ਸਾਰੇ ਸੰਸਾਰ ਵਿਚ ਥੱਲ੍ਹ ਬੱਲ੍ਹ ਹੋਈ, ਨੀਯਤ ਕੀਤਾ ਹੋਇਆ ਸਮਾ ਪੂਰਾ ਹੋ ਗਿਆ, ਸਾਰੇ ਭੇਖਾਂ ਵਾਲੇ ਖੁੱਲ੍ਹੇ ਦਿਲ ਅੰਨ੍ਹ ਖਾਕੇ ਖੁਸ਼ੀ ਖੁਸ਼ੀ ਆਪੋ ਆਪਣੇ, ਸਥਾਨਾਂ ਨੂੰ ਚਲੇ ਗਏ, ਸਾਰੇ ਮੰਗਤਿਆਂ ਨੂੰ ਭੀ ਮੂੰਹ ਮੰਗੀਆਂ ਦਾਤਾਂ ਮਿਲੀਆਂ, ਕ੍ਰੋੜਹਾਂ ਆਏ ਜੀਵਾਂ ਵਿਚੋਂ ਇਕ ਦੇ ਨਾਲ ਭੀ ਡਿੰਗੇ ਮੱਥੇ ਵਰਤਾਵ ਨਹੀਂ ਕੀਤਾ ਗਿਆ, ਕਿਸੇ ਦਾ ਦਿਲ ਨਹੀਂ ਦੁਖਾਇਆ ਗਿਆ, ਸਭਨਾਂ ਨੇ ਅਸੀਸਾਂ ` ਵਰ ਦਿਤੇ, ਪਰ ਸੰਖ ਫੇਰ ਨਾ ਵੱਜਿਆ। ਹਾਂ ਜੀ, ਜਦ ਸੰਖ ਨਹੀਂ ਵੱਜਿਆ ਤਾਂ ਅਸੀਂ ਕਿਵੇਂ ਕਹੀਏ ਕਿ ਜੱਗ ਨਿਰਵਿਘਨ ਪੂਰਨ ਹੋ ਗਿਆ! ਪਾਂਡਵਾਂ ਨੂੰ ਚਿੰਤਾ ਹੋਈ, ਮਨ ਵਿਚ ਬਥੇਰਾ ਸੋਚਿਆ, ਪਰ ਸੰਖ ਨਾਂ ਵੱਜਨ ਦਾ ਕਾਰਣ ਕੋਈ ਨਾਂ ਦਿੱਸਿਆ, ਤਾਂ ਹਾਰ ਕੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਪੁੱਜੇ,ਹੱਥ ਜੋੜਕੇ ਅਰਜ ਕੀਤੀ–"ਭਗਵਨ ! ਪਤਾ ਨਹੀਂ, ਸਾਥੋਂ ਕੀ ਭੁੱਲ ਹੋਈ ਹੈ,ਜਿਸ ਕਰਕੇ ਯੱਗ ਪੂਰਾ ਨਹੀਂ ਹੋਇਆ,ਜੋ ਪੂਰਾ ਨਹੀਂ ਹੋਇਆ, ਉਸਦਾ ਫਲ ਹੀ ਕੀ ਮਿਲਣਾ ਹੈ ? ਕਿਉਂਕਿ ਆਪ ਜੀ ਨੇ ਫੁਰਮਾਇਆ ਸੀ-'ਬਿਨਾਂ ਵਜਾਏ ਤੋਂ ਸੰਖ ਵੱਜ ਪਵੇ, ਤਾਂ ਸਮਝਣਾ ਯੱਗ ਪੂਰਨ ਹੋ ਗਿਆ ਹੈ, ਅਤੇ ਵਾਹਿਗੁਰੂ ਦੇ ਦਰ ਤੇ ਪਰਵਾਨ ਪਿਆ ਹੈ, ਸੋ ਸੰਖ ਅਜੇ ਤਕ ਨਹੀਂ ਵੱਜਾ, ਇਸਦਾ ਕਾਰਣ ਸਾਨੂੰ ਕੋਈ ਨਜ਼ਰ ਨਹੀਂ ਆਉਂਦਾ"। ਭਗਵਾਨ ਕ੍ਰਿਸ਼ਨਚੰਦ੍ ਜੀ ਨੇ ਕਿਹਾ-"ਪਾਂਡਵੋ ! ਜਾਤਿ ਪਾਤਿ ਨ ਪੂਛੈ ਕੋਈ। ਹਰਿ ਕੋ ਭਜੇ ਸੋ ਹਰਿ ਕਾ ਹੋਈ"। ਹਰਿ ਦਾ ਭਗਤ ਹਰਿ ਸਰੂਪ ਹੁੰਦਾ ਹੈ, "ਘਿਅ ਪਟ ਭਾਂਡਾ ਕਹੈ ਨ ਕੋਇ। ਐਸਾ ਭਗਤ ਵਰਨ ਮਹਿ ਹੋਇ"। ਜਿਵੇਂ ਘਿਉਦੇ ਭਾਂਡੇ ਅਤੇ ਪੱਟ ਦੇ ਭਾਂਡੇ ਦੀ ਵਿਚਾਰ ਨੂੰ ਕੋਈ ਨਹੀਂ ਕਰਦਾ, ਇਵੇਂ ਹੀ ਭਗਤ ਦੀ ਜਾਤਿ-ਪਾਤਿ ਦੀ ਵਿਚਾਰ ਨਹੀਂ ਕੀਤੀ ਜਾਂਦੀ। 'ਜਿਨਿ ਜਾਤਾ ਸੋ ਤਿਸਹੀ ਜੇਹਾ!' ਜਿਸਨੇ ਭੀ ਪਰਮਾਤਮਾਂ ਨੂੰ ਜਾਣ ਲਿਆ ਹੈ, ਉਹ ਪਰਮਾਤਮਾਂ ਵਰਗਾ ਹੀ ਹੋ ਗਿਆ ਹੈ। ਇਸ ਤੋਂ ਬਿਨਾ:-

"ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ।
ਚਰਨਾਰ ਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ"। ( ਕੇਦਾਰਾ ਰਵਿ: )

ਭਾਵੇਂ ਕੋਈ ਖਟ ਕਰਮ ਕਰੇ, ਉੱਚੀ ਕੁਲ ਵਾਲਾ ਭੀ ਹੋਵੇ, ਪਰ ਹਿਰਦੇ ਵਿਚ ਹਰੀ ਦੀ ਭਗਤੀ ਨਾਂ ਹੋਵੇ, ਅਤੇ ਨਾ ਹੀ ਪਰਮਾਤਮਾਂ ਦੀ ਕਥਾ ਦਾ ਸ੍ਰੋਤਾ ਹੋਵੇ, ਉਹ ਚੰਡਾਲ ਤੋਂ ਭੀ ਬੁਰਾ ਹੈ॥ "ਓਆ ਤੇ ਊਤਮ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ"। ( ਗੌ: ਬਾ: ਮ: ੫ )॥

ਉਸ ਨਾਲੋਂ ਉਹ ਚੰਡਾਲ ਉੱਤਮ ਹੈ, ਅਤੇ ਬਹੁਤ ਉੱਤਮ ਹੈ,ਜਿਸਦੇ ਮਨ ਵਿਚ ਪਿਆਰੇ ਪਰਮਾਤਮਾਂ ਦਾ ਵਾਸਾ ਹੈ। ਹੇ ਧਰਮ ਤਾਤ ! ਤੇਰੇ ਇਸੇ ਸ਼ੈਹਰ ਵਿਚ ਇਕ ਭਗਵੰਤ ਦਾ ਪਿਆਰਾ ਸੁਪਚ ਰਹਿੰਦਾ ਹੈ, ਤੇਰੇ ਯੱਗ ਵਿਚ ਉਸਦੇ ਪਵਿੱਤ੍ ਚਰਨ ਨਹੀਂ ਪਏ, ਇਸ ਲਈ ਯੱਗ ਪੂਰਾ ਨਹੀਂ ਹੋਇਆ। ਇਹ ਤੇਰਾ ਯੱਗ ਇਕ ਪੰਪਾ ਸਰ ਹੈ, ਇਸ ਵਿਚ ਸਾਰੇ ਰਿਖੀਆਂ ਮੁਨੀਆਂ ਨੇ ਇਸ਼ਨਾਨ ਕੀਤਾ ਹੈ, ਪਰ ਜਲ ਸ੍ਵੱਛ ਨਹੀਂ ਹੋਇਆ, ਜਦੋਂ ਬਾਲਮੀਕ ਰੂਪ ਭੀਲਨੀ ਨੇ ਚਰਨ ਪਰਸੇ, ਉਸੇ ਵੇਲੇ ਯੱਗ ਪੂਰਨ ਹੋ ਜਾਏਗਾ, ਜਾਣੋਂ ਪੰਪਾ ਸਰ ਦਾ ਜਲ ਸ੍ਵਛ ਹੋ ਜਾਏਗਾ। ਜਿਵੇਂ ਪੰਪਾ ਸਰ ਨੂੰ ਸ੍ਵਛ ਕਰਨ ਵਾਲਾ ਨੀਚ ਜਾਤਿ ਦੀ ਭਗਤਨੀ ਸੀ, ਇਵੇਂ ਤੇਰੇ ਯੱਗ ਨੂੰ ਪੂਰਨ ਕਰਨ ਵਾਲਾ ਸੁਪਚ ਜਾਤੀ ਦਾ ਬਾਲਮੀਕ ਹੈ, ਉਸਨੂੰ ਬੁਲਾਓ, ਭੋਜਨ ਛਕਾਓ, ਤੇ ਮਨ ਦੀ ਮੁਰਾਦ ਪਾਓ ॥

ਭਗਵਾਨ ਦੀ ਆਗਿਆ ਸੁਣਕੇ ਧਰਮ ਪੁੱਤ੍ ਨੇ ਅਪਨੇ ਦੋ ਭਰਾਵਾਂ ਨੂੰ ਬਾਲਮੀਕ ਜੀ ਨੂੰ ਲਿਔਣ ਵਾਸਤੇ ਭੇਜਿਆਂ, ਭੀਮਸੈਨ ਤੇ ਅਰਜੁਨ ਨੇ ਜਾਕੇ ਬਹੁਤ ਮਿੰਨਤਾਂ ਕੀਤੀਆਂ, ਪਰ ਬਾਲਮੀਕ ਜੀ ਨਹੀਂ ਆਏ, ਕਿਉਂ ਨਹੀਂ ਆਏ? ਕੀ ਉਹ ਰਾਜੇ ਨਾਲ ਗੁਸੇ ਹਨ? ਕੀ ਮਾਨ ਚਾਹੁੰਦੇ ਹਨ? ਕੀ ਉਹ ਚਾਹੁੰਦੇ ਹਨ ਜੋ ਸਾਡਾ ਜਲੂਸ ਨਿਕਲੇ ਤਾਂ ਅਸੀ ਜਾਵਾਂਗੇ? ਕੀ ਉਨ੍ਹਾਂ ਨੇ ਆਉਣ ਤੋਂ ਇਨਕਾਰ ਕੀਤਾ ਹੈ? ਨਹੀਂ ! ਨਹੀਂ ! ਇਥੇ ਗੱਲ ਹੀ ਹੋਰ ਹੈ, ਮਾਨ ਤਾਂ ਭਗਤ ਨੂੰ ਹੁੰਦਾ ਹੀ ਨਹੀਂ, ਅਤੇ ਨਾਂ ਹੀ ਉਹ ਮਾਨ ਚਾਹੁੰਦਾ ਹੈ, ਸੰਤ ਤਾਂ ਕੇਵਲ ਪ੍ਰੇਮ ਵੇਖਦਾ ਹੈ, ਸਰਧਾ ਵੇਖਦਾ ਹੈ, ਜੇਹੀ ਸਰਧਾ ਤੇਹਾ ਹੀ ਫਲ ਸੰਤ ਪਾਸੋਂ ਮਿਲਦਾ ਹੈ।

ਪੇਹਲੇ ਤਾਂ ਬਾਲਮੀਕ ਨੇ ਕਿਹਾ–ਮੈਂ ਨੀਚ ਭੰਗੀ, ਰੋਜ ਤੁਹਾਡੇ ਦਰ ਤੇ ਜਾਂਦਾ ਹਾਂ, ਝਾੜੂ ਫੇਰਦਾ ਹਾਂ, ਗੋਹਾ ਕੂੜਾ ਹੂੰਝਦਾ ਹਾਂ, ਰਾਜਨ ! ਮੈਂ ਨੀਚ ਨੂੰ ਲਿਜਾਕੇ ਆਪਨੇ ਪਵਿਤ੍ਰ ਸਥਾਨ ਨੂੰ ਅਪਵਿਤ੍ਰ ਕੀਤਾ ਚਾਹੁੰਦੇ ਹੋ? ਪਰ ਜਦ ਦੋਹਾਂ ਪਾਂਡਵਾਂ ਨੇ ਸਾਫ ੨ ਕਹਿ ਦਿੱਤਾ, ਕਿ ਭਗਵਾਨ ਕ੍ਰਿਸ਼ਨ ਜੀ ਨੇ ਸਾਨੂੰ ਤੁਹਾਡਾ ਸਾਰਾ ਭੇਦ ਦੱਸ ਦਿੱਤਾ ਹੈ, ਹੁਣ ਤੁਸੀ ਸਾਥੋਂ ਕਿਸੇ ਤਰ੍ਹਾਂ ਭੀ ਨਹੀਂ ਲੁਕ ਸਕਦੇ, ਤਾਂ ਆਪ ਜਾਣ ਨੂੰ ਤਿਆਰ ਹੋ ਪਏ, ਪਰ ਆਪ ਜੀ ਨੇ ਇਕ ਸ਼ਰਤ ਕੀਤੀ-ਰਾਜਨ ! ਅਸੀ ਚਲਦੇ ਹਾਂ, ਪਰ ਜਿੰਨੇ ਕਦਮ ਤੁਹਾਡੇ ਘਰ ਵੱਲ ਤੁਰਕੇ ਜਾਵਾਂਗੇ, ਓਨੇ ਅਸ਼੍ਵਮੇਧ ਯੱਗਾਂ ਦਾ ਫਲ ਲਵਾਂਗੇ, ਜੇ ਏਹ ਕੁਝ ਦਿਓ, ਤਾਂ ਮੈਂ ਤੁਹਾਡੇ ਘਰ ਚਲਦਾਂ ਹਾਂ, ਅਤ ਜਾਕੇ ਤੁਹਾਡੇ ਘਰ ਦਾ ਭੋਜਨ ਛਕਦਾ ਹਾਂ ! ਜੇਕਰ ਏਨੀ -ਖਣਾਂ ਦੇਣੀ ਮਨਜ਼ੂਰ ਨਹੀਂ ਹੈ, ਤਾਂ ਮੈਂ ਭੀ ਅੰਨ ਦਾ ਭੁੱਖਾ ਨਹੀਂ ਹਾਂ ! ਭੀਮ

ਸੈਨ ਤੇ ਅਰਜੁਨ ਨੇ ਬੇਨਤੀ ਕੀਤੀ-ਭਗਵਨ ! ਅਸਾਂ ਸਾਰੀ ਉਮਰਾ ਵਿਚ ਇਕ ਏਹੋ ਯੱਗ ਕੀਤਾ ਹੈ, ਅਤੇ ਅਜੇ ਉਹ ਭੀ ਪੂਰਾ ਨਹੀਂ ਹੋਇਆ, ਤਾਂ ਅਸੀ ਤੁਹਾਂਨੂੰ ਕਦਮ ਕਦਮ ਉਤੇ ਅਸ੍ਵਮੇਧ ਯੱਗ ਦਾ ਫਲ ਕਿਵੇਂ ਦੇ ਸਕਦੇ ਹਾਂ? ਅੰਤ ਨੂੰ ਦੋਵੇਂ ਭਰਾ ਖਾਲੀ ਮੁੜ ਆਏ, ਆਕੇ ਧਰਮ ਪੁਤ੍ਰ ਨੂੰ ਸਾਰੀ ਵਿਥਯਾ ਸੁਣਾਈ, ਉਹ ਭੀ ਸੁਣਕੇ ਸ਼ੋਕ ਸਾਗਰ ਵਿਚ ਗੋਤੇ ਖਾਣ ਲੱਗਾ, ਤਾਂ ਦ੍ਰੋਪਦੀ ਨੇ ਕਿਹਾ–ਸ੍ਵਾਮੀ ਜੀ! ਮੈਨੂੰ ਹੁਕਮ ਦਿਓ; ਮੈਂ ਬਾਲਮੀਕ ਜੀ ਨੂੰ ਲਿਆਉਂਦੀ ਹਾਂ । ਯੁਧਿਸਟਰ ਨੇ ਕਿਹਾ–'ਦ੍ਰੋਪਤਾ ! ਤੂੰ ਕਿਵੇਂ ਲੈ ਆਵੇਂਗੀ ? ਓਹ ਜੋ ਕੁਝ ਦੱਖਣਾ ਮੰਗਦੇ ਹਨ, ਸਾਡੇ ਕੋਲ ਨਹੀਂ, ਤਾਂ ਅਸੀਂ ਉਨ੍ਹਾਂ ਨੂੰ ਲਿਆ ਹੀ ਕਿਵੇਂ ਸਕਦੇ ਹਾਂ ? ਮਲੂਮ ਹੁੰਦਾ ਹੈ, ਮੇਰਾ ਅੰਤ ਸਮਾ ਨੇੜੇ ਆ ਗਿਆ ਹੈ, ਜਿਸ ਕਰਕੇ ਇਹ ਬਿਉਂਤ ਬਣੀ ਹੈ। ਪਰ ਦ੍ਰੋਪਦੀ ਨੇ ਫੇਰ ਦੁਬਾਰਾ ਬੇਨਤੀ ਕੀਤੀ, ਅਤੇ ਰਾਜੇ ਪਾਸੋਂ ਆਗਿਆ ਲੈਕੇ ਮਹਾ ਮੁਨਿ ਭਗਤ ਰਾਜ ਬਾਲਮੀਕ ਨੂੰ ਲਿਔਣ ਵਾਸਤੇ ਤੁਰ ਪਈ ! ਇਸ ਨੇ ਉਨ੍ਹਾਂ ਦੇ ਅਸਥਾਨ ਤੇ ਜਾਕੇ ਪ੍ਰਣਾਮ ਕਰਕੇ, ਯੱਗ ਸਥਾਨ ਵਿਚ ਚਰਨ ਪਾਉਣ ਦੀ ਪ੍ਰਾਰਥਨਾ ਕੀਤੀ, ਤਾਂ ਬਾਲਮੀਕ ਜੀ ਨੇ ਕਿਹਾ–ਪੁਤ੍ਰੀ ! ਅਸੀਂ ਤਿਆਰ ਹਾਂ, ਹੁਣੇ ਚਲਦੇ ਹਾਂ, ਪਰ ਜਿੰਨੇ ਕਦਮ ਤੁਹਾਡੇ ਘਰ ਤਕ ਜਾਵਾਂਗੇ, ਓਨੇ ਅਸ੍ਵਮੇਧ ਯੱਗਾਂ ਦਾ ਫਲ ਲਵਾਂਗੇ, ਤਦ ਜਾਵਾਂਗੇ। ਦ੍ਰੋਪਦੀ ਨੇ ਕਿਹਾ–ਬਹੁਤ ਹੱਛਾ, ਮੈਂ ਆਪ ਜੀ ਨੂੰ ਕਦਮ ੨ ਉਤੇ ਅਸ੍ਵਮੇਧ ਯੱਗ ਦਾ ਫਲ ਦੇਵਾਂਗੀ, ਆਪ ਚਲੋ । ਫੇਰ ਬਾਲਮੀਕ ਜੀ ਨੇ ਕਿਹਾ-ਪੁਤ੍ਰੀ ! ਅਸੀਂ ਉਹ ਯੱਗਾਂ ਦਾ ਫਲ, ਇਥੇ ਲੈਕੇ, ਤੁਹਾਡੇ ਘਰ ਵੱਲ ਤੁਰਾਂਗੇ, ਤੂੰ ਸਾਨੂੰ ਪਹਿਲੋਂ ਇਥੇ ਭੇਟਾ ਦੇਹੁ, ਤਾਂ ਅਸੀਂ ਤੇਰੇ ਨਾਲ ਚਲਦੇ ਹਾਂ। ਦ੍ਰੋਪਦੀ ਨੇ ਕਿਹਾ–ਸ੍ਵਾਮੀ ਜੀ ! ਮੈਂ ਸੁਣਿਆਂ ਹੋਇਆ ਹੈ, ਕਿ ਗੁਰ ਅਸਥਾਨ ਅਤੇ ਸੰਤ ਦੇ ਚਰਨਾਂ ਵੱਲੇ ਸਰਧਾ ਭਗਤੀ ਨਾਲ ਤੁਰਕੇ ਜਾਈਏ, ਤਾਂ ਕਦਮ ੨ ਉਤੇ ਸੌ ੨ ਅਸ੍ਵਮੇਧ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ, ਅਰਥਾਤ ਸੰਤਾਂ ਦੇ ਚਰਨਾਂ ਵਿਚ ਪੁੱਜਣ ਤੱਕ ਜਿੰਨੇ ਕਦਮ ਤੁਰੀਏ, ਓਨੇ ਸੈਂਕੜੇ ਅਸਮੇਧ ਯੱਗਾਂ ਦਾ ਫਲ ਪ੍ਰਾਪਤ ਹੁੰਦਾ ਹੈ, ਇਸ ਲਈ ਮੈਂ ਆਪ ਜੀ ਦੇ ਚਰਨਾਂ ਵਿਚ ਆਉਣ ਲਈ, ਜਿੰਨੇ ਕਦਮ ਤੁਰੀ ਹਾਂ, ਓਨੇ ਸੈਂਕੜੇ ਅਸ੍ਵਮੇਧ ਯੱਗਾਂ ਦਾ ਫਲ ਮੇਰੀ ਝੋਲੀ ਪਾਓ, ਫਿਰ ਓਸ ਵਿਚੋਂ ਮੈਂ ਆਪ ਜੀ ਨੂੰ ਭੇਟਾ ਕਰ ਦੇਵਾਂਗੀ। ਦ੍ਰੋਪਦੀ ਦੀ ਅਜੇਹੀ ਸਰਧਾ ਭਰੀ ਉਕਤਿ ਨੂੰ ਸੁਣਕੇ ਬਾਲਮੀਕ ਜੀ ਚੁਪ ਕੀਤੇ ਤੁਰ ਪਏ, ਅਤੇ ਯੱਗ ਸਥਾਨ ਵਿਚ ਪਹੁੰਚ ਗਏ ॥

ਬਾਲਮੀਕ ਜੀ ਨੇ ਪਾਂਡਵਾਂ ਦੇ ਰਾਜ-ਭਵਨ ਵਿਚ ਪਹੁੰਚਕੇ, ਬਾਹਰ ਹੀ

ਬੈਠਣ ਦੀ ਇੱਛਾ ਕੀਤੀ, ਪਰ ਸ੍ਰੀ ਕ੍ਰਿਸ਼ਨ ਜੀ ਦਾ ਇਸ਼ਾਰਾ ਪਾਕੇ ਅਰਜੁਨ ਨੇ ਉਨ੍ਹਾਂ ਨੂੰ ਗੋਦੀ ਵਿਚ ਚੁੱਕ ਲਿਆ, ਅਤੇ ਰਸੋਈ ਅੰਦਰ ਚੌਂਕੇ ਵਿਚ ਲਿਜਾ ਬਿਠਾਇਆ ਤੇ ਦ੍ਰੋਪਦੀ ਨੇ ਅਨੇਕ ਤਰ੍ਹਾਂ ਦੇ ਭੋਜਨ ਤਿਆਰ ਕਰਕੇ ਥਾਲ ਪ੍ਰੇਮਕੇ ਬਾਲਮੀਕ ਜੀ ਦੇ ਅੱਗੇ ਰੱਖ ਦਿਤਾ। ਬਾਲਮੀਕ ਜੀ ਨੇ ਛੱਤੀ ਪ੍ਰਕਾਰ ਦੇ ਮਿੱਠੇ, ਖੱਟੇ ਭੋਜਨਾਂ ਨੂੰ ਇਕਠਿਆਂ ਕਰਕੇ ਛਕਨਾ ਸ਼ੁਰੂ ਕਰ ਦਿੱਤਾ। ਏਹ ਕੁਝ ਵੇਖਕੇ ਦ੍ਰੋਪਦੀ ਦੇ ਮਨ ਵਿਚ ਵਿਚਾਰ ਫੁਰਿਆ, ਭਾਵੇਂ ਨਾਮ ਜਪਣ ਵਾਲੇ ਹਨ, ਪਰ ਫੇਰ ਜਾਤਿ ਨੀਚ ਹੈ ਨਾਂ! ਤਦੇ ਹੀ ਤਾਂ ਇਨ੍ਹਾਂ ਨੂੰ ਭੋਜਨਾਂ ਦੀ ਕਦਰ ਸ਼ਨਾਸ ਨਹੀਂ ਹੈ, ਜੇ ਇਨ੍ਹਾਂ ਨੂੰ ਇਨ੍ਹਾਂ ਭੋਜਨਾਂ ਦੇ ਰਸ ਦਾ ਪਤਾ ਹੁੰਦਾ, ਤਾਂ ਇਹ ਮਿਲਾਉਂਦੇ ਹੀ ਕਿਉਂ ? ਦ੍ਰੋਪਦੀ ਦੇ ਮਨ ਵਿਚ ਇਸ ਤਰ੍ਹਾਂ ਦੇ ਅਨੇਕਾਂ ਫੁਰਨੇ ਫੁਰ ਰਹੇ ਸਨ, ਅਤੇ ਬਾਲਮੀਕ ਜੀ ਨੇ ਭੋਜਨ ਛਕ ਲਿਆ,ਉਨ੍ਹਾਂ ਦੇ ਭੋਜਣ ਛਕ ਲੈਣ ਮਗਰੋਂ ਸੰਖ ਵੱਜਿਆ, ਪਰ ਖੁੱਲ੍ਹਕੇ ਨਾ ਵੱਜਿਆ, ਉਸ ਦੀ ਲਿੱਸੀ ਜੇਹੀ ਅਵਾਜ ਸੁਣਕੇ,ਸ੍ਰੀ ਕ੍ਰਿਸ਼ਨ ਨੇ ਆਪਣੇ ਹੱਥ ਦੀ ਸੋਟੀ ਸੰਖ ਨੂੰ ਮਾਰੀ,ਅਤੇ ਕਿਹਾ– ਹੇ ਸੰਖ! ਤੂੰ ਇਸਤਰ੍ਹਾਂ ਕਿਉਂਵੱਜਦਾ ਹੈਂ?ਕੀ ਤੈਨੂੰ ਇਨ੍ਹਾਂ ਮਹਾਂਪੁਰਸ਼ਾਂ ਦੇ ਪ੍ਰਭਾਵ ਦਾ ਪਤਾ ਨਹੀਂ ਹੈ? ਅਗੋਂ ਸੰਖ ਨੇ ਕਿਹਾ–ਇਸ ਦਾ ਉੱਤ੍ਰ ਦ੍ਰੋਪਦੀ ਨੂੰ ਪੁੱਛੋ,ਇਸ ਵਿਚ ਮੇਰਾ ਕਸੂਰ ਨਹੀਂ ਹੈ , ਇਸ ਸਾਰੇ ਕਸੂਰ ਦੀ ਜ਼ੁੰਮੇਵਾਰ ਦ੍ਰੋਪਦੀ ਹੈ,ਜਿਸਨੇ ਆਪਨੇ ਮਨ ਨੂੰ ਸੁਧ ਨਹੀਂ ਰਖਿਆ। ਜਦ ਦ੍ਰੋਪਦੀ ਨੂੰ ਪੁਛਿਆ ਤਾਂ ਉਸਨੇ ਆਪਨੇ ਮਨ ਦੇ ਫੁਰਨੇ ਦੀ ਸਾਰੀ ਵਾਰਤਾ ਸੁਣਾ ਦਿੱਤੀ। ਫਿਰ ਸ੍ਰੀ ਕ੍ਰਿਸ਼ਨ ਜੀ ਨੇ ਬਾਲਮੀਕ ਤੋਂ ਪੁਛਿਆ ਤੁਸਾਂ ਸਾਰੇ ਪਦਾਰਥ ਰਲਾਕੇ ਕਿਉਂ ਖਾਧੇ ਸਨ। ਕੀ ਤੁਹਾਨੂੰ ਖੱਟੇ ਮਿੱਠੇ, ਜਾਂ ਲੂਣ, ਖੰਡ ਦਾ ਪਤਾ ਨਹੀਂ ਹੈ। ਬਾਲਮੀਕ ਜੀ ਨੇ ਕਿਹਾ–ਭਗਵਨ ! ਮੈਂ ਤਾਂ ਤੁਹਾਡਾ ਸੀਤ ਪ੍ਰਸਾਦ ਛਕਦਾ ਹਾਂ, ਤੁਹਾਨੂੰ ਭੋਗ ਲੁਆਉਣ ਵਾਸਤੇ, ਜੇ ਮੈਂ ਲੂਣ ਵਾਲੀ ਕੋਈ ਵਸਤੂ ਦੇਂਦਾ,ਤਾਂ ਮਿੱਠੀ ਮੈਂ ਨਹੀਂ ਖਾ ਸਕਦਾ ਸੀ, ਜੇ ਮਿੱਠੀ ਵਸਤੂ ਦਾ ਤੁਹਾਨੂੰ ਭੋਗ ਲੁਆਉਂਦਾ, ਤਾਂ ਖੱਟੀ ਮੈਂ ਕਿਵੇਂ ਖਾ ਸਕਦਾ ਸੀ? ਤੁਹਾਨੂੰ ਸਾਰਿਆਂ ਭੋਜਨਾਂ ਦਾ ਭੋਗ ਤਦ ਹੀ ਲਗ ਸਕਦਾ ਸੀ, ਜੇ ਸਾਰੀਆਂ ਰਲਾਕੇ ਤੁਹਾਡੀ ਭੇਟਾ ਕੀਤੀਆਂ ਜਾਂਦੀਆਂ। ਮੰਨ ਲੌ, ਕਿ ਗ੍ਰਾਸ ਜੋ ਕਿ ਤੁਸਾਂ ਲੈਣਾ ਹੈ, ਸਾਰੇ ਪਦਾਰਥਾਂ ਨੂੰ ਰਲਾਕੇ ਲਿਆ ਜਾਵੇ ਤੇ ਫਿਰ ਮਗਰੋਂ ਹਰੇਕ ਭੋਜਨ ਵਖੋ ਵਖ ਛੱਕਿਆ ਜਾਵੇ, ਤਾਂ ਉਹ ਫੇਰ ਸੀਤ ਪ੍ਰਸਾਦ ਨਹੀਂ ਹੈ, ਕਿਉਂਕਿ ਸੀਤ ਪ੍ਰਸਾਦ ਤਾਂ ਉਹ ਹੋਣਾ ਹੈ, ਜੋ ਤੁਸਾਂ ਛਕਨਾ ਹੈ, ਤੁਸਾਂ ਸਾਰੇ ਪਦਾਰਥ ਰਲਾਕੇ ਛਕੇ ਹਨ, ਫਿਰ ਸਾਰੇ ਪਦਾਰਥ ਰਲੇ ਹੋਏ ਹੀ ਹੋਵਨ ਤਾਂ

ਹੀ ਸੀਤ ਪ੍ਰਸਾਦ ਹੈ ਨਾਂ। ਨਾਂ ਕਿ ਵਖੋ ਵੱਖ ਪਏ ਹੋਏ ਭੀ ਸੀਤ ਪ੍ਰਸਾਦ ਹੋ ਜਾਣਗੇ? ਬਸ! ਇਕ ਇਹੋ ਭੇਦ ਹੈ, ਜਿਸ ਕਰਕੇ ਮੈਂ ਸਾਰੇ ਸ੍ਵਾਦਾਂ ਨੂੰ ਮਿਲਾਕੇ ਛਕਦਾ ਹਾਂ, ਅਤੇ ਛਕਿਆ ਹ। ਜਿਸ ਵੇਲੇ ਇਸ ਭਗਤੀ ਭਾਵ ਭਰੇ ਵਿਚਾਰ ਨੂੰ ਸੁਣਿਆ ਤਾਂ ਦ੍ਰੋਪਦੀ ਨੇ ਆਪਣੀ ਨਦਾਨੀ ਉਤੇ ਬਹੁਤ ਪਛਤਾਵਾ ਕੀਤਾ, ਅਤੇ ਭਗਵੰਤ ਪਿਆਰੇ ਬਾਲਮੀਕ ਜੀ ਪਾਸੋਂ ਮਾਫ਼ੀ ਮੰਗੀ, ਉਸੇ ਵੇਲੇ ਹੀ ਸੰਖ ਏਨੇ ਜੋਰ ਦਾ ਵੱਜਿਆ, ਜੋ ਤਿੰਨਾਂ ਲੋਕਾਂ ਵਿਚ ਸੁਣਿਆ ਗਿਆ, ਸਾਰੇ ਬ੍ਰਹਮੰਡ ਵਿਚ ਪਾਂਡਵਾਂ ਦੇ ਜੱਗ ਪੂਰਨ ਹੋਣ ਦੀ ਜੈ ਜੈਕਾਰ ਹੋਣ ਲੱਗੀ, ਦੇਵਤਿਆਂ ਨੇ ਫੁੱਲਾ ਦੀ ਬਰਖਾ ਬਰਖਾਈ ਅਤੇ ਸਭ ਨੂੰ ਬੜੀ ਭਾਰੀ ਖੁਸ਼ੀ ਹੋਈ ॥

"ਰੇ ਚਿਤ ! ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕ ਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਉ ਰਾਮ ਭਗਤਿ ਬਿਸੇਖ ॥ ੧ ॥ ਰਹਾਉ ॥
ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥
ਲੋਗੁ ਬਪੁਰੋ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥" (ਕੇਦਾਰਾ ਰਵਿ:)

---

(੪) ਧ੍ਰੂ ਦੀ ਕਥਾ .

## 'ਧ੍ਰੂ ਕਉ ਮਿਲਿਓ ਹਰਿ ਨਿਸੰਗ' ।

"ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ" (ਮਾਰੂ ਮ: ੫)

ਹੇ ਮਨ ! ਸ੍ਵਯੰਭੂ ਮਨੂੰ ਰਾਜੇ ਦੀ ਕੁਲ ਵਿਚ ਇਕ ਉਤਾਨ ਪਾਦ ਨਾਮ ਦਾ ਰਾਜਾ ਹੋਇਆ ਹੈ, ਉਸਦੀਆਂ ਦੋ ਰਾਣੀਆਂ ਸਨ, ਜਿਨ੍ਹਾਂ ਵਿਚੋਂ ਇਕ ਦਾ ਨਾਮ ਸੁਨੀਤੀ ਤੇ ਦੂਜੀ ਦਾ ਨਾਮ ਸਰੁਚੀ ਸੀ। 'ਸੁਨੀਤੀ' ਇਸਤ੍ਰੀ ਸੁਧੇ ਸੁਭਾਵ ਵਾਲੀ, ਪਤਿਬ੍ਰਤਾ ਤੇ ਹਰਿ ਭਗਤਾ ਸੀ,ਪਰ ਸਰੁਚੀ ਨਾਮ ਵਾਲੀ ਇਸਤ੍ਰੀ ਕਾਲ-ਕਲਾਂ ਵਿਚ ਪ੍ਰਬੀਨ ਤੇ ਹਾਵ-ਭਾਵ ਕਰਕੇ ਰਾਜੇ ਦੇ ਮਨ ਨੂੰ ਮੋਹਤ ਕਰਨ ਵਿਚ ਬੜੀ ਹੀ ਪ੍ਰਬੀਨ ਸੀ, ਏਹੋ ਹੀ ਕਾਰਣ ਸੀ, ਜੋ ਸੁਨੀਤੀ ਪਟਰਾਣੀ ਹੁੰਦੀ ਹੋਈ ਭੀ ਇਕ ਸਾਧਾਰਣ ਇਸਤ੍ਰੀ ਸਮਾਨ ਹੋ ਗਈ ਸੀ, ਅਤੇ 'ਸਰੁਚੀ' ਦੀ ਚਾਤੁਰੀ ਨੇ ਉਸ ਨੂੰ ਪਟਰਾਣੀ ਬਣਾ ਦਿਤਾ ਸੀ, ਅਤੇ ਰਾਜਾ ਉਸਦੇ ਵਸ ਵਰਤੀ ਹੋ ਚੁਕਾ ਸੀ। ਸੁਨੀਤੀ ਦੇ ਪੁਤ੍ਰ ਦਾ ਨਾਮ ਧਰੂ ਸੀ ਅਤੇ ਸਰੁਚੀ ਦੇ ਪੁਤ੍ਰ ਦਾ ਨਾਮ ਉੱਤਮ ਸੀ।ਧਰੂ ਦੀ ਉਮਰਾ ਉਸ ਵੇਲੇ ਪੰਜ ਵਰ੍ਹੇ ਦੀ ਸੀ,ਤਾਂ ਇਕ ਦਿਨ ਆਪਨੇ ਸਖੇ-ਬਾਲਾਂ ਨਾਲ ਖੇਡਦਾ ੨ ਰਾਜ ਸਭਾ ਵਿਚ ਆ ਗਿਆ, ਉਸ ਵੇਲੇ ਰਾਜੇ ਦੀ ਗੋਦ ਵਿਚ ਧਰੂ ਦਾ ਛੋਟਾ ਭਰਾ 'ਉਤਮ' ਬੈਠਾ ਹੋਯਾ ਸੀ, ਉਤਮ ਨੂੰ ਪਿਤਾ ਦੀ ਗੋਦ ਵਿਚ ਬੈਠਾ ਵੇਖਕੇ, ਧਰੂ ਨੂੰ ਭੀ ਪਿਤਾ ਦੀ ਗੋਦ ਵਿਚ ਬੈਠਨ ਦਾ ਚਾਉ

ਹੋਯਾ ਉਸਨੇ ਤਖਤ ਦੇ ਕੋਲ ਜਾਕੇ ਪਿਤਾ ਦੀ ਗੋਦ ਵਿਚ ਬੈਠਨ ਲਈ ਪਿਤਾ ਵਲ ਹੱਥ ਪਸਾਰੇ, ਤਾਂ ਰਾਜੇ ਉਤਾਨ ਪਾਦ ਨੇ ਬਾਲਕ ਦੇ ਭਾਵ ਨੂੰ ਸਮਝ ਕੇ ਉਸ ਨੂੰ ਚੁੱਕਕੇ ਗੋਦੀ ਵਿਚ ਬਿਠਾ ਲਿਆ। ਸਕੱਤ੍ਰ ਨੂੰ ਗੋਦੀ ਵਿਚ ਬੈਠਾ ਵੇਖਕੇ ਸਰੁਚੀ ਨੂੰ ਰੋਹ ਚੜ੍ਹ ਗਿਆ। ਉਸਨੇ ਉਸੇ ਵੇਲੇ ਹੀ ਧਰੂਹ ਨੂੰ ਬਾਹੋਂ ਫੜਕੇ, ਰਾਜੇ ਦੀ ਗੋਦੀ ਵਿਚੋਂ ਬਾਹਰ ਕੱਢ ਦਿਤਾ ਅਤੇ ਮੂੰਹ ਉਤੇ ਦੋ ਚੁਪੇੜਾਂ ਮਾਰਕੇ ਕਿਹਾ–"ਚੰਦ੍ਰਿਆ! ਜੇ ਤੈਨੂੰ ਇਸ ਗੋਦ ਵਿਚ ਬੈਠਨ ਦਾ ਚਾਉ ਸੀ ਤਾਂ ਤੂੰ ਮੇਰੀ ਕੁੱਖੋਂ ਜੰਮਦੋਂ, ਤੂੰ ਉਸ ਚੰਦ੍ਰੀ ਕਰਮਾ ਸੜੀ ਦੇ ਪੇਟੋਂ ਜੰਮਿਆ ਹੈਂ, ਇਸ ਲਈ ਤੈਨੂੰ ਇਸ ਗੋਦ ਵਿਚ ਬੈਠਣ ਦਾ ਹੱਕ ਨਹੀਂ ਹੈ, ਇਥੇ ਮੇਰਾ ਸਪੁੱਤ੍ਰ ਉੱਤਮ ਚੰਦ ਬੈਠੇਗਾ'। ਮਤੇਈ ਮਾਂ ਪਾਸੋਂ ਮਾਰ ਖਾਕ, ਧਰੂਹ ਰੋਂਦਾ ੨ ਅਪਨੇ ਘਰ ਆ ਗਿਆ, ਅਤੇ ਹਟਕੋਰੇ ਲੈਂਦਾ ੨ ਆਪਨੀ ਮਾਂ ਪਾਸੋਂ ਪੁੱਛਣ ਲੱਗਾ–"ਮਾਤਾ ਜੀ!ਮੈਨੂੰ ਇੰਨੇ ਕ੍ਰੋਧ ਦੇ ਕਾਰਣ ਦਾ ਕੁਝ ਪਤਾ ਨਹੀਂ, ਮੈਂ ਪਿਤਾ ਜੀ ਦੀ ਗੋਦ ਵਿਚ ਜਾਕੇ ਬੈਠਾ ਤਾਂ ਮੇਰੀ ਛੋਟੀ ਮਾਂ ਨੇ ਗੁਸਾ ਕਿਉਂ ਕੀਤਾ? ਅਤੇ ਮੈਨੂੰ ਬਾਂਹ ਤੋਂ ਫੜਕੇ ਗੋਦੀ ਵਿਚੋਂ ਕਿਉਂ ਉਤਾਰ ਦਿੱਤਾ?ਕੀ ਤੁਸੀ ਰਾਜੇ ਦੀ ਰਖੇਲੀ ਇਸਤ੍ਰੀ ਹੋ? ਕੀ ਤੁਹਾਡਾ ਰਾਜੇ ਨਾਲ ਧਰਮ ਵਿਧੀ ਅਨਸਾਰ ਵਿਆਹ ਨਹੀਂ ਹੋਇਆ?" ਪੁਤ੍ਰ ਤੋਂ ਇਹ ਪ੍ਰਸ਼ਨ ਸੁਣਕੇ, ਸੁਨੀਤੀ ਨੇ ਕਿਹਾ–"ਹੇ ਪੁਤ੍ਰ! ਮੈਂ ਰਾਜੇ ਦੀ ਰਾਣੀ ਹਾਂ,ਅਤੇ ਧਰਮ ਚਾਰਣੀ ਪਤਿਬ੍ਰਤਾ ਵਿਆਹੁਤਾ ਇਸਤ੍ਰੀ ਹਾਂਪਰ ਕਰਮਾਂ ਦੀ ਹੀਣੀ ਹਾਂ, ਇਸੇ ਕਰਕੇ ਮੇਰੇ ਸਿਰ ਉਤੇ ਸੌਕਣ ਦਾ ਰਾਜ ਹੈ, ਮੈਂ ਪਿਛਲੇ ਜਨਮ ਵਿਚ ਭਜਨ ਨਹੀਂ ਕੀਤਾ ਸੀ, ਇਸੇ ਕਰਕੇ ਮੇਰੇ ਪਰਮੇਸ਼੍ਰਰ ਪਤੀ ਦਾ ਮੇਰੇ ਨਾਲ ਪ੍ਰੇਮ ਘੱਟ ਹੈ।" ਅਗੋਂ ਧਰੂਹ ਨੇ ਕਿਹਾ–"ਉਮਰ ਵਿਚ ਮੈਂ ਵੱਡਾ ਹਾਂ, ਉੱਤਮ ਮੇਰੇ ਨਾਲੋਂ ਛੋਟਾ ਹੈ, ਰਾਜ ਦਾ ਹੱਕ ਮੇਰਾ ਹੈ, ਜਦ ਕਿ ਮੇਰੀ ਛੋਟੀ ਮਾਤਾ, ਹੁਣੇ ਹੀ ਮੈਨੂੰ ਵੇਖਣਾ ਨਹੀਂ ਚਾਹੁੰਦੀ, ਤਾਂ ਮੈਨੂੰ ਰਾਜ ਹੀ ਕਦ ਮਿਲ ਸਕੇਗਾ? ਮਾਤਾ ਜੀ! ਕੋਈ ਯਤਨ ਦੱਸੋ, ਕੋਈ ਉਪਾਉ ਦੱਸੋ ,ਜਿਸ ਦੇ ਕੀਤਿਆਂ ਮੈਂ ਰਾਜ ਭੀ ਕਰ ਸਕਾਂ। ਅਤੇ ਸਾਰੇ ਵੈਰੀ ਮਿੱਤ੍ਰ ਹੋ ਜਾਵਨ?" ਮਾਂ ਨੇ ਕਿਹਾ "ਪੁਤ੍ਰ! ਸਾਰੇ ਕੰਮਾਂ ਨੂੰ ਪੂਰਾ ਕਰਨ ਵਾਲਾ ਪ੍ਰਮਾਤਮਾਂ ਦਾ ਸਿਮਰਨ ਹੈ, ਕਰਤਾਰ ਦਾ ਚਿੰਤਨ ਸਾਰੇ ਦੁਖ ਦੂਰ ਕਰਦਾ ਅਤੇ ਸੁਖ ਬਖਸ਼ਦਾ ਹੈ, ਓਹੀ ਨੀਚ ਨੂੰ ਊਚ ਕਰਦਾ ਹੈ" ਜੈਸਾ ਕਿ ਸਤਿ ਗੁਰੂ ਜੀ ਫੁਰਮਾਉਂਦੇ ਹਨ:–

"ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ ਸਾਕ

ਭਿ ਭਜਿ ਖਲੇ ॥ ਸਭੇ ਭਜੈ ਆਸਰਾ ਚੁਕੈ ਸਭੁ ਅਸਰਾਉ॥ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥ ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥ ੧ ॥ ਰਹਾਉ ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥ਦਮੜਾ ਪਲੈ ਨਾ ਪਵੈ ਨਾ ਕੋਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰ ਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰ ਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ'॥ ੪ ॥ (ਸ੍ਰੀ ਰਾਗ ਅਸ੍ਟਪਦੀ ਮਃ ੫)

ਮਾਤਾ ਜੀ ਦੀ ਇਹ ਹਿਤ ਭਰੀ ਸਿਖ੍ਯਾ ਸੁਣਕੇ, ਧਰੂਹ ਘਰ ਤੋਂ ਨਿਕਲ ਤੁਰਿਆ, ਪਹਿਲੀ ਰਾਤ ਅਪਨੇ ਸ਼ੈਹਰੋਂ ਬਾਹਰ, ਅਪਣੇ ਪਿਤਾ ਦੇ ਬਾਗ਼ ਵਿਚ ਰਿਹਾ, ਓਥੇ ਇਸਨੂੰ ਸੱਤ ਰਿਖੀ ਮਿਲੇ, ਇਸਨੇ ਓਨ੍ਹਾਂ ਨੂੰ ਨਮਸ਼ਕਾਰ ਕੀਤੀ ਤਾਂ ਓਨ੍ਹਾਂ ਨੇ 'ਵਾਂਛਾ ਪੂਰਨ' ਅਸੀਸ ਦਿੱਤੀ। ਇਹ ਅਗਲੇ ਦਿਨ ਸਵੇਰੇ ਹੀ ਜੰਗਲ ਨੂੰ ਤੁਰ ਪਿਆ, ਰਸਤੇ ਵਿਚ ਨਾਰਦ ਮੁਨੀ ਜੀ ਨਾਲ ਮੇਲ ਹੋਇਆ, ਤਾਂ ਓਨ੍ਹਾਂ ਨੇ ਪੁਛਿਆ–'ਕਾਕਾ! ਸਵੇਰੇ ਸਵੇਰ ਕਿਧਰ ਜਾ ਰਿਹਾ ਹੈ?" ਇਸਨੇ ਉੱਤਰ ਦਿੱਤਾ ਤਪੋਬਨ ਵਿਚ ਤਪ ਕਰਨ ਲਈ ਜਾਂਦਾ ਹਾਂ। ਨਾਰਦ ਨੇ ਕਿਹਾ–ਬਰਖੁਰਦਾਰ! ਜੰਗਲ ਦੇ ਦੁਖ ਬੇਅੰਤ ਹਨ, ਤੂੰ ਸੁਕੁਮਾਰ ਹੈਂ, ਓਥੇ ਕਈ ਸ਼ੇਰ ਬਘੇਲੇ, ਸੱਪ ਅਠੂੰਹੇ ਆਦਿਕ ਦੁਖਦਾਈ ਤੇ ਨਿਰਦਈ ਜੀਵ ਜੰਤੂ ਰਹਿੰਦੇ ਹਨ, ਜੋ ਅਨੇਕ ਤਰ੍ਹਾਂ ਦੀ ਤਕਲੀਫਾਂ ਦਾ ਕਾਰਣ ਹਨ, ਅਜੇ ਤੇਰੀ ਪੰਜਾਂ ਵਰ੍ਹਿਆਂ ਦੀ ਉਮਰਾ ਹੈ, ਤੂੰ ਅਜੇਹੇ ਕਠਨ ਕੰਮ ਨੂੰ ਹੱਥ ਪਾਕੇ ਜਗਤ ਵਿਚ ਹਾਸੋ ਹੀਣੇ ਹੋਣ ਦਾ ਚਾਰਾ ਨਾਂ ਕਰ, ਹੁਣੇ ਹੀ ਘਰ ਨੂੰ ਮੁੜ ਜਾਹੁ। ਕਿਉਂਕਿ ਓਨ੍ਹਾਂ ਦੁੱਖਾਂ ਕਲੇਸ਼ਾਂ ਦਾ ਟਾਕਰਾ ਕਰਨ ਦੀ ਤੇਰੇ ਵਿਚ ਤਾਕਤ ਨਹੀਂ ਹੈ। ਇਹ ਸੁਣਕੇ ਧਰੂਹ ਨੇ ਕਿਹਾ– "ਭਗਵਨ! ਮੈਨੂੰ ਘਰ ਮੁੜਨ ਦੀ ਗੱਲ ਤਾਂ ਆਖੋ ਹੀ ਨਾਂ, ਮੈਂ ਘਰ ਜਾਕੇ ਦੁਖੀ ਹੋਣ ਨਾਲੋਂ ਜੰਗਲ ਵਿਚ ਮਰ ਜਾਣਾ ਚੰਗਾ ਸਮਝਦਾ ਹਾਂ,ਜੋ ਮੇਰੇ ਸਿਰ ਬੀਤੇਗੀ ਉਸ ਬਿਪਤਾ ਨੂੰ ਮੈਂ ਖਿੜੇ ਮੱਥੇ ਸਹਾਰਾਂਗਾ, ਪਰ ਘਰ ਜਾਕੇ ਅਪਨੀ ਅਮੋਲਕ ਸੁਖੀ ਜਿੰਦੜੀ ਨੂੰ ਦੁਖਾਂ ਕਲੇਸ਼ਾਂ ਦੇ ਖੱਡੇ ਵਿਚ ਨਹੀਂ ਸੁੱਟਾਂਗਾ"। ਜਦ ਨਾਰਦ ਜੀ ਨੇ ਧਰੂਹ ਨੂੰ ਅਪਣੇ ਬਾਲ ਸ੍ਵਭਾਵ ਗੁਣ ਵਿਚ ਪੂਰਨ ਵੇਖਿਆ:–

"ਰਾਜਾ ਬਾਲਕ ਇਸਤ੍ਰੀ ਤੀਨੋ ਹਠ ਕੀ ਖਾਨ।
ਆਪਨੇ ਹਠ ਤੇ ਨਾਂ ਟਲੈ ਜਾਨਤ ਸਗਲ ਜਹਾਨ"।(ਨੀਤੀ)

ਤਾਂ "ਨਾਰਦ ਕਹਿਤ ਸੁਨਤ ਧ੍ਰਅ ਬਾਰਿਕ ਭਜਨ ਮਾਹਿ ਲਪਟਾਨੇ"॥(ਬਿਲਾ: ਮ: ੯)

ਅਤੇ ਪ੍ਰਸੰਨ ਹੋਕੇ ਬਾਰਾਂ ਅੱਖਰਾਂ ਦੇ ਮੰਤ੍ਰ 'ਓਅੰ ਨਮੋ ਭਗਵਤੇ ਵਾਸ਼ਦੇ-ਵਾਯ' ਦਾ ਉਪਦੇਸ਼ ਦੇਕੇ 'ਕੇਸ਼ਵ ਕਲੇਸ਼ ਹਰਿ' ਦੇ ਸ੍ਰੂਪ ਦਾ ਧਿਆਨ ਕਰਨਾ ਅਤੇ ਸਮਾਧੀ ਲਾਉਨ ਦਾ ਵੱਲ ਦੱਸ ਦਿਤਾ। ਧਰੂਹ ਨੇ ਉਸੇ ਉਪਦੇਸ਼ ਅਨੁਸਾਰ ਉੱਗਰ ਤਪ ਸ਼ੁਰੂ ਕਰ ਦਿੱਤਾ।

ਇਧਰ ਰਾਜੇ ਨੂੰ ਜਦ ਧਰੂਹ ਦੇ ਘਰੋਂ ਨਿਕਲ ਜਾਣ ਦਾ ਪਤਾ ਲਗਾ ਤਾਂ ਉਸਨੇ ਵਜੀਰ ਦੇ ਹੱਥ ਧਰੂਹ ਨੂੰ ਸੁਨੇਹਾ ਭੇਜਿਆ, ਕਿ ਪੁੱਤ੍ਰ ਤਪ ਕਰਨ ਨਾਂ ਜਾਹੁ, ਅਤੇ ਘਰ ਨੂੰ ਮੁੜ ਆਓ, ਮੈਂ ਤੈਨੂੰ ਅੱਧਾ ਰਾਜ ਹੁਣੇ ਹੀ ਵੰਡ ਦੇਂਦਾ ਹਾਂ। ਇਸ ਸੁਨੇਹੇ ਨੂੰ ਸੁਣਕੇ ਧ੍ਰਹ ਨੇ ਸੋਚਿਆ, ਮੈਂ ਅਜੇ ਤਪ ਕਰਣ ਦੀ ਇੱਛਾ ਹੀ ਕੀਤੀ ਹੈ, ਤਾਂ ਅੱਧਾ ਰਾਜ ਮਿਲਦਾ ਹੈ, ਜੇ ਕਰ ਤਪ ਕਰਾਂ, ਤਾਂ ਪਤਾ ਨਹੀਂ, ਮੈਨੂੰ ਕੇਹੜੀ ਪਦਵੀ ਮਿਲੇਗੀ? ਇਹ ਸੋਚ ਕੇ ਉਸ ਨੇ ਘਰ ਆਉਨ ਤੋਂ ਨਾਂਹ ਕਰ ਦਿਤੀ, ਅਤੇ ਤਪ ਵਿਚ ਲਗ ਗਿਆ। ਫਿਰ ਰਾਜੇ ਨੇ ਆਪ ਜਾਕੇ ਧਰੂਹ ਨੂੰ ਕਿਹਾ,-ਪੁੱਤਰ ਘਰ ਚਲ, ਮੈਂ ਤੈਨੂੰ ਰਾਜ ਦੇਕੇ ਆਪ ਤਪ ਕਰਨ ਚਲਿਆ ਜਾਂਦਾ ਹਾਂ, ਪਰ ਧਰੂਹ ਨੇ ਪਿਤਾ ਦੀ ਕੋਈ ਗੱਲ ਨਾਂ ਮੰਨੀ ਅਤੇ ਘਰ ਵੱਲ ਮੂੰਹ ਹੀ ਨਾਂ ਕੀਤਾ, ਅੰਤ ਨੂੰ ਰਾਜਾ ਨਿਰਾਸ ਹੋਕੇ ਘਰ ਨੂੰ ਮੁੜ ਆਇਆ॥

ਧਰੂਹ ਨੂੰ ਘੋਰ ਤਪ ਕਰਦਿਆਂ ਕੁਝ ਸਮਾਂ ਬੀਤਿਆ ਤਾਂ ਇੰਦਰ ਨੂੰ ਅਪਨੇ ਰਾਜ ਦੇ ਖੁੱਸ ਜਾਣ ਦਾ ਤੌਖਲਾ ਪਿਆ, ਉਸ ਨੇ 'ਮਾਯਾ ਮਯ' ਨਾਮ ਵਾਲ ਦੈਤ ਨੂੰ ਉਸਦਾ ਤਪ ਭੰਗ ਕਰਨ ਲਈ ਭੇਜਿਆ। ਉਸਨੇ ਜੰਗਲ ਵਿਚ ਆ ਕੇ ਕਈ ਤਰ੍ਹਾਂ ਦੇ ਛਲ ਵਲ ਕੀਤੇ, ਪਰ ਧਰੂਹ ਨੇ ਅੱਖਾਂ ਹੀ ਨਾਂ ਖੋਲ੍ਹੀਆਂ। ਦੈਂਤ ਨੇ ਆਕੇ ਇੰਦ੍ਰ ਨੂੰ ਕਿਹਾ-'ਉਹ ਬਾਲਕ ਤਪ ਤੋਂ ਨਹੀਂ ਹਟਦਾ,ਅਤੇ ਮੇਰਾ ਜੋਰ ਉਸ ਉਤੇ ਨਹੀਂ ਚੜ੍ਹਦਾ॥'ਇਹ ਸੁਣਕੇ ਇੰਦ੍ਰ ਨੇ ਵਿਸ਼ਨ ਭਗਵਾਨ ਕੋਲ ਬੇਨਤੀ ਕੀਤੀ, ਕੇਸ਼ਵ ਨੇ ਇੰਦ੍ਰ ਨੂੰ ਧੀਰਜ ਦੇਕੇ ਇੰਦ੍ਰ ਪੁਰੀ ਵੱਲ ਮੋੜ ਦਿੱਤਾ, ਅਤੇ ਆਪ ਧਰੂਹ ਦੇ ਪ੍ਰੇਮ ਨਾਲ ਖਿੱਚੇ ਹੋਏ, ਉਸਦੇ ਕੋਲ ਆਏ ਅਤੇ ਆਕੇ ਉਸਦੇ ਕੋਲ ਖੜੇ ਗਏ, ਪਰ ਧਰੂਹ ਨੇ ਅੱਖ ਨ ਖੋਲ੍ਹੀ ਤੇ ਨਾਂ ਹੀ ਦਰਸ਼ਨ ਕੀਤੇ। ਅੰਤ ਨੂੰ—ਜਿਸ ਸਰੂਪ ਦਾ ਧਿਆਨ ਧਰਕੇ, ਧਰੂਹ ਤਪ ਕਰ ਰਿਹਾ ਸੀ,ਉਸ ਸਰੂਪ ਨੂੰ ਸ੍ਰੀ ਵਿਸ਼ਨ ਜੀ ਨੇ ਅਕਰਖਨ ਕਰ ਲਿਆ, ਤਾਂ ਧਰੂਹ ਨੇ ਆਪਨੇ ਹਿਰਦੇ ਵਿਚ ਧੇਯ ਦਾ ਸਰੂਪ ਨਾਂ ਵੇਖਕੇ, ਅੱਭੜਵਾਹੇ ਅੱਖਾਂ ਖੋਲ੍ਹੀਆਂ ਤਾਂ ਆਪਨੇ ਸਾਹਮਣੇ

ਆਪਨੇ ਇਸ਼ਟ ਨੂੰ ਖੜੋਤਾ ਵੇਖਕੇ ਨਮਸ਼ਕਾਰ ਕੀਤੀ, ਤਾਂ ਵਿਸ਼ਨੂੰ ਨੇ 'ਵਰ ਮੰਗੋ' ਕਿਹਾ। ਧਰੂਹ ਨੇ ਬੇਨਤੀ ਕੀਤੀ–ਹੇ ਭਗਵਨ ! ਮੈਂ ਤੇਰੀ ਉਸਤਤਿ ਕਰਨੀ ਚਾਹੁੰਦਾ ਹਾਂ, ਪਰ ਮੇਰੀ ਬਾਲਕ ਬੁਧਿ ਹੈ, ਮੈਂ ਇਆਣਾ ਹਾਂ, ਮੇਰੇ ਵਿਚ ਇਤਨੀ ਅਕਲ ਨਹੀਂ ਹੈ, ਜੋ ਆਪ ਜੀ ਦੀ ਉਸਤਤਿ ਕਰ ਸੱਕਾਂ, ਉਸਦੀ ਮਨੋ ਕਾਮਨਾਂ ਵੇਖਕੇ, ਸ੍ਰੀ ਮਾਯਾਪਤਿ ਜੀ ਨੇ ਆਪਣਾ ਸੰਖ ਉਸਦੇ ਕੰਠ ਨਾਲ ਲਾ ਦਿੱਤਾ। ਜਿਸ ਕਰਕੇ ਉਸਦੀ ਬੁਧਿ ਸਫੁਰਣ ਹੋ ਆਈ, ਫਿਰ ਉਸਨੇ ਇਕ ਸਤੋਤ੍ਰ ਉਚਾਰਨ ਕਰਕੇ ਭਜਨ ਪਰਾਇਨ ਰਹਿਣ ਦੀ ਯਾਚਨਾ ਕੀਤੀ ਅਤੇ ਕਿਹਾ–"ਭਗਵਨ ! ਮੈਨੂੰ ਉਹ ਪਦਵੀ ਬਖਸ਼ੋ, ਜੋ ਅੱਜ ਤਕ ਕਿਸੇ ਨੂੰ ਨਹੀਂ ਮਿਲੀ"। ਪ੍ਰਭੂ ਨੇ ਕਿਹਾ– "ਤੂੰ ਰਾਜ ਦੀ ਇੱਛਾ ਕਰਕੇ ਤਪ ਕਰਨ ਲੱਗਾ ਸੀ, ਇਸ ਲਈ ਪਹਿਲੇ ਛੱਤੀ ਹਜਾਰ ਵਰ੍ਹਾ ਰਾਜ ਕਰਕੇ ਫੇਰ ਮੇਰੇ ਹਜੂਰ ਰਹਿਣ ਦਾ ਸਥਾਨ ਪਾਵੇਂਗਾ, ਅਤੇ ਸਾਰੇ ਤਾਰੇ ਤੇਰੇ ਚੁਫੇਰੇ ਫਿਰਦੇ ਰਹਿਣਗੇ।" ਏਹ ਵਰ ਦੇਕੇ ਪ੍ਰਭੂ ਲੋਪ ਹੋ ਗਏ।

ਇਧਰ ਨਾਰਦ ਨੇ ਆਕੇ ਰਾਜੇ ਉਤਾਨ ਪਾਦ ਨੂੰ ਕਿਹਾ–"ਧ੍ਰੂਹ ਉਪਰ ਪ੍ਰਭੂ ਦਿਆਲ ਹੋਏ ਹਨ, ਉਸਦਾ ਤਪ ਪੂਰਨ ਹੋ ਗਿਆ ਹੈ, ਉਸਨੂੰ ਘੈਰ ਲੈ ਆਓ ! ਰਾਜਾ ਬੜੀ ਸਜ ਧਜ ਨਾਲ ਧਰੂਹ ਨੂੰ ਘਰ ਲੈ ਆਇਆ, ਅਤੇ ਆਪਨਾ ਰਾਜ ਦੇਕੇ ਆਪ ਤਪ ਕਰਨ ਲਈ ਬਨ ਵਿਚ ਚਲਾ ਗਿਆ।

ਇਕ ਦਿਨ ਧਰੂਹ ਦਾ ਛੋਟਾ ਭਰਾ 'ਉੱਤਮ' ਬਨ ਵਿਚ ਸ਼ਿਕਾਰ ਖੇਡਨ ਗਿਆ, ਤਾਂ ਜੱਛਾਂ ਨਾਲ ਉਸਦੀ ਮੁਠ-ਭੇੜ ਹੋ ਗਈ, ਉੱਤਮ ਉਥੇ ਹੀ ਮਾਰਿਆ ਗਿਆ। ਇਸ ਗੱਲ ਨੂੰ ਸੁਣਕੇ ਧਰੂਹ ਨੂੰ ਵੱਡਾ ਕ੍ਰੋਧ ਆਇਆ। ਮਹਾਰਾਜਾ ਧਰੂਹ ਨੇ ਕੁਬੇਰ ਉਤੇ ਚੜ੍ਹਾਈ ਕਰ ਦਿੱਤੀ, ਅਤੇ ਇਕ ਲੱਖ ਅੱਸੀ ਹਜ਼ਾਰ ਜੱਛਾਂ ਨੂੰ ਮਾਰਕੇ ਭਰਾ ਦਾ ਬਦਲਾ ਲਿਆ। ਅੰਤ ਨੂੰ ਸ੍ਵਯੰਭੂ ਮਨੁ ਨੇ ਵਿਚੋਲਾ ਬਣਕੇ ਧਰੂਹ ਤੇ ਕੁਬੇਰ ਦੀ ਸੁਲਹਾ ਕਰਾਕੇ ਲੜਾਈ ਬੰਦ ਕਰਾ ਦਿੱਤੀ। ਮਹਾਰਾਜਾ ਧਰੂਹ ਛੱਤੀ ਹਜ਼ਾਰ ਵਰ੍ਹਾ ਰਾਜ ਕਰਕੇ, ਆਪਨੇ ਮਾਤਾ-ਪਿਤਾ ਸਮੇਤ ਧਰੂਹ ਲੋਕ ਨੂੰ ਗਏ। ਜਦੋਂ ਮਹਾਂ ਪ੍ਰਲੈ ਹੋਵੇਗੀ, ਓਦੋਂ ਭਗਵੰਤ ਵਿਚ ਅਭੇਦ ਹੋਣ ਰੂਪ ਪਰਮ ਪਦ ਨੂੰ ਪ੍ਰਾਪਤ ਕਰਨਗੇ। (ਭਾਗਵਤ ਸਕੰਧ ੮, ਅਧ: ੮ ਤੋਂ ੧੨)

ਭਾਈ ਗੁਰਦਾਸ ਜੀ ਆਪਣੀ ਬਾਣੀ ਵਿਚ ਧਰੂਹ ਭਗਤ ਜੀ ਦੇ ਪ੍ਰਸੰਗ ਨੂੰ ਇਉਂ ਕਥਨ ਕਰਦੇ ਹਨ:–

*"ਧਰੂਹ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ॥

* ਅਰਥ ਵੇਖੋ, ਮੇਰਾ ਟੀਕਾ ਕੀਤਾ ਹੋਯਾ ਪੁਸਤਕ ਗਿਆਨ ਰਤਨ ਮਾਲਾ ਸਟੀਕ, ਲੜੀ ੧੦।

ਬਾਹੋਂ ਪਕੜਿ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ ॥
ਡੱਡਹੁ ਲਿੱਕਾ ਮਾਂ ਪੁਛੈ ਤੂ ਸੁਵਾਨੀ ਹੈਂ ਕਿ ਸਰੀਤਾ ?
ਸਵਾਣੀ ਹਾਂ ਮੈਂ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜ੍ਹੀਤਾ ॥
ਕਿਸ ਉੱਦਮ ਤੇ ਰਾਜ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ ॥
ਪਰਮੇਸੁਰ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ ॥
ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ ॥
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅੰਮ੍ਰਿਤ ਰਸ ਪੀਤਾ ॥
ਪਿੱਛਹੁ ਰਾਜੇ ਸਦਿਆ ਅਬ ਚਲੁ ਰਾਜ ਕਰਹੁ ਨਿਤ ਨੀਤਾ ॥
ਹਾਰਿ ਚਲੇ ਗੁਰਮੁਖਿ ਜਗੁ ਜੀਤਾ" ॥੧॥ ੧੦ ॥

---

"ਤੇਰਿਆ ਸੰਤਾ ਜਾਚਉ ਚਰਨ ਰੇਨ ॥
ਲੇ ਮਸਤਕ ਲਾਵਉ ਕਰਿ ਕ੍ਰਿਪਾ ਦੇਨ" ॥ ੧ ॥ ਰਹਾਉ ॥

---

## (੫) ਗਨਿਕਾ ਦੀ ਕਥਾ

"ਗਨਿਕਾ ਉਧਰੀ ਹਰਿ ਕਹੇ ਤੋਤ"।

"ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ"। (ਗੌਂਡ ਨਾਮਦੇਵ)

ਚੰਦ੍ਰ ਮਣੀ ਨਾਮ ਦੀ ਇਕ ਵੇਸ੍ਵਾ [ਬਦਕਾਰ ਔਰਤ-ਖਾਨਗੀ] ਹੋਈ ਹੈ, ਜੋ ਅੱਠੇ ਪਹਿਰ ਪਰਾਏ ਪੁਰਸ਼ਾਂ ਨਾਲ ਵਿਸ਼ਯ ਭੋਗ ਕਰਦੀ ਅਤੇ ਸ਼ਰਾਬਾਂ ਪੀਦੀ ਹੁੰਦੀ ਸੀ। ਇਕ ਦਿਨ ਮੋਹਲੇ ਧਾਰ ਮੀਂਹ ਪੈ ਰਿਹਾ ਸੀ, ਉਸ ਵੇਲੇ ਉਸਦੇ ਬੂਹੇ ਵਿਚ ਇਕ ਮਹਾਤਮਾਂ ਆਣਕੇ ਖੜੇ ਹੋ ਗਏ। ਉਨ੍ਹਾਂ ਸੰਤਾਂ ਦੇ ਹੱਥ ਵਿਚ ਇਕ ਤੋਤੇ ਦਾ ਪਿੰਜਰਾ ਸੀ। ਮੀਂਹ ਦੇ ਜੋਰ ਕਰਕੇ ਮਹਾਤਮਾਂ ਜੀ ਦੇ ਕਪੜੇ ਭਿੱਜ ਗਏ ਸਨ ਅਤੇ ਪਾਲੇ ਕਰਕੇ ਦੰਦੋੜਿੱਕਾ ਵੱਜ ਰਿਹਾ ਸੀ। ਉਨ੍ਹਾਂ ਦੀ ਅਜੇਹੀ ਹਾਲਤ ਵੇਖਕੇ, ਇਸਤ੍ਰੀ-ਜਾਤਿ ਦੇ ਸੁਭਾਵ ਮੂਜਬ ਵੇਸ੍ਵਾ ਨੂੰ ਤਰਸ ਆ ਗਿਆ। ਉਸਨੇ ਛੇਤੀ ਨਾਲ ਉੱਠਕੇ ਮਹਾਤਮਾਂ ਜੀ ਨੂੰ ਅੰਦਰ ਬੁਲਾਕੇ, ਪੀੜ੍ਹੀ ਉਤੇ ਬਿਠਾ ਲਿਆ, ਅਤੇ ਅੱਗ ਦੀ ਅੰਗੀਠੀ ਕੋਲ ਲਿਆ ਰੱਖੀ। ਅੱਗ ਦੇ ਸੇਕ ਨਾਲ ਸਰਦੀ ਉਤਰ ਗਈ, ਕੁਝ ਕਪੜੇ ਭੀ ਸੁੱਕ-ਭੜੁੱਕ ਹੋ ਗਏ। ਏਨੇ ਨੂੰ ਮੀਂਹ ਭੀ ਥੰਮ ਗਿਆ ਤਾਂ ਸੰਤ ਤੁਰਨ ਲਈ ਉੱਠ ਖੜੇ ਹੋਏ॥

"ਜਨ ਕੇ ਚਰਨ ਤੀਰਥ ਕੋਟਿ ਗੰਗਾ ॥' ਕ੍ਰੋੜਾਂ ਗੰਗਾਂ ਨਾਲੋਂ ਭੀ ਪਵਿਤ੍ਰ ਸੰਤਾਂ ਦੇ ਚਰਨਾਂ ਦਾ ਘਰ ਵਿਚ ਪੈਣਾ, ਅਤੇ ਸੰਤ ਚਰਨਾਂ ਦੇ ਦਰਸ਼ਨ ਦਾ ਏਹ ਪ੍ਰਭਾਵ ਹੋਯਾ, ਅਤੇ 'ਬਿਰਥਾ ਨਾਂ ਸਾਧ ਮਿਲਾਪ', ਸੰਤ ਮਿਲਾਪ ਦਾ ਅਜੇਹਾ ਫਲ ਹੋਯਾ, ਕਿ ਵੇਸਵਾ ਨੇ ਉੱਠਕੇ ਝੱਟ ਹੀ ਸੰਤਾਂ ਦੇ ਚਰਨਾਂ ਉਤੇ ਸਿਰ ਰੱਖ ਦਿੱਤਾ,

ਅਤੇ ਬੇਨਤੀ ਕੀਤੀ–ਮਹਾਰਾਜ! ਮੈਂ ਸੁਣਦੀ ਹਾਂ, 'ਇਸਤ੍ਰੀ ਦਾ ਪਰਮੇਸ਼ਰ 'ਪਤੀ' ਹੈ, ਪਰ ਮੈਂ ਤਾਂ ਦਿਨ ਵਿਚ ਪੰਜਾਹ ਖਸਮ ਬਣਾ ਲੈਂਦੀ ਹਾਂ, ਜੋ ਪੈਸੇ ਲੈਕੇ ਮੇਰੇ ਬੂਹੇ ਉਤੇ ਆ ਜਾਵੇ, ਓਹੀ ਮੇਰਾ ਖਸਮ ਹੈ, ਫਿਰ ਜਦ ਉਸਦੇ ਪੈਸੇ ਮੁੱਕ ਜਾਣ ਤਾਂ ਮੈਂ ਉਸ ਨੂੰ ਧੱਕੇ ਮਾਰ ਕੇ ਘਰੋਂ ਬਾਹਰ ਕੱਢ ਦੇਂਦੀ ਹਾਂ । ਤਾਂ ਦਸੋ, ਮੇਰਾ ਤਾਂ ਪਰਮੇਸੁਰ ਹੀ ਕੋਈ ਨਾਂ ਹੋਯਾ ? ਮੇਰੀ ਗਤੀ ਕਿਵੇਂ ਹੋਵੇਗੀ ? ਉਸਦੀ ਏਹ ਦੀਨ ਬੇਨਤੀ ਸੁਣਕੇ, ਦਿਆਲੂ ਸੰਤਾਂ ਦੇ ਮਨ ਵਿਚ ਦਯਾ ਆ ਗਈ, ਉਨ੍ਹਾਂ ਨੇ ਅਪਨੇ ਹੱਥ ਵਿਚਲਾ ਤੋੱਤੇ ਦਾ ਪਿੰਜਰਾ ਦੇਕੇ ਕਿਹਾ–"ਪੁੱਤ੍ਰੀ! ਇਹ ਜੰਗਲ ਦਾ ਪੰਛੀ ਹੈ, ਅਸੀ ਹਰ ਰੋਜ ਸਵੇਰੇ ਉੱਠਕੇ, ਇਸਨੂੰ ਇਸ਼ਨਾਨ ਕਰਾਕੇ ਰਾਮ ਦਾ ਨਾਮ ਪੜ੍ਹਾਯਾ ਕਰਦੇ ਹਾਂ। ਸੋ ਤੂੰ ਇਸਨੂੰ ਰੋਜ 'ਰਾਮ ਰਾਮ' ਪੜ੍ਹਾਯਾ ਕਰ'। ਇਹ ਕਹਿਕੇ ਸੰਤ ਚਲੇ ਗਏ। ਵੇਸਵਾ ਨੂੰ ਭੀ ਕਾਰ ਲੱਭ ਪਈ, ਹਰ ਰੋਜ ਸਵੇਰੇ ਉਠਕੇ–ਪਹਿਲੇ ਆਪ ਨ੍ਹਾਉਂਦੀ ਫੇਰ ਤੋੱਤੇ ਨੂੰ ਨੁਹਾਕੇ ਉਸਦਾ ਪਿੰਜਰਾ ਆਪਨੇ ਕੋਲ ਰੱਖਕੇ ਕਹਿੰਦੀ–'ਗੰਗਾ ਰਾਮ ! ਕਹੁ, ਰਾਮ ਰਾਮ ! ਰਾਮ ਰਾਮ !!" ਅਗੋਂ ਤੋੱਤਾ ਭੀ ਵੇਸਵਾ ਦੇ ਕਹਿਣ ਵਾਂਗੂ 'ਰਾਮ ਰਾਮ' ਕਹਿੰਦਾ। ਇਸ ਤਰ੍ਹਾਂ ਨਾਲ ਤੋੱਤੇ ਦੇ ਬਹਾਨੇ ਰਾਮ ਰਾਮ ਕਹਿੰਦਿਆਂ ਕਹਾਂਦਿਆਂ ਕੁਝ ਸਮਾ ਗੁਜਰ ਗਿਆ ਅਤੇ ਹਰ ਰੋਜ ਇਸ ਤਰ੍ਹਾਂ ਰਾਮ ਰਾਮ ਕਰਦਿਆਂ ਤਿੰਨ–ਚਾਰ ਘੰਟੇ ਬੀਤ ਜਾਂਦੇ ਸਨ, ਹੌਲੀ ੨ ਮਨ ਦੀ ਬ੍ਰਿਤੀ ਹੋਰ ਹੁੰਦੀ ਗਈ।

"ਜਿਉ ਸਾਬੁਨਿ ਕਾਪਰ ਊਜਲ ਹੋਤ । ।ਨਾਮ ਜਪਤ ਸਭੁ ਭ੍ਰਮੁ ਭਉ ਖੋਤ"।(ਰਾਮਕਲੀ ਮ: ੫)

ਜਿਵੇਂ ਸਾਬਨ ਨਾਲ ਕਪੜੇ ਚਿੱਟੇ ਹੋ ਜਾਂਦੇ ਹਨ, ਇਵੇਂ ਹੀ ਰਾਮ ਨਾਮ ਜਪਨ ਕਰਕੇ ਮਨ ਤੋਂ ਪਾਪਾਂ ਦੀ ਮੈਲ ਕੱਟੀ ਗਈ ਤੇ ਮਨ ਸੁਧ ਹੋ ਗਿਆ। ਵੇਸਵਾ ਦਾ ਮਨ ਹੁਣ ਵਿਕਾਰੀ ਨਾਂ ਰਿਹਾ। ਜੇਹੜਾ ਮਨ ਅੱਗੇ ਵਿਸ਼ਯ ਭੋਗਾਂ ਦੀ ਚਾਹ ਕਰਦਾ ਸੀ, ਹੁਣ ਭੋਗਾ ਤੋਂ ਨਫਰਤ ਕਰਨ ਲਗ ਪਿਆ। ਜੇਹੜੇ ਕੰਮ. ਅੱਗੇ ਚੰਗ ਲੱਗਦੇ ਸਨ, ਹਣ ਉਹ ਕੰਮ ਬੁਰੇ ਭਾਸਨ ਲਗ ਪਏ। ਬਸ 'ਅਬ ਮਨ ਉਲਟਿ ਸਨਾਤਨ ਹੂਆ', ਹੁਣ ਮਨ ਨੇ ਪਲਟਾ ਖਾਧਾ, ਮਨ ਅਪਨੇ ਚੰਚਲ ਸੁਭਾਵ ਨੂੰ ਛੱਡਕੇ ਸਥਿਰ ਹੋ ਗਿਆ। ਰਾਮ ਰਾਮ ਕਹਿੰਦਿਆ ੨ ਵੇਸਵਾ ਦੀ ਸਮਾਧੀ ਲਗ ਜਾਂਦੀ। ਓਹੀ ਪੇਸ਼ਾ ਕਮਾਉਨ ਵਾਲੀ, ਹੁਣ ਪੇਸ਼ਾ ਛੱਡਕੇ ਸੇਵਾ ਕਰਨ ਦਾ ਕੰਮ ਕਰਨ ਲੱਗ ਪਈ। ਦੋ ਵੇਲੇ ਸਤਸੰਗ ਕਰਦੀ, ਭੁੱਖੇ ਨੂੰ ਰੋਟੀ ਅਤੇ ਨੰਗੇ ਨੂੰ ਕਪੜੇ ਦੇਕੇ, ਅਪਨੇ ਧਨ ਨੂੰ ਸੁਫਲਾ ਕਰਨ ਲੱਗੀ। ਇਕ ਦਿਨ ਰਾਤ ਵੇਲੇ ਵੇਸਵਾ ਦੇ ਮੰਜੇ ਕੋਲ ਤੋਤੇ ਦਾ ਪਿੰਜਰਾ ਪਿਆ

ਸੀ, ਗਰਮੀਆਂ ਦੇ ਦਿਨ ਸਨ, ਅਤੇ ਰਾਤ ਹਨੇਰੀ ਸੀ। ਇਕ ਛੋਟਾ ਜੇਹਾ ਸੱਪ ਉਸ ਪਿੰਜਰੇ ਵਿਚ ਚਲਾ ਗਿਆ, ਜਿਸਨੇ ਜਾਕੇ ਤੋਤੇ ਨੂੰ ਡੰਗ ਮਾਰਿਆ ਜਿਸ ਕਰਕੇ ਤੋਤਾ ਮਰ ਗਿਆ ਅਤੇ ਸੱਪ ਉਥੇ ਹੀ ਬੈਠਾ ਰਿਹਾ ॥

ਨਿਤ ਦੇ ਸਮੇ ਸਿਰ ਵੇਸਵਾ ਪਹਿਰ ਰਾਤ ਦੇ ਤੜਕੇ ਨਾਲ ਉੱਠੀ, ਅਤੇ ਕੋਲ ਪਏ ਹੋਏ ਪਿੰਜਰੇ ਵੱਲ ਮੂੰਹ ਕਰਕੇ ਕਹਿਣ ਲੱਗੀ—"ਗੰਗਾ ਰਾਮ ! ਕਹੁ, ਰਾਮ ਰਾਮ ! ਰਾਮ ਰਾਮ !!" ਪਰ ਅਗੋਂ ਤੋਤਾ ਨਾਂ ਬੋਲਿਆ। ਵੇਸਵਾ ਨੇ ਫੇਰ ਕਿਹਾ, ਪਰ ਤੋਤੇ ਨੇ ਹੁਣ ਭੀ ਕੋਈ ਜਵਾਬ ਨਾਂ ਦਿੱਤਾ। ਜਿਸ ਕਰਕੇ ਵੇਸਵਾ ਨੇ ਜਾਣਿਆ ਤੋਤਾ ਸੁੱਤਾ ਪਿਆ ਹੈ, ਇਸ ਲਈ ਉਸਨੇ ਪਿੰਜਰੇ ਦੀ ਬਾਰੀ ਖੋਲ੍ਹੀ ਅਤੇ ਹੱਥ ਵਿਚ ਪਾ ਦਿੱਤਾ, ਜਿਵੇਂ ਲਾਡ-ਭਰੀ ਥਪੋਕੀ ਮਾਰਕੇ ਬਾਲ ਨੂੰ ਸੁਚੇਤ ਕਰੀਦਾ ਹੈ, ਇਵੇਂ ਹੀ ਉਸਨੇ ਤੋਤੇ ਨੂੰ ਪਿਆਰ ਨਾਲ ਥਪੋਕੀ ਮਾਰੀ ਅਤੇ ਕਿਹਾ—"ਗੰਗਾ ਰਾਮ ! ਕਹੁ, ਰਾਮ ਰਾਮ !" ਤੋਤਾ ਤਾਂ ਪਹਲੇ ਹੀ ਮਰ ਚੁੱਕਾ ਹੋਯਾ ਸੀ, ਵੇਸਵਾ ਦਾ ਹੱਥ ਸੱਪ ਦੇ ਸਿਰ ਉਤੇ ਵੱਜਾ, ਅਗੋਂ ਉਸਨੇ ਹੱਥ ਵਿਚ ਡੰਗ ਕੱਢ ਮਾਰਿਆ। ਡੰਗ ਵੱਜਦੇ ਸਾਰ ਹੀ ਵੇਸਵਾ ਮਰ ਗਈ, ਜਦ ਵੇਸਵਾ ਦੇ ਪ੍ਰਾਣ ਨਿਕਲੇ, ਉਹ 'ਰਾਮ ਰਾਮ' ਕਹਿ ਰਹੀ ਸੀ। ਇਸ ਕਰਕੇ ਉਹ ਨਰਕਾਂ ਨੂੰ ਨਾਂ ਗਈ, ਅਤੇ ਵਿਮਾਨ ਉਤੇ ਚੜ੍ਹਕੇ ਬੈਕੁੰਠ ਵਿਚ ਜਾ ਬਿਰਾਜੀ, ਰਾਮ ਦਾ ਨਾਮ ਪਾਪੀਆਂ ਨੂੰ ਤਾਰਣ ਵਾਲਾ ਹੈ। ਭਾਈ ਗੁਰਦਾਸ ਜੀ ਨੇ ਇਸ ਪ੍ਰਸੰਗ ਨੂੰ ਇਉਂ ਉਚਾਰਿਆ ਹੈ :—

"ਗਨਿਕਾ ਪਾਪਣਿ ਹੋਇ ਕੈ ਪਾਪ ਦਾ ਗਲਿ ਹਾਰ ਪਰੋਤਾ। ਮਹਾ ਪੁਰਖ ਅਚਾਨ ਚੱਕ ਗਨਿਕਾ ਵਾੜੇ ਆਇ ਖਲੋਤਾ ॥ ਦੁਰਮਤਿ ਦੇਖ ਦਿਆਲ ਹੋਇ ਹਥ ਉਸਨੇ ਦਿਤੋਸੁ ਤੋਤਾ ॥ ਰਾਮ ਨਾਮ ਉਪਦੇਸ਼ ਕਰਿ ਖੇਲ ਗਇਆ ਦੇਇ ਵਣਜ ਸਓਤਾ ॥ ਲਿਵ ਲਾਗੀ ਉਸ ਤੋਤਿਓਂ ਨਿੱਤ ਪੜ੍ਹਾਏ ਕਰੇ ਅਸੋੱਤਾ ॥ ਪਤਿਤ ਉਧਾਰਨ ਰਾਮ ਨਾਮ ਦੁਰਮਤਿ ਪਾਪ ਕਲੇਵਰ ਧੋੱਤਾ ॥ ਅੰਤ ਕਾਲ ਜਮ ਜਾਲ ਤੋੜਿ ਨਰਕੇ ਵਿਚ ਨਾਂ ਖਾਧੋਸੁ ਗੋੱਤਾ ॥ ਗਈ ਬੈਕੁੰਠ ਬਿਮਾਨ ਚੜ੍ਹਿ ਨਾਮ ਨਰਾਇਣ ਛੋਤ ਅਛੋੱਤਾ ॥ ਥਾਉਂ ਨਿਥਾਵੇ ਮਾਣ ਮਣੋਤਾ" ॥ ੨੧ ॥ ੧੦ ॥

---

## (੬) ਪਿੰਗਲਾ ਵੇਸਵਾ ਦੀ ਕਥਾ

'ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ' ॥ (ਕੇਦਾਰਾ ਰਵਿਦਾਸ)

ਰਾਜੇ ਜਨਕ ਜੀ ਦੇ ਸ਼ੈਹਰ ਵਿਚ ਇਕ 'ਪਿੰਗੁਲਾ' ਨਾਮ ਦੀ ਵੇਸਵਾ ਰਹਿੰਦੀ ਸੀ, ਜੋ ਦਿਨੇ ਰਾਤ ਗਾਉਣ-ਵਜਾਉਨ ਤੇ ਨਾਚ ਮੁਜਰਿਆਂ ਵਿਚ ਹੀ ਸਮਾ ਬਿਤਾਉਂਦੀ ਸੀ ਅਤੇ ਕਿਸੇ ਇਕ ਪੁਰਸ਼ ਉਤੇ ਭਰੋਸਾ ਤੇ ਪਿਆਰ ਨਾਂ

ਰਖਕੇ ਪੈਸੇ ਨਾਲ ਪਿਆਰ ਰਖਦੀ ਸੀ, ਪੈਸੇ-ਰੁਪੈ ਵਾਲਾ ਭਾਵੇਂ ਕੋਈ ਚੂੜ੍ਹਾ-ਚੁਮਾਰ ਜਾਂ ਕੇਡਾ ਹੀ ਨੀਚ ਤੋਂ ਨੀਚ ਪੁਰਸ਼ ਉਸ ਦੇ ਕੋਲ ਆ ਜਾਂਦਾ, ਉਹ ਅਪਨਾ ਤਨ-ਮਨ ਉਸੇ ਦੀ ਭੇਟ ਕਰ ਦਿੰਦੀ, ਅਤੇ ਜਦ ਉਸਦੇ ਪੈਸੇ ਮੁੱਕ ਜਾਂਦੇ ਤਾਂ ਫੇਰ ਉਸਦੀ ਵਾਤ ਭੀ ਨਾਂ ਪੁੱਛਦੀ। ਉਸਦਾ ਰੂਪ-ਰੰਗ ਸੋਹਣਾ ਸੀ, ਹਾਵ-ਭਾਵ ਦਾ ਨਖ਼ਰਾ ਭੀ ਚੰਗਾ ਜਾਣਦੀ ਸੀ, ਰਾਗ-ਕਲਾ ਵਿਚ ਨਿਪੁੰਨ ਹੋਣ ਕਰਕੇ, ਉਸਨੇ ਵੱਡੇ ਤੋਂ ਵੱਡੇ ਅਮੀਰ ਤੋਂ ਲੈਕੇ, ਛੋਟੇ ਤੋਂ ਛੋਟੇ ਭੰਗੀ ਤਕ ਦੇ ਮਨ ਨੂੰ ਅਪਨੇ ਉਤੇ ਮੋਹਿਤ ਕੀਤਾਂ ਹੋਇਆ ਸੀ। ਇਸ ਤਰ੍ਹਾਂ ਨਾਲ ਪਾਪ ਕਰਮ ਕਰਦਿਆਂ ਉਸਦੇ ਕੋਈ ਤੀਹ ਕੁ ਵਰ੍ਹੇ ਬੀਤ ਗਏ, ਘਰ ਦੇ ਵਿਚ ਧਨ ਭੀ ਬਹੁਤ ਇਕੱਠਾ ਹੋ ਗਿਆ। ਇਕ ਦਿਨ ਇਹ ਕਿਸੇ ਅਮੀਰ ਘਰ ਤੋਂ ਅਪਨੇ ਪਿਆਰਿਆਂ ਦੀ ਸਭਾ ਪ੍ਰਸੰਨ ਕਰਕੇ, ਅਤੇ ਉਨ੍ਹਾਂ ਨਾਲ ਰੰਗ ਰਲੀਆਂ ਮਾਣਕੇ ਅਪਨੇ ਘਰ ਨੂੰ ਵਾਪਸ ਆ ਰਹੀ ਸੀ। ਇਸਦਾ ਕੋਈ ਪੁਰਬਲਾ ਚੰਗਾ ਕਰਮ ਜਾਗਿਆ, ਇਸ ਕਰਮ ਦਾ ਫਲ ਇਸਨੂੰ ਅਜੇਹਾ ਹੋਯਾ, ਕਿ ਜਿਸ ਰਾਹ ਉਤੇ ਏਹ ਵੇਸਵਾ ਤੁਰੀ ਆਉਂਦੀ ਸੀ, ਉਸੇ ਹੀ ਰਾਹ ਵਿਚ ਇਕ ਮਹਾਤਮਾਂ ਸੁਤੇ ਹੀ ਆਣ ਬੈਠੇ, ਉਨ੍ਹਾਂ ਦੇ ਕੋਲ ਕਈ ਇਕ ਪ੍ਰੇਮੀ-ਸਤਸੰਗੀ ਆਣ ਇਕੱਠੇ ਹੋਏ, ਤਾਂ ਮਹਾਤਮਾਂ ਜੀ ਨੇ ਹਰਿ ਚਰਚਾ, ਹਰਿ ਜਸ ਉਚਾਰਨ ਕਰਨਾ ਸ਼ੁਰੂ ਕਰ ਦਿੱਤਾ, ਜਦ ਵੇਸਵਾ ਉਥੇ ਪਹੁੰਚੀ ਤਾਂ ਉਹ ਭੀ ਮਹਾਂ ਪੁਰਸ਼ਾਂ ਦੇ ਅਮੋਲਕ ਬਚਨ ਸੁਣਨ ਲਗ ਪਈ। ਗੱਲਾਂ ੨ ਵਿਚ ਹੀ ਮਹਾਤਮਾਂ ਜੀ ਨੇ ਪਤਿਬ੍ਰਤਾ ਧਰਮ ਦਾ ਨਿਰੂ-ਪਣ ਕਰਕੇ ਉਪਦੇਸ ਦਿੱਤਾ, ਕਿ ਪਤਿਬ੍ਰਤਾ ਦੇ ਸਮਾਨ ਹੀ ਭਗਤ ਹੈ, ਜਿਵੇਂ ਪਤਿਬ੍ਰਤਾ ਇਸਤ੍ਰੀ ਪਤੀ ਨੂੰ ਪ੍ਰਸੰਨ ਕਰਕੇ ਸਾਰੇ ਸੁਖ ਤੇ ਮੁਕਤੀ ਪਾ ਲੈਂਦੀ ਹੈ, ਇਵੇਂ ਹੀ ਭਗਤ ਜਨ ਹਰਿ ਪ੍ਰਭੂ ਨੂੰ ਪ੍ਰਸੰਨ ਕਰਕੇ ਉਸਨੂੰ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਨਾਲ ਪਤਿਬ੍ਰਤਾ ਧਰਮ ਦੀ ਮਹਾ ਪ੍ਰਭਤਾ ਸੁਣਕੇ, ਅਤੇ ਮਹਾਂ ਪੁਰਖਾਂ ਦੇ ਪਵਿਤ੍ਰ ਦਰਸ਼ਨ ਕਰਕੇ, ਵੇਸ਼ਵਾ-ਪਿੰਗਲਾ ਦਾ ਮਨ ਸ਼ੁਧ ਹੋ ਗਿਆ, ਉਸਨੇ ਪਿਛਲੇ ਕਰਮਾਂ ਦਾ ਪਛਤਾਵਾ ਕੀਤਾ, ਅਗੇ ਲਈ ਸੰਤਾਂ ਪਾਸ ਅਪਨੀ ਸਾਰੀ ਕਾਲੀ ਕਰਤੂਤ ਪ੍ਰਗਟ ਕਰਕੇ ਬੇਨਤੀ ਕੀਤੀ—"ਮੈਂ ਕਿਵੇਂ ਪਤਿਬ੍ਰਤਾ ਹੋ ਸਕਦੀ ਹਾਂ? ਅਤੇ ਪਤਿਬ੍ਰਤਾ ਹੋਏ ਤੋਂ ਬਿਨਾ ਹੋਰ ਕੋਈ ਸਾਧਨ ਮੇਰੇ ਉਧਾਰ ਦਾ ਹੈ ਜਾਂ ਨਹੀਂ?" ਮਹਾਂ ਪੁਰਸ਼ਾਂ ਨੇ ਕਿਹਾ—ਪੁੱਤ੍ਰੀ! ਇਸਤ੍ਰੀ ਜਾਮੇ ਦਾ ਉਧਾਰ ਹੀ ਪਤਿਬ੍ਰਤਾ ਧਰਮ ਕਰਕੇ ਹੈ, ਏਹ ਸਭ ਤੋਂ ਸੌਖਾ ਤੇ ਸਭ ਤੋਂ ਉੱਤਮ ਸਾਧਨ ਹੈ! ਇਕ ਪਤਿਬ੍ਰਤ ਧਰਮ ਦੇ ਧਾਰਨ ਕਰਕੇ ਹੋਰ ਕਿਸੇ ਭੀ ਧਰਮ ਕਰਮ ਦੀ

ਇਸਤ੍ਰੀ ਨੂੰ ਲੋੜ ਨਹੀਂ ਹੈ, ਅਤੇ ਹੋਰਨਾਂ ਕਰਮਾਂ-ਧਰਮਾਂ ਦੇ ਕਰਦਿਆਂ ਹੋਇਆਂ ਪਤਿਬ੍ਰਤ ਧਰਮ ਦੀ ਅਵੱਸ਼ ਹੀ ਲੋੜ ਰਹਿੰਦੀ ਹੈ, ਪਰ ਪੁੱਤ੍ਰੀ! ਤੂੰ ਇਹ ਨਿਮਯ ਕਰ ਲੈ, ਕਿ ਸ਼ਾਮ ਦੇ ਵੇਲੇ, ਜੇਹੜਾ ਕੋਈ ਤੇਰੇ ਘਰ ਆ ਜਾਵੇ, ਉਸ ਦੇ ਮਗਰੋਂ ਭਾਵੇਂ ਕੋਈ ਬਾਦਸ਼ਾਹ ਭੀ ਆਵੇ, ਤੂੰ ਮਨ ਨੂੰ ਨਾਂ ਡੁਲਾਂਵੀਂ, ਅਤੇ ਪਹਲੋਂ ਆਏ ਪੁਰਸ ਨੂੰ ਪਤੀ ਮੰਨਕੇ, ਉਸੇ ਦੇ ਭੈ ਅਤੇ ਪਿਆਰ ਵਿਚ ਰਹੀਂ। ਤੇਰਾ ਏਹੋ ਪਤਿਬ੍ਰਤ ਧਰਮ ਹੋ ਜਾਏਗਾ, ਅਤੇ ਇਸ ਵਿਚ ਤੇਰਾ ਭਲਾ ਹੋਵੇਗਾ। ਇਹ ਸੁਣਕੇ ਪਿੰਗਲਾ ਨੇ ਸੰਤਾਂ ਨੂੰ ਨਮਸਕਾਰ ਕੀਤੀ ਅਤੇ ਘਰ ਚਲੀ ਗਈ, ਘਰ ਜਾਕੇ ਉਸਨੇ ਏਹੋ ਨਿਯਮ ਕਰ ਲਿਆ। ਦੀਵੇ ਜਗਨ ਦੇ ਵੇਲੇ ਜੇਹੜਾ ਕੋਈ ਗਰੀਬ ਜਾਂ ਅਮੀਰ ਉਸਦੇ ਘਰ ਆ ਜਾਂਦਾ, ਉਸੇ ਨੂੰ ਪਤੀ ਜਾਣਦੀ, ਅ ਪੂਰਨ ਸਤ-ਵੰਤੀ ਵਾਂਗੂ ਉਸਦੀ ਆਗਯਾ ਦਾ ਪਾਲਨ ਕਰਦੀ ਹੋਈ ਤਨ-ਮਨ-ਧਨ ਕਰਕੇ ਉਸਦੀ ਸੇਵਾ ਕਰਦੀ। ਇਸਤਰ੍ਹਾਂ ਕਰਦਿਆਂ ਹੋਇਆਂ ਬਾਰ੍ਹਾਂ ਵਰ੍ਹੇ ਗੁਜਰ ਗਏ, ਇਨ੍ਹਾਂ ਬਾਰਾਂ ਵਰ੍ਹਿਆਂ ਵਿਚ ਉਸਨੇ ਅਪਨਾ ਏਹ ਪ੍ਰਣ ਪਾਲਨ ਲਈ ਕਈ ਔਕੜਾਂ ਦਾ ਮੁਕਾਬਲਾ ਕਰਕੇ ਉਨ੍ਹਾਂ ਉਤੇ ਫਤੇ ਪਾਈ। ਬਾਰਾਂ ਬਰਸਾਂ ਮਗਰੋਂ ਕਹਿੰਦੇ ਹਨ, ਅਰੂੜੀ ਦੀ ਭੀ ਸੁਣੀ ਜਾਂਦੀ ਹੈ, ਇਸੇ ਕਹਾਵਤ ਅਨੁਸਾਰ ਅੱਜ ਇਸ ਪਿੰਗਲਾ ਦੇ ਭਾਗ ਜਾਗੇ। ਇਸਦੇ ਪ੍ਰਣ ਦੀ ਪ੍ਰੀਖਯਾ ਕਰਨ ਲਈ ਵਿਸ਼ਨੂ ਜੀ ਇਕ ਬੁੱਢੇ ਬ੍ਰਾਹਮਨ ਦਾ ਰੂਪਧਾਰਕੇ ਸੰਧਯਾ ਵੇਲੇ ਉਸਦੇ ਘਰ ਆ ਗਏ, ਉਸ ਨੇ ਇਸਬੁੱਢੇ ਬ੍ਰਾਹਮਨ ਨੂੰ ਹੀ ਪਤੀਸਮਾਨ ਮੰਨਕੇ ਪੂਰਨ ਪਤਿਬ੍ਰਤਾ ਵਾਂਗੂ ਉਨ੍ਹਾਂ ਦੀ ਸੇਵਾ-ਸਤਿਕਾਰ ਕੀਤਾ। ਰੋਟੀ ਖਾਣ ਮਗਰੋਂ ਬੁੱਢੇ ਬ੍ਰਾਹਮਨ ਜੀ ਬਿਮਾਰ ਹੋ ਗਏ, ਉਨ੍ਹਾਂ ਨੂੰ ਅਤੀਸਾਰ ਲਗ ਗਏ, ਪਿੰਗਲਾ ਸਾਰੀ ਰਾਤ ਉਨ੍ਹਾਂ ਦੇ ਬਿਸਤਰੇ ਬਦਲਦੀ ਤੇ ਧੋਂਦੀ ਰਹੀ। ਦਿਨ ਹੁੰਦੇ ਹੀ ਬ੍ਰਾਹਮਨ ਜੀ ਨੇ ਪ੍ਰਾਨ ਦੇ ਦਿੱਤੇ, ਤਾਂ ਪਿੰਗਲਾਂ ਨੇ ਉਸੇ ਵੇਲੇ ਹੀ ਸੁਹਾਗਨਾਂ ਵਾਲੇ ਕਪੜੇ-ਗਹਣੇ ਉਤਾਰ ਦਿੱਤੇ ਅਤੇ ਸਤੀ ਹੋਣ ਵਾਸਤੇ ਤਿਆਰੀ ਕਰ ਦਿੱਤੀ, ਉਸ ਮ੍ਰਿਤਕ ਬ੍ਰਾਹਮਣ ਦਾ ਸਿਰ ਅਪਨੇ ਗੋਦੀ ਵਿਚ ਰੱਖਕੇ ਸਤਵੰਤੀ ਇਸਤ੍ਰੀ ਪਿੰਗਲਾ ਪਤੀ ਨਾਲ ਸਤੀ ਹੋਣ ਲਗੀ। ਉਧਰ ਕਈ ਲੋਕਾਂ ਨੇ ਆਕੇ ਪਿੰਗਲਾ ਨੂੰ ਸਮਝਾਯਾ ਬੁਝਾਯਾ, ਤਾਂ ਪਿੰਗਲਾ ਨੇ ਇਕੋ ਗੱਲ ਕਹੀ, ਕਿ ਮੈਂ ਤਾਂ ਪਤੀ ਦੇ ਨਾਲ ਹੀ ਸਤੀ ਹੋਣਾ ਹੈ। ਉਸਦਾ ਇਸ ਤਰ੍ਹਾਂ ਦਾ ਸੱਚਾ ਸਿਦਕ ਵੇਖਕੇ, ਲੋਕਾਂ ਨੇ ਚਿਖ਼ਾ ਨੂੰ ਅੱਗ ਲਗਾ ਦਿੱਤੀ। ਉਸੇਵੇਲੇ ਉਹ ਮੁਰਦਾ ਬ੍ਰਾਹਮਨ ਵਿਸ਼ਨੂ ਰੂਪ ਹੋਕੇ ਉੱਠ ਬੈਠਾ, ਅਤੇ ਪਿੰਗਲਾ ਨੂੰ ਪ੍ਰਤਖ ਦਰਸ਼ਨ ਦੇਕੇ ਵਰ ਮੰਗਨ ਨੂੰ ਕਿਹਾ। ਪਿੰਗਲਾ

ਨੇ ਬੇਨਤੀ ਕੀਤੀ–ਸਵਾਮੀ ਜੀ! ਜਦ ਤੁਸੀ ਤ੍ਰਿਲੋਕੀ ਪਤਿ ਮੇਰੇ ਖ਼ਾਵੰਦ ਹੋ,ਇਸ ਤੋਂ ਹੋਰ ਕੇਹੜੇ ਵਰ ਦੀ ਮੈਨੂੰ ਥੁੜ ਰਹਿ ਗਈ ਹੈ? ਬਸ! ਏਹੀ ਅਰਜ਼ ਹੈ, ਕਿ ਜਿਵੇਂ ਦਾਸੀ ਦੇ ਪਤੀ ਬਣੇ ਹੋ, ਅਤੇ ਦਾਸੀ ਨੂੰ ਅਪਣਾਯਾ ਜੇ। ਇਵੇਂ ਹੀ ਅਪਨੇ ਚਰਨਾਂ ਨਾਲ ਲਾਈ ਰਖੋ। ਇਸ ਤਰ੍ਹਾਂ ਪਿੰਗਲਾ ਨੂੰ ਅਬਨਾਸੀ ਸੁਖ ਦਾ ਵਰ-ਦਾਨ ਦੇਕੇ ਪ੍ਰਭੂ ਲੋਪ ਹੋ ਗਏ ਅਤੇ ਉਸ ਤੋਂ ਮਗਰਲਾ ਸਮਾ ਪਿੰਗਲਾ ਨੇ ਸਚ-ਮੁਚ ਹੀ ਸਤਵੰਤੀ-ਪਿੰਗਲਾ ਹੋਕੇ ਹਰਿ ਸਿਮਰਨ ਭਜਨ ਵਿਚ ਗੁਜ਼ਾਰਿਆ॥

ਨੋਟ–ਇਕ ਹੋਰ ਵੇਸਵਾ-ਭਗਤਨੀ ਹੋਈ ਹੈ, ਜਿਸ ਦੀ ਭੇਟ ਪ੍ਰਵਾਨ ਕਰਨ ਵਾਸਤੇ ਸ੍ਰੀ ਰੰਗ ਨਾਥ ਜੀ ਦੀ ਮੂਰਤਿ ਨੇ ਸਿਰ ਨਿਵਾ ਲਿਆ ਸੀ ਇਹ ਕਥਾ ਅਸੀਂ ਨਾਭਾ ਭਗਤ ਮਾਲ ਸਟੀਕ, ਭਾਗ ੨ ਚਰਿਤ੍ਰ ੧੩ ਵਿਚ ਲਿਖ ਚੁੱਕੇ ਹਾਂ, ਉਥੇ ਵੇਖੋ!

--------

## (੭) ਗਜਿੰਦ੍ਰ ਦੀ ਕਥਾ

### "ਗਜਇੰਦ੍ਰ ਧਿਆਇਓ ਹਰਿ ਕੀਓ ਮੋਖ"।

ਤਥਾ–"ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ"॥ (ਨਟ ਮ: ੪)

ਸਵੇਤ ਦੀਪ ਦੇ ਇਕ ਤਲਾਉ ਵਿਚ ਦੇਵਲ ਰਿਖੀ ਜੀ ਇਸਨਾਨ ਕਰ ਰਹੇ ਸਨ, ਉਥੇ 'ਹਾਹਾ' ਨਾਮ ਵਾਲਾ ਗੰਧਰਬ ਭੀ ਜਲ ਕ੍ਰੀੜਾ ਕਰ ਰਿਹਾ ਸੀ, ਉਸਨੇ ਹਾਸੀ ਨਾਲ ਪਾਣੀ ਵਿਚ ਟੁੱਬੀ ਮਾਰਕੇ, ਹੇਠੋਂ ਦੀ ਜਾਕੇ ਰਿਖੀ ਦੇ ਪੈਰ ਨੂੰ ਫੜ ਲਿਆ, ਤਾਂ ਮੁਨੀ ਨੇ ਸ੍ਰਾਪ ਦਿੱਤਾ ਕਿ ਤੂੰ ਗਾਹ (ਤੰਦੂਏ) ਵਾਂਗੂ ਪੈਰ ਫੜਿਆ ਹੈ, ਇਸ ਲਈ ਤੂੰ ਤੰਦੂਆ ਹੋਵੇਂਗਾ।

'ਭਗਵਾਨ ਸੇਵਾ ਕਰੇ, ਹੁੱਜਤ ਕਰੇ ਪਲੀਤਾ॥
ਸੰਤਨ ਸੇਤੀ ਮਸ਼ਖਰੀ, ਏਹ ਡੂਬਨ ਕੀ ਰੀਤ" ॥ (ਨੀਤੀ)

ਦੇਵਲ ਰਿਖੀ ਦੇ ਸ੍ਰਾਪ ਨਾਲ, ਉਹ 'ਹਾਹਾ' ਗੰਧਰਬ 'ਤ੍ਰਿਕੂਟ ਪਹਾੜ' ਦੇ ਤਲਾਉ ਵਿਚ ਗ੍ਰਾਹ ਹੋਕੇ ਰਹਿਣ ਲੱਗਾ।। (ਭਾਗਵਤ ਸਕੰਧ ੪)

ਆਤਮ ਗਯਾਨੀ ਰਾਜਾ ਇੰਦ੍ਰ ਦਯੁਮਨ ਰਾਜ-ਭੋਗ ਤਿਆਗ ਕੇ 'ਕੁਲਾਚਲ' ਉਤੇ ਇਕ ਆਸ਼੍ਰਮ ਵਿਚ ਜਟਾ ਧਾਰਣ ਕਰਕੇ, ਤਪਸੀ ਭੇਖ ਨਾਲ ਭਗਵਾਨ ਦੇ ਭਜਨ ਵਿਚ ਲਗਾ ਰਹਿੰਦਾ ਸੀ। ਇਕ ਦਿਨ ਉਪਾਸ਼ਨਾ ਦੇ ਵੇਲੇ, ਇਸਨਾਨ ਕਰਕੇ ਮੋਨਿ ਬ੍ਰਤ ਧਾਰਕੇ ਰਾਜਾ ਇੰਦ੍ਰਯੁਦਮਨ ਭਗਵਾਨ ਦਾ ਧਿਆਨ ਕਰ ਰਿਹਾ ਸੀ, ਉਸੇ ਵੇਲੇ ਅਗਸਤ ਮੁਨੀ ਜੀ ਆਪਨੇ ਚੇਲਿਆ ਸਮੇਤ ਸੁਤੇ ਹੀ ਫਿਰਦੇ ੨ ਉਥੇ ਆ ਗਏ। ਰਾਜਾ ਈਸ੍ਵਰ ਧਯਾਨ ਵਿਚ ਮਗਨ ਬੈਠਾ ਸੀ, ਇਸ ਸਬਬ ਕਰਕੇ ਰਾਜੇ ਨੇ ਮੁਨੀ ਜੀ ਦੀ ਸੇਵਾ-ਪੂਜਾ ਨਾਂ ਕੀਤੀ ਅਤੇ ਨਾਂ ਹੀ

'ਜੀ ਆਇਆ ਨੂੰ' ਕਹਿਕੇ ਸਵਾਗਤ ਕੀਤਾ, ਇਹ ਵੇਖਕੇ ਮੁਨੀ ਨੂੰ ਬਹੁਤ ਕ੍ਰੋਧ ਆ ਗਿਆ ਅਤੇ ਕ੍ਰੋਧ ਵੱਸ ਹੋਕੇ ਮੁਨੀ ਨੇ ਕਿਹਾ–'ਇਹ ਦੁਸਟ ਅਸਾਧੂ ਅਤੇ ਅਸਿਖਤ ਹੈ, ਇਸਨੇ ਅੱਜ ਸਾਧ ਮੰਡਲੀ ਦਾ ਨਿਰਾਦਰ ਕੀਤਾ ਹੈ, ਜਦ ਕਿ ਏਹ ਹਾਥੀ ਵਾਂਗੂੰ ਮਦ ਮੱਤ ਹੋਕੇ ਬੈਠਾ ਹੈ, ਤਾਂਤੇ ਇਹ ਹਾਥੀ ਦੀ ਜੋਨਿ ਪਾਕੇ ਅਗਜਾਨ ਵਿਚ ਨਿਮਗਨ ਹੋਵੇਗਾ'। ਇਸ ਸਰਾਪ ਕਰਕੇ ਰਾਜਾ ਇੰਦ੍ਰ ਦਯੁਮਨ ਹਾਥੀ ਹੋਕੇ 'ਤ੍ਰਿਕੁਟ ਪਹਾੜ' ਉਤੇ ਰਹਿਣ ਲਗਾ। (ਭਗਵਤ ਸਕੰਧ ੪)

(੨) ਮਹਾਭਾਰਤ ਵਿਚ ਇਕ ਹੋਰ ਕਥਾ ਇਉਂ ਲਿਖੀ ਹੈ, ਕਿ ਮਰੂ ਦੇਸ ਦੇ ਰਾਜੇ ਦੇ ਯੱਗ ਵਿਚ ਦੋ ਭਰਾ ਬ੍ਰਾਹਮਣ ਜਾਤਿ ਦੇ ਭਗਵਤ ਭਗਤ ਸਨ, ਉਨ੍ਹਾਂ ਵਿਚੋਂ ਇਕ 'ਹੋਤਾ' ਅਤੇ ਦੂਜਾ 'ਬ੍ਰਹਮਾ' ਹੋਇਆ। ਰਾਜੇ ਪਾਸੋਂ ਹੋਤਾ ਨੂੰ ਦੱਖਣਾ ਬਹੁਤੀ, ਅਤੇ ਬ੍ਰਹਮਾ ਨੂੰ ਦੱਖਣਾ ਥੋੜੀ ਮਿਲੀ। ਬ੍ਰਹਮਾ ਨੇ ਦੋਵੇਂ ਦੱਖਣਾ ਇਕੱਠੀਆਂ ਕਰਕੇ ਅੱਧੋ ਅੱਧ ਵੰਡ ਲੈਣੀ ਚਾਹੀ, ਪਰ ਹੋਤਾ ਨੇ ਇਹ ਗੱਲ ਨਾਂ ਮੰਨੀ, ਤਾਂ ਬ੍ਰਹਮਾ ਨੇ ਗੁਸੇ ਨਾਲ ਹੋਤਾਂ ਨੂੰ ਸ੍ਰਾਪ ਦਿੱਤਾ ਕਿ "ਤੂੰ ਗੰਡਕੀ ਨਦੀ ਵਿਚ ਗ੍ਰਾਹ ਹੋਵੇਂ"। ਅਗੋਂ ਹੋਤਾ ਨੇ ਭੀ ਕ੍ਰੋਧ ਨਾਲ ਸਰਾਪ ਦੇ ਦਿਤਾ, ਕਿ 'ਤੂੰ ਮਦ ਦਾ ਮੱਤਾ ਹਾਥੀ ਹੋਵੇਂ।''ਇਸ ਤਰ੍ਹਾਂ ਉਹ ਦੋਵੇਂ ਭਰਾ ਇਕ ਦੂਜੇ ਦੇ ਸ੍ਰਾਪ ਨਾਲ ਅਗਲੇ ਜਨਮ ਵਿਚ ਇਕ ਗ੍ਰਾਹ ਅਤੇ ਦੂਜਾ ਗਜ (ਹਾਥੀ) ਬਣ ਗਿਆ ਵਾਹਿਗੁਰੂ ਦੀ ਨੇਤ ਨਾਲ ਤ੍ਰਿਕੂਟ ਪਹਾੜ ਦੇ ਵੱਡੇ ਲੰਮੇ ਚੌੜੇ ਤਲਾਉ ਵਿਚ ਇਕਦਿਨ ਹਾਥੀਆਂ ਦਾ ਰਾਜਾ ਅਪਣੀਆਂ ਹਥਨੀਆਂ ਅਤੇ ਹੋਰਨਾਂ ਹਾਥੀਆਂ ਸਮੇਤ ਪਾਣੀ ਪੀਣ ਆ ਗਿਆ। ਜਦ ਗਜੇਂਦ੍ਰ ਨੇ ਤਲਾਉ ਵਿਚ ਪੈਰ ਪਾਇਆ ਤਾਂ ਗ੍ਰਾਹ (ਤੰਦੂਏ) ਨੇ ਆਪਣੀਆਂ ਤਾਰਾਂ ਨਾਲ ਗਜੇਂਦ੍ਰ ਨੂੰ ਪੈਰਾਂ ਤੋਂ ਬੰਨ੍ਹ ਲਿਆ ਤੇ ਹੇਠਾਂ ਨੂੰ ਖਿੱਚਣਾ ਸੁਰੂ ਕਰ ਦਿੱਤਾ, ਹਾਥੀ ਉਪਰ ਨੂੰ ਖਿੱਚਦਾ ਤੇ ਗ੍ਰਾਹ ਹੇਠਾਂ ਨੂੰ ਖਿੱਚਦਾ, ਦੂਜੇ ਹਾਥੀ ਤੇ ਹਥਨੀਆਂ ਨੇ ਭੀ ਗਜੇਂਦ੍ਰ ਨੂੰ ਬਾਹਰ ਕੱਢਨ ਲਈ, ਉਸਨੂੰ ਬਾਹਰ ਵੱਲ ਬਤੇਰਾ ਖਿੱਚਿਆ ਪਰ ਤੰਦੂਆ ਉਨ੍ਹਾਂ ਸਭਨਾਂ ਨਾਲੋਂ ਜ਼ੋਰਾਵਰ ਹੀ ਰਿਹਾ ਅਤੇ ਹਾਥੀ ਨੂੰ ਹੇਠਾਂ ਹੀ ਹੇਠਾਂ ਖਿਚਕੇ ਲਈ ਗਿਆ। ਇਨ੍ਹਾਂ ਦੋਹਾਂ ਦੀ ਖਿਚੋ ਖਿਚੀ ਦਾ ਘੋਲ ਇਕ ਹਜ਼ਾਰ ਵਰ੍ਹਾ ਹੁੰਦਾ ਰਿਹਾ, ਅੰਤ ਨੂੰ ਹਾਥੀ ਕਮਜੋਰ ਹੋ ਗਿਆ, ਸੁਖ ਵੇਲੇ ਦੇ ਸਾਥੀ ਹਾਥੀ ਹਥਨੀਆਂ ਭੀ ਬਿਪਦਾ ਦੇ ਵੇਲੇ ਉਸ ਨੂੰ ਛੱਡ ਕੇ ਤੁਰ ਗਏ। ਹੁਣ ਹਾਥੀ ਪਾਣੀ ਦੇ ਥੱਲੇ ਹੀ ਥੱਲੇ ਗਰਕ ਹੁੰਦਾ ਗਿਆ, ਅੰਤ ਨੂੰ ਉਸਦੀ ਸੁੰਡ ਇਕ ਗਿੱਠ ਕੁ ਜਿੰਨੀ ਬਾਹਰ ਰਹਿ ਗਈ, ਤਾਂ ਉਸਨੇ ਤਲਾਉ ਵਿਚੋਂ ਹੀ ਇਕ ਕੌਲ ਫੁੱਲ ਤੋੜਕੇ ਮਨ ਕਰਕੇ ਭਗਵਾਨ

ਦੀ ਅਰਾਧਨਾ ਕੀਤੀ, ਅਤੇ ਉਹ ਫੁੱਲ ਭੇਟ ਕੀਤਾ। ਦੀਨ ਦੁਖ ਹਰਨ ਭਗਵਾਨ ਨੇ ਉਸ ਦੁਖੀਏ ਦੀ ਪੁਕਾਰ ਸੁਣੀ, ਤਾਂ ਝੱਟ ਹੀ ਨੰਗੇ ਪੈਰੀਂ ਭੱਜੇ ਆਏ। ਸੁਦਰ-ਸ਼ਨ ਚੱਕਰ ਮਾਰਕੇ, ਤੰਦੂਏ ਦਾ ਮੂੰਹ ਪਾੜਕੇ, ਸਾਰੀਆਂ ਤਾਰਾਂ ਕੱਟ ਦਿਤੀਆਂ, ਅਤੇ

"ਏਕ ਨਿਮਖ ਮਨ ਮਾਹਿ ਅਰਾਧਿਓ ਗਜ ਪਤਿ ਪਾਰ ਉਤਾਰੇ'। ਮਾਰੂ ਮ: ੫)

ਗਜੇਂਦ੍ਰ ਨੂੰ ਤੰਦੂਏ ਦੇ ਜਾਲ ਤੋਂ ਮੁਕਤ ਕਰ ਦਿੱਤਾ। ਭਗਵਾਨ ਦੇ ਅਸਤ੍ਰ ਨਾਲ ਮਾਰਿਆ ਜਾਕੇ, ਗ੍ਰਾਹ ਸ੍ਰਾਪ ਤੋਂ ਮੁਕਤ ਹੋਕੇ, ਸੁੰਦਰ ਸਰੀਰ ਨੂੰ ਧਾਰਨ ਕਰਕੇ, ਅਪਨੇ ਗੰਧਰਬ ਲੋਕ ਨੂੰ ਚਲਾ ਗਿਆ। ਗਜੇਂਦ੍ਰ ਦੇ ਮਸਤਕ ਉਤੇ ਭਗਵਾਨ ਨੇ ਥਾਪੀ ਦਿਤੀ, ਜਿਸ ਕਰਕੇ ਹਾਥੀ ਭੀ ਅਗਯਾਨ ਤੋਂ ਛੁਟਕਾਰਾ ਪਾ ਕੇ ਭਗਵਾਨ ਦੇ ਸਮਾਨ ਹੀ ਪੀਤਾਂਬਰ ਧਾਰਨ ਕਰਕੇ ਚਤੁਰ ਭੁਜ ਰੂਪ ਹੋ ਗਿਆ ਅਰਥਾਤ ਭਗਵਾਨ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਗਜੇਂਦ੍ਰ ਨੇ ਭੀ ਸਰੂਪ ਮੁਕਤੀ ਪ੍ਰਾਪਤ ਕਰ ਲਈ ॥ (ਭਾਗਵਤ ਸਕੰਧ ੪ ਅਧ: ੪)

---

(੮) ਸੁਦਾਮਾ ਭਗਤ ਦੀ ਕਥਾ

'ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ! ਤੂੰ ਭੀ ਭਜੁ ਗੋਬਿੰਦ' ॥ ੨ ॥

'ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ" ॥ (ਮਾਰੂ ਮ: ੪)

ਸੁਦਾਮਾ ਭਗਤ ਜੀ ਜਾਤਿ ਦੇ ਬ੍ਰਾਹਮਣ ਹੋਏ ਹਨ, ਬਾਲ ਉਮਰਾ ਵਿਚ ਸ੍ਰੀ ਕ੍ਰਿਸ਼ਨ ਜੀ ਨਾਲ ਰਲਕੇ ਸੰਦੀਪਨ ਗੁਰੂ ਪਾਸ ਇਕੱਠੇ ਪੜ੍ਹਦੇ ਰਹੇ ਸਨ, ਇਨ੍ਹਾਂ ਦਾ ਪਿਤਾ ਚੰਗਾ ਧਨਵਾਨ ਸੀ। ਇਕਦਿਨ ਸੰਦੀਪਨ ਦੀ ਆਗਯਾ ਨਾਲ ਸਾਰੇ ਲੜਕੇ ਜੰਗਲ ਵਿਚੋਂ ਲਕੜਾਂ ਚੁਗਣ ਵਾਸਤੇ ਗਏ, ਤਾਂ ਸੰਦੀਪਨ ਦੀ ਇਸਤ੍ਰੀ ਨੇ ਸੁਦਾਮੇ ਨੂੰ ਭੁੰਜੇ ਹੋਏ ਛੋਲੇ ਦੇਕੇ ਕਿਹਾ, 'ਜੇ ਬਾਹਰ ਭੁੱਖ ਲਗੇ ਤਾਂ ਇਹ ਖਾ ਲੈਣਾ'। ਸੁਦਾਮੇ ਤੇ ਕ੍ਰਿਸ਼ਨ ਜੀ ਦੀ ਜੋਟੀ ਹੁੰਦੀ ਸੀ, ਹਰ ਇਕ ਕੰਮ ਦੋਵੇਂ ਇਕੱਠੇ ਹੀ ਕਰਦੇ ਹੁੰਦੇ ਸਨ, ਇਹ ਦੋਵੇਂ ਇਕੱਠੇ ਹੀ ਲਕੜਾਂ ਚੁਗ ਰਹੇ ਸਨ, ਤਾਂ ਉਪਰੋਂ ਕਾਲੀ ਬੋਲੀ ਹਨੇਰੀ ਤੇ ਮੀਂਹ ਆ ਗਿਆ। ਦੋਵੇਂ ਜਣੇ ਇਕ ਦਰਖਤ ਹੇਠਾਂ ਬੁੰਬ ਮਾਰਕੇ ਬੈਠ ਗਏ, ਸੁਦਾਮਾ ਉਥੇ ਬੈਠਾ ੨ ਛੋਲੇ ਚੱਬਨ ਲਗ ਪਿਆ। ਦਾਣੇ ਖਾਣ ਦੀ ਅਵਾਜ ਸੁਣਕੇ ਸ੍ਰੀ ਕ੍ਰਿਸਨ ਜੀ ਨੇ ਪੁਛਿਆਂ-"ਸੁਦਾ-ਮਿਆ ! ਕੀ ਖਾਂਦਾ ਹੈ ?" ਅੱਗੋ ਸੁਦਾਮਾ ਮੁਕਰ ਗਿਆ ਅਤੇ ਕਹਿਣ ਲੱਗਾ- "ਖਾਂਦਾ ਤਾਂ ਕੁਝ ਨਹੀਂ, ਠੰਡ ਨਾਲ ਦੰਦੋੜਿੱਕਾ ਵੱਜ ਰਿਹਾ ਹੈ।" ਇਹ ਸੁਣਕੇ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ-"ਜਾਹ, ਓਹਿ ਭੁੱਖਿਆਂ ! ਨਗੂਨੇ ਛੋਲਿਆਂ ਵਾਸਤੇ

ਝੂਠ ਬੋਲਿਆ ਹਈ!" ਸਮਾ ਬੀਤ ਗਿਆ, ਸਾਰੇ ਲੜਕੇ ਵਿਦਯਾ ਪੜ੍ਹਕੇ ਆਪੋ ਆਪਣੇ ਘਰਾਂ ਨੂੰ ਚਲੇ ਗਏ, ਸੁਦਾਮਾ ਭੀ ਘਰ ਪ੍ਰੂਜਾ, ਇਸਦਾ ਭੀ ਵਿਵਾਹ ਹੋ ਗਿਆ, ਅਤੇ ਇਸਦੇ ਮਾਤਾ ਪਿਤਾ ਭੀ ਸੁਰਗਬਾਸ ਹੋ ਗਏ! ਹੁਣ ਦਿਨੋ ਦਿਨ ਕੰਗਾਲਤਾ ਦਾ ਪੈਰ ਉੱਚਾ ਹੁੰਦਾ ਗਿਆ। ਸੁਦਾਮੇ ਦੀ ਧਨ ਸੰਪਦਾ ਘਟਦੀ ਗਈ, ਆਖਰ ਨੂੰ ਕਈ ੨ ਦਿਨ ਭੁੱਖੇ ਰਹਿਕੇ ਦਿਨ ਕੱਟਨ ਲੱਗੇ। ਸ੍ਰੀ ਕ੍ਰਿਸ਼ਨ ਜੀ ਦਾ ਵਾਕ ਸੱਚਾ ਹੋ ਗਿਆ॥

ਇਧਰ ਸ੍ਰੀ ਕ੍ਰਿਸ਼ਨ ਜੀ ਭੀ ਗੋਕਲ ਤੋਂ ਮਥਰਾ, ਅਤੇ ਮਥਰਾ ਤੋਂ ਦ੍ਵਾਰਕਾ ਆ ਗਏ, ਇਨ੍ਹਾਂ ਦਾ ਇਕ ਨਹੀਂ, ਸਗੋਂ ਅੱਠ ਵਿਆਹ ਹੋ ਗਏ, ਆਪਣੇ ਪਿਤਾ ਦੇ ਰਾਜ ਨੂੰ ਪਾਕੇ ਮਹਾਰਾਜੇ ਬਣ ਗਏ। ਪਾਂਡਵਾਂ ਦਾ ਰਾਜਸੂਅ ਯੱਗ ਕਰਾਕੇ ਸਾਰੇ ਦੇਸਾਂਤ੍ਰਾਂ ਵਿਚ ਪ੍ਰਭਤਾ ਭੀ ਵਧਾ ਲਈ, ਅਤੇ ਇਕ ਰਾਜੇ ਨਾਲ ਲੜਾਈ ਕਰਕੇ, ਉਸਦੀਆਂ ਸੋਲਾਂ ਹਜਾਰ ਇਕ ਸੌ ਰਾਣੀਆਂ ਸਣੇ ਧਨ-ਸੰਪਦਾ ਦੇ ਮਾਲਕ ਬਣ ਬੈਠੇ। ਜਿਨ੍ਹਾਂ ਦਿਨਾਂ ਵਿਚ ਦਵਾਰਕਾ ਵਿਚ ਰਾਜ ਕਰਦੇ ਸਨ, ਉਨ੍ਹਾਂ ਹੀ ਦਿਨਾਂ ਵਿਚ ਸੁਸ਼ੀਲਾਂ ਨੂੰ ਪਤਾ ਲੱਗਾ ਕਿ ਭਗਤ ਜੀ ਦੇ ਮਿਤ੍ਰ ਸ੍ਰੀ ਕ੍ਰਿਸ਼ਨ ਜੀ ਹਨ, ਉਸਨੇ ਕਿਹਾ—ਸਵਾਮੀ ਜੀ! ਭਗਵਾਨ ਕ੍ਰਿਸਨ ਜੀ ਤੁਹਾਡੇ ਮਿਤ੍ਰ ਹਨ, ਉਹ ਦੁਆਰਕਾ ਦੇ ਰਾਜੇ ਹਨ, ਫਿਰ ਤੁਸੀ ਬ੍ਰਾਹਮਣ ਹੋ, ਬ੍ਰਾਹਮਣ ਦਾ ਕਰਮ ਭੀ ਭਿੱਛਾ ਹੈ, ਤੁਸੀ ਅੱਜ ਆਪਣੇ ਮਿੱਤ੍ਰ ਰਾਜੇ ਦੇ ਭਿੱਛਕ ਹੋਕੇ ਉਨ੍ਹਾਂ ਤੋਂ ਯਾਚਨਾ ਕਰੋ, ਉਹ ਤੁਹਾਨੂੰ ਜਰੂਰ ਕੁਝ ਨਾਂ ਕੁਝ ਦੇਣਗੇ। ਇਸਤ੍ਰੀ ਦਾ ਅਜੇਹਾ ਕਹਿਣਾ ਸੁਣਕੇ, ਭਗਤ ਜੀ ਨੇ ਕਿਹਾ—ਸ਼ੀਲਾ! ਸਾਰੇ ਜਗਤ ਵਿਚ 'ਸੁਖ ਨ ਸੰਤੋਖ ਸਮਾਨ'! ਜੋ ਸੁਖ ਮੈਨੂੰ ਸੰਤੋਖ ਵਿਚ ਨਜਰ ਆ ਰਿਹਾ ਹੈ,ਇਸ ਵਰਗਾ ਇੰਦ੍ਰ ਦਾ ਰਾਜ ਭੀ ਮੈਨੂੰ ਸੁਖਦਾਈ ਮਲੂਮ ਨਹੀਂ ਹੁੰਦਾ। ਦੂਜਾ ਹੁਣ ਤਾਂ ਅਸੀਂ ਬੇ ਫਿਕਰ ਹੋਕੇ, ਹਰੀ ਦੇ ਗੁਣ ਗਾਉਂਦੇ ਤੇ ਨਿਸਚਿੰਤ ਹੋਕੇ ਸੁਖ ਦੀ ਨੀਂਦ ਸੌਂਦੇ ਹਾਂ, ਪਰ ਜੇ ਧਨ ਮਿਲ ਗਿਆ ਤਾਂ ਰਾਤ ਨੂੰ ਚਿੰਤਾ ਫਿਕਰ ਵਿਚ ਨੀਂਦ ਭੀ ਨਹੀਂ ਪੈਣੀ, ਅਤ:—

'ਜਿਸੁ ਗ੍ਰਿਹਿ ਬਹੁਤੀ ਤਿਸਹਿ ਗ੍ਰਿਹਿ ਚਿੰਤਾ॥ ਜਿਸਿ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ।"

ਤੀਜਾ ਗੁਣ ਤੇ ਵਡਿਆਈ ਪੁਰਸ ਵਿਚ ਓਨਾ ਚਿਰ ਰਹਿੰਦੀ ਹੈ, ਜਿੰਨਾ ਚਿਰ ਇਹ ਕਿਸੇ ਪਾਸੋਂ ਕੁਝ ਮੰਗਦਾ ਨਹੀਂ ਹੈ।

'ਤਬ ਲਗ ਗੁਣ ਅਰੁ ਗੌਰਵਤਾ ਜਬ ਲਗ ਕਹੈ ਨਾਂ ਦੇਹ।

ਦੇਹ ਕਹੈ ਤਾਂ ਖੇਹ ਸਭ ਗੁਣ ਗੌਰਵ ਪਿਠ ਦੇਹ।

ਜਦ ਇਹ ਕਿਸੇ ਅੱਗੇ ਹੱਥ ਅੱਡਦਾ ਹੈ, ਉਸੇ ਵੇਲੇ ਇਸਦੀ ਮਾਨ ਵਡਿਆਈ ਮਿਟ ਜਾਂਦੀ ਹੈ, ਤਦੇ ਤਾਂ ਸਿਆਣੇ ਕਹਿੰਦੇ ਹਨ:–

"ਜਾਂ ਮੁਖ ਆਖੇ ਦੇਹ, ਖੇਹ ਮੰਗੀ ਨਾਂ ਲੱਭੇ। ਜਾਂ ਮੁਖ ਆਖੇ ਦੇਹ, ਖੇਹ ਗੁਣ ਹੋਵਣ ਸੱਭੇ। ਜਾਂ ਮੁਖ ਆਖੇ ਦੇਹ, ਖੇਹ ਆਪਨੇ ਸਿਰ ਪਾਈ। ਜਾਂ ਮੁਖ ਆਖੇ ਦੇਹ, ਖੇਹ ਮਹਿ ਮਿਲੀ ਵਡਿਆਈ। ਤਬ ਲਗ ਗੁਣ ਅਰ ਗੌਰਵਤਾ ਜਬ ਲਗ ਕਹੇ ਨਾ ਦੇਹ॥ ਹਾਕਮ ਸਿੰਘ ਸਭ ਗੁਣ ਗਲੇ ਜਾਂ ਮੁਖ ਆਖੇ ਦੇਹ"॥

ਸ਼ੀਲਾ! ਮੰਗਨ ਨਾਲੋਂ ਮਰਨਾ ਚੰਗਾ ਹੈ, ਮੇਰਾ ਮਨ ਕਿਸੇ ਕੋਲੋਂ ਮੰਗਨਾ ਨਹੀਂ ਚਾਹੁੰਦਾ। ਪਤੀ ਦੇ ਬਚਨਾਂ ਨੂੰ ਸੁਣਕੇ ਸੁਸ਼ੀਲਾ ਨੇ ਹੱਥ ਜੋੜਕੇ ਕਿਹਾ– ਸੁਆਮੀ ਜੀ! ਆਪ ਜੀ ਦਾ ਕਹਿਣਾ ਸੱਤ ਹੈ, ਮੈਂ ਤੁਹਾਨੂੰ ਏਹ ਨਹੀਂ ਕਹਿੰਦੀ, ਤੁਸੀ ਕਿਸੇ ਪਾਸੋਂ ਜਾਕੇ ਕੁਝ ਮੰਗੋ! ਵੇਖੋ ਨਾਂ! ਬਾਲ ਭੁੱਖੇ ਵਿਲੂੰ ਵਿਲੂੰ ਕਰਦੇ ਹਨ, ਇਹ ਭੁੱਖ ਮੌਤ ਨਾਲੋਂ ਭੀ ਬੁਰੀ ਹੈ, ਭੁੱਖੇ ਕੋਲੋਂ ਤਾਂ ਭਗਤੀ ਭੀ ਨਹੀਂ ਹੋ ਸਕਦੀ। ਤੁਸੀਂ ਦੁਆਰਕਾ ਜਾਓ:–

"ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸ ਪਹਿ ਆਖਿ ਸੁਣਾਇਆ"॥

ਉਹ ਤਾ 'ਅਨਬੋਲਤ ਮੇਰੀ ਬਿਰਥਾ ਜਾਨੀ' ਅਤੇ 'ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨ ਦੇਵਕਾ।" ਆਪ ਹੀ ਤੁਹਾਡੀ ਦਸ਼ਾ ਨੂੰ ਜਾਣਦੇ ਹਨ, ਆਪੇ ਹੀ ਬਿਨਾਂ ਮੰਗੇ ਤੋਂ ਸਭ ਕੁਝ ਦੇਣਗੇ, ਇਕ ਵੇਰੀ ਉਨ੍ਹਾਂ ਦੇ ਦਰਸਨ ਕਰਨ ਜਰੂਰ ਜਾਓ। ਸੁਸ਼ੀਲਾ ਨੇ ਬਹੁਤ ਕੁਝ ਸਮਝਾਇਆ ਬੁਝਾਇਆ ਤਾਂ ਸੁਦਾਮੀ ਭਗਤ ਜੀ ਜਾਣ ਲਈ ਤਿਆਰ ਹੋ ਪਏ ਤੇ ਫੇਰ ਕਹਿਣ ਲਗੇ ਸ਼ੀਲਾ!

"ਵੈਦ, ਗੁਰੂ, ਨ੍ਰਿਪ, ਜੋਤਸ਼ੀ, ਅਵਰ ਮੰਤ ਵਿਗ ਜਾਇ॥
ਰਿਕਤ ਪਾਣ ਨਾਂ ਜਾਈਐ, ਫਲ ਦੀਏ ਫਲ ਪਾਇ"॥

ਸਾਡੇ ਕੋਲ ਭੇਟਾ ਦੇਣ ਵਾਸਤੇ ਕੀ ਪਦਾਰਥ ਹੈ? ਜੋ ਮੈਂ ਲੈਕੇ ਜਾਵਾਂ? ਪਤੀ ਦੀ ਏਹ ਨੀਤੀ ਪੁਰਤ ਗਲ ਸੁਣਕੇ ਸੁਸ਼ੀਲਾ ਨੇ ਆਪਣੀ ਗੁਆਢਣੀ ਕੋਲੋਂ ਦੋ ਮੁੱਠਾਂ ਚਾਵਲਾਂ ਦੀਆਂ ਲਿਆਕੇ ਕਿਹਾ ਇਹ ਚਾਵਲ ਭੇਟਾ ਵਾਸਤੇ ਲੈ ਜਾਓ ਅਤੇ ਸਿੱਧ ਦਾਤਾ ਗਣੇਸ਼ ਕਰੇ। ਸੁਦਾਮਾ ਜਾ ਟੁਰ ਪਏ, ਮਹੀਨਿਆਂ ਦਾ ਰਾਹ ਘੰਟਿਆਂ ਵਿਚ ਮੁਕ ਗਿਆ, ਤੁਸੀਂ ਪੁਛੋਗੇ ਉਹ ਰਸਤਾ ਕਿਵੇਂ ਮੁੱਕ ਗਿਆ? ਭਾਈ ਸਾਹਿਬ ਜੀ ਫੁਰਮਾਂਦੇ ਹਨ:–

"ਚਰਨ ਸਰਨ ਗੁਰ ਏਕ ਪੈਡ ਜਾਇ ਚਲ, ਸਤਿਗੁਰ ਕੋਟ ਪੈਡ ਆਗੇ ਹੋਇ ਲਤ ਹੈ"॥

ਹਾਂ ਜੀ! ਪ੍ਰੇਮ ਪੁੰਜ ਸੁਦਾਮਾ ਭਗਤ ਜੀ, ਭਗਵਾਨ ਜੀ ਦੇ ਦਰਸ਼ਨਾਂ ਨੂੰ ਤਰੇ, ਭਗਵਾਨ ਜੀ ਨੇ ਦੁਆਰਕਾ ਦਾ ਰਸਤਾ ਛੋਟਾ ਕਰ ਦਿਤਾ। ਸੁਦਾਮਾ ਜੀ

ਦੁਆਰਕਾ ਪੁੱਜ ਗਏ, ਉਥੋਂ ਦਾ ਠਾਟ ਬਾਠ ਵੇਖਕੇ ਭਗਤ ਜੀ ਹੈਰਾਨ ਹੋ ਗਏ।

"ਦ੍ਰਿਸਟ ਚਕਾਚੌਂਧ ਗਈ, ਦੇਖਤ ਸੂਰਨ ਮਈ, ਏਕ ਤੇ ਏਕ ਸਰਸ ਦ੍ਵਾਰਕਾ ਕੇ ਭੌਨ ਹੈਂ" ।
ਪੂਛੇ ਬਿਨੁ ਕੋਊ ਕਰੇ ਕਾਹੂ ਸੇਂ ਨ ਬਾਤ ਜਹਾਂ, ਦੇਵਤਾ ਸੇ ਬੈਠੇ ਸਭ ਸਾਧਿ ਸਾਧਿ ਮੌਨ ਹੈਂ ॥
ਦੇਖਤ ਸੁਦਾਮਾ ਧਾਇ ਪੁਰਜਨ ਗਹੇ ਪਾਇ, ਕ੍ਰਿਪਾ ਕਰਿ ਕਹੋ ਕਹਾਂ ਕੀਨੋ ਵਿਪ੍ਰ ਗੌਨ ਹੈਂ ॥
ਧੀਰਜ ਅਧੀਰ ਕੇ ਹਰਨ ਪਰ ਪੀਰ ਕੇ, ਬਤਾਓ ਬਲ ਬੀਰ ਕੇ ਮਹੱਲ ਯਹਾਂ ਕੌਨ ਹੈਂ? ([illegible])

ਸੁਦਾਮਾ ਜੀ ਭਗਵਾਨ ਦੇ ਮਹੱਲ ਦਾ ਪਤਾ ਪੁਛਕੇ ਉਧਰ ਨੂੰ ਤੁਰੇ, ਜਦ ਮਹੱਲ ਦੇ ਸਿੰਘ ਪੌਰ ਤੇ ਪੁੱਜੇ, ਤਾਂ ਦ੍ਵਾਰਪਾਲ ਨੇ ਸਿਰ ਨਿਵਾਕੇ ਬੇਨਤੀ ਕੀਤੀ ਹੇ ਦ੍ਵਿਜ ਰਾਜ ! ਆਪ ਜੀ ਦਾ ਪਵਿਤ੍ਰ ਨਾਮ ਕੀ ਹੈ ? ਅਤੇ ਕਿਸ ਨੂੰ ਮਿਲਣਾ ਚਾਹੁੰਦੇ ਹੋ ? ਸੁਦਾਮੇ ਨੇ ਕਿਹਾ:-

"ਹੌ ਭਿਖਾਰਿ ਸੰਸਾਰ ਦੀਨ ਦੁਰਬਲ ਦੁਰ ਦਿਸ ਹੌਂ ॥ ਉਨਛ ਕਰਮ ਕੋ ਕਰ ਨਿਹਾਰ
ਦਾਰਿਦ ਕੇ ਬਸ ਹੋ ॥ ਵਿਪ੍ਰ ਸੁਦਾਮਾ ਨਾਮ ਕ੍ਰਿਸ਼ਨ ਹੈਂ ਮਿਤ੍ਰ ਹਮਾਰੇ ॥ ਮਿਤ੍ਰ ਮਿਲਨ
ਹੇ ਦ੍ਵਾਰ ਪਾਲ ! ਆਯਹੁ ਹਰਿ ਦ੍ਵਾਰੇ ॥ ਅਬ ਇਤਨੀ ਬਿਨਤੀ ਸੁਨਹੁ, ਅਹੋ !
ਪਵਰਿ ਤੁਮ ਚਤੁਰ ਨਰ ॥ ਕਹੋ ਜਾਇ ਗੋਪਾਲ ਤੇ ਖੜੇ ਸੁਦਾਮਾ ਦ੍ਵਾਰ ਪਰ ॥ (ਹਲਧਰ ਕਵਿ)

ਸੁਦਾਮੇ ਦੇ ਮੂੰਹੋਂ ਭਗਵਾਨ ਦੇ ਵਾਸਤੇ 'ਮਿਤ੍ਰ' ਸਬਦ ਸੁਣਕੇ ਦ੍ਵਾਰਪਾਲ ਦੀ ਬੁਧਿ ਚਕ੍ਰਾ ਗਈ, ਉਸਨੇ ਸੋਚਿਆ ਕਿਤੇ ਬ੍ਰਾਹਮਣ ਪਾਗਲ ਤਾਂ ਨਹੀਂ।

"ਦੇਵ ਰਾਜ ਕੋ ਦਰਪ ਨਾਹਿ ਜੋ ਮਿਤ੍ਰ ਕਹਾਵੇ ॥ ਵਯਾਸ ਦੇਵ ਸੋਂ ਬਿਸ਼ਨ ਰੂਪ ਜਹਿ ਸੀਸ ਨਿਵਾਵੈ।"

ਏਹ ਨੰਗਾ ਭੁਖਾ ਬ੍ਰਾਹਮਣ ਭਗਵਾਨ ਨੂੰ ਮਿੱਤ੍ਰ ਕਿਵੇਂ ਕਹਿੰਦਾ ਹੈ ? ਪਰ ਫੇਰ ਉਸ ਨੇ ਸੋਚਿਆ ਮੇਰੇ ਪ੍ਰਭੂ ਦੀਨ ਬੰਧੂ ਹਨ, ਦੀਨ ਦਾ ਮਿਤ੍ਰ ਬਣਨਾ ਉਨ੍ਹਾਂ ਦਾ ਸੁਭਾਵਿਕ ਗੁਣ ਹੈ, ਪਰ ਰਾਜ ਨਿਯਮਾਨੁਸਾਰ ਬ੍ਰਾਹਮਣ ਨੂੰ ਆਦਰ ਨਾਲ ਬਿਠਾਕੇ ਆਪ ਅੰਦਰ ਗਿਆ ਅਤੇ ਜਾਕੇ ਕਹਿਣ ਲੱਗਾ :-

"ਸੀਸ ਪਗਾ ਨਾ ਝਗਾ ਤਨ ਪੈ ਪ੍ਰਭ ! ਜਾਨੇ ਕੋ ਆਹਿ ਬਸੈ ਕਿਹਿ ਗਾਮਾ ॥
ਧੋਤੀ ਫਟੀ ਸੀ ਲਟੀ ਦੁਪਟੀ, ਅਰ ਪਾਇ ਉਪਾਇਨ ਕੀ ਨਹਿ ਸਾਮਾ ॥
ਦ੍ਵਾਰ ਖੜੋ ਦਿਜ ਦੁਰਬਲ ਦੇਖਿ ਰਹਯੋ ਚਖਿ ਸੋ ਬਸੁਧਾ, ਅਭਿ ਰਾਮਾ ॥
ਪੂਛਤ ਦੀਨ ਦਿਆਲ ਕੋ ਧਾਮ, ਬਤਾਵਤ ਆਪਨੋ ਨਾਮ ਸੁਦਾਮਾ ॥ (ਨਰੋਤਮ ਕਵਿ)

ਜਦ ਦ੍ਵਾਰਪਾਲ ਤੋਂ ਆਪ ਜੀ ਨੇ ਸੁਦਾਮਾ ਨਾਮ ਸੁਣਿਆ, ਤਾਂ ਆਪ ਨੂੰ ਗੁਰ ਕੁਲ ਦਾ ਬਲੀ ਯਾਦ ਆ ਗਿਆ, ਉਸ ਦੇ ਪਿਆਰ ਵਿਚ ਬੇਬਲ ਹੋਗਏ:-

"ਸੁਨਤ ਸੁਦਾਮਾ ਨਾਮ ਨਾਥ ਸ਼ੁਭ ਘਰੀ ਗੁਨੀ ਹੈ। ਬਹੁਤ ਦਿਨਨ ਪਰ ਆਜੁ ਮਿਤ੍ਰ
ਆਗਮਨ ਸੁਨੀ ਹੈ । ਕਰ ਬੀਰੀ ਕਰਪੂਰ ਪਾਨ ਕਰਤੇ ਸਭ ਡਾਰੀ। ਰਹੀ ਨ
ਸੁਧ ਪਟ-ਪੀਤ ਪਨਹੀ ਬਿਨ ਪਗੁ ਛਾਰੀ। ਰਹੀ ਲਟਪਟੀ ਪਾਗ ਸਿਰ ਸੋਊ ਨ
ਸਕੇ ਬਨਾਇਕੈ। ਤਜ ਭੂਖਨ ਐਸੇ ਹੀ ਚਲੇ ਮਿਲੇ ਸੁਦਾਮਾ ਧਾਇਕੈ ॥" (ਹਲ ਧਰ ਕਵਿ)

ਮਿੱਤ੍ਰ ਦਾ ਨਾਮ ਸੁਣਦਿਆਂ, ਭਗਵਾਨ ਨੂੰ ਜੋ ਖੁਸੀ ਹੋਈ ਹੈ, ਉਸ ਖੁਸੀ ਨਾਲ 'ਸੁਧ ਨਾ ਰਹੀ ਸਰੀਰ ਕੀ', ਆਪ ਨੰਗੇ ਪੈਰੀ ਭੱਜੇ, ਮੋਢੇ ਤੋਂ ਢਿਲਕੇ

ਹੋਏ ਦੁਪੱਟੇ ਨੂੰ ਸੁਵਾਰ ਨਹੀਂ ਸਕੇ, ਹੱਥੋਂ ਪਾਨ ਦੀ ਬੀੜੀ ਮੂੰਹ ਵਿਚ ਪਾਉਣੀ ਭੁੱਲ ਗਈ, ਸਗੋਂ ਧਰਤੀ ਪੁਰ ਜਾ ਪਈ, ਆਪ ਭੱਜਕੇ ਗਏ, ਜਾਕੇ ਸੁਦਾਮੇ ਨੂੰ ਮਿਲੇ ! ਉਸ ਮਿਲਨ ਦਸ਼ਾ ਨੂੰ ਹਲਧਰ ਕਵਿ ਜੀ ਲਿਖਦੇ ਹਨ:-

"ਸਜਲ ਨੈਨ ਗੋਪਾਲ ਮਿੱਤ੍ਰ ਕੇ ਪਾਇ ਗਹੇ ਹੈਂ ॥ ਅੰਕਮਾਲਿਕਾ ਦੇਨ ਬਹਰ ਉਰ ਲਾਇ ਰਹੇ ਹੈਂ ॥ ਦੋਊ ਮਿਤ੍ਰ ਕੇ ਨੇਤ੍ਰ ਨੀਰ ਪੁਨ ਢਰਕਨ ਲਾਗੇ ॥ ਦ੍ਵਾਰਾਵਤਿ ਕੇ ਲੋਗ ਦੇਖਿ ਧੀਰਜ ਸਭ ਤਜਾਗੇ ॥ ਜਜੋਂ ਜਾਦਵ ਸਮਝਾਵਤੇ, ਮਹਾਰਾਜ ਧੀਰਜ ਧਰੇਂ ॥
ਤਜੋਂ ਅਧੀਰ ਹੋਤੇ ਅਧਿਕ, ਬਿਲਖਿ ਬਿਲਖਿ ਅੰਕਨ ਭਰੈ" ।

ਪ੍ਰੇਮ ਭਰੇ ਜਲ ਪੂਰਤ ਨੈਨਾਂ ਨਾਲ ਭਗਵਾਨ ਨੇ ਮਿੱਤ੍ਰ ਨੂੰ ਘੁੱਟ ੨ ਕੇ ਗਲ ਨਾਲ ਲਾਇਆ ਅਤੇ ਫਿਰ ਹੱਥ ਵਿਚ ਹੱਥ ਮਿਲਾਕੇ ਸੁਦਾਮੇ ਨੂੰ ਨਾਲ ਲੈਕੇ ਮਹੱਲ ਵਿਚ ਪੁੱਜੇ, ਮਹਾਰਾਣੀ ਰੁਕਮਣਿ ਜੀ ਸੁਦਾਮਾ ਜੀ ਦੇ ਚਰਨਾ ਨੂੰ ਧੋਣ ਲਗੇ, ਉਸ ਅਲੌਕਿਕ ਨਜ਼ਾਰ ਨੂੰ ਹਲਧਰ ਕਵਿ ਜੀ ਇਉਂ ਦੱਸਦੇ ਹਨ:-

"ਦਹਿਨ ਕਮਲ ਕਰ ਲਯੋ ਕਨਿਕ ਝਾਰੀ ਹਰਿ ਬਾਮਾ ॥ ਬਾਮ ਕਮਲ ਕਰ ਤੇ ਪਖਾਰਤੀ ਸੁ ਚਰਨ ਸੁਦਾਮਾ ॥ ਜਾਸੁ ਚਰਨ ਰਜ ਧਰਤ ਧਜਾਨ ਮੁਨਿ ਜਨਮ ਗੀਵਾਯੋ ॥ ਜਾਕੀ ਗਤਿ ਨਹਿ ਸ਼ਿਵ ਬਰੰਚਿ ਪੰਨਗਪਤਿ ਪਾਯੋ ॥ ਜੇਹਿ ਸੁਰ ਸਦਾ ਪੁਕਾਰਤੇ ਜਗਦੰਬਾ ਜਗ ਤਾਰਨੀ ॥ ਤਿਨ੍ਹੈ ਆਜ ਸੁਰ ਦੇਖਤੇ ਭਿਛੁਕ ਚਰਨ ਪਖਾਰਨੀ" ॥

ਹਾਂ ਜੀ ! ਜਿਸਨੂੰ ਦੇਵਤੇ ਜਗਤ ਮਾਤਾ ਤੇ ਜਗ ਤਾਰਨੀ ਕਹਿੰਦੇ ਹਨ, ਜਿਸਦੇ ਚਰਨ ਧੂੜੀ ਨੂੰ ਮੁਨੀ ਚਾਹੁੰਦੇ ਹਨ, ਸ਼ਿਵ ਬ੍ਰਹਮਾ ਤੇ ਸ਼ੇਸ ਜਿਸਦਾ ਅੰਤ ਨਹੀਂ ਪਾ ਸਕੇ, ਓਹੀ ਅੱਜ ਇਕ ਦੀਨ ਕੰਗਲੇ ਸੁਦਾਮੇ ਦੇ ਚਰਨ ਧੋ ਰਹੀ ਹੈ । ਭਾਵੇਂ ਮਹਾਰਾਣੀ ਜੀ ਚਰਨ ਧੋ ਰਹੇ ਹਨ, ਪਰ ਮਿੱਤ੍ਰ ਪਿਆਰ ਨੇ ਭਗਵਾਨ ਜੀ ਨੂੰ ਭੀ ਬੇਹਬਲ ਕੀਤਾ ਹੋਇਆ ਹੈ, ਉਹ ਆਪ ਭੀ ਝੱਟ ਬੈਠਕੇ ਚਰਨ ਧੋਣ ਲੱਗ ਜਾਂਦੇ ਹਨ, ਮੁੜ ਮੁੜਕੇ ਆਪ ਦੇ ਮੂੰਹੋਂ ਨਿਕਲ ਰਿਹਾ ਹੈ, ਕਿ 'ਅੱਜ ਮੇਰੇ ਭਾਗ ਜਾਗੇ ਹਨ' 'ਅੱਜ ਕੋਈ ਪੂਰਬਲੇ ਪੁੰਨ ਪ੍ਰਗਟੇ ਹਨ' ! ਜਿਸ ਕਰਕੇ ਸੰਤੋਖੀ ਮਿੱਤ੍ਰ ਦੇ ਦਰਸਨ, ਹਾਂਜੀ ! 'ਬਾਲ ਸਖਾਈ ਯਾਰ ਦੇ ਦਰਸਨ ਮਿਲੇ ਹਨ । ਸੁਦਾਮੇ ਦੇ ਪੈਰ ਧੋਂਦੇ ਹੋਇਆਂ, ਆਪ ਜੀ ਦੀ ਨਿਗਾਹ ਪੈਰਾਂ ਦੀ ਫਟੀ ਹੋਈ ਬਿਆਈ ਉਤੇ ਜਾ ਪਈ, ਤਾਂ ਆਪ ਜੀ ਦੀ ਜੋ ਹਾਲਤ ਹੋਈ, ਉਸਨੂੰ ਹਲਧਰ ਕਵਿ ਜੀ ਇਸ ਤਰ੍ਹਾਂ ਕਥਨ ਕਰਦੇ ਹਨ :-

"ਐਸੇ ਬਿਹਾਲ ਬਿਆਈਨ ਸੋਂ ਪਗ, ਕੰਟਕ ਜਾਲ ਗਡੇ ਪੁਨਿ ਜੋਏ ॥
ਹਾਇ ! ਮਹਾ ਦੁਖ ਪਾਇ ਸਖਾ! ਤੁਮ, ਆਏ ਇਤੇ ਨ, ਕਿਤੇ ਦਿਨ ਖੋਏ ॥
ਦੇਖਿ ਸਦਾਮਾ ਕੀ ਦੀਨ ਦਸ਼ਾ, ਕਰੁਣਾ ਕਰਿ ਕੈ ਕਰੁਣਾ ਨਿਧਿ ਰੋਏ ॥

ਪਾਣੀ ਪਰਾਤ ਕੋ ਹਾਥ ਛੁਯੋ ਨਹਿੰ, ਨੈਨਨ ਕੇ ਜਲ ਸੋਂ ਪਗ ਧੋਏ ॥"

ਪੈਰਾਂ ਦੀਆਂ ਬਿਆਈਆਂ ਨੂੰ ਵੇਖਕੇ, ਪੈਰਾਂ ਵਿਚ ਚੁੱਭੇ ਹੋਏ ਕੰਡਿਆਂ ਨੂੰ ਵੇਖਕੇ ਸ੍ਰੀ ਕ੍ਰਿਸ਼ਨ ਜੀ ਨੂੰ ਵਡਾ ਦੁੱਖ ਹੋਇਆ, ਆਪ ਦੇ ਹਿਰਦੇ ਦੀ ਵੇਦਨਾ ਨੇ ਮੂੰਹੋਂ ਹਾਇ ! ਕਢਾ ਦਿੱਤਾ। ਜੇਹੜਾ ਕ੍ਰਿਸਨ ਮਹਾਭਾਰਤ ਦੇ ਜੰਗ ਵਿਚ ਅਰਜਨ ਦਾ ਰਥ ਹੱਕਦਾ ਹੋਯਾ ਅਨੇਕਾਂ ਤੀਰ ਖਾਂਦਾ ਹੈ, ਜਰਾਸਿੰਧ ਤੇ ਖੜਗਸਿੰਘ ਨਾਲ ਜੰਗ ਕਰਦਾ ਹੋਇਆਂ ਅਨੇਕਾਂ ਤੀਰਾਂ ਦਾ ਨਿਸਾਨਾ ਬਣਕੇ ਭੀ ਮਲੀਨ ਮਨ ਨਹੀਂ ਹੁੰਦਾ, ਅੱਜ ਮਿੱਤ੍ਰ ਦੇ ਦੁੱਖ ਨੂੰ ਵੇਖਕੇ ਹਾਇ ! ਹਾਇ ! ਪੁਕਾਰ ਰਿਹਾ ਹੈ। ਏਹੋ ਦੀਨ ਬੰਧੂ ਬਿਰਦ ਹੈ, ਇਸ ਨੂੰ ਆਦਰਸ ਸਖਾ ਕਹੀਦਾ ਹੈ, ਆਪਨੇ ਦੁਖ ਨਾਲ ਤਾਂ ਹਰ ਕੋਈ ਦੁਖੀ ਹੁੰਦਾ ਹੈ, ਪਰ ਪਰਾਏ ਦੁਖ ਨਾਲ ਦੁਖੀ ਹੋਣ ਵਾਲਾ ਹੀ ਮਹਾ ਪੁਰਖ ਹੈ। ਸੁਦਾਮੇ ਦੇ ਚਰਨ ਧੋਕੇ, ਆਪ ਨੇ ਚਰਨਾਂਮ੍ਰਿਤ ਲਿਆ, ਰਾਣੀਆਂ ਨੂੰ ਚਰਨਾਂਮ੍ਰਿਤ ਦਿੱਤਾ ਅਤੇ ਬਾਕੀ ਦਾ ਬਚਿਆ ਚਰਨੋਦਕ ਘਰ ਦੇ ਅੰਦਰ ਤ੍ਰੌਂਕਕੇ ਆਪ ਜੀ ਨੇ ਸੰਤ ਸੇਵਾ ਦਾ ਨਮੂਨਾ ਬਣਕੇ, ਪੂਰਨੇ ਪਾ ਦਿੱਤੇ ਕਿ ਗ੍ਰਹਸਤੀ ਨੂੰ ਐਸਾ ਵਰਤਾਵ ਕਰਨਾ ਚਾਹੀਦਾ ਹੈ। ਫਿਰ ਮਿਤ੍ਰ ਨੂੰ ਆਪਨੇ ਕੋਲ ਸਿੰਘਾਸਣ ਉਤੇ ਬਿਠਾਕੇ ਕਿਹਾ-ਵੀਰ ਜੀ ! ਤੁਸਾ ਗੁਰੂ ਸੰਦੀਪਨ ਜੀ ਦੀ ਬੜੀ ਸੇਵਾ ਕੀਤੀ ਸੀ, ਤੁਹਾਡੇ ਦਰਸਨ ਕਰਕੇ ਮੈਨੂੰ ਸਾਰੀ ਸੇਵਾ ਯਾਦ ਆ ਗਈ ਹੈ, ਪਰ ਵਿਚਾਰ ਕੇ ਡਿੱਠਾ ਜਾਏ, ਤਾਂ ਸਭ ਤੋਂ ਉਤਮ ਪਦਾਰਥ, ਸੇਵਨ ਯੋਗ ਹੀ ਗੁਰੂ ਹੈ, ਕਿਉਂਕਿ "ਗੁਰ ਪਰਮੇਸੁਰ ਏਕ ਹੈ, ਸਭ ਮਹਿ ਰਹਿਆ ਸਮਾਇ।" 'ਗੁਰ ਨਾਨਕ ਦੇਵ ਗੋਬਿੰਦ ਰੂਪ'। ਸੱਚ ਤਾਂ ਏਹ ਹੈ, ਕਿ ਗੁਰੂ ਹੀ ਨਿਰੰਕਾਰ ਤੇ ਪਰਮੇਸ਼ਰ ਹੈ, ਜਿਨ੍ਹਾਂ ਨੇ ਗੁਰ ਸਰਣ ਨੂੰ ਪ੍ਰਾਪਤ ਨਹੀਂ ਕੀਤਾ, ਉਨ੍ਹਾਂ ਦਾ ਜਨਮ ਬਿਰਥਾ ਹੈ।

"ਜਿਨਿ ਗੁਰੂ ਨ ਦੇਖਿਓ ਨਹ ਕੀਓ ਤੇ ਅਕਯਥ ਸੰਸਾਰ ਮਾਹਿ'।

ਸਿੱਖ ਨੂੰ ਤੁਹਾਡੇ ਵਾਂਗੂੰ ਸੇਵਕ ਹੋਕੇ, ਤਨ ਮਨ ਨਾਲ ਸੇਵਾ ਕਰਨੀ ਚਾਹੀਦੀ ਹੈ, ਅਤੇ ਸੇਵਾ ਕਰਦੇ ਹੋਇਆਂ ਮਨ ਦੀ ਮੱਤ ਨੂੰ ਗੁਆ ਦੇਣਾ ਚਾਹੀਦਾ ਹੈ, ਗੁਰੂ ਦੇ ਹੁਕਮਾਂ ਤੇ ਤੁਰਣਾ ਹੀ ਭਗਤੀ ਹੈ:-

"ਮਨ ਬੇਚੇ ਸਤਿਗੁਰ ਪਾਸ ॥ ਤਿਸ ਸੇਵਕ ਕੇ ਕਾਰਜ ਰਾਸ ॥

ਅਤੇ 'ਆਗਿਆ ਮਾਨ ਭਗਤਿ ਹੋਇ ਤੁਮਾਰੀ'।

ਸੇਵਕ ਸੇਵਾ ਕਰਦਾ ਹੋਇਆ, ਕੋਈ ਕਾਮਨਾ ਨਾ ਕਰੇ, ਨਿਸਕਾਮ ਹੋਕੇ ਸੇਵਾ ਕਰੇ ਤਾਂ ਸ੍ਵਾਮੀ ਮਿਲ ਪੈਂਦਾ ਹੈ। "ਸੇਵਾ ਕਰਤ ਹੋਇ ਨਿਹਕਾਮੀ ॥ ਤਿਸੁ ਕਉ ਹੋਤ ਪ੍ਰਾਪਤਿ ਸੁਆਮੀ'। ਤਾਂਤੇ ਸੇਵਾ ਧੰਨ ਹੈ ! ਜਿਸ ਨੂੰ ਕਰਦਾ ਹੋਯਾ ਸੇਵਕ ਪ੍ਰਵਾਨ

ਹੋ ਜਾਂਦਾ ਹੈ, ਸਾਰੇ ਸੁਖਾਂ ਦਾ ਸਾਧਨ ਸਤਿਗੁਰੂ ਦੀ ਸੇਵਾ ਹੈ ਅਤੇ ਏਹੋ ਹੀ ਸਾਰੇ ਤਪਾਂ ਨਾਲੋਂ ਸ੍ਰੇਸ਼ਟ ਤਪ ਹੈ:–

"ਸੁਖੁ ਸੇਵਾ ਅੰਦਰਿ ਰਖਿਓ" ਅਤੇ "ਗੁਰ ਸੇਵਾ ਤਪਾ ਸਿਰਿ ਤਪ ਸਾਰ।"

ਇਸ ਤਰ੍ਹਾਂ ਨਾਲ ਗੁਰ ਸੇਵਾ ਤੇ ਗੁਰ ਮਹਿਮਾ ਦੀ ਕਥਾ ਵਾਰਤਾ ਕਰਦੇ ਹੋਇ, ਭਗਵਾਨ ਕ੍ਰਿਸ਼ਨ ਚੰਦ੍ਰ ਜੀ ਸੁਦਾਮੇ ਸਣੇ ਸੁਖ ਸਮੁੰਦਰ ਵਿਚ ਨਿਮਗਨ ਹੋ ਗਏ। ਸੁਦਾਮਾ ਜੀ ਘਰੋਂ ਤੁਰਣ ਵੇਲੇ ਭੇਟਾ ਦੇਣ ਵਾਸਤੇ ਚਾਵਲ ਲੈਕੇ ਆਏ ਸਨ, ਪਰ ਇਥੇ ਭਗਵਾਨ ਦੀ ਅਤੁਲ ਰਾਜ ਸੰਪਦਾ ਨੂੰ ਵੇਖਕੇ, ਸੁਦਾਮੇ ਨੂੰ ਤੰਦੁਲ ਦੇਣ ਵਲੋਂ ਲਜਾ ਆ ਰਹੀ ਹੈ, ਇਸ ਲਈ ਭਗਵਾਨ ਜੀ ਨੇ ਕਿਹਾ:–

"ਕੁਛ ਭਾਬੀ ਹਮ ਕੋ ਦਯੋ, ਸੋ ਤੁਮ ਕਾਹੇ ਨ ਦੇਤ॥

ਚਾਂਪਿ ਗਾਂਠਰੀ ਕਾਂਖ ਮੇਂ, ਰਹੇ ਦਾਬ ਕਿਹਿ ਹੇਤ? (ਨਰੋਤਮ ਕਵਿ)

ਹਾਂ! ਭ੍ਰਾਤਾ ਜੀ, ਬਹੁਤ ਚਿਰ ਪਿਛੋਂ ਮਿਲੇ ਹੋ, ਮੇਰੇ ਲਈ ਭਾਬੀ ਨੇ ਕੁਝ ਜ਼ਰੂਰ ਭੇਜਿਆ ਹੋਵੇਗਾ, ਉਹ ਤੁਸੀਂ ਮੈਨੂੰ ਕਿਉਂ ਨਹੀਂ ਦੇਂਦੇ ? ਮਲੂਮ ਹੁੰਦਾ ਹੈ, ਇਸ ਬਗਲ ਵਿਚ ਕੋਈ ਚੀਜ਼ ਤੁਸਾਂ ਲੁਕਾਕੇ ਰਖੀ ਹੋਈ ਹੈ ? ਇਹ ਸੁਣਕੇ ਸੁਦਾਮੇ ਜੀ ਨੇ ਬਗਲ ਵਿਚੋਂ ਚਾਵਲਾਂ ਦੀ ਗੰਢ ਕੱਢੀ ਅਤੇ ਹੱਥ ਜੋੜ ਕੇ ਕਿਹਾ-ਭਗਵਨ! ਅਸੀਂ ਅਨਾਥ ਤੈਨੂੰ ਭੇਟਾ ਦੇਣ ਦੇ ਯੋਗ ਨਹੀਂ ਹਾਂ। "ਤੇਰਾ ਦੀਆ ਤੁਝ ਕਿਆ ਅਰਪਉ" ਇਹ ਤੇਰਾ ਦਿਤਾ ਅੰਨ ਹੀ ਸਾਡੇ ਪਾਸ ਹੈ, ਜੋ ਅਸੀਂ ਤੈਨੂੰ ਭੇਟਾ ਨਹੀਂ ਕਰ ਸਕਦੇ।" ਏਹੋ ਸੋਚਕੇ ਮੈਂ ਅਜੇ ਤਕ ਆਪ ਜੀ ਦੇ ਪੇਸ਼ ਨਹੀਂ ਕੀਤੇ ਸਨ, ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਝਪਟ ਕੇ ਉਨ੍ਹਾਂ ਚੌਲਾਂ ਨੂੰ ਲਕੇ ਚੱਬਨਾ ਸ਼ੁਰੂ ਕਰ ਦਿੱਤਾ, ਜਿਉਂ ੨ ਚੱਬਦੇ, ਤਿਉਂ ੨ ਪ੍ਰਸੰਨ ਹੋਕੇ ਕਹੀ ਜਾਂਦੇ:–

ਬ੍ਰਿਜ ਮੇਂ ਜਸ਼ੋਦਾ ਮੱਯਾ ਮੰਦਰ ਮੇਂ ਮਾਖਨ ਔ, ਮਿਸ਼੍ਰੀ ਦਹੀ ਮੋਹਨ ਤਯੋਂ
ਮੋਦਕ ਮਲਾਈ ਹੈ। ਖਾਯੋ ਮੈ ਅਨੇਕ ਬਾਰ ਤੈਸੋ ਮਥੁਰਾ ਮੇ ਆਇ, ਵ੍ਯੰ-
ਜਨ ਅਨੇਕ ਮੋਹਿ ਜਨਨੀ ਜੇਂਵਾਈ ਹੈ। ਤੈਸੇ ਦ੍ਵਾਰਿਕਾ ਮੈ ਯਦੁਵੰਸਿਨਕੇ
ਗੇਹ ਗੇਹ, ਸਹਿਤ ਸਨੇਹ ਪਾਯੋ ਭੋਜਨ ਮੇਂ ਲਾਈ ਹੈ। 'ਰਘੁਰਾਜ' ਆਜ ਲੌ
ਤ੍ਰਿਲੋਕ ਹੂ ਮੇਂ ਮੀਤ ਐਸੀ, ਰਾਵਰ ਕੇ ਚਾਵਰ ਤੇ ਪਾਈ ਨਾ ਮਿਠਾਈ ਹੈ।
ਖਾਯੋ ਅਨੇਕਨ ਯਾਗਨ ਭਾਗਨ ਸੇਵਾ ਰਮਾ ਕਰ ਬਾਗਨ ਦੀਠੇ॥
ਦੇਵਸਮਾਜ ਕੇ, ਸਾਧੁ ਸਮਾਜ ਕੇ, ਲੇਤ ਨਿਵੇਦਨ ਨਾਹਿ ਉਬੀਠੇ॥
ਮੀਤ! ਜੁ ਸਾਚੀ ਕਹੌਂ 'ਰੁਘਰਾਜ' ਇਤੇ, ਕਸ ਵੈ ਭਏ ਸ੍ਵਾਦ ਤੇ ਸੀਠੇ॥
ਪਾਯੋ ਨਹੀਂ ਕਤਹੂੰ ਅਸ ਮੈਂ, ਜਸ ਰਾਵਰ ਚਾਵਰ ਲਾਗਤ ਮੀਠੇ॥

ਇਸ ਤਰ੍ਹਾਂ ਸਲਾਹੁਤਾ ਕਰਦੇ ਜਾਂਦੇ ਅਤੇ ਫੱਕੇ ਤੇ ਫੱਕਾ ਮਾਰ ਕੇ ਚਾਵਲ ਚੱਬਦੇ ਜਾਂਦੇ ਹਨ, ਜਿਉਂ ਜਿਉਂ ਚਾਵਲ ਚੱਬਦੇ ਹਨ, ਤਿਉਂ ੨ ਸੰਪਦਾ ਬਖਸ਼ਦੇ ਜਾਂਦੇ ਹਨ, ਉਨ੍ਹਾਂ ਦੀ ਬਖਸ਼ਸ਼ ਵੇਖਕੇ ਪਦਾਰਥਾਂ ਵਿਚ ਜੋ ਖਲਬਲੀ ਪਈ ਹੈ. ਉਸ ਨੂੰ ਨਰੋਤਮ ਕਵਿ ਜੀ ਕੈਸਾ ਸੋਹਣਾ ਵਰਣਨ ਕਰਦੇ ਹਨ:-

"ਕਾਂਪਿ ਉਠੀ ਕਮਲਾ ਮਨ ਸੋਚਤਿ ਮੋਸੋਂ ਕਹਾਂ ਹਰਿ ਕੋ ਮਨ ਓਂਕੋ ॥
ਰਿਧਿ ਕੰਪੀ ਨਵ ਨਿੱਧਿ ਕੰਪੀ ਸਭ ਸਿੱਧਿ ਕੰਪੀ ਬ੍ਰਹਮਨਾਯਕ ਧੋਂਕੋ ॥
ਸੋਕ ਭਯੋ ਸੁਰ ਨਾਇਕ ਕੇ ਜਬ ਦੂਸਰਿ ਬਾਰ ਲਯੋ ਭਰਿ ਝੋਂਕੋ ॥ ਮੇਰੁ
ਡਰੈ ਬਖਸ਼ੈ ਜਿਨਿ ਮੋਹਿ ਕੁਬੇਰ ਚਬਾਵਤ ਚਾਵਰ ਚੋਂਕੋ॥ ਹੂਲ ਹਿਯਰਾ
ਮੇ ਕਾਨ ਕਾਨਨ ਪਰੀ ਹੈ ਟੇਰ, ਭੇਟਤ ਸੁਦਾਮੈ ਸਯਾਮਬਨੈ ਨ ਅਘਾਤ
ਹੀ।ਕਹੇ'ਨਿਰੋਤਮ'ਰਿੱਧਿ ਸਿਧਿਨ ਮੇ ਸ਼ੋਰ ਭਯੋ,ਠਾਢੀਥਰਹਰੇ ਔਰ ਸੋਚੇ
ਕਮਲਾ ਤਹੀਂ। ਨਾਗ ਲੋਕ ਲੋਕ ਸਭ ਓਕ ਓਕ ਥੋਕ ਥੋਕ, ਕਾਂਪਤ ਹੈਂ
ਖਰੇ ਮੁਖ ਸੇ ਨ ਕਹੈਂ ਬਾਤ ਹੀਂ । ਚਾਲੋ ਪਰਯੋ ਲੋਕਨ ਮੇਂ ਲਾਲੋ ਪਰਯੋ
ਚਕ੍ਰਿਨ ਮੇਂ, ਚਾਲੋ ਪਰਯੋ ਲੋਗਨ ਮੇਂ ਚਾਵਰ ਚਬਾਤ ਹੀਂ ॥ (ਨਰੋਤਮ)

ਸ੍ਰੀ ਰੁਕਮਣੀ ਜੀ ਨੇ ਕਿਹਾ-"ਹੇ ਵਿਸਵ ਰੂਪ! ਬੱਸ ਕਰੋ, ਆਪ ਦੀ ਏਨੀ ਪ੍ਰਸੰਨਤਾ ਹੀ ਮਨੁੱਖ ਨੂੰ ਸਭ ਤੋਂ ਉਚੀ ਧਨ ਬ੍ਰਿਧੀ ਦੇ ਵਾਸਤੇ ਕਾਫ਼ੀ ਹੈ। ਮੇਰੀ ਕ੍ਰਿਪਾ ਨਾਲ ਮਿਲਨ ਵਾਲੀ ਇਸ ਲੋਕ ਅਤੇ ਪਰਲੋਕ ਦੀ ਆਪ ਦੀ ਰਚੀ ਹੋਈ ਸਭ ਤਰ੍ਹਾਂ ਦੀ ਸੰਪਦਾ ਅਥਵਾ ਏਸ਼੍ਵਰਜ ਇਸ ਬ੍ਰਾਹਮਣ ਨੂੰ, ਇਸ ਇਕ ਫੱਕੇ ਚਾਵਲ ਤੋਂ ਹੀ ਮਿਲ ਗਿਆ ਹੈ। ਹੁਣ ਹੋਰ ਚਾਵਲ ਚਬਕੇ, ਕੀ ਆਪ ਮੈਨੂੰ ਭੀ ਦੇ ਦੇਣਾ ਚਾਹੁੰਦੇ ਹੋ!" (ਸ੍ਰੀ ਮਦ ਭਾਗਵਤ, ੧੦ ਸਕੰਧ, ੮੧,੧੧)

ਸੁਦਾਮਾ ਜੀ ਕੁਝ ਸਮੇਂ ਤਕ ਉਥੇ ਠਹਰੇ, ਭਗਵਾਨ ਨੇ ਆਪਣੀਆਂ ਪਟਰਾਣੀਆਂ ਸਮੇਤ ਉਨ੍ਹਾਂ ਦੀ ਵਡੀ ਸੇਵਾ ਕੀਤੀ, ਅੰਤ ਨੂੰ ਵਿਦਾ ਹੋਏ ਤਾਂ ਇਹ ਵਿਛੋੜੇ ਦਾ ਸਮਾ ਦੋਹਾਂ ਮਿਤ੍ਰਾਂ ਵਾਸਤੇ ਅਸਿਹ ਦੁਖ ਦਾ ਕਾਰਣ ਹੋਇਆ।

"ਮਿਲਤ ਏਕ ਦਾਰੁਣ ਦੁਖ ਦੇਈ। ਵਿਛੁਰਤ ਏਕ ਪ੍ਰਾਣ ਹਰ ਲੇਈ" ॥

ਦੀਵੇ ਦਾ ਮਿਲਾਪ ਪਤੰਗੇ ਨੂੰ ਸਾੜਦਾ ਹੈ, ਪਰ ਪਾਣੀ ਦਾ ਵਿਛੋੜਾ ਮੱਛੀ ਦੀ ਮੌਤ ਦਾ ਕਾਰਣ ਹੁੰਦਾ ਹੈ, ਦੋਵੇਂ ਮਿੱਤ੍ਰ ਇਕ ਦੂਜੇ ਤੋਂ ਵਿਛੁੜਦੇ ਹਨ, ਪਰ ਇਸ ਦੁਖ ਦੀ ਪੀੜ ਨੂੰ ਓਹੀ ਅਨੁਭਵ ਕਰ ਸਕਦੇ ਹਨ, ਜਿਨ੍ਹਾਂ ਨੇ ਕਦੇ ਕਿਸੇ ਨਾਲ ਸੱਚਾ ਪ੍ਰੇਮ ਕਰਕੇ, ਫਿਰ ਉਸਤੋਂ ਵਿਛੋੜਾ ਪ੍ਰਾਪਤ ਕੀਤਾ ਹੋਵੇ, ਨਹੀਂ ਤਾਂ ਮੇਰੀ ਇਸ ਜੜ ਲੇਖਨੀ ਨੂੰ ਉਸ ਦੁਖ ਦਾ ਅਨੁਭਵ ਕੀ ਹੋ ਸਕਦਾ ਹੈ,

ਅਤੇ ਜਿਸਦਾ ਅਨਭਵ ਨਹੀਂ ਉਸਦਾ ਵਰਨਣ ਕਰਨਾ ਅਸੰਭਵ ਹੈ।

ਸੁਦਾਮਾ ਜੀ ਭਗਵਾਨ ਤੋਂ ਵਿਦਾ ਹੋਏ, ਨਾਂ ਇਨ੍ਹਾਂ ਨੇ ਉਨ੍ਹਾਂ ਤੋਂ ਕੁਝ ਮੰਗਿਆ ਅਤੇ ਨਾਂ ਹੀ ਉਨ੍ਹਾਂ ਨੇ ਪ੍ਰਤਖ ਵਿਚ ਇਨ੍ਹਾਂ ਨੂੰ ਕੁਝ ਦਿਤਾ, ਅਤੇ ਨਾਂ ਹੀ ਇਹ ਕਿਹਾ—ਕਿ ਤੇਰੀ ਕੰਗਾਲੀ ਦੂਰ ਕਰ ਦਿਤੀ ਹੈ, ਘਰ ਜਾਓਗੇ ਤਾਂ ਸਾਰੇ ਸੁਖ ਭੋਗ ਪ੍ਰਾਪਤ ਕਰੋਗੇ, ਆਦਿਕ। ਇਥੇ ਪ੍ਰਸ਼ਨ ਹੋ ਸਕਦਾ ਹੈ, ਕਿ ਸੁਦਾਮੇ ਨੂੰ ਘਰ ਤੋਂ ਇਸਤ੍ਰੀ ਨੇ ਮੰਗਣ ਲਈ ਭੇਜਿਆ ਸੀ, ਫਿਰ ਇਨ੍ਹਾਂ ਨੇ ਮੰਗਿਆ ਕਿਉਂ ਨਾਂ? ਕੀ ਉਸਨੂੰ ਮੰਗਨ ਦੀ ਇਛਾ ਨਹੀਂ ਸੀ? ਜਾਂ ਲੱਜਾ ਨਾਲ, ਜਾਂ ਮੰਗੇ ਤੋਂ ਬਿਨਾਂ ਬਹੁਤ ਮਿਲ ਜਾਏਗਾ? ਜਾਂ ਭਗਵਾਨ ਅੰਤਰਜਾਮੀ ਹਨ, ਉਹ ਸਭ ਕੁਝ ਜਾਣਦੇ ਹਨ, ਆਪੇ ਹੀ ਦੇ ਦੇਣਗੇ ਆਦਿਕ। ਅਨੇਕਾਂ ਵਿਚਾਰ ਫੁਰ ਸਕਦੇ ਹਨ, ਪਰ ਨਹੀਂ ਇਥੇ ਤਾਂ ਗੱਲ ਹੀ ਹੋਰ ਹੈ, ਉਹ ਤਾਂ ਕੇਵਲ ਭਗਵਾਨ ਦੇ ਦਰਸ਼ਨ ਦੇ ਪਿਆਸੇ ਸਨ, ਧਨ ਦੀ ਉਨ੍ਹਾਂ ਨੂੰ ਕਾਮਨਾ ਹੀ ਨਹੀਂ ਸੀ, ਉਨ੍ਹਾਂ ਨੂੰ ਇਸ ਗੱਲ ਦੀ ਭਾਰੀ ਲੱਜਾ ਸੀ, ਜੋ ਉਹ ਇਸਤ੍ਰੀ ਦੇ ਮਨ ਦੀ ਧਨ ਇਛਾ ਦੀ ਪ੍ਰੇਰਣਾ ਨਾਲ ਆਏ ਸਨ, ਹੁਣ ਜਦ ਪ੍ਰਤਖ ਵਿਚ ਕੁਝ ਨਾਂ ਮਿਲਿਆ ਤਾਂ ਵਿਚਾਰ ਕਰਦੇ ਤੁਰੇ ਜਾਂਦੇ ਹਨ :—

"ਆਹ! ਮੈਂ ਬ੍ਰਾਹਮਣ ਹਾਂ, ਭਗਵਾਨ ਦੀ ਬ੍ਰਾਹਮਣਾਂ ਪੁਰ ਜੇਹੀ ਸਰਧਾ ਹੈ, ਉਸਨੂੰ ਮੈਂ ਚੰਗੀ ਤਰ੍ਹਾਂ ਵੇਖਿਆ ਹੈ, ਵੇਖੋ! ਉਨ੍ਹਾਂ ਦੀ ਵੱਖੀ ਸਥਾਨ ਪੁਰ ਸਾਖਯਾਤ ਲਛਮੀ ਵਾਸਾ ਕਰਦੀ, ਪਰ ਤਦ ਭੀ ਉਨ੍ਹਾਂ ਨੇ ਮੈਨੂੰ ਮਹਾਂ ਦਰਿਦ੍ਰੀ ਨੂੰ, ਗਲ ਨਾਲ ਲਾ ਲਿਆ। ਕਿਥੇ ਮੈਂ ਜਨਮਾਂ ਜਨਮਾਂ ਦਾ ਕੰਗਾਲ ਅਤੇ ਕਿਥੇ ਲਛਮੀ ਨਿਵਾਸ ਭਗਵਾਨ ਸ੍ਰੀ ਕ੍ਰਿਸ਼ਨ? ਤਦ ਭੀ ਉਨ੍ਹਾਂ ਨੇ ਮੈਨੂੰ ਬ੍ਰਾਹਮਣ ਸਮਝਕੇ ਗਲ ਦੇ ਨਾਲ ਲਾ ਲਿਆ ਅਤੇ ਜਿਸ ਤਰ੍ਹਾਂ ਵਡੇ ਭਰਾ ਦਾ ਆਦਰ ਤੇ ਸਤਕਾਰ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਸਗੋਂ ਉਸ ਨਾਲੋਂ ਭੀ ਵਧੀਕ, ਆਪਣੀ ਪਿਆਰੀ ਦੇ ਪਲੰਘ ਉਤੇ ਮੈਨੂੰ ਬਿਠਾਯਾ, ਅਤੇ ਮੇਰੇ ਰਾਹ ਦੇ ਥਕੇਵੇਂ ਨੂੰ ਦੂਰ ਕਰਨ ਦੇ ਵਾਸਤੇ ਸਾਖਯਾਤ ਲਛਮੀ ਦਾ ਅਵਤਾਰ ਸ੍ਰੀ ਰੁਕਮਣੀ ਜੀ ਮੈਨੂੰ ਪੱਖਾ ਝੱਲਨ ਲੱਗੀ ਅਤੇ ਮੇਰੇ ਪੈਰ ਧੋਤੇ। ਜਿਸ ਤਰ੍ਹਾਂ ਗੁਰੂ ਦਾ ਭਗਤਿ ਪੂਰਬਕ ਪੂਜਨ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਹੀ ਭਗਵਾਨ ਨੇ ਅਪਣੇ ਕੋਮਲ ਹੱਥਾਂ ਨਾਲ ਮੇਰੀ ਪੂਜਾ ਕੀਤੀ, ਮੇਰੇ ਪੈਰ ਘੁੱਟੇ ਅਤੇ ਮੇਰੀ ਪੂਰੀ ੨ ਸੇਵਾ ਕੀਤੀ ਹੈ। ਭਗਵਾਨ ਦੇ ਚਰਣਾਂ ਦੀ ਸੇਵਾ, ਮਨੁਖਾਂ ਨੂੰ ਸ੍ਵਰਗ, ਮੋਖ ਤੇ ਇਸ ਲੋਕ ਦੀ ਮਹਾਨ ਸੰਪਦਾ ਅਤੇ ਸਭ ਤਰ੍ਹਾਂ ਦੀ ਸਿੱਧੀਆਂ ਦੇਣ ਵਾਲੀ ਹੈ,ਤਦ ਭੀ ਪਰਮ ਕ੍ਰਿਪਾਲੂ ਭਗਵਾਨ

ਨੇ ਇਹ ਵਿਚਾਰਕੇ ਮੈਨੂੰ ਧਨ ਨਹੀਂ ਦਿੱਤਾ, ਕਿ "ਇਕ ਕੰਗਾਲ ਬ੍ਰਾਹਮਣ ਧਨ ਨੂੰ ਪ੍ਰਾਪਤ ਕਰਕੇ, ਵੱਡਾ ਹੰਕਾਰੀ ਹੋ ਜਾਏਗਾ ਅਤੇ ਮੇਰਾ ਭਜਨ ਨਹੀਂ ਕਰੇਗਾ"॥

ਏਹ ਹੈ ਭਗਤ ਦੀ ਭਾਵਨਾ, ਜੋ ਪੁਰਸ਼ ਧਨ ਨਾਂ ਮਿਲਨ ਪੁਰ ਭਗਵਾਨ ਨੂੰ ਕੋਸਦੇ ਹਨ, ਉਹ ਤਾਂ ਧਨ ਦੇ ਭਗਤ ਹਨ। ਭਗਵਾਨ ਨੂੰ ਤਾਂ ਉਨ੍ਹਾਂ ਨੇ ਧਨ ਦਾ ਸਾਧਨ ਬਨਾਨਾ ਚਾਹਿਆ ਹੈ। ਹੇ ਆਪ ਨੂੰ ਭਗਤ ਕਹਾਣ ਵਾਲਿਓ! ਵੇਖੋ, ਇਕ ਵੇਰੀ ਸੁਦਾਮੇ ਦੇ ਹਿਰਦੇ ਵੱਲੇ ਅੱਖ ਭਰਕੇ, ਅਤੇ ਦੂਜੀ ਵੇਰੀ ਅਪਨੇ ਹਿਰਦੇ ਦਾ ਪੜਦਾ ਹਟਾਕੇ ਵੇਖੋ! ਘਰ ਵਿਚ ਅੰਨ ਦਾ ਦਾਨਾ ਨਹੀਂ ਹੈ, ਪਾਉਣ ਵਾਸਤੇ ਪੰਜ ਹੱਥ ਲੰਮਾ ਕਪੜਾ ਨਹੀਂ ਹੈ, ਰਹਿਣ ਵਾਸਤੇ ਘਾਸ-ਫੂਸ ਦੀ ਝੌਂਪੜੀ ਭੀ ਸਾਬਤ ਨਹੀਂ ਹੈ, ਬੱਚੇ ਦਾਨੇ ਦਾਨੇ ਨੂੰ ਤਰਸ ਰਹੇ ਹਨ, ਇਸਤ੍ਰੀ ਨੂੰ ਕਈ ਦਿਨਾਂ ਦੀ ਭੁਖੀ ਛੱਡਕੇ ਆਏ ਹਨ, ਕੰਗਾਲੀ ਨੇ ਪ੍ਰਤੱਖ ਰੂਪ ਧਾਰਕੇ ਪਰਵਾਰ ਨੂੰ ਚੋਹਾਂ ਪਾਸਿਆਂ ਤੋਂ ਘੇਰਾ ਪਾਇਆ ਹੋਇਆ ਹੈ, ਏਨਾਂ ਕੁਝ ਹੋਣ ਤੇ ਭੀ ਮੰਗਣ ਦੀ ਇਛਾ ਨਹੀਂ ਹੈ! ਪਤਿਬ੍ਰਤਾ ਇਸਤ੍ਰੀ ਦੇ ਕਹਿਣ ਨਾਲ ਆਏ ਹਨ, ਪਰ ਮੰਗਨ ਦਾ ਹੌਸਲਾ ਨਹੀਂ ਪੈਂਦਾ, ਖਿਆਲ ਹੀ ਨਹੀਂ ਫੁਰਦਾ। ਏਹ ਨਹੀਂ ਸੋਚਿਆ ਕਿ ਘਰ ਵਿਚ ਬੱਚਿਆਂ ਦੀ ਕੀ ਹਾਲਤ ਹੋਵੇਗੀ? ਇਸਤ੍ਰੀ ਨੂੰ ਜਾਕੇ ਕੀ ਕਹਾਂਗਾ? ਰਾਜਿਆਂ ਦੇ ਰਾਜੇਸ਼ੁਰ ਪਰਮ ਮਿਤ੍ਰ ਕੋਲੋਂ ਜਾਕੇ ਉਸ ਇਸਤ੍ਰੀ ਨੂੰ ਕੀ ਉੱਤਰ ਦੇਵੇਂਗਾ? ਜਿਸਨੇ ਅਪਨੇ ਅਤੇ ਬੱਚਿਆਂ ਦੇ ਭੁਖੇ ਪੇਟ ਨੂੰ ਵੇਖਕੇ ਮਿਤ੍ਰ ਦੇ ਬੂਹੇ ਤੇ ਭੇਜਿਆ ਸੀ। ਜਿਸ ਦੇ ਤਨ ਓਤੇ ਕੋਈ ਸਾਬਤ ਕਪੜਾ ਭੀ ਨਹੀਂ ਹੈ, ਏਹ ਕੋਈ ਥੋੜੀ ਗਲ ਨਹੀਂ ਹੈ, ਵਡੇ ੨ ਧੀਰਜ ਵਾਲੇ ਭੀ ਅਜੇਹੀ ਹਾਲਤ ਵਿਚ ਧੀਰਜ ਛੱਡ ਬੈਠਦੇ ਹਨ, ਪਰ ਧੰਨ ਹੈ ਸੁਦਾਮਾ, ਜੋ ਅੱਜ ਧਨ ਦੇ ਨਾਂ ਮਿਲਣ ਕਰਕੇ, ਪ੍ਰਸੰਨ ਮਨ ਨਾਲ ਜਾ ਰਿਹਾ ਹੈ, ਅਤੇ ਕਹਿੰਦਾ ਹੈ, ਇਹ ਪਰਮਾਤਮਾ ਦੀ ਕਿਰਪਾ ਹੈ, ਜੋ ਉਨ੍ਹਾਂ ਨੇ ਮੈਨੂੰ ਧਨ ਨਹੀਂ ਦਿੱਤਾ, ਜੇ ਧਨ ਮਿਲ ਜਾਂਦਾ, ਤਾਂ ਮੈਂ ਹੰਕਾਰ ਦੇ ਖਾਤੇ ਵਿਚ ਡਿੱਗਕੇ ਭਗਤੀ ਤੋਂ ਵਾਂਜਿਆ ਜਾਂਦਾ। ਹਾਂ ਜੀ, ਅਜੇਹੀ ਭਾਵਨਾ ਵਾਲੇ ਭਗਤ ਧੰਨ ਹਨ, ਤਦੇ ਤਾਂ ਗੁਰੂ ਜੀ ਨੇ ਫੁਰਮਾਇਆ ਹੈ–"ਭਗਤਾਂ ਤੇ ਸੈਸਾਰੀਆ ਜੋੜ ਕਦੇ ਨਾ ਆਇਆ"।

ਅਤੇ–"ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾ ਕੇਰੀ
ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ
ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ

ਕਹੋ ਨਾਨਕ ਚਾਲ ਭਗਤਾਹ ਜੁਗੋ ਜੁਗ ਨਿਰਾਲੀ'॥

ਸੁਦਾਮੇ ਨੂੰ ਤਾਂ ਕੋਈ ਕਾਮਨਾ ਨਹੀਂ ਸੀ, ਉਹ ਤਾਂ ਨਿਸਕਾਮ ਸਨ, ਪਰ ਉਨ੍ਹਾਂ ਦੀ ਇਸਤ੍ਰੀ ਅਤੇ ਬੱਚੇ ਭੁੱਖੇ ਮਰਦੇ ਹਨ, ਇਸ ਗੱਲ ਨੂੰ ਭਗਵਾਨ ਕਿਵੇਂ ਸਹਾਰ ਸਕਦਾ ਹੈ ? ਹਾਂ ਜੀ !

"ਅਪਨੇ ਸੇਵਕ ਕੀ ਆਪੇ ਰਾਖੈ ਆਪੇ ਨਾਮ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹ ਤਹ ਉਠਿ ਧਾਵੈ॥
ਸੇਵਕ ਕਉ ਨਿਕਟੀ ਹੋਇ ਦਿਖਾਵੈ" ॥

ਜਿਸਦਾ ਇਹ ਬਿਰਦ ਹੈ, ਉਸ ਭਗਵਾਨ ਨੇ ਨਿਸਕਾਮ ਸੁਦਾਮਾ ਭਗਤ ਦੀ ਇਸਤ੍ਰੀ ਦੇ ਮਨ ਦੇ ਸੰਕਲਪ ਨੂੰ ਪੂਰਾ ਕਰਨਾ ਆਪਨਾ ਕਰਤੱਬ ਜਾਣਿਆ। ਭਗਵਾਨ ਦਾ ਦਰਸਨ ਸਫਲ ਹੈ, ਉਸ ਤੋਂ ਸੰਸਾਰਿਕ ਕਾਮਨਾ ਭੀ ਪੂਰੀ ਹੁੰਦੀ ਹੈ ਅਤੇ ਭਗਤਿ ਭੀ ਪ੍ਰਾਪਤ ਹੁੰਦੀ ਹੈ। ਧਰੂਹ ਤੇ ਬਭੀਖਣ ਕਾਮਨਾ ਨੂੰ ਲੈਕੇ ਭਗਵਾਨ ਦੇ ਸਨਮੁਖ ਆਏ ਸਨ,ਦਰਸ਼ਨ ਹੁੰਦੇ ਹੀ ਕਾਮਨਾ ਦਾ ਨਾਸ ਹੋਗਿਆ ਭਗਾਵਨ ਨੇ ਉਨ੍ਹਾਂ ਦੀ ਪਹਲੀ ਕਾਮਨਾਂ ਭੀ ਪੂਰੀ ਕੀਤੀ, ਅਤੇ ਅੰਤ ਵਿਚ ਉਨ੍ਹਾਂ ਨੂੰ ਆਪਨਾ ਦੁਰਲਭ ਸਥਾਨ ਭੀ ਦਿੱਤਾ। ਸਦਾਮੇ ਦੇ ਮਨ ਵਿਚ ਕਾਮਨਾ ਨਹੀਂ ਸੀ, ਪਰ ਉਨ੍ਹਾਂ ਦੀ ਅਰਧੰਗੀ ਦੇ ਮਨ ਵਿਚ ਇਕ ਵੇਰੀ ਕਾਮਨਾ ਉਦੇ ਹੋਈ ਸੀ, "ਜੋ ਜੋ ਚਿਤਵੈ ਸੰਤ ਜਨ ਸੋ ਲੇਤਾ ਮਾਨ," ਸੰਤ ਜਨ ਦੀ ਚਿਤਵਨੀ ਨੂੰ ਮੰਨਲੈਣਾ ਵਾਲੇ ਭਗਵਾਨ ਨੇ ਝਟ ਹੀ ਵਿਸ੍ਵਕਰਮਾਂ ਨੂੰ ਭੇਜਕੇ ਸੁਦਾਮੇ ਦੀ ਟੁੱਟੀ ਹੋਈ ਕੁੱਲੀ ਨੂੰ ਰਾਤੋ ਰਾਤ ਹੀ ਦੁਰਲਭ ਨਗਰ ਦੇ ਰੂਪ ਵਿਚ ਤਬਦੀਲ ਕਰ ਦਿੱਤਾ ॥

ਸੁਦਾਮਾ ਜੀ ਆਪਨੇ ਨਗਰ ਦੇ ਕੋਲ ਪਹੁੰਚਕੇ ਵੇਖਦੇ ਹਨ, ਕਿ ਉਥੇ ਉਨ੍ਹਾਂ ਦੀ ਝੌਂਪੜੀ ਦਾ ਕੋਈ ਨਿਸ਼ਾਨ ਭੀ ਨਹੀਂ ਹੈ। ਜਿਥੇ ਕੱਖਾਂ ਦੀ ਕੁੱਲੀ ਸੀ, ਉਥੇ ਅੱਜ ਸੂਰਜ, ਅੱਗ ਅਤੇ ਚੰਦ੍ਰਮਾਂ ਨਾਲੋਂ ਭੀ ਪ੍ਰਕਾਸ ਵਾਲੇ ਵਡੇ ਉੱਚੇ ਉੱਚੇ ਮਹੱਲ ਬਣੇ ਹੋਏ ਹਨ। ਉਨ੍ਹਾਂ ਦੇ ਆਸੇ-ਪਾਸੇ ਬਾਗ ਬਗੀਚੇ ਲੱਗੇ ਹੋਏ ਹਨ, ਅਨੇਕਾਂ ਪੰਛੀ ਅਨੇਕ ਤਰ੍ਹਾਂ ਦੇ ਕਲੋਲ ਕਰਦੇ ਹੋਏ ਅਪਨੇ ਮਿਠੇ ੨ ਗੀਤ ਨਾਲ ਮਨੁੱਖਾਂ ਦੇ ਮਨ ਨੂੰ ਮੋਹਿਤ ਕਰ ਰਹੇ ਹਨ। ਅਨੇਕ ਤਰ੍ਹਾਂ ਦੇ ਫੁੱਲ ਖਿੜ ਰਹੇ ਹਨ। ਮਹੱਲਾਂ ਵਿਚ ਅਲੌਕਿਕ ਗਹਣੇ ਕਪੜਿਆਂ ਨਾਲ ਸਜੇ ਹੋਏ ਅਨੇਕਾਂ ਇਸ-ਤ੍ਰੀਆਂ ਤੇ ਪੁਰਸ ਇਧਰ-ਉਧਰ ਫਿਰ ਰਹੇ ਹਨ। ਸੁਦਾਮਾ ਜੀ ਏਹ ਕੁਝ ਵੇਖਕੇ ਦੰਗ ਰਹ ਗਏ, ਉਨ੍ਹਾਂ ਨੇ ਸੋਚਿਆ ਮੇਰੀ ਟੁੱਟੀ ਹੋਈ ਝੌਂਪੜੀ ਕਿਥੇ ਗਈ? ਅਜੇਹਾ ਵੈਭਵ ਯੁਕਤ ਮਹੱਲ ਕਿਵੇਂ ਬਣ ਗਿਆ ? ਕੀ ਮੈਂ ਸੁਪਨਾ ਵੇਖ ਰਿਹਾ ਹਾਂ ? ਜਾਂ

ਮੈਂ ਕਿਸੇ ਹੋਰ ਸ਼ਹਿਰ ਵਿਚ ਆ ਗਿਆ ਹਾਂ? ਸੁਦਾਮਾ ਜੀ ਸੋਚਦੇ ਹਨ—

ਜਗਰ ਮਗਰ ਜਯੋਤਿ ਛਾਇ ਰਹੀ ਚਹੂੰ ਦਿਸਿ, ਡਗਰ ਬਗਰ ਹਾਥੀ ਘੋੜਨ ਕੇ ਸ਼ੋਰ ਹੈ। ਚੌਪੜ ਕੇ ਬਨਯੋ ਹੈ ਬਜ਼ਾਰ ਪੁਨਿ ਸੋਨਨ ਕੇ, ਮਹਲ ਦੁਕਾਨ ਕੀ ਕਤਾਰ ਚਹੂੰ ਓਰ ਹੈ। ਭੀੜ ਭਾੜ ਧਕਾ-ਧਕੀ ਚਹੂੰ ਦਿਸਿ ਦੇਖੀਅਤ, ਦ੍ਵਾਰਕਾ ਤੇ ਦੂਨੋ ਯਹਾਂ ਪਯਾਦਨ ਕੋ ਜੋਰ ਹੈ। ਰਹਿਬੇ ਕੋ ਠਾਮ ਹੈ ਨ ਕਾਹੂ ਸੋਂ ਪਛਾਨ ਮੇਰੀ, ਬਿਨ ਜਾਨੇ ਬਸੇ ਕੋਊ ਹਾਡ ਮੇਰੇ ਫੋੜ ਹੈ॥

ਸੁਦਾਮਾ ਜੀ ਨਗਰ ਦੀ ਚਮਕ ਦਮਕ ਵੇਖਕੇ, ਘਬਰਾਉਂਦੇ ਹਨ, ਅਤੇ ਫਿਰ ਆਪਨੀ ਝੌਂਪੜੀ ਦੀਆਂ ਚੀਜ਼ਾਂ ਨੂੰ ਯਾਦ ਕਰਕੇ ਸੋਚਦੇ ਹਨ, ਕਿ ਉਹ ਸਭ ਕਿਥੇ ਚਲੀਆਂ ਗਈਆਂ? ਉਨ੍ਹਾਂ ਵਿਚੋਂ ਕੋਈ ਭੀ ਇਥੇ ਨਜ਼ਰ ਨਹੀ ਆਉਂਦੀ:—

"ਫੂਟੀ ਏਕ ਥਾਰੀ ਬਿਨੁ ਟੋਂਟਨੀ ਕੀ ਝਾਰੀ ਹੁਤੀ, ਬਾਂਸਕੀ ਪਿਟਾਰੀ ਔ ਪਥਾਰੀ ਹੁਤੀ ਟਾਟਕੀ। ਬੇਂਟੇ ਬਿਨੁ ਛੁਰੀ ਔ ਕਮੰਡਲ ਹੋ ਟੋਕਥੋ ਦੋ, ਟੂਟੋ ਹੁਤੋ ਪੀਪੋ ਪਾਟੀ ਹੁਤੀ ਟੂਟੀ ਖਾਟਕੀ। ਪਥੋਰਟਾ ਕਾਠ ਕੋ ਕੋ ਕਠੌਤਾ ਕਹੂੰ ਦੀਸੇ ਨਾਂਹਿ, ਪੀਤਰ ਕੋ ਲੋਟੋ ਹੋ ਕਟੋਰੋ ਹੈ ਨ ਬਾਟਕੀ। ਕਾਮਰੀ ਫਟੀ ਸੀ ਹੁਤੀ ਡੋਂਡਨ ਕੀ ਮਾਲਾ ਨਾਕ, ਗੋਮਤੀ ਕੀ ਮਾਟੀ ਕੀ ਨ ਸੁਧ ਕਹੂੰ ਮਾਟਕੀ॥ (ਨਰੋਤਮ ਕਵਿ)

ਇਹ ਸਭ ਚੀਜ਼ਾਂ ਤਾਂ ਕਿਥੇ ਗਈਆਂ ਸੋ ਗਈਆਂ? ਪਰ ਸ਼ੀਲਾ ਅਤੇ ਬੱਚੇ ਭੀ ਤਾਂ ਕਿਤੇ ਨਜ਼ਰ ਨਹੀਂ ਆਉਂਦੇ, ਉਹ ਕਿਥੇ ਚਲੇ ਗਏ?

ਸੁਦਾਮਾ ਜੀ ਇਸ ਤਰ੍ਹਾਂ ਸੋਚ ਰਹੇ ਸਨ, ਕਿ ਦੇਵਤੇ ਦੇਵੀਆਂ ਸਮਾਨ ਤੇਜ ਪੁੰਜ ਸੁਦਾਮਾ ਪੁਰ ਨਿਵਾਸੀ ਨਰ-ਨਾਰੀਆਂ ਨੇ ਆਣ ਕੇ ਸੁਦਾਮਾ ਜੀ ਨੂੰ ਕਿਹਾ—"ਆਪ ਕੀ ਸੋਚ ਰਹੇ ਹੋ? ਚਲੀਏ, 'ਜੀਉ ਆਇਆਂ ਨੂੰ' ਇਹ ਆਪ ਜੀ ਦਾ ਹੀ ਸ਼ਹਿਰ ਅਤੇ ਮਹੱਲ ਹੈ। ਪਤੀ ਦਾ ਸੁਭਾਗਮਨ ਸੁਣਕੇ, ਉਨ੍ਹਾਂ ਦੀ ਅਗਵਾਨੀ ਦੇ ਵਾਸਤੇ, ਸੁੰਦਰ ਗਹਿਣੇ ਕਪੜਿਆਂ ਨਾਲ ਸਜੀ ਹੋਈ ਲਛਮੀ ਵਰਗੀ ਸੋਭਾ ਵਾਲੀ ਸੁਦਾਮਾ ਜੀ ਦੀ ਪਤਿਬ੍ਰਤਾ ਇਸਤ੍ਰੀ ਭੀ ਬਾਹਰ ਨਿਕਲੀ। ਪਤਿ ਨੂੰ ਵੇਖਕੇ ਪ੍ਰੇਮ ਉਤਕੰਠਾ ਨਾਲ ਉਸ ਦੀਆਂ ਅੱਖਾਂ ਵਿਚੋਂ ਪ੍ਰੇਮ ਆਂਸੂ ਵਗਨ ਲਗ ਪਏ। ਸੁਦਾਮਾ ਜੀ ਏਹ ਵੇਖਕੇ ਹੈਰਾਨ ਹੋ ਗਏ ਅਤੇ ਉਨ੍ਹਾਂ ਨੇ ਉਸ ਵਡੇ ਐਸ੍ਵਰਜ ਵਾਲੇ ਮਹੱਲ ਵਿਚ ਅਰਧੰਗੀ ਸਮੇਤ ਪ੍ਰਵੇਸ ਕੀਤਾ। ਸੁਦਾਮਾ ਜੀ ਸਾਰੇ ਰਹੱਸਜ ਨੂੰ ਸਮਝਕੇ ਮਨ ਹੀ ਮਨ ਵਿਚ ਕਹਿਣ ਲੱਗੇ "ਇਹ ਸਭ ਭਗਵਾਨ ਕ੍ਰਿਸ਼ਨ ਜੀ ਦੀ ਹੀ ਲੀਲਾ ਹੈ। ਓਹੀ ਮੇਰੇ ਮਿੱਤ੍ਰ, ਮੰਗਤੇ ਨੇ ਦੱਸੇ ਤੋਂ

ਬਿਨਾਂ ਹੀ ਗੁਪਤ ਤ੍ਰੀਕੇ ਨਾਲ ਸਭ ਕੁਝ ਦੇਕੇ ਉਸ ਦਾ ਮਨੋਰਥ ਪੂਰਾ ਕਰਦੇ ਹਨ। ਪਰ ਮੈਨੂੰ ਧਨ ਨਹੀਂ ਚਾਹੀਦਾ, ਮੇਰੀ ਤਾਂ ਮੁੜ ਮੁੜਕੇ ਏਹੋ ਬੇਨਤੀ ਹੈ ਕਿ ਜਨਮ ਜਨਮਾਤਰਾਂ ਵਿਚ ਓਹੀ ਸ੍ਰੀ ਕ੍ਰਿਸ਼ਨ ਜੀ ਮੇਰੇ ਸੁਹਿਰਦ, ਸਖਾ ਅਤੇ ਮਿੱਤ੍ਰ ਹੋਵਨ ਅਤੇ ਮੈਂ ਉਨ੍ਹਾਂ ਦਾ ਅਨਿੰਨ ਭਗਤ ਹੋਵਾਂ। ਮੈਂ ਇਹ ਸੰਪਦਾ ਨਹੀਂ ਚਾਹੁੰਦਾ, ਮੈਨੂੰ ਤਾਂ ਹਰ ਇਕ ਜਨਮ ਵਿਚ ਉਨ੍ਹਾਂ ਦੀ ਸਰਬ ਗੁਨ ਸੰਪੰਨ ਨਿਰ-ਮਲ ਭਗਤੀ ਅਤੇ ਉਨ੍ਹਾਂ ਦੇ ਭਗਤਾਂ ਦਾ ਪਵਿਤ੍ਰ ਸੰਗ ਪ੍ਰਾਪਤ ਹੋਵੇ।

ਭਗਤ ਰਾਜ ਸੁਦਾਮਾ ਜੀ ਨੇ ਅਸੰਗ ਭਾਵ ਨਾਲ ਸੰਸਾਰ ਵਿਚ ਰਹਿੰਦੇ ਹੋਇਆਂ ਈਸ਼੍ਵਰ ਸਿਮਰਨ ਵਿਚ ਮਨ ਲਗਾਕੇ, ਸਹਜੇ ੨ ਵਿਸ਼ਯਾਂ ਦਾ ਤਯਾਗ ਕਰਕੇ ਅੰਤ ਵਿਚ ਭਗਵਾਨ ਦੇ ਧਿਆਨ ਵਿਚ ਅਪਨੇ 'ਅਹੰ' ਭਾਵ ਨੂੰ ਬਿਲਕੁਲ ਦੂਰ ਕਰ ਦਿਤਾ ਅਤੇ ਉਹ ਛੇਤੀ ਹੀ ਬ੍ਰਹਮ ਗਿਆਨੀਆਂ ਦੇ ਸਥਾਨ, ਉਸ ਨਿਰ-ਮਲ ਬ੍ਰਹਮ ਸਰੂਪ ਨੂੰ ਪ੍ਰਾਪਤ ਹੋ ਗਏ। ਭਾਈ ਗੁਰਦਾਸ ਜੀ ਨੇ ਭਗਤ ਸੁਦਾਮਾ ਜੀ ਦੇ ਪ੍ਰਸੰਗ ਨੂੰ ਇਸ਼ ਤਰ੍ਹਾਂ ਨਾਲ ਇਕ ਪਉੜੀ ਵਿਚ ਵਰਣਨ ਕੀਤਾ ਹੈ:—

"ਬਿਪ੍ਰ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ। ਲਾਗੂ ਹੋਈ ਬਾਹਮਣੀ ਮਿਲਿ ਜਗਦੀਸ ਦਲਿਦ੍ਰ ਗਵਾਏ। ਚਲਿਆ ਗਿਣਦਾ ਗਟੀਆਂ ਕਿਉ ਕਰਿ ਜਾਈਏ ਕਉਣ ਮਿਲਾਏ? ਪਹੁਤਾ ਨਗਰ ਦੁਆਰਕਾ ਸਿੰਘ ਦੁਆਰ ਖਲੋਤਾ ਜਾਏ। ਦੂਰੋਂ ਦੇਖਿ ਡੰਡੌਤ ਕਰਿ ਛਡਿ ਸਿੰਘਾਸਨ ਹਰਿ ਜੀ ਆਏ। ਪਹਿਲੇ ਦੇਇ ਪਰਦਖਣਾ ਪੈਰੀ ਪੈਕੇ ਲੈ ਗਲ ਲਾਏ। ਚਰਣੋਦਕ ਲੈ ਪੈਰ ਧੋਇ ਸਿੰਘਾਸਨ ਉਪਰ ਬੈਠਾਏ। ਪੁਛੇ ਕੁਸਲ ਪਿਆਰ ਕਰਿ ਗੁਰ ਸੇਵਾ ਦੀ ਕਥਾ ਸੁਣਾਏ। ਲੈਕੇ ਤੰਦਲ ਚੱਬਿਓਨ ਵਿਦਾ ਕਰੇ ਅਗੇ ਪਹੁੰਚਾਏ॥ ਚਾਰ ਪਦਾਰਥ ਸਕੁਚ ਪਠਾਏ" ॥੯॥੮॥

---

( ੯ ) ਬਧਿਕ ਦੀ ਕਥਾ.

"ਬਧਿਕੁ ਉਧਾਰਿਓ ਖਮਿ ਪ੍ਰਹਾਰ" ॥

ਇਸ ਤੁਕ ਵਿਚ 'ਉਧਾਰਿਓ' ਕ੍ਰਿਯਾ ਦੇਹਲੀ-ਦੀਪਕ ਹੋਕੇ ਪਈ ਹੈ, ਅਰਥ ਹੁੰਦਾ ਹੈ, (੧) 'ਬਧਿਕ ਨੂੰ ਤਾਰਿਆ ਹੈ' ਅਤੇ 'ਤਾਰਿਆ ਹੈ ਤੀਰ ਮਾਰਨ ਵਾਲੇ ਬਿਆਧ ਨੂੰ'। ਇਨ੍ਹਾਂ ਦੋਹਾਂ ਦੇ ਪ੍ਰਸੰਗ ਵਖੋ ਵਖਰੇ ਇਸ ਤਰ੍ਹਾਂ ਹਨ:—

"ਚਰਨ ਬਧਿਕ ਜਨ ਤੇਊ ਮੁਕਤ ਤਏ। ਹਉ ਬਲਿ ਬਲਿ ਜਿਨਿ ਰਾਮ ਕਹੇ" (ਗੋੜੀ ਨਾਮਦੇਵ)

ਇਕ ਲੋਦੀਆ ਨਾਮ ਦਾ ਸ਼ਿਕਾਰੀ ਸੀ, ਉਹ ਸ਼ਿਕਾਰੀ ਕੁੱਤੇ ਨੂੰ ਨਾਲ

ਲੈਕੇ, ਹਰ ਰੋਜ ਜੰਗਲ ਵਿਚ ਚਿੜੀਆਂ ਬਟੇਰੇ ਮਾਰਨ ਵਾਸਤੇ ਜਾਇਆ ਕਰਦਾ ਸੀ। ਇਕ ਦਿਨ ਉਹ ਨਿੱਤ ਵਾਂਗੂ ਸ਼ਿਕਾਰ ਕਰਨ ਗਿਆ, ਦੋ ਤਿੰਨ ਪਹਿਰ ਬਨ ਵਿਚ ਜਾਲ ਖਲੇਰਕੇ ਬੈਠਾ ਰਿਹਾ, ਪਰ ਉਸ ਨੂੰ ਕੋਈ ਸ਼ਿਕਾਰ ਨਾਂ ਮਿਲਿਆ। ਅੰਤ ਉਦਾਸ ਜੇਹਾ ਹੋਕੇ ਘਰ ਨੂੰ ਮੁੜਿਆ, ਤਾਂ ਅੱਗੇ ਇਕ ਮਹਾਤਮਾਂ ਨੂੰ ਤਪ ਕਰਦਿਆਂ ਵੇਖਕੇ, ਇਸਨੇ ਉਨ੍ਹਾਂ ਦੇ ਅੱਗੇ ਖੜੇ ਹੋਕੇ, ਮਨ ਵਿਚ ਹੀ ਬੇਨਤੀ ਕੀਤੀ–"ਮਹਾਤਮਾਂ ਜੀ ! ਜੋ ਸ਼ਿਕਾਰ ਅੱਜ ਮੈਨੂੰ ਮਿਲੇਗਾ, ਉਸਦਾ ਅੱਧ ਤੁਹਾਡੀ ਭੇਟ ਕਰਾਂਗਾ'। ਏਹ ਕਹਿਕੇ ਥੋੜੀ ਵਿਥ ਉਤੇ ਜਾਕੇ ਫੇਰ ਇਕ ਵੇਰੀ ਜਾਲ ਖਲੇਰ ਦਿੱਤਾ, ਉਸ ਵਿਚ ਸੱਤ ਪੰਛੀ ਫਸ ਗਏ,ਤਾਂ ਏਹ ਸਿਕਾਰੀ ਪੰਛੀ ਫੜਕੇ ਸੰਤਾਂ ਦੇ ਕੋਲ ਆਕੇ ਕਹਿਣ ਲਗਾ– ਹੇ ਮਹਾਤਮਾ ਜੀ ! ਮੈਂ ਤੁਹਾਡੀ ਸੁੱਖਨਾ ਸੁੱਖੀ ਸੀ, ਇਸ ਲਈ ਆਪ ਸਮਾਧੀ ਖੋਲ੍ਹਕੇ ਅਪਨਾ ਹਿੱਸਾ ਵੰਡਕੇ ਲੈ ਲੌ। ਜਦ ਸੰਤਾਂ ਨੇ ਅੱਖਾਂ ਖੋਲੀਆਂ, ਤਾਂ ਪੰਛੀਆਂ ਨੂੰ ਬੱਧਾ ਵੇਖਕੇ ਸੰਤ ਜੀ ਘਬਰਾ ਗਏ ਅਤੇ ਕਹਿਣ ਲਗੇ– ਹੇ ਦੁਸ਼ਟ ! ਤੂੰ ਇਨ੍ਹਾਂ ਨੂੰ ਕਿਉਂ ਬੰਨ੍ਹਿਆਂ ਹੈ, ਛੱਡ ਦੇਹੁ। ਜੇਕਰ ਤੂੰ ਸਾਡੀ ਕੋਈ ਸੁੱਖਨਾ ਦੇਣੀ ਹੈ, ਤਾਂ ਸਾਨੂੰ ਚਤੁਰ ਭੁਜ ਪੰਛੀ ਫੜਕੇ ਲਿਆ ਦੇਹੁ, ਸਾਨੂੰ ਇਨ੍ਹਾਂ ਪੰਛੀਆਂ ਦੀ ਲੋੜ ਨਹੀ ਹੈ। ਸੰਤਾਂ ਦੇ ਇਹ ਬਚਨ ਸੁਣਕੇ, ਲੋਦੀਏ ਨੇ ਉਹ ਪੰਛੀ ਛੱਡ ਦਿਤੇ ਅਤੇ ਜਾਲੀ ਤੇ ਚੋਗਾ ਲੈਕੇ ਚਤੁਰ ਭੁਜ ਪੰਛੀ ਨੂੰ ਫੜਨ ਲਈ ਤੁਰਪਿਆ। ਉਸਨੂੰ ਫਿਰਦਿਆਂ ਸ਼ਾਮ ਪੈਗਈ,ਭੁੱਖਾ ਤਿਹਾਇਆ ਉਸੇ ਦੀ ਖੋਜ ਵਿਚ ਲੱਗਾ ਰਿਹਾ, ਏਨੇ ਚਿਰਨੂੰ ਇਸਦੀ ਇਸਤ੍ਰੀ ਸਾਰਾ ਦਿਨ ਉਡੀਕ ੨ ਕੇ ਇਸਦੀ ਰੋਟੀ ਲੈ ਆਈ ਤਾਂ ਇਸਨੇ ਕਿਹਾ–ਜਿੰਨਾ ਚਿਰ ਮੈਂ ਚਤੁਰ ਭੁਜ ਪੰਛੀ ਨਾਂ ਫੜ ਲਵਾਂ, ਤਦ ਤਕ ਮੈਂ ਰੋਟੀ ਨਹੀਂ ਖਾਵਾਂਗਾ। ਇਸਤ੍ਰੀ ਨੇ ਕਿਹਾ–ਸ੍ਵਾਮੀ ! ਤੇਰੀ ਏਨੀ ਉਮਰ ਸ਼ਿਕਾਰ ਕਰਦਿਆਂ ਗੁਜ਼ਰ ਗਈ ਹੈ, ਤੂੰ ਅਗੇ ਕਦੇ ਭੀ ਚਤੁਰ ਭੁਜ ਪੰਛੀ ਸੁਣਿਆ ਜਾਂ ਵੇਖਿਆਂ ਹੈ ? ਕਿਸੇ ਧੂਰਤ ਨੇ ਤੈਨੂੰ ਠੱਗ ਲਿਆ ਹੈ। ਤੂੰ ਰੋਟੀ ਖਾ ਲੈ ਅਤੇ ਘਰ ਚੱਲ। ਇਸਤ੍ਰੀ ਦੀ ਇਹ ਗੱਲ ਸੁਣਕੇ ਲੋਦੀਏ ਨੂੰ ਬੜਾ ਗੁਸਾ ਚੜ੍ਹ ਗਿਆ, ਉਹ ਆਪਨੀ ਇਸਤ੍ਰੀ ਨੂੰ ਮਾਰਨ ਲਈ ਦੌੜਿਆ ਅਤੇ ਕਹਿਣ ਲਗਾ–ਮੂਰਖੇ! ਅਸੀਂ ਦੁਨੀਆਂ ਦਾਰ ਲੋਕ ਤਾਂ ਬੇਸ਼ਕ ਝੂਠ ਬੋਲ ਲੈਂਦੇ ਹਾਂ,ਪਰ ਸੰਤ ਕਦੇ ਭੀ ਝੂਠ ਨਹੀਂ ਬੋਲਦੇ।ਜਦ ਸੰਤਾਂ ਨੇ ਕਿਹਾ ਹੈ ਚਤੁਰ ਭੁਜ ਪੰਛੀ ਸਾਨੂੰ ਫੜਕੇ ਲਿਆ ਦੇਹੁ। ਜੇ ਚਤੁਰ ਭੁਜ ਪੰਛੀ ਨਾਂ ਹੁੰਦਾ ਤਾਂ ਉਹ ਕਿਉਂ ਆਖਦੇ ? ਇਸ ਗੱਲ ਤੋਂ ਮੈਨੂੰ ਨਿਸਚਾ ਹੈ ਕਿ ਚਤੁਰ ਭੁਜ ਪੰਛੀ ਜ਼ਰਰ ਹੁੰਦਾ ਹੈ ਅਤੇ ਮੈਂ ਉਸਨੂੰ ਫੜਕੇ ਲਿਆਵਾਂਗਾ, ਉਸਨੂੰ ਫੜੇ

ਬਿਨਾਂ ਰੋਟੀ ਨਹੀਂ ਖਾਵਾਂਗਾ। ਉਸਦੀ ਅਜੇਹੀ ਦ੍ਰਿੜ੍ਹ ਪ੍ਰਤਗੱਯਾ ਵੇਖਕੇ ਇਸਤ੍ਰੀ ਘਰ ਨੂੰ ਮੁੜ ਗਈ, ਅਤੇ ਬਿਆਧਿ ਜੰਗਲ ਵਿਚ ਚਤੁਰ ਭੁਜ ਪੰਛੀ ਦੀ ਤਲਾਸ ਕਰਦਾ ਰਿਹਾ। ਰਾਤ ਪੈ ਗਈ ਤਾਂ ਉਹ ਰਾਤ ਨੂੰ ਭੀ ਘਰ ਨਾਂ ਗਿਆ, ਦਿਨ ਹੁੰਦੇ ਫੇਰ ਉਸੇ ਪੰਛੀ ਦੀ ਤਲਾਸ਼ ਵਿਚ ਲਗ ਗਿਆ। ਇਸ ਤਰ੍ਹਾਂ ਤਿੰਨ ਰਾਤਾਂ ਜੰਗਲ ਵਿਚ ਭੁਖਾ ਰਿਹਾ ਅਤੇ ਚਾਰ ਦਿਨ ਭੁਖਾ ਰਹਿਕੇ ਚਤੁਰ ਭੁਜ ਪੰਛੀ ਦੀ ਖੋਜ ਕੀਤੀ, ਪਰ ਉਹ ਪੰਛੀ ਨਾਂ ਲੱਭਾ ਤੇ ਨਾਂ ਹੀ ਉਸਦੀ ਕੁਝ ਸੂਹ ਮਿਲੀ। ਅਖ਼ੀਰ ਲੋਦੀਏ ਨੇ ਕਿਹਾ--ਹੁਣ ਮੇਰਾ ਧਰਮ ਜੀਊਂਦੇ ਰਹਿਣਾ ਨਹੀ ਹੈ, ਉਸਨੇ ਜੰਗਲ ਵਿਚੋਂ ਲਕੜਾਂ ਚੁਣ ਲਈਆਂ ਤੇ ਚਿਖ਼ਾ ਬਣਾਕੇ ਸੜਨ ਲੱਗਾ, ਤਾਂ ਭਗਵਾਨ ਵਿਸ਼ਨ ਜੀ ਉਸਦਾ ਸਿਦਕ ਵੇਖਕੇ ਪ੍ਰਸੰਨ ਹੋਗਏ, ਅਤੇ ਆਪਨੇ ਮਨ ਵਿਚ ਕਹਿਣ ਲੱਗੇ-ਇਸ ਨੇ ਸੰਤ ਦੇ ਬਚਨ ਨੂੰ ਸੱਤ ਕਰਕੇ ਜਾਣਿਆ ਹੈ, ਉਸੇ ਬਚਨ ਨੂੰ ਸੱਤ ਮੰਨਦ ਹੋਇਆ, ਹੁਣ ਮ ਨ ਲਈ ਤਿਆਰ ਹੈ, ਪਰ ਸੰਤਾਂ ਨੂੰ ਜਾਕੇ ਏਹ ਕਹਿਣ ਲਈ ਤਿਆਰ ਨਹੀਂ, ਕਿ ਸੰਤ ਜੀ! ਚਤੁਰ ਭੁਜ ਪੰਛੀ ਕੋਈ ਨਹੀਂ ਹੁੰਦਾ, ਤੁਸਾਂ ਮੈਨੂੰ ਝੂਠ ਬੋਲਕੇ ਇੰਨਾਂ ਦੁਖ ਦਿੱਤਾ ਹੈ, ਇਸ ਲਈ ਜੇ ਹੁਣ ਮੈਂ ਚਤੁਰ ਭੁਜ ਪੰਛੀ ਹੋਕੇ ਦਰਸਨ ਦੇਵਾਂ, ਤਾਂ ਹੀ ਏਹ ਬਚ ਸਕਦਾ ਹੈ, ਨਹੀਂ ਤਾਂ ਇਹ ਜ਼ਰੂਰ ਹੀ ਸੜ ਮਰੇਗਾ। ਏਹ ਵਿਚਾਰ ਕਰਦੇ ਹੀ ਝਟ ਚਤੁਰ ਭੁਜ ਪੰਛੀ ਰੂਪ ਬਣਕੇ ਉਸਦੇ ਸਾਹਮਣੇ ਆ ਬੈਠੇ। ਉਸ ਪੰਛੀ ਨੂੰ ਵੇਖਕੇ ਬਿਆਧ ਲੋਦੀਆ ਉਸੇ ਵੇਲੇ ਚਿਖ਼ਾ ਤੋਂ ਉੱਠ ਬੈਠਾ ਅਤੇ ਉਸ ਪੰਛੀ ਨੂੰ ਫੜਨ ਵਾਸਤੇ, ਉਸਦੇ ਮਗਰ ਦੌੜਨ ਲੱਗਾ। ਚੋਜੀ ਪ੍ਰਭ ਨੇ ਭੀ ਏਹ ਇਕ ਨਵਾਂ ਚੋਜ ਬਣਾਯਾ ਅਤੇ ਟਪੋਸੀ ਤੇ ਟਪੋਸੀ ਮਾਰਦੇ ਹੋਏ, ਅਗਾਂਹ ਹੀ ਅਗਾਂਹ ਤੁਰੀ ਗਏ। ਗੱਲ ਕੀ, ਦੂਜਾ ਦਿਨ ਭੀ ਗੁਜਰ ਗਿਆ, ਪਰ ਉਹ ਪੰਛੀ ਨਾਂ ਫੜੀਜਿਆ ਤਦ ਤਾਂ ਲੋਦੀਆ ਜਾਲ ਵਗੈਰਾ ਸੁੱਟ ਕੇ, ਹੱਥ ਵਿਚ ਛੁਰੀ ਲੈਕੇ, ਆਪਣਾ ਗਲਾਂ ਵੱਢਣ ਲੱਗਾ। ਉਧਰ ਚੋਜੀ ਚਤਰ ਭੁਜ ਪੰਛੀ ਆਪੇ ਹੀ ਉਸਦੇ ਜਾਲ ਵਿਚ ਫਸਕੇ ਫੜ-ਫੜਾਉਨ ਲਗ ਪਿਆ। ਉਸਦੇ ਖੰਭਾਂ ਦੀ ਅਵਾਜ ਸੁਣਕੇ, ਲੋਦੀਆ ਪਰਮ ਪ੍ਰਸੰਨ ਹੋਇਆ ਅਤੇ ਛੁਰੀ ਨੂੰ ਪਰ੍ਹਾਂ ਸੁ ਟਕੇ ਭੱਜਕੇ ਆਯਾ ਅਤੇ ਜਾਲ ਵਿਚ ਫਸੇ ਹੋਏ ਚਤਰ ਭਜ ਪੰਛੀਂ ਦੇ ਪੈਰਾਂ ਨੂੰ ਰੱਸੀ ਨਾਲ ਬੰਨ੍ਹਕੇ ਸੰਤ ਜੀ ਵਲ ਲੈ ਤੁਰਿਆ। ਜਦ ਸੰਤ ਜੀ ਨੇ ਵੇਖਿਆ ਕਿ ਸ਼ਿਕਾਰੀ ਚਤੁਰ ਭਜ ਭਗਵਾਨ ਨੂੰ ਬੰਨ੍ਹ ਕੇ ਲਈ ਆਉਂਦਾ ਹੈ, ਤਾਂ ਸੰਤ ਜੀ ਨੇ ਉੱਠਕੇ ਆਦਰ ਸਤਕਾਰ ਕੀਤਾ, ਪਹਲੋਂ ਉਨ੍ਹਾਂ ਨੇ ਲੋਦੀਏ ਨੂੰ ਨਮ-ਸ਼ਕਾਰ ਕੀਤੀ ਅਤੇ ਮਗਰੋਂ ਪ੍ਰਭ ਪਰਖੋਤਮ ਸਾਮੀ ਜੀ ਨੂੰ ਡੰਡਵਤ ਪ੍ਰਨਾਮ ਕੀਤੀ।

ਫੇਰ ਪ੍ਰਭੂ ਨੇ ਦੋਹਾਂ ਸਾਧੂ ਅਸਾਧੂ ਨੂੰ ਅਪਨਾ ਆਤਮ ਬੋਧ ਬਖਸ਼ਕੇ, ਦਿੱਬਜ ਦ੍ਰਿਸ਼ਟੀ ਦੇਕੇ ਨਿਹਾਲ ਕੀਤਾ ਅਤੇ ਉਨ੍ਹਾਂ ਨੂੰ ਪ੍ਰਤਖ ਦਰਸਨ ਦੇਕੇ ਪਰਮ ਪਦ ਦਾ ਅਧਿਕਾਰੀ ਬਣਾਕੇ ਸ੍ਰੀ ਪ੍ਰਭੂ ਜੀ ਲੋਪ ਹੋ ਗਏ ਅਤੇ ਇਹ ਦੋਵੇਂ ਸਾਧੂ ਅਸਾਧੂ ਭੀ ਕੁਝ ਚਿਰ ਮਗਰੋਂ ਦੇਹ ਤਿਆਗਕੇ ਪ੍ਰਭੂ ਸਰੂਪ ਵਿਚ ਲੀਨ ਹੋ ਗਏ।

---

## (੧੦) ਦੂਜੇ ਬਧਿਕ (ਬਿਆਧ) ਦੀ ਕਥਾ.

"ਬਿਆਧਿ ਅਜਾਮਲ ਤਾਰੀਅਲੇ"। (ਗੌੜੀ, ਨਾਮਦੇਵ)

ਅਦਭੁਤ ਰਾਮਾਇਣ ਵਿਚ ਲਿਖਿਆ ਹੈ, ਜਦੋਂ ਸ੍ਰੀ ਰਾਮ ਚੰਦ੍ਰ ਜੀ ਨੇ ਲੁਕ ਕੇ ਬਾਲੀ ਨੂੰ ਤੀਰ ਮਾਰਿਆ ਤਾਂ ਵਿਚਾਰਾ ਬਾਲੀ ਮਰ ਗਿਆ ਅਤੇ ਮਰਦਾ ਹੋਇਆ ਕਹਿਣ ਲੱਗਾ–"ਲੁਕਕੇ ਵਾਰ ਕਰਨਾ ਸੂਰਮਿਆਂ ਦਾ ਕੰਮ ਨਹੀ ਹੈ, ਜੋ ਕੁਝ ਤੁਸਾਂ ਕੀਤਾ ਹੈ, ਇਹ ਯੋਗ ਤਾਂ ਨਹੀਂ ਸੀ, ਇਸ ਕਰਕੇ ਇਸ ਗੱਲ ਦਾ ਤੁਹਾਨੂੰ ਬਦਲਾ ਦੇਣਾ ਪਏਗਾ"। ਉਸਦੀ ਗੱਲ ਸੁਣਕੇ ਸ੍ਰੀ ਰਾਮ ਜੀ ਨੇ ਕਿਹਾ– "ਹਾਂ! ਜਦੋਂ ਅਸੀਂ ਦੁਆਪੁਰ ਵਿਚ ਸ੍ਰੀ ਕ੍ਰਿਸਨ ਅਵਤਾਰ ਹੋਵਾਂਗੇ, ਓਦੋਂ ਤੂੰ ਸਾਨੂੰ ਲੁਕਕੇ ਤੀਰ ਮਾਰੇਂਗਾ ਅਤੇ ਅਸੀਂ ਤੇਰੇ ਤੀਰ ਦਾ ਨਿਸਾਨਾ ਬਣਾਂਗੇ।" ਇਹ ਸੁਣਕੇ ਬਾਲੀ ਖੁਸ਼ੀ ੨ ਮਰ ਗਿਆ, ਦੁਆਪੁਰ ਵਿਚ ਇਕ ਸ਼ਿਕਾਰੀ ਦੇ ਘਰ ਆਣਕੇ ਉਸਨੇ ਜਨਮ ਲਿਆ, ਵੱਡਾ ਹੋਣ ਤੇ ਸ਼ਿਕਾਰ ਮਾਰਣ ਦਾ ਕੰਮ ਕਰਨ ਲੱਗਾ। ਇਕ ਦਿਨ ਇਸ ਸ਼ਿਕਾਰੀ ਨੇ ਮੱਛੀਮਾਰ ਪਾਸੋਂ ਇਕ ਮੱਛੀ ਮੁੱਲ ਲੈਕੇ ਘਰ ਲਿਆਂਦੀ। ਜਦ ਉਸ ਮੱਛੀ ਦਾ ਪੇਟ ਚੀਰਿਆ ਤਾਂ ਉਸ ਵਿਚੋਂ ਇਕ ਤੀਰ ਦੇ ਫਲ ਵਰਗੀ ਲੋਹੇ* ਦੀ ਚਿਪਟੀ ਨਿਕਲੀ, ਜੋ ਸ਼ਿਕਾਰੀ ਨੇ ਤੀਰ ਦੀ ਮੁਖੀ ਬਨਾਕੇ ਤੀਰ ਦੇ ਅੱਗੇ ਲਾ ਲਈ॥

ਇਕ ਸਮੇ ਜਮੁਨਾ ਦਾ ਵੈਹਣ ਆਪਣੀ ਜਗ੍ਹਾਂ ਤੋਂ ਪਿਛੇ ਹਟ ਗਿਆ ਅਤੇ ਉਸ ਜਗ੍ਹਾਂ ਤੇ ਇਕ ਖਾਸ ਤਰ੍ਹਾਂ ਦੀ ਤਿੰਨ-ਧਾਰੀ ਦੱਭ† ਪੈਦਾ ਹੋ ਗਈ, ਜੋ ਬੜੀ ਲੰਮੀ ੨ ਅਤੇ ਤਲਵਾਰ ਵਰਗੀ ਤਿੱਖੀ ਸੀ। ਇਕ ਦਿਨ ਸਾਰੇ ਯਾਦਵ ਕੱਠੇ ਹੋਕੇ ਜਮਨਾਂ ਦੇ ਕੰਢੇ ਤੇ ਰੰਗ-ਰਲੀਆਂ ਕਰਨ ਲਗੇ। ਸ਼ਰਾਬਾਂ ਪੀਕੇ ਕੰਜਰੀ ਦਾ ਨਾਚ ਵੇਖਨ ਲਗ ਪਏ, ਸ਼ਰਾਬ ਦੇ ਲੋਰ-ਵਿਚ ਹੀ ਹੱਸਦੇ ਖੇਡਦੇ ਲੜਾਈ ਝਗੜਾ ਸ਼ੁਰੂ ਕਰ ਦਿੱਤਾ। ਪਹਲੋਂ ਗਾਲੋ ਗਾਲੀ, ਫੇਰ ਹੱਥੋ ਪਾਈ ਹੋਕੇ ਘਮੱਸਾਨ

---

*ਇਹ ਲੋਹੇ ਦੀ ਚਿਪਟੀ ਮੱਛੀ ਦੇ ਪੇਟਵਿਚ ਕਿਵੇਂ ਆਈ? ਇਸਦੇ ਉੱਤਰ ਲਈ 'ਸ੍ਰੀ ਗੁਰਬਾਣੀ ਸਾਖੀ ਪ੍ਰਮਾਣ' ਵਿਚੋਂ 'ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏਹ ਫਲ ਪਾਏ' ਤੁਕ ਦੀ ਸਾਖੀ ਪੜ੍ਹੋ।

†ਕਾਬਲ ਦੇ ਦਰਿਆ ਦੇ ਕੰਢੇ ਤੇ ਇਹ ਕੱਖ ਬਹੁਤ ਹੁੰਦੀ ਹੈ, ਇਸਦਾ ਨਾਮ 'ਲਖੀ' ਕਹਿੰਦੇ ਹਨ।

ਮੁੱਕੇ ਮਾਰਨ ਲਗ ਪਏ, ਅੰਤ ਉਸ ਦੱਭ ਨੂੰ ਪੁੱਟ ੨ ਕੇ ਇਕ ਦੂਜੇ ਨੂੰ ਮਾਰਣ ਲੱਗੇ। 'ਬਚਨ ਸੰਤ ਕਾ ਸਫਲਾ ਹੂਤ' ਸੰਤ ਦਾ ਬਚਨ ਸਫਲਾ ਹੋਣਾ ਹੀ ਸੀ, ਉਸ ਦੱਭ ਨੇ ਤਲਵਾਰ ਤੋਂ ਭੀ ਵਧਕੇ ਕੰਮ ਕੀਤਾ; ਸਾਰੇ ਯਾਦਵਾਂ ਦੇ ਆਹੂ ਲਹਿ ਗਏ, ਸਭਨਾਂ ਦਾ ਉਥੇ ਹੀ ਖਾਤਮਾਂ ਹੋ ਗਿਆ, ਜੋ ਕੁਝ ਸੰਤ ਨੇ ਕਿਹਾ ਸੀ, ਅੱਜ ਪੂਰਾ ਹੋ ਗਿਆ, ਹੋਰ ਤਾਂ ਸਾਰੇ ਮਰ ਗਏ, ਪਰ ਇਕ ਸ੍ਰੀ ਕ੍ਰਿਸਨ ਜੀ ਯਾਦਵ ਅਜੇ ਬਾਕੀ ਜੀਉਂਦੇ ਹਨ॥

ਸ੍ਰੀ ਕ੍ਰਿਸਨ ਜੀ ਸਾਰੇ ਸਬੰਧੀਆਂ ਦੀ ਕ੍ਰਿਯਾ ਕਰਮ ਕਰ ਕਰਾਕੇ ਆਪ ਪਰਭਾਸ ਛੇਤ੍ਰ ਵਿਚ ਜਾਕੇ ਸੱਜੇ ਪੈਰ ਨੂੰ ਖੱਬੇ ਗੋਡੇ ਉਤੇ ਧਰਕੇ ਸੌਂ ਗਏ। ਆਪ ਜੀ ਦੇ ਸੱਜੇ ਪੈਰ ਵਿਚ ਪਦਮ ਸੀ, ਜੋ ਧੁੱਪ ਦੇ ਲਿਸ਼ਕਾਰੇ ਨਾਲ ਚਮਕਦਾ ਸੀ, ਉਸ ਵੇਲੇ ਓਹੀ ਸ਼ਿਕਾਰੀ ਸ਼ਿਕਾਰ ਦੀ ਭਾਲ ਕਰਦਾ ਫਿਰਦਾ ਸੀ, ਉਸਨੇ ਦੂਰੋਂ ਹੀ ਪਦਮ ਦੀ ਲਿਸ਼ਕ ਵੇਖਕੇ ਖਿਆਲ ਕੀਤਾ, ਜੋ ਇਹ ਹਰਨ ਦੀ ਅੱਖ ਹੈ, ਬਸ! ਇਸ ਖਿਆਲ ਦੇ ਹੁੰਦੇ ਹੀ, ਕੱਸਕੇ ਤੀਰ ਮਾਰਿਆ, ਜੋ ਸ੍ਰੀ ਕ੍ਰਿਸਨ ਜੀ ਦੇ ਪੈਰ ਵਿਚ ਜਾ ਵੱਜਾ, ਆਪ ਨੇ ਗੋਡੇ ਤੋਂ ਪੈਰ ਲਾਹ ਲਿਆ ਅਤੇ ਤੀਰ ਕੱਢਣ ਲੱਗੇ। ਸ਼ਿਕਾਰੀ ਨੂੰ ਭੀ ਨਿਸ਼ਾਨੇ ਉਤੇ ਤੀਰ ਵੱਜਨ ਦੀ ਖੁਸ਼ੀ ਹੋਈ ਅਤੇ ਸ਼ਿਕਾਰ ਨੂੰ ਫੜਨ ਦੇ ਵਾਸਤੇ ਭੱਜਿਆ, ਅੱਗੇ ਜਾਕੇ ਹਰਨ ਦੀ ਥਾਂ ਤੇ ਸ੍ਰੀ ਕ੍ਰਿਸ਼ਨ ਜੀ ਨੂੰ ਸ਼ਿਕਾਰ ਹੋਇਆ ਵੇਖਕੇ ਵਿਚਾਰਾ ਰੋਣ-ਪਿੱਟਣ ਲਗ ਪਿਆ॥ ਉਸਨੂੰ ਰੋਂਦਾ ਵੇਖਕੇ, ਭਗਵਾਨ ਕ੍ਰਿਸਨ ਜੀ ਨੇ ਕਿਹਾ-ਰੋਂਦਾ ਕਿਉਂ ਹੈਂ? ਏਹ ਹੋਣਾ ਹੀ ਐਸਾ ਸੀ, ਪਿਛਲੇ ਜੁਗ ਵਿਚ ਅਸਾਂ ਰਾਮ ਰੂਪ ਹੋਕੇ ਤੈਨੂੰ ਲੁਕ ਕੇ ਤੀਰ ਮਾਰਿਆ ਸੀ, ਉਸ ਤੀਰ ਦਾ ਬਦਲਾ ਅਸਾਂ ਦੇਣਾ ਸੀ। ਇਸ ਜਨਮ ਵਿਚ ਤੂੰ ਬਧਿਕ ਬਣਕੇ ਤੀਰ ਮਾਰਕੇ ਅਪਨਾ ਬਦਲਾ ਲਿਆ ਹੈ, ਇਸ ਵਿਚ ਤੇਰਾ ਕੋਈ ਦੋਸ ਨਹੀਂ ਹੈ, ਕਿਉਂਕਿ –

"ਦਦਾ ਦੋਸ ਨ ਦੀਜੈ ਕਾਹੂ ਦੋਸ ਕਰੰਮਾ ਆਪਨਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸ ਨ ਦੀਜੈ ਅਵਰ ਜਨਾ"॥

ਤੇਰਾ-ਸਾਡਾ ਲੇਖਾ ਨਿਬੜ ਗਿਆ ਹੈ, ਜੋ ਕੰਮ ਅਸਾਂ ਜਗਤ ਵਿਚ ਕਰਨਾ ਸੀ, ਉਹ ਪੂਰਾ ਹੋ ਚੁਕਾ ਹੈ, ਹੁਣ ਅਸੀਂ ਆਪਨੇ ਬੈਕੁੰਠ ਧਾਮ ਨੂੰ ਜਾਂਦੇ ਹਾਂ, ਅਤੇ ਤੂੰ ਭੀ ਪਿਛਲੇ ਜਨਮ ਵਿਚ ਸਾਡੇ ਹੱਥੋਂ ਮਰਕੇ, ਬਦਲਾ ਲੈਣ ਦੇ ਸੰਕਲਪ ਕਰਕੇ-ਮੁਕਤ ਨਹੀ ਹੋਇਆ ਸੈਂ, ਅੱਜ ਤੂੰ ਭੀ ਬਦਲਾ ਲੈ ਚੁੱਕਾ ਹੈਂ, ਜਿਸ ਕੰਮ ਲਈ ਤੂੰ ਜਨਮ ਲਿਆ ਸੀ, ਉਹ ਤੇਰਾ ਕੰਮ ਭੀ ਪੂਰਾ ਹੋ ਚੁੱਕਾ ਹੈ, ਹੁਣ ਤੂੰ ਸਾਡੇ ਲੋਕ ਵਿਚ ਚਲਕੇ ਅਬਿਨਾਸੀ ਸੁਖ ਨੂੰ ਪ੍ਰਾਪਤ ਹੋ!" ਇਹ ਕਹਿੰਦੇ ਹੀ ਸ੍ਰੀ ਕ੍ਰਿਸ਼ਨ ਜੀ ਇਸ ਪੰਜ ਭੌਤਕ ਸਰੀਰ ਦਾ ਤਿਆਗ ਕਰਕੇ ਨਿਜ-ਸਥਾਨ ਨੂੰ ਚਲੇ

ਗਏ ਅਤੇ ਉਨ੍ਹਾਂ ਦੇ ਸਮਾ ਜਾਣ ਮਗਰੋਂ ਬਧਿਕ ਨੇ ਭੀ ਠੰਡਾ ਹਾਹੁਕਾ ਭਰਕੇ ਉਥੇ ਹੀ ਪ੍ਰਾਣ ਦੇ ਦਿਤੇ, ਉਹ ਭੀ ਉਨ੍ਹਾਂ ਦੇ ਨਾਲ ਹੀ ਮੁਕਤ ਹੋ ਗਿਆ, ਯਥਾ—

"ਜਾਇ ਸੁਤਾ ਪਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ । ਚਰਨ ਕਮਲ ਵਿਚਿ ਪਦਮ ਹੈ, ਝਿਲ ਮਿਲ ਚਮਕੇ ਵਾਗੀ ਤਾਰੇ । ਬਧਿਕ ਆਇਆ ਭਾਲਦਾ ਮਿਰਗੈ ਜਾਣਿ ਬਾਣ ਲੈ ਮਾਰੇ । ਦਰਸ਼ਨ ਡਿਠੋਸੁ ਜਾਇਕੈ ਕਰਨਿ ਪਲਾਹ ਕਰੇ ਪੁਕਾਰੇ । ਗਲ ਵਿਚ ਲੀਤਾ ਕ੍ਰਿਸਨ ਜੀ ਔਗੁਣ ਕੀਤੇ ਹਰਿ ਨਾ ਚਿਤਾਰੇ । ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣ ਬਿਰਦ ਬਿਚਾਰੇ । ਭਲੇ ਭਲੇ ਕਰਿ ਮੰਨੀਅਨਿ ਬੁਰਿਆ ਦੇ ਹਰਿ ਕਾਜ ਸਵਾਰੇ । ਪਾਪ ਕਰੇਂਦੇ ਪਤਿਤ ਉਧਾਰੇ ॥ ੨੩ ॥(ਵਾਰ ੧੦ ਭਾਈ ਗੁਰਦਾਸ)।੧੦

———

(੧੧) ਕੁਬਿਜਾਂ ਦੀ ਕਥਾ.

'ਕੁਬਿਜਾ ਉਧਰੀ ਅੰਗੁਸਟ ਧਾਰ' ॥

ਇਸ ਗੱਲ ਨੂੰ ਅਸਾਂ ਅਕਰੂਰ ਜੀ ਦੇ ਪ੍ਰਸੰਗ ਵਿਚ ਵਿਸਥਾਰ ਨਾਲ ਲਿਖਿਆ ਹੈ ਕਿ ਭਗਵਾਨ ਕ੍ਰਿਸ਼ਨ ਚੰਦਰ ਜੀ ਨੂੰ ਅਕਰੂਰ ਕੰਸ ਦੇ ਕਹਿਣ ਉਤੇ ਅਪਨੇ ਨਾਲ ਮਥੁਰਾ ਲੈ ਗਿਆ ਸੀ।ਜਿਸ ਵੇਲੇ ਕ੍ਰਿਸ਼ਨ ਚੰਦ੍ਰ ਜੀ ਮਥੁਰਾ ਦੇ ਰਾਜ ਮਾਰਗ ਤੋਂ ਜਾ ਰਹੇ ਸਨ, ਤਾਂ ਅਗੋਂ ਇਕ ਬੜੀ ਸੋਹਣੀ ਜੇਹੀ ਮਾਲਣ, ਜਿਸ ਦਾ ਸੁਹੱਪਣ ਪਿੱਠ ਦੇ ਕੁੱਬ ਕਰਕੇ ਮਾਰਿਆ ਜਾ ਚੁਕਾ ਸੀ। ਉਹ ਚੰਦਨ ਰਗੜ ਕੇ ਕੰਸ ਨੂੰ ਲਾਉਣ ਵਾਸਤੇ ਉਸਦੇ ਮਹੱਲ ਨੂੰ ਜਾ ਰਹੀ ਸੀ। ਕ੍ਰਿਸ਼ਨ ਭਗਵਾਨ ਜੀ ਦੇ ਰੂਪ ਨੂੰ ਵੇਖਕੇ ਮੋਹਤ ਹੋ ਗਈ, ਅਤੇ ਇਕ ਟੱਕ ਹੋਕੇ ਉਨ੍ਹਾਂਦੇ ਰੂਪ ਵੱਲ ਵੇਖਣ ਲਗ ਪਈ ਉਸ ਦੇ ਮਨ ਵਿਚ ਖਿਆਲ ਆ ਗਿਆ ਕਿ ਇਹ ਚੰਦਨ ਮੈਂ ਇਸ ਸ੍ਯਾਮ ਸਲੋਨੇ ਜੀ ਨੂੰ ਲਗਾ ਦੇਵਾਂ। ਉਸ ਦੇ ਮਨ ਦੇ ਭਾਵ ਅਤੇ ਪਿਆਰ ਨੂੰ ਪਛਾਣ ਕੇ ਭਗਵਾਨ ਨੇ ਕਿਹਾ:—

ਸ੍ਵੈਯਾ—ਹਰਿ ਆਵਤ ਅੱਗ੍ਰ ਮਿਲੀ ਕੁਬਿਜਾ ਹਰਿ ਕੋ ਤਿਨ ਸੁੰਦਰ ਰੂਪ ਨਿਹਾਰਯੋ ॥
ਗੰਧ ਲਏ ਨ੍ਰਿਪ ਲਾਵਨ ਕੋ ਸੁ ਲਗਾਊਂ ਹਉਂ ਯਾ ਮਨ ਬੀਚ ਬਿਚਾਰਯੋ ॥
ਪ੍ਰੀਤ ਲਖੀ ਹਰਿ ਸੰਗ ਲਗੀ ਹਮਰੇ ਤਬ ਹੀਂ ਇਹ ਭਾਂਤ ਉਚਾਰਯੋ ॥
ਲ੍ਯਾਵਹੁ ਲਾਵਹੁ ਰੀ! ਹਮ ਕੋ, ਕਬਿ ਨੈ ਜਸੁ ਤਾਂ ਛਬਿ ਕੋ ਇਮ ਸਾਰਯੋ ॥ ੯੯੨ ॥
ਜਦੁ ਰਾਇ ਕੋ ਆਇਸ ਮਾਨ ਤ੍ਰੀਯਾ ਨ੍ਰਿਪ ਕੋ ਇਹ ਚੰਦਨ ਦੇਹ ਲਗਾਯੋ ॥
ਸ੍ਯਾਮ ਕੋ ਰੂਪੁ ਨਿਹਾਰਤ ਹੀ ਕਬਿ ਸ੍ਯਾਮ ਮਨੈ ਅਤਿ ਹੀ ਸੁਖ ਪਾਯੋ ॥

ਜਾ ਕੋ ਨਾਂ ਅੰਤ ਲਖਯੋ ਬ੍ਰਹਮਾ ਕਰਿ ਕੈ ਮਨ ਪ੍ਰੇਮ ਕਈ ਦਿਨ ਗਾਯੋ ॥
ਭਾਗ ਬਡੇ ਇਹ ਮਾਲਕ ਕੇ ਹਰਿ ਕੇ ਤਨ ਕੋ ਜਿਨਿ ਹਾਥ ਛੁਹਾਯੋ ॥ ੮੨੯ ॥
ਹਰਿ ਏਕ ਧਰਯੋ ਪਗ ਪਾਇਨ ਪੈ ਅਰੁ ਹਾਥ ਸੋ ਹਾਥ ਗਹਯੋ ਕੁਬਜਾ ਕੋ ॥
ਸੀਧੀ ਕਰੀ ਕੁਬਰੀ ਤੇ ਸੋਊ ਇਤਨੋ ਬਲ ਹ ਜਗ ਮੈਂ ਕਹੁ ਕਾ ਕੋ ॥
ਜਾਹਿ ਮਰਯੋ ਬਕ ਬੀਰ ਅਬੈ ਕਰਿ ਹੈ ਬਧ ਸੋ ਪਤਿ ਪੈ ਮਥਰਾ ਕੋ ॥
ਭਾਗ ਬਡੇ ਇਹ ਕੇ ਜਿਹ ਕੋ ਉਪਚਾਰ ਕਰਯੋ ਹਰਿ ਬੈਦ ਹ੍ਵੈ ਤਾਕੋ ॥ ੮੩੦ ॥

ਜਦ ਕੁਬਿਜਾ ਨੇ ਕੰਸ ਦਾ ਡਰ ਵਿਸਾਰਕੇ ਪ੍ਰੇਮ ਭਰੇ ਮਨ ਦੇ ਭਾਵ ਨਾਲ ਸ੍ਰੀ ਕ੍ਰਿਸ਼ਨ ਜੀ ਨੂੰ ਚੰਦਨ ਲਗਾ ਦਿੱਤਾ, ਤਾਂ ਭਗਵਾਨ ਨੇ ਪ੍ਰਸੰਨ ਹੋਕੇ ਉਸਦੇ ਪੈਰ ਉਤੇ ਅਪਨਾ ਪੈਰ ਰਖਕੇ ਅਤੇ ਹੱਥ ਨਾਲ ਹੱਥ ਫੜ ਕੇ ਉਸਨੂੰ ਉਤਾਂਹ ਚੁਕਿਆ ਅਤੇ ਉਸਦਾ ਕੁੱਬ ਕੱਢਕੇ, ਉਸਨੂੰ ਸਿੱਧਾਂ ਕਰ ਦਿੱਤਾ, ਫਿਰ ਉਸਨੇ ਬੇਨਤੀ ਕੀਤੀ, ਮੇਰੇ ਘਰ ਚਲੋ, ਤਾਂ ਪ੍ਰਭੂ ਨੇ ਫੁਰਮਾਯਾ– "ਹੁਣ ਕੰਸ ਦੇ ਸੱਦੇ ਹੋਏ, ਉਸਦੇ ਦਰਬਾਰ ਵਿਚ ਜਾ ਰਹੇ ਹਾਂ, ਉਸਨੂੰ ਮਾਰਕੇ, ਹਰ ਤਰ੍ਹਾਂ ਨਾਲ ਸੁਤੰਤ੍ਰ ਹੋਕੇ, ਤੇਰੇ ਘਰ ਆਵਾਂਗੇ। ਇਸਦੇ ਮਗਰੋਂ ਸ੍ਰੀ ਕ੍ਰਿਸਨ ਜੀ ਨੇ ਉਸਦੇ ਘਰ ਜਾਕੇ ਉਸਨੂੰ ਗਿਆਨ-ਦਾਨ ਬਖਸ਼ਕੇ ਪੂਰਨ ਪਦ ਦਾ ਅਧਿਕਾਰੀ ਬਣਾ ਦਿਤਾ ॥ ੧੧ ॥

---

## (੧੨) ਬਿਦਰ ਦੀ ਕਥਾ।

'ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ'॥੩॥

ਬਿਦੁਰ ਜੀ ਕੈਰਵਾਂ ਦੇ ਸੁਪ੍ਰਸਿਧ ਮੰਤ੍ਰੀ ਸਨ, ਜੋ ਰਾਜ ਨੀਤੀ, ਧਰਮ ਨੀਤੀ ਅਤੇ ਅਰਥ ਨੀਤੀ ਵਿਚ ਨਿਪੁੰਨ ਸਨ। ਇਨ੍ਹਾਂ ਨੂੰ ਧਰਮ ਰਾਜਾ ਦਾ ਅਵ-ਤਾਰ ਕਿਹਾ ਜਾਂਦਾ ਹੈ, ਜਿਸਦੀ ਕਥਾ ਇਉਂ ਹੈਃ–

"ਚੋਰਾਂ ਨੇ ਕਿਸੇ ਰਾਜੇ ਦੀ ਚੋਰੀ ਕੀਤੀ, ਜਦ ਚੋਰੀ ਦਾ ਮਾਲ ਮਤਾ ਵੰਡਨ ਲੱਗੇ ਤਾਂ ਉਨ੍ਹਾਂ ਨੇ ਇਕ ਸੁੱਚੇ ਮੋਤੀਆਂ ਦੀ ਮਾਲਾ ਮਾਂਡਵ ਰਿਖੀ ਦੇ ਗਲ ਵਿਚ ਪਾ ਦਿਤੀ, ਜੋ ਉਸ ਵੇਲੇ ਸਮਾਧੀ ਲਾਈ ਬੈਠੇ ਸਨ, ਦਿਨ ਚੜ੍ਹੇ ਰਾਜੇ ਦੇ ਸਿਪਾਹੀਆਂ ਨੇ ਮਾਂਡਵ ਰਿਖਿ ਨੂੰ ਫੜ ਲਿਆ, ਅਤੇ ਰਾਜੇ ਨੇ ਕਿਸੇ ਗੱਲ ਦੀ ਪੂਰੀ ੨ ਜਾਚ ਪੜਤਾਲ ਕੀਤੇ ਤੋਂ ਬਿਨਾ ਹੀ, ਮਾਂਡਵ ਰਿਖਿ ਨੂੰ ਪੂਰਾ ੨ ਡਾਕੂ ਤੇ ਕਪਟ ਰੂਪ ਵਾਲਾ ਮੁਨਿ ਸਮਝਕੇ ਸੂਲੀ ਪੁਰ ਲਟਕਾ ਦਿਤਾ। ਮਾਂਡਵ ਰਿਖਿ ਜਦ ਧਰਮਰਾਜ ਕੋਲ ਗਿਆ ਤਾਂ ਇਨ੍ਹਾਂ ਨੇ ਧਰਮ ਰਾਜ ਤੋਂ ਪੁੱਛਿਆ ਕਿ ਮੈਨੂੰ

ਸੂਲੀ ਕਿਸ ਕਰਮ ਕਰਕੇ ਮਿਲੀ ਹੈ? ਕਿਉਂਕਿ ਮੈਂ ਆਪਣੇ ਯੋਗ ਬਲ ਨਾਲ ਆਪਣੇ ਪਿਛਲੇ ਹੋ ਚੁਕੇ ਸੌ ਜਨਮਾਂ ਦੇ ਕਰਮਾਂ ਨੂੰ ਚੰਗੀ ਤਰ੍ਹਾਂ ਵੇਖ ਚੁਕਾ ਹਾਂ, ਉਨ੍ਹਾਂ ਸੌ ਜਨਮਾਂ ਵਿਚ ਮੇਰਾ ਹੋਇਆ ਕੋਈ ਭੀ ਅਜੇਹਾ ਕਰਮ ਨਹੀਂ ਹੈ,ਜਿਸਦਾ ਫਲ ਭੋਗਣ ਲਈ ਸੂਲੀ ਤੇ ਚੜ੍ਹਨਾ ਪਵੇ। ਧਰਮ ਰਾਜ ਨੇ ਕਿਹਾ-ਸੌ ਜਨਮ ਤੋਂ ਇਕ ਜਨਮ ਹੋਰ ਪਹਿਲੋਂ ਦੇ ਜਨਮ ਵਿਚ ਤੁਸੀ ਭੀਲ ਘਰ ਵਿਚ ਜਨਮੇ ਸਾਓ ਅਤੇ ਪੰਜ ਵਰ੍ਹੇ ਦੀ ਉਮਰ ਵਿਚ ਤੁਸਾਂ ਅੱਕ ਟਿੱਡੇ ਨੂੰ ਸੂਲ ਨਾਲ ਪ੍ਰੋਤਾ ਸੀ, ਜਿਸਦਾ ਫਲ ਤੁਹਾਨੂੰ ਸੂਲੀ ਮਿਲੀ ਹੈ। ਮਾਂਡਵ ਰਿਖੀ ਨੇ ਕਿਹਾ—ਪੰਜ ਵਰ੍ਹੇ ਦਾ ਬਾਲਕ ਬੇਸਮਝ ਹੁੰਦਾ ਹੈ, ਅਗਜ਼ਾਤ ਬਾਲਕ ਦੇ ਕਰਮਾਂ ਦਾ ਫਲ ਉਸਨੂੰ ਕਦੇ ਮਿਲ ਨਹੀਂ ਸਕਦਾ, ਤੂੰ ਸੂਲੀ ਤੇ ਕਿਵੇਂ ਚੜ੍ਹਾਯਾ,ਏਹ ਕਿਸ ਨੀਤੀ ਦਾ ਮੱਤ ਹੈ? ਧਰਮ ਰਾਜ ਨੇ ਕਿਹਾ—ਏਹ ਮੇਰੀ ਭੁੱਲ ਹੈ, ਜੋ ਮੈ ਰਾਜ ਨੀਤੀ ਜਾਂ ਧਰਮ ਨੀਤੀ ਦਾ ਵਿਚਾਰ ਕੀਤੇ ਤੋਂ ਬਿਨਾਂ ਹੀ ਸੂਲ ਦਾ ਫਲ ਸੂਲੀ ਦਿੱਤਾ ਹੈ, ਇਸ ਗੱਲ ਤੋਂ ਮਾਂਡਵ ਰਿਖਿ ਨੇ ਧਰਮ ਰਾਜ ਨੂੰ ਸਰਾਪ ਦਿਤਾ—'ਜਾਹੁ,ਤੂੰ ਦਾਸੀ ਦਾ ਪੁਤ੍ਰ ਹੋਕੇ, ਸੰਸਾਰ ਯਾਤ੍ਰਾ ਕਰੇਂਗਾ'। ਇਸ ਸ਼ਰਾਪ ਕਰਕੇ ਧਰਮ ਰਾਜਾ ਜੀ ਨੇ ਸੂਦਰ ਕੁਲ ਵਿਚ, ਦਾਸੀ ਦੇ ਉਦਰੋਂ ਜਨਮ ਪਾਇਆ, ਜਿਸਦਾ ਨਾਮ 'ਬਿਦੁਰ ਜੀ' ਹੋਯਾ।

ਮਹਾਂਭਾਰਤ ਦੇ ਆਦ ਪਰਬ ਵਿਚ ਹੀ ਕਥਾ ਹੈ,ਕਿ ਜਦ ਸਤਯਵਤੀ ਦੇ ਪੁਤ੍ਰ ਚਿਤ੍ਰਾਂਗਦ ਤੇ ਵਚਿਤ ਬੀਰਜ ਬੇਉਲਾਦੇ ਹੀ ਮਰ ਗਏ, ਤਾਂ ਉਸਨੇ ਆਪਣੇ ਕੁਆਰੀ ਅਵਸਥਾ ਦੇ ਜੰਮੇ ਹੋਏ ਪੁੱਤ੍ਰ ਬਿਆਸ ਨੂੰ ਬੁਲਾਕੇ ਕਿਹਾ, ਤੂੰ ਆਪਣੀਆਂ ਇਨ੍ਹਾਂ ਦੋਹਾਂ ਭਰਜਾਈਆਂ ਤੋਂ ਪੁੱਤ੍ਰ ਪੈਦਾ ਕਰ।ਮਾਤਾ ਦਾ ਹੁਕਮ ਮੰਨਕੇ ਬਿਆਸ ਨੇ ਅੰਬਾ ਤੇ ਅੰਬਕਾ ਤੋਂ ਧ੍ਰਿਤਰਾਸਟਰ ਤੇ ਪੰਡੂ ਦੋ ਪੁੱਤ੍ਰ ਪੈਦਾ ਕੀਤੇ। ਸਤਯਵਤੀ ਨੇ ਅੰਬਕਾ ਨੂੰ ਦੂਜੀਵੇਰੀ ਹੋਰ ਪੁਤ੍ਰ ਪ੍ਰਾਪਤ ਕਰਨ ਲਈ ਕਿਹਾ,ਤਾਂ ਉਸਨੇ ਸੱਸ ਨੂੰ ਇਨਕਾਰ ਤਾਂ ਨਾਂ ਕੀਤਾ। ਪਰ ਬਿਆਸ ਦੇ ਰੂਪ ਤੋਂ ਨਫ਼ਰਤ ਕਰਕੇ, ਆਪਣੀ ਗੋਲੀ ਨੂੰ ਆਪਣੇ ਕਪੜੇ ਪੁਆਕੇ,ਬਿਆਸ ਦੇ ਕੋਲ ਭੇਜਦਿਤਾ,ਉਸਦਾਸੀ ਦੇ ਪੇਟੋਂ ਬਿਆਸਜੀ ਦੇ ਬੀਰਜ ਤੋਂ ਬਿਦੁਰ ਜੀ ਦਾ ਜਨਮ ਹੋਇਆ ਸੀ। ਏਹ ਬਹੁਤ ਵਡੇ ਪੰਡਿਤਬੁਧਿਮਾਨ, ਸ਼ਾਂਤਿ ਅਤੇ ਦੂਰ-ਅੰਦੇਸ਼ ਸਨ ਅਤੇ ਪਾਂਡਵਾਂ ਦੇ ਵਡੇ ਪੱਖਪਾਤੀ ਸਨ।ਪਹਿਲੋਂ ਇਹ ਪੰਡੂਰਾਜੇ ਦੇ ਮੰਤ੍ਰੀ ਸਨ ਅਤੇ ਇਸੇ ਕਰਕੇ ਮਗਰੋਂ ਕਿੰਨੇ ਹੀ ਸਮਿਆਂ ਉਤੇ ਇਨ੍ਹਾਂ ਨੇ ਪਾਂਡਵਾਂ ਦੀ ਵਡੀਆਂ ੨ ਬਿਪਤਾਵਾਂ ਤੋਂ ਰਖਿਆ ਕੀਤੀ ਸੀ। ਲਾਖ ਦੇ ਘਰ ਵਿਚ ਸੜਨ ਦੇ ਵੇਲੇ ਭੀ ਇਨ੍ਹਾਂ ਦੀ ਸਲਾਹ ਨਾਲ ਪਾਂਡਵਾਂ ਦੀ ਜਾਨ ਬਚੀ ਸੀ। ਏਹ ਧ੍ਰਿਤਰਾਸਟਰ ਦਾ ਛੋਟਾ ਭਰਾ ਅਤੇ ਮੰਤ੍ਰੀ ਭੀ ਸੀ।

ਜਿਸ ਵੇਲੇ ਦੁਰਜੋਧਨ ਦੇ ਕਹਿਣ ਪੁਰ ਧ੍ਰਿਤਰਾਸ਼੍ਰ ਨੇ ਇਨ੍ਹਾਂ ਪਾਸੋਂ ਜੂਆ ਖੇਡਣ ਦੇ ਸਬੰਧ ਵਿਚ ਰਾਇ ਮੰਗੀ ਸੀ, ਉਸ ਵੇਲੇ ਇਨ੍ਹਾਂ ਨੇ ਉਨ੍ਹਾਂ ਨੂੰ ਬਹੁਤ ਰੋਕਿਆ ਅਤੇ ਸਮਝਾਇਆ ਸੀ। ਪਾਂਡਵਾਂ ਦੇ ਬਨ ਵਿਚ ਚਲੇ ਜਾਣ ਮਗਰੋਂ ਇਹ ਦੁਰ-ਯੋਧਨ ਦੇ ਕੋਲ ਰਹਿੰਦੇ ਸਨ। ਮਹਾਂਭਾਰਤ ਦਾ ਜੰਗ ਸ਼ੁਰੂ ਹੋਣ ਤੋਂ ਪਹਿਲੇ ਇਨ੍ਹਾਂ ਨੇ ਧ੍ਰਿਤਰਾਸ਼੍ਰ ਨੂੰ ਸਾਰੀ ਰਾਤ ਅਨੇਕ ਤਰ੍ਹਾਂ ਦੇ ਚੰਗੇ ੨ ਉਪਦੇਸ਼ ਦੇਕੇ ਜੁਧ ਰੋਕਨਾ ਚਾਹਿਆ ਸੀ, ਪਰ ਇਸ ਕੰਮ ਵਿਚ ਇਹ ਕਾਮਯਾਬ ਨਾ ਹੋਏ। ਜਦ ਜੰਗ ਸ਼ੁਰੂ ਹੋਇਆ ਤਾਂ ਇਨ੍ਹਾਂ ਨੇ ਪਾਂਡਵਾ ਦਾ ਪੱਖ ਫੜਿਆ ਸੀ। ਮਹਾਭਾਰਤ ਦੇ ਜੰਗ ਮਗਰੋਂ ਜਦ ਪਾਂਡਵਾਂ ਦਾ ਰਾਜ ਹੋ ਗਿਆ, ਤਦ ਭੀ ਇਹ ਬਹੁਤ ਚਿਰ ਤਕ ਮੰਤ੍ਰੀ ਦੇ ਔਹਦੇ ਪੁਰ ਰਹੇ ਸਨ, ਪਰ ਮਗਰੋਂ ਇਹ ਬਨ ਵਿਚ ਚਲੇ ਗਏ। ਉਥੇ ਰਾਜਾ ਯੁਧਿਸਟਰ ਨਾਲ ਇਕ ਵੇਰੀ ਇਨ੍ਹਾਂ ਦਾ ਮਿਲਾਪ ਹੋਇਆ ਸੀ, ਉਥੇ ਹੀ ਬਹੁਤ ਦਿਨਾਂ ਤਕ ਘੋਰ ਤਪਸਜਾ ਕਰਨ ਮਗਰੋਂ ਇਨ੍ਹਾਂ ਦਾ ਪ੍ਰਲੋਕ ਵਾਸ ਹੋਇਆ ਸੀ। ਨੀਤੀ ਦਾ ਪ੍ਰਸਿਧ ਪੁਸਤਕ 'ਬਿਦੁਰ ਨੀਤੀ' ਇਨ੍ਹਾਂ ਦਾ ਹੀ ਬਨਾਇਆ ਹੋਇਆ ਹੈ

ਜਦੋਂ ਸ੍ਰੀ ਕ੍ਰਿਸ਼ਨ ਭਗਵਾਨ ਜੀ ਪਾਂਡਵਾਂ ਦੇ ਵਕੀਲ ਬਣਕੇ ਦੁਰਯੋਧਨ ਕੋਲ ਹਸਤਨਾ ਪੁਰ ਵਿਚ ਆਏ, ਤਾਂ ਕਰਣ ਵਰਗੇ ਆਪ ਜੀ ਦੀ ਅਗਵਾਨੀ ਵਾਸਤੇ ਗਏ, ਇਨ੍ਹਾਂ ਦੇ ਨਾਲ ਮਿਲ ਕੇ ਭਗਵਾਨ ਜੀ ਰਾਜ ਦਰਬਾਰ ਵਿਚ ਪੁੱਜੇ। ਓਥੇ ਆਪ ਜੀ ਨੇ ਦੁਰਯੋਧਨ ਨੂੰ ਬਹੁਤ ਸਮਝਾਇਆ, ਪਰ ਦੁਰਯਧਨ ਨੇ ਕਿਹਾ, ਕ੍ਰਿਸ਼ਨ ਜੀ! ਭਾਵੇਂ ਤੁਸੀਂ ਕਹਿੰਦੇ ਹੋ. ਕਿ ਪਾਂਡਵਾਂ ਨੂੰ ਪੰਜ ਪਿੰਡ ਦੇਣ ਨਾਲ ਹੀ ਸ਼ਾਂਤੀ ਫੈਲ ਜਾਏਗੀ। ਪਰ ਮੇਰਾ ਮਨ ਨਹੀਂ ਮੰਨਦਾ, ਮੈਂ ਤਾਂ ਏਹੋ ਚਾਹੁੰਦਾ ਹਾਂ, ਮੇਰੇ ਨਾਲ ਜੁੱਧ ਕਰਨ, ਲੜਾਈ ਤੋਂ ਬਿਨਾਂ ਪੰਜ ਪਿੰਡ ਤਾਂ ਕਿਤੇ ਰਹੇ, ਮੈਂ ਸੂਈ ਦੇ ਨੱਕੇ ਜਿੰਨੀ ਭੀ ਧਰਤੀ ਦੇਣ ਨੂੰ ਤਿਆਰ ਨਹੀਂ ਹਾਂ। ਇਹ ਸੁਣਕੇ ਸ੍ਰੀ ਕ੍ਰਿਸ਼ਨ ਜੀ ਉੱਠਕੇ ਤੁਰਣ ਲੱਗੇ ਤਾਂ ਫੇਰ ਦੁਰਯੋਧਨ ਨੇ ਕਿਹਾ—ਆਪ ਹੁਣ ਰਾਤਿ ਵੇਲੇ ਕਿਥੇ ਜਾਂਦੇ ਹੋ? ਹੁਣੇ ਭੋਜਨ ਤਿਆਰ ਹੁੰਦਾ ਹੈ, ਭੋਜਨ ਛਕਕੇ ਰਾਤ ਅਰਾਮ ਕਰੋ, ਸਵੇਰੇ ਸੌਚਾਦਿਕ ਤੋਂ ਵੇਹਲੇ ਹੋਕੇ ਤੁਰ ਜਾਣਾ, ਤਾਂ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ—ਰਾਜਨ ! ਭੋਜਨ ਛਕਨ ਦੇ ਤਿੰਨ ਕਾਰਣ ਹੁੰਦੇ ਹਨ, (੧) ਕੰਗਾਲਤਾ ਦੇ ਸਬੱਬ,ਭੁੱਖਾ ਪੁਰਸ਼ ਦੂਜੇ ਦੇ ਘਰੋਂ ਅੰਨ ਛਕਦਾ ਹੈ। (੨) ਪ੍ਰੇਮ ਭਾਵਨਾ-ਮਿਤ੍ਰ ਚਾਰੇ ਦੇ ਸਬੰਧ ਕਰਕੇ ਪ੍ਰਸ਼ਾਦ ਛਕ ਸਕੀਦਾ ਹੈ। (੩) ਗੁਰੂ ਚੇਲੇ ਦੇ ਸਬੰਧ ਕਰਕੇ ਭੋਜਨ ਛਕੀਦਾ ਹੈ। ਸੋ ਇਥੇ ਤਿੰਨਾਂ ਵਿਚੋਂ ਕੋਈ ਇਕ ਹੇਤੂ ਭੀ ਨਜਰ ਨਹੀਂ ਆਉਂਦਾ, ਤਾਂ ਤੇਰੇ ਘਰ ਭੋਜਨ ਕਿਵੇਂ ਛਕਾਂ? ਇਹ ਕਹਿਕੇ ਸ੍ਰੀ ਕ੍ਰਿਸ਼ਨ

ਜੀ ਉੱਠ ਤੁਰੇ, ਅਤੇ ਬਿਦੁਰ ਦੇ ਘਰ ਜਾ ਉਤਰੇ।

"ਪੂਛਹੁ ਬਿਦਰ ਦਾਸੀ ਸੁਤੈ ਕ੍ਰਿਸਨ ਉਤਰਿਆ ਘਰਿ ਜਿਸ ਜਾਇ"।

ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ, ਬਿਦੁਰ ਦੇ ਘਰ ਗਏ, ਉਸ ਵੇਲੇ ਬਿਦੁਰ ਜੀ ਤਾਂ ਘਰ ਨਹੀਂ ਸਨ, ਅਤੇ ਬਿਦੁਰ ਜੀ ਦੀ ਇਸਤ੍ਰੀ ਕਪੜੇ ਉਤਾਰਕੇ ਇਸ਼ਨਾਨ ਕਰ ਰਹੀ ਸੀ, ਏਨੇ ਨੂੰ ਭਗਵਾਨ ਕ੍ਰਿਸ਼ਨ ਜੀ ਬੂਹੇ ਉਤੇ ਚਲੇ ਗਏ, ਅਤੇ ਅਵਾਜ਼ ਮਾਰਕੇ ਸੁਣਾਈ। ਆਵਾਜ਼ ਨੂੰ ਸੁਣਦਿਆਂ ਹੀ ਬਿਦੁਰ ਇਸਤ੍ਰੀ ਨੂੰ ਸੁਧ ਬੁਧ ਭੁਲ ਗਈ,ਤੇ ਪ੍ਰੇਮ ਨਾਲਉਨਮੱਤ ਹੋ ਗਈ ਹੋਣੇ,ਨੰਗੀ ਨੇ ਹੀ ਆਣਕੇ ਬੂਹਾ ਖੋਲਕੇ ਦਰਸ਼ਨ ਕੀਤਾ। ਉਸਨੂੰ ਪ੍ਰੇਮ ਨਾਲ ਬੇਸੁਧ ਹੋਇਆ ਜਾਣਕੇ ਭਗਵਾਨ ਕ੍ਰਿਸ਼ਨ ਜੀ ਨੇ ਆਪਣਾ ਪੀਲਾ ਦੁਪੱਟਾ ਉਸਦੇ ਓਤੇ ਸੁਟ ਦਿੱਤਾ, ਜੋ ਉਸ ਨੇ ਲੱਕ ਨਾਲ ਲਪੇਟ ਲਿਆ ਅਤੇ ਕ੍ਰਿਸ਼ਨ ਜੀ ਦੇ ਕੋਲ ਬੈਠਕੇ ਉਨ੍ਹਾਂ ਨੂੰ ਕੇਲੇ ਖੁਆਉਨ ਦੀ ਇਛਾ ਨਾਲ ਕੇਲੇ ਦੀ ਗੁਲੀ ਤਾਂ ਕੱਢਕੇ ਸੁਟ ਦੇਂਦੀ, ਅਤੇ ਛਿਲਕਾ ਕ੍ਰਿਸ਼ਨ ਜੀ ਨੂੰ ਫੜਾ ਦੇਂਦੀ, ਉਸਦੇ ਪ੍ਰੇਮ ਵਿਚ ਮਗਨ ਹੋਏ ੨ ਭਗਵਾਨ ਕ੍ਰਿਸ਼ਨ ਚੰਦ੍ਰ ਕੇਲੇ ਦੇ ਛਿਲੜ ਹੀ ਖਾਈ ਜਾਂਦੇ। ਜਦ ਬਿਦਰ ਜੀ ਨੇ ਆਣਕੇ ਏਹ ਕੌਤਕ ਵੇਖਿਆ ਤਾਂ ਉਹ ਇਸਤ੍ਰੀ ਨੂੰ ਗੁੱਸੇ ਹੋਏ, ਜਿਸਤੋਂ ਉਸਨੂੰ ਸੁਰਤ ਆਈ ਤਾਂ ਓਹ ਪਛਤਾਵਾ ਕਰਦੀ ਹੋਈ ਕਹਿਣ ਲਗੀ:-

ਦੋਹਰਾ—ਆਹ! ਭਈ ਮੈਂ ਬਾਵਰੀ, ਰਹੀ ਨਾਂ ਤਨੁ ਸੁਧਿ ਨੈਕੁ॥
ਐਸੀ ਸੁਧ ਭੂਲੀ ਮੁਝੇ, ਨਹਿ ਛਿਲਕਾ ਸਾਰ ਬਿਬੇਕ।

ਪ੍ਰੇਮ ਦੀ ਬੀਚਾਰ ਵਾਲੇ ਬਿਦੁਰ ਜੀ ਆਪ ਕੇਲੇ ਫਲ ਦਾ 'ਸਾਰ' ਗੁੱਦਾ ਕੱਢਕੇ ਸ੍ਰੀ ਕ੍ਰਿਸ਼ਨ ਜੀ ਨੂੰ ਦੇਣ ਲਗੇ, ਐਸਾ ਕੰਮ ਕਰਕੇ ਬਿਦੁਰ ਜੀ ਨੇ ਹਿਰਦੇ ਵਿਚ ਅਨੰਦ ਪਾਇਆ ਅਤੇ ਮਨ ਵਿਚ ਸੋਚਿਆ ਜੋ ਇਸਤ੍ਰੀ ਨੇ ਬੜਾ ਹੀ ਦੁਖਦਾਈ ਕੰਮ ਕੀਤਾ ਹੈ। ਫਲੀ ਨੂੰ ਖਾਕੇ ਸ੍ਰੀ ਕ੍ਰਿਸ਼ਨ ਜੀ ਖੁਸ਼ ਹੋਕੇ ਕਹਿਣ ਲੱਗੇ—ਬਿਦੁਰ ਜੀ! ਤੁਸਾਂ ਕੰਮ ਤਾਂ ਬਹੁਤ ਚੰਗਾ ਕੀਤਾ ਹੈ, ਜੋ ਸਾਨੂੰ ਫਲੀ ਖੁਆਈ ਹੈ ਪਰ ਉਸ ਛਿਲਕੇ ਵਰਗਾ ਸੁੰਦਰ ਸ੍ਵਾਦ, ਇਸ ਵਸਤੂ ਦਾ ਮਲੂਮ ਨਹੀਂ ਹੁੰਦਾ, ਅਰਥਾਤ ਵਿਦੇਹ ਪ੍ਰੇਮੀ ਦੇ ਹਥੋਂ ਖਾਧਾ ਹੋਇਆ ਛਿਲਕਾ ਬਹੁਤ ਮਿਠਾ ਸੀ, ਪਰ ਦਾਨੇ ਪ੍ਰੇਮੀ ਦੇ ਹੱਥ ਦਾ ਕੇਲਾ ਉਤਨਾ ਸ੍ਵਾਦਿਸ੍ਟ ਨਹੀਂ ਹੈ। ਉਧਰ ਘਰ ਦੇ ਅੰਦਰ ਬੈਠੀ ਹੋਈ ਇਸਤ੍ਰੀ ਮਨ ਵਿਚ ਡਰ ਰਹੀ ਹੈ, ਅਤੇ ਸੋਚਦੀ ਹੈ ਕਿ ਮੈਂ ਇਨ੍ਹਾਂ ਹੱਥਾਂ ਨੂੰ ਕੱਟ ਦੇਵਾਂ? ਹਾਇ! ਇਨ੍ਹਾਂ ਹੱਥਾਂ ਨੇ ਹੀ ਪ੍ਰਾਣ ਪਿਆਰੇ ਭਗਵਾਨ ਨੂੰ ਛਿੱਲੜ ਖੁਆਇਆ ਹੈ, ਇਨ੍ਹਾਂ ਪਾਪੀ ਹੱਥਾਂ ਨੂੰ

ਛਿੱਲੜ ਮਲੂਮ ਹੀ ਨਹੀਂ ਹੋਯਾ। ਇਸਤ੍ਰੀ ਦਾ ਛਿੱਲੜ ਖੁਆਣਾ ਅਤੇ ਪਤੀ ਦਾ ਫਲੀ ਖੁਆਣਾ ਇਹ ਦੋਵੇਂ ਪ੍ਰੇਮ ਦੀਆਂ ਹੀ ਗੱਲਾਂ ਹਨ, ਪਰ ਇਸ ਰਸ ਨੂੰ ਓਹੀ ਜਾਣਦਾ ਹੈ, ਜਿਸਨੇ ਕਿਸੇ ਨਾਲ ਪ੍ਰੇਮ ਕੀਤਾ ਹੈ। ਇਸਦੇ ਮਗਰੋਂ ਭਗਤ ਰਾਣੀ ਨੇ ਭੋਜਨ ਤਿਆਰ ਕੀਤਾ, ਪਰ ਉਥੇ ਭੀ ਓਹੀ ਪ੍ਰੇਮ ਦੀ ਲੈਹਰ ਵਿਚ ਤ੍ਰਬੁੱਡ ਹੋ ਚੁਕੇ ਮਨ ਨੇ ਸਾਗ ਵਿਚ ਲੂਣ ਨਾਂ ਪਾਯਾ। ਓਹੀ ਅਲੂਣਾ ਸਾਗ ਖਾਕੇ, ਅਤੇ ਭੂਮਿ ਆਸਨ ਕਰਕੇ, "ਰੂਖੋ ਭੋਜਨ ਭੂਮਿ ਸੈਨ,ਸਖੀ ਪ੍ਰਿਅ ਸੰਗਿ ਸੂਖ ਬਿਹਾਤ"।

ਮਹਾਰਾਜ ਸ੍ਰੀ ਕ੍ਰਿਸ਼ਨ ਭਗਵਾਨ ਜੀ, ਭੁਮਿ ਆਸਨ ਕਰਕੇ, ਬਿਦਰ ਜੀ ਨਾਲ ਮਿਲਕੇ ਨਿਰੰਕਾਰ ਦੇ ਗੁਣ ਗਾਉਂਦੇ ਰਹੇ, ਅਤੇ "ਗੁਨ ਗਾਵਤ ਰੈਨਿ ਬਿਹਾਨੀ" । ਦਿਨ ਚੜ੍ਹੇ ਜਦ ਸ੍ਰੀ ਕ੍ਰਿਸ਼ਨ ਜੀ ਫੇਰ ਦੁਰਯੋਧਨ ਨੂੰ ਮਿਲੇ ਤਾਂ ਉਹ ਕੁਝ ਰੁੱਖਾ ਜੇਹਾ ਹੋਕੇ ਕਹਿਣ ਲਗਾ—ਹੇ ਕ੍ਰਿਸ਼ਨ ! ਭਾਵੇਂ ਤੂੰ ਰਾਜਾ ਹੋ ਗਿਆ ਹੈਂ, ਧਨ ਸੰਪਦਾ ਭੀ ਤੇਰੇ ਕੋਲ ਬਹੁਤ ਹੈ, ਪਰ ਤੇਰਾ ਮੁੱਢ ਦਾ ਗੋਲਿਆਂ ਵਾਲਾ ਸੁਭਾਵ ਨਹੀਂ ਗਿਆ,ਤੂੰ ਮੇਰੇ ਰਾਜ ਮੰਦਰਾਂ ਵਿਚੋਂ ਨਿਕਲਕੇ ਅਤੇ ਕਰਣ, ਦ੍ਰੋਣਾ ਚਾਰਜ ਤੇ ਭੀਸ਼ਮਪਿਤਾਮਾ ਵਰਗੇ ਸਭਾ ਦੇ ਸਿੰਗਾਰ ਪੁਰਖਾਂ ਦਾ ਸੰਗ ਛੱਡਕੇ ਉਸ ਕੰਗਲੇ ਗੋਲੇ ਦੀ ਕੁੱਲੀ ਵਿਚ ਜਾਕੇ, ਅਤੇ ਰੁਖੀ ਸੁੱਕੀ ਗੁੱਲੀ ਖਾਕੇ, ਸਾਰੀ ਰਾਤ ਭੁੰਞੇਂ ਲੇਟਕੇ ਕੱਟੀ ਹੈ, ਉਥੇ ਤੈਨੂੰ ਕੀ ਸੁਖ ਹੋਇਆ ਹੈ ? ਦੱਸ ਤੇਰੀ ਏਹੋ ਅਕਲ ਹੈ? ਇਸੇ ਅਕਲ ਦਾ ਮਾਲਕ ਹੋਕੇ ਪਾਂਡਵਾਂ ਦਾ ਵਕੀਲ ਬਣਕੇ ਆਇਆ ਹੈਂ ਅਤੇ ਮੈਨੂੰ ਮੱਤਾਂ ਦੇਂਦਾ ਹੈ ? ਜੇ ਤੇਰੀ ਅਕਲ ਵਰਤਾਂ, ਤਾਂ ਮੈਂ ਭੀ ਰਾਜ ਭਾਗ ਲੁਟਾਕੇ ਗੋਲਿਆਂ ਦੀ ਕੁੱਲੀ ਵਿਚ ਜਾਕੇ ਲੇਟਾਂ ? ਇਸਦੇ ਉੱਤਰ ਵਿਚ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਹੱਸਕੇ ਕਿਹਾ—

"ਰਾਜਨ ! ਕਉਨ ਤੁਮਾਰੈ ਆਵੈ ॥ ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ਰਹਾਉ॥ ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥ ਤੁਮਰੋ ਦੂਧੁ ਬਿਦਰ ਕੋ ਪਾਨੋੁ ਅੰਮ੍ਰਿਤੁ ਕਰਿ ਮੈ ਮਾਨਿਆ ॥ ੧ ॥ ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥ ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥ ੨੯ ॥ (ਮਾਰੂ ਕਬੀਰ)

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਬਿਦੂਰ ਜੀ ਦੇ ਪ੍ਰਸੰਗ ਨੂੰ ਇਸ ਤਰ੍ਹਾਂ ਨਾਲ ਵਰਣਨ ਕੀਤਾ ਹੈ:—

"ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨ ਹੋਇ ਰੁੱਖਾ ॥

ਘਰ ਅਸਾੜਾ ਛਡਿ ਕੈ ਗੋਲੇ ਦੇ ਘਰਿ ਜਾਇ ਕਿ ਸੁੱਖਾ । ਭੀਸਮ ਦ੍ਰੋਨਾ ਕਰਣ ਤਜਿ ਸਭਾ ਸਿੰਗਾਰ ਭਲੇ ਮਾਣੁੱਖਾ ॥ ਝੁੱਗੀ ਜਾਇ ਵਲਾਇਓਨੁ ਸਭਨਾਂ ਦੇ ਜੀਅ ਅੰਦਰਿ ਧੁੱਖਾ ॥ ਹਸਿ ਬੋਲੇ ਭਗਵਾਨ ਜੀ ਸੁਣ, ਹੇ ਰਾਜਾ ! ਹੌ ਸਨਮੁੱਖਾ ॥ ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁੱਖਾ ॥ ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤ ਚਾਉ ਨ ਚੁੱਖਾ ॥ ਗੋਬਿੰਦ ਭਾਉ ਭਗਤਿ ਦਾ ਭੁੱਖਾ ॥ ੭ ॥ ੧੧ ॥

---

(੧੨) ਪ੍ਰਹਿਲਾਦ ਦੀ ਕਥਾ ।

## "ਪ੍ਰਹਿਲਾਦ ਰਖੀ ਹਰਿ ਪੈਜ ਆਪ ।"

ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣ ਗਰਬ ਪ੍ਰਹਾਰੀ॥(ਗੌੜੀ ਮ: ੫)
"ਪ੍ਰਹਲਾਦ ਉਧਾਰੇ ਕਿਰਪਾਧਾਰੀ (ਬਸੰਤ ਮ: ੫)

'ਸਨਕਾਦਿਕਾਂ' ਦੇ ਪ੍ਰਸੰਗ ਵਿਚ ਦੱਸਿਆ ਹੈ ਕਿ ਜੈ ਬਿਜੈ ਨੂੰ ਰਾਖਸ ਹੋਣ ਦਾ ਸ਼੍ਰਾਪ ਹੋਇਆ, ਫਿਰ ਓਹੀ ਕਸ਼ਪ ਰਿਖੀ ਦੇ ਘਰ 'ਦਿਤਿ' ਦੇ ਪੇਟੋਂ ਹਿਰਣਕਸ਼ਿਪ ਤੇ ਹਰਨਾਖਸ ਨਾਮ ਦੇ ਪੈਦਾ ਹੋਏ ।ਜਿਨ੍ਹਾਂ ਵਿਚੋਂ 'ਹਿਰਣਕਸ਼ਪ' ਨੂੰ ਵਰਾਹ ਭਗਵਾਨ ਨੇ ਮਾਰ ਦਿੱਤਾ ਤੇ ਹਰਨਾਖਸ ਤਪ ਕਰਨ ਚਲਾ ਗਿਆ। ਮਗਰੋਂ ਇੰਦ੍ਰ ਨੇ ਉਸਦੇ ਸ਼ੈਹਰ (ਮੁਲਤਾਨ) ਉਤੇ ਧਾਵਾ ਬੋਲ ਦਿੱਤਾ, ਸ਼ੈਹਰ ਨੂੰਲੁਟ ਪੁੱਟਕੇ, ਸਾੜ ਦਿੱਤਾ ਤੇ ਹਰਨਾਖਸ ਦੀ ਇਸਤ੍ਰੀ ਕਿਆਧੂ ਨੂੰ ਕੈਦ ਕਰਕੇ ਇੰਦ੍ਰ ਲੋਕ ਨੂੰ ਤੁਰਪਿਆ,ਰਸਤੇ ਵਿਚ ਦੇਵ ਰਿਖੀ ਨਾਰਦ ਜੀ ਮਿਲ ਪਏ, ਉਨ੍ਹਾਂ ਦੇ ਕਹਿਣ ਉਤੇ ਇੰਦਰ ਨੇ ਕਿਆਧੂ ਨੂੰ ਉਨ੍ਹਾਂ ਦੇ ਆਸ਼੍ਰਮ ਪੁਰ ਛੱਡ ਦਿੱਤਾ ਅਤੇ ਆਪਸ੍ਵਰਗ ਨੂੰ ਚਲਾ ਗਿਆ।ਇਧਰ ਨਾਰਦ ਜੀ 'ਦੈਤਰਾਜ ਪਟਰਾਣੀ'ਦਾ ਆਪਣੀਪੁੱਤ੍ਰੀ ਵਾਗੂੰ ਸਨੇਹ ਪੂਰਬਕ ਪਾਲਨ ਪੋਸਨ ਕਰਦੇ ਰਹੇ,ਤੇ ਸਮੇ ਸਮੇ ਅਨੁਸਾਰ,ਉਸਨੂੰ ਹਰਿਭਜਨ ਤੇ ਕਥਾ ਪ੍ਰਸੰਗ ਸੁਣਾਇਆ ਕਰਦੇ,ਉਹ ਸਾਰਾ ਉਪਦੇਸ ਗਰਭ ਵਿਚ ਬੈਠੇ ਹੋਏ ਬਾਲਕ–ਪ੍ਰਹਿਲਾਦ ਦੇ ਹਿਰਦੇ ਵਿਚ ਸਿੰਜਰ ਦਾ ਗਿਆ, ਮੁਨੀ ਦੇ ਆਸ਼੍ਰਮ ਪੁਰ ਹੀ ਪ੍ਰਹਲਾਦ ਭਗਤ ਜੀ ਦਾ ਜਨਮ ਹੋਇਆ ਸੀ ॥

ਹਰਨਾਖਸ਼ ਬਹੁਤ ਚਿਰ ਤਕ ਪਹਾੜ ਦੀਆਂ ਕੰਦ੍ਰਾਂ ਵਿਚ ਬੈਠਕੇ, ਤਪ ਕਰਦਾ ਰਿਹਾ, ਉਸਦੇ ਤਪ ਦੀ ਖਿੱਚ ਨਾਲ ਬ੍ਰਹਮਾ, ਉਸਨੂੰ ਵਰ ਦੇਣ ਵਾਸਤੇ ਉਸਦੇ ਕੋਲ ਆਕੇ ਕਹਿਣ ਲੱਗਾ–"ਹੇ ਦੈਤ ਰਾਜ ! ਮੈ ਤੇਰੇ ਤਪ ਦੇ ਵੱਸ ਹੋਇਆ ਹਾਂ, ਤੂੰ ਆਪਨੀ ਮਨੋ ਕਾਮਨਾ ਪੂਰੀ ਕਰਨ ਲਈ ਵਰ ਮੰਗ ਲੈ"। ਹਰਨਾਖਸ

ਨੇ ਬੇਨਤੀ ਕੀਤੀ–ਹੇ ਪਿਤਾਮਾ ! ਮੈਨੂੰ ਇਹ ਵਰ ਦੇਹੁ, ਕਿ ਤੇਰੀ ਜਿੰਨੀ ਰਚਨਾ ਹੈ,ਉਨ੍ਹਾਂ ਵਿਚੋਂ ਮੈਨੂੰਕੋਈ ਭੀ ਨਾਂ ਮਾਰ ਸਕੇ,ਨਾਂ ਦਿਨੇਮਰਾਂ ਨਾਂ ਰਾਤੀਂ,ਨਾਂ ਅੰਦਰ ਮਰਾਂ ਨਾਂ ਬਾਹਰ, ਨਾਂ ਧਰਤੀ ਤੇ ਮਰਾਂ ਨਾਂ ਅਕਾਸ ਵਿਚ, ਨਾਂ ਸਵੇਰੇ ਮਰਾਂ ਨਾਂ ਦੁਪੈਹਰੇ, ਨਾਂ ਹੀ ਮੈਨੂੰ ਕੋਈ ਪਸੂ, ਪੰਛੀ, ਪੁਰਸ਼, ਦੇਵ ਰਿਖਿ, ਮੁਨੀ ਹੀ ਮਾਰ ਸੱਕੇ, ਤਿੰਨਾਂ ਲੋਕਾਂ ਵਿਚ ਮੇਰਾ ਹੀ ਰਾਜ ਹੋਵੇ ! ਇਹ ਸੁਣਕੇ ਬ੍ਰਹਮਾ ਨੇ ਕਿਹਾ– ਐਸਾ ਹੀ ਹੋਵੇਗਾ। ਇਹ ਵਰ ਦੇਕੇ ਬ੍ਰਹਮਾ ਜੀ ਲੋਪ ਹੋ ਗਏ, ਅਤੇ ਹਰਨਾਖਸ ਆਪਣੇ ਸ਼ੈਹਰ ਨੂੰ ਮੁੜ ਆਇਆ, ਸ਼ੈਹਰ ਦੀ ਬੁਰੀ ਹਾਲਤ ਵੇਖਕੇ ਉਸਨੂੰ ਅਤਜੰਤ ਕ੍ਰੋਧ ਚੜ੍ਹ ਗਿਆ ਅਤੇ ਜਿਥੋਂ ਕਿਥੋਂ ਸਾਰੇ ਰਾਖਸ਼ ਦੈਤ ਆਦਿਕ ਬੁਲਾ ਲਏ। ਉਸੇ ਵੇਲੇ ਹੀ ਨਾਰਦ ਮੁਨੀ ਨੇ ਪ੍ਰਹਲਾਦ ਸਣੇ ਕਿਆਧੂ ਨੂੰ ਹਰਨਾਖਸ ਦੇ ਪੇਸ਼ ਕਰਕੇ ਕਿਹਾ–ਇਹ ਤੇਰੀ ਇਸਤ੍ਰੀ ਮੇਰੇ ਪਾਸ ਅਮਾਨਤ ਸੀ, ਮੈਂ ਵਿੱਤ ਅਨੁਸਾਰ ਇਸਦੀ ਸੇਵਾ ਕੀਤੀ ਹੈ, ਹੁਣ ਤੇਰੀ ਅਮਾਨਤ ਤੈਨੂੰ ਦੇਣ ਲਈ ਆਯਾ ਹਾਂ, ਇਹ ਅਪਨੀ ਅਮਾਨਤ ਸਾਂਭ ਲੈ। ਇਸਤ੍ਰੀ ਪੁਤ੍ਰ ਨੂੰ ਪਾਕੇ ਹਰਨਾਖਸ ਵੱਡਾ ਖੁਸ਼ ਹੋਇਆ, ਅਤੇ ਮਹਾਂ ਮੁਨੀ ਦਾ ਉਸਨੇ ਧੰਨਵਾਦ ਕੀਤਾ॥

ਨਾਰਦ ਮੁਨੀ ਦੇ ਤੁਰ ਜਾਣ ਮਗਰੋਂ ਹਰਨਾਖਸ਼ ਨੇ ਇੰਦ੍ਰ ਲੋਕ ਉਤੇ ਚੜ੍ਹਾਈ ਕਰ ਦਿਤੀ, ਦੇਵਤਿਆਂ ਨੂੰ ਮਾਰ ਕੁੱਟਕੇ ਇੰਦ੍ਰ ਲੋਕ ਵਿਚੋਂ ਕੱਢ ਦਿੱਤਾ, ਸਾਰਾ ਮਾਲ ਸਬਾਬ ਉਥੋਂ ਦਾ ਲੁੱਟ ਲਿਆ ਅਤੇ ਅਪਨੇ ਸੇਵਕ ਨੂੰ ਇੰਦ੍ਰ ਲੋਕ ਦਾ ਰਾਜਾ ਬਣਾਕੇ ਅਪਣੇ ਸ਼ੈਹਰ ਨੂੰ ਮੁੜ ਆਇਆ, ਔਂਦਿਆਂ ਹੁਕਮ ਦੇ ਦਿਤਾ ਕਿ ਮੇਰੇ ਸ਼ੈਹਰ ਵਿਚ ਕੋਈ ਭੀ ਰਾਮ, ਕ੍ਰਿਸ਼ਨ, ਹਰੇ, ਵਾਮਦੇਵ ਆਦਿਕ ਨਾਮ ਨਾਂ ਜਪੇ, ਸਭ ਜਗ੍ਹਾ ਪੁਰ ਮੇਰਾ ਹੀ ਸਿਮਰਨ ਕੀਤਾ ਜਾਏ, ਕਿਉਂਕਿ ਮੈਥੋਂ ਬਿਨਾਂ ਹੋਰ ਕੋਈ ਈਸ਼੍ਵਰ ਹੀ ਨਹੀਂ ਹੈ। ਇਸ ਹੁਕਮ ਨੂੰ ਸੁਣਦੇ ਹੀ ਸਾਰੇ ਲੋਕੀ 'ਹਰਨਾਖਸ਼' ੨ ਜਪਣ ਲਗ ਪਏ। ਉਧਰ ਹਰਨਾਖਸ਼ ਤੋਂ ਮਾਰ ਖਾਕੇ, ਦੇਵਤੇ ਦੁਖੀ ਹੋਕੇ ਬ੍ਰਹਮਾ ਜੀ ਦੇ ਪਾਸ ਗਏ ਤੇ ਜਾਕੇ ਆਪਣੀ ਦੁਖ ਭਰੀ ਕਹਾਣੀ ਸੁਣਾਈ ਤਾਂ ਬ੍ਰਹਮਾਂ ਨੇ ਕਿਹਾ ਇਸ ਦਾ ਉਪਾਉ ਮੈਂ ਕੁਝ ਨਹੀਂ ਕਰ ਸਕਦਾ, ਕਿਉਂਕਿ ਮੈਂ ਹੀ ਉਸਨੂੰ ਵਰ ਦਿੱਤਾ ਹੈ। ਚਲੋ, ਸ੍ਰੀ ਵਿਸ਼ਨ ਭਗਵਾਨ ਦੇ ਕੋਲ ਚਲਦੇ ਹਾਂ, ਬ੍ਰਹਮਾਂ ਜੀ ਨੇ ਸਾਰੇ ਦੇਵਤਿਆਂ ਸਣੇ ਭਗਵਾਨ ਵਿਸ਼ਨ ਜੀ ਦੇ ਚਰਨਾਂ ਵਿਚ ਹਾਜ਼ਰ ਹੋਕੇ ਦਵਤਿਆਂ ਦੀ ਸਹਾਇਤਾ ਕਰਨ ਲਈ ਪ੍ਰਾਰਥਨਾ ਕੀਤੀ, ਤਾਂ ਬੈਕੁੰਠ ਨਾਥ ਜੀ ਨੇ ਫੁਰਮਾਇਆ--ਦੇਵਤਿਓ ! ਘਬਰਾਓ ਨਹੀਂ, ਹਰਨਾਖਸ਼ ਦਾ ਪੁਤ੍ਰ ਪਹਲਾਦ ਮੇਰਾ ਭਗਤ ਹੈ, ਜਦ ਇਹ ਉਸਨੂੰ ਦੁਖੀ ਕਰੇਗਾ ਤਾਂ ਮੈਂ ਨਰ

ਸਿੰਘ ਰੂਪ ਹੋਕੇ ਹਰਨਾਖਸ਼ ਨੂੰ ਮਾਰਕੇ ਤੁਹਾਡੇ ਦੁਖ ਦੂਰ ਕਰਾਂਗਾ। ਏਹ ਸੁਣਕੇ ਦੇਵਤੇ ਆਪੋ ਆਪਣੇ ਸਥਾਨਾਂ ਨੂੰ ਚਲੇ ਗਏ ਅਤੇ ਲੁਕ ਛਿਪਕੇ ਸਮਾਂ ਗੁਜ਼ਾਰਨ ਲੱਗੇ। ਇਧਰ ਹਰਨਾਖਸ਼ ਨੇ ਤਿੰਨਾਂ ਲੋਕਾਂ ਨੂੰ ਆਪਣੇ ਵੱਸ ਵਿਚ ਕਰ ਲਿਆ, ਕਿਤੇ ਭੀ ਕੋਈ ਧਰਮ ਕਰਮ ਨਹੀਂ ਹੁੰਦਾ। ਇਸ ਤਰ੍ਹਾਂ ਕਰਦਿਆਂ ਪੰਜ ਵਰ੍ਹੇ ਗੁਜ਼ਰ ਗਏ, ਪ੍ਰਹਲਾਦ ਨੂੰ ਛੇਵਾਂ ਵਰ੍ਹਾ ਚੜ੍ਹ ਪਿਆ ਤਾਂ ਇਸਨੂੰ ਪੜ੍ਹਣ ਵਾਸਤੇ ਸ਼ੁਕ੍ਰ ਗੁਰੂ ਦੇ ਪੁਤ੍ਰਾਂ (ਸੰਡਾ ਤੇ ਅਮਰਕਾ)ਕੋਲ ਭੇਜ ਦਿੱਤਾ।ਪ੍ਰਹਲਾਦ ਪੱਟੀ ਬੁੱਦਕਾ ਲੈਕੇ ਪਾਠਸ਼ਾਲਾ ਵਿਚ ਗਿਆ। ਪਾਂਧਿਆਂ ਨੂੰ ਰਾਜ ਕੁਮਾਰ ਨੂੰ ਆਪਨੀ ਪਾਠ-ਸ਼ਾਲਾ ਵਿਚ ਵੇਖਕੇ ਬੜੀ ਭਾਰੀ ਖੁਸ਼ੀ ਹੋਈ,ਰਾਤ ਨੂੰ ਪ੍ਰਹਲਾਦ ਘਰ ਆ ਗਿਆ, ਅਗਲੇ ਦਿਨ ਸਵੇਰੇ ਹੀ ਮੁੰਡਿਆਂ ਨਾਲ ਰਲਕੇ ਪਾਠਸ਼ਾਲਾ ਵਿਚ ਗਿਆ ਅਤੇ ਸਾਰੇ ਬਾਲਾਂ ਤੋਂ ਵੱਖਰਾ ਬੈਠਕੇ ਹਰਿ ਭਗਤਿ ਕਰਨ ਲੱਗ ਪਿਆ, ਕੁਝ ਦਿਨ ਤਾਂ ਇਉਂ ਬੀਤ ਗਏ, ਇਕ ਦਿਨ ਪਾਂਧਾ ਪ੍ਰਹਿਲਾਦ ਨੂੰ ਕੋਲ ਬਿਠਾਕੇ ਪੱਟੀ ਉਤੇ ਨਾਵੇਂ,ਪਹਾੜੇ ਲਿਖਵਾਣ ਲੱਗਾ, ਪਰ ਪ੍ਰਹਿਲਾਦ 'ਰਾਮ ਰਾਮ' ਲਿਖੀ ਜਾਂਦਾ। ਇਹ ਵੇਖਕੇ ਪਾਂਧੇ ਨੂੰ ਗੁੱਸਾ ਆਇਆ, ਪਰ ਪਿਆਰ ਨਾਲ ਸਮਝਾਉਨ ਲੱਗਾ— 'ਕਾਕਾ ! ਰਾਮ ਤੇਰੇ ਪਿਉ ਦਾ ਵੈਰੀ ਹੈ, ਉਸਦਾ ਨਾਮ ਨਾਂ ਲਿਖ, ਮੈਂ ਜੋ ਕੁਝ ਤੈਨੂੰ ਲਿਖਵਾਂਦਾ ਹਾਂ, ਉਹ ਲਿਖ!' ਪ੍ਰਹਲਾਦ ਨੇ ਉੱਤਰ ਦਿੱਤਾ—'ਮੈਂ ਰਾਮ ਨਾਮ ਤੋਂ ਬਿਨਾਂ ਹੋਰ ਕੋਈ ਕਾਰ ਵਿਹਾਰ ਦੀ ਪੜ੍ਹਤ ਨਹੀਂ ਪੜ੍ਹਣੀ, ਇਸ ਲਈ ਮੇਰੀ ਪੱਟੀ ਉਤੇ ਰਾਮ ਗੋਬਿੰਦ ਮੁਰਾਰਿ (ਆਦਿਕ ਨਾਮ) ਹੀ ਲਿਖ ਦਿਓ, ਮੈਂ ਓਹੀ ਸੰਥਾ ਯਾਦ ਕਰਾਂਗਾ'। ਇਹ ਸੁਣਕੇ ਸੰਡੇ ਤੇ ਅਮਰਕੇ ਨੇ ਕ੍ਰੋਧ ਨਾਲ ਕਿਹਾ— 'ਮੈਂ ਜੋ ਪੜ੍ਹਾਵਾਂਗਾ, ਤੈਨੂੰ ਉਹ ਪੜ੍ਹਣਾ ਪਏਗਾ, ਅਤੇ ਜੋ ਲਿਖਾਵਾਂਗਾ ਓਹੀ ਲਿਖਣਾ ਪਏਗਾ'। ਪ੍ਰਹਲਾਦ ਨੇ ਉਤਰ ਦਿੱਤਾ—'ਮੈਨੂੰ ਅੱਲ ਪੱਲ ਕਿਉਂ ਪੜ੍ਹਾਂਦੇ ਹੋ? ਮੇਰੀ ਪੱਟੀ ਉਤੇ ਸ੍ਰੀ ਗੋਪਾਲ ਜੀ ਦਾ ਨਾਮ ਹੀ ਲਿਖ ਦਿਓ, ਮੈਂ ਤਾਂ ਉਸ ਤੋਂ ਬਿਨਾਂ ਹੋਰ ਕੁਝ ਭੀ ਨਹੀਂ ਪੜ੍ਹਣਾ। ਪਾਂਧਿਆਂ ਨੇ ਪ੍ਰਹਲਾਦ ਨੂੰ ਬਥੇਰੀ ਝਾੜ ਝੰਬ ਕੀਤੀ, ਪਰ ਉਸਨੇ ਉਨ੍ਹਾਂ ਦੀ ਕੋਈ ਗੱਲ ਨਾਂ ਮੰਨੀ, ਸਗੋਂ ਠੋਕਵਾਂ ਉੱਤਰ ਦਿੱਤਾ—'ਬਾਬਾ ! ਮੈਂ ਰਾਮ ਦਾ ਨਾਮ ਨਹੀਂ ਛੱਡਾਂਗਾ, ਹੋਰ ਕਿਸੇ ਤਰ੍ਹਾਂ ਦੀ ਪੜ੍ਹਾਈ ਕਰਨ ਨਾਲ ਮੇਰਾ ਕੋਈ ਵਾਸਤਾ ਨਹੀਂ ਹੈ,ਜੇ ਪੜ੍ਹਾਓਗੇ ਤਾਂ ਰਾਮ ਨਾਮ ਪੜ੍ਹਾਂਗਾ, ਨਹੀਂ ਤਾਂ ਚੁਪ ਕੀਤਾ ਹਰਿ ਜੀ ਦਾ ਸਿਮਰਨ ਕਰਦਾ ਬੈਠਾ ਰਹਾਂਗਾ।ਇਹ ਸੁਣਕੇ ਪਾਂਧਿਆਂ ਨੇ ਹਰਨਾਖਸ਼ ਕੋਲ ਜਾਕੇ ਪੁਕਾਰ ਕੀਤੀ—'ਹੇ ਰਾਜਨ ! ਪ੍ਰਹਲਾਦ 'ਪੜ੍ਹੈ ਨਾਹੀ ਹਮ ਹੀ ਪਚਹਾਰੇ। ਰਾਮ ਕਹੇ ਕਰ ਤਾਲ ਬਜਾਵੈ ਚਟੀਆ ਸਭੈ

ਬਿਗਾੜੇ' ਅਰਥਾਤ ਅਸੀਂ ਸਿਰ ਖਪਾ ਥਕੇ ਹਾਂ, ਉਹ ਕੁਝ ਭੀ ਨਹੀਂ ਪੜ੍ਹਦਾ, ਸਗੋਂ ਤੌੜੀਆਂ ਮਾਰ ੨ ਕੇ ਰਾਮ ਰਾਮ ਪੜ੍ਹਦਾ ਹੈ ਅਤੇ ਹੋਰ ਸਾਰੇ ਮੁੰਡਿਆਂ ਨੂੰ ਭੀ ਉਸਨੇ ਵਿਗਾੜ ਦਿੱਤਾ ਹੈ! ਪੰਡਿਤਾਂ ਦੀ ਪੁਕਾਰ ਸੁਣਕੇ ਹਰਨਾਖਸ਼ ਨੇ ਝਟ ਹੀ ਪ੍ਰਹਲਾਦ ਨੂੰ ਬੁਲਾ ਲਿਆ ਅਤੇ ਕੋਲ ਬਿਠਾ ਕੇ ਸਮਝਾਉਣ ਲੱਗਾ-ਪੁਤ੍ਰ! ਵੇਖ, ਮੈਥੋਂ ਬਿਨਾਂ ਹੋਰ ਕੋਈ ਰਾਮ ਹੀ ਨਹੀਂ ਹੈ, ਮੈਂ ਹੀ ਸਭ ਦਾ ਕਰਨ ਵਾਲਾ ਈਸ਼੍ਵਰ ਹਾਂ, ਸਾਰੇ ਦੇਵਤੇ ਤੇ ਦੈਂਤ ਮੇਰੀ ਹੀ ਈਨ ਮੰਨਦੇ ਹਨ, ਤੂੰ ਮੇਰਾ ਪੁਤ੍ਰ ਹੋਕੇ ਮੇਰੇ ਦੁਸ਼ਮਨ ਦਾ ਨਾਮ ਜਪਦਾ ਹੈਂ, ਏਹ ਤੇਰੇ ਲਈ ਸੋਭਦਾ ਨਹੀਂ, ਤੇਰੇ 'ਤਾਏ' ਨੂੰ ਇਸੇ ਰਾਮ ਨੇ ਧੋਖੇ ਨਾਲ ਮਾਰ ਦਿੱਤਾ ਸੀ, ਜੋ ਅਪਣੇ ਤਾਏ, ਚਾਚੇ ਤੇ ਪਿਤਾ ਦਾ ਬਦਲਾ ਨਹੀਂ ਲੈਂਦਾ, ਉਹ ਪੁੱਤ੍ਰ ਜਗਤ ਉਤੇ ਅਪਜਸ ਦਾ ਭਾਗੀ ਹੁੰਦਾ ਹੈ, ਤੈਨੂੰ ਆਪਣੇ ਤਾਏ ਦਾ ਬਦਲਾ ਲੈਣ ਲਈ ਕੋਈ ਜੁਗਤੀ ਲੱਭਣੀ ਚਾਹੀਦੀ ਹੈ, ਨਾਂ ਕਿ ਕੁਲ ਦੇ ਵੈਰੀ ਧੋਖੇਬਾਜ਼ ਵਿਸ਼ਨੂੰ ਦਾ ਉਪਾਸਕ ਹੋਕੇ ਕੁਲ ਨੂੰ ਕਲੰਕਤ ਕਰਨਾ ਚਾਹੀਦਾ ਹੈ? ਬੱਸ! ਤੇਰੇ ਲਈ ਏਹੀ ਯੋਗ ਹੈ ਕਿ ਤੂੰ ਇਕ ਦਮ ਰਾਮ ਦਾ ਨਾਮ ਲੈਣਾ ਛਡਦੇਹ। ਇਹ ਸੁਣਕੇ ਪ੍ਰਹਿਲਾਦ ਨੇ ਕਿਹਾ-''ਮੈਨੂੰ ਕਿਉਂ ਘੜੀ ਘੜੀ ਸਤਾਂਦੇ ਹੋ? ਜਿਸ ਪ੍ਰਭੂ ਨੇ ਜਲ ਥਲ ਤੇ ਪਹਾੜ ਕੀਤੇ ਹਨ, ਮੈਂ ਤਾਂ ਉਸਦੇ ਨਾਮ ਜੱਪਣ ਤੋਂ ਬਿਨਾਂ ਹੋਰ ਕੁਝ ਭੀ ਨਹੀਂ ਪੜ੍ਹਨਾਂ। ਇਹ ਸਣ ਕੇ ਹੋਰ ਤਾਂ ਸਾਰ ਚਪ ਹੋ ਗਏ, ਪਰ ਹਰਨਾਖਸ਼ ਕੜਕ ਕੇ ਕਹਿਣ ਲੱਗਾ-'ਤੂੰ ਰਾਮ ਕਹਿਣ ਦੀ ਵਾਦੀ ਛਡ ਦੇਹੁ' ਮੇਰਾ ਕਿਹਾ ਮਨ ਜਾਹੁ, ਜੇ ਮੈਂ ਆਪਣੀ ਆਈ ਤੇ ਆ ਗਿਆ ਤਾਂ ਤੈਨੂੰ ਇਕ ਛਿਨ ਵਿਚ ਹੀ ਰੁੜ੍ਹਾ ਦੇਵਾਂਗਾ। ਇਹ ਸੁਣ ਕੇ ਪ੍ਰਹਲਾਦ ਨੇ ਕਿਹਾ-'ਮੈਨੂੰ ਗੁਰੂ ਦੀ ਸੌਂਹ, ਮੈਂ ਭੀ ਰਾਮ ਦਾ ਨਾਮ ਨਹੀਂ ਛੱਡਨਾ, ਬੇਸ਼ਕ ਤੂੰ ਭਾਵੇਂ ਮੈਨੂੰ ਮਾਰ ਸੁਟ ਤੇ ਭਾਵੇਂ ਸਾੜ ਘੱਤ।' ਪੁੱਤ੍ਰ ਦਾ ਅਜੇਹਾ ਨਿਧੜਕ ਤੇ ਕੋਰਾ ਉੱਤਰ ਸੁਣਕੇ ਹਰਨਾਖਸ਼ ਨੇ ਗੁਰਜ ਚੁਕਕੇ ਕਿਹਾ- 'ਅਜੇ ਵੇਲਾ ਹੈ, ਰਾਮ ਨੂੰ ਛੱਡ ਦੇਹੁ, ਨਹੀਂ ਤਾਂ ਇਕੋ ਗੁਰਜ ਮਾਰਕੇ ਤੈਨੂੰ ਪੀਹ ਸੁਟਾਂਗਾ, ਦੱਸ! ਇਸ ਵੇਲੇ ਤੇਰਾ ਰਾਮ ਕਿਥੇ ਹੈ? ਪ੍ਰਹਿਲਾਦ ਨੇ ਕਿਹਾ-ਉਹ ਜਗ ਜੀਵਨ ਦਾਤਾ ਸਭ ਜਗ੍ਹਾ ਤੇ ਮੌਜੂਦ ਹੈ, ਜਿਥੇ ਮੈਂ ਵੇਖਦਾ ਹਾਂ, ਉਥੇ ਹੀ ਸਮਾ ਰਿਹਾ ਹੈ।' ਇਉਂ ਪਿਉ ਪੁਤ੍ਰ ਦਾ ਝਗੜਾ ਹੋ ਰਿਹਾ ਸੀ, ਅਤੇ ਹਰਨਾਖਸ ਗੁਰਜ ਮਾਰਣ ਨੂੰ ਤਿਆਰ ਹੀ ਸੀ, ਕਿ ਉਸੇ ਵੇਲੇ ਕਿਆਧੂ ਨੇ ਆਕੇ ਪਤੀ ਦੇ ਅੱਗੇ ਖਲੋਕੇ ਬੇਨਤੀ ਕੀਤੀ। ਇਹ ਇਆਣਾ ਬਾਲ ਹੈ, ਮਾਰੋ ਨਾਂ, ਮੈਂ ਪਿਆਰ ਦਿਲਾਸੇ ਨਾਲ ਸਮਝਾ ਬੁਝਾਕੇ ਸਿੱਧਾ ਕਰ ਲਵਾਂਗੀ।

ਕਰਕੇ ਪ੍ਰਹਲਾਦ ਨੂੰ ਘਰ ਲਿਆਕੇ ਕੋਠੇ ਵਿਚ ਬੰਦ ਕਰ ਦਿਤਾ। ਦੋ ਤਿੰਨਦਿਨ ਕੋਠੇ ਵਿਚ ਭੁਖਾ ਤਿਹਾਇਆ ਬੈਠਾ ਹੀ ਭਜਨ ਕਰਦਾ ਰਿਹਾ। ਦੋ ਤਿੰਨ ਦਿਨ ਕੋਠੇ ਵਿਚ ਭੁਖਾ ਤਿਹਾਇਆ ਬੰਦ ਰਖਨ ਮਗਰੋਂ ਕਿਅਧੂ ਨੇ ਪ੍ਰਹਲਾਦ ਨੂੰ ਬਾਹਰ ਕੱਢ ਕੇ ਕਿਹਾ–"ਪੁਤ੍ਰ! ਵੇਖ, ਤਿੰਨੇ ਲੋਕ ਤੇਰੇ ਪਿਤਾ ਤੋਂ ਡਰਦੇ ਹਨ, ਸਾਰਾ ਦੇਸ ਤੇਰੇ ਪਿਤਾ ਦੀ ਭਗਤੀ ਕਰਦਾ ਹੈ, ਤੂੰ ਪਿਤਾ ਦਾ ਭਜਨ ਛੱਡਕੇ ਹੋਰ ਕਿਸੇ ਦਾ ਨਾਮ ਕਿਉਂ ਜਪਦਾ ਹੈਂ?" ਪ੍ਰਹਲਾਦ ਨੇ ਕਿਹਾ–"ਮਾਤਾ ਜੀ! ਮੈਂ ਤਾਂ ਰਾਮ ਭਜਨ ਤੋਂ ਬਿਨਾਂ ਹੋਰ ਕੁਝ ਭੀ ਨਹੀਂ ਪੜ੍ਹਨਾ। ਜਦ ਕਿਆਧੂ ਦਾ ਕਿਹਾ ਭੀ ਪ੍ਰਹਲਾਦ ਨੇ ਨਾਂ ਮੰਨਿਆ ਤਾਂ ਪਟਰਾਣੀ ਨੇ ਜਾਕੇ ਰਾਜੇ ਪਾਸ ਅਰਜ ਕੀਤੀ–'ਸ੍ਵਾਮੀ ਜੀ! ਸਾਰੀ ਪਰਜਾ ਤਾਂ ਆਪਦੇ ਅਧੀਨ ਹੈ, ਪਰ ਆਪਦਾ ਪੁਤ੍ਰ ਪ੍ਰਹਲਾਦ ਆਪਦਾ ਹੁਕਮ ਨਹੀਂ ਮੰਨਦਾ, ਉਸਨੇ ਤਾਂ ਆਪਨੇ ਮਨ ਵਿਚ ਹੋਰ ਹੀ ਠਾਣੀ ਹੋਈ ਹੈ"। ਰਾਣੀ ਦੀ ਇਹ ਗਲ ਸੁਣਕੇ ਰਾਜੇ ਨੇ ਦਰਬਾਰ ਲਾਕੇ ਸਲਾਹ ਕੀਤੀ ਕਿ ਅਜੇਹੇ ਪੁਤ੍ਰ ਨੂੰ ਮਾਰ ਦੇਣਾ ਹੀ ਚੰਗਾ ਹੈ। ਉਸੇ ਵੇਲੇ ਜਲਾਦਾਂ ਨੂੰ ਹੁਕਮ ਹੋਇਆ ਕਿ ਪ੍ਰਹਲਾਦ ਨੂੰ ਪਹਾੜ ਤੋਂ ਸੁੱਟਕੇ ਚਕਨਾਚੂਰ ਕਰ ਦਿਓ, ਹੁਕਮ ਦੀ ਤਾਮੀਲ ਕੀਤੀ ਗਈ, ਪਰ ਪ੍ਰਹਿਲਾਦ ਨਾਂ ਮੋਇਆ। ਫਿਰ ਉਸਨੂੰ ਰੱਸਿਆਂ ਨਾਲ ਨੂੜਕੇ ਇਕ ਬਹੁਤ ਉੱਚੇ ਦਰਖਤ ਤੋਂ ਸੁੱਟਿਆ, ਤਦ ਭੀ ਨਾਂ ਮੋਇਆ, ਪਾਣੀ ਵਿਚ ਡੋਬਿਆ, ਤਾਂ ਭੀ ਨਾਂ ਡੁੱਬਾ, ਅੰਤ ਨੂੰ ਬਹੁਤ ਸਾਰੀਆਂ ਲਕੜਾਂ ਦਾ ਢੇਰ ਲਾਕੇ, ਉਸ ਵਿਚ ਪ੍ਰਹਲਾਦ ਨੂੰ ਬਿਠਾਕੇ, ਅੱਗ ਲਾ ਦਿੱਤੀ ਗਈ, ਪਰ ਵਾਹਿਗੁਰੂ ਦੀ ਕ੍ਰਿਪਾ ਨਾਲ ਉਥੋਂ ਭੀ ਜੀਉਂਦਾ ਨਿਕਲ ਆਇਆ। ਤਦ ਤਾਂ ਹਰਨਾਖਸ ਦੇ ਗੁੱਸੇ ਦਾ ਪਾਰਾ ੨੫੦ ਡਿਗਰੀ ਤੋਂ ਵੀ ਉੱਚੇ ਚੜ੍ਹ ਗਿਆ, ਅਤੇ ਤਲਵਾਰ ਧੂਹ ਕੇ, ਮੌਤ ਦਾ ਡਰ ਵਿਖਾਕੇ ਪੁੱਛਣ ਲੱਗਾ–ਦੱਸ, ਤੇਰਾ ਰਾਖਾ ਕਿਥੇ ਹੈ? ਪ੍ਰਹਲਾਦ ਨੇ ਸਾਂਤਿ ਚਿੱਤ ਨਾਲ ਉਤਰ ਦਿੱਤਾ–ਮੇਰਾ ਹਰੀ ਹਰ ਥਾਂ ਤੇ ਮੌਜੂਦ ਹੈ, ਹਰਨਾਖਸ ਨੇ ਕਿਹਾ–ਇਥੇ ਤਾਂ ਇਸ ਥੰਮ ਤੋਂ ਬਿਨਾਂ ਹੋਰ ਕੁਝ ਨਹੀਂ ਮੈਂ ਤੈਨੂੰ ਹੁਣੇ ਹੀ ਤਲਵਾਰ ਨਾਲ ਦੋ ਟੋਟੇ ਕਰਦਾ ਹਾਂ, ਆਪਣੇ ਰਾਮ ਨੂੰ ਸੱਦ, ਜੋ ਤੇਰੀ ਰਖਿਆ ਕਰੇ। ਪ੍ਰਹਲਾਦ ਨੇ ਕਿਹਾ–'ਮੈਂ ਸੱਦਨਾ ਕਿਥੋਂ ਹੈ? ਉਹ ਤਿੰਨਾਂ ਲੋਕਾਂ ਦਾ ਸ੍ਵਾਮੀ ਰਾਮ ਤਾਂ ਇਸੇ ਥੰਮ ਵਿਚ ਬੈਠਾ ਹੈ'। ਇਹ ਸੁਣਕੇ ਹਰਨਾਖਸ਼ ਨੇ ਦੌੜਕੇ ਥੰਮ ਉਤੇ ਤਲਵਾਰ ਦਾ ਵਾਰ ਕੀਤਾ। ਤਲਵਾਰ ਵੱਜਣ ਨਾਲ ਹੀ ਥੰਮ ਨੂੰ ਪਾੜਕੇ ਨਰਸਿੰਘ ਅਵਤਾਰ ਪ੍ਰਗਟ ਹੋ ਗਏ, ਅਤੇ ਹਰਨਾਖਸ਼ ਨੂੰ ਲੱਕੋਂ ਫੜਕੇ ਦਲੀਜਾਂ ਵਿਚ ਬੈਠਕੇ, ਆਪਣੇ ਪੱਟਾਂ ਉਤੇ ਪਾਕੇ ਕਹਿਣ ਲੱਗੇ–ਹੇ ਹਰਨਾਖਸ਼!

ਵੇਖ ਲੈ, ਇਸ ਵੇਲੇ ਨਾਂ ਰਾਤ ਹੈ ਨਾਂ ਦਿਨ, ਸੰਧਿਆ ਦਾ ਵੇਲਾ ਹੈ, ਨਾਂ ਤੂੰ ਅੰਦਰ ਹੈ ਨਾਂ ਬਾਹਰ, ਦਲੀਜਾਂ ਦੇ ਵਿਚ ਹੈਂ, ਨਾਂ ਧਰਤੀ ਪੁਰ ਹੈਂ ਨਾਂ ਅਕਾਸ਼ ਵਿਚ, ਮੇਰੇ ਪੱਟਾਂ ਪੁਰ ਹੈਂ। ਮੈਂ ਬ੍ਰਹਮਾਂ ਦੀ ਪੈਦਾਇਸ਼ ਵਿਚੋਂ ਭੀ ਨਹੀਂ ਹਾਂ, ਨਾਂ ਪਸੂ ਹਾਂ ਨਾਂ ਪੁਰਸ ! ਨਾਂ ਦੇਵਤਾ ਹਾਂ ਨਾਂ ਦੈਂਤ, ਤੈਨੂੰ ਕਿਸੇ ਸਸਤ੍ਰ ਅਸਤ੍ਰ ਨਾਲ ਭੀ ਨਹੀ ਮਾਰਾਂਗਾ। ਜਿੰਨੇ ਤੂੰ ਵਰ ਲਏ ਹਨ, ਉਹ ਸਾਰੇ ਪੂਰੇ ਹਨ, ਫਿਰ ਭੀ ਮੈਂ ਤੈਨੂੰ ਮਾਰਕੇ ਅਪਣੇ ਭਗਤ ਦੀ ਰਖਿਆ ਕਰਨ ਲੱਗਾ ਹਾਂ। ਇਹ ਕਹਿਕੇ ਆਪਨੇ ਨੌਹਾਂ ਨਾਲ ਹਰਨਾਖਸ ਦਾ ਢਿੱਡ ਪਾੜਕੇ ਉਸ ਦੀਆਂ ਆਦਾਂ ਕੱਢਕੇ ਅਪਣੇ ਗਲ ਵਿਚ ਪਾ ਲਈਆਂ। ਉਸ ਵੇਲੇ ਦੇ ਭਿਆਣਕ ਰੂਪ ਨੂੰ ਵੇਖਕੇ, ਸਾਰੇ ਦੇਵਤੇ ਡਰ ਗਏ, ਤੇ ਦੂਰ ਖਲੋਤੇ ਹੀ ਨਮਸ਼ਕਾਰਾਂ ਕਰਨ ਲੱਗੇ, ਅਤੇ ਲਛਮੀ ਨੂੰ ਕਹਿਣ ਲਗੇ–'ਮਾਤਾ! ਅਪਨੇ ਸ੍ਵਾਮੀ ਦੇ ਇਸ ਭਿਆਨਕ ਰੂਪ ਨੂੰ ਤਾਂ ਸ਼ਾਂਤਿ ਕਰਾਓ' ਪਰ ਉਸ ਰੂਪ ਤੋਂ ਡਰ ਦੀ ਮਾਰੀ, ਲਛਮੀ ਭੀ ਨੇੜੇ ਨਾਂ ਗਈ'। ਫਿਰ ਤਾਂ ਸਾਰੇ ਦੇਵਤਿਆਂ ਨੇ ਪ੍ਰਹਲਾਦ ਅੱਗੇ ਹੱਥ ਜੋੜਕੇ ਬੇਨਤੀ ਕੀਤੀ, ਉਨ੍ਹਾਂ ਦਾ ਇਸ਼ਾਰਾ ਪਾਕੇ, 'ਪ੍ਰਹਲਾਦ ਭਗਤ ਝਟ ਹੀ ਨਰਸਿੰਘ ਜੀ ਦੇ ਚਰਨੀ ਜਾ ਲੱਗਾ। ਨਰਸਿੰਘ ਜੀ ਨੇ ਉਸਨੂੰ ਪੈਰਾਂ ਤੋਂ ਚੁਕ ਕੇ ਆਪਣੀ ਗੋਦ ਵਿਚ ਬਿਠਾ ਲਿਆ, ਅਤੇ ਜਿਵੇਂ ਸ਼ੀਹਨੀ ਆਪਣੇ ਬੱਚੇ ਨੂੰ ਲਾਡ-ਪਿਆਰ ਨਾਲ ਚੱਟਦੀ ਹੈ, ਇਵੇਂ ਹੀ ਪ੍ਰਹਲਾਦ ਭਗਤ ਨੂੰ ਚਟਨ ਲੱਗਾ। ਉਸ ਵੇਲੇ ਪ੍ਰਹਲਾਦ ਨੇ ਬੇਨਤੀ ਕੀਤੀ–ਹੇ ਭਗਵਨ! ਮੈਂ ਆਪ ਜੀ ਦੇ ਚਤਰ ਭੁਜ ਸਰੂਪ ਦਾ ਦਰਸ਼ਨ ਕੀਤਾ ਚਾਹੁੰਦਾ ਹਾਂ, ਭਗਤ ਜੀ ਦੀ ਬੇਨਤੀ ਮੰਨਕੇ ਨਰਸਿੰਘ ਜੀ ਨੇ ਚਤਰ ਭੁਜ ਰੂਪ ਹੋਕੇ ਪ੍ਰਹਲਾਦ ਨੂੰ ਦਰਸ਼ਨ ਦਿਤੇ। ਉਸ ਵੇਲੇ ਸਾਰੇ ਦੇਵਤਿਆਂ ਨੇ ਜੈ ਜੈ ਕਾਰ ਅਤੇ ਫੁਲਾਂ ਦੀ ਬਰਖਾ ਕੀਤੀ, ਅਤੇ ਸ੍ਰੀ ਵਿਸ਼ਨ ਭਗਵਾਨ ਜੀ ਭਗਤ ਨੂੰ ਰਾਜ ਗੱਦੀ ਪੁਰ ਬਿਠਾਕੇ ਆਪ ਅੰਤਰ ਧਿਆਨ ਹੋ ਗਏ। ਯਥਾਃ–

ਘਰ ਹਰਨਾਖਸ ਦੈਤ ਦੇ ਕਲਰ ਕਵਲ ਭਗਤ ਪ੍ਰਹਲਾਦ ॥ ਪੜ੍ਹਣ ਪਠਾਇਆ ਚਾਟਸਾਲ ਪਾਂਧੇ ਚਿਤ ਹੋਆ ਅਹਿਲਾਦ ॥ ਸਿਮਰੇ ਮਨਿ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ ॥ ਭਗਤਿ ਕਰਨ ਸਭ ਚਾਟੜੇ ਪਾਂਧੇ ਹੋਇ ਰਹੇ ਬਿਸਮਾਦ ॥ ਰਾਜੇ ਪਾਸ ਰੁਆਇਆ ਦੋਖੀ ਦੈਂਤ ਵਧਾਇਆ ਵਾਦ ॥ ਜਲ ਅਗਨੀ ਵਿਚ ਸੁੱਟਿਆ ਜਲ ਨਾਂ ਡੁਬੈ ਗੁਰ ਪਰਸਾਦ ॥ ਕਢਿ ਖੜਕ ਸੱਦ ਪਛਿਆ, ਕਉਣ ਸੁ ਤੇਰਾ ਹੈ ਉਸ-ਤਾਦ ॥ ਥੰਮ ਫੋੜ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦ ॥ ਬੇਮੁਖ

ਪਕੜਿ ਪਛਾੜਿਓਨੁ ਸੰਤ ਸਹਾਈ ਆਦਿ ਜੁਗਾਦਿ ॥ ਜੈ ਜੈ ਕਾਰ ਕਰਨਿ ਬ੍ਰਹਮਾਦਿ॥ ੨ ॥ (ਭਾ: ਗੁਰਦਾਸ, ਵਾਰ ੧੦)

ਤਥਾ—ਪ੍ਰਹਲਾਦ ਪਠਾਏ ਪੜਨ ਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥ ਮੋਕਉ ਕਹਾ ਪੜਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥੧॥ ਨਹੀ ਛੋਡਉ ਰੇ ਬਾਬਾ ਰਾਮ ਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ਰਹਾਉ॥ ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ॥ਤੂ ਰਾਮ ਕਹਨ ਕੀ ਛੋਡੁ ਬਾਨਿ॥ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ॥੨॥ਮੋਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ॥ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥੩॥ਕਾਢਿ ਖੜਗੁ ਕੋਪਿਓ ਰਿਸਾਇ॥ ਤੁਝ ਰਾਖਨ ਹਾਰੋ ਮੋਹਿ ਬਤਾਇ ॥ ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥ ਹਰਨਾਖਸੁ ਛੇਦਿਓ ਨਖ ਬਿਦਾਰ ॥੪॥ ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤ ਨਰ ਸਿੰਘ ਭੇਵ ॥ ਕਹਿ ਕਬੀਰ ਕੋ ਲਖੈ ਨ ਪਾਰ॥ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥ (ਰਾਗ ਬਸੰਤ ਕਬੀਰ ਜੀ)

ਸ੍ਰੀ ਗੁਰੂ ਸਾਹਿਬ ਜੀ ਨੇ ਆਪਣੀ ਪਵਿਤ੍ਰ ਬਾਣੀ ਵਿਚ ਇਸ ਪ੍ਰਸੰਗ ਨੂੰ ਇਸੇ ਰਾਗ ਵਿਚ ਇਸ ਤਰ੍ਹਾਂ ਨਾਲ ਵਰਣਨ ਕੀਤਾ ਹੈ:—

"ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥ ਨਾਮ ਬਿਨਾ ਨਹ ਪੜਉ ਅਚਾਰ ॥ ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥੨॥ ਪੁਤ੍ਰ ਪ੍ਰਹਲਾਦ ਸਿਉ ਕਹਿਆ ਮਾਇ ॥ ਪਰਵਿਰਤਿ ਨ ਪੜਹੁ ਰਹੀ ਸਮਝਾਇ । ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ ॥ ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ ॥੩॥ ਪ੍ਰਹਲਾਦਿ ਸਭਿ ਚਾਟੜੇ ਵਿਗਾਰੇ ॥ ਹਮਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ ॥ ਸਭ ਨਗਰੀ ਮਹਿ ਭਗਤਿ ਦ੍ਰਿੜਾਈ॥ਦੁਸਟ ਸਭਾ ਕਾ ਕਿਛੁ ਨ ਵਸਾਈ॥੪॥ ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥ ਭਗਤ ਜਨਾ ਕੀ ਪਤਿ ਰਾਖੈ ਸੋਈ ॥ ਕੀਤੇ ਕੈ ਕਹਿਐ ਕਿਆ ਹੋਈ ॥ ੫ ॥ ਕਿਰਤ ਸੰਜੋਗੀ ਦੈਤ ਰਾਜੁ ਚਲਾਇਆ॥ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥ ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ ॥ ਅੰਧਾ ਨ ਬੂਝੈ ਕਾਲ ਨੇੜੈ ਆਇਆ ॥੬॥ ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ ॥

ਨਿਰਭਉ ਬਾਲਕ ਮੂਲਿ ਨ ਡਰਈ ਮੇਰੈਅੰਤਰਿ ਗੁਰਗੋਪਾਲਾ॥ਕੀਤਾਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ॥ ਜੋ ਧੁਰਿ ਲਿਖਿਆ ਸੋ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ॥ ੭॥ ਪਿਤਾ ਪ੍ਰਹਿਲਾਦ ਸਿਉ ਗੁਰਜ ਉਠਾਈ॥ ਕਹਾਂ ਤੁਮਾਰਾ ਜਗਦੀਸ ਗੁਸਾਈ॥ਜਗ ਜੀਵਨੁ ਦਾਤਾ ਅੰਤਿ ਸਖਾਈ॥ ਜਹ ਦੇਖਾ ਤਹ ਰਹਿਆ ਸਮਾਈ॥ ੮॥ ਥੰਮ੍ਹੁ ਉਪਾੜਿ ਹਰਿ ਆਪੁ ਦਿਖਾਇਆ॥ ਅਹੰਕਾਰੀ ਦੈਤੁ ਮਾਰਿ ਪਚਾਇਆ॥ ਭਗਤਾ ਮਨਿ ਆਨੰਦੁ ਵਜੀ ਵਧਾਈ॥ ਅਪਨੇ ਸੇਵਕ ਕਉ ਦੇ ਵਡਿਆਈ॥ ੯॥ ਜੰਮਣੁ ਮਰਣਾ ਮੋਹੁ ਉਪਾਇਆ॥ ਆਵਣੁ ਜਾਣਾ ਕਰਤੈ ਲਿਖਿ ਪਾਇਆ॥ ਪ੍ਰਹਿਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ॥ ਭਗਤਾ ਕਾ ਬੋਲੁ ਆਗੈ ਆਇਆ॥ ੧੦॥ ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ॥ਮਾਤਾ ਨਰਸਿੰਘ ਕਾ ਰੂਪੁ ਨਿਵਾਰੁ॥ ਲਖਿਮੀ ਭਉ ਕਰੈ ਨ ਸਾਕੈ ਜਾਇ॥ਪ੍ਰਹਿਲਾਦੁ ਜਨੁ ਚਰਣੀ ਲਾਗਾ ਆਇ॥੧੧॥(ਭੈਰਉ ਅਸ਼ਟਪਦੀਆ: ੩)

(ਪੁਨਾ)–ਮੇਰੀ ਪਟੀਆ ਲਿਖਹੁ ਹਰਿ ਗੋਬਿੰਦ ਗੋਪਾਲਾ॥ ਦੂਜੈ ਭਾਇ ਫਾਥੇ ਜਮ ਜਾਲਾ॥ ਸਤਿਗੁਰ ਕਰੇ ਮੇਰੀ ਪ੍ਰਤਿਪਾਲਾ॥ ਹਰਿ ਸੁਖਦਾਤਾ ਮੇਰੈ ਨਾਲਾ॥੧॥ ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥ ਸਾਸਨਾ ਤੇ ਬਾਲਕੁ ਗਮੁ ਨ ਕਰੈ॥ ੧॥ ਰਹਾਉ॥ ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ॥ ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥ਰਾਮਨਾਮੁ ਨ ਛੋਡਾ ਗੁਰਿਦੀਆ ਬੁਝਾਇ॥੨। ਸੰਡਾ ਮਰਕਾ ਸਭਿ ਜਾਇ ਪੁਕਾਰੇ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥ ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥ ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ॥੩॥ ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ॥ ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ ਉਪਾੜਿ॥ ਹਰਣਾਖਸੁ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ॥੪॥ ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ॥ ਪ੍ਰਹਿਲਾਦ ਜਨ ਕੇ ਇਕੀਹ ਕੁਲ ਉਧਾਰੇ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ,(ਭੈਰਉ ਮਹਲਾ ੩)॥੧੨।

ਨੋਟ–ਇਨ੍ਹਾਂ ਸ਼ਬਦਾਂ ਦਾ ਅਰਥ ਮੇਰਾ ਟੀਕਾ ਕੀਤੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ' ਵਿਚ ਹੈ।

---

(੧੩) ਦ੍ਰੋਪਦੀ ਦੀ ਕਥਾ.

'ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ'॥

"ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ"।. (ਮਾਲੀ ਗੌੜਾ ਨਾਮ ਦੇਵ )

ਜਦ ਰਾਜਾ ਦਰੁਪਦ ਨੇ ਦ੍ਰੋਣ ਨੂੰ ਮਾਰਣ ਵਾਲੇ ਪੁਤ੍ਰ ਦੀ ਕਾਮਨਾ ਨਾਲ ਪੁਤ੍ਰੇਸ਼ਟਿ ਯੱਗ ਕੀਤਾ ਸੀ, ਤਦ ਉਸਦੇ ਘਰ ਧ੍ਰਿਸ੍ਰਦਯੁਮਨ ਨਾਮ ਦਾ ਪੁਤ੍ਰ ਅਤੇ ਕ੍ਰਿਸ਼ਨਾ ਨਾਮ ਦੀ ਕੰਨਿਆ ਹੋਈ ਸੀ। ਇਹ ਲੜਕੀ ਬਾਲਾਵਸਥਾ ਵਿਚ ਇਕ ਦਿਨ ਸਹੇਲੀਆਂ ਨਾਲ ਖੇਡਦੀ ੨ ਨਦੀ ਦੇ ਕੰਢੇ ਪੁਰ ਚਲੀ ਗਈ, ਅੱਗੇ ਦੁਰ-ਬਾਸਾ ਰਿਖੀ ਜੀ ਇਸ਼ਨਾਨ ਕਰ ਰਹੇ ਸਨ, ਪਾਣੀ ਦੇ ਰੋੜ੍ਹ ਨਾਲ ਰਿਖੀ ਜੀ ਦੀ ਕੋਪੀਨ (ਲੰਗੋਟੀ) ਨਦੀ ਵਿਚ ਰੁੜ੍ਹ ਗਈ, ਤਾਂ ਦੁਰਬਾਸਾ ਜੀ ਨੇ ਲੜਕੀਆਂ ਨੂੰ ਕਿਹਾ—'ਪੁਤ੍ਰੀਓ! ਮੇਰੀ ਕੁਪੀਨ ਪਾਣੀ ਵਿਚ ਰੁੜ੍ਹ ਗਈ ਹੈ, ਕੋਈ ਗਿੱਠਜਿੰਨਾ ਕਪੜਾ ਮੈਨੂੰ ਨੰਗੇਜ ਢੱਕਨ ਲਈ ਦੇਵੋ'। ਰਿਖੀ ਜੀ ਦੀ ਆਵਾਜ਼ ਸੁਣਕੇ ਕ੍ਰਿਸ਼ਨਾਂ (ਦ੍ਰੋਪਦੀ) ਨੇ ਆਪਨੀ ਚੁੰਨੀ ਪਾੜਕੇ ਰਿਖੀ ਜੀ ਵੱਲ ਸੁਟ ਵਿੱਤੀ, ਉਹ ਲੀਰ ਭੀ ਪਾਣੀ ਵਿਚ ਰੁੜ੍ਹ ਗਈ, ਦਰੋਪਦੀ ਨੇ ਇਕ ਹੋਰ ਲੀਰ ਪਾੜਕੇ ਸੁਟੀ, ਉਹ ਭੀ ਰੁੜ੍ਹ ਗਈ, ਇਸ ਤਰ੍ਹਾਂ ਤਿੰਨ-ਚਾਰ ਲੀਰਾਂ ਰੁੜ ਗਈਆਂ ਅਤੇ ਦਰੋਪਦੀ ਚੁੰਨੀ ਪਾੜ ੨ ਕੇ ਸੁਟਦੀ ਗਈ, ਅੰਤ ਨੂੰ ਇਕ ਲੀਰ ਰਿਖੀ ਦੇ ਹੱਥ ਆਈ, ਜਿਸ ਨਾਲ ਰਿਖੀ ਨੇ ਆਪਣਾ ਨੰਗ ਕੱਜ ਲਿਆ ਅਤੇ ਖ਼ੁਸ਼ ਹੋਕੇ ਵਰ ਦਿਤਾ—'ਪੁਤ੍ਰੀ! ਤੂੰ ਮੇਰਾ ਪੜਦਾ ਕੱਜਿਆ ਹੈ, ਪ੍ਰਮਾਤਮਾ ਤੇਰਾ ਪੜਦਾ ਕੱਜੇਗਾ'। ਜਦ ਇਹ ਲੜਕੀ ਵਿਆਹੁਨ ਯੋਗ ਹੋਈ ਤਾਂ ਰਾਜਾ ਦਰੁਪਦ ਅਰਜਨ ਨਾਲ ਇਸਦਾ ਵਿਆਹ ਕੀਤਾ ਚਾਹੁੰਦਾ ਸੀ, ਪਰ ਉਨ੍ਹਾਂ ਦਿਨਾਂ ਵਿਚ ਹੀ ਇਹ ਗੱਲ ਸਾਰੇ ਦੇਸ ਵਿਚ ਧੁੰਮ ਗਈ, ਕਿ 'ਲਾਖ ਦ ਘਰ ਵਿਚ ਪੰਜੇ ਪਾਂਡਵ ਸੜ ਗਏ ਹਨ'। ਇਸ ਲਈ ਰਾਜੇ ਦਰੁਪਦ ਨੇ ਲਾਚਾਰ ਹੋਕੇ ਦਰੋਪਦੀ ਦਾ ਸ੍ਵਯੰਬਰ ਰਚਿਆ। ਜਿਸ ਵਿਚ ਇਕ ਸੋਨੇ ਦੀ ਮੱਛੀ ਬਨਵਾਕੇ, ਉਚੇ ਸਾਰੇ ਵਾਂਸ ਨਾਲ ਟੰਗ ਦਿਤੀ, ਉਸ ਤੋਂ ਕੁਝ ਹੇਠਾਂ ਨੂੰ ਇਕ ਚੱਕ੍ਰ ਲਟਕਾ ਦਿਤਾ ਜੋ ਬੜੇ ਜੋਰ ਨਾਲ ਭੌਂਦਾ ਸੀ, ਅਤੇ ਉਸਦੇ ਛੇਕ ਵਿਚੋਂ ਸੋਨੇ ਦੀ ਮੱਛੀ ਦੀ ਅੱਖ ਦਾ ਮੋਤੀ ਨਜ਼ਰ ਆਉਂਦਾ ਸੀ। ਉਸ ਮੱਛੀ ਦੇ ਠੀਕ ਹੇਠਾਂ ਇਕ ਤਲ ਦਾ ਕੜਾਹ ਜੋੜ ਦਿੱਤਾ, ਜਿਸ ਦੇ ਹੇਠਾਂ ਅੱਗ ਬਲਦੀ ਸੀ, ਤੇ ਤੇਲ ਚੰਗਾ ਗਰਮ ਹੋ ਰਿਹਾ ਸੀ। ਰਾਜੇ ਨੇ ਕਿਹਾ ਜੋ ਕੋਈ ਰਾਜ ਕੁਮਾਰ ਇਸ ਤੇਲ ਦੇ ਕੜਾਹੇ ਦੇ ਕੰਡਿਆਂ ਉਤੇ ਖੜਾ ਹੋਕੇ, ਤੇਲ ਵਿਚੋਂ ਮੱਛੀ ਦੀ ਅੱਖ ਵੇਖਕੇ, ਉਪਰ ਟੰਗੀ ਹੋਈ ਮੱਛੀ ਦੀ ਅੱਖ ਦਾ ਆਨਾ, ਚੱਕ੍ਰ ਦੇ

ਛੇਕ ਵਿਚੋਂ ਤੀਰ ਮਾਰਕੇ-ਕੱਢ ਦੇਵੇਗਾ, ਉਸ ਨੂੰ ਦਰੋਪਦੀ ਵਿਆਹ ਦਿਤੀ ਜਾਏਗੀ। ਦਰੋਪਦੀ ਦੇ ਸ੍ਵਯੰਬਰ ਉਤੇ ਬਹੁਤ ਦੂਰੋਂ੨ ਰਾਜ ਕੁਮਾਰ ਇਕੱਠੇ ਹੋਏ ਇਧਰ ਪੰਜੇ ਪਾਂਡਵ ਭੀ ਰਾਤੋ ਰਾਤ ਲਾਖ ਦੇ ਘਰ ਵਿਚੋਂ ਨਿਕਲਕੇ,ਮਾਤਾ ਸਮੇਤ ਜੰਗਲ ਨੂੰ ਚਲੇ ਗਏ, ਅਤੇ ਬ੍ਰਾਹਮਣ ਭੇਖ ਧਾਰਕੇ, ਫਿਰਦੇ ੨ ਉਥੇ ਭੀ ਆਣ ਪੁਜੇ। ਜਦ ਕਿਸੇ ਭੀ ਰਾਜ ਕੁਮਾਰ ਪਾਸੋਂ ਰਾਜੇ ਦਰੁਪਦ ਦੀ ਸ਼ਰਤ ਪੂਰੀ ਨਾਂ ਕੀਤੀ ਗਈ, ਤਾਂ ਕਰਣ ਤੀਰ ਕਮਾਨ ਲੈਕੇ ਖੜਾ ਹੋਇਆ, ਤਦ ਝਟ ਦ੍ਰੋਪਦੀ ਨੇ ਕਹਿ ਦਿੱਤਾ, ਮੈਂ ਖੱਤ੍ਰੀ ਰਾਜੇ ਦੀ ਪੁੱਤ੍ਰੀ ਹੋਕੇ, ਸੂਤ (ਕੋਚਵਾਨ) ਦੇ ਪੁਤ੍ਰ ਨਾਲ ਵਿਆਹ ਨਹੀਂ ਕਰਾ ਸਕਦੀ। ਅੰਤ ਨੂੰ ਬ੍ਰਾਹਮਣ ਭੇਖ ਧਾਰੀ ਅਰਜੁਨ ਨੇ ਉਠਕੇ ਨਿਸ਼ਾਨਾ ਫੁੰਡ ਦਿਤਾ, ਰਾਜਾ ਦਰੁਪਦ ਨੇ ਉਸੇ ਵੇਲੇ ਦ੍ਰੋਪਦੀ ਅਰਜੁਨ ਦੇ ਹਵਾਲੇ ਕਰ ਦਿੱਤੀ। ਉਨ੍ਹਾਂ ਦਿਨਾਂ ਵਿਚ ਪੰਜੇ ਪਾਂਡਵ ਗੁਪਤ ਤ੍ਰੀਕੇ ਨਾਲ ਇਕ ਬ੍ਰਾਹਮਣ ਦੇ ਘਰ ਮਾਤਾ ਸਮੇਤ ਰਹਿੰਦੇ ਸਨ। ਜਦ ਦ੍ਰੋਪਦੀ ਨੂੰ ਲੈ ਕੇ ਪੰਜੇ ਭਰਾ ਬਰਾਹਮਣ ਦੇ ਸਥਾਨ ਪੁਰ ਪੁਜੇ, ਉਸ ਵੇਲੇ ਰਾਤ ਦਾ ਬਹੁਤ ਹਨੇਰਾ ਹੋ ਚੁਕਾ ਸੀ। ਬੂਹੇ ਵਿਚੋਂ ਹੀ ਨਕੁਲ ਨੇ ਮਾਤਾ ਨੂੰ ਅਵਾਜ਼ ਦਿਤੀ-"ਮਾਤਾ ਜੀ! ਅੱਜ ਅਸੀਂ ਇਕ ਡਾਢੀ ਸੋਹਣੀ ਵਸਤੂ, ਭਿਖੱਯਾ ਵਿਚ ਲਿਆਏ ਹਾਂ"। ਕੁੰਤੀ ਨੇ ਉਹ ਵਸਤੂ ਵੇਖੇ ਤੋਂ ਬਿਨਾਂ ਹੀ ਅੰਦਰੋਂ ਅਵਾਜ਼ ਦਿਤੀ-"ਚੰਗਾ ਪੁਤਰ! ਪੰਜੇ ਭਰਾ ਵੰਡ ਕੇ ਭੋਗ ਲੌ"। ਮਾਤਾ ਦੇ ਬਚਨ ਨੂੰ ਸੱਚਾ ਕਰਨ ਲਈ ਪੰਜਾਂ ਭਰਾਵਾਂ ਨੇ ਦਰੋਪਦੀ ਨੂੰ ਗਰਹਿਣ ਕਰ ਲਿਆ॥

ਜਦੋਂ ਪਾਂਡਵ ਏਕ-ਚਕਰ ਨਗਰੀ ਵਿਚ ਬਰਾਹਮਣ ਦੇ ਘਰ ਰਹਿੰਦੇ ਸਨ, ਓਦੋਂ ਵਿਆਸ ਨੇ ਇਨ੍ਹਾਂ ਨੂੰ ਜਾ ਕੇ ਕਿਹਾ-ਇਕ ਤਪੋਧਨ ਦੇ ਘਰ ਇਕ ਸੁੰਦਰ ਪੁਤਰੀ ਹੋਈ ਸੀ, ਪਰ ਉਸ ਨੂੰ ਪਤੀ ਨਾਂ ਮਿਲਿਆ, ਅੰਤ ਨੂੰ ਉਸ ਨੇ ਸ਼ਿਵਜੀ ਦੀ ਪੂਜਾ ਸ਼ੁਰੂ ਕੀਤਾ। ਸ਼ਿਵਜੀ ਨੇ ਪਰਸੰਨ ਹੋਕੇ ਵਰ ਮੰਗਨ ਨੂੰ ਕਿਹਾ, ਤਾਂ ਉਸਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ-"ਵਰ ਬਖਸ਼ੋ, ਵਰ ਬਖਸ਼ੋ, ਵਰ ਬਖਸ਼ੋ, ਵਰ ਬਖਸ਼ੋ, ਵਰ ਬਖਸ਼ੋ"। ਇਸ ਤਰ੍ਹਾਂ ਪੰਜ ਵੇਰੀ ਕਹਿ ਦਿੱਤਾ, ਸ਼ਿਵਜੀ ਨੇ ਕਿਹਾ-"ਤੇਰੇ ਪੰਜ ਪਤੀ ਹੋਣਗੇ, ਜੋ ਭਰਤ ਕੁਲ ਦੇ ਮਹਾਂ ਤੇਜਸ੍ਵੀ ਸੂਰਬੀਰ ਤੇ ਗੁਣਵਾਨ ਹੋਣਗੇ"। ਇਹ ਸੁਣ ਕੇ ਕੰਨਯਾ ਨੇ ਕਿਹਾ-"ਮੈਂ ਤਾਂ ਆਪ ਜੀ ਤੋਂ ਇਕੋ ਹੀ ਪਤੀ ਦਾਨ ਚਾਹੁੰਦੀ ਹਾਂ"। ਸ਼ਿਵ ਜੀ ਨੇ ਕਿਹਾ-'ਤੂੰ ਪੰਜ ਵੇਰੀ ਪਤੀ ਬਖਸ਼ੋ' । ਕਿਹਾ ਹੈ, ਇਸ ਲਈ ਅਸਾਂ ਤੈਨੂੰ ਪੰਜ ਪਤੀ ਬਖਸ਼ੇ ਹਨ, ਜੋ ਤੈਨੂੰ ਅਗਲੇ ਜਨਮ ਵਿਚ ਪਰਾਪਤ ਹੋਣਗੇ। ਉਹ ਲੜਕੀ ਰਾਜਾ ਦਰੁਪਦ ਦੇ

ਘਰ ਪੈਦਾ ਹੋਈ ਹੈ ਅਤੇ ਉਸ ਦਾ ਨਾਮ ਕ੍ਰਿਸ਼ਨਾਂ ਹੈ, ਦਰੁਪਦ ਦੀ ਪੁਤਰੀ ਹੋਣ ਕਰਕੇ ਦਰੋਪਦੀ ਭੀ ਕਹਿੰਦੇ ਹਨ। ਉਹ ਤੁਸਾਂ ਪੰਜਾਂ ਵਾਸਤੇ ਹੀ ਰਚੀ ਗਈ ਹੈ, ਹੁਣ ਤੁਸੀਂ ਪੰਚਾਲ ਦੇਸ ਜਾਓ, ਉਸ ਨਾਲ ਵਿਆਹ ਕਰਕੇ ਬੜਾ ਅਨੰਦ ਪਾਓਗੇ। (ਮਹਾਭਾਰਤ, ਆਦ ਪਰਬ, ਅਧ ੧੬੯)

ਜਿਨ੍ਹਾਂ ਦਿਨਾਂ ਵਿਚ ਰਾਜੇ ਯੁਧਿਸਟਰ ਨੇ ਰਾਜਸੂਆ ਯੱਗ ਕੀਤਾ ਸੀ, ਓਦੋਂ ਹੀ ਸਾਰੇ ਕੈਰਵਾਂ ਤੇ ਯਾਦਵਾਂ ਨੂੰ ਸੱਦ ਭੇਜਿਆ ਸੀ, ਉਨ੍ਹਾਂ ਦਿਨਾਂ ਵਿਚ ਹਸਤਨਾਂ ਪੁਰੀ ਦੇ ਕਿਲੇ ਵਿਚ ਵਡੇ ਅਲੌਕਿਕ ਦ੍ਰਿਸ਼ਯ ਬਨੇ ਹੋਏ ਸਨ। ਜਿਨ੍ਹਾਂ ਨੂੰ ਵੇਖਕੇ ਪੁਰਸ਼ ਦੀ ਬੁਧਿ ਚਕਰਤ ਹੋ ਜਾਂਦੀ ਸੀ। ਜਿਸ ਵੇਲੇ ਦੁਰਯੋਧਨ ਕਿਲੇ ਵਿਚ ਆਇਆ ਤਾਂ ਇਕ ਜਗ੍ਹਾ ਉਤੇ ਉਸਨੂੰ ਪਾਣੀ ਦਾ ਭੁਲੇਖਾ ਪਿਆ, ਜਿਥੋਂ ਉਸ ਨੇ ਆਪਨੇ ਸਾਰੇ ਕਪੜੇ ਸਮੇਟ ਲਏ, ਪਰ ਉਥੇ ਪਾਣੀ ਨਹੀਂ ਸੀ, ਇਸ ਕੌਤਕ ਨੂੰ ਵੇਖ ਕੇ ਦਰੋਪਦੀ ਖਿੜ ਖਿੜਾਕੇ ਹੱਸ ਪਈ। ਇਹ ਹਾਸੀ ਸੁਣਕੇ ਦੁਰਯੋਧਨ ਬਹੁਤ ਸ਼ਰਮਿੰਦਾ ਹੋਇਆ ਅਤੇ ਅੱਗੇ ਤੁਰੀ ਗਿਆ ਤਾਂ ਉਥੇ ਪਾਣੀ ਸੀ, ਪਰ ਦੁਰਯੋਧਨ ਨੂੰ ਉਹ ਜਗ੍ਹਾ ਸੁੱਕੀ ਪਰਤੀਤ ਹੋਈ, ਇਸ ਲਈ ਉਸਨੇ ਕਪੜੇ ਨਾਂ ਸਮੇਟੇ, ਜਿਸ ਕਰਕੇ ਉਹ ਪਾਣੀ ਵਿਚ ਡਿੱਗ ਪਿਆ ਤੇ ਕਪੜੇ ਸਾਰੇ ਭਿੱਜ ਗਏ। ਉਸਦੀ ਅਜੇਹੀ ਦੁਰਦਸ਼ਾ ਵੇਖਕੇ ਦਰੋਪਦੀ ਪਾਸੋਂ ਨਾਂ ਰਿਹਾ ਗਿਆ, ਝੱਟ ਬੋਲ ਪਈ–"ਅੰਨ੍ਹੇ ਪਿਉ ਦਾ ਪੁੱਤਰ ਭੀ ਅੰਨ੍ਹਾ ਹੈ"। ਦੁਰਯੋਧਨ ਇਹ ਵਾਕ ਸੁਨਕੇ, ਕ੍ਰੋਧ ਨਾਲ ਸੜ ਬਲ ਕੇ ਕੋਲੇ ਹੋ ਗਿਆ, ਅਤੇ ਉਸੇ ਵੇਲੇ ਮਨ ਵਿਚ ਪ੍ਰਣ ਕਰ ਲਿਆ, ਕਿ "ਇਸ ਗੱਲ ਦਾ ਬਦਲਾ, ਮੈਂ ਤੇਰੇ ਪਾਸੋਂ ਜਰੂਰ ਲਵਾਂਗਾ'।

ਪਾਂਡਵਾਂ ਦਾ ਰਾਜਸੂਅ ਯੱਗ ਪੂਰਾ ਹੋ ਗਿਆ, ਸਾਰੇ ਦੇਸਾਂ ਪਰਦੇਸਾਂ ਵਿਚ ਇਨ੍ਹਾਂ ਦਾ ਬੜਾ ਜਸ ਫੈਲਿਆ, ਪਰ ਉਹ ਜਸ ਦੁਰਯੋਧਨ ਨੂੰ ਬੁਰਾ ਲੱਗਾ। ਇਸ ਲਈ ਉਸਨੇ ਪਾਂਡਵਾਂ ਨੂੰ ਹੇਠੀ ਵਿਖਾਉਨ ਅਤੇ ਦਰਪੋਦੀ ਪਾਸੋਂ ਬਦਲਾ ਲੈਣ ਵਾਸਤੇ, ਅਪਨੇ ਭਰਾਵਾਂ ਨਾਲ ਸਲਾਹ ਮੇਲਕੇ, ਕਪਟ ਦਾ ਪਾਸਾ ਬਨਾ-ਇਆ ਅਤੇ ਯੁਧਿਸ਼ਟਰ ਨੂੰ ਪਾਸਾ ਖੇਡਨ ਲਈ ਬੁਲਾਇਆ, ਯੁਧਿਸ਼ਟਰ ਨੂੰ ਪਾਸਾ ਖੇਡਨ ਦਾ ਸ਼ੌਂਕ ਤਾਂ ਬੜਾ ਸੀ, ਪਰ ਇਨ੍ਹਾਂ ਦਾ ਮਨ ਸਾਫ ਨਾਂ ਵੇਖਕੇ, ਖੇਡਨ ਤੋਂ ਨਾਂਹ ਕਰ ਦਿੱਤੀ। ਉਸ ਵੇਲੇ ਸਕੁਨੀ ਤੇ ਦਰੋਣ ਆਦਿਕਾਂ ਨੇ ਤਾਹਨੇ ਮਾਰੇ, ਸ਼ਰੀਕਾਂ ਦੀ ਬੋਲੀ ਦਾ ਨਿਸ਼ਾਨਾ ਬਣਕੇ ਧਰਮ ਪੁਤਰ ਪਾਸਾ ਖੇਡਨ ਲੱਗਾ, ਜੂਏ ਦੀ ਹਾਰ ਮਿੱਥੀ ਹੁੰਦੀ ਹੈ ਅਤੇ 'ਹਿਓ ਹਜਾਰ ਬਿਧਨ ਦਾ ਕਾਰਿ'।

ਹਾਰੇ ਹੋਏ ਜੁਆਰੀਏ ਨੂੰ ਜੂਏ ਦਾ ਝੱਸ ਹੋਰ ਭੀ ਤਬਾਹ ਕਰੀ ਜਾਂਦਾ ਹੈ:-

"ਲਛਮੀ ਤਹਾਂ ਠਹਿਰੇ ਨਹੀਂ, ਜਹਾਂ ਜੂਪ ਕੋ ਵਾਸ ॥

ਪਾਦਪ ਤਹਾਂ ਉਪਜੇ ਨਹੀਂ, ਜਹਾਂ ਅਗਨਿ ਪ੍ਰਕਾਸ" (ਸਭਾ ਜਿੱਤ)

ਜਿਵੇਂ ਅੱਗ ਵਾਲੀ ਥਾਂ ਤੇ ਕੋਈ ਬੂਟਾ ਨਹੀਂ ਉੱਗਦਾ, ਇਵੇਂ ਜੂਏ ਦੇ ਖਿਡਾਰ ਕੋਲ ਧਨ ਨਹੀਂ ਟਿਕਦਾ, ਇਸ ਨੀਤੀ ਬਚਨ ਅਨੁਸਾਰ ਯੁਧਿਸਟਰ ਸਾਰਾ ਧਨ, ਧਾਮ, ਸਰੀਰ, ਭਰਾ ਤੇ ਸਤਵੰਤੀ ਇਸਤਰੀ ਨੂੰ ਭੀ ਹਾਰਕੇ ਨਿਮੋ-ਝੂਣਾ ਹੋਕੇ ਬੈਠ ਰਿਹਾ। ਦੁਰਯੋਧਨ ਪੰਜਾਂ ਪਾਂਡਵਾਂ ਨੂੰ ਆਪਨੇ ਪੰਜੇ ਵਿਚ ਫਸਾ ਕੇ ਬੜਾ ਖੁਸ ਹੋਇਆ ਅਤੇ ਦਰੋਪਦੀ ਪਾਸੋਂ ਭੀ ਬਦਲਾ ਲੈਣ ਦਾ ਚੰਗਾ ਮੌਕਿਆ ਸਮਝਕੇ ਉਸਨੇ ਆਪਣੇ ਛੋਟੇ ਭਰਾ ਦੁਹਸਾਸਨ ਨੂੰ ਹੁਕਮ ਦਿੱਤਾ- "ਪੰਜੇ ਪਾਂਡਵ ਅਤੇ ਦਰੋਪਦੀ ਇਸ ਵੇਲੇ ਮੇਰੇ ਗੋਲੇ ਹਨ, ਇਸ ਲਈ ਤੂੰ ਦਰੋ-ਪਦੀ ਨੂੰ ਕੇਸਾਂ ਤੋਂ ਫੜਕੇ ਲਿਆਓ ਅਤੇ ਭਰੀ ਸਭਾ ਵਿਚ ਮੇਰੇ ਹਾਜਰ ਕਰ"। ਰਾਜੇ ਦਾ ਹੁਕਮ ਸੁਣਦਿਆਂ ਹੀ ਦੁਹਸਾਸਨ ਨੇ ਦਰੋਪਦੀ ਨੂੰ ਕੇਸਾਂ ਤੋਂ ਫੜਕੇ ਰਾਜ ਸਭਾ ਵਿਚ ਲੈ ਆਂਦਾ, ਦਰੋਪਦੀ ਨੂੰ ਸਾਹਮਣੇ ਵੇਖਕੇ ਦੁਰਯੋਧਨ ਨੇ ਕਿਹਾ- ਹੇ ਪੰਚਾਲੀ ਬਾਂਦੀ! ਵੇਖ ਅੰਨ੍ਹੇ ਦਾ ਅੰਨ੍ਹਾ ਹੁਣ ਤੇਰੀ ਕੀ ਹਾਲਤ ਕਰਦਾ ਹੈ, ਤੇਰੇ ਝੂਠੂ ਖਸਮ ਭੀ ਸਾਹਮਣੇ ਵੇਖਦੇ ਹਨ, ਪਰ ਮੇਰੇ ਪਾਸੋਂ ਉਹ ਭੀ ਤੈਨੂੰ ਨਹੀਂ ਛੁਡਾ ਸਕਦੇ। ਮੈਂ ਹੁਣ ਤੈਨੂੰ ਇਸ ਭਰੀ ਸਭਾ ਵਿਚ ਨੰਗਿਆਂ ਕਰਕੇ ਆਪਣੇ ਪੱਟਾਂ ਪੁਰ ਬਿਠਾਵਾਂਗਾ'। ਫੇਰ ਉਸਨੇ ਦੁਹਸਾਸਨ ਨੂੰ ਹੁਕਮ ਦਿਤਾ, ਇਸ ਦੀ ਸਾੜ੍ਹੀ (ਧੋਤੀ) ਖੋਲ੍ਹਕੇ ਪਰੇ ਸੁਟ ਦੇਹੁ ਅਤੇ ਭਰੀ ਸਭਾ ਦੇ ਸਾਹਮਣੇ ਇਸ ਨੂੰ ਬਿਲਕੁਲ ਨੰਗਾ ਕਰ ਦੇਹੁ"!

ਪਾਂਡਵ ਪਟਰਾਣੀ ਸਤਵੰਤੀ ਦਰੋਪਦੀ ਸ੍ਰੀ ਕ੍ਰਿਸ਼ਨ ਜੀ ਨੂੰ ਪੂਰਨ ਬ੍ਰਹਮ ਸਤ-ਚਿਤ-ਅਨੰਦਘਨ ਈਸ਼੍ਵਰ ਸਮਝਦੀ ਸੀ ਅਤੇ ਭਗਵਾਨ ਭੀ ਉਸਨੂੰ ਆਪਨੀ ਕ੍ਰਿਪਾ ਦਾ ਪਾਤ੍ਰ ਜਾਣਦੇ ਸਨ, ਜਿਸਤਰ੍ਹਾਂ ਭਗਵਾਨ ਤੇ ਅਰਜਨ ਦਾ ਗੂੜ੍ਹਾ ਪਿਆਰ ਸੀ, ਇਸੇਤਰ੍ਹਾਂ ਦਰੋਪਦੀ ਤੇ ਭਗਵਾਨ ਦਾ ਦਿਵ੍ਯ ਪਰੇਮ ਭੀ ਅਲੌਕਿਕ ਸੀ, ਦਰੋਪਦੀ ਦੀ ਹਰ ਇਕ ਮਨੋ ਕਾਮਨਾ ਨੂੰ ਭਗਵਾਨ ਪੂਰਾ ਕਰਦੇ ਸਨ।

ਜਦ ਦੁਸਟ ਦੁਹਸਾਸਨ ਦੁਰਯੋਧਨਦੇ ਹੁਕਮ ਨਾਲਦਰੋਪਦੀ ਦੀ ਸਾੜ੍ਹੀ ਖ਼ਿਚਨ ਲੱਗਾ। ਵਿਚਾਰੇ ਪਾਂਡਵ ਬੇਬਸ ਆਪਨੇ ਧਰਮ ਦੇ ਬੱਧੇ ਕੁਝ ਨਾਂ ਕਰ ਸੱਕੇ ਅਤੇ ਨੀਵੀਂ ਪਾਕੇ ਚੁਪ-ਚਾਪ ਬੈਠੇ ਰਹੇ, ਦੁਰਯੋਧਨ ਨੂੰ ਬਿਦਰ ਆਦਿਕ ਕਈ ਭਲੇ ਪੁਰਸ਼ਾਂ ਨੇ ਇਸ ਅਧਰਮ ਤੋਂ ਰੋਕਿਆ, ਪਰ ਉਸ ਹਠੀਏ ਨੇ ਕਿਸੇ

ਦੀ ਇਕ ਨਾਂ ਮੰਨੀ, ਤਾਂ ਦਰੋਪਦੀ ਨੇ ਆਪਣੀ ਰਖਯਾ ਦੀ ਕਿਸੇ ਪਾਸੋਂ ਭੀ ਕੋਈ ਉਮੇਦ ਨਾਂ ਵੇਖਕੇ, ਅਤੇ ਆਪਨੇ ਆਪ ਨੂੰ ਬਿਲਕੁਲ ਬਿਸਹਾਇ ਸਮਝਕੇ, ਅਤੇ ਆਪਨੀ ਇਜਤ ਜਾਂਦੀ ਨੂੰ ਵੇਖਕੇ, ਅੱਖਾਂ ਮੀਟ ਲਈਆਂ। ਉਸ ਨੂੰ ਪੂਰਨ ਭਰੋਸਾ ਸੀ ਕਿ ਮੇਰੇ ਯਾਦ ਕਰਨ ਨਾਲ ਭਗਵਾਨ ਜ਼ਰੂਰ ਆਉਨਗੇ, ਜੇ ਉਹ ਦ੍ਵਾਰਿਕਾ ਹਨ, ਤਾਂ ਕੀ ਹੋਇਆ, ਉਹ ਸਰਬ ਵਿਆਪਕ ਸਭ ਜਗ੍ਹਾ ਤੇ ਪੂਰਨ ਹਨ। ਮੇਰੀ ਦੁਖ ਭਰੀ ਪੁਕਾਰ ਸੁਣਕੇ, ਉਨ੍ਹਾਂ ਤੋਂ ਕਦੇ ਭੀ ਨਹੀਂ ਰਿਹਾ ਜਾਏਗਾ। ਇਸਲਈ ਵਡੇ ਸਹਾਇਕ, ਪਰਮ ਬੰਧੂ, ਸ੍ਰੀ ਕ੍ਰਿਸ਼ਨ ਭਗਵਾਨ ਨੂੰ ਯਾਦ ਕੀਤਾ ਅਤੇ ਅੱਖਾਂ ਮੀਟਕੇ ਪੁਕਾਰ ਕਰਨ ਲੱਗੀ। ਹੇ ਗੋਬਿੰਦ! ਹੇ ਦ੍ਵਾਰਿਕਾ ਵਾਸੀ! ਹੇ ਗੋਪੀਆਂ ਦੇ ਪਿਆਰੇ! ਹੇ ਕੇਸ਼ਵ! ਕੀ ਤੁਸੀ ਨਹੀਂ ਜਾਣ ਰਹੇ, ਕਿ ਕੈਰਵ ਮੇਰਾ ਨਿਰਾਦਰ ਕਰ ਰਹੇ ਹਨ? ਹੇ ਨਾਥ! ਹੇ ਲਛਮੀ ਨਾਥ! ਹੇ ਬ੍ਰਿਜ ਨਾਥ! ਹੇ ਦੁੱਖਨਾਸਨ! ਹੇ ਜਨਾਰਦਨ! ਕੈਰਵ-ਸਮੁੰਦਰ ਵਿਚ ਡੁੱਬਦੀ ਹੋਈ, ਇਸ ਦ੍ਰੋਪਦੀ ਨੂੰ ਬਚਾਓ! ਹੇ ਕ੍ਰਿਸ਼ਨ! ਹੇ ਕ੍ਰਿਸ਼ਨ! ਹੇ ਕ੍ਰਿਸ਼ਨ! ਹੇ ਮਹਾਂ ਯੋਗੀ! ਹੇ ਵਿਸ੍ਵਾਤਮਾ! ਹੇ ਗੋਬਿੰਦ! ਹੇ ਵਿਸਵ ਭਾਵਨ! ਕੈਰਵਾਂ ਦੇ ਹੱਥ ਵਿਚ ਫਸੀ ਹੋਈ ਇਸ ਦੁਖਿ-ਆਰੀ ਦੀ ਰਖਯਾ ਕਰੋ"। (ਮਹਾਭਾਰਤ, ਸਭਾ ਪਰਬ ੬੭)

ਦਰੋਪਦੀ ਦੀ ਪੁਕਾਰ ਸੁਣਦੇ ਹੀ ਜਗਦੀਸ੍ਵਰ ਭਗਵਾਨ ਦਾ ਹਿਰਦਾ ਦ੍ਰਵ ਗਿਆ, ਉਹ ਕ੍ਰਿਪਾਲੂ ਅਪਨੀ ਕੋਮਲ ਸੇਜਾ ਨੂੰ ਛੱਡਕੇ ਪੈਦਲ ਹੀ ਦੌੜ ਪਏ। ਕੈਰਵਾਂ ਦੀ ਰਾਖਸ-ਸਭਾ ਵਿਚ ਭਗਵਾਨ ਦਾ ਵਸਤ੍ਰਾਵਤਾਰ ਹੋ ਗਿਆ। ਦਰੋਪਦੀ ਦੇ ਇਕ ਕਪੜੇ ਤੋਂ ਦੂਜਾ, ਦੂਜੇ ਤੋਂ ਤੀਜਾ, ਇਸਤਰ੍ਹਾਂ ਵੱਖੋ ਵੱਖ ਰੰਗਾਂ ਦੇ ਕਪੜੇ ਨਿਕਲਨ ਲੱਗੇ।ਕਪੜਿਆਂ ਦਾ ਉਥੇ ਢੇਰ ਲਗ ਗਿਆ,ਠੀਕ ਵੇਲੇ ਸਿਰ ਰਿਖੀ ਦਾ ਵਰ ਆ ਫਲਿਆ'ਦਰੋਪਦੀ ਦਾ ਪਰਦਾ ਪਰਮਾਤਮਾ ਨੇ ਕੱਜ ਲਿਆ' –

'ਦ੍ਰੋਪਦੀ ਲਾਜ ਰਖੀ ਹਰਿ ਪ੍ਰਭੁ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ'॥

ਪਿਆਰੇ ਪ੍ਰਭੂ ਨੇ ਪਹੁੰਚ ਕੇ, ਆਪਨੀ ਦਰੋਪਦੀ ਦੀ ਲੱਜਾ ਰਖ ਲਈ, ਦੁਹਸਾਸਨ ਥੱਕ ਟੁੱਟਕੇ ਧਰਤੀ ਪੁਰ ਬੈਠ ਗਿਆ ਅਤੇ ਨੌਹਾਂ ਨਾਲ ਧਰਤੀ ਖੋਤਰਨ ਲਗ ਪਿਆ॥

"ਦਸ ਹਜਾਰ ਗਜ ਬਲ ਘਟਿਓ, ਘਟਿਓ ਨਾਂ ਦਸ ਗਜ ਚੀਰ"।

ਜਦ ਦਰੋਪਦੀ ਨੰਗੀ ਨਾਂ ਹੋਈ, ਤਾਂ ਸਾਰੇ ਕੈਰਵ ਬੜੇ ਸ਼ਰਮ ਸਾਰ ਹੋਕੇ ਪਛਤਾਵਾ ਕਰਨ ਲਗੇ, ਜਾਹ ਜਾਂਦੀ! ਏਹ ਕੀ ਹੋਯਾ, ਅਸਾਂ ਜਗਤ ਵਿਚ ਮੁਕਾ-ਲਕ ਭੀ ਮੂੰਹ ਤੇ ਮਲ ਲਈ, ਪਰ ਦਰੋਪਦੀ ਫੇਰ ਭੀ ਨੰਗੀ ਨਾਂ ਹੋਈ! ਸੱਚ ਹੈ,

ਵਾਹਿਗੁਰੂ ਅਨਾਥਾਂ ਦੀ ਇੱਜਤ ਰੱਖਦਾ ਹੈ ਜੈਸਾ ਕਿਃ–

ਦੁਰਜਨ ਦੁਹਸਾਸਨ ਦੁ-ਕੂਲ ਗਹਯੋ ਦੀਨਾ ਨਾਥ! ਦੀਨ ਹ੍ਵੈਕੇ ਦਰੁਪਦ-ਦੁਲਾਰੀ ਯੌਂ ਪੁਕਾਰੀ ਹੈ। ਆਪਨੋ ਸਬਲ ਛਾਡਿ ਠਾਂਢੇ ਪਤਿ ਪਾਰਥ ਸੇ, ਭੀਮ ਮਹਾਂ ਭੀਮ ਗ੍ਰੀਵਾ ਨੀਚੇ ਕਰਿ ਡਾਰੀ ਹੈ।ਅੰਬਰ ਲੌ ਅੰਬਰ ਪਹਾੜ ਕੀਨੇ ਸੇਖ ਕਵਿ, ਭੀਸ਼ਮ, ਕਰਣ, ਦ੍ਰੋਣ, ਸਭੀ ਯੌਂ ਬਿਚਾਰੀ ਹੈ। ਸਾਰੀ ਮੱਧ ਨਾਰੀ ਹੈ ਕਿ ਨਾਰੀ ਮੱਧ ਸਾਰੀ ਹੈ? ਕਿ ਸਾਰੀ ਹੈ ਕਿ ਨਾਰੀ ਹੈ? ਕਿ ਨਾਰੀ ਹੈ ਕਿ ਸਾਰੀ ਹੈ?

ਅਤੇ–ਅੰਦਰਿ ਸਭਾ ਦੁਹਸਾਸਨੈ ਮਥੇ ਵਾਲ ਦਰੋਪਦੀ ਆਂਦੀ । ਦੂਤਾਂ ਨੋ ਫੁਰਮਾਇਆ ਨੰਗੀ ਕਰੋ ਪੰਚਾਲੀ ਬਾਂਦੀ। ਪੰਜੇ ਪਾਂਡਵ ਦੇਖਦੇ ਅਉਘਟ ਰੁਧੀ ਨਾਰਿ ਜਿਨ੍ਹਾਂ ਦੀ। ਅੱਖੀਂ ਮੀਟਿ ਧਿਆਨ ਧਰਿ ਹਾ! ਹਾ! ਕ੍ਰਿਸ਼ਨ! ਕਰੇ ਵਿਲਲਾਂਦੀ। ਕਪੜਿ ਕੋਟ ਉਸਾਰਿਅਨੁ ਥਕੇ ਦੂਤ ਨ ਪਾਰ ਵਸਾਂਦੀ। ਹਥ ਮਰੋੜਨ ਸਿਰ ਧੁਨਨ ਪਛੋਤਾਨ ਕਰਨਿ ਜਾਹ ਜਾਂਦੀ । ਘਰ ਆਈ ਠਾਕਰ ਮਿਲੈ ਪੈਜ ਰਹੀ ਬੋਲੇ ਸ਼ਰਮਾਂਦੀ। ਨਾਥ ਅਨਾਥਾਂ ਬਾਣ ਧੁਰਾਂ ਦੀ ॥ ੮ ॥ (ਵਾਰ ੧੦ ਭਾ: ਗੁਰਦਾਸ ਜੀ)

ਇਸ ਤਰ੍ਹਾਂ ਦਰੋਪਦੀ ਵਾਂਗੂ ਃ–

ਜਿਨਿ ਜਿਨਿ ਸੇਵਿਆ ਅੰਤ ਬਾਰ॥ ਰੇ ਮਨ! ਸੇਵਿ ਤੂ ਪਰਹਿ ਪਾਰ ॥੪॥

ਜਿਨ੍ਹਾਂ ਜਿਨ੍ਹਾਂ ਨੇ ਅੰਤ ਦੇ ਸਮੇ ਭੀ ਪ੍ਰਭੂ ਨੂੰ ਯਾਦ ਕੀਤਾ ਹੈ, ਪ੍ਰਭੂ ਨੇ ਹਰ ਤਰ੍ਹਾਂ ਨਾਲ ਉਨ੍ਹਾਂ ਦੀ ਹਰ ਥਾਂ ਉਤੇ ਸਹਾਇਤਾ ਕੀਤੀ ਹੈ, ਇਸ ਲਈ ਹੇ ਮਨ! ਤੂੰ ਭੀ ਨਿਸਚਾ ਕਰਕੇ ਉਸਨੂੰ ਚੇਤੇ ਕਰ, ਤੇਰਾ ਭੀ ਪਾਰ ਉਤਾਰਾ ਹੋ ਜਾਏਗਾ।੧੩

ਨੋਟ–ਇਸ ਤੋਂ ਅਗੇ ਦਰੋਪਦੀ ਦਾ ਹੋਰ ਬਹੁਤ ਪ੍ਰਸੰਗ ਹੈ, ਉਹ ਸਾਰਾ ਪ੍ਰਸੰਗ ਨਾਭਾ ਭਗਤ ਮਾਲ ਸਟੀਕ ਭਾਗ ੧ ਚਰਿਤ੍ਰ ੬੦ ਵਿਚ ਵੇਖੋ।

---

## (੧੪) ਧੰਨੇ ਦੀ ਕਥਾ।

### "ਧੰਨੈ ਸੇਵਿਆ ਬਾਲ ਬੁਧਿ"।

ਤਥਾ–"ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖ ਗੁਸਾਈਆ ਧੰਨਾ ਵਡ ਭਾਗਾ" ॥ (ਆਸਾ ਮ: ੫)

ਇਕ ਸਮੇ ਇਕ ਤ੍ਰਿਲੋਚਨ ਨਾਮ ਦਾ ਬ੍ਰਾਹਮਨ ਸਾਧੂ ਇਨ੍ਹਾਂ ਦੇ ਘਰ ਆਯਾ, ਜੋ ਸੁੰਦਰ-ਸਜਾਮ [ਸ੍ਰੀ ਸਾਲਿਗ੍ਰਾਮ ਜੀ] ਦੀ ਸੇਵਾ ਕੀਤਾ ਕਰਦਾ ਸੀ, ਉਸ ਵੇਲੇ ਧੰਨਾ ਉਸਦੇ ਕੋਲ ਆ ਬੈਠਾ, ਠਾਕੁਰ ਜੀ ਦੀ ਪੂਜਾ ਹੁੰਦੀ ਵੇਖਕੇ, ਧੰਨੇ

ਨੂੰ ਭੀ ਸੇਵਾ ਪੂਜਾ ਦਾ ਚਾਉ ਜਾਗਿਆ ਤਾਂ ਬ੍ਰਾਹਮਨ ਨੂੰ ਧੰਨੇ ਨੇ ਕਿਹਾ—"ਮੈਨੂੰ ਭੀ 'ਇਕ ਠਾਕੁਰ ਜੀ ਦਿਓ' ਮੈਂ ਭੀ ਸੇਵਾ ਕਰਾਂਗਾ'। ਉਸ ਸਾਧੂ ਨੇ ਇਕ ਗੋਲ-ਮੋਲ ਪੱਥਰ ਲਿਆਕੇ ਧੰਨੇ ਨੂੰ ਦੇ ਦਿੱਤਾ, ਅਤੇ ਵਡੀ ਤਾਕੀਦ ਕੀਤੀ-ਕਿ ਸੇਵਾ ਵਿਚ ਨਾਗਾ ਨਾਂ ਪੈਣ ਦੇਈਂ ।ਧੰਨੇ ਨੇ ਉਸ ਕੋਲੋਂ ਗੋਲ-ਪੱਥਰ ਲੈਕੇ ਛਾਤੀ ਨਾਲ ਲਾ ਲਿਆ, ਅਤੇ ਉਸ ਤਰ੍ਹਾਂ ਸੇਵਾ ਕਰਨ ਲੱਗਾ, ਜਿਵੇਂ ਪ੍ਰੇਮ ਦੀ ਮਰਯਾਦਾ ਹੈ। ਏਨੇ ਨੂੰ ਘਰ ਤੋਂ ਰੋਟੀ ਆ ਗਈ, ਇਸਨੇ ਠਾਕੁਰ ਜੀ ਨੂੰ ਭੋਗ ਲੁਆਉਨ ਵਾਸਤੇ ਰੋਟੀ ਤੇ ਛਾਹ ਅੱਗੇ ਰਖ ਦਿੱਤੀ, ਉਪਰ ਪੜਦਾ ਕਰ ਦਿੱਤਾ, ਅਤੇ ਅੱਖਾਂ ਮੀਟਕੇ ਆਪ ਕੋਲ ਬਹਿ ਗਿਆ, ਥੋੜੇ ਚਿਰ ਮਗਰੋਂ ਅੱਖਾਂ ਖੋਲ੍ਹਕੇ ਵੇਖਿਆ ਕਿ ਉਸ ਟੀ ਨਾਲੋਂ ਇਕ ਬੁਰਕੀ ਭੀ ਨਹੀਂ ਟੁਟੀ, ਤਾਂ ਫੇਰ ਏਹ ਬਹੁਤ ਡਰ ਗਿਆ, ਇਸਨੇ ਏਹੋ ਸਮਝ ਲਿਆ ਕਿ ਠਾਕੁਰ ਜੀ ਗੁੱਸੇ ਹੋ ਰਹੇ ਹਨ,ਤਦੇ ਹੀ ਰੋਟੀ ਨਹੀ ਖਾਂਦੇ, ਕਿਉਂਕਿ ਜਦ ਮੈਂ ਗੁੱਸੇ ਹੋ ਜਾਂਦਾ ਹਾਂ, ਤਾਂ ਮੈਂ ਭੀ ਰੋਟੀ ਨਹੀ ਖਾਇਆ ਕਰਦਾ, ਫਿਰ ਮਾਤਾ-ਪਿਤਾ ਮੈਨੂੰ ਮਨਾਂਦੇ ਹਨ,ਤਾਂ ਮੈਂ ਪ੍ਰਸੰਨਹੋਕੇ ਰੋਟੀ ਖਾਂਦਾ ਹਾਂ ॥

ਜਦ ਧੰਨਾ ਜੀ ਨੂੰ ਇਹ ਨਿਸਚਾ ਹੋ ਗਿਆ ਕਿ ਠਾਕੁਰ ਜੀ ਗੁੱਸੇ ਹਨ, ਇਸ ਲਈ ਰੋਟੀ ਨਹੀਂ ਖਾਂਦੇ, ਫਿਰ ਤਾਂ ਆਪ ਮੁੜ ੨ ਕੇ ਠਾਕਰ ਜੀ ਦੇ ਪੈਰੀ ਡਿੱਗਨ ਤੇ ਮਿੰਨਤਾਂ ਕਰਨ ਲਗੇ, ਜਦ ਇਉਂ ਮਿੰਨਤਾਂ ਤਰਲਿਆਂ ਨਾਲ ਕੰਮ ਨਾਂ ਬਣਿਆਂ ਤਾਂ ਇਸਨੇ ਭੀ ਭੁਖ ਤ੍ਰੇਹ ਭੁਲਾ ਦਿੱਤੀ, ਖਾਣਾ-ਪੀਣਾ ਛੱਡ ਦਿੱਤਾ, ਅੰਤ ਪ੍ਰਭੂ ਨੇ ਜਾਣ ਲਿਆ ਕਿ ਧੰਨੇ ਦਾ ਪਰੇਮ ਸੱਚਾ ਹੈ, ਤਾਂ ਉਸੇ ਪੱਥਰ ਵਿਚੋਂ ਪਰਗਟ ਹੋਕੇ ਪ੍ਰਭੂ ਨੇ ਰੋਟੀ ਖਾਧੀ ਅਤੇ ਛਾਹ ਪੀ ਲਈ। ਉਸ ਦਿਨ ਤੋਂ ਮਗਰੋਂ ਹਰ ਰੋਜ ਜੇਭੀ ਭੱਤਾ ਆਉਂਦਾ,ਧੰਨਾ ਜੀ ਉਸਦਾ ਠਾਕੁਰ ਜੀਨੂੰ ਭੋਗ ਲੁਆਉਂਦੇ, ਮਗਰੋਂ ਜੋ ਕੁਝ ਠਾਕੁਰ ਜੀ ਸੀਤ-ਪ੍ਰਸਾਦ ਛੱਡਦੇ, ਆਪ ਓਨਾ ਹੀ ਖਾ ਲੈਂਦੇ ਕਿਉਂਕਿ ਪ੍ਰੀਤਿ ਦੀ ਰੀਤੀ ਕੁਝ ਜਗਤ ਨਾਲੋਂ ਨਿਰਾਲੀ ਹੀ ਨਜ਼ਰ ਆਉਂਦੀ ਹੈ।੧੪

[੨] ਠਾਕੁਰ ਨੇ ਧੰਨੇ ਦੇ ਕੰਮ ਕਰਨੇ ॥

ਇਕ ਦਿਨ ਠਾਕਰ ਜੀ ਨੇ ਕਿਹਾ—ਧੰਨਿਆ! ਜਗਤ ਦੀ ਏਹ ਰੀਤੀ ਹੈ, ਕਿ ਜੋ ਕੋਈ ਕਿਸੇ ਦਾ ਦਿੱਤਾ ਖਾਂਦਾ ਹੈ, ਉਹ ਉਸਦੀ ਕਾਰ ਕਰਦਾ ਹੈ, ਇਸ ਲਈ ਮੈਂ ਤੇਰੀਆਂ ਗਊਆਂ ਚਰਾ ਲਿਆਯਾ ਕਰਾਂਗਾ, ਕਿਉਂਕਿ ਮੈਂ ਤੇਰਾ ਦਿੱਤਾ ਅੰਨ ਜੁ ਰੋਜ ਖਾਂਦਾ ਹਾਂ, ਇਸ ਲਈ ਮੇਰਾ ਧਰਮ ਹੈ, ਕਿ ਮੈਂ ਤੇਰਾ ਕੰਮ ਭੀ ਕੀਤਾ ਕਰਾਂ, ਬਸ! ਏਨਾਂ ਕਹਿਕੇ, ਪ੍ਰਭੂ ਫੇਰ ਹਰਿ ਰੋਜ ਗਾਂਈਂ ਚਾਰਨ ਚਲਾ ਜਾਂਦਾ,

ਅਤੇ ਧੰਨੇ ਦੇ ਹੋਰ ਭੀ ਸਾਰੇ ਕੰਮ ਕਰਨ ਲੱਗ ਪਿਆ, ਇਸ ਤਰ੍ਹਾਂ ਕਾਰ-ਵਿਹਾਰ ਕਰਦਿਆਂ ਕੁਝ ਸਮਾ ਗੁਜਰ ਗਿਆ ॥ ੧੫ ॥

[੩] ਰਾਮਾਨੰਦ ਜੀ ਨੂੰ ਗੁਰੂ ਧਾਰਣਾ ।

ਇਕ ਦਿਨ ਪ੍ਰਭੂ ਨੇ ਦਿਆਲ ਹੋਕੇ ਧੰਨਾ ਜੀ ਨੂੰ ਕਿਹਾ, ਤੂੰ ਕਾਂਸ਼ੀ ਵਿਚ ਜਾਕੇ ਸ੍ਰੀ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰ ਲੈ, ਕਿਉਂਕਿ ਗੁਰੂ ਤੋਂ ਬਿਨਾਂ ਮੇਰੇ ਸਰੂਪ ਵਿਚ ਕੋਈ ਸਮਾ ਨਹੀਂ ਸਕਦਾ, ਤੇਰੇ ਪ੍ਰੇਮ ਦਾ ਬੱਧਾ ਮੈਂ ਤੇਰੇ ਕੋਲ ਆ ਗਿਆ ਹਾਂ,ਪਰ ਤੂੰ ਮੇਰੇ ਘਰ ਵਿਚ ਤਾਂ ਹੀ ਜਾ ਸਕੇਂਗਾ, ਜਦ ਕਿ ਗੁਰੂ ਨਾਂ ਧਾਰੇਂਗਾ, ਪ੍ਰਭੂ ਦੀ ਆਗਜਾ ਨੂੰ ਸੁਣਕੇ ਧੰਨਾਂ ਕਾਸ਼ੀ ਵਿਚ ਗਿਆ, ਜਾਕੇ ਰਾਮਾ-ਨੰਦ ਜੀ ਦਾ ਚੇਲਾ ਹੋਗਿਆ,ਫਿਰ ਜਦ ਘਰ ਆਇਆ ਤਾਂ ਪ੍ਰਭੂ ਜੀ ਨੇ ਧੰਨੇ ਨੂੰ ਆਪਨੇ ਗਲ ਨਾਲ ਲਾ ਲਿਆ, ਅਤੇ ਉਸਦੇ ਘਰ ਵਿਚ ਰਹਿਕੇ ਉਸਦੇ ਸਾਰੇ ਹੀ ੰਮ ਪ੍ਰਭੂ ਜੀ ਕਰਦੇ ਰਹੇ। ਹੇ ਪਾਠਕ ! ਅਤੇ ਸ੍ਰੋਤਾ ਜਨੋ ! ਜਿਸ ਤਰ੍ਹਾਂ ਨਾਲ ਮੈਂ ਧੰਨੇ ਜੀ ਦੀ ਕਥਾ ਸੰਤਾਂ–ਮਹਾਂ ਪੁਰਸਾਂ ਪਾਸੋਂ ਸੁਣੀ ਸੀ, ਉਸੇ ਤਰ੍ਹਾਂ ਦੀ ਹੀ ਇਥੇ ਲਿਖ ਦਿਤੀ ਹੈ ॥ ੧੬ ॥

[੪] ਬੀਜੇ ਤੋਂ ਬਿਨਾਂ ਹੀ ਕਨਕ ਦਾ ਉੱਗਨਾ ।

ਇਕ ਸਮੇਂ ਧੰਨਾ ਭਗਤ ਜੀ ਕਨਕ ਬੀਜਨ ਵਾਸਤੇ ਘਰ ਤੋਂ ਟੁਰੇ,ਸਿਰ ਉਤੇ ਕਨਕ ਦੀ ਗੰਢ ਸੀ,ਰਾਹ ਵਿਚ ਸੰਤ ਜਨ ਮਿਲ ਪਏ,ਉਨ੍ਹਾਂ ਨੂੰ ਉਹ ਕਨਕ ਖੁਆ ਦਿਤੀ। ਪਿਤਾ-ਮਾਤਾ ਤੋਂ ਡਰਦਿਆਂ ਨੇ ਖੇਤ ਵਿਚ ਜਾਕੇ ਖਾਲੀ ਹੱਲ ਹੀ ਚਲਾ ਦਿਤਾ, ਅਰਥਾਤ ਬੀ ਕੋਈ ਨਾਂ ਪਾਇਆ ਅਤੇ ਹਲ ਵਾਹਕੇ ਉਤੇ ਸੁਹਾਗਾ ਮਾਰਕੇ ਅਜੇਹਾ ਕਰ ਦਿਤਾ, ਜਿਵੇਂ ਖੇਤ ਬੀਜਿਆ ਹੁੰਦਾ ਹੈ, ਆਸੇ ਪਾਸੇ ਦੇ ਜ਼ਿਮੀਂਦਾਰ ਧੰਨਾ ਜੀ ਦੇ ਖੇਤ ਦੀ ਉਪਮਾਂ ਕਰਨ ਲੱਗੇ । ਭਗਤ ਜਨਾਂ ਦੀ ਸੇਵਾ ਕਰਨ ਦੀ ਰੀਤੀ ਦੀ, ਜੋ (ਧੰਨਾਂ ਜੀ ਨੇ) ਪ੍ਰਤੀਤ ਕਰਕੇ ਕੀਤੀ ਸੀ, ਉਸ ਦਾ ਫਲ ਪ੍ਰਗਟ ਪਾ ਲਿਆ। ਜਗਤ ਦੇ ਲੋਕੀ ਹੈਰਾਨ ਹੁੰਦੇ ਸਨ, ਪੈਦਾ ਕਿਥੇ ਹੋਇਆ ਹਅਤੇ ਉਹ ਬੀਜਿਆ ਕਿਥੇ ਗਿਆ ਸੀ। ਧੰਨਾ ਜੀ ਦੇ ਭਜਨ ਨੂੰ ਧੰਨ ੨ ਕਹਿਣਾ ਚਾਹੀਦਾ ਹੈ, ਕਿ ਜਿਸ ਭਜਨ ਪ੍ਰਤਾਪ ਕਰਕੇ ਬੀਜੇ ਤੋਂ ਬਿਨਾਂ ਹੀ ਖੇਤ ਹਰਾ ਭਰਾ ਹੋ ਗਿਆ ਹੈ ॥ ੧੭ ॥

[੫] ਤ੍ਰਿਲੋਚਨ ਬ੍ਰਾਹਮਣ ਨੂੰ ਪ੍ਰਭੂ ਦੇ ਦਰਸ਼ਨ ।

ਇਕ ਸਮੇਂ ਫਿਰ ਓਹੀ ਤ੍ਰਿਲੋਚਨ ਨਾਮ ਦਾ ਬ੍ਰਾਹਮਨ ਸਾਧੂ ਆਇਆ, ਉਸਨੇ ਧੰਨੇ ਵਿਚ ਠਾਕਰ ਪੂਜਾ ਦਾ ਕੋਈ ਸ਼ੌਕ ਨਾਂ ਵੇਖਿਆ, ਪਰ ਉਸ ਦੀਆਂ

ਗੱਲਾਂ ਪ੍ਰੇਮ-ਰਸ ਭਰੀਆਂ ਸੁਣੀਆਂ ਤਾਂ ਉਸ ਨੇ ਪੁਛਿਆ-ਧੰਨਿਆਂ! ਸੁਣਾ, ਠਾਕੁਰ ਜੀ ਦੀ ਪੂਜਾ ਕੀਤਾ ਕਰਦਾ ਹੈਂ ? ਧੰਨੇ ਨੇ ਕਿਹਾ—ਜੀ ਹੁਨ ਤਾਂ ਕੁਝ ਨਹੀ ਕਰਦਾ, ਪਹਿਲੇ ਪੰਜ ਦਿਨ ਤੱਕ ਤਾਂ ਮੈਨੂੰ ਵੱਡਾ ਦੁਖ ਹੋਇਆ ਸੀ, ਕਿਉਂਕਿ ਠਾਕੁਰ ਤੁਹਾਡੇ ਸਨ, ਇਸ ਲਈ ਉਹ ਮੇਰੇ ਨਾਲ ਰੁਠੇ ਰਹੇ, ਪੰਜ ਦਿਨ ਤਕ ਉਨ੍ਹਾਂ ਨੇ ਨਾਂ ਕੁਝ ਖਾਧਾ ਨਾਂ ਪੀਤਾ, ਉਨ੍ਹਾਂ ਦੇ ਨਾਂ ਖਾਣ-ਪੀਣ ਕਰਕੇ ਮੈਂ ਭੀ ਭੁੱਖਾ ਤਿਹਾਇਆ ਪਿਆ ਰਿਹਾ। ਅਖੀਰ ਛੇਵੇਂ ਦਿਨ ਠਾਕਰ ਜੀ ਨੇ ਰੋਟੀ ਖਾਧੀ, ਲੱਸੀ ਪੀਤੀ। ਉਸ ਦਿਨ ਤੋਂ ਲੈਕੇ ਅੱਜ ਤਕ ਹਰ ਰੋਜ ਸਵੇਰੇ ਜੋ ਕੁਝ ਘਰ ਤੋਂ ਭੱਤਾ ਆਉਂਦਾ ਹੈ ਉਹ ਮੈਂ ਠਾਕੁਰ ਜੀ ਦੇ ਅੱਗੇ ਰਖ ਦੇਂਦਾ ਹਾਂ, ਉਹ ਪਹਿਲੋਂ ਆਪ ਖਾ ਲੈਂਦੇ ਹਨ, ਜਿੰਨਾ ਕੂ ਜੂਠਾ ਛੱਡ ਦੇਂਦੇ ਹਨ, ਮੈਂ ਉਨਾਂ ਹੀ ਖਾ ਕੇ ਰੱਜ ਜਾਂਦਾ ਹਾਂ, ਉਹ ਰੋਟੀ ਖਾਕੇ ਗਾਈਆਂ ਚਰਾਨ ਲੈ ਜਾਂਦੇ ਹਨ, ਮੈਂ ਇਥੇ ਬੈਠਾ ਹੋਰ ਕੰਮ ਧੰਧਾ ਕਰਦਾ ਰਹਿੰਦਾ ਹਾਂ। ਧੰਨੇ ਪਾਸੋਂ ਠਾਕੁਰ ਜੀ ਦੀ ਰੋਟੀ ਖਾਣੀ ਅਤੇ ਗਊਆਂ ਚਾਰਨ ਦੀ ਗੱਲ ਸੁਣਕੇ,ਬ੍ਰਾਹਮਣ ਸਾਧੂ ਨੇ ਧੰਨੇ ਦੇ ਪੈਰ ਫੜ ਲਏ ਅਤੇਕਿਹਾ—ਧੰਨਿਆ ! ਤੇਰੇ ਭਾਗ ਚੰਗੇ ਹਨ, ਮੇਰੀ ਸਾਰੀ ਉਮਰਾ ਪੂਜਾ ਕਰਦਿਆਂ ਗੁਜ਼ਰ ਗਈ ਹੈ, ਮਿੰਨਤਾਂ ਤੇ ਤਰਲੇ ਕਰਦਿਆਂ ਮਰਣ ਦੇ ਨੇੜੇ ੨ ਪੁਜ ਪਿਆ ਹਾਂ, ਪਰ ਠਾਕੁਰ ਜੀ ਅਜੇ ਤਕ ਮੇਰੇ ਨਾਲ ਰੁੱਸੇ ਹੋਏ ਹਨ, ਨਾਂ ਮੈਨੂੰ ਉਨ੍ਹਾਂ ਨੇ ਦਰਸ਼ਨ ਦਿਤੇਹਨ, ਨਾਂ ਉਨ੍ਹਾਂ ਨੇ ਮੇਰੇ ਪਾਸੋਂ ਰੋਟੀ ਲੈਕੇ ਖਾਧੀ ਹੈ ਅਤੇ ਨਾਂ ਹੀ ਉਨ੍ਹਾਂ ਨੇ ਮੈਨੂੰ ਅਪਨਾ ਸੀਤ ਪ੍ਰਸ਼ਾਦਿ ਹੀ ਦਿਤਾ ਹੈ.ਧੰਨਿਆਂ ! ਜੇ ਤੂੰ ਮੇਰੇ ਉਤੇ ਕ੍ਰਿਪਾ ਕਰੇਂ ਅਤੇ ਠਾਕੁਰ ਜੀ ਦਾ ਦਰਸ਼ਨ ਕਰਾ ਦੇਵੇਂ ਤਾਂ ਮੇਰਾ ਜਨਮ ਭੀ ਸਫਲ ਹੋ ਜਾਵੇ ! ਸਾਧੂ ਬ੍ਰਾਹਮਣ ਦੀ ਏਹ ਗਲ ਸੁਣਕੇ ਧੰਨੇ ਨੇ ਕਿਹਾ—ਚਲੋ, ਬਾਹਰ ਖੇਤਾਂ ਵਿਚ ਗਊਆਂ ਚਾਰ ਰਹੇ ਹਨ, ਉਥੇ ਹੀ ਦਰਸਨ ਕਰਾ ਦੇਂਦਾ ਹਾਂ, ਬਾਹਰ ਜਾਕੇ ਧੰਨੇ ਨੇ ਕਿਹਾ—ਔਹ ਵੇਖੋ ! ਲਾਖੀ ਗਊ ਦੇ ਕੋਲ ਠਾਕੁਰ ਜੀ ਖੜੇ ਹੋਏ ਹਨ, ਹੱਥ ਵਿਚ ਬੰਸਰੀ ਫੜੀ ਹੈ, ਵੇਖੋ ਕੇਹੀ ਪਿਆਰ ਭਰੀ ਚਿਤਵਨੀ ਨਾਲ ਸਾਡੇ ਵੱਲ ਵੇਖਕੇ ਮੁਸਕ੍ਰਾ ਰਹੇ ਹਨ, ਧੰਨੇ ਦੀ ਅਜੇਹੀ ਗੱਲ ਸੁਣਕੇ ਸਾਧੂ ਬ੍ਰਾਹਮਣ ਧੰਨੇ ਦੇ ਪੈਰੀਂ ਡਿੱਗ ਪਿਆ ਅਤੇ ਰੋ ਰੋਕੇ ਕਹਿਣ ਲਗਾ—ਧੰਨਿਆ ਤੇਰੇ ਧੰਨ ਭਾਗ ਹਨ, ਤੈਨੂੰ ਪ੍ਰਭੂ ਨੇ ਆਪਨੇ ਦਰਸਨ ਕਰਨ ਵਾਲੀਆ ਅੱਖਾਂ ਦੇ ਦਿਤੀਆਂ ਹਨ, ਮੈਂ ਅੰਨ੍ਹਾਂ ਹਾਂ, ਅਪਨੇ ਠਾਕੁਰ ਜੀ ਨੂੰ ਤੂੰ ਕਹੁ, ਤੇਰੇ ਪਿਆਰ ਦਾ ਸਦਕਾ, ਮੈਨੂੰ ਦਰਸ਼ਨ ਬਖਸ਼ ਦੇਣ, ਧੰਨਿਆ ! ਤੇਰੀ ਕ੍ਰਿਪਾ ਹੋਵੇਗੀ ਤਾਂ ਹੀ ਮੈਂ ਠਾਕੁਰ ਜੀ ਦਾ ਦਰਸ਼ਨ ਕਰ ਸਕਦਾ ਹਾਂ, ਤੇਰੀ ਕ੍ਰਿਪਾ ਤੋਂ ਬਿਨਾਂ ਤੇਰੇ ਠਾਕੁਰ ਜੀ ਦੇ ਜੀ

ਮੇਰੇ ਉਤੇ ਦਯਾ ਨਹੀਂ ਕਰਨੀ, ਤੂੰ ਜੇਕਰ ਕਹੇਂਗਾ, ਤਾਂ ਠਾਕੁਰ ਜੀ ਫੇਰ ਮੈਨੂੰ ਜ਼ਰੂਰ ਹੀ ਦਰਸ਼ਨ ਦੇਣਗੇ। ਸਾਧੂ-ਬ੍ਰਾਹਮਨ ਦੀ ਇਉਂ ਦੀਨਤਾ ਭਰੀ ਬੇਨਤੀ ਸੁਣਕੇ ਧੰਨਾ ਭਗਤ ਜੀਨੇ ਠਾਕੁਰ ਜੀ ਪਾਸ ਬੇਨਤੀ ਕੀਤੀ,ਅਤੇ ਅਪਣਾ ਭਗਤੀ ਦਾ ਦਾਹਵਾ ਰਖਕੇ ਠਾਕੁਰ ਜੀ ਨੂੰ ਕਿਹਾ–ਇਸ ਬ੍ਰਾਹਮਣ ਨੂੰ ਜਰੂਰ ਹੀ ਦਰਸ਼ਨ ਦੇਵੋ, ਇਸਦੀ ਦਯਾ ਨਾਲ ਹੀ ਮੈਂ ਤੁਹਾਡੇ ਚਰਨੀਂ ਲੱਗਾ ਹਾਂ, ਜੇਕਰ ਏਹ ਸਾਡੇ ਘਰ ਆਕੇ ਤੁਹਾਡੀ ਪੂਜਾ ਨਾਂ ਕਰਦੇ, ਤਾਂ ਮੈਂ ਤੁਹਾਡੀ ਪੂਜਾ ਕਿਥੋਂ ਕਰਨੀ ਸੀ ? ਠਾਕੁਰ ਜੀ ਨੇ ਕਿਹਾ–ਧੰਨਿਆਂ ! ਏਹ ਸਾਧੂ ਨਹੀਂ, ਏਹ ਠੱਗ ਹੈ, ਇਸਨੇ ਤਾਂ ਤੇਰੇ ਨਾਲ ਭੀ ਠੱਗੀ ਕੀਤੀ ਸੀ, ਜਿਸ ਠਾਕੁਰ ਦੀ ਏਹ ਪੂਜਾ ਕਰਦਾ ਹੈ, ਤੈਨੂੰ ਉਹ ਠਾਕੁਰ ਨਹੀਂ ਦਿੱਤਾ, ਤੈਨੂੰ ਤਾਂ ਉਹ ਠਾਕੁਰ ਲਿਆਕੇ ਦਿੱਤਾ ਸੀ, ਜਿਸ ਨਾਲ ਘਰ ਵਿਚ ਦਾਣੇਤੋਲਦਾ ਹੁੰਦਾ ਸੀ, ਜਿਸ ਨਾਲ ਏਹ ਲੂਣ ਕੁੱਟਦਾ ਹੁੰਦਾ ਸੀ,ਜਿਸ ਨਾਲ ਇਸਨੇ ਕਈ ਵੇਰੀ ਜੁੱਤੀ ਦੇ ਕਿੱਲਾਂ ਦਾ ਮੂੰਹ ਮੋੜੇ ਸਨ, ਭਲਾ ਤੂੰਹੀ ਇਸਨੂੰ ਸੌਂਹ ਦੇਕੇ ਪੁਛਲੈ, ਇਸਨੇ ਤੈਨੂੰ ਠਾਕੁਰ ਦਿਤਾ ਸੀ ਜਾਂ ਵੱਟਾ? ਏਡੇ ਬੁਰੇ ਆਦਮੀ ਦੇ ਮੱਥੇ ਮੈਨੂੰ ਲਾਉਂਦਾ ਹੈਂ ? ਜੇਹੜਾ ਤੇਰੇ ਨਾਲ ਭੀ ਠੱਗੀ ਕਰਨ ਤੋਂ ਬਾਜ਼ ਨਹੀਂ ਆਇਆ,ਉਸ ਮਹਾਂ ਠੱਗ ਨੂੰ ਮੈਂ ਦਰਸ਼ਨ ਕਿਵੇਂ ਦੇਵਾਂ? ਪਰ ਧੰਨਿਆ ਮੈਂ ਭਗਤ ਦੇ ਵੱਸ ਹਾਂ, ਭਗਤ ਜੋ ਕੰਮ ਕਹੇ, ਮੈਨੂੰ ਓਹ ਕਰਨਾ ਪੈਂਦਾ ਹੈ, ਭਗਤ ਦੇ ਦੱਸੇ ਕੰਮ ਵਿਚ ਭਾਵੇਂ ਮੇਰੀ ਇਜ਼ਤ ਭੀ ਜਾਵੇ, ਭਾਵੇਂ ਮੈਨੂੰ ਕਿੰਨਾ ਵੱਡਾ ਦੁਖ ਝੱਲਨਾ ਪਵੇ, ਮੈਂ ਭਗਤ ਦਾ ਕਿਹਾ ਨਹੀਂ ਮੋੜ ਸਕਦਾ। ਮੈਂ ਆਪਨੇ ਕੀਤੇ ਪ੍ਰਣ ਨੂੰ ਤੋੜ ਸਕਦਾ ਹਾਂ, ਅਪਨੇ ਬੱਧੇ ਹੋਏ ਨਿਯਮਾਂ ਨੂੰ ਉਲੰਘ ਸਕਦਾ ਹਾਂ, ਆਪ ਝੂਠਾ ਹੋ ਸਕਦਾ ਹਾਂ, ਪਰ ਭਗਤ ਦਾ ਪ੍ਰਣ ਮੈਂ ਨਹੀਂ ਤੋੜ ਸਕਦਾ, ਭਗਤ ਦੀ ਕਹੀ ਗੱਲ ਨੂੰ ਮੈਂ ਸਦਾ ਹੀ ਪੂਰਾ ਕਰਦਾ ਹਾਂ, ਅਪਨੇ ਭਗਤ ਨੂੰ ਮੈਂ ਕਦੇ ਭੀ ਝੂਠਾ ਨਹੀਂ ਹੋਣ ਦੇਂਦਾ, ਹੁਣ ਤੇਰੀ ਖਾਤਰ ਅਤੇ ਨਿਰੋਲ ਤੇਰਾ ਕਿਹਾ ਮੰਨਕੇ ਇਸ ਮਹਾਂ ਠੱਗ ਨੂੰ, ਇਸ ਠੱਗਾਂ ਦੇ ਗੁਰੂ, ਮਹਾਂ ਕਪਟੀ ਤੇ ਛਲੀਏ ਨੂੰ ਭੀ ਤੇਰਾ ਹੁਕਮ ਮੰਨਕੇ ਦਰਸ਼ਨ ਦੇਂਦਾ ਹਾਂ। ਇਹ ਕਹਿ ਕੇ ਠਾਕੁਰ ਜੀ ਨੇ ਬ੍ਰਾਹਮਨ ਸਾਧੂ ਨੂੰ ਦਰਸਨ ਦਿੱਤਾ, ਧੰਨਾ ਜੀ ਨੇ ਠਾਕੁਰ ਜੀ ਦਾ ਦਰਸ਼ਨ ਨਹੀਂ ਕਰਾਇਆ, ਮਾਨੋਂ ਉਸ ਨੂੰ ਮੋਏ ਤੋਂ ਜੀਉਂਦਾ ਕਰ ਦਿਤਾ ਹੈ।

ਪ੍ਰਭੂ ਜੀ ਦੀ ਕ੍ਰਿਪਾ ਤ੍ਰਿਲੋਚਨ ਬ੍ਰਾਹਮਨ ਤੇ ਹੋਈ, 'ਨਾਨਕ ਜਿਨਿ ਅਖੀ ਲੀਤੀਆਂ ਸੋਈ ਸਦਾ ਦੇਇ' ! ਉਸ ਸੱਚੇ ਪ੍ਰਭੂ ਨੇ ਪ੍ਰਭੂ ਦਰਸਨ ਕਰਨ ਵਾਲੀਆਂ ਅੱਖਾਂ ਦੇ ਦਿੱਤੀਆਂ, ਫੇਰ ਤਾਂ ਬ੍ਰਾਹਮਨ ਨੇ ਪ੍ਰਭੂ ਨੂੰ ਗਊਆਂ ਦੇ ਵਿਚ

ਖੜਾ ਹੋਇਆ ਵੇਖ ਲਿਆ, ਉਸ ਵੇਲੇ ਉਸਦੇ ਮਨ ਦਾ ਪਰੇਮ ਮਨ ਵਿਚ ਨਹੀਂ ਸਮਾਉਂਦਾ ਸੀ, ਭਾਗਾਂ ਵਾਲੇ ਪਰੇਮੀ ਭਗਤ ਧੰਨਾਂ ਜੀ ਦੀ ਓਟ ਲੈਕੇ, ਉਸਦੇ ਨੈਨਾਂ ਵਿਚੋਂ ਪਰੇਮਾਂਸੂਆਂ ਦੀ ਝੜੀ ਲੱਗ ਗਈ। ਉਸਨੇ ਭੀ ਹੁਨ ਮਨ ਵਿਚ ਨਿਸਚਾ ਕਰ ਲਿਆ ਕਿ ਘਰ ਵਿਚ ਜਾਕੇ ਮੈਂ ਭੀ ਸ੍ਰੀ ਰਾਮ ਜੀ ਨੂੰ ਪ੍ਰਸੰਨ ਕਰਾਂਗਾ, ਮੇਰੇ ਕੋਈ ਵੱਡੇ ਭਾਗ ਸਨ, ਜੋ ਮੈਂ ਇਸਦੀ ਸੱਚੀ–ਸੁਚੀ ਪ੍ਰੀਤੀ ਵੇਖ ਲਈ ਹੈ, ਜੇਹੀ ਕਿ ਧੰਨਾ ਜੀ ਨੇ ਕੀਤੀ ਹੈ। ਇਸ ਤਰ੍ਹਾਂ ਦਾ ਵਿਚਾਰ ਕਰਕੇ ਬ੍ਰਾਹਮਨ ਧੰਨਾ ਜੀ ਦਾ ਧੰਨਵਾਦ ਕਰਦਾ ਹੋਇਆ ਘਰ ਨੂੰ ਚਲਾ ਗਿਆ, ਅਤੇ ਜਾਕੇ ਸੱਚੀ-ਸੁੱਚੀ ਪ੍ਰੀਤੀ ਨਾਲ ਹਰਿ ਭਗਤੀ ਕਰਨ ਲੱਗਾ ॥੧੯॥

(੧੫)ਤ੍ਰਿਲੋਚਨ ਜੀ ਦੀ ਕਥਾ।

'ਤ੍ਰਿਲੋਚਨ ਗੁਰ ਮਿਲਿ ਭਈ ਸਿਧਿ'।

ਤ੍ਰਿਲੋਚਨ ਭਗਤ ਜੀ ਜਾਤਿ ਦੇ ਬ੍ਰਾਹਮਨ ਹੋਏ ਹਨ, ਇਹ ਠਾਕੁਰ ਜੀ ਦੀ ਪੂਜਾ ਕੀਤਾ ਕਰਦੇ ਸਨ,ਇਨ੍ਹਾਂ ਨੂੰ ਪੂਜਾ ਕਰਦਿਆਂ ਵੇਖਕੇਧੰਨੇ ਜੀ ਨੂੰ ਠਾਕੁਰ ਪੂਜਾਦਾ ਚਾਉ ਪੈਦਾ ਹੋਇਆ ਸੀ, ਇਨ੍ਹਾਂ ਨੇ ਹੀ ਧੰਨੇ ਨੂੰ ਦੁਸੇਰੀ ਦਾ ਗੋਲ-ਮੋਲ ਵੱਟਾ ਦੇਕੇ,ਅਪਨਾ ਪਿੱਛਾ ਛੁਡਾਇਆ ਸੀ।ਧੰਨੇ ਨੇ ਸੱਚੇ ਪ੍ਰੇਮ ਨਾਲ ਪ੍ਰਭੂਦੀ ਸੇਵ ਪੂਜਾ ਕੀਤੀ, ਉਸਨੂੰ ਦੁਸੇਰੀ ਦੇ ਵੱਟੇ ਵਿਚੋਂ ਹੀ ਪ੍ਰਭੂ ਪਰਮਾਤਮਾ ਦੇ ਦਰਸਨ ਪ੍ਰਾਪਤ ਹੋ ਗਏ, ਪਰ ਇਨ੍ਹਾਂ ਦੀ ਲੋਕ ਦਿਖਾਵੇ ਦੀ ਭਗਤੀ ਨੇ ਪ੍ਰਭ ਨੂੰ ਪ੍ਰਸੰਨ ਨਾਂ ਕੀਤਾ, ਤੇ ਨਾ ਹੀ ਇਸਨੂੰ ਪ੍ਰਭੂ ਦੇ ਦਰਸਨ ਹੋਏ। ਇਕ ਦਿਨ ਧੰਨੇ ਨੇ ਇਸ ਨੂੰ ਤਾਹਨਾ ਮਾਰਿਆ ਕਿ:–

"ਦਾਦਾ ! ਸਾਡਾ ਠਾਕੁਰ ਰੱਜ ਰੱਜ ਖਾਵੇ, ਤੁਸਾਂ ਠਾਕੁਰ ਭੁਖ ਮਾਰੇ"।
ਸਾਡਾ ਠਾਕੁਰ ਸਭ ਕੰਮ ਸੁਵਾਰੇ, ਤੁਸਾਂ ਦਾ ਕੁਝ ਨਾਂ ਸੁਵਾਰੇ"॥

ਧੰਨੇ ਦੀ ਅਜੇਹੀ ਗੱਲ ਸੁਣਕੇ, ਫਿਰ ਤਾਂ ਇਸਨੂੰ ਭੀ ਠਾਕੁਰ ਜੀ ਦੇ ਦਰਸਨ ਦੀ ਸੱਚੀ ੨ ਲਾਲਸਾ ਲੱਗ ਗਈ! ਅੱਗੇ ਤਾਂ ਇਸ ਨੂੰ ਏਹੋ ਹੀ ਨਿਸਚਾ ਸੀ, ਕਿ ਠਾਕੁਰ ਦੀ ਪੂਜਾ ਕਰਨੀ ਤੇ ਨਈਵੇਦ ਅਰਪਨ ਕਰ ਦੇਣਾ ਹੀ ਠਾਕੁਰ ਜੀ ਦੀ ਪ੍ਰਸੰਨਤਾ ਹੋ ਗਈ, ਪਰ ਜਦ ਧੰਨੇ ਨੂੰ ਠਾਕੁਰ ਦੀ ਪ੍ਰਸੰਨਤਾ ਹੋਣ ਦਾ ਭਾਗ ਲੱਗਾ ਡਿੱਠਾ ਤਾਂ ਏਹ ਭੀ ਧੰਨੇ ਦੀ ਚਰਨੀ ਡਿੱਗੇ। ਤ੍ਰਿਲੋਚਨ ਬਾਣੀਏ ਨੂੰ ਨਾਮ ਦੇਵ ਜੀ ਦੇ ਰਾਹੀਂ ਪ੍ਰਭੂ ਦੇ ਦਰਸਨ ਹੋਏ ਸਨ ਅਤੇ ਤ੍ਰਿਲੋਚਨ ਬ੍ਰਾਹਮਨਨੂੰ ਧੰਨੇ ਦੇ ਰਾਹੀਂ ਪ੍ਰਭੂ ਦੀ ਪ੍ਰਾਪਤੀ ਹੋਈ ਸੀ, ਜਗਤ ਗੁਰੂ ਜੀਨੇ ਫੁਰਮਾਯਾ ਹੈ, ਕਿ–

"ਧੰਨੇ ਸੇਵਿਆ ਬਾਲ ਬੁਧਿ ॥ਤ੍ਰਿਲੋਚਨ ਗੁਰ ਮਿਲ ਭਈ ਸਿਧਿ" ॥੧੫॥

## (੧੬) ਦੂਜੇ ਤ੍ਰਿਲੋਚਨ ਦੀ ਕਥਾ.

"ਬਦਤਿ ਤ੍ਰਿਲੋਚਨ ਰਾਮ ਜੀ"!

ਤ੍ਰਿਲੋਚਨ ਜੀ ਬਾਣੀਆ ਕੁਲ ਵਿਚ ਪੈਦਾ ਹੋਏ ਸਨ, ਅਤੇ ਵੈਸ਼ਨਵ-ਸੰਤਾਂ ਦੀ ਸਦਾ ਸੇਵਾ ਕੀਤਾ ਕਰਦੇ ਸਨ, ਪਰ ਹੁਣ ਸਰੀਰ ਬ੍ਰਿਧ ਹੋ ਜਾਣ ਕਰਕੇ ਉਹ ਭੀ ਪੂਰੀ ੨ ਨਹੀਂ ਹੋ ਸਕਦੀ, ਆਪ ਦੀ ਇਕ ਸੁਪਤਨੀ ਸੀ, ਹੋਰ ਕੋਈ ਪੁਤਰ ਜਾਂ ਸੇਵਕ ਕੋਈ ਨਹੀਂ ਸੀ। ਭਗਤ ਜੀ ਨੂੰ ਇਕ ਦਿਨ ਫੁਰਨਾ ਹੋਇਆ ਕਿ ਕੋਈ ਟਹਲੂਆ ਮਿਲ ਜਾਏ, ਤਾਂ ਸੰਤਾਂ ਦੀ ਸੇਵਾ ਤਾਂ ਪੂਰੀ ੨ ਹੋ ਜਾਇਆ ਕਰੇ। ਜੋ ਸੰਤਾਂ ਦੇ ਮਨ ਦੀ ਜਾਣ ਲੈਂਦਾ ਹੈ, ਅਤੇ ਜਿਸਨੂੰ ਸਦਾ ਹੀ ਏਹੋ ਅਭਿਲਾਖਾ ਰਹਿੰਦੀ ਹੈ, ਕਿ ਮੈਂ ਆਪਨੇ ਦਾਸਾਂ ਦਾ ਦਾਸ ਹੋਕੇ ਉਨ੍ਹਾਂ ਨੂੰ ਸੁਖ ਦੇਵਾਂ, ਓਹੀ ਦੀਨ ਦਿਆਲ ਪ੍ਰਭੂ, ਟਹਲੂਏ ਦਾ ਰੂਪ ਧਰਕੇ, ਤ੍ਰਿਲੋਚਨ ਜੀ ਦੇ ਘਰ ਦੇ ਅੱਗੇ ਆ ਖੜੇ ਹੋਏ, ਜਿਨ੍ਹਾਂ ਦੇ ਮੋਢੇ ਉਤੇ ਇਕ ਪਾਟੀ ਹੋਈ ਕਮਲੀ ਅਤੇ ਪੈਰਾਂ ਵਿਚ ਟੁੱਟੀ ਹੋਈ ਜੁੱਤੀ ਹੈ। ਭਗਤ ਜੀ ਘਰ ਤੋਂ ਬਾਹਰ ਨਿਕਲੇ ਤਾਂ ਇਨ੍ਹਾਂ ਨੂੰ ਖੜਾ ਵੇਖਕੇ ਪੁੱਛਿਆ—ਆਪ ਕਿਥੋਂ ਆਏ ਹੋ? ਤੁਹਾਡਾ ਮਾਤਾ ਪਿਤਾ ਕਿਥੇ ਹਨ? ਅਤੇ ਨਗਰ ਕੇਹੜਾ ਹੈ? ਟਹਲੂਏ ਨੇ ਉੱਤਰ ਦਿੱਤਾ—ਮੈਂ ਸੱਚ ਕਹਿੰਦਾ ਹਾਂ,ਮੇਰਾ ਮਾਂ-ਬਾਪ ਤੇ ਨਗਰ ਕੋਈਨਹੀਂ,ਮੈਂ ਸੇਵਾ ਟਹਲਕੀਤਾ ਕਰਦਾ ਹਾਂ, ਪਰ ਜੇ ਸੁਭਾਵ ਮਿਲ ਜਾਵੇ,ਜੇ ਸੁਭਾਵ ਵਿਚ ਅਜੋੜ ਹੋ ਜਾਵੇ ਤਾਂ ਮੈਂ ਛੱਡ ਛਡਾਕੇ ਚਲਾ ਜਾਂਦਾ ਹਾਂ। ਤ੍ਰਿਲੋਚਨ ਜੀ ਨੇ ਫੇਰ ਪੁੱਛਿਆ—ਅਜੋੜ ਪੈਣ ਵਾਲੀ ਕੀਗੱਲ ਹੈ? ਓਹ ਭੀ ਮੈਨੂੰ ਦੱਸ ਦਿਓ।ਤਾਂ ਟਹਲੂਏ ਕਿਹਾ—ਮੈਂ ਪੰਜ-ਸੱਤ ਸੇਰ ਰੋਜ ਖਾਂਦਾ ਹਾਂ, ਇਸ ਲਈ ਘਰ ਵਾਲੇ ਗੁੱਸੇ ਹੋ ਜਾਂਦੇ ਹਨ,ਅਤੇ ਮੈਂ ਸੇਵਾ ਛੱਡਕੇ ਤੁਰ ਜਾਂਦਾ ਹਾਂ। ਚੌਹਾਂ ਵਰਨਾਂ ਦੀ ਸੇਵਾ ਦੀ ਜੋ ਰੀਤੀ ਹੈ, ਉਹ ਸਾਰੀ ਮੇਰੇ ਹਥ ਵਿਚ ਹੈ। ਮੈਂ ਕਿਸੇ ਦੀ ਸਹਾਇਤਾ ਨਹੀਂ ਚਾਹੁੰਦਾ, ਇਕੱਲਾ ਹੀ ਮਨ ਲਾਕੇ ਸਾਰੇ ਕੰਮ ਨੂੰ ਭਲੀ ਤਰ੍ਹਾਂ ਕਰ ਦੇਂਦਾ ਹਾਂ, ਇਹ ਸੁਣਕੇ ਤ੍ਰਿਲੋਚਨ ਜੀ ਨੇ ਕਿਹਾ—

ਚਾਰ ਬਰਨ ਕੀ ਚਾਤੁਰੀ ਸਰੈ ਨ ਮੇਰੋ ਕਾਮ।
ਭਗਤ ਸੇਵ ਜੋ ਜਾਨਈ ਤੋ ਰਹੁ ਮੇਰੇ ਧਾਮ?

ਇਸਦੇ ਉਤਰ ਵਿਚ ਟਹਲੂਏ ਨੇ ਕਿਹਾ ਭਗਤਾਂ ਦੀ ਸੇਵਾ ਕਰਦਿਆਂ ਤਾਂ ਮੇਰਾ ਜਨਮ ਗੁਜਰਿਆ ਹੈ, ਇਹ ਕੋਈ ਨਵਾਂ ਕੰਮ ਨਹੀਂ, ਇਸੇ ਕੰਮ ਵਿਚ ਵਰ੍ਹੇ ਗੁਜਾਰੇ ਹਨ ਅੱਜ ਤੋਂ ਮੈਂ ਤੁਹਾਡਾ ਟਹਲੂਆ ਹੋ ਗਿਆ, ਮੇਰਾ ਨਾਮ 'ਅੰਤਰ-

ਜਾਮੀ' ਹੈ। ਉਸ ਨੂੰ ਭਗਤ ਜੀ ਨੇ ਪ੍ਰੇਮ ਨਾਲ ਕਿਹਾ, ਕਿਸੇ ਗੱਲ ਦੀ ਸੰਗਾ ਨਹੀਂ ਕਰਨੀ। ਪੂਰੀ ਤਰ੍ਹਾਂ ਰੱਜਕੇ ਖਾਓ ਪੀਓ। ਉਸੇ ਵੇਲੇ ਓਸਨੂੰ ਕੰਮਲੀ ਤੇ ਜੁੱਤੀ ਨਵੀਂ ਮੰਗਵਾ ਦਿਤੀ ਅਤੇ ਚੰਗੀ ਤਰ੍ਹਾਂ ਮਲ ੨ ਕੇ ਇਸ਼ਨਾਨ ਕਰਾਕੇ, ਤਨ ਦੀ ਸਾਰੀ ਮੈਲ ਦੂਰ ਕਰ ਦਿੱਤੀ ਅਤੇ ਸੰਤ ਸੇਵਾ ਉਸਦੇ ਸਪੁਰਦ ਕਰ ਦਿਤੀ॥

ਭਗਤ ਤ੍ਰਿਲੋਚਨ ਜੀ ਨੇ ਅਪਨੇ ਘਰ ਵਾਲੀ ਨੂੰ ਕਿਹਾ ਤੂੰ ਇਸਦੀ ਦਾਸੀ ਹੋਕੇ ਰਹੀਂ, ਵੇਖੀਂ ਕਿਤੇ ਇਸ ਨੂੰ ਉਦਾਸ ਨਾਂ ਕਰ ਦੇਈਂ, ਇਸਦੀ ਮਰਜੀ ਤੋਂ ਉਲਟ ਹੋਇਆ ਤਾਂ ਏਹ ਚਲਾ ਜਾਏਗਾ,ਫਿਰ ਅਜੇਹਾ ਸੰਤ-ਸੇਵਕ ਕਿਤੋਂ ਭੀ ਨਹੀਂ ਮਿਲੇਗਾ। ਜੋ ਖਾਵੇ ਓਹ ਖੁਆਈਂ, ਇਸ ਤਰ੍ਹਾਂ ਰਲ-ਮਿਲਕੇ ਸੁਖ ਪਾਵੇਂ,ਹਰ ਰੋਜ ਇਸਦੇ ਵਾਸਤੇ ਰਸੋਈ ਤਿਆਰ ਕਰੋ ਕਿਉਂਕਿ ਇਹ ਜਰਾ ਵਧੇਰਾ ਖਾਂਦਾ ਹੈ; ਇਸ ਗਲ ਦਾ ਮਨ ਵਿਚ ਕੋਈ ਖਿਆਲ ਨਾਂ ਕਰੀਂ, ਕਿਉਂਕਿ ਜੋ ਜਿੰਨਾ ਖਾਂਦਾ ਹੈ ਓਨਾਂ ਹੀ ਕਮਾਂਦਾ ਹੈ, ਇਹ ਸੰਤਾਂ ਦੀ ਸੇਵਾ ਭੀ ਬਹੁਤ ਹੀ ਕਰਦਾ ਹੈ, ਇਸਦੇ ਖਾਣ ਦਾ ਸਦਾ ਫਿਕਰ ਰਖੀਂ ਕਿਤੇ ਅਜੇਹਾ ਨਾ ਹੋਵੇ ਜੋ ਇਹ ਭੁਖਾ ਰਹਿ ਜਾਏ, ਇਹ ਦੂਜੀ ਵੇਰੀ ਮੰਗਦਾ ਨਹੀਂ ਹੈ, ਤੂੰ ਆਪੇ ਹੀ ਇਕੋ ਵੇਰੀ ਇਸਦਾ ਪੂਰਾ ੨ ਅਧਾਰ ਇਸ ਦੇ ਅੱਗੇ ਰੱਖ ਦੇਈਂ, ਫਿਰ ਇਹ ਸਦਾ ਪ੍ਰਸੰਨ ਰਹਿਕੇ ਇਥੇ ਹੀ ਰਹੇਗਾ, ਇਹ ਚੇਤੇ ਰਖੋ, ਕਿ ਜਿੰਨਾ ਚਿਰ ਅਸੀਂ ਜਗਤ ਵਿਚ ਜੀਉਂਦੇ ਰਹੀਏ, ਤਿੰਨੇ ਜਨੇ ਮਿਲਕੇ ਹਰੀ ਦੇ ਗੁਣ ਗਾਈਏ ਅਤੇ ਸੰਤਾਂ ਦੀ ਸੇਵਾ ਕਰਦੇ ਰਹੀਏ, ਇਸ ਤਰ੍ਹਾਂ ਨਾਲ ਭਗਤ ਜੀ ਨੇ ਨਿਜ-ਪਤਨੀ ਨੂੰ ਸਮਝਾ ਬੁਝਾ ਦਿੱਤਾ। ਅਨੇਕਾਂ ਸਾਧੂ ਤ੍ਰਿਲੋਚਨ ਜੀ ਦੇ ਘਰ ਆਉਂਦੇ ਹਨ, ਸਾਰਿਆਂ ਦੇ ਦਿਲ ਨੂੰ ਅੰਤਰਜਾਮੀ ਦੀ ਸੇਵਾ ਭਾਉਂਦੀ ਹੈ,ਇਹ ਚਾਓ ਨਾਲ ਸੰਤਾਂ ਦੇ ਚਰਨ ਘੁੱਟਦਾ ਹੈ,ਅਤੇ ਉਨ੍ਹਾਂ ਨੂੰ ਹਰ ਤਰਾਂ ਨਾਲ ਖੁਸ਼ ਰਖਦਾ ਹੈ। ਇਸ ਤਰ੍ਹਾਂ ਕਰਦਿਆਂ ੨ ਤੇਰ੍ਹਾਂ ਮਹੀਨੇ ਗੁਜਰ ਗਏ, ਇਕ ਦਿਨ ਆਪ ਜੀ ਦੀ ਜ਼ਰਾ ਜਿੰਨੀ ਗੱਲ ਤੁਰੀ ਤਾਂ ਅੰਤਰਜਾਮੀ ਜੀ ਉਠਕੇ ਚਲੇ ਗਏ, ਅਤੇ ਮੁੜਕੇ ਨਾਂ ਆਏ॥

ਇਕ ਦਿਨ ਭਗਤ ਜੀ ਦੀ ਇਸਤ੍ਰੀ ਆਪਣੀ ਗੁਆਂਢਣੀ ਦੇ ਘਰ ਗਈ ਤਾਂ ਉਸਨੇ ਏਹ ਗੱਲ ਪੁੱਛੀ–ਹੇ ਭੈਣ! ਤੂੰ ਦਿਨੋ ਦਿਨ ਲਿੱਸੀ ਕਿਉਂ ਹੁੰਦੀ ਜਾਂਦੀ ਹੈਂ? ਭਗਤ-ਬਧੂ ਨੇ ਹੱਸਕੇ ਕਿਹਾ–ਉਹ ਇਕ ਟਹਿਲੂਆ ਲੈ ਆਏ ਹਨ, ਉਹ ਕਦੇ ਭੀ ਰੱਜਦਾ ਨਹੀਂ ਹੈ, ਜਿੰਨਾਂ ਦੇਂਦੀ ਹਾਂ, ਓਨਾਂ ਹੀ ਖਾ ਜਾਂਦਾ ਹੈ, ਉਸਦੇ ਲਈ ਆਟਾ ਪੀਸਦੇ ੨ ਹੀ ਤਨ ਲਿੱਸਾ ਹੁੰਦਾ ਜਾਂਦਾ ਹੈ, ਪਰ ਭੈਣ! ਏਹ ਗੱਲ ਕਿਸੇ ਨੂੰ ਨਾਂ ਕਹੀਂ,ਆਪਨੇ ਮਨ ਵਿਚ ਹੀ ਰਖੀਂ, ਹੈਂ! ਮਨੋ ਤੇਰੀ ਸੌਂਹ, ਮੈਂ ਸੱਚ

ਕਹਿੰਦੀ ਹਾਂ, ਜੇਕਰ ਉਹ ਇਸ ਗਲ ਨੂੰ ਸੁਣ ਲਏਗਾ ਤਾਂ ਭੁਨਸਾਰ ਹੁੰਦੇ ਹੀ ਚਲਾ ਜਾਏਗਾ, ਅਤੇ ਫਿਰ ਸਾਨੂੰ ਵਡਾ ਹੀ ਕਸ਼ਟ ਹੋਵੇਗਾ, ਕਿਉਂਕਿ ਉਹ ਸਾਰੇ ਸੰਤਾਂ ਦੀ ਏਨੀਂ ਸੇਵਾ ਕਰਦਾ ਹੈ, ਕਿ ਸਾਰੇ ਹੀ ਸੰਤ ਉਸ ਉਤੇ ਪ੍ਰਸੰਨ ਰਹਿੰਦੇ ਹਨ, ਅਤੇ ਹਰ ਥਾਂ ਪੁਰ ਉਨ੍ਹਾਂ ਦਾ ਜਸ ਫੈਲ ਰਿਹਾ ਹੈ, ਇਹ ਜ਼ਰਾ ਜਿੰਨੀ ਗੱਲ ਅੰਤਰ-ਜਾਮੀ ਜੀ ਨੇ ਭੀ ਸੁਣ ਲਈ, ਉਸੇ ਵੇਲੇ ਉਠਕੇ ਤੁਰਦੇ ਹੋਏ, ਕਿਉਂਕਿ ਆਪ ਨੇ ਪਹਿਲੇ ਹੀ ਅਪਨੀ ਟੇਕ ਠਹਰਾ ਲਈ ਸੀ, ਕਿ ਜਦ ਤਕ ਮੇਰੇ ਭੋਜਨ ਦੀ ਗੱਲ ਕੋਈ ਨਾਂ ਕਰੇਗਾ, ਤਦ ਤਕ ਮੈਂ ਸੇਵਾ ਕਰਾਂਗਾ, ਜਦੋਂ ਕੋਈ ਮੇਰੀ ਖੁਰਾਕ ਦਾ ਗਿਲਾ ਕਰੇਗਾ, ਮੈਂ ਤੁਰ ਜਾਵਾਂਗਾ, ਉਨ੍ਹਾਂ ਦੇ ਚਲੇ ਜਾਣ ਮਗਰੋਂ ਭਗਤ ਤ੍ਰਿਲੋਚਨ ਅਨੇਕ ਤਰ੍ਹਾਂ ਨਾਲ ਦੁਖੀ ਹੋਏ, ਜਿਵੇਂ ਪਾਣੀ ਬਿਨਾਂ ਮੱਛੀ ਹੁੰਦੀ ਹੈ, ਓਹੀ ਹਾਲਤ ਭਗਤ ਜੀ ਦੀ ਹੋ ਰਹੀ ਸੀ ॥

ਅੰਤਰਜਾਮੀ ਟਹਿਲੂਏ ਦੇ ਚਲੇ ਜਾਨ ਦੇ ਸੋਚ ਵਿਚ ਭਗਤ ਤ੍ਰਿਲੋਚਨ ਜੀ ਨੇ ਅੰਨ ਜਲ ਖਾਣਾ ਪੀਣਾ ਛੱਡ ਦਿੱਤਾ, ਤਿੰਨ ਦਿਨ ਭੁੱਖੇ ਤਿਹਾਇਆਂ ਬੀਤ ਗਏ, ਤਾਂ ਇਸਤ੍ਰੀ ਨੂੰ ਕਹਿਣ ਲਗੇ-ਭਾਗਾਂ ਤੋਂ ਹੀਣੀਏਂ! ਤੈਨੂੰ ਪਹਿਲੇ ਕਹਿ ਦਿੱਤਾ ਸੀ, ਇਸਦੇ ਖਾਣ-ਪੀਣ ਦੀ ਕੋਈ ਗੱਲ ਨਾਂ ਕਰੀਂ, ਨਹੀਂ ਤਾਂ ਏਹ ਚਲਾ ਜਾਏਗਾ, ਐਸਾ ਸੁਯੋਗ ਸੇਵਕ ਕਿਥੋਂ ਮਿਲਣਾ ਹੈ? ਹੁਣ ਸਾਥੋਂ ਸਾਧੂ ਸੇਵਾ ਕਿਵੇਂ ਹੋਵੇਗੀ? ਤੂੰ ਉਸ ਦੀ ਗੱਲ ਹੀ ਕਿਉਂ ਤੋਰ ਦਿੱਤੀ? ਉਹ ਸੰਤ ਸੇਵਾ ਦੇ ਪ੍ਰੇਮ ਵਾਲਾ ਟਹਿਲੂਆ ਹੁਣ ਕਿਥੋਂ ਜਾਕੇ ਲਿਆਵਾਂ? ਜਦ ਭਗਤ ਜੀ ਇਸਤ੍ਰੀ ਨੂੰ ਇਸਤਰ੍ਹਾਂ ਕਹਿ ਰਹੇ ਸਨ, ਉਸ ਵੇਲੇ ਉਨ੍ਹਾਂ ਨੂੰ ਅਕਾਸ਼ ਬਾਣੀ ਹੋਈ–"ਤੁਸੀਂ ਚਿੰਤਾ ਨਾਂ ਕਰੋ, ਅਤੇ ਅੰਨ ਪਾਣੀ ਖਾਓ ਪੀਓ, ਇਸ ਵਿਚ ਤੁਹਾਡੀ ਸਤੀ ਇਸਤ੍ਰੀ ਦਾ ਕੋਈ ਦੋਸ਼ ਨਹੀਂ ਹੈ, ਮੈਂ ਹੀ ਉਸ ਦੀ ਮਤਿ ਨੂੰ ਐਸਾ ਕੀਤਾ ਸੀ, ਕਿਉਂਕਿ ਮੈਨੂੰ ਤੁਹਾਡੀ ਪ੍ਰੀਤੀ ਦੀ ਰੀਤੀ ਚੰਗੀ ਲੱਗੀ ਸੀ, ਇਸ ਲਈ ਮੈਂ ਹੀ 'ਅੰਤਰਜਾਮੀ' ਨਾਮ ਦਾ ਟਹਿਲੂਆ ਹੋਕੇ ਤੁਹਾਡੇ ਪਾਸ ਆਇਆ ਸੀ, ਮੈਂ ਤਾਂ ਸਦਾ ਹੀ ਤੁਹਾਡੇ ਅਧੀਨ ਹਾਂ ਅਤੇ ਤੇਰੇ ਘਰ ਦੇ ਵਿਚ ਹੀ ਰਹਿੰਦਾ ਹਾਂ, ਜੇਕਰ ਆਖੋ ਤਾਂ ਸਦਾ ਹੀ ਸੰਤਾਂ ਦੀ ਸੇਵਾ ਕਰਨ ਵਾਸਤੇ ਤੁਹਾਡੇ ਕੋਲ ਹੁਣ ਭੀ ਆ ਜਾਵਾਂ? ਇਸ ਅਕਾਸ਼ ਬਾਣੀ ਨੂੰ ਸੁਣਕੇ, ਭਗਤ ਤ੍ਰਿਲੋਚਨ ਜੀ ਦੀ ਓਹ ਸੋਚ ਮਿਟ ਗਈ ਅਤੇ ਗਿਲਾਨੀ ਭਰਿਆ ਰੋਣਾ ਸ਼ੁਰੂ ਕਰ ਦਿੱਤਾਃ–

ਲੋਕੀ ਮੈਨੂੰ ਹਰੀ ਦਾ ਦਾਸ ਕਹਿੰਦੇ ਹਨ, ਪਰ ਮੈਂ ਕਿਸ ਤਰ੍ਹਾਂ ਦਾਸ ਹੋ ਸਕਦਾ ਹਾਂ? ਮੈਂ ਤਾਂ ਰਤਾ-ਭਰ ਵੀ ਦਾਸ ਨਹੀਂ ਹੋਇਆ, ਹਰੀ ਆਪ ਮੇਰੇ ਦਾਸ

ਹੋਕੇ ਰਹੇ, ਇਹ ਬੜੇ ਹਾਸੇ ਦੀ ਗੱਲ ਹੈ,ਮੈਂ ਜਗ ਵਿਚ ਕੀ ਮੂੰਹ ਦਿਖਾਵਾਂ?ਲੋਕੀ ਮੈਨੂੰ ਭਗਤ ਕਹਿੰਦੇ ਹਨ, ਮੈਂ ਕੀ ਭਗਤੀ ਕੀਤੀ ਹੈ ? ਮੈਂ ਆਪਨੀ ਭਗਤੀ ਦਾ ਕੀ ਕਹਾਂ ? ਅਜੇਹੀ ਅਗਜਾਨਤਾ ਮੇਰੇ ਵਿਚ ਭਰੀ ਪਈ ਹੈ,ਕਿ ਭਗਤਾਂ ਦੀ ਰੀਤੀ ਮਨ ਵਿਚ ਹੀ ਨਹੀਂ ਆਈ,ਉਨ੍ਹਾਂ ਦੀ ਗੱਲ ਤਾਂ ਸਭ ਉਨ੍ਹਾਂ ਨੂੰ ਬਨ ਆਉਂਦੀ ਹੈ, ਹੋਰ ਕਿਸੇ ਦੀ ਕੀ ਸਮਰਥਾ ਹੈ?ਉਹ ਤਾਂ ਸਦਾ ਗੁਨਾਂ ਨੂੰ ਹੀ ਲੈਂਦੇ ਹਨ, ਉਨ੍ਹਾਂ ਮੇਰੇ ਔਗੁਣਾਂ ਨੂੰ ਤਾਂ ਵੇਖਿਆ ਹੀ ਨਹੀਂ ਹੈ।ਵੇਖੋ,ਮੇਰੀ ਮੂਰਖਤਾ,ਮੇਰੇ ਘਰ ਵਿਚ ਆਏ, ਤੇ ਾਂ ਮਹੀਨੇ ਮੇਰੇ ਕੋਲ ਘਰ ਦੇ ਵਿਚ ਰਹੇ, ਪਰ ਮੈਂ ਉਨ੍ਹਾਂ ਨੂੰ ਪਛਾਨ ਨਾਂ ਸੱਕਿਆ, ਮੇਰੀ ਅਜੇਹੀ ਭਗਤੀ ਨੂੰ ਧਿਕੱਾਰ ਹੈ, ਜੇ ਮੈਂ ਹੁਣ ਕਿਤੇ ਉਨ੍ਹਾਂ ਨੂੰ ਵੇਖ ਲਵਾਂ, ਤਾਂ ਭੱਜਕੇ ਚਰਨਾਂ ਦੇ ਨਾਲ ਲਿਪਟ ਜਾਵਾਂ।

ਇਸ ਅਕਾਸ਼ ਬਾਣੀ ਨੂੰ ਸੁਣਕੇ ਭਗਤ ਜੀ ਨੂੰ ਕੁਝ ਧੀਰਜ ਹੋ ਗਈ, ਪਰ ਭਗਤ ਜੀ ਦੀ ਇਸਤ੍ਰੀ ਟਹਲੂਏ ਦੇ ਚਲੇ ਜਾਣ ਵਿਚ ਸਭ ਤੋਂ ਵੱਡਾ ਅਪਨਾ ਹੀ ਕਸੂਰ ਸਮਝ ਕੇ ਵੱਡੀ ਚਿੰਤਾ ਕੀਤਾ ਕਰਦੀ, ਇਕ ਦਿਨ ਭਗਤ ਪਤਨੀ ਏਕਾਂਤ ਵਿਚ ਬੈਠਕੇ ਰੋ ਰਹੀ ਸੀ ਅਤੇ ਕਹਿ ਰਹੀ ਸੀ, ਹੇ ਪ੍ਰਭੂ ! ਤੂੰ ਸਾਨੂੰ ਅਜੇਹਾ ਸੰਤ-ਸੇਵੀ ਟਹਲੂਆ ਦੇਕੇ, ਇਕ ਰਤਾ ਜਿੰਨੇ ਸਾਡੇ ਔਗੁਣ ਨੂੰ ਵੇਖਕੇ, ਝੱਟ ਹੀ ਖੋਹ ਲਿਆ, ਜੇਕਰ ਏਵੇਂ ਹੀ ਸਾਡੇ ਔਗੁਣਾਂ ਦਾ ਸਾਨੂੰ ਦੁਖ ਦੇਵੇਂਗਾ ਤਾਂ ਸਾਡਾ ਜੀਵਨ ਕਿਵੇਂ ਹੋ ਸਕਦਾ ਹੈ ? ਅਸੀਂ ਤਾਂ ਤੇਰੀ ਦਯਾ ਦੀ ਆਸ ਤੇ ਜੀਉਂਦੇ ਹਾਂ, ਤੂੰ ਜਿਵੇਂ ਦਯਾ ਕਰਕੇ ਸੁਖਦਾਈ ਸੇਵਕ ਦਿੱਤਾ ਸੀ, ਇਵੇਂ ਹੀ ਦਯਾ ਕਰਕੇ ਔਗੁਣ ਨਹੀਂ ਸੀ ਨਾਂ ਚਿਤਾਰਨੇ। ਹੁਣ ਸਾਡਾ ਜੀਵਨ ਹੀ ਕਾਹਦਾ ਜੀਵਨ ਹੈ? ਜਦ ਕਿ ਬੁਢੇ ਸਰੀਰ ਪਾਸੋਂ ਸੰਤਾਂ ਦੀ ਸੇਵਾ ਹੀ ਨਹੀਂ ਹੋ ਸਕਦੀ, ਤਾਂ ਇਸ ਜੀਵਨ ਦਾ ਲਾਭ ਹੀ ਕੀ ਹੈ ? ਜਿਸ ਵੇਲੇ ਭਗਤ ਪਤਨੀ ਇਸ ਤਰ੍ਹਾਂ ਦੀ ਸੋਚ ਕਰ ਰਹੀ ਸੀ, ਉਸ ਵੇਲੇ ਭਗਤ ਜੀ ਨੇ ਉਸ ਨੂੰ ਧੀਰਜ ਬਨ੍ਹਾਉਨ ਵਾਸਤੇ ਇਉਂ ਉਪਦੇਸ਼ ਕੀਤਾ:-

'ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
ਦੁਕ੍ਰਿਤ ਸੁਕ੍ਰਿਤ ਥਾਰੋ ਕਰਮ ਰੀ ॥ ੧ ॥ ਰਹਾਉ ॥

ਹੇ ਸੱਚ ਤੋਂ ਭੁੱਲੀ ਹੋਈ ਮੂਰਖੇ ! ਤੂੰ ਨਾਰਾਇਣ ਦੀ ਨਿੰਦਾ ਕਿਉਂ ਕਰਦੀ ਹੈਂ ? ਤੇਰੇ ਪਾਪ ਪੁੰਨ ਰੂਪ ਕਰਮਾਂ ਦਾ ਫਲ ਹੀ ਤੈਨੂੰ ਮਿਲ ਰਿਹਾ ਹੈ।

ਪਤਨੀ ਨੇ ਅਰਜ ਕੀਤੀ-ਸ੍ਵਾਮੀ ਜੀ ! ਮੰਨਿਆ ਮੇਰੇ ਕਰਮ ਖੋਟੇ ਹਨ, ਪਰ ਆਪ ਤਾਂ ਭਗਤ ਹੋ, ਹਰੀ ਦੇ ਪਿਆਰੇ ਹੋ, ਤੁਹਾਡੀ ਸਰਨ ਵਿਚ ਆਕੇ

ਭੀ ਮੈਨੂੰ ਕਰਮਾਂ ਦਾ ਫਲ ਹੀ ਮਿਲਣਾ ਹੈ? ਭਗਤ ਜੀ ਨੇ ਕਿਹਾ ਕਰਮਾਂ ਦਾ ਫਲ ਸਭ ਨੂੰ ਭੋਗਣਾ ਪੈਂਦਾ ਹੈ, ਵੇਖੋ :-

"ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥ ਕੁਲ ਜਨ ਮਧੇ ਮਿਲ੍ਯ੿ੋ ਸਾਰਗ ਪਾਨ ਰੇ ॥ ਕਰਮ ਕਰਿ ਕਲੰਕੁ ਮਫੀਟਸਿ ਰੀ ॥ ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ ॥ ਕਰਮ ਕਰਿ ਅਰੁਣ ਪਿੰਗਲਾ ਰੀ ॥ ੨ ॥ ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥ ਰੀ ॥ ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥ ਕਰਮ ਕਰਿ ਕਪਾਲੁ ਮਫੀਟਸਿ ਰੀ ॥ ੩ ॥ ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥ ਕਰਮ ਕਰਿ ਖਾਰੁ ਮਫੀਟਸਿ ਰੀ ॥ ੪ ॥ ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀ ਲੇ ਹਰੀ ॥ ਕਰਮ ਕਰਿ ਕਛਉਟੀ ਮਫੀਟਸਿ ਰੀ ॥ ੫ ॥ ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥ ਬਦਤਿ ਤ੍ਰਿਲੋਚਨ ਰਾਮ ਜੀ ॥ ੬ ॥ ੧ ॥ (ਰਾਗ ਧਨਾਸਰੀ)

ਪਾਠਕ ਜੀ ! ਇਸ ਸ਼ਬਦ ਵਿੱਚ ਜਿੰਨੇ ਭੀ ਪ੍ਰਸੰਗ ਆਏ ਹਨ, ਉਹ ਸਾਰੇ ਹੀ ਅਸਾਂ 'ਸੀ ਗਰੰਥ ਗੁਰੂ ਸਾਖੀ ਪ੍ਰਮਾਣ' ਵਿਚ ਵਿਸਥਾਰ ਸਹਿਤ ਲਿਖੇ ਹਨ, ਉਥੇ ਵੇਖੋ ।

---

(੧੭) ਬੇਨੀ ਭਗਤ ਦੀ ਕਥਾ.

'ਬੇਨੀ ਕਉ ਗੁਰ ਕੀਓ ਪ੍ਰਗਾਸ ॥ ਰੇ ਮਨ ! ਤੂੰ ਭੀ ਹੋਹੁ ਦਾਸ'।

ਬੇਨੀ ਨਾਮ ਦੇ ਤਿੰਨ ਪੁਰਸ਼ ਹੋਏ ਹਨ, ਇਨ੍ਹਾਂ ਵਿਚੋਂ ਪਹਿਲੇ 'ਬੇਨੀ' ਜੀ ਬ੍ਰਹਮ ਭਾਵ ਸਨ ਅਤੇ ਦੂਜੇ-ਤੀਜੇ ਬੰਦੀ ਜਨ ਸਨ। ਬ੍ਰਹਮ-ਭਾਟ ਬੇਨੀ ਜੀ ਸੰਮਤ ੧੬੯੦ ਬਿ: ਵਿਚ 'ਅਸਨੀ' ਨਗਰ ਵਿਚ ਪੈਦਾ ਹੋਏ ਸਨ। ਇਕ ਸਮੇਂ ਕਿਸੇ ਮ੍ਰਿਤਕ-ਪੁਰਸ਼ ਨੂੰ ਵੇਖਕੇ ਇਨ੍ਹਾਂ ਨੂੰ ਜਗਤ ਵਲੋਂ ਉਪਰਾਮਤਾ ਆ ਗਈ, ਅਤੇ ਇਕ ਮਹਾਤਮਾਂ ਯੋਗੀ ਰਾਜ ਜੀ ਦੇ ਚਰਨੀ ਜਾ ਪਏ, ਉਨ੍ਹਾਂ ਨੇ ਇਨ੍ਹਾਂ ਨੂੰ ਗੁਰ-ਦੀਖਯਾ ਦੇਕੇ ਯੋਗਾਭਿਆਸ ਦੀ ਯੁਕਤੀ ਦੱਸ ਕੇ ਕਿਹਾ--"ਇਸ ਸਾਧਨਾ ਨਾਲ ਆਤਮਾ ਸੁਧ ਹੋ ਜਾਂਦਾ ਹੈ, ਤਾਂ ਫੇਰ ਨਿਰੰਕਾਰ ਜੀ ਨਾਲ ਇੱਕ ਮਿੱਕ ਹੋ ਜਾਈਦਾ ਹੈ। ਪਰ ਇਹ ਜੁਗਤੀ ਕਿਸੇ ਅੱਗੇ ਜ਼ਾਹਰ ਨਹੀਂ ਕਰਨੀ ਚਾਹੀਦੀ, ਇਹ ਗੁਪਤ ਧਨ ਹੈ, ਲੁਕਾਈ ਰੱਖਣਾ ਚਾਹੀਦਾ ਹੈ, 'ਇਸ ਆਗਯਾ ਨੂੰ ਸੁਣਕੇ ਬੇਨੀ ਜੀ ਇਸੇ ਤਰਾਂ ਹੀ ਵਰਤਨ ਲੱਗੇ। ਬੇਨੀ ਜੀ ਹਰ ਰੋਜ਼ ਸਵੇਰੇ ਉੱਠਕੇ ਜੰਗਲ ਵਿਚ ਚਲੇ

ਜਾਂਦੇ ਅਤੇ ਸਮਾਧੀ ਲਾਕੇ ਬੈਹ ਰਹਿੰਦੇ ਸਨ, ਰਾਤ ਪੈਂਦੀ ਤਾਂ ਘਰ ਆ ਜਾਂਦੇ ਅਤੇ ਪ੍ਰਸਾਦਾ ਛਕ ਕੇ ਸੌਂ ਰਹਿੰਦੇ। ਸਵੇਰੇ ਤੁਰਨ ਲੱਗਿਆਂ ਨੂੰ ਇਸਤ੍ਰੀ ਕਹਿੰਦੀ—"ਸੁਆਮੀ ਜੀ ! ਆਪ ਤਾਂ ਜੰਗਲ ਵਿਚ ਗਏ ਘਰ ਦੀ ਖਬਰ ਸੁਰਤ ਹੀ ਨਹੀਂ ਰੱਖਦੇ, ਘਰ ਵਿਚ ਨਾ ਆਟਾ ਹੈ ਨਾਂ ਦਾਲ, ਨਾਂ ਲੂਣ ਹੈ ਨਾਂ ਤੇਲ, ਲਕੜ ਹੈ ਨਾਂ ਗੋਹਾ, ਘਰ ਦੀਆਂ ਚਾਰੇ ਕੰਧਾਂ ਖਾਣ ਨੂੰ ਪੈਂਦੀਆਂ ਹਨ, ਸਾਡੇ ਘਰ ਦੀ ਹਾਲਤ ਨੂੰ ਵੇਖਕੇ ਹੀ ਕਵਿ ਜੀ ਨੇ ਕਿਹਾ ਹੈ—

"ਕਿਛੁ ਘ੍ਰਿਤ ਸਨੇਹ ਨਾਂ ਲਵਣ ਤੰਦਲ ਤੱਕ੍ਰ ਧਾਮ ਨ ਦਾਮ।
ਯਾ ਸੰਚਰੀ ਜਿਹਿ ਚਿੱਤ ਚਿੰਤਾ, ਧਾਮ ਕੀ ? ਦੁੱਖ ਧਾਮ" ॥

ਭੁੱਖ ਦੇ ਦੁੱਖ ਨਾਲ ਮੈਂ ਕਿੰਨਾ ਕੁ ਚਿਰ ਗੁਜ਼ਾਰਾ ਕਰਾਂਗੀ ? ਭਗਤ ਜੀ ਨੇ ਕਿਹਾ ਮੈਂ ਰਾਜ—ਦਰਬਾਰ ਵਿਚ ਕਥਾ ਕਰਨ ਜਾਇਆ ਕਰਦਾ ਹਾਂ। ਰਾਜਾ ਜੀ ਨੇ ਕਿਹਾ ਸੀ, ਜਿਸ ਦਿਨ ਕਥਾ ਦਾ ਭੋਗ ਪਏਗਾ, ਉਸ ਦਿਨ ਸਾਰੇ ਪਦਾਰਥ ਦਿਤੇ ਜਾਣਗੇ, ਇਹ ਕਹਿਕੇ ਭਗਤ ਜੀ ਬਾਹਰ ਜਾਕੇ ਸਮਾਧੀ ਲਾ ਬੈਠਦੇ, ਕੁਝ ਦਿਨਾਂ ਮਗਰੋਂ ਇਸਤ੍ਰੀ ਫੇਰ ਘਰ ਦੇ ਝੋਰੇ ਝੁਰਦੀ ਤਾਂ ਕਹਿ ਦੇਂਦੇ, ਅੱਜ ਰਾਜਾ ਜੀ ਕੋਲ ਬੇਨਤੀ ਕਰਾਂਗਾ, ਪੰਡਿਤਾਨੀ ਫੇਰ ਚੁਪ ਹੋ ਜਾਂਦੀ। ਕਈ ਦਿਨ ਇਉਂ ਬੀਤ ਗਏ, ਇਸੇ ਤਰ੍ਹਾਂ ਦੇ ਵਲ-ਫ਼ਰੇਬ ਨਾਲ ਸਮਾ ਲੰਘਦਾ ਗਿਆ। ਇਕ ਦਿਨ ਤਾਂ ਤੰਗ ਹੋਕੇ ਇਸਤ੍ਰੀ ਨੇ ਕਹਿ ਦਿੱਤਾ—ਜੋ ਰਾਜਾ ਖਾਣ ਨੂੰ ਭੀ ਨਹੀਂ ਦੇਂਦਾ ਉਸਦੇ ਦਰ ਤੇ ਜਾਕੇ ਕਥਾ ਵਾਚਨ ਦੀ ਲੋੜ ਹੀ ਕੀ ਹੈ? ਭਗਤ ਜੀ ਨੇ ਬਹੁਤ ਸਮਝਾਯਾ, ਪਰ ਭਗਤਿਨੀ ਜੀ ਨੇ ਪਤੀ ਜੀ ਨੂੰ ਭੀ ਕਈ ਇਕ ਕੌੜੇ ਬਚਨ ਕਹਿ ਦਿਤੇ, ਅਤੇ ਰਾਜੇ ਦੀ ਭੀ ਚੰਗੀ ਖਾਤਰ ਕੀਤੀ, ਰੋ—ਰੋ ਕੇ ਆਪਨਾ ਸਿਰ ਭੀ ਫਾਵਾ ਕਰ ਲਿਆ। ਇਸਤ੍ਰੀ ਨੂੰ ਰੋਂਦੀ ਛੱਡਕੇ ਭਗਤ ਜੀ ਬਾਹਰ ਨੂੰ ਤੁਰ ਗਏ, ਅਤੇ ਸਮਾਧੀ ਲਾਕੇ ਬੈਠ ਗਏ। ਉਸੇ ਦਿਨ ਸਾਰੇ ਜਗਤ ਦੇ ਰਾਜੇਸ਼੍ਵਰ ਜੀ ਨੂੰ ਖਿਚ ਪਈ, ਓਹ ਇਕ ਰਾਜੇ ਦੇ ਨੌਕਰ ਦਾ ਰੂਪ ਧਾਰਕੇ, ਅਤੇ ਧਨ-ਪਦਾਰਥਾਂ ਦੇ ਭਰੇ ਹੋਏ ਗੱਡੇ ਨਾਲ ਲਿਆਕੇ ਭਗਤ ਜੀ ਦੇ ਘਰ ਪੁੱਜੇ ਅਤੇ ਭਗਤਨੀ ਨੂੰ ਆਕੇ ਕਿਹਾ—ਸਾਡੇ ਰਾਜੇ ਦੇ ਦਰਬਾਰ ਵਿਚ ਪੰਡਿਤ ਬੇਨੀ ਜੀ ਕਥਾ ਕੀਤਾ ਕਰਦੇ ਹਨ। ਅੱਜ ਰਾਜਾ ਜੀ ਨੇ ਪੁਸਤਕ ਤੇ ਪੰਡਿਤ ਜੀ ਦੀ ਪੂਜਾ ਕੀਤੀ ਸੀ, ਉਹ ਸਾਮਗ੍ਰੀ ਰਾਜਾ ਜੀ ਨੇ ਘਰ ਭੇਜ ਦਿੱਤੀ ਹੈ, ਕਥਾ ਦੇ ਤੇ ਭੋਗ ਵਾਲੇ ਦਿਨ ਜਿੰਨੀ ਚੜ੍ਹਤ ਪੂਜਾ ਹੋਵੇਗੀ, ਉਹ ਫੇਰ ਭੇਜ ਦਿੱਤੀ ਜਾਏਗੀ। ਆਪ ਇਸਨੂੰ ਸਾਂਭ ਲਵੋ। ਭਗ-ਤਿਨੀ ਜੀ ਉਨ੍ਹਾਂ ਪਦਾਰਥਾਂ ਤੇ ਧਨ ਕਪੜਿਆਂ ਨੂੰ ਵੇਖਕੇ ਬੜੀ ਖੁਸ਼ ਹੋਈ, ਅਤੇ

ਉਹ ਭਲਾ ਪੁਰਸ਼ ਭਗਤਿਨੀ ਨੂੰ ਸਾਰੇ ਪਦਾਰਥ ਦੇਕੇ ਉਥੋਂ ਚਲਕੇ, ਜਿਥੇ ਭਗਤ ਜੀ ਸਮਾਧੀ ਲਾਈ ਬੈਠੇ ਸਨ–ਉੱਥੇ ਪੁੱਜਾ, ਅਜੇ ਸਮਾਧੀ ਇਸਥਿਤ ਭਗਤ ਜੀ ਦੇ ਦਸਮ ਦ੍ਵਾਰ ਵਿਚ–"ਬੇਣੀ ਕਉ ਗੁਰ ਕੀਓ ਪ੍ਰਗਾਸ"! ਅਪਨਾ ਗਿਆਨ ਪ੍ਰਗਟ ਕੀਤਾ, ਸਰੂਪ ਦਾ ਦਰਸ਼ਨ ਪਾਕੇ ਭਗਤ ਜੀ ਦਾ ਮਨ ਬੜਾ ਅਨੰਦ ਹੋਯਾ, ਫੇਰ ਉਨ੍ਹਾਂ ਨੇ–ਅੱਖਾਂ ਖੋਲ੍ਹੀਆਂ ਤਾਂ ਭਗਵਾਨ ਜੀ ਦੇ ਪ੍ਰਤੱਖ ਦਰਸ਼ਨ ਕੀਤੇ, ਅਤੇ ਰਾਤ ਪਈ ਘਰ-ਆਇਆ, ਤਾਂ ਸਾਰੇ ਪਦਾਰਥਾਂ ਦੇ ਅੰਬਾਰ ਲੱਗੇ ਵੇਖਕੇ ਹੋਰ ਭੀ ਅਨੰਦ ਹੋਯਾ। ਕੋਲੋਂ ਭਗਤਿਨੀ ਜੀ ਨੇ ਕਿਹਾ–ਜਿਸ ਰਾਜੇ ਦੇ ਦਰਬਾਰ ਵਿਚ ਤੁਸੀ ਕਥਾ ਕਰਦੇ ਹੋ, ਇਹ ਸਾਰੇ ਪਦਾਰਥ ਉਸਨੇ ਭੇਜੇ ਹਨ। ਇਹ ਵੇਖ ਸੁਣਕੇ ਭਗਤ ਜੀ ਬੜੇ ਹਰਖ ਨੂੰ ਪ੍ਰਾਪਤ ਹੋਕੇ ਹਰੀ ਦੇ ਗੁਣ ਗਾਉਨ ਲੱਗੇ॥ ਭਾਈ ਗੁਰਦਾਸ ਜੀ ਨੇ ਇਨ੍ਹਾਂ ਦੇ ਪ੍ਰਸੰਗ ਨੂੰ ਇਉਂ ਉਚਾਰਿਆ ਹੈ:–

"ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤ ਬਹੈ ਲਿਵ ਲਾਵੈ॥ ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ॥ਘਰਿ ਆਇਆ ਤਾਂ ਪੁਛੀਐ ਰਾਜ ਦੁਆਰਿ ਗਇਆ ਆਲਾਵੈ॥ ਘਰਿ ਸਭ ਵਥੂ ਮੰਗੀਅਨਿ ਵਲੁ ਛਲੁ ਕਰਿ ਕੈ ਝਥ ਲੰਘਾਵੈ ॥ ਵਡਾ ਸਾਂਗੁ ਵਰਤਦਾ ਓਹੁ ਇਕ ਮਨ ਪਰਮੇਸਰੁ ਧਿਆਵੈ ॥ ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ॥ ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁਚਾਵੈ॥ਓਥਹੁ ਆਇਆ ਭਗਤ ਪਾਸਿ ਹੋਇ ਦਿਆਲੂ ਹੇਤੁ ਉਪਜਾਵੈ॥ ਭਗਤ ਜਨਾ ਜੈਕਾਰ ਕਰਾਵੈ॥ ੧੪ ॥ ੨੦ ॥

——।

(੧੮) ਜੈਦੇਵ ਦੀ ਕਥਾ।

'ਜੈ ਦੇਵਤਿਆ ਗਿਓ ਅਹੰਮੇਵ'।

ਤਥਾ–"ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮ ਨਿਰਬਾਨ ਲਿਵਲੀਨ ਪਾਇਆ"॥(ਮਾਰੂ ਜੈਦੇਵ)

ਭਗਤ ਜੈਦੇਵ ਜੀ ਦਾ ਜਨਮ, ਅੱਜ ਤੋਂ ਕੋਈ ਪੰਜ ਸੌ ਵਰ੍ਹਾ ਪਹਿਲੋਂ ਬੰਗਾਲ ਦੇ ਵੀਰਭੂਮਿ ਜ਼ਿਲੇ ਦੇ ਕੇਂਦੂਲੀ (ਕਿੰਦੂ ਬਿੱਲ੍ਹ) ਪਿੰਡ ਵਿਚ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਮ 'ਭੋਜਦੇਵ' ਅਤੇ ਮਾਤਾ ਦਾ ਨਾਮ 'ਵਾਮਾ ਦੇਵੀ' ਸੀ। ਭੋਜਦੇਵ ਜੀ ਕਨੌਜ ਤੋਂ ਬੰਗਾਲ ਵਿਚ ਆਏ ਹੋਏ ਪੰਚ-ਬ੍ਰਾਹਮਣਾਂ ਵਿਚੋਂ ਭਾਰ-ਦ੍ਵਾਜ ਗੋਤ੍ਰ ਵਿਚੋਂ ਸ੍ਰੀ ਹਰਸ ਦੀ ਕੁਲ ਵਿਚੋਂ ਸਨ। ਮਾਤਾ-ਪਿਤਾ ਬਾਲ ਉਮਰਾ ਵਿਚ ਹੀ ਜੈਦੇਵ ਨੂੰ ਅਨਾਥ ਛੱਡਕੇ ਪ੍ਰਲੋਕ ਵਾਸ ਕਰ ਗਏ ਸਨ। ਇਨ੍ਹਾਂ ਦੇ

ਪੂਰਬਲੇ ਸੰਸਕਾਰ ਚੰਗੇ ਸਨ, ਇਸ ਲਈ ਅਨਾਥਾਵਸਥਾ ਵਿਚ ਭੀ ਕਸ਼ਟ-ਸਹਿਕੇ ਭੀ ਬਹੁਤ ਚੰਗੀ ਵਿਦਯਾ ਪੜ੍ਹ ਲਈ ਸੀ, ਅਤੇ ਸਰਲ ਪਰੇਮ ਦੇ ਪ੍ਰਭਾਵ ਕਰਕੇ ਸ੍ਰੀ ਕ੍ਰਿਸ਼ਨ ਭਗਵਾਨ ਦੀ ਪਰਮ ਕ੍ਰਿਪਾ ਦੇ ਅਧਿਕਾਰੀ ਹੋ ਗਏ ਸਨ ॥

[੧] ਨਿਰੰਜਨ ਦਾ ਸੁਧਾਰ

ਇਨ੍ਹਾਂ ਦੇ ਪਿਤਾ ਨੇ, ਇਕ ਨਿਰੰਜਨ *ਨਾਮ ਦੇ ਬ੍ਰਾਹਮਣ ਦੇ-ਕੁਝ ਰੁਪੈ ਦੇਣੇ ਸਨ। ਨਿਰੰਜਨ ਨੇ ਜੈਦੇਵ ਨੂੰ ਸੰਸਾਰ ਤੋਂ ਉਦਾਸੀਨ ਤੇ ਸਿੱਧਾ–ਸਾਧਾ ਜਾਣਕੇ ਉਸਦੀ ਭਗਵਤ ਭਗਤੀ ਤੋਂ ਅਨੁਚਿਤ ਨਫਾ ਖੱਟਨ ਦੇ ਖਿਆਲ ਨਾਲ ਇਨ੍ਹਾਂ ਦੇ ਘਰ-ਬਾਰ ਨੂੰ ਕਾਬੂ ਕਰਨ ਦਾ ਪੱਕਾ ਇਰਾਦਾ ਕਰ ਲਿਆ। ਉਸਨੇ ਇਕ ਝੂਠੀ-ਮੂਠੀ ਜੇਹੀ ਦਸਤਾਵੇਜ਼ ਬਨਾਈ ਅਤੇ ਆਕੇ ਜੈਦੇਵ ਨੂੰ ਕਿਹਾ– "ਵੇਖੋ ਜੈ ਦੇਵ! ਮੈਂ ਤੇਰੇ ਰਾਧਾ-ਕ੍ਰਿਸ਼ਨ ਤੇ ਗੋਪੀ-ਕ੍ਰਿਸ਼ਨ ਆਦਿਕ ਨੂੰ ਨਹੀਂ ਜਾਣਦਾ। ਯਾਂ ਤੇ ਹੁਣੇ ਮੇਰੇ ਰੁਪੈ ਵਯਾਜ ਸਮੇਤ ਦੇ ਦੇਹੁ, ਨਹੀਂ ਤਾਂ ਇਸ ਦਸਤਾਵੇਜ਼ ਉਤੇ ਦਸਤਖਤ ਕਰਕੇ ਘਰ-ਬਾਰ ਉਤੇ ਮੈਨੂੰ ਕਬਜ਼ਾ ਕਰ ਲੈਣ ਦੇਹੁ" ।

ਜੈਦੇਵ ਜੀ ਤਾਂ ਪੂਰਨ ਨਿਰਇੱਛਤ ਸਨ, ਉਨ੍ਹਾਂ ਦੀ ਘਰ-ਬਾਰ ਉਤੇ ਰਤੀ ਜਿੰਨੀ ਭੀ ਮਮਤਾ ਨਹੀਂ ਸੀ, ਉਨ੍ਹਾਂ ਨੇ ਜਲ ਦਾ ਘੜਾ ਚੁੱਕ ਕੇ ਉਥੇ ਛਿਨ ਵਿਚ ਦਸਤਾਵੇਜ਼ ਉਤੇ ਸਹੀ ਕਰ ਦਿੱਤੀ । ਨਿਰੰਜਨ ਕਬਜਾ ਕਰਨ ਦੀ ਤਿਆਰੀ ਕਰਕੇ ਤਾਂ ਆਇਆ ਹੀ ਸੀ । ਉਸ ਨੇ ਝੱਟ ਹੀ ਘਰ ਉਤੇ ਕਬਜ਼ਾ ਕਰ ਲਿਆ। ਏਨੇ ਵਿਚ ਹੀ ਨਿਰੰਜਨ ਦੀ ਛੋਟੀ ਧੀ ਭੱਜੀ ਹੋਈ ਅਪਨੇ ਘਰ ਤੋਂ ਆਈ । ਅਤੇ ਨਿਰੰਜਨ ਨੂੰ ਕਹਿਨ ਲੱਗੀ–"ਬਾਬਾ! ਛੇਤੀ ਚਲੋ, ਘਰ ਵਿਚ ਅੱਗ ਮੱਚ ਪਈ ਹੈ, ਸਭ ਕੁਝ ਸੜ ਰਿਹਾ ਹੈ! ਭਗਤ ਜੈਦੇਵ ਜੀ ਭੀ ਉਥੇ ਹੀ ਸਨ, ਉਨ੍ਹਾਂ ਦੇ ਮਨ ਵਿਚ ਹਿੰਸਾ–ਦ੍ਵੈਸ਼ ਦਾ ਨਾਮ ਨਿਸ਼ਾਨ ਭੀ ਨਹੀਂ ਸੀ, ਨਿਰੰਜਨ ਦੇ ਘਰ ਵਿਚ ਅੱਗ ਲਗ ਗਈ ਹੈ, ਉਹ ਸੁਣਦੇ ਹੀ ਉਸੇ ਖਿਨ ਦੌੜੇ ਅਤੇ ਭੱਜ-ਭੱਜ ਕਰਕੇ ਮੱਚੀ ਹੋਈ ਅੱਗ ਦੀਆਂ ਲਾਲੋ-ਲਾਲ ਲਾਟਾਂ ਦੇ ਵਿਚੋਂ ਲੰਘ ਕੇ ਉਸ ਦੇ ਘਰ ਵਿਚ ਚਲੇ ਗਏ। ਜੈਦੇਵ ਦਾ ਘਰ ਵਿਚ ਪੈਰ ਪਾਣਾ ਹੀ ਸੀ ਕਿ ਅੱਗ ਉਸੇ ਵੇਲੇ ਹੀ ਲੋਪ ਹੋ ਗਈ, ਭਗਤ ਦੇ ਵਾਸਤੇ ਭਗਵਾਨ ਕੀ ਨਹੀਂ ਕਰ ਸਕਦਾ ?

---

* ਮਹਾਨ ਕੋਸ਼ ਦੇ ਕਰਤਾ ਜੀ ਨੇ 'ਰਮਾ ਦੇਵੀ' ਅਤੇ ਭਗਤ ਮਾਲ ਦੇ ਭਗਤਿ ਸੁਧਾ ਸ੍ਵਾਦ ਦੇ ਤਿਲਕ ਜੀ ਨੇ ਰਾਧਾ ਦੇਵੀ ਨਾਮ ਲਿਖਿਆ ਹੈ, ਅਸਾਂ 'ਪ੍ਰੇਮੀ ਭਗਤ' ਦੇ ਅਧਾਰ ਤੇ ਨਾਮ ਦਿੱਤਾ ਹੈ, ਇਸੇ ਪ੍ਰਸੰਗ ਤੇ ਅੰਤਲਾ ਨੋਟ ਵੇਖੋ–

ਜੈਦੇਵ ਦੀ ਇਸ ਅਲੌਕਿਕ ਸ਼ਕਤੀ ਨੂੰ ਵੇਖਦੇ ਹੀ ਨਿਰੰਜਨ ਦੀਆਂ ਅੱਖਾਂ ਵਿਚ ਆਂਸੂ ਭਰ ਆਏ। ਅਪਨੀ ਬੁਰੀ ਕਰਤੂਤ ਉਤੇ ਪਛਤਾਵਾ ਹੋਇਆ ਜੈਦੇਵ ਜੀ ਦੇ ਚਰਨਾਂ ਉਤੇ ਡਿੱਗ ਪਿਆ ਅਤੇ ਉਸ ਦਸਤਾਵੇਜ਼ ਨੂੰ ਪਾੜਕੇ ਨਿਰੰਜਨ ਕਹਿਣ ਲੱਗਾ–"ਦੇਵ ! ਮੇਰਾ ਅਪਰਾਧ ਖਿਮਾ ਕਰੋ, ਮੈਂ ਲੋਭ ਵੱਸ ਹੋ ਕੇ ਥੋੜੇ ਜਿੰਨੇ ਪੈਸਿਆਂ ਦੇ ਵਾਸਤੇ ਜਾਨ ਬੁਝਕੇ ਬੇਈਮਾਨੀ ਨਾਲ ਤੁਹਾਡਾ ਘਰ-ਬਾਰ ਖੋਹ ਲਿਆ ਹੈ। ਅੱਜ ਤੁਸੀਂ ਨਾ ਹੁੰਦੇ, ਤਾਂ ਮੇਰਾ ਸਾਰਾ ਘਰ ਸੜਕੇ ਸੁਆਹ ਦਾ ਢੇਰ ਹੋ ਗਿਆ ਹੁੰਦਾ। ਧੰਨ ਹੋ ਤੁਸੀਂ ! ਅੱਜ ਮੈਂ ਭਗਵਤ-ਭਗਤ ਦਾ ਪ੍ਰਤਾਪ ਅਖੀਂ ਵੇਖ ਲਿਆ ਹੈ। ਉਸੇ ਦਿਨ ਤੋਂ ਨਿਰੰਜਨ ਦਾ ਹਿਰਦਾ ਸੁਧ ਹੋ ਗਿਆ ਅਤੇ ਉਹ ਜੈਦੇਵ ਦੇ ਸੰਗ ਤੋਂ ਲਾਭ ਖੱਟਕੇ ਭਗਵਾਨ ਦੇ ਭਜਨ ਕੀਰਤਨ ਵਿਚ ਸਮਾ ਗੁਜ਼ਾਰਨ ਲੱਗਾ ॥੨੧॥

[੨] ਭਗਵਾਨ ਦੇ ਛਦਮ ਦਰਸ਼ਨ।

ਭਗਵਾਨ ਦੀ ਅਪਨੇ ਉਤੇ ਏਨੀ ਕ੍ਰਿਪਾ ਵੇਖ ਕੇ ਜੈਦੇਵ ਦਾ ਹਿਰਦਾ ਦ੍ਰਵ ਗਿਆ। ਉਨ੍ਹਾਂ ਨੇ ਘਰ-ਬਾਰ ਛੱਡਕੇ ਜਗੰਨਾਥ ਪੁਰੀ ਜਾਨ ਦਾ ਫੈਸਲਾ ਕਰ ਲਿਆ ਅਤੇ ਪਿੰਡ ਦੇ ਪਰਾਸਰ ਨਾਮ ਦੇ ਬ੍ਰਾਹਮਣ ਨੂੰ ਨਾਲ ਲੈਕੇ ਉਹ ਪੁਰੀ ਵੱਲ ਤੁਰ ਪਏ। ਇਨ੍ਹਾਂ ਕੋਲ ਮੁਸਾਫਰੀ ਦਾ ਲਟਾ-ਪਟਾ ਤਾਂ ਸੀ ਹੀ ਨਹੀਂ, ਹੈਗਾ ਸੀ ਤਾਂ ਮੂੰਹ ਵਿਚ ਹਰੀ ਦਾ ਪਵਿਤ੍ਰ ਨਾਮ ਅਤੇ ਹਿਰਦੇ ਵਿਚ ਉਸਦੇ ਸੁੰਦਰ ਦਰਸ਼ਨ ਦੀ ਲਾਲਸਾ !

ਇਕ ਦਿਨ ਰਸਤੇ ਵਿਚ ਜੈਦੇਵ ਜੀ ਨੂੰ ਬਹੁਤ ਦੂਰ ਤਕ ਕਿਤੇ ਪਾਣੀ ਨਹੀਂ ਮਿਲਿਆ। ਗਰਮੀ ਬਹੁਤ ਜ਼ੋਰ ਦੀ ਪੈ ਰਹੀ ਸੀ, ਉਹ ਤੇਹ ਨਾਲ ਘਾਬਰ ਕੇ ਧਰਤੀ ਉੱਤੇ ਡਿੱਗ ਪਏ,ਉਸੇ ਵੇਲੇ ਭਗਤਾਂ ਦੀ ਇਛਾ ਪੂਰੀ ਕਰਨਵਾਲੇ ਭਗ-ਵਾਨ ਨੇ ਆਪ-ਗੁਆਲ-ਬਾਲਕ ਦੇ ਰੂਪ ਵਿਚ ਆਕੇ ਜੈਦੇਵ ਨੂੰ ਕਪੜੇ ਨਾਲ ਹਵਾ ਝੱਲੀ ਅਤੇ ਪਾਣੀ ਤੇ ਮਿੱਠਾ ਦੁਧ ਪਿਆ ਦਿੱਤਾ। ਉਸ ਦੇ ਮਗਰੋਂ ਰਸਤਾ ਦੱਸ ਕੇ ਉਨ੍ਹਾਂ ਨੂੰ ਛੇਤੀ ਹੀ ਪੁਰੀ ਵਿਚ ਪਹੁੰਚਾ ਦਿਤਾ। ਉਸ ਵੇਲੇ ਤਾਂ ਜੈਦੇਵ ਅਤੇ ਪਰਾਸਰ ਨੇ ਉਸ ਗੁਪਾਲ-ਬਾਲ ਰੂਪ ਧਾਰੀ ਭਗਵਾਨ ਨੂੰ ਨਹੀਂ ਪਛਾਣਿਆ ਸੀ, ਪਰ ਪੁਰੀ ਵਿਚ ਉਨ੍ਹਾਂ ਨੂੰ ਪਹੁੰਚਾਕੇ ਜਦ ਭਗਵਾਨ ਅੰਤਰ ਧਯਾਨ ਹੋ ਗਏ ਅਤੇ ਢੂੰਡਨ ਉਤੇ ਭੀ ਜਦ ਕਿਤੇ ਉਨ੍ਹਾਂ ਦਾ ਪਤਾ ਨਹੀਂ ਲੱਗਾ। ਤਦ ਜੈਦੇਵ ਜੀ ਨੇ ਉਸਨੂੰ ਭਗਵਾਨ ਸਮਝਿਆ। ਉਹ ਬਹੁਤ ਪਛੁਤਾਏ, ਪਰ ਹੁਣ ਕੀ ਹੋ ਸਕਦਾ ਸੀ ?

[੩] ਦਸ ਅਵਤਾਰਾਂ ਦੇ ਦਰਸ਼ਨ।

ਜੈਦੇਵ ਜੀ ਪ੍ਰੇਮ ਵਿਚ ਮਗਨ ਸਦਾ ਹੀ ਸ੍ਰੀ ਕ੍ਰਿਸ਼ਨ ਨਾਮ ਦਾ ਕੀਰਤਨ ਕੀਤਾ ਕਰਦੇ ਸਨ। ਇਕ ਦਿਨ ਪ੍ਰੇਮਾਵਸਤਾ ਵਿਚ ਅਚਾਨਕ ਉਨ੍ਹਾਂ ਨੇ ਵੇਖਿਆ ਮਾਨੋਂ ਚੌਹੀਂ ਪਾਸੀਂ ਨੀਲੇ੨ ਪਹਾੜਾਂ ਦੀ ਕਤਾਰ ਹੈ, ਹੇਠਾਂ ਕਲ-ਕਲ ਸ਼ਬਦ ਕਰਦੀ ਹੋਈ ਜਮਨਾ ਨਦੀ ਵਗ ਰਹੀ ਹੈ। ਜਮਨਾ ਦੇ ਕੰਢੇ ਉਤੇ ਕਦੰਬ ਬ੍ਰਿਛ ਦੇ ਹੇਠਾਂ ਖੜੇ ਹੋਏ ਭਗਵਾਨ ਸੀ ਕ੍ਰਿਸ਼ਨ ਜੀ ਮੁਰਲੀ ਹੱਥ ਵਿਚ ਫੜਕੇ ਮੁਸਕ੍ਰਾ ਰਹੇ ਹਨ। ਇਹ ਨਜ਼ਾਰਾ ਵੇਖਦੇ ਹੀ ਜੈਦੇਵ ਜੀ ਦੇ ਮੂੰਹੋਂ ਅਚਾਨਕ ਹੀ– "ਮੇ-ਘੈਰ ਮਦੂਰ ਮੰਬਰੰ ਸ਼ਜਾਮਾ! ਤਮਾਲ ਦ੍ਰੂਮੈ" ਗੀਤ ਨਿਕਲ ਪਿਆ। ਪਰਾਸਰ ਇਸ ਮਧੁਰ ਗੀਤ ਨੂੰ ਸੁਣਕੇ ਮੁਗਧ ਜੇਹਾ ਹੋ ਗਿਆ। ਬਸ, ਇਥੋਂ ਹੀ ਲਲਿਤ ਮਧੁਰ 'ਗੀਤ-ਗੋਬਿੰਦ' ਦਾ ਅਰੰਭ ਹੋਇਆ ਹੈ।

ਕਹਿੰਦੇ ਹਨ, ਇਥੇ ਹੀ ਜੈਦੇਵ ਜੀ ਨੂੰ ਭਗਵਾਨ ਦੇ ਦਸ ਅਵਤਾਰਾਂ ਦੇ ਪ੍ਰਤਖ ਦਰਸ਼ਨ ਹੋਏ ਅਤੇ ਉਨ੍ਹਾਂ ਨੇ 'ਜੈ ਜਗਦੀਸ਼ ਹਰੇ' ਦੀ ਧੁਨਿ ਉਚਾਰਕੇ ਦਸਾਂ ਅਵਤਾਰਾਂ ਦੀ ਕ੍ਰਮਾਨੁਸਾਰ ਉਸਤਤਿ ਗਾਵੀ। ਕੁਝ ਸਮੇਂ ਮਗਰੋਂ ਜਦ ਉਨ੍ਹਾਂ ਨੂੰ ਬਾਹਰਲਾ ਗਜ਼ਾਨ ਹੋਇਆ, ਤਦ ਵੇਖਿਆ ਕਿ ਇਹ ਤਾਂ ਬਿੰਦ੍ਰਾਬਨ ਨਹੀਂ ਹੈ। ਸਾਹਮਣੇ ਅਥਾਹ ਸਮੁੰਦਰ ਹੈ, ਜੈਦੇਵ ਨੇ ਅਨੰਤ ਜਗਤ ਵਿਚ ਸਭ ਜਗ੍ਹਾ ਵਿਚ ਫੈਲੇ ਹੋਏ ਵਿਸ਼੍ਵ ਰੂਪ ਭਗਵਾਨ ਨੂੰ ਪਛਾਨਕੇ ਉਨ੍ਹਾਂ ਦੀ ਉਸਤਤਿ ਕੀਤੀ। ਫਿਰ ਪਰਾਸਰ ਨੂੰ ਨਾਲ ਲੈਕੇ ਉਹ ਭਗਵਾਨ ਸ੍ਰੀ ਜਗੰਨਾਥ ਜੀ ਦੇ ਦਰਸ਼ਨ ਕਰਨ ਚੱਲੇ। ਭਗਵਾਨ ਦੇ ਦਰਸ਼ਨ ਪ੍ਰਾਪਤ ਕਰਕੇ ਜੈਦੇਵ ਜੀ ਪਰਮ ਪ੍ਰਸੰਨ ਹੋਏ, ਉਨ੍ਹਾਂ ਦਾ ਹਿਰਦਾ ਅਨੰਦ ਨਾਲ ਭਰ ਗਿਆ! ਉਹ ਪੁਰ-ਖੋਤਮ ਖੇਤ੍ਰ ਪੁਰੀ ਵਿਚ ਇਕ ਵਿਰਕਤ ਸੰਨਜ਼ਾਸੀ ਦੀ ਤਰ੍ਹਾਂ ਰਹਿਨ ਲੱਗੇ। ਉਨ੍ਹਾਂ ਦਾ ਕੋਈ ਖਾਸ ਸਥਾਨ ਮੁਕਰਰ ਨਹੀਂ ਸੀ। ਅਕਸਰ ਉਹ ਦਰਖ਼ਤ ਦੇ ਹੇਠਾਂ ਹੀ ਰਿਹਾ ਕਰਦੇ ਸਨ, ਅਤੇ ਭਿਖ ।ਦੇ ਅੰਨ ਨਾਲ ਉਦਰ ਪੂਰਨਾ ਕੀਤਾ ਕਰਦੇ ਸਨ। ਦਿਨ-ਰਾਤ ਪ੍ਰਭੂ ਦਾ ਧਜ਼ਾਨ, ਸਿਮਰਨ ਅਤੇ ਗੁਣ-ਕੀਰਤਨ ਦਾ ਕਰਨਾ ਹੀ ਉਨ੍ਹਾਂ ਦੇ ਜੀਵਨ ਦਾ ਇਕੋ ਇਕ ਕੰਮ ਸੀ ॥੨੩॥

[੪] ਵਿਆਹ ਹੋਣਾ।

ਸੁਦੇਵ ਨਾਮ ਦਾ ਇਕ ਬ੍ਰਾਹਮਣ ਪੁਰੀ ਵਿਚ ਰਹਿੰਦਾ ਸੀ। ਉਸਦੇ ਘਰ ਕੋਈ ਉਲਾਦ ਨਹੀਂ ਸੀ। ਇਸਤ੍ਰੀ ਦੀ ਸਲਾਹ ਨਾਲ ਸੁਦੇਵ ਨੇ ਭਗਵਾਨ ਸੀ ਜਗੰਨਾਥ ਜੀ ਤੋਂ ਪੁਤ੍ਰ ਦੀ ਯਾਚਨਾ ਕੀਤੀ ਅਤੇ ਕਿਹਾ ਕਿ-"ਸਾਡੇ ਘਰ ਜੋ ਪਹਿਲੀ

ਸੰਤਾਨ ਹੋਵੇਗੀ, ਉਸ ਨੂੰ ਅਸੀਂ ਆਪ ਦੀ ਸੇਵਾ ਵਿਚ ਭੇਟ ਕਰ ਦੇਵਾਂਗੇ"। ਭਗਵਾਨ ਦੀ ਕ੍ਰਿਪਾ ਨਾਲ ਥੋੜੇ ਚਿਰ ਮਗਰੋਂ ਉਸ ਦੇ ਘਰ ਇਕ ਲੜਕੀ ਪੈਦਾ ਹੋਈ! ਕੰਨਯਾ ਦਾ ਨਾਮ ਪਦਮਾਵਤੀ ਸੀ। ਜਦ ਉਹ ਬਾਰਾਂ-ਤੇਰਾਂ ਵਰ੍ਹੇ ਦੀ ਹੋਈ, ਤਦ ਸਰਧਾਲੂ ਮਾਤਾ-ਪਿਤਾ ਨੇ ਉਸ ਨੂੰ ਸ੍ਰੀ ਜਗੰਨਾਥ ਜੀ ਦੇ ਭੇਟ ਕਰ ਦੇਣਾ ਚਾਹਿਆ। ਰਾਤ ਨੂੰ ਭਗਵਾਨ ਸ੍ਰੀ ਜਗੰਨਾਥ ਜੀ ਨੇ ਸੁਪਨੇ ਵਿਚ ਉਨ੍ਹਾਂ ਨੂੰ ਆਗਯਾ ਦਿੱਤੀ ਕਿ "ਪਦਮਾਵਤੀ ਨੂੰ ਮੈਂ ਕਬੂਲ ਕਰ ਲਿਆ ਹੈ, ਹੁਣ ਮੇਰੀ ਆਗਯਾ ਨਾਲ ਇਸਦਾ ਵਿਆਹ ਪੁਰੀ ਵਿਚ ਆਣਕੇ ਵੱਸੇ ਹੋਏ ਮੇਰੇ ਪਰਮ ਭਗਤ ਜੈਦੇਵ ਨਾਲ ਕਰ ਦੇਵੋ" ॥

ਭਗਵਾਨ ਦੀ ਆਗਯਾ ਪਾਕੇ ਬ੍ਰਾਹਮਣ-ਦੰਪਤੀ ਕੰਨਯਾ ਨੂੰ ਨਾਲ ਲੈਕੇ ਤੁਰੇ, ਅਤੇ ਬ੍ਰਿਛ ਹੇਠਾਂ ਬੈਠਕੇ, ਹਰਿ ਕੀਰਤਨ ਕਰਦੇ ਹੋਏ ਜੈਦੇਵ ਜੀ ਦੇ ਕੋਲ ਆਕੇ ਬੇਨਤੀ ਕੀਤੀ—ਹੇ ਮਹਾਰਾਜ! ਮੇਰੀ ਕੰਨਯਾਂ ਨੂੰ ਗ੍ਰਹਣ ਕਰੋ। ਜੈਦੇਵ ਜੀ ਨੇ ਬੜੇ ਹੀ ਹੈਰਾਨ ਹੋਕੇ ਦੀਨ ਭਾਵ ਨਾਲ ਉੱਤਰ ਦਿਤਾ,ਬ੍ਰਾਹਮਣਦੇਵਤਾ! ਆਪ ਜ਼ਰਾਂ ਵਿਚਾਰ ਕਰੋ, ਮੈਂ ਘਰ ਘਾਟ ਤੋਂ ਹੀਣਾ ਅਨਾਥ ਹਾਂ, ਅਤੇ ਗ੍ਰਹਸਤ ਦੀ ਇਛਾ ਤੋਂ ਭੀ ਰਹਿਤ ਹਾਂ, ਜਿਸਨੂੰ ਤੁਸੀਂ ਇਸ ਲੜਕੀ ਦੇ ਯੋਗ ਅਧਕਾਰੀ ਵੇਖਦੇ ਹੋ, ਜੋ ਧਨ ਸੰਪਦਾ ਦੇ ਵਿਸਥਾਰ ਵਾਲਾ ਹੈ, ਅਜੇਹਾ ਕੋਈ ਸੁਯੋਗ ਵਰ ਵੇਖਕੇ ਇਹ ਸੁਕੁਮਾਰੀ ਉਸਨੂੰ ਦੇਵੋ । ਅਗੋਂ ਉਸ ਦੰਪਤੀ ਨੇ ਕਿਹਾ—ਸ੍ਰੀ ਭਗਵਾਨ ਪੁਰਖੋਤਮ ਜੀ ਦੀ ਆਗਯਾ ਹੋਈ ਹੈ, ਆਪਨੂੰ ਭੀ ਭਗਵਾਨ ਦੀ ਆਗਯਾ ਦਾ ਪੂਰੀ ਤਰ੍ਹਾਂ ਪਾਲਨ ਕਰਨਾ ਚਾਹੀਦਾ ਹੈ,ਇਸਲਈ ਦਿਆਲਹੋਵੋ,ਅਤੇ ਮੇਰੀਬੇਨਤੀ ਨੂੰ ਪ੍ਰਵਾਨ ਕਰੋ, ਨਹੀਂ ਤਾਂ ਮੈਨੂੰ ਅਤੇ ਆਪ ਨੂੰ ਭੀ ਪ੍ਰਭੂ ਦੀ ਆਗਯਾ ਉਲੰਘਨ ਕਰਨ ਦਾ ਮਹਾਂ ਪਾਪ ਹੋਵੇਗਾ।ਅਗੋਂ ਜੈਦੇਵ ਜੀ ਨੇ ਫੇਰ ਕਿਹਾ—ਮਹਾਰਾਜ !ਜ਼ਰਾ ਆਪ ਵਿਚਾਰਕੇ ਤਾਂ ਵੇਖੋ ! ਭਗਵਾਨ ਜਗੰਨਾਥ ਨੂੰ ਹਜ਼ਾਰਾਂ ਦਾਸੀਆਂ ਸੋਭ ਸਕਦੀਆਂ ਹਨ, ਪਰ ਮੈਂ ਅਨਾਥ ਕੰਗਾਲ ਮੰਗਤੇ ਵਾਸਤੇ ਇਕ ਇਸਤ੍ਰੀ ਭੀ ਪਹਾੜ ਸਮਾਨ ਮਲੂਮ ਹੁੰਦੀ ਹੈ, ਮੈਂ ਇਸ ਨੂੰ ਕਿਸੇ ਤਰ੍ਹਾਂ ਭੀ ਗ੍ਰਹਣ ਨਹੀਂ ਕਰ ਸਕਦਾ, ਇਸ ਲਈ ਤੁਸੀ ਮੁੜ ਜਾਓ, ਇਸਨੂੰ ਭਗਵਾਨ ਦੇ ਮੰਦਰ ਪੁਰਹੀ ਭੇਟ ਚੜ੍ਹਾਓ, ਇਸ ਵਿਚ ਤੁਹਾਡਾ ਕੀ ਨੁਕਸਾਨ ਹੈ ? ਸਗੋਂ ਉਥੇ ਭੇਟਾ ਦਣ ਨਾਲ ਤੁਹਾਡਾ ਅਤੇ ਇਸ ਸੁਕੁਮਾਰੀ ਦਾ ਭੀ ਭਲਾ ਹੈ ॥

ਬ੍ਰਾਹਮਣ ਦੰਪਤੀ ਨੇ ਕਿਹਾ—ਅਸੀ ਭਗਵਾਨ ਦੀ ਆਗਯਾ ਦਾ ਉਲੰਘਨ ਨਹੀਂ ਕਰ ਸਕਦੇ, ਇਸ ਲਈ ਅਸੀਂ ਏਹ ਲੜਕੀ ਆਪ ਨੂੰ ਦੇ ਚੁੱਕੇ ਹਾਂ। ਫੇਰ

ਪੁੱਤ੍ਰੀ ਨੂੰ ਕਿਹਾ–ਤੇਰੇ ਏਹੀ ਪਤਿ ਦੇਵ ਹਨ, ਤੂੰ ਇਨ੍ਹਾਂ ਦੇ ਚਰਨਾਂ ਦੀ ਸੇਵਾ ਕਰਨੀ ਹੈ, ਜਿਥੇ ਇਹ ਰਹਿਣ ਉਥੇ ਹੀ ਤੂੰ ਰਹਿਣਾ ! ਬੱਚਾ ! ਅੱਜ ਤਕ ਅਸੀਂ ਤੇਰੀ ਪਾਲਨਾ ਕਰਦੇ ਰਹੇ ਹਾਂ, ਪਰ ਜਗਤ-ਸਿਰਤਾਜ ਦੀ ਆਗਯਾ ਸਾਥੋਂ ਮੋੜੀ ਨਹੀਂ ਜਾ ਸਕਦੀ, ਅਸੀਂ ਆਗਯਾ ਦੇ ਵੱਸ ਹੋਕੇ ਲਾਚਾਰ ਤੈਨੂੰ ਇਥੇ ਛੱਡਕੇ ਜਾਂਦੇ ਹਾਂ । ਏਨਾਂ ਕਹਿ ਕੇ ਬ੍ਰਾਹਮਣ-ਦੰਪਤੀ ਕੁਝਕੁ ਰੋਖ ਜੇਹੇ ਨਾਲ ਉਠ ਤੁਰੇ, ਜੈਦੇਵ ਜੀ ਨੇ ਉਨ੍ਹਾਂ ਨੂੰ ਬਥੇਰਾ ਰੋਕਣਾ ਚਾਹਿਆ ਪਰ ਉਹ ਨਾਂ ਰੁਕੇ, ਅਤੇ ਚਲੇ ਹੀ ਗਏ । ਤਾਂ ਮਗਰੋਂ ਜੈਦੇਵ ਜੀ ਨੂੰ ਭਾਰੀ ਸੋਚ ਪੈ ਗਿਆ ਕਿ 'ਹੇ ਮਨ ! ਹੁਣ ਤੂੰਹੀ ਸੋਚ ਸਮਝ ਕਿ ਕੀ ਕਰਨਾ ਚਾਹੀਦਾ ਹੈ ? ਫੇਰ ਉਸ ਬ੍ਰਾਹਮਣ ਪੁਤ੍ਰੀ ਨੂੰ ਕਹਣ ਲੱਗੇ–ਦੇਵੀ ! ਤੂੰਹੀ ਵਿਚਾਰ ਕੇ ਵੇਖ, ਮੈਂ ਕੰਗਾਲ ਮੰਗਤਾ ਤੇਰੀ ਪਾਲਣਾ ਕਰਨ ਤੋਂ ਹਰ ਤਰ੍ਹਾਂ ਨਾਲ ਅਸਮਰਥ ਹਾਂ, ਮੈਥੋਂ ਕਿਸੇ ਤਰ੍ਹਾਂ ਭੀ ਤੇਰੀ ਸੰਭਾਲ ਨਹੀਂ ਹ ਸਕਦੀ, ਤੂੰ ਅਪਨੇ ਮਾਤਾ-ਪਿਤਾ ਨਾਲ ਕਿਉਂ ਨਹੀਂ ਚਲੀ ਜਾਂਦੀ ? ਅਗੋਂ ਉਸਨੇ ਸਨਿੰ੍ਰ ਪ੍ਰਾਰਥਨਾ ਕੀਤੀ–ਸ੍ਵਾਮੀ ਜੀ ! ਮੇਰਾ ਕੋਈ ਜ਼ੋਰ ਮਾਪਿਆਂ ਨਾਲ ਨਹੀਂ ਤੁਰਦਾ, ਉਹ ਮੈਨੂੰ ਆਪ ਜੀ ਦੇ ਚਰਨਾਂ ਵਿਚ ਭੇਟ ਦੇ ਗਏ ਹਨ, ਹੁਣ ਆਪ ਜੋ ਚਾਹੋਗੇ, ਓਹੀ ਹੋਵੇਗਾ, ਮੈਂ ਅਪਨਾ ਤਨ ਮਨ ਆਪ ਜੀ ਤੋਂ (ਵਾਰਿ-ਫੇਰਿ) ਕੁਰਬਾਨ ਕਰ ਦਿੱਤਾ ਹੈ ॥

ਜਦ ਜੈਦੇਵ ਨੇ ਇਹ ਗੱਲ ਜਾਣ ਲਈ, (ਕਿ ਪਦਮਾਵਤੀ ਦੇ ਮਨ ਵਿਚ ਮੇਰੇ ਲਈ ਅਤਯੰਤ ਪ੍ਰੀਤੀ) ਹੋ ਗਈ ਹੈ, (ਤਾਂ ਉਸਨੂੰ) ਇਸਤ੍ਰੀ ਰੂਪ ਕਰਕੇ ਗ੍ਰਹਣ ਕੀਤਾ, ਅਤੇ ਇਹ ਨਿਸ਼ਚਾ ਕਰ ਲਿਆ ਕਿ ਪ੍ਰਭੂ ਦਾ ਪ੍ਰਬਲ ਹੁਕਮ ਮੈਥੋਂ ਮੋੜਿਆ ਨਹੀਂ ਜਾ ਸਕਦਾ,ਇਸ ਲਈ ਜਿਸ ਘਰ ਦਾ ਤਿਆਗ ਕਰ ਦਿੱਤਾ ਸੀ, ਹੁਣ ਉਸੇ ਨੂੰ ਗ੍ਰਹਣ ਕਰਨਾ ਚਾਹੀਦਾ ਹੈ,ਅਜੇਹਾ ਵਿਚਾਰ ਕਰਕੇ ਅਪਨੇ ਘਰ ਚਲੇ ਗਏ, ਅਤੇ ਉਥੇ ਜਾਕੇ ਇਕ ਨਵੀਂ ਝੌਂਪੜੀ ਬਣਾਕੇ ਉਸ ਵਿਚ ਵੱਸਨ ਦਾ ਖਿਆਲ ਕੀਤਾ । ਜਦ ਪ੍ਰੇਮੀਆਂ ਦੀ ਸਹਾਇਤਾ ਨਾਲ ਝੌਂਪੜੀ ਤਿਆਰ ਹੋ ਗਈ, ਸੇਵਾ ਕਰਨ ਵਾਸਤੇ ਇਕ ਭਗਵਾਨ ਕ੍ਰਿਸ਼ਨ ਜੀ ਦੀ ਪ੍ਰਤਮਾ ਲਿਆਂਦੀ, ਕਿਉਂਕਿ ਗੀਤਾ ਅਧਃ ੩ ਸਲੋਃ੧੩.ਵਿਚ ਭਗਵਾਨ ਨੇ ਕਿਹਾ ਹੈ, ਕਿ ਜੋ ਗ੍ਰਹਸਥੀ "ਯੱਗ ਦਾ ਪ੍ਰਸਾਦ ਤੇ ਸੰਤਾਂ ਦਾ ਪ੍ਰਸਾਦ ਛਕਦਾ ਹੈ, ਉਸਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ, ਅਤੇ ਜੋ ਕੇਵਲ ਆਪਨੇ ਲਈ ਹੀ ਪਕਾਂਦਾ ਹੈ, ਓਹ ਪਾਪਾਂ ਦਾ ਭੋਜਨ ਕਰਦਾ ਹੈ," ਇਸ ਲਈ ਹਰੇਕ ਗ੍ਰਹਸਥੀ ਦਾ ਧਰਮ ਹੈ, ਕਿ ਘਰ ਵਿਚ ਪੱਕਿਆ ਅੰਨ ਪਹਲੋਂ ਪ੍ਰਭੂ ਦੇ ਅਰਪਨ ਕਰੇ ਅਤੇ ਫੇਰ ਛਕਾਵੇ ...

ਸੰਤ ਜਾਂ ਪ੍ਰਾਹੁਣੇ ਆਦਿਕ ਨੂੰ ਛਕਾਕੇ, ਇਨ੍ਹਾਂ ਤੋਂ ਮਗਰੋਂ ਆਪ ਛਕੇ। ਚੂੰਕਿ ਜੈਦੇਵ ਜੀ ਹੁਣ ਗ੍ਰਹਸਥੀ ਹੋ ਗਏ ਹਨ, ਇਸ ਲਈ ਹਰ ਰੋਜ ਪ੍ਰਭੂ ਨੂੰ ਭੋਗ ਲੁਆਉਨ ਵਾਸਤੇ ਕ੍ਰਿਸ਼ਨ ਭਗਵਾਨ ਜੀ ਦੀ ਮੂਰਤਿ ਘਰ ਲੈ ਆਂਦੀ, ਅਤੇ ਉਸਦੀ ਸੇਵਾ ਪਦਮਾਵਤੀ ਦੇ ਸਪੁਰਦ ਹੋਈ, ਪਦਮਾਵਤੀ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਭਗਵਾਨ ਕ੍ਰਿਸ਼ਨ ਚੰਦ ਯੁਗਲ ਸਰਕਾਰ ਅਤੇ ਪਤੀ-ਪਰਮੇਸ਼੍ਵਰ ਦੀ ਸੇਵਾ ਭਗਤੀ ਕਰਨ ਲਗੀ, ਅਤੇ ਜੈਦੇਵ ਭਗਤ ਜੀ ਭੀ 'ਜਗਤ੍ਰ ਜਲ ਪਦਮ ਵਿਚਾਰ' ਵਾਂਗੂ ਘਰ ਵਿਚ ਰਹਿੰਦੇ ਹੋਏ ਭੀ ਸਭ ਤੋਂ ਨਿਰਲੇਪ ਰਹਿਣ ਲੱਗੇ ॥੨੪॥

[੫] ਗੀਤ ਗੋਬਿੰਦ ਦੀ ਰਚਨਾ।

ਇਹ ਤਾਂ ਅਸੀ ਪਿਛੇ ਦੱਸ ਆਏ ਹਾਂ, ਕਿ ਜਦ ਜੈਦੇਵ ਜੀ ਨੂੰ ਜਗੰਨਾਥ ਪੁਰੀ ਵਿਚ ਹੀ ਬਿੰਦ੍ਰਾਬਨ ਦੀ ਝਾਕੀ ਨਜ਼ਰ ਆਈ ਤਾਂ ਆਪ ਦੇ ਮੂੰਹੋਂ ਬੇਵਸਾ ਹੀ ਇਕ ਗੀਤ ਉਚਾਰਨ ਹੋ ਗਿਆ। ਅਸਲ ਵਿਚ ਤਾਂ ਉਸੇ ਦਿਨ ਤੋਂ ਹੀ 'ਗੀਤ ਗੋਬਿੰਦ' ਦੀ ਰਚਨਾ ਆਰੰਭ ਹੋ ਗਈ ਸੀ। ਪਰ ਜਦੋਂ ਆਪ ਘਰ ਵਿਚ ਰਹਿਣ ਲੱਗੇ ਤਾਂ ਆਪ ਨੇ ਦ੍ਰਿੜ੍ਹ ਨਿਸਚਾ ਕਰ ਲਿਆ ਕਿ ਇਕ ਗੋਬਿੰਦ ਜੀ ਦੇ ਗੀਤਾਂ' ਦਾ ਪੁਸਤਕ ਬਨਾਇਆ ਜਾਏ, ਇਸੇ ਕਾਰਣ ਉਸਦਾ ਨਾਮ ਭੀ 'ਗੀਤ ਗੋਬਿੰਦ' ਰਖਿਆ ਤੇ ਏਹੋ ਹੀ ਪ੍ਰਸਿੱਧ ਹੋ ਗਿਆ। ਹੁਣ ਬੜੇ ਪ੍ਰੇਮ ਨਾਲ ਜੈਦੇਵ ਜੀ ਹਰ ਰੋਜ਼ ਨਵੇਂ ਤੋਂ ਨਵੇਂ ਗੀਤਰਚਦੇ ਅਤੇ ਅਪਨੇ ਭਾਵਨ ਰੂਪ ਪ੍ਰਭੂ ਦੇ ਗੁਣ ਗਾਉਂਦੇ ਹੋਏ ਪੁਸਤਕ ਨੂੰ ਪੂਰਾ ਕਰੀ ਜਾਂਦੇ।ਇਕ ਪ੍ਰਕਰਣ ਵੱਸ ਰਾਧਿਕਾ ਦੇ ਮਾਨਦੀ ਕਥਾ ਦਾ ਵਰਣਨ ਕਰਨ ਲੱਗੇ, ਇਕ ਕਵਿਤਾ ਲਿਖ ਰਹੇ ਸਨ, ਪਰ ਉਹ ਪੂਰੀ ਹੀ ਨਹੀਂ ਹੋ ਸਕਦੀ ਸੀ। ਪਦਮਾਵਤੀ ਨੇ ਕਿਹਾ-"ਸ੍ਵਾਮੀ ਜੀ! ਸ਼ਨਾਨ ਦਾ ਵੇਲਾ ਹੋ ਗਿਆ ਹੈ, ਹੁਣ ਲਿਖਣਾ ਬੰਦ ਕਰਕੇ ਇਸਨਾਨ ਕਰ ਆਵੋ, ਤਾਂ ਠੀਕ ਹੈ"। ਜੈਦੇਵ ਜੀ ਨੇ ਕਿਹਾ-ਪਦਮਾ! ਜਾਂਦਾ ਹਾਂ, ਪਰ ਕੀ ਕਰਾਂ, ਮੈਂ ਇਕ ਗੀਤ ਬਣਾ ਰਿਹਾ ਹਾਂ, ਪਰ ਉਸਦਾ ਅੰਤਲਾ ਚਰਣ ਠੀਕ ਨਹੀਂ ਜੁੜਦਾ।ਜ਼ਰਾ ਤੂੰਹੀ ਸੁਣੇ ਨਾਂ!

"ਸਥਲ ਕਮਲ ਗੰਜਨੰ ਮਮ ਰਿਦਯ ਰੰਜਨੰ ਜਨਿ ਤਰ ਤਿਰੰਗ ਪਰ ਭਾਗਮ੍॥ ਭਣ ਸਮ੍ਰਿਣ ਵਾਣਿ ਕਰਵਾਣਿ ਚਰਣ ਦ੍ਵਯੰ ਸਰਸ ਲਸ ਦਲਕ੍ਤ ਕਰਾਗਮ੍॥ ਸਮਰ ਗਰਲ ਖੰਡਨੰ ਮਮ ਸ਼ਿਰਸਿ ਮੰਡਨੰ......

ਇਸਦੇ ਮਗਰੋਂ ਕੀ ਲਿਖਾਂ? ਕੁਝ ਨਹੀਂ ਅਹੁੜਦਾ। ਪਦਮਾਵਤੀ ਨੇ ਕਿਹਾ-"ਇਸ ਵਿਚ ਘਬਰਾਉਨ ਦੀ ਕੇਹੜੀ ਗੱਲ ਹੈ! ਗੰਗਾ ਇਸ਼ਨਾਨ ਤੋਂ ਮੁੜਕੇ ਆਕੇ ਬਾਕੀ ਦਾ ਪਦ-ਲਿਖ ਲੈਣਾ। ਇਹ ਸੁਣਕੇ ਜੈਦੇਵ ਜੀਨੇ ਕਿਹਾ-

"ਚੰਗਾ, ਏਵੇਂ ਹੀ ਸਹੀ! ਪੁਸਤਕ ਅਤੇ ਕਲਮ ਦਵਾਤ ਨੂੰ ਚੁਕ ਕੇ ਰਖ ਦੇਹੁ ਮੈਂ ਇਸ਼ਨਾਨ ਕਰਕੇ ਆਉਂਦਾ ਹਾਂ" ॥

ਏਨਾਂ ਕਹਿਕੇ ਜੈਦੇਵ ਜੀ ਇਸ਼ਨਾਨ ਕਰਨ ਚਲੇ ਗਏ। ਕੁਝ ਹੀ ਮਿੰਟਾਂ ਮਗਰੋਂ ਜੈਦੇਵ ਦਾ ਰੂਪ ਧਾਰਕੇ ਆਪ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਆ ਗਏ ਅਤੇ ਕਹਿਣ ਲਗੇ-"ਪਦਮਾ! ਜਰਾ 'ਗੀਤ-ਗੋਬਿੰਦ' ਲਿਆ ਦੇਈਂ"। ਪਦਮਾਵਤੀ ਨੇ ਹੈਰਾਨ ਹੋਕੇ ਪੁੱਛਿਆ-"ਆਪ ਇਸ਼ਨਾਨ ਕਰਨ ਚਲੇ ਸੀ ਨ? ਰਾਹ ਵਿਚੋਂ ਹੀ ਕਿਵੇਂ ਮੁੜ ਆਏ ਹੋ? ਛਲ ਸਰੂਪੀ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ-"ਰਾਹ ਵਿਚ ਹੀ ਅੰਤਲਾ ਪਦ ਯਾਦ ਆ ਗਿਆ, ਇਸੇ ਕਰਕੇ ਮੁੜ ਆਇਆ ਹਾਂ"। ਪਦਮਾਵਤੀ ਨੇ ਪੁਸਤਕ ਅਤੇ ਕਲਮ ਦਵਾਤ ਲਿਆ ਦਿੱਤੀ। ਜੈਦੇਵ ਰੂਪ ਧਾਰੀ ਭਗਵਾਨ ਨੇ।

## "ਦੇਹ ਮੋ ਪਦ ਪਲਵ ਮੁਦਾਰਮ੍"।

ਲਿਖਕੇ ਕਵਿਤਾ ਦੀ ਪੂਰਤੀ ਕਰ ਦਿੱਤੀ, ਇਸਦੇ ਮਗਰੋਂ ਪਦਮਾਵਤੀ ਪਾਸੋਂ ਜਲ ਮੰਗਵਾਕੇ ਇਸ਼ਨਾਨ ਕੀਤਾ, ਅਤੇ ਪੂਜਾ ਆਦਿਕ ਤੋਂ ਫੁਰਸਦ ਪਾਕੇ, ਭਗਵਾਨ ਨੂੰ ਭੇਟ ਕੀਤਾ ਹੋਯਾ, ਪਦਮਾਵਤੀ ਦੇ ਹੱਥਾਂ ਦਾ ਬਨਿਆ ਹੋਇਆ ਭੋਜਨ ਛਕ ਕੇ ਪਲੰਘ ਉਤੇ ਲੇਟ ਗਏ ॥

ਪਦਮਾਵਤੀ ਪੱਤਲ ਉਤੇ ਬਚਿਆ ਹੋਇਆ ਪ੍ਰਸ਼ਾਦ ਛਕਨ ਲੱਗੀ। ਏਨੇ ਵਿਚ ਹੀ ਜੈਦੇਵ ਜੀ ਇਸਨਾਨ ਕਰਕੇ ਮੁੜ ਆਏ। ਪਤਿ ਨੂੰ ਇਸਤਰ੍ਹਾਂ ਆਉਂ-ਦਿਆਂ ਵੇਖਕੇ ਪਦਮਾਵਤੀ ਸਹਮ ਗਈ ਅਤੇ ਜੈਦੇਵ ਜੀ ਭੀ ਪਤਨੀ ਨੂੰ ਭੋਜਨ ਛਕਦਿਆਂ ਵੇਖਕੇ ਹੈਰਾਨ ਹੋ ਗਏ। ਜੈਦੇਵ ਨੇ ਕਿਹਾ—"ਪਦਮਾ! ਏਹ ਕੀ, ਅਜ ਤੂੰ ਸ੍ਰੀ ਭਗਵਾਨ ਨੂੰ ਭੋਗ ਲਗਾਕੇ, ਮੈਨੂੰ ਭੋਜਨ ਛਕਾਏ ਤੋਂ ਬਿਨਾਂ ਹੀ ਕਿਵੇਂ ਛਕ ਰਹੀ ਹੈਂ? ਤੇਰਾ ਅਜੇਹਾ ਵਰਤਾਉ ਤਾਂ ਮੈਂ ਕਦੇ ਨਹੀਂ ਵੇਖਿਆ"? ਪਦਮਾਵਤੀ ਨੇ ਕਿਹਾ—"ਆਪ ਏਹ ਕੀ ਕਹਿ ਰਹੇ ਹੋ? ਆਪ ਕਵਿਤਾ ਦਾ ਰਹਿੰਦਾ ਹਿੱਸਾ ਲਿਖਣ ਦੇ ਵਾਸਤੇ ਰਾਹ ਵਿਚੋਂ ਹੀ ਮੁੜ ਆਏ ਸੀ। ਕਵਿਤਾ ਦੀ ਪੂਰਤੀ ਕਰਨੇ ਦੇ ਮਗਰੋਂ ਆਪ ਹੁਣੇ ਹੀ ਸ਼ਨਾਨ ਪੂਜਨ ਤੇ ਭੋਜਨ ਕਰਕੇ ਪਲੰਘ ਉਤੇ ਲੇਟੇ ਸੀ। ਏਨੇ ਹੀ ਚਿਰਵਿਚ ਮੈਂ ਆਪਨੂੰ ਨ੍ਹਾਕੇ ਆਉਂਦਾ ਵੇਖ ਰਹੀ ਹਾਂ"! ਜੈਦੇਵ ਜੀਨੇ ਜਾਕੇ ਵੇਖਿਆ। ਪਲੰਘ ਉਤੇ ਲੇਟਦਾ ਹੋਯਾ ਕੋਈ ਨਜ਼ਰ ਨਾਂ ਆਯਾ ਉਹ ਸਮਝ ਗਏ ਕਿ ਅੱਜ ਜ਼ਰੂਰ ਹੀ ਇਹ ਭਗਤ ਵੱਛਲ ਦੀ ਕ੍ਰਿਪਾ ਹੋਈ ਹੈ। ਫਿਰਕਿਹਾ—"ਹਛਾ ਪਦਮਾ! ਲਿਆ ਖਾਂ, ਵੇਖੀਏ, ਕਵਿਤਾ ਦੀ ਪੂਰਤੀ ਕਿਵੇਂ ਹੋਈਹੈ?

ਪਦਮਾਵਤੀ ਪੁਸਤਕ ਲੈ ਆਈ। ਜੈਦੇਵ ਜੀ ਨੇ ਵੇਖਕੇ ਮਨ ਹੀ ਮਨ ਵਿਚ ਕਿਹਾ–ਏਹੋ ਤਾਂ ਮੇਰੇ ਮਨ ਵਿਚ ਆਇਆ ਸੀ, ਪਰ ਮੈਂ ਡਰਦਾ ਮਾਰਿਆ ਲਿਖ ਨਹੀਂ ਸਕਦਾ ਸਾਂ।ਫਿਰ ਉਹ ਦੋਵੇਂ ਹੱਥ ਚੁੱਕਕੇ ਭੁੱਬਾਂ ਮਾਰਦੇ ਕੇ ਰੋਂਦੇ ਹੋਏ ਕਹਿਣ ਲੱਗੇ–"ਹੇ ਕ੍ਰਿਸ਼ਨ ! ਹੇ ਨੰਦਨੰਦਨ ! ਹੇ ਰਾਧਾ ਵੱਲਭ ! ਹੇ ਬ੍ਰਿਜ ਮੋਹਨ ! ਹੇ ਗੋਕੁਲ ਰਤਨ ! ਹੇ ਕਰੁਨਾ ਸਿੰਧੁ ! ਹੇ ਗੋਪਾਲ, ਹੇ ਪ੍ਰਾਣ ਪਿਆਰੇ ! ਅੱਜ ਕਿਸ ਅਪਰਾਧ ਕਰਕੇ ਇਸ ਦਾਸ ਦਾ ਤਿਆਗ ਕਰਕੇ ਆਪ ਨੇ ਕੇਵਲ ਪਦਮਾ ਦਾ ਮਨੋਰਥ ਪੂਰਨ ਕੀਤਾ ਹੈ ? ਏਨਾਂ ਕਹਿ ਕੇ ਜੈਦੇਵ ਜੀ ਪਦਮਾ ਦੀ ਪੱਤਲ ਤੋਂ ਸ੍ਰੀ ਹਰਿ ਜੀ ਦਾ ਸੀਤ-ਪ੍ਰਸਾਦਿ ਚੁਕ ਕੇ ਖਾਣ ਲੱਗੇ। ਪਦਮਾਵਤੀ ਨੇ ਕਿੰਨੀ ਹੀ ਵੇਰੀ ਮਨ੍ਹਾ ਕਰਕੇ ਅਤੇ ਰੋਕ ਕੇ ਕਿਹਾ–"ਨਾਥ ! ਆਪ ਮੇਰਾ ਜੂਠਾ ਕਿਉਂ ਖਾਂਦੇ ਹੋ ? ਪਰ ਪ੍ਰਭੂ ਪ੍ਰਸਾਦ ਦੇ ਲੋਭੀ ਭਗਤ ਜੈਦੇਵ ਜੀ ਨੇ ਉਸ ਦੀ ਇਕ ਭੀ ਨਾਂ ਸੁਣੀ। ਇਸ ਵਾਰਦਾਤ ਦੇ ਮਗਰੋਂ ਉਨ੍ਹਾਂ ਨੇ ਗੀਤ-ਗੋਬਿੰਦ ਨੂੰ ਛੇਤੀ ਹੀ ਪੂਰਾ ਕਰ ਦਿਤਾ ॥੨੫॥

[੬] ਗੀਤ ਗੋਬਿੰਦ ਦੀ ਪ੍ਰਵਾਨਗੀ।

ਗੀਤ ਗੋਬਿੰਦ ਬਨਕੇ ਪੂਰਾ ਹੋ ਗਿਆ ਅਤੇ ਪ੍ਰਭੂ ਦੀ ਕ੍ਰਿਪਾ ਦਾ ਪਾਤ੍ਰ ਜਾਣਕੇ ਸਾਰੇ ਉਸ ਨੂੰ ਪੜ੍ਹਨ ਸੁਨਣ ਲਗੇ, ਤਦ ਉਸਨੂੰ ਵੇਖਕੇ ਸ੍ਰੀ ਜਗੰਨਾਥ ਧਾਮ ਦਾ ਰਾਜਾ ਜੋ ਪੰਡਿਤ ਸੀ, ਸੋ ਉਸ ਨੇ ਭੀ ਏਹੀ 'ਗੀਤ-ਗੋਬਿੰਦ' ਨਾਮ ਰਖਕੇ ਇਕ ਹੋਰ ਸੁਖਦਾਈ ਪੁਸਤਕ ਬਣਾਈ ਅਤੇ ਪੰਡਤਾਂ-ਬ੍ਰਾਹਮਣਾਂ ਨੂੰ ਬੁਲਾਕੇ, ਪੁਸਤਕ ਵਿਖਾਕੇ ਕਿਹਾ ਕਿ "ਏਹ ਓਹੀ 'ਗੀਤ ਗੋਬਿੰਦ' ਹੈ'। ਇਸਨੂੰ ਲਿਖ ਲਿਖ ਕੇ ਪੜ੍ਹੋ ਅਤੇ ਦੇਸਾਂ ਪ੍ਰਦੇਸਾਂ ਵਿਚ ਪ੍ਰਸਿਧ ਕਰੋ ਅਤੇ ਪ੍ਰਚਾਰੋ।

ਇਹ ਸੁਣਕੇ ਪੰਡਤਾਂ ਨੇ ਸ੍ਰੀ ਜੈਦੇਵ ਜੀ ਦਾ ਗੀਤ-ਗੋਬਿੰਦ ਰਾਜੇ ਨੂੰ ਵਿਖਾਕੇ ਅਤੇ ਮੁਸਕ੍ਰਾ ਕੇ ਉਤਰ ਦਿੱਤਾ–"ਰਾਜਨ ! ਉਹ ਗੀਤ ਗੋਬਿੰਦ ਤਾਂ ਏਹ ਹੈ ਅਤੇ ਏਹ ਦੂਜੀ ਪੁਸਤਕ ਕਿਸ ਨੇ ਬਨਾਈ ਹੈ, ਸਾਡੀ ਬੁਧਿ ਵਿਚ ਵੱਡਾ ਹੀ ਭ੍ਰਮ ਹੋ ਰਿਹਾ ਹੈ !" ਅੰਤ ਨੂੰ ਜਗਤਾਧਾਰ, ਜਗਨ ਨਾਥ ਸ੍ਵਾਮੀ ਪਾਸੋਂ ਫੈਸਲਾ ਕਰਾਉਨ ਲਈ ਉਹ ਦੋਵੇਂ ਪੁਸਤਕਾਂ ਮੰਦਰ ਦੇ ਅੰਦਰ ਰੱਖ ਦਿੱਤੀਆਂ ਗਈਆਂ ਅਤੇ ਸਭ ਨੂੰ ਮੰਦਰ ਤੋਂ ਬਾਹਰ ਕਰ ਦਿੱਤਾ ਗਿਆ। ਸਾਰੇ ਹਰ ਭਗਤਾਂ ਨੇ ਮਿਲ ਕੇ ਭਗਵਾਨ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਜਿਸ ਪੁਸਤਕ ਨੂੰ ਆਪ ਨੇ ਅੱਗੇ ਨਿਵਾਜਿਆ ਹੈ, ਹੁਣ ਇਨ੍ਹਾਂ ਦੋਹਾਂ ਵਿਚੋਂ ਜਿਸਨੂੰ ਮਾਣ ਬਖਸ਼ੋਗੇ, ਅਸੀਂ ਉਸੇ ਨੂੰ ਸੱਚੀ ਸਮਝਕੇ ਉਸ ਦਾ ਪ੍ਰਚਾਰ ਕਰਾਂਗੇ । ਆਪਨੇ ਭਗਤਾਂ ਦੀ ਬੇਨਤੀ

ਸੁਣਕੇ ਭਗਵਾਨ ਨੇ ਰਾਜੇ ਦੀ ਪੋਥੀ ਚੁਕ ਕੇ ਮੰਦਰ ਤੋਂ ਬਾਹਰ ਸੁੱਟ ਦਿੱਤੀ, ਅਤੇ ਭਗਤ ਜੈਦੇਵ ਜੀ ਵਾਲੀ ਨੂੰ ਅਪਨੇ ਗਲ ਨਾਲ ਇਸ ਤਰ੍ਹਾਂ ਲਾ ਲਿਆ ਜਿਵੇਂ ਗਲ ਵਿਚ ਹਾਰ ਪਾਇਆ ਹੁੰਦਾ ਹੈ, ਅਥਵਾ ਜੈਦੇਵ ਜੀ ਵਾਲੀ ਪੁਸਤਕ ਨੂੰ ਅਪਨੇ ਗਲੇ ਦੇ ਹਾਰ ਲਪੇਟਕੇ ਸਾਰਿਆਂ ਵਿਚ ਜ਼ਾਹਰ ਕਰ ਦਿੱਤਾ ਕਿ ਮੈਨੂੰ ਏਹੀ ਪੁਸਤਕ ਪਿਆਰੀ ਹੈ ਅਤੇ ਏਹੋ ਸਚੀ ਪੁਸਤਕ ਹੈ।

ਜਦ ਇਸ ਤਰ੍ਹਾਂ ਰਾਜੇ ਦਾ ਪੁਸਤਕ ਮੰਦਰ ਤੋਂ ਬਾਹਰ ਆ ਪਿਆ ਤਾਂ ਰਾਜੇ ਨੂੰ ਵੱਡੀ ਚਿੰਤਾ ਹੋਈ ਅਤੇ ਉਸ ਬੇਇਜ਼ਤੀ ਦਾ ਮਾਰਿਆ ਵੱਡਾ ਹੀ ਦੁਖੀ ਹੋ ਕੇ ਕਹਿਣ ਲਗਾ, ਇਸ ਬੇਪਤੀ ਦੇ ਜੀਵਨ ਨਾਲੋਂ ਮਰਨਾ ਸ੍ਰੇਸ਼ਟ ਹੈ, ਇਸ ਲਈ ਉਹ ਸਮੁੰਦਰ ਵਿਚ ਡੁੱਬਕੇ ਮਰਨ ਵਾਸਤੇ ਉਠ ਤੁਰਿਆ ਅਤੇ ਜਾਂਦਾ ੨ ਮਨ ਵਿਚ ਸੋਚਦਾ ਹੈ, ਜੋ ਕੁਝ ਜੈਦੇਵ ਨੇ ਗੀਤ-ਗੋਬਿੰਦ ਵਿਚ ਕਥਨ ਕੀਤਾ ਹੈ, ਓਹੀ ਮੈਂ ਕਥਨ ਕੀਤਾ ਹੈ, ਫੇਰ ਪ੍ਰਭੂ ਨੇ ਉਸ ਦੇ ਪੁਸਤਕ ਨੂੰ ਗਲ ਨਾਲ ਲਾ ਲਿਆ ਅਤੇ ਮੇਰੇ ਪੁਸਤਕ ਨੂੰ ਬਾਹਰ ਸੁਟਕੇ ਮੇਰੀ ਬੜੀ ਭਾਰੀ ਹੱਤਕ ਕੀਤੀ ਹੈ, ਇਹ ਗੱਲ ਕਿਵੇਂ ਬਰਦਾਸ਼ਤ ਕੀਤੀ ਜਾ ਸਕਦੀ ਹੈ, ਇਸ ਕਰਕੇ ਰਾਜੇ ਦੇ ਤਨ-ਬਦਨ ਨੂੰ ਗਮਾਂ ਦੀ ਅੱਗ ਲਗੀ ਹੋਈ ਹੈ, ਉਸ ਅੱਗ ਤੋਂ ਸ਼ਾਂਤ ਪਾਉਣ ਦਾ ਉਸਨੂੰ ਇਕੋ ਉਪਾਉ ਇਹੋ ਸੁੱਝ ਰਿਹਾ ਹੈ, ਕਿ ਡੁਬਕੇ ਮਰ ਜਾਂਦਾ ਤਾਂ ਹੀ ਮੈਨੂੰ ਠੰਢ ਪੈ ਸਕਦੀ ਹੈ, ਨਹੀਂ ਤਾਂ ਹੋਰ ਕਿਸੇ ਤਰ੍ਹਾਂ ਭੀ ਇਹ ਜਲਨ ਨਹੀਂ ਮਿਟੇਗੀ। ਤਾਂ ਪ੍ਰਭੂ ਨੇ ਪ੍ਰਗਟ ਹੋਕੇ ਕਿਹਾ-ਰਾਜਨ ਤੂੰ ਸਮੁੰਦਰ ਵਿਚ ਨਾ ਡੁਬ, ਜੈਦੇਵ ਦੇ ਪੁਸਤਕ ਵਰਗਾ ਹੋਰ ਕੋਈ ਗ੍ਰੰਥ ਹੈ ਹੀ ਨਹੀਂ ਤੂੰ ਐਵੇਂ ਹੀ ਕ੍ਰੋਧ ਵਿਚ ਆਕੇ ਸਰੀਰ ਨਾਸ ਕਰਨ ਲੱਗਾ ਹੈਂ। ਜਾਹ, ਤੂੰ ਆਪਣੇ ਪੁਸਤਕ ਦੇ ਬਾਰਾਂ ਸਲੋਕ, ਜੈਦੇਵ ਦੇ ਪੁਸਤਕ ਦੇ ਬਾਰ੍ਹਵੇਂ ਅਧ੍ਯਾਯ ਵਿਚ ਲਿਖ ਦਿਹੁ, ਇਸ ਤਰ੍ਹਾਂ ਉਸਦੇ ਪੁਸਤਕ ਨਾਲ ਤੇਰੇ ਬਨਾਏ ਸਲੋਕਾਂ ਦਾ ਭੀ ਪ੍ਰਚਾਰ ਹੋਜਾਏਗਾ। ਭਗਵਾਨ ਦੀ ਇਸ ਆਗਯਾ ਨੂੰ ਸੁਣਕੇ ਰਾਜੇ ਨੇ ਮਰਣਾ ਛਡਿਆ, ਅਤੇ ਭਗਵਾਨਦੇ ਦਰਸ਼ਨ ਲਾਭ ਦਾ ਲੈਕੇ ਜੀਵਨ ਨੂੰ ਸਫਲਾ ਕਰਲਿਆ, ਅਤੇ ਜੈਦੇਵ ਜੀ ਦੇ ਪੁਸਤਕ ਦੇ ਬਾਰ੍ਹਵੇਂ ਅਧ੍ਯਾਯ ਵਿਚ ਆਪਨੇ ਬਨਾਏ ਹੋਏ ਬਾਰਾਂ ਸਲੋਕ ਲਿਖਕੇ, ਬਾਕੀ ਦਾ ਪੁਸਤਕ ਸਮੁੰਦਰ ਦੀ ਭੇਟ ਕਰ ਦਿੱਤਾ, ਤੇ ਜੈਦੇਵ ਜੀਦੇ ਨਾਲ ਉਸਦੇ ਸਲੋਕਾਂ ਦਾ ਪ੍ਰਚਾਰ ਹੋ ਗਿਆ।੨੯

[੭]ਗੀਤ ਗੋਬਿੰਦ ਦਾ ਸ੍ਰੋਤਾ-ਪ੍ਰਭੂ।

ਇਕ ਦਿਨ ਮਾਲੀ ਦੀ ਲੜਕੀ ਬੈਂਗਨਾਂ ਦੀ ਖੇਤੀ ਵਿਚ ਬੈਂਗਨ (ਵਤਾਊਂ) ਰਹੀ ਸੀ, ਅਤੇ ਗੀਤ ਗੋਬਿੰਦ ਦੇ ਪੰਜਵੇਂ ਸਰਗ ਦੀ 'ਬਨਮਾਲੀ' ਨਾਮ

ਦੀ ਕਥਾ ਦਾ ਇਹ ਪਦ ਗਾਉਂਦੀ ਸੀ, ਕਿ:-

"ਨ ਕੁਰੂ ਨਿਤੰਬਨਿ ! ਗਮਨ ਬਿਲੰਮਨ ਮਨੁ ਸੁਰਤੰ ਹ੍ਰਿਦਯੇਸ਼ਮ੍"
ਧੀਰ ਸਮੀਰੇ ਯਮੁਨਾ ਤੀਰੇ ਬਸਤਿ ਬਨੇ ਬਨ ਮਾਲੀ।"

ਅਰਥਾਤ ਦੂਤੀ ਰਾਧਿਕਾਂ ਨੂੰ ਕਹਿੰਦੀ ਹੈ-ਹੇ ਨਿਤੰਬਨੀ* !(ਹੁਣ) ਜਾਣ ਵਿਚ ਡੇਰੀ ਨਾਂ ਕਰ, ਉਸਦੇ ਮਾਲਕ ਦੇ ਕੋਲ ਚਲ, (ਜੋ) ਬਨਮਾਲੀ ਜਮੁਨਾ ਦੇ ਕੰਢੇ ਉਤੇ 'ਧੀਰ ਸਮੀਰ†' ਕੁੰਜ ਵਿਚ ਵਸਦਾ ਹੈ॥

ਇਸ ਉਪਰਲੇ ਪਦ ਨੂੰ ਮਾਲੀ-ਪੁਤ੍ਰੀ ਅਜੇਹੀ ਪ੍ਰੇਮ ਭਰੀਸੁਰ ਵਿਚ ਗਾਉਂਦੀ ਸੀ, ਜਿਸਨੂੰ ਸੁਣਨ ਵਾਸਤੇ ਜਗੰਨਾਥ ਸ੍ਵਾਮੀ ਉਸਦੇ ਮਗਰ ੨ ਫਿਰਦੇ ਸਨ, ਅਤੇ ਜਿਥੇ ਉਹ ਲੜਕੀ ਇਸ ਗੀਤ ਨੂੰ ਗਾਉਂਦੀ ੨ ਜਦ ਵਿਰਾਮ ਤੇ ਪੁੱਜਦੀ ਤਾਂ ਉਸਦੀ ਸੁਰ-ਤਾਰ ਤੇ ਲਯ ਦੀ ਸੁੱਧਤਾ ਵੇਖਕੇ ਭਗਵਾਨ ਦੇ ਮੂੰਹੋਂ ਬੇਵਸਾ ਹੀ 'ਠੀਕ ਹੈ' ਨਿਕਲ ਜਾਂਦਾ। ਇਉਂ ਉਸਦੇ ਮਗਰ ਫਿਰਦਿਆਂ ਫਿਰਦਿਆਂ ਬਤਾਊਂਆਂ ਦੇ ਕੰਡਿਆਂ ਨਾਲ ਕਈ ਜਗ੍ਹਾਂ ਤੋਂ ਪੁਰਖੋਤਮ ਭਗਵਾਨ ਦੇ ਸਰੀਰ ਤੇ ਕਈ ਝਰੀਟਾਂ ਆਈਆਂ,ਅਤੇ ਸਰੀਰ ਤੇ ਪਹਿਨੇ ਹੋਏ ਕਪੜੇ ਕੰਡਿਆਂ ਨਾਲ ਅੜ-ਅੜਕੇ ਲੀਰਾਂ ਹੋ ਗਏ। ਜਦ ਉਹ ਲੜਕੀ ਬਤਾਊਂ ਤੋੜਕੇ ਘਰ ਲੈ ਗਈ ਤਾਂ ਭਗਵਾਨ ਜੀ ਭੀ ਨਿਜ-ਮੰਦਰ ਵਿਚ ਆਨ ਬਿਰਾਜੇ, ਕੁਦਰਤ ਨਾਲ ਉਸੇ ਵੇਲੇ ਹੀ ਪੁਰੀ ਦਾ ਰਾਜਾ ਦਰਸ਼ਨ ਕਰਨ ਲਈ ਮੰਦਰ ਦੇ ਅੰਦਰ ਆ ਗਿਆ ਅਤੇ ਭਗਵਾਨ ਦੇ ਕਪੜੇ ਪਾਟੇ ਹੋਏ ਵੇਖਕੇ ਪੰਡਿਆਂ ਨੂੰ ਪੁੱਛਣ ਲੱਗਾ-ਕੀ ਕਾਰਣ ਹੈ, ਕਿ ਪੁਰਖੋਤਮ ਪ੍ਰਭੂ ਦੀ ਪੁਸ਼ਾਕੀ ਲੀਰਾਂ ਲੀਰਾਂ ਹੋਈ ੨ ਹੈ ? ਪੰਡਿਆਂ ਨੇ ਇਸਦਾ ਉੱਤਰ ਦਿੱਤਾ-ਸਾਨੂੰ ਕੁਝ ਪਤਾ ਨਹੀਂ, ਕਿ ਲੀਰਾਂ ੨ ਕਿਉਂ ਹੋ ਗਈ ਹੈ, ਪਰ ਇਹ ਅਸੀਂ ਸੱਚ ਕਹਿੰਦੇ ਹਾਂ, ਕਿ ਸਵੇਰੇ ਪੁਸ਼ਾਕੀ ਸਾਬਤ ਸੀ, ਆਹ! ਹੁਣੇ ਹੁਣੇ ਹੀ ਲੀਰਾਂ ੨ ਹੋ ਗਈ ਹੈ, ਇਸਦੇ ਕਾਰਣ ਨੂੰ ਅਸੀ ਨਹੀਂ ਜਾਣਦੇ ਹਾਂ, ਪੰਡਿਆਂ ਪਾਸੋਂ ਏਹ ਸੁਣਕੇ ਰਾਜੇ ਨੂੰ ਬੜੀ ਭਚਿੱਤੀ ਲਗ ਗਈ, ਅਤੇ ਉਹ ਸੋਚ ਸਾਗਰ ਵਿਚ ਗੋਤੇ ਖਾਣ ਲੱਗਾ, ਤਾਂ ਪ੍ਰਭੂ ਨੇ ਉਸੇ ਵੇਲੇ ਰਾਜੇ ਨੂੰ ਏਹ ਗੱਲ ਜਣਾ ਦਿਤੀ ਕਿ ਫਲਾਣੇ ਮਾਲੀ ਦੀ ਪੁੱਤ੍ਰੀ ਬੈਂਗਨ ਤੋੜਦੀ ਹੋਈ ਗੀਤ ਗੋਬਿੰਦ ਦਾ ਗੀਤ ਗਾਉਂਦੀ ਸੀ, ਉਸਦੇ ਪ੍ਰੇਮ ਵੱਸ ਹੋਕੇ ਮੈਂ ਉਸਦੇ ਪਿਛੇ ੨ ਫਿਰਦਾ ਹੋਯਾ ਗੀਤ ਨੂੰ ਸੁਣਦਾ ਸਾਂ, ਕਿਉਂਕਿ ਉਸਦਾ ਗਾਓਣਾ ਮੈਨੂੰ ਬਹੁਤ

*ਸੁੰਦਰ ਪਟਾਂ ਵਾਲੀ। †ਧੀਰ ਸਮੀਰ, ਇਕ ਕੁੰਜ (ਬਨ ਗਲੀ) ਦਾ ਨਾਮ ਹੈ

ਭਾਉਂਦਾ ਹੈ,ਉਸ ਵੇਲੇ ਵਤਾਊਂਆਂ ਦੇ ਕੰਡਿਆਂ ਨਾਲ ਅੜ-ਅੜਕੇ ਮੇਰੀ ਪੁਸ਼ਾਕੀ ਪਾਟ ਗਈ ਹੈ,ਇਸ ਵਿੱਚ ਵਿਚਾਰੇ ਪੰਡਿਆਂ ਦਾ ਕੋਈ ਕਸੂਰ ਨਹੀਂ ਹੈ,ਭਗਵਾਨ ਦੀ ਏਹ ਸੂਚਨਾ ਪਾਕੇ ਰਾਜੇ ਨੇ ਉਸੇ ਵੇਲੇ ਪਾਲਕੀ ਭੇਜਕੇ, ਉਸ ਮਾਲੀ ਦੀ ਪੁੱਤ੍ਰੀ ਨੂੰ ਮੰਦਰ ਵਿਚ ਬੁਲਵਾਕੇ ਆਗਯਾ ਦਿੱਤੀ-ਪੁੱਤ੍ਰੀ! ਓਹੀ ਗੀਤ ਜੋ ਤੂੰ ਵਤਾਊਂਆਂ ਦੇ ਖੇਤ ਵਿਚ ਗਾਉਂਦੀ ਸੀ,ਇਥੇ ਭਗਵਾਨ ਜੀਦੇ ਸਨਮੁਖ ਗਾਉਂ । ਰਾਜੇ ਦੀ ਆਗਯਾ ਨੂੰ ਮੰਨਕੇ ਉਸ ਲੜਕੀ ਨੇ ਫਿਰ ਨ੍ਰਿਤ ਕਰਦਿਆਂ ਹੋਇਆਂ ਉਸ ਪਦ ਨੂੰ ਗਾਉਂ ਸੁਣਾਕੇ ਭਗਵਾਨ ਨੂੰ ਪ੍ਰਸੰਨ ਕੀਤਾ, ਅਤੇ ਪੁਰਖੋਤਮ ਸ੍ਵਾਮੀ ਭੀ ਜਿਉਂ ੨ ਇਸ ਗੀਤਨੂੰ ਸੁਣਦੇ ਤਿਉਂ ੨ ਰਾਧਿਕਾਂ ਦੀ ਬਿਰਹਾ ਅਗਨਿ ਦੀ ਸੁਧ ਕਰ ੨ ਝੂਮਦੇ, ਅਤੇ 'ਠੀਕ ਹੈ', 'ਵਾਹ ਵਾ' ਆਦਿਕ ਸ਼ਬਦ ਕਹਿਕੇ ਮਾਲੀ–ਪੁਤ੍ਰੀ ਦੀ ਵਡਿਆਈ ਕਰੀ ਜਾਂਦੇ ॥ ੨੭ ॥

[੮] ਪ੍ਰਭੂ ਦੇ ਸ੍ਰੋਤਾਪਣੇ ਦੀ ਇਕ ਹੋਰ ਕਥਾ।

ਜਦ ਰਾਜੇ ਨੂੰ ਇਸ ਗੱਲ ਦਾ ਪਤਾ ਲਗਾ,ਕਿ ਜਿਥੇ ਕੋਈ ਗੀਤ-ਗੋਬਿੰਦ ਦੇ ਕਿਸੇ ਗੀਤ ਨੂੰ ਗਾਉਂਦਾ ਹੈ, ਪੁਰਖੋਤਮ ਪ੍ਰਭੂ ਉਥੇ ਹੀ ਪਰੇਮ ਡੋਰ ਦਾ ਬੱਧਾ ਸੁਣਨ ਲਈ ਚਲਾ ਜਾਂਦਾ ਹੈ, ਤਾਂ ਉਸਨੇ ਸਾਰੇ ਸ਼ੈਹਰ ਵਿਚ ਡੌਂਡੀ ਫਿਰਵਾ ਦਿੱਤੀ, ਕਿ ਗੀਤ ਗੋਬਿੰਦ ਦੀ ਮਹਿਮਾਂ ਮਹਾਨ ਹੈ, ਇਸ ਲਈ ਇਸਨੂੰ ਗਾਉਨ ਵਾਲਾ ਭਾਵੇਂ ਕੋਈ ਰਾਜਾ ਹੋਵੇ ਜਾਂ ਰੰਕ, ਉਸਨੂੰ ਚਾਹੀਦਾ ਹੈ, ਕਿ ਇਸ ਨੂੰ ਵਡੀ ਸੁੰਦਰ ਸ੍ਵਛ ਪਵਿਤ੍ਰ ਜਗ੍ਹਾ ਤੇ ਪ੍ਰੇਮ ਭਰੇ ਮਿਠੇ ੨ ਅੱਖਰਾਂ ਵਿਚ ਅਤੇ ਮਿੱਠੀ ਜੇਹੀ ਸੁਰ ਵਿਚ ਗਾਵੇ, ਅਤੇ ਗਾਉਂਦਿਆਂ ਹੋਇਆਂ ਅਪਨੇ ਦਿਲ ਵਿਚ ਅਜੇਹਾ ਯਕੀਨ ਰਖੇ ਕਿ ਪੁਰਖੋਖਮ ਪ੍ਰਭੂ ਭਗਵਾਨ ਮੇਰੇ ਕੋਲ ਹੀ ਬੈਠਕੇ ਇਸਨੂੰ ਸੁਣ ਰਹੇ ਹਨ, ਅਤੇ ਕੇਹਾ ਹੀ ਚੰਗਾ ਹੋਵੇ ਕਿ ਇਸਨੂੰ ਗਾਉਣਾ ਸ਼ੁਰੂ ਕਰਨ ਤੋਂ ਪਹਿਲੇ ਹੀ ਪੁਰਖੋਤਮ ਪ੍ਰਭੂ ਜੀ ਦੇ ਬਿਰਾਜਮਾਨ ਹੋਣ ਵਾਸਤੇ ਅਪਨੇ ਕੋਲ ਇਕ ਸ੍ਵਛ ਸਿੰਘਾਸਨ ਵਿਛਾ ਲਵੇ, ਤਾਂ ਕਿ ਇਸਨੂੰ ਸੁਣਦਿਆਂ ਹੋਇਆਂ ਪ੍ਰਭੂ ਸ੍ਵਾਮੀ ਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਨਾਂ ਉਠਾਨੀ ਪਵੇ ॥

ਇਕ ਮੁਗ਼ਲ ਨੇ ਭੀ ਇਹ ਡੌਂਡੀ ਸੁਣੀ ਤਾਂ ਉਸਨੇ ਭੀ ਏਹੋ ਰੀਤਿ ਮਨ ਵਿਚ ਵਸਾ ਲਈ,ਅਤੇ ਉਹ ਭੀ ਹਰ ਰੋਜ ਇਸੇ ਤਰ੍ਹਾਂ ਗੀਤ ਗੋਵਿੰਦ ਨੂੰ ਗਾਇਆ ਕਰਦਾ ਸੀ. ਇਕ ਦਿਨ ਉਹ ਘੋੜੇ ਤੇ ਚੜ੍ਹ ਕੇ ਕਿਤੇ ਵਾਂਢਿਆਂ ਜਾ ਰਿਹਾ ਸੀ, ਤਾਂ ਪ੍ਰੇਮ ਤਰੰਗ ਵਿਚ ਆਇਆਂ ਨੇ ਗੀਤ ਗੋਬਿੰਦ ਦਾ ਗੀਤ ਗਾਉਣ ਲੱਗ ਪਿਆ। ਫੇਰ ਕੀ ਸੀ। ਝੱਟ ਹੀ ਪੁਰਖੋਤਮ ਪ੍ਰਭੂ ਇਕ ਕਾਲੇ ਜੇਹੇ ਰੰਗ ਦਾ ਪੁਰਖ

ਰੂਪ ਬਣਕੇ ਘੋੜੇ ਦੇ ਅੱਗੇ ੨ ਤੁਰੇ ਜਾਂਦੇ ਉਸਨੂੰ ਵਿਖਾਈ ਦਿੱਤੇ* ॥

ਇਸ ਪੋਥੀ ਦਾ ਪ੍ਰਤਾਪ ਮੈਂ ਕਿਥੋਂ ਤਕ ਕਹਾਂ ? ਇਸਨੂੰ ਤਾਂ ਸ੍ਵਰਗ ਵਿਚ ਦੇਵਗਨਾਂ ਭੀ ਗਾਉਂਦੀਆਂ ਹਨ, ਕਿਉਂਕਿ ਜਿਸ ਪੁਸਤਕ ਨੂੰ ਪ੍ਰਭੂ ਨੇ ਪ੍ਰਸੰਨ ਹੋ, ਆਪਨੇ ਹੱਥਾਂ ਨਾਲ ਆਣਕੇ ਲਿਖਿਆ ਹੋਵੇ, ਉਸਦੀ ਮਹਿਮਾਂ ਨੂੰ ਕੌਣ ਕਹਿ ਸਕਦਾ ਹੈ ? ਗੀਤ ਗੋਬਿੰਦ ਵਿਚ ਪ੍ਰਭੂ ਨੇ ਅਪਨੇ ਪਵਿਤ੍ਰ ਹਸਤ-ਕਮਲਾਂ ਨਾਲ ਪਦ ਪੂਰਨ ਕੀਤਾ, ਇਸ ਪ੍ਰਸੰਗ ਨੂੰ ਅਸੀਂ ਉਪਰ ਲਿਖ ਹੀ ਆਏ ਹਾਂ, ਇਸਦੀ ਮਹਿਮਾ ਬੇਅੰਤ ਹੈ, ਕਹੀ ਨਹੀਂ ਜਾਂਦੀ ਪੋਥੀ ਦਾ ਪ੍ਰਸੰਗ ਤਾਂ ਮੈਂ ਸਾਰਾ ਕਹਿ ਦਿੱਤਾ ਹੈ, ਜੋ ਮਨ ਨੂੰ ਬੜਾ ਭਾਉਂਦਾ ਹੈ, ਪਰ ਹੁਣ ਇਕ ਹੋਰ ਪ੍ਰਸੰਗ ਸੁਣੋ, ਜਿਸ ਵਿਚ ਭਗਤ ਜੀ ਦੀ ਬਹੁਤ ਹੀ ਪ੍ਰਭਤਾ ਹੈ ॥ ੨੯ ॥

[੯] ਸਰਬ ਅਨਰਥ ਮੂਲ ਧਨ ।

ਕੁਝ ਚਿਰ ਭਗਤ ਜੀ ਜਗੰਨਾਥ ਪੁਰੀ ਵਿਚ ਰਹੇ, ਤਾਂ ਆਪ ਜੀ ਦਾ ਮਨ ਚਾਹਿਆ ਜੋ ਬਾਹਰ ਦਾ ਸੈਲਾ ਕਰ ਆਈਏ, ਅਜੇਹਾ ਵਿਚਾਰ ਕਰਕੇ ਪੁਰੀ ਤਜ। ਇਕ ਰਾਜੇ ਦੇ ਸ਼ੈਹਰ ਵਿਚ ਪੁੱਜੇ ਤਾਂ ਉਸਨੇ ਇਨ੍ਹਾਂ ਦਾ ਬਹੁਤ ਸਨਮਾਨ ਕੀਤਾ, ਅਤੇ ਕਈ ਦਿਨਾਂ ਤਕ ਇਨ੍ਹਾਂ ਨੂੰ ਅਪਨੇ ਘਰ ਵਿਚ ਠਹਿਰਾਯਾ ਅਤੇ ਇਨ੍ਹਾਂ ਦੇ ਸੰਗ ਵਿਚੋਂ ਹਰਿ ਕੀਰਤਨ-ਭਗਤੀ ਦਾ ਲਾਭ ਖੱਟਿਆ, ਅਤੇ ਤੁਰਨ ਲੱਗਿਆਂ ਨੂੰ ਬਹੁਤ ਸਾਰਾ ਧਨ ਲਿਆਕੇ ਭੇਟ ਦਿੱਤਾ। ਜੈਦੇਵ ਜੀ ਨੇ ਕਿਹਾ—"ਰਾਜਨ ! ਭਗਵਤ ਪ੍ਰੇਮ ਦੀ ਪ੍ਰਾਪਤੀ ਚਾਹੁਨ ਵਾਲੇ ਪੁਰਸ਼ ਦੇ ਵਾਸਤੇ ਧਨ-ਪਦਾਰਥ ਜ਼ਹਰ ਦੇ ਸਮਾਨ ਹਨ। ਧਨ ਪੁਰਸ਼ ਨੂੰ ਅੰਨ੍ਹਾ-ਬੋਲਾ ਕਰ ਦੇਂਦਾ ਹੈ,ਅਤੇ ਧਨ ਦੇ ਸਬਬ ਹੀ ਹਿਰਦੇ ਵਿਚ ਲੋਭ ਤੇ ਰਾਗ-ਦ੍ਵੈਖ ਪੈਦਾ ਹੋ ਜਾਂਦੇ ਹਨ। 'ਸਾਰੇ ਅਨਰਥਾਂ ਦੇ ਮੁੱਢ ਰੂਪ ਧਨ' ਨੂੰ ਮੈਂ ਨਹੀਂ ਚਾਹੁੰਦਾ"। ਭਾਵੇਂ ਜੈਦੇਵ ਜੀ ਨੇ ਰਾਜੇ ਨੂੰ ਬਥੇਰਾ ਹੀ ਉਪਦੇਸ਼ ਕੀਤਾ, ਅਤੇ ਧਨ ਦਾ ਦੁਖ ਵਿਖਾ ਵਿਖਾਕੇ ਉਸ ਤੋਂ ਇਨਕਾਰ ਕੀਤਾ, ਪਰ ਰਾਜੇ ਨੇ ਇਕ ਨਾ ਮੰਨੀ, ਅਤੇ ਕਿਹਾ—"ਮਹਾਰਾਜ ! ਧਨ ਨਿਰਾ-ਪੁਰਾ ਦੁਖ ਦਾ ਕਾਰਣ ਨਹੀਂ, ਸੁਖ ਦਾ ਭੀ ਜਨਕ ਹੈ, ਫਿਰ ਪਰਦੇਸ ਵਿਚ ਤਾਂ ਧਨ ਵਰਗਾ ਹਿਤੂ ਹੀ ਕੋਈ ਨਹੀਂ, ਜਿਥੇ ਕੋਈ ਮਾਂ-ਪਿਉ, ਸਜਨ, ਮਿਤ੍ਰ-ਸੰਬੰਧੀ ਨਾਂ ਹੋਵੇ, ਜਿਥੇ ਅਨੇਕ ਤਰ੍ਹਾਂ ਦੇ ਦੁਖਾਂ ਦੀ ਸੰਭਾਵਨਾ ਹੋਵੇ, ਜਿਥੇ ਦੁਖਾਂ ਦੇ ਵਿਚ

*ਸਾਡਾ ਅਨੁਮਾਨ ਹੈ ਕਿ ਇਹ ਮੁਗਲ ਪਰੇਮੀ 'ਰਸ ਖਾਨ' ਹੋਵੇਗਾ, ਜੋ ਇਕ ਸ੍ਰੀ ਭਗਵਾਨ ਕ੍ਰਿਸ਼ਨ ਜੀ ਦਾ ਵਡਾ-ਪਰੇਮ ਸੁਕਵਿ ਹੋਇਆ ਹੈ, ਇਹ ਵੀ 'ਭਗਤ'ਅਤੇ ਬ੍ਰਿਜ ਭਾਸ਼ਾ ਦਾ ਇਕ ਚੰਗਾ ਕਵਿ ਹੋਇਆ ਹੈ।

ਫਸੇ ਨੂੰ 'ਜਾਨ' ਦੇ ਜਾਨ ਦਾ ਭੀ ਅੰਦੇਸ਼ਾ ਹੋਵੇ, ਉਥੇ,ਅਤੇ ਠੀਕ ਉਸ ਸਮੇ ਜਦੋਂ ਕਿਸੇ ਪਾਸਿਓਂ ਕੋਈ ਬਾਹੁੜੀ ਨਾਂ ਕਰਦਾ ਹੋੜੇ। ਉਸੇ ਵੇਲੇ ਧਨ ਦੀ ਕ੍ਰਿਪਾ ਨਾਲ ਪੁਰਸ਼ ਸਭ ਨੂੰ ਅਪਨਾ ਬਨਾ ਸਕਦਾ ਹੈ,ਦੁਨੀਆਂ ਦੇ ਸਾਰੇ ਸੁਖ ਧਨ ਨਾਲ ਪ੍ਰਾਪਤ ਕਰ ਸਕਦਾ ਹੈ, ਦੁਨੀਆਂ ਦੇ ਲੋਕਾਂ ਨੂੰ ਧਨ ਨਾਲ ਅਪਨੇ ਯਾਰ ਮਿਤ੍ਰ ਹੀ ਨਹੀ, ਸਗੋਂ ਸੇਵਕ ਬਨਾ ਸਕਦਾ ਹੈ, ਜੇਹੜੇ ਪਹਲੋਂ ਜਾਨ ਦੇ ਵੈਰੀ ਬਣੇ ਹੋਏ ਸਨ, ਓਹੀ ਧਨ ਦੀ ਕ੍ਰਿਪਾ ਨਾਲ ਰਖਵਾਲੇ ਬਣ ਜਾਂਦੇ ਹਨ। ਇਸ ਤਰ੍ਹਾਂ ਦੇ ਅਨੇਕਾਂ ਬਚਨ ਕਹਿਕੇ ਰਾਜੇ ਨੇ ਬਦੋ ਬਦੀ ਬਹੁਤ ਸਾਰੀਆਂ ਮੋਹਰਾਂ ਜੈਦੇਵ ਜੀ ਦੇ ਪੱਲੇ ਬੰਨ੍ਹ ਦਿਤੀਆਂ,ਜੈਦੇਵ ਜੀ ਰਾਜੇ ਪਾਸੋਂ ਵਿਦਿਆ ਹੋਕੇ ਅਪਨੇ ਘਰ ਵੱਲ ਤੁਰੇ।

"ਧਨ ਧਰਤੀ ਵਿਚ ਦੱਬੀਏ ਮਸਤਕ ਪਰਵਾਣੇ"

ਜਿਦੇ ਕੋਲ ਧਨ ਹੋਵੇ, ਚੋਰ-ਡਾਕੂ ਉਸ ਨੂੰ ਚੇਹਰੇ ਤੋਂ ਹੀ ਤਾੜ ਲੈਂਦੇ ਹਨ, ਓਹੀ ਗੱਲ ਜੈਦੇਵ ਜੀ ਨਾਲ ਹੋਈ, ਤਿੰਨ-ਚਾਰ ਡਾਕੂ ਜੈਦੇਵ ਜੀ ਨਾਲ ਤੁਰ ਪਏ, ਉਨ੍ਹਾਂ ਨੇ ਤਾੜ ਲਿਆ ਕਿ ਇਸ ਬ੍ਰਾਹਮਣ ਕੋਲ ਧਨ ਹੈ, ਧਨ ਨੂੰ ਖੋਹਨ ਵਾਸਤੇ ਓਹ ਭੀ ਇਸਦੇ ਨਾਲ ਮਿਲ ਪਏ, ਜੈਦੇਵ ਨੇ ਪੁਛਿਆ ਕਿਥੇ ਜਾਓਗੇ ਤਾਂ ਇਨ੍ਹਾਂ ਨੇ ਬੜੇ ਮਿੱਠੇ ਤੇ ਸਰਧਾ ਭਰੇ ਬਚਨਾਂ ਨਾਲ ਕਿਹਾ—ਜਿਥੇ ਆਪ ਜਾਓਗੇ, ਅਸੀਂ ਭੀ ਉਥੇ ਹੀ ਜਾਵਾਂਗੇ,ਕਿਉਂਕਿ ਆਪ ਜੈਸੇ ਮਹਾਂ ਪੁਰਸ਼ਾਂ ਦੀ ਸੇਵਾ ਕਰਕੇ ਅਸੀਂ ਆਪਨਾ ਜਨਮ ਸਫਲਾ ਕਰਨਾ ਚਾਹੁੰਦੇ ਹਾਂ, ਚਾਰ ਦਿਨ ਦੀ ਜ਼ਿੰਦਗੀ ਹੈ ਪਤਾ ਨਹੀਂ ਕਦੋਂ ਸੁਆਸ ਨਿਕਲ ਜਾਨ, ਇਸ ਲਈ ਹੁਣ ਤਾਂ 'ਅੱਗਾ ਨੇੜੇ ਆਇਆ' ਅੱਗੇ ਦਾ ਫਿਕਰ ਲੱਗ ਰਿਹਾ ਹੈ, ਤਦੇ ਹੀ ਘਰ-ਬਾਰ ਤੋਂ ਉਪਰਾਮ ਹੋਕੇ ਤੁਹਾਡੇ ਚਰਨਾਂ ਦੀ ਸੇਵਾ ਵਿਚ ਹਾਜ਼ਰ ਹੋਏ ਹਾਂ, ਕਿ ਸੇਵਾ ਕਰਕੇ ਜਨਮ ਦਾ ਲਾਹਾ ਖੱਟ ਲਈਏ। ਭਗਤ ਜੀ ਨੇ ਉਨ੍ਹਾਂ ਦੀਆਂ ਲੱਛੇਦਾਰ ਗੱਲਾਂ ਨੂੰ ਪਹਿਲੋਂ ਤਾਂ ਸੱਚਾ ਮੰਨ ਲਿਆ, ਪਰ ਇਕ ਦੋ ਦਿਨ ਦੀ ਸੰਗਤ ਕਰਨ ਨਾਲ ਆਪ ਨੂੰ ਨਿਸਚਾ ਹੋ ਗਿਆਂ, ਕਿ ਇਹ ਧਨ ਦੇ ਲਾਲਚੀ ਹਨ, ਕਿਤੇ ਅਜੇਹਾ ਨਾਂ ਹੋਵੇ ਜੋ ਧਨ ਪ੍ਰਾਪਤ ਵਾਸਤੇ ਕੋਈ ਹੋਰ ਹੀ ਉਪਦ੍ਰਵ ਕਰਨ, ਇਸ ਲਈ ਭਗਤ ਜੀ ਨੇ ਸਾਰੀਆਂ ਮੋਹਰਾਂ ਉਨ੍ਹਾਂ ਦੇ ਹਵਾਲੇ ਕਰ ਦਿੱਤੀਆਂ ਅਤੇ ਕਿਹਾ—ਜਿਥੇ ਜਿਥੇ ਮੈਨੂੰ ਜਿਸ ਜਿਸ ਵਸਤੂ ਦੀ ਲੋੜ ਪਏਗੀ, ਉਹ ਮੈਨੂੰ ਲਿਆ ਦੇਣੀ, ਬਾਕੀ ਮੈਂ ਇਨ੍ਹਾਂ ਮੋਹਰਾਂ ਨੂੰ ਹੋਰ ਕੀ ਕਰਨਾ ਹੈ, ਸਗੋਂ ਤੁਹਾਨੂੰ ਭੀ ਜਿਸ ਵਸਤੂ ਦੀ ਲੋੜ ਹੋਵੇ, ਨਿਸੰਕੋਚ ਖਾਓ ਖਰਚੋ ਅਤੇ ਇਨ੍ਹਾਂ ਨੂੰ ਵਰਤੋ ਕਿਉਂਕਿ ਇਹ ਮਾਇਆ ਤਾਂ ਕਿਸੇ ਦੀ ਨਹੀਂ ਹੈ, ਇਸ ਤੋਂ ਤਾਂ ਸੁਖ ਹੀ ਲੈਣਾ ਚਾਹੀਦਾ ਹੈ।

ਜਿਵੇਂ ਕੌੜੇ ਮੂੰਹ ਵਾਲੇ ਨੂੰ ਮਿਸ਼ਰੀ ਭੀ ਕੌੜੀ ਲੱਗਦੀ ਹੈ, ਇਵੇਂ ਹੀ ਉਨ੍ਹਾਂ ਡਾਕੂਆਂ ਨੇ ਆਪਨੇ ਸੁਭਾਵ ਅਨੁਸਾਰ ਹੀ ਭਗਤ ਦੇ ਵਰਤਾਵ ਨੂੰ ਸਮਝਿਆ ਅਤੇ ਆਪੋ ਵਿਚ ਕਹਿਣ ਲੱਗੇ—ਵੇਖੋ, ਇਹ ਪੰਡਿਤ ਕਿੱਡਾ ਫਰੇਬੀ ਹੈ, ਏਹਨੇ ਸਾਡੇ ਨਾਲ ਕੇਡੀ ਚਾਲ ਖੇਡੀ ਹੈ, ਇਸਨੇ ਸਾਨੂੰ ਮੋਹਰਾਂ ਇਸੇ ਖਿਆਲ ਨਾਲ ਫੜਾ ਦਿੱਤੀਆਂ ਹਨ, ਕਿ ਅੱਗੇ ਜਿਥੇ ਸ਼ਹਿਰ ਆਵੇਗਾ, ਉਥੇ ਸਾਨੂੰ ਫੜਾ ਦੇਵੇਗਾ, ਕਿਉਂਕਿ ਇਹ ਮੋਹਰਾਂ ਤਾਂ ਇਸ ਦੀਆਂ ਗਿਣੀਆਂ ਹੋਈਆਂ ਹਨ, ਇਹ ਚਬੂਤਰੇ ਤੇ ਜਾਕੇ ਕਹੇਗਾ ਕਿ ਇੰਨੀਆਂ ਮੋਹਰਾਂ ਇਨ੍ਹਾਂ ਨੇ ਮੇਰੀਆਂ ਲੁੱਟ ਲਈਆਂ ਹਨ, ਤਾਂ ਅਸੀਂ ਸਹਜੇ ਹੀ ਫੜੇ ਜਾਵਾਂਗੇ।

ਆਪਨੇ ਸਾਥੀ ਦੀ ਇਹ ਤਕਰੀਰ ਸੁਣਕੇ ਇਕ ਨੇ ਕਿਹਾ ਇਸਨੂੰ ਮਾਰ ਸੁਟੋ, ਏਹੋ ਗੱਲ ਚੰਗੀ ਹੈ, ਦੂਜੇ ਨੇ ਕਿਹਾ—ਮਾਰੋ ਨਾ, ਧਨ ਸਾਨੂੰ ਮਿਲ ਗਿਆ ਹੈ, ਜੋ ਇਸਨੇ ਆਪੇ ਦੇ ਦਿੱਤਾ ਹੈ, ਹੁਣ ਇਸਨੂੰ ਸੁਤੇ ਪਏ ਨੂੰ ਛੱਡ ਕੇ ਤੁਰ ਚਲੋ, ਵਿਚਾਰੇ ਬ੍ਰਾਹਮਣ ਦੇ ਖ਼ੂਨ ਨਾਲ ਹੱਥ ਕਿਉਂ ਰੰਗਦੇ ਹੋ? ਤੀਜੇ ਨੇ ਕਿਹਾ ਜੇ ਇਸਨੇ ਸਾਨੂੰ ਕਿਤੇ ਪਛਾਨ ਲਿਆ ਤਾਂ ਫੇਰ ਕੀ ਕਰੋਗੇ? ਅੰਤ ਸਾਰਿਆਂ ਨੇ ਸਲਾਹ ਗਿਨਕੇ ਭਗਤ ਜੈਦੇਵ ਜੀ ਦੇ ਹੱਥ ਪੈਰ ਵੱਢ ਦਿਤੇ ਅਤੇ ਇਕ ਖ਼ੂਹ ਵਿਚ ਸੁੱਟਦਿੱਤਾ, ਧਨ ਲੈਕੇ ਤੁਰਦੇ ਹੋਏ। ਜਿਸ ਖ਼ੂਹਵਿਚ ਡਾਕੂਆਂ ਨੇ ਜੈਦੇਵ ਨੂੰ ਸੁਟਿਆ ਸੀ, ਉਸ ਵਿਚ ਪਾਣੀ ਨਹੀਂ ਸੀ, ਇਸ ਕਰਕੇ ਭਗਤ ਜੈਦੇਵ ਜੀ ਨੂੰ ਖ਼ੂਹ ਵਿਚ ਸੁੱਟੇ ਜਾਣ ਦਾ ਕੋਈ ਕਲੇਸ਼ ਨਾਂ ਹੋਇਆ, ਸਗੋਂ ਇਕਾਂਤ ਸਥਾਨ ਪ੍ਰਾਪਤ ਕਰਕੇ ਪ੍ਰਸੰਨ ਚਿਤ ਹੋਕੇ ਭਜਨ ਕਰਨ ਲੱਗੇ ਅਤੇ ਉਨ੍ਹਾਂ ਨੇ ਸੋਚ ਲਿਆ ਕਿ ਧਨ ਨੂੰ ਗ੍ਰਹਿਣ ਕੀਤਾ ਸੀ ਨਾਂ, ਇਸੇ ਕਰਕੇ ਹੀ ਹੱਥ ਪੈਰ ਕੱਟੇ ਗਏ ਹਨ, ਏਹ ਭੀ ਬਹੁਤ ਹੀ ਚੰਗਾ ਹੋਯਾ ਹੈ, ਹੁਣ ਇਕ ਜਗ੍ਹਾ ਪੁਰ ਬੈਠਕੇ ਹਰੀ ਦਾ ਭਜਨ ਕਰਦੇ ਰਹਾਂਗੇ।

ਥੋੜੇ ਹੀ ਚਿਰ ਮਗਰੋਂ ਉਥੇ ਗੌੜ ਦੇਸ ਦਾ ਰਾਜਾ ਲਛਮਨ ਸੈਨ ਆ ਗਿਆ। ਖ਼ੂਹ ਵਿਚੋਂ ਆਦਮੀ ਦੀ ਅਵਾਜ਼ ਔਂਦੀ ਸੁਣਕੇ ਰਾਜੇ ਨੇ ਨੌਕਰਾਂ ਨੂੰ ਹੁਕਮ ਦਿੱਤਾ ਕਿ ਖ਼ੂਹ ਵਿਚ ਕੌਣ ਹੈ? ਇਕ ਸੇਵਕ ਨੇ ਜਾਕੇ ਵੇਖਿਆ ਕਿ ਖ਼ੂਹ ਵਿਚ ਪਾਣੀ ਤਾਂ ਬਿਲਕੁਲ ਨਹੀਂ ਹੈ ਅਤੇ ਇਕ ਪੱਥਰ ਦੀ ਸਿਲਾ ਉਤੇ ਇਕ ਆਦਮੀ ਬੈਠਾ ਹਰਿ ਕੀਰਤਨ ਕਰ ਰਿਹਾ ਹੈ, ਅਤੇ ਉਸਦੇਦੁਆਲੇ ਇਸ ਤਰ੍ਹਾਂ ਦਾ ਪ੍ਰਕਾਸ਼ ਖਿਲਰਿਆ ਹੋਇਆ ਹੈ, ਜਿਵੇਂ ਚੰਦ੍ਰਮਾਂ ਦੇ ਦੁਆਲੇ ਪਰਵਾਰ ਦਾ ਘੇਰਾ ਹੁੰਦਾ ਹੈ, ਅਤੇ ਉਸਦੇ ਚੇਹਰੇ ਤੋਂ ਪ੍ਰਸੰਨਤਾ ਪ੍ਰਗਟ ਹੋ ਰਹੀ ਹੈ, ਅਜੇਹਾ ਅਦਭੁਤ ਨਜ਼ਾਰਾ ਵੇਖਕੇ ਉਸਨੇ ਰਾਜੇ ਨੂੰ ਕਿਹਾ। ਰਾਜੇ ਨੇ ਹੁਕਮ ਦੇਕੇ ਉਨ੍ਹਾਂ ਨੂੰ ਬਾਹਰ

ਕਢਵਾਇਆ ਤੇ ਦਰਸ਼ਨ ਕਰਦਿਆਂ ਉਸਨੂੰ ਇਉਂ ਪ੍ਰਤੀਤ ਹੋਇਆ ਮਾਨੋ ਬੱਦਲਾਂ ਨੂੰ ਪਾੜਕੇ ਚੰਦ੍ਰਮਾਂ ਦਾ ਪ੍ਰਕਾਸ਼ ਪ੍ਰਗਟ ਹੋਇਆ ਹੈ, ਰਾਜੇ ਲਛਮਨ ਸੈਨ ਨੇ ਭਗਤ ਜੈਦੇਵ ਜੀ ਤੋਂ ਹੱਥਾਂ-ਪੈਰਾਂ ਦੇ ਕੱਟੇ ਜਾਣ ਦਾ ਬ੍ਰਿਤਾਂਤ ਪੁਛਿਆ ਤਾਂ ਭਗਤ ਜੀ ਨੇ ਉੱਤਰ ਦਿੱਤਾ, ਮੈਂ ਪੈਦਾ ਹੀ ਇਸ ਤਰ੍ਹਾਂ ਦਾ ਹੋਇਆ ਸਾਂ,ਮੁੱਢ ਤੋਂ ਹੀ ਮੇਰੇ ਹੱਥ ਪੈਰ ਨਹੀਂ ਸਨ ॥੧੫੩॥੧੯੭॥੨੯॥

ਨੋਟ—ਇਸ ਪ੍ਰਸੰਗ ਵਿਚ ਕਈ ਭਗਤ ਮਾਲੀ ਮਹਾ ਪੁਰਸ਼ ਕਿਹਾ ਕਰਦੇ ਹਨ, ਕਿ ਸ੍ਰੀ ਜਗੰਨਾਥ ਜੀ ਨੇ ਸੁਦੇਵ ਬ੍ਰਾਹਮਣ ਨੂੰ ਕਿਹਾ ਸੀ ਕਿ "ਰਸਿਕ ਜੈਦੇਵ ਮੇਰੋ ਹੀ ਸਰੂਪ ਜਾਨੋ" ਅਪਨਾ ਸਰੂਪ ਬਨਾਉਣ ਲਈ ਭਗਵਾਨ ਨੇ ਉਨ੍ਹਾਂ ਦੇ ਹੱਥ ਪੈਰ ਵਢਵਾ ਦਿੱਤੇ ਸਨ, ਅਤੇ ਤੁਰਤ ਹੀ ਘਾਉ ਮੇਲ ਦਿੱਤੇ ਸਨ, ਤਦੇ ਹੀ ਤਾਂ ਜੈਦੇਵ ਜੀ ਨੇ ਰਾਜੇ ਨੂੰ ਕਿਹਾ ਸੀ ਕਿ ਮੈਂ ਪੈਦਾ ਹੀ ਇਸ ਤਰ੍ਹਾਂ ਦਾ ਹੋਯਾ ਹਾਂ, ਜੇ ਜੈਦੇਵ ਜੀਦੇ ਹੱਥਾਂ ਪੈਰਾਂ ਦੇ ਟੁੰਡ ਨਾਂ ਸੁੱਕੇ ਹੁੰਦੇ ਤਾਂ ਉਹ ਕਦੇ ਭੀ ਇਹ ਨਹੀਂ ਕਹਿ ਸਕਦੇ ਸਨ ਕਿ "ਮੈਨੂੰ ਸਰੀਰ ਇਸ ਤਰ੍ਹਾਂ ਦਾ ਮਿਲਿਆ ਹੈ"॥

ਇਸ ਤਰ੍ਹਾਂ ਦੇ ਧੀਰਜ ਭਰੇ ਬਚਨਾਂ ਨੂੰ ਸੁਣਕੇ, ਅਤੇ ਪ੍ਰਕਾਸ਼ ਯੁਕਤ ਪ੍ਰਸੰਨ ਮੁਖ ਦੇ ਦਰਸ਼ਨ ਕਰਕੇ, ਰਾਜਾ ਅਪਨੇ ਮਨ ਵਿਚ ਕਹਿਣ ਲੱਗਾ ਇਹ ਕੋਈ ਵਡੇ ਹੀ ਮਹਾਨੁਭਾਵ ਮਹਾਤਮਾਂ ਹਨ, ਇਨ੍ਹਾਂ ਦੀ ਮਹਿਮਾ ਕੌਣ ਕਹਿ ਸਕਦਾ ਹੈ, ਮੇਰੇ ਕੋਈ ਵਡੇ ਉੱਤਮ ਭਾਗ ਸਨ,ਜਿਸ ਕਰਕੇ ਦਰਸ਼ਨ ਹੋ ਗਿਆ ਹੈ। ਉਸੇ ਵੇਲੇ ਰਾਜੇ ਨੇ ਜੈਦੇਵ ਜੀ ਨੂੰ ਪਾਲਕੀ ਵਿੱਚ ਬਿਠਲਾ ਲਿਆ ਅਤੇ ਨਾਲ ਲੈਕੇ ਅਪਨੇ ਸ਼ਹਿਰ ਵਿੱਚ ਆ ਗਿਆ ਤੇ ਤਨ ਮਨ ਕਰਕੇ ਉਨ੍ਹਾਂ ਦੀ ਸੇਵਾ ਕਰਨ ਲੱਗਾ ਰਾਜੇ ਦੇ ਮਨ ਨੂੰ ਜੈਦੇਵ ਜੀ ਡਾਢੇ ਚੰਗੇ ਲੱਗੇ, ਉਸਨੇ ਇਨ੍ਹਾਂ ਅੱਗੇ ਬੇਨਤੀ ਕੀਤੀ, ਮੈਨੂੰ ਕੋਈ ਹੁਕਮ ਦਿਓ, ਜਿਸ ਸੇਵਾ ਦੇ ਕਰਨੇ ਕਰਕੇ ਮੇਰਾ ਭਲਾ ਹੋਵੇ, ਤਾਂ ਜੈਦੇਵ ਜੀ ਨੇ ਕਿਹਾ—ਰਾਜਨ ! ਸੰਤਾਂ ਦੀ ਸੇਵਾ ਕਰੋ, ਅਨੇਕ ਤਰ੍ਹਾਂ ਦੇ ਅੰਨ ਬਸਤ੍ਰ ਨਾਲ ਉਨ੍ਹਾਂ ਨੂੰ ਪ੍ਰਸੰਨ ਕਰਕੇ, ਉਨ੍ਹਾਂ ਦੀ ਖੁਸ਼ੀ ਪ੍ਰਾਪਤ ਕਰ,ਜੇਹੜਾ ਕੋਈ ਸੰਤ-ਸਾਧੂ ਆ ਜਾਵੇ, ਉਨ੍ਹਾਂ ਦੇ ਦਰਸ਼ਨ ਤੇ ਸੇਵਾ ਕਰਕੇ ਜਨਮ ਨੂੰ ਸਫਲਾ ਕਰ ਲੈ, ਸੰਤ ਸੇਵ ਕਰਨ ਨਾਲ ਹੀ ਹਰੀ ਦੀ ਸੇਵਾ ਹੋ ਜਾਂਦੀ ਹੈ, ਸੰਤਾਂ ਦੇ ਖੁਸ਼ ਹੋਣ ਨਾਲ ਪ੍ਰਭੂ ਪ੍ਰਮਾਤਮਾਂ ਪ੍ਰਸੰਨ ਹੋ ਜਾਂਦਾ ਹੈ, ਜੈਸਾ ਕਿ ਜਗਤ ਗੁਰੂ ਜੀ ਦਾ ਹੁਕਮ ਹੈ:—

"ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥"

[੧੦] "ਸੰਤ ਕਰੈ ਨਹੀਂ ਵੈਰ ਕਹੂੰ"

ਭਗਤ ਜੈਦੇਵ ਜੀ ਦੀ ਆਗਯਾ ਮੰਨਕੇ ਰਾਜਾ ਲਛਮਨ ਸੈਨ ਤਨ-ਮਨ-

ਧਨ ਕਰਕੇ ਸੰਤ ਸੇਵਾ ਕਰਨ ਲੱਗ ਪਿਆ। ਉਧਰ ਉਨ੍ਹਾਂ ਡਾਕੂਆਂ ਨੇ ਭੀ ਸੁਣ ਲਿਆ ਕਿ ਗੌਡ ਦੇਸ ਦਾ ਰਾਜਾ ਸੰਤਾਂ ਦੀ ਸੇਵਾ ਕਰਦਾ ਹੈ, ਤਾਂ ਉਨ੍ਹਾਂ ਨੇ ਮੱਥੇ ਉਤੇ ਟਿੱਕੇ, ਗਲ ਵਿਚ ਮਾਲਾਂ ਅਤੇ ਭਗਵੇ ਕਪੜੇ ਪਹਿਨਕੇ, ਸਾਧੂਆਂ ਦਾ ਰੂਪ ਧਾਰਿਆ ਤੇ ਰਾਜੇ ਦੇ ਸਾਧੂ ਆਸ਼੍ਰਮ ਵਿਚ ਆ ਗਏ, ਅਗੇ ਜੈਦੇਵ ਜੀ ਬੈਠੇ ਸਨ, ਆਪ ਜੀ ਨੇ ਉਨ੍ਹਾਂ ਨੂੰ ਔਂਦਿਆਂ ਪਛਾਨਕੇ ਕਿਹਾ—ਆਈਏ! ਜੀਉ ਆਇਆਂ ਨੂੰ!ਬੜੀ ਕ੍ਰਿਪਾ ਕੀਤੀ ਜੇ, ਇਸ ਦੇ ਮਗਰੋਂ ਰਾਜੇ ਦੇ ਆਪਨੇ ਕੋਲ ਬੈਠੇ ਹੋਏ ਰਾਜ ਕਰਮਚਾਰੀਆਂ ਨੂੰ ਕਿਹਾ ਏਹ ਮਹਾਤਮਾਂ ਮੇਰੇ 'ਬੜੇ ਬੰਧੂ' ਵਡੇ ਗੁਰ ਭਾਈ ਹਨ, ਇਨ੍ਹਾਂ ਦੀ ਜਿੰਨੀ ਸੇਵਾ ਕਰੋਗੇ, ਓਨਾਂ ਹੀ ਤੁਹਾਡਾ ਭਲਾ ਹੋਵੇਗਾ, ਤਾਂਤੇ ਦੱਤ ਚਿਤ ਹੋਕੇ ਸੇਵਾ ਕਰੋ॥

ਸ੍ਰੀ ਜੈਦੇਵ ਜੀ ਨੇ ਉਸੇ ਵੇਲੇ ਰਾਜੇ ਲਛਮਨ ਸੈਨ ਨੂੰ ਬੁਲਾਕੇ ਕਿਹਾ—ਰਾਜਨ! ਜਿਨ੍ਹਾਂ ਦੇ ਹਿਰਦੇ ਵਿਚ ਹਰਿ-ਪ੍ਰੇਮ ਭਰਿਆ ਹੋਇਆ ਹੈ, ਓਹ ਏਹ ਮਹਾਤਮਾਂ ਤੇਰੇ ਚੰਗੇ ਭਾਗਾਂ ਨੂੰ ਤੇਰੇ ਘਰ ਆਏ ਹਨ, ਹੁਣ ਸੇਵਾ ਕਰਕੇ ਜਨਮ ਸਫਲ ਕਰ ਲੈ! ਏਹ ਸੁਣਕੇ ਰਾਜਾ ਉਨ੍ਹਾਂ ਸੰਤ-ਭੇਖ ਧਾਰੀ ਠੱਗਾਂ ਨੂੰ ਅਪਨੇ ਮਹੱਲ ਵਿਚ ਲੈ ਗਿਆ, ਅਤੇ ਨੌਕਰਾਂ ਚਾਕਰਾਂ ਨੂੰ ਉਨ੍ਹਾਂ ਦੀ ਸੇਵਾ ਵਿਚ ਲਾ ਦਿੱਤਾ, ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਰਾਜ-ਭੋਗ ਪ੍ਰਾਪਤ ਹੋਨ ਲੱਗੇ, ਪਰ ਉਨ੍ਹਾਂ ਦੇ ਮਨ ਵਿਚ ਸ਼ੱਕ ਪੈਦਾ ਹੋ ਗਿਆ ਕਿ ਇਸ ਬ੍ਰਾਹਮਨ ਨੇ ਸਾਨੂੰ ਪਛਾਨ ਤੇ ਲਿਆ ਹੀ ਹੈ, ਇਕ ਦਿਨ ਰਾਜੇ ਨੂੰ ਕਹਿਕੇ ਸਾਨੂੰ ਮਰਵਾ ਦੇਵੇਗਾ, ਇਹ ਸਾਡੀ ਸੇਵਾ ਇਸ ਤਰ੍ਹਾਂ ਦੀ ਹੋ ਰਹੀ ਹੈ, ਜਿਵੇਂ ਫਾਸੀ ਚੜ੍ਹਾਏ ਜਾਣ ਵਾਲੇ ਮਨੁਖ ਨੂੰ ਮਨ ਭਾਉਂਦਾ ਖ੍ਵਾਇਆ ਤੇ ਹੰਡਵਾਇਆ ਜਾਂਦਾ ਹੈ,ਇਸ ਸ਼ੱਕ ਨਾਲ ਉਹਦਿਨੋਂ ਦਿਨ ਤਨ ਕਰਕੇ ਸੁੱਕਦੇ ਜਾਂਦੇ ਸਨ। ਉਹ ਭੇਖੀ ਸਾਧੂ ਤਾਂ ਘੜੀ ਘੜੀ ਵਿਚ ਤੁਰਨ ਦੀ ਆਗਜਾ ਮੰਗਦੇ ਹਨ,ਪਰ ਰਾਜਾ ਤੁਰਣ ਨਹੀਂ ਦੇਂਦਾ,ਅੰਤ ਨੂੰ ਉਹ ਬਹੁਤ ਘਬਰਾ ਗਏ ਤਾਂ ਸ੍ਵਾਮੀ ਜੈਦੇਵ ਜੀ ਨੇ ਰਾਜੇ ਨੂੰ ਕਿਹਾ—ਇਨ੍ਹਾਂ ਨੂੰ ਬਹੁਤ ਸਾਰਾ ਧਨ ਦੇਕੇ ਵਿਦਿਆ ਕਰੋ, ਇਸ ਤਰ੍ਹਾਂ ਰਾਜੇ ਨੇ ਉਨ੍ਹਾਂ ਨੂੰ ਵਿਦਾ ਕੀਤਾ ਅਤੇ ਉਨ੍ਹਾਂ ਨਾਲ ਧਨ ਦੀ ਰਖ੍ਯਾ ਵਾਸਤੇ ਮਨੁਖ ਭੇਜ ਦਿੱਤੇ ਕਿ ਇਨ੍ਹਾਂ ਨੂੰ ਘਰ ਪਹੁੰਚਾ ਆਓ ਤਾਂ ਤੁਹਾਡੇ ਉਤੇ ਮੈਂ ਖੁਸ਼ ਹੋਕੇ ਇਨਾਮ ਦੇਵਾਂਗਾ॥੩੦॥

[੧੧] "ਗੁਰਮੁਖ ਸਿਉ ਮਨਮੁਖ ਅੜੇ ਡੁਬ ਹਕੁ ਨਿਆਇ"

ਜਦ ਉਹ ਸਾਧ-ਭੇਖ ਧਾਰੀ ਠੱਗ ਰਾਜੇ ਲਛਮਨ ਸੈਨ ਤੋਂ ਵਿਦਾ ਹੋਏ ਤਾਂ ਰਾਜੇ ਨੇ ਬਹੁਤ ਸਾਰਾ ਧਨ-ਪਦਾਰਥ ਦਿੱਤਾ ਅਤੇ ਨਾਲ ਅਪਨੇ ਨੌਕਰ-ਚਾਕਰ

ਪਹਰੇਦਾਰ ਇਸ ਲਈ ਭੇਜ ਦਿਤੇ, ਕਿ ਰਾਹ ਵਿਚ ਇਨ੍ਹਾਂ ਨੂੰ ਕਿਸੇ ਚੋਰ-ਚਕਾਰ ਪਾਸੋਂ ਦੁਖ ਨਾਂ ਮਿਲੇ। ਉਨ੍ਹਾਂ ਰਾਜ ਕਰਮਚਾਰੀਆਂ ਨੇ ਇਨ੍ਹਾਂ ਨੂੰ ਕਿਹਾ-ਤੁਹਾਡੇ ਬਰਾਬਰ ਦਾ ਕੋਈ ਭੀ ਨਹੀਂ ਹੈ, ਕਿਉਂਕਿ ਜਿੰਨੇ ਸਾਧੂ-ਮਹਾਤਮਾਂ ਅੱਜ ਤਕ ਇਥੇ ਆਏ ਹਨ, ਉਨ੍ਹਾਂ ਵਿਚੋਂ ਕਿਸੇ ਦੀ ਭੀ ਤੁਹਾਡੇ ਜਿੰਨੀ ਸੇਵਾ-ਪੂਜਾ ਨਹੀਂ ਹੋਈ ਹੈ, ਤੁਹਾਡਾ ਸ੍ਵਾਮੀ ਜੀ ਦੇ ਨਾਲ ਕੀ ਰਿਸ਼ਤਾ ਹੈ? ਇਹ ਸੁਣਕੇ ਉਨ੍ਹਾਂ ਠੱਗਾਂ ਨੇ ਕਿਹਾ–ਅਸੀਂ ਕਹਿੰਦੇ ਤਾਂ ਹਾਂ, ਪਰ ਤੁਸਾਂ ਅੱਗੇ ਕਿਸੇ ਨੂੰ ਜਾਕੇ ਨਾਂ ਕਹਿਣਾ, ਕਿਉਂਕਿ ਉਹ ਇਕ ਵਡੀ ਅਸਚਰਜ ਅਤੇ ਨਵੀਂ ਗੱਲ ਹੈ, ਤੁਹਾਡੇ ਸ੍ਵਾਮੀ ਜੀ ਅਤੇ ਅਸੀਂ ਇਕ ਜਗ੍ਹਾ ਤੇ ਰਾਜੇ ਦੀ ਨੌਕਰੀ ਵਿਚ ਇਕੱਠੇ ਰਹਿੰਦੇ ਸਾਂ, ਉਥੇ ਇਸ ਪਾਸੋਂ ਇਕ ਬੜਾ ਭਾਰਾ ਅਪਰਾਧ ਹੋ ਗਿਆ, ਜਿਸ ਕਰਕੇ ਰਾਜੇ ਨੇ ਇਸ ਨੂੰ ਮਰਵਾ ਦੇਣ ਦਾ ਹੁਕਮ ਦੇ ਦਿੱਤਾ ਅਤੇ ਉਸ ਹੁਕਮ ਨੂੰ ਅਸਾਂ ਪੂਰਾ ਕਰਵਾਨਾ ਸੀ, ਉਸ ਵੇਲੇ ਸਾਡੇ ਮਨ ਵਿਚ ਦਯਾ ਆਈ, ਅਸਾਂ ਇਸਨੂੰ ਮਰਣ ਤੋਂ ਬਚਾ ਲਿਆ ਅਤੇ ਹੱਥ ਪੈਰ ਵਢਵਾਕੇ ਇਕ ਸੁੱਕੇ ਖੂਹ ਵਿਚ ਸੁਟਵਾ ਦਿੱਤਾ, ਤਾਕਿ ਰਾਜਾ ਕਿਸੇ ਤਰ੍ਹਾਂ ਇਸਨੂੰ ਵੇਖ ਨਾਂ ਲਵੇ। ਇਸਦੇ ਹੱਥ ਪੈਰ ਲਿਜਾ ਕੇ ਰਾਜੇ ਨੂੰ ਵਿਖਾ ਦਿੱਤੇ। ਕੁਝ ਸਮੇਂ ਮਗਰੋਂ ਸਾਨੂੰ ਸੰਸਾਰ ਤੋਂ ਵੈਰਾਗ ਹੋ ਗਿਆ, ਅਸੀਂ ਤਾਂ ਰਾਜ-ਭਾਗ ਦੀ ਹਕੂਮਤ ਛੱਡਕੇ ਸਾਧੂ ਹੋ ਗਏ। ਇਸ ਦਾ ਸਾਨੂੰ ਅੱਗੇ ਦਾ ਪਤਾ ਨਹੀਂ ਕਿ ਇਹ ਇਥੇ ਕਿਵੇਂ ਆ ਗਿਆ ਅਤੇ ਕਿਵੇਂ ਸ੍ਵਾਮੀ ਜੀ ਨਾਮ ਨਾਲ ਪ੍ਰਤਾਪਵਾਨ ਹੋਇਆ? ਉਸੇ ਅਹਿਸਾਨ ਦੇ ਬਦਲੇ ਹੀ ਇਸ ਨੇ ਸਾਨੂੰ ਏਨਾਂ ਚਿਰ ਕੋਲ ਰਖਿਆ, ਰਾਜੇ ਪਾਸੋਂ ਸੇਵਾ ਕਰਵਾਈ ਅਤੇ ਇਹ ਧਨ-ਪਦਾਰਥ ਦੁਆਇਆ ਹੈ, ਅਸਾਂ ਇਸ ਉਤੇ ਕੀਤੀ ਹੋਈ ਨੇਕੀ ਦਾ ਬਦਲਾ ਅੱਜ ਭਰ ਲਿਆ ਹੈ, ਨੇਕੀ ਕੀਤੀ ਹੋਈ ਕਦੇ ਭੀ ਬਿਅਰਥ ਨਹੀਂ ਜਾਂਦੀ।

ਜਦ ਉਨ੍ਹਾਂ ਠੱਗਾਂ ਨੇ ਉਪਰਲੇ ਬਚਨ ਕਹੇ, ਤਾਂ ਉਸੇ ਵੇਲੇ ਧਰਤੀ ਪਾਟ ਗਈ ਅਤੇ ਉਹ ਸਾਧ-ਸਰੂਪੀ-ਠੱਗ ਧਰਤੀ ਦੇ ਵਿਚ ਗਰਕ ਹੋ ਗਏ, ਰਾਜ-ਕਰਮਚਾਰੀ ਸਿਪਾਹੀ ਏਹ ਕੌਤਕ ਵੇਖਕੇ ਹੈਰਾਨ ਹੋ ਗਏ ਅਤੇ ਭੱਜ ਕੇ ਸ੍ਵਾਮੀ ਜੈਦੇਵ ਜੀ ਦੇ ਕੋਲ ਆ ਗਏ ਅਤੇ ਜੇਹੜੀ ਗੱਲ ਉਨ੍ਹਾਂ ਠੱਗਾਂ ਨਾਲ ਹੋਈ ਸੀ ਅਤੇ ਜੋ ਕੁਝ ਉਨ੍ਹਾਂ ਨੇ ਉੱਤਰ ਦਿੱਤਾ ਸੀ ਤੇ ਫੇਰ ਉਹ ਧਰਤੀ ਵਿਚ ਗਰਕ ਹੋ ਗਏ ਸਨ, ਉਹ ਸਾਰੀ ਗੱਲ ਉਨ੍ਹਾਂ ਨੇ ਸ੍ਵਾਮੀ ਜੀਨੂੰ ਸੁਣਾ ਦਿੱਤੀ, ਜਿਸਨੂੰ ਸੁਣਦੇ ਹੀ ਸ੍ਵਾਮੀ ਜੀ ਤਨ ਬਦਨ ਕਰਕੇ ਕੰਬ ਉਠੇ ਅਤੇ ਅਫਸੋਸ ਨਾਲ ਹੱਥਾਂ ਪੈਰਾਂ

ਆਏ। ਏਹ ਅਦਭੁਤ ਕੌਤਕ ਵੇਖਕੇ ਰਾਜ ਕਰਮਚਾਰੀ ਹੋਰ ਭੀ ਹੈਰਾਨ ਹੋ ਗਏ ਅਤੇ ਜਾਕੇ ਰਾਜੇ ਨੂੰ ਦੋਵੇਂ ਅਸਚਰਜ ਕੌਤਕ ਸੁਣਾ ਦਿੱਤੇ, ਜਿਨ੍ਹਾਂ ਨੂੰ ਸੁਣਕੇ ਰਾਜਾ ਭੱਜ ਕੇ ਸ੍ਵਾਮੀ ਜੀ ਦੇ ਚਰਨਾਂ ਵਿਚ ਆਣ ਹਾਜ਼ਰ ਹੋਇਆ ਤੇ ਆਣਕੇ ਪੈਰਾਂ ਉਤੇ ਸਿਰ ਰੱਖ ਕੇ, ਮੁੜ ੨ ਕੇ ਇਹ ਪੁਛਨ ਲੱਗਾ—ਮਹਾਰਾਜ ! ਕ੍ਰਿਪਾ ਕਰਕੇ ਦਸੋ, ਇਸ ਵਿਚ ਕੀ ਭੇਦ ਹੈ ? ਜੋ ਧਰਤੀ ਵਿਚ ਗਰਕ ਹੋ ਗਏ, ਓਹ ਕੌਣ ਸਨ ? ਅਤੇ ਮੇਰੇ ਮਨ ਪ੍ਰਸੰਨ ਕਰਨ ਵਾਲੇ ਇਹ ਆਪ ਦੇ ਹੱਥ ਪੈਰ ਮੁੜ ਕੇ ਜਿਉਂ ਦੇ ਤਿਉਂ ਸਾਬਤ ਕਿਵੇਂ ਹੋ ਗਏ ਹਨ, ਦਯਾ ਕਰਕੇ ਸਾਰਾ ਮਾਜਰਾ ਮੈਨੂੰ ਸੁਣਾਓ ॥

ਜਦ ਰਾਜੇ ਲਛਮਨ ਸੈਨ ਨੇ ਬਹੁਤ (ਆਰਿ) ਜ਼ਿਦ ਫੜ ਲਈ ਕਿ ਮੈਨੂੰ ਜ਼ਰੂਰ ਦਸੋ, ਤਾਂ ਭਗਤ ਜੈਦੇਵ ਜੀ ਨੇ ਆਪਨਾ ਪਿਛਲਾ ਸਾਰਾ ਹਾਲ ਕਹਿਕੇ ਦੱਸਿਆ ਕਿ ਮੈਂ 'ਕਿੰਦੂ-ਬਿੱਲ, ਨਗਰ ਦਾ ਰਹਿਨ ਵਾਲਾ ਜੈਦੇਵ ਨਾਮ ਦਾ ਬ੍ਰਾਹ-ਮਨ ਹਾਂ, ਫਲਾਣੇ ਰਾਜੇ ਨੇ ਮੈਨੂੰ ਬਹੁਤ ਸਾਰਾ ਧਨ-ਪਦਾਰਥ ਦਿੱਤਾ ਸੀ, ਮੈਂ ਉਹ ਧਨ ਲੈਕੇ ਘਰ ਨੂੰ ਆ ਰਿਹਾ ਸਾਂ, ਤਾਂ ਠੱਗ ਲੋਗ ਧਨ ਖੋਹਨ ਵਾਸਤੇ ਮੇਰੇ ਨਾਲ ਰਲ ਤੁਰੇ, ਮੈਂ ਉਨ੍ਹਾਂ ਨੂੰ ਧਨ ਦਾ ਭੁੱਖਾ ਵੇਖਕੇ ਧਨ ਦੇ ਦਿੱਤਾ, ਪਰ ਉਨ੍ਹਾਂ ਦੇ ਪਾਪੀ ਮਨ ਨੇ ਫੇਰ ਭੀ ਸੰਤੋਖ ਨਾਂ ਕੀਤਾ, ਉਹ, ਮੇਰੇ ਹੱਥ ਪੈਰ ਵੱਢਕੇ ਖੂਹ ਵਿਚ ਸੱਟ ਗਏ, ਉਸ ਖੂਹ ਵਿਚੋਂ ਮੈਨੂੰ ਤੁਸਾਂ ਆਨ ਕੱਢਿਆ, ਇਥੇ ਤੁਹਾਡੇ ਘਰ ਵਿਚ ਸਾਧੂ-ਸੰਤਾਂ ਦੀ ਸੇਵਾ ਹੁੰਦੀ ਹੈ, ਓਹੀ ਠੱਗ ਸਾਧੂਆਂ ਦਾ ਰੂਪ ਧਾਰਕੇ ਇਥੇ ਆਏ ਤਾਂ ਮੈਂ ਤੁਹਾਨੂੰ ਕਹਿਕੇ ਉਨ੍ਹਾਂ ਨੂੰ ਧਨ ਦੁਆ ਦਿੱਤਾ, ਪਰ ਉਨ੍ਹਾਂ ਅਕ੍ਰਿਤਘਣਾਂ ਨੇ ਅਪਨਾ ਦੁਸ਼ਟ ਸੁਭਾਵ ਨਾਂ-ਛੱਡਿਆ, ਇਸ ਲਈ ਧਰਤੀ ਮਾਤਾ ਨੇ ਉਨ੍ਹਾਂ ਨੂੰ ਆਪਨੇ ਵਿਚ ਸਮੇਟ ਲਿਆ। ਭਾਵੇਂ ਧਰਤੀ ਦਾ ਨਾਮ 'ਸਰਬ-ਸਹਾ' ਹੈ ਅਤੇ ਇਹ ਸਭਨਾਂ ਦੇ ਭਾਰ ਨੂੰ ਸਹਾਰਦੀ ਹੈ, ਪਰ ਅਕ੍ਰਿਤਘਨਾਂ ਦਾ ਭਾਰ ਧਰਤੀ ਨਹੀਂ ਸਹਾਰ ਸਕਦੀ, ਇਸੇ ਲਈ ਤਾਂ ਮਹਾਤਮਾਂ ਜੀ ਨੇ ਕਿਹਾ ਹੈ:—

"ਨਾ ਤਿਸ ਭਾਰੇ ਪਰਬਤਾ ਅਸਮਾਨ ਖਹੰਦੇ॥ ਨਾ ਤਿਸ ਭਾਰੇ ਕੋਟ ਗੜ੍ਹ
ਘਰ ਬਾਰ ਦਿਸੰਦੇ ॥ ਨਾ ਤਿਸ ਭਾਰੇ ਸਾਇਰਾ ਨਦ ਵਾਹ ਵਹੰਦੇ ॥ ਨਾ
ਤਿਸ ਭਾਰੇ ਤਰਵਰਾ ਫਲ ਸੁਫਲ ਫਲੰਦੇ ॥ ਨਾ ਤਿਸ ਭਾਰੇ ਜੀਅ ਜੰਤ
ਅਨਗਣਤ ਫਿਰੰਦੇ॥ ਭਾਰੇ ਭੂਈਂ ਅਕਿਰਤਘਣ ਮੰਦੀ ਹੂ ਮੰਦੇ ॥੮॥੩੫॥

ਰਾਜਨ ! ਦੁਨੀਆਂ ਉਤੇ ਸਭ ਤੋਂ ਨੀਚ ਅਕ੍ਰਿਤਘਣ ਹੈ, ਤਦੇ ਹੀ ਤਾਂ ਸਿੰਮ੍ਰਤੀ ਕਾਰ ਨੇ ਕਿਹਾ ਹੈ:—

"ਸੁਰਾਯੰ ਸੁ ਸਿਧੰ ਸ੍ਵਾਨਗਾਤ੍ਰ ਮਾਸਞੰ ਧ੍ਰਿਤ੍ਰਾਨੁਹ ਕਪਾਲੀ ਬ੍ਰਿਤੰ ਚਰਮਣੈ ਤਤ੍ਰ॥

ਗ੍ਰਹੀਤ੍ਰਾ ਪ੍ਰਜਾਤਿ ਚੰਡਾਲ ਪਤਨੀ, ਮੋਸ਼ਿਕਤੇ ਸ ਕ੍ਰਿਤਘ੍ਰੋ ਨ ਪਸ਼ਯੰਤੀ'।

ਇਸੇ ਭਾਵ ਨੂੰ ਲੈਕੇ ਭਾਈ ਸਾਹਿਬ ਗੁਰਦਾਸ ਜੀ ਨੇ ਅਕ੍ਰਿਤਘਨ ਨੂੰ ਮੰਦੀ ਹੂੰ ਮੰਦੇ ਫੁਰਮਾਇਆ ਹੈ, ਯਥਾ:-

"ਮਦ ਵਿਚ ਰਿਧਾ ਪਾਇਕੈ ਕੁਤੇ ਦਾ ਮਾਸ ॥ ਧਰਿਆ ਮਾਨਸ ਕੋਪਰੀ ਤਿਸ ਮੰਦੀ ਵਾਸ ॥ ਰਤੂ ਭਰਿਆ ਕੱਪੜਾ ਕਰ ਕੱਜਣ ਤਾਸ ॥ ਢੱਕ ਲੈ ਚਲੀ ਚੂਹੜੀ ਕਰਿ ਭੋਗ ਬਿਲਾਸ॥ਆਖਿ ਸੁਣਾਏ ਪੁਛਿਆ ਲਾਹੇ ਵਿਸ੍ਵਾਸ॥ ਨਦਰੀ ਪਵੈ ਅਕਿਰਤਘਣ ਮਤਿ ਹੋਇ ਵਿਣਾਸ'॥੯॥੩੫॥

ਰਾਜਨ! ਤੈਨੂੰ ਸੰਸਾ ਹੁੰਦਾ ਹੋਵੇਗਾ, ਕਿ ਜਦ ਉਹ ਐਨੇ ਹੀ ਬੁਰੇ ਸਨ ਤਾਂ ਅਸਾਂ ਤੈਨੂੰ ਪਹਿਲਾਂ ਕਿਉਂ ਨਾਂ ਕਹਿ ਦਿਤਾ? ਕਿਸੇ ਦੇ ਔਗਣ ਵੇਖਣੇ, ਅਤੇ ਔਗੁਣ ਚਿਤਾਰਨੇ ਸੰਤ ਦਾ ਕਰਮ ਨਹੀਂ, ਜਿਵੇਂ ਬੁਰਾ ਪੁਰਸ਼ ਬੁਰਾਈ ਨੂੰ ਨਹੀਂ ਛੱਡਦਾ, ਇਵੇਂ ਸੰਤ ਜਨ ਸੰਤ ਪਣੇ ਨੂੰ ਨਹੀਂ ਛੱਡਦੇ। ਭਾਵੇਂ ਕੋਈ ਸੰਤਾਂ ਨਾਲ ਕਿੰਨੀ ਬੁਰਾਈ ਕਰੇ, ਸੰਤ ਉਸ ਨਾਲ ਭਲਾਈ ਹੀ ਕਰਦੇ ਹਨ, ਜੈਸਾ ਕਿ ਲਿਖਿਆ ਹੈ:-

"ਸੰਤ ਕਰੇਂ ਨਹਿ ਵੈਰ ਕਹੂੰ ਸਭ ਕੇ ਹਿਤ ਮੇਂ ਵਰਤੇ ਅਤਿ ਹੀ ॥ ਤਾਂ ਤਨ ਕੋ ਜਬ ਦਾਹਤ ਕੋ ਵਹਿ ਤੱਦਪਿ ਦੇਤ ਸੁਖਾਮਿਤ ਹੀ ॥ ਜੈਸੇ ਕੁਠਾਰ ਕਟੇ ਤਰੁ ਚੰਦਨ ਵਹ ਗੰਧ ਤਿਸੇ ਮੁਖਦੇਵਤ ਹੀ॥ ਹੇਤੁ ਏਹੀ ਸਰਬਾਤਮ ਹੇਰਿ, ਤਾ ਪਦ ਕੰਜ ਨਮੋ ਨਿਤ ਹੀ' ॥

ਜਿਵੇਂ ਕੁਹਾੜਾ ਚੰਦਨ ਨੂੰ ਕੱਟਦਾ ਹੈ, ਪਰ ਚੰਦਨ ਉਸ ਨੂੰ ਸੁਗੰਧੀ ਦੇਂਦਾ ਹੈ, ਇਵੇਂ ਜੇ ਕੋਈ ਸੰਤਾਂ ਦਾ ਬੁਰਾ ਕਰਦਾ ਹੈ, ਤਾਂ ਸੰਤ ਉਸਦਾ ਭਲਾ ਹੀ ਕਰਦੇ ਹਨ, 'ਸੰਤ ਏਹੀ ਸੁਭਾਵ ਹੈ, ਸਸਿ ਸੀਤਲ ਕਿਨਿ ਕੀਤ?" ਇਹ ਸੰਤਾਂ ਦਾ ਸੁਭਾਵ ਹੈ, ਜੋ ਕਿਸੇ ਤਰਾਂ ਭੀ ਮਿਟ ਨਹੀਂ ਸਕਦਾ। ਤਦੋ ਤਾਂ ਭਗਤ ਜੀ ਨੇ ਕਿਹਾ:-

'ਕਬੀਰ-ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥ਮਲਿਆ- ਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥

ਇਹ ਉਪਦੇਸ ਸੁਣਕੇ, ਰਾਜਾ ਚਰਨਾਂ ਤੇ ਡਿੱਗ ਪਿਆ ਅਤੇ ਉਸਦੀ ਅੱਗੇ ਨਾਲੋਂ ਭੀ ਵਧੀਕ ਸਰਧਾ ਹੋ ਗਈ, ਜਦ ਉਸਨੂੰ ਇਸ ਗਲ ਦਾ ਪਤਾ ਲੱਗਾ ਕਿ ਆਪ ਹੀ ਗੀਤ-ਗੋਬਿੰਦ ਦੇ ਬਨਾਉਨ ਵਾਲੇ ਮਹਾਤਮਾਂ ਜੈਦੇਵ ਜੀ ਹਨ ਫੇਰ ਤਾਂ ਰਾਜੇ ਦੀ ਅਨੰਦ ਦੀ ਸੀਮਾ ਹੀ ਨਾਂ ਰਹੀ, ਪ੍ਰਸੰਨ ਹੋਕੇ ਪ੍ਰਾਰਥਨਾ ਕਰਨ

ਲਗਾ—ਭਗਵਨ ! ਆਪ ਸਦਾ ਹੀ ਇਥੇ ਵਸੋ, ਆਪ ਜੀ ਦੀ ਦਯਾ ਨਾਲ ਸਾਰਾ ਦੇਸ ਹੀ ਭਗਤੀ ਕਰਨ ਲਗ ਪਏਗਾ, ਇਸ ਵਿਚ ਆਪ ਜੀ ਦਾ ਉਪਕਾਰ ਹੈ, ਪ੍ਰਮਾਤਮਾਂ ਤੋਂ ਵਿਛੜੇ ਹੋਏ ਅਨੇਕਾਂ ਜੀਵ ਆਪ ਜੀਦੀ ਕ੍ਰਿਪਾ ਨਾਲ ਪ੍ਰਭ ਚਰਨਾਂ ਦੇ ਭੋਰੇ ਹੋ ਜਾਣਗੇ। ਹੁਣ ਮੇਰੇ ਤੇ ਇਹ ਕ੍ਰਿਪਾ ਕਰੋ, ਕਿ ਮੈਂ ਪਾਲਕੀ ਭੇਜ ਦੇਵਾਂ, ਤਾਂ ਕਿ ਸਾਡੀ ਮਾਤਾ-ਆਪ ਜੀ ਦੀ ਧਰਮ ਪਤਨੀ—ਕਿੰਦੂਬਿੱਲ ਗ੍ਰਾਮ ਤੋਂ ਇਥੇ ਆ ਜਾਵੇ ॥ ੩੧ ॥

[੧੨] ਸਤੀ ਕੌਣ ਹੈ।

ਰਾਜੇ ਦੀ ਬੇਨਤੀ ਮੰਨਕੇ ਭਗਤ ਰਾਜ ਜੀ ਨੇ ਆਗਯਾ ਦੇ ਦਿਤੀ ਤਾਂ ਰਾਜੇ ਨੇ ਅਪਨੇ ਸੇਵਕਾਂ ਨੂੰ ਭੇਜਕੇ ਕਿੰਦੂ ਬਿੱਲ ਨਗਰ ਤੋਂ ਸ੍ਰੀ ਪਦਮਾਵਤੀ ਜੀਨੂੰ ਮੰਗਵਾ ਲਿਆ, ਦੋਵੇਂ ਪਤਿ-ਪਤਨੀ ਮਿਲਕੇ ਇਥੇ ਹੀ ਰਹਿਣ ਲੱਗੇ। ਰਾਜੇ ਲਛ-ਮਨ ਸੈਨ ਜੀ ਦੀ ਰਾਣੀ ਸ੍ਰੀ ਪਦਮਾਵਤੀ ਜੀ ਦੀ ਪੂਰੀਰ ਸੇਵਾ-ਤਗਤੀ ਕਰਦੀ। ਇਕ ਦਿਨ ਰਾਣੀ ਕਵਿਰਾਜ ਜੀ ਦੀ ਸੁਪਤਨੀ ਦੇ ਕੋਲ ਬੈਠੀ ਸੀ, ਤਾਂ ਇਕ ਦਾਸੀ ਨੇ ਆਣਕੇ ਆਖਿਆ—ਰਾਣੀ ਜੀ ! ਆਪ ਜੀ ਦਾ ਫਲਾਣਾ ਭਰਾਤਾ ਮਰ ਗਿਆ ਹੈ, ਮੈਂ ਉਥੋਂ ਦਾ ਸਮਾਚਾਰ ਲਿਆਈ ਹਾਂ, ਜਦ ਉਸਦਾ ਸਸਕਾਰ ਹੋਇਆ ਤਾਂ ਤੁਹਾਡੀ ਵੱਡੀ ਭਰਜਾਈ ਤਾਂ ਪਹਿਲੋਂ ਸਤੀ ਹੋਣ ਵਾਸਤੇ ਤਿਆਰ ਹੋਕੇ ਨਾਲ ਗਈ ਸੀ, ਪਰ ਜਦ ਉਥੇ ਉਹ ਪਤੀ ਨਾਲ ਪ੍ਰਸੰਨ ਚਿਤ ਖਿੜੇ ਮਥੇ ਸਤੀ ਹੋਣ ਲਗੀ, ਤਾਂ ਦੂਜੀਆਂ ਰਾਣੀਆਂ ਪਾਸੋਂ ਭੀ ਨਾਂ ਰਿਹਾ ਗਿਆ, ਉਨ੍ਹਾਂ ਵਿਚੋਂ ਇਕ ਨੇ ਤਾਂ ਛੇਤੀ ਨਾਲ ਲਟ-ਲਟ ਕਰਦੀ ਚਿਖਾ ਵਿਚ ਛਾਲ ਕੱਢ ਮਾਰੀ ਅਤੇ ਦੂਜੀ ਨੂੰ ਚਿਖਾ ਦੇ ਕੋਲ ਜਾਣ ਹੀ ਨਾਂ ਦਿੱਤਾ, ਸਾਰੇ ਸ਼ੈਹਰ ਵਾਸੀਆਂ ਨੇ ਉਸ ਨੂੰ ਰੋਕੀ ਰਖਿਆ ਪਰ ਉਸ ਨੇ ਝਟ ਹੀ ਪੇਟ ਵਿਚ ਕਟਾਰੀ ਮਾਰਕੇ ਪ੍ਰਾਣ ਪਖੇਰੂ ਪਤੀ ਦੇ ਚਰਨਾਂ ਵਿਚ ਪੁਚਾ ਦਿਤੇ। ਇਸੇ ਤਰ੍ਹਾਂ ਤੇਰੀਆਂ ਤਿੰਨੇ ਭਰਜਾਈਆਂ ਅਪਨੇ ਪਤੀ ਦੇ ਨਾਲ ਸ੍ਵਰਗ ਨੂੰ ਗਈਆਂ ਹਨ। ਦਾਸੀ ਪਾਸੋਂ ਇਹ ਗਲ ਸੁਣਕੇ ਰਾਣੀ ਨੂੰ ਹੈਰਾਨੀ ਤੇ ਘਮੰਡ ਹੋਇਆ ਕਿ ਮੇਰੀਆਂ ਭਰਜਾਈਆਂ ਮੇਰੇ ਭਰਾ ਦੀਆਂ ਪਿਆਰੀਆਂ ਤੇ ਸਤਵੰਤੀਆਂ ਸਨ, ਜਿਨ੍ਹਾਂ ਨੇ ਇਕ ਛਿਨ ਭਰ ਦਾ ਭੀ ਵਿਛੋੜਾ ਨਹੀਂ ਸਹਾਰਿਆ, ਉਸ ਅਭਿਮਾਨ ਭਰ ਹਿਰਦੇ ਨਾਲ ਰਾਣੀ ਨੇ ਕਿਹਾ—ਧੰਨ ਹਨ, ਉਹ ਮੇਰੀਆਂ ਭਰਜਾਈਆਂ ਧੰਨ ਹਨ, ਅਤੇ ਉਨ੍ਹਾਂ ਦੇ ਮਾਤਾ ਪਿਤਾ ਨੂੰ ਭੀ ਧੰਨ ਹੈ, ਜਿਨ੍ਹਾਂ ਨੇ ਮੇਰੇ ਪੇਕਿਆਂ ਦੇ ਜਸ ਨੂੰ ਜਗਤ ਵਿਚ ਸਥਿਰ ਕੀਤਾ ਹੈ। ਰਾਣੀ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਸਾਰਿਆਂ ਨੇ ਰਾਣੀ ਦੀ ਹਾਂ ਵਿਚ

ਹਾਂ ਮਿਲਾਈ ਪਰ ਸ੍ਰੀ ਪਦਮਾਵਤੀ ਜੀ ਨੇ ਕਿਹਾ—"ਜੋ ਇਸਤ੍ਰੀ ਪਤੀ ਦੇ ਮਰ ਜਾਨ ਮਗਰੋਂ ਉਸਦੇ ਮੁਰਦੇ ਨਾਲ ਸੜਕੇ ਜਾਂ ਹੋਰ ਕਿਸੇ ਤਰ੍ਹਾਂ ਮਰਕੇ ਸਤੀ ਹੁੰਦੀ ਹੈ, ਓਹ ਨੀਵੇਂ ਦਰਜੇ ਦੀ ਸਤੀ ਹੈ, ਉਸਨੂੰ ਸਤੀ ਕਹਿਣਾ, 'ਸਤੀ' ਨਾਮ ਨੂੰ ਕਲੰਕਤ ਕਰਨਾ ਹੈ, ਸਤੀ ਕਹਾਉਣ ਦੇ ਯੋਗ ਉਹ ਇਸਤ੍ਰੀ ਹੈ, ਜੋ ਪਤੀ ਦੇ ਮਰਨ ਦੀ ਖਬਰ ਸੁਣਦਿਆਂ ਹੀ ਪ੍ਰਾਣ ਤਿਆਗ ਦੇਂਦੀ ਹੈ, ਜੈਸਾ ਕਿ ਜਗਤ ਗੁਰੂ ਜੀ ਨੇ ਉਚਾਰਨ ਕੀਤਾ ਹੈ, ਕਿ:—

'ਸਤੀਆ ਏਹ ਆਖੀਅਨਿ, ਜੁ ਮੜਿਆ ਲਗਿ ਜਲੰਨਿ ॥
ਨਾਨਕ ਸਤੀਆ ਜਾਣੀਅਨਿ, ਜਿ ਬਿਰਹੇ ਚੋਟ ਮਰੰਨਿ ॥

ਜਿਸਨੇ ਕਟਾਰ ਜਾਂ ਅੱਗ ਦੀ ਸਹਾਇਤਾ ਨਾਲ ਪ੍ਰਾਣਾਂ ਦਾ ਤਿਆਗ ਕੀਤਾ ਹੈ,ਉਸਨੂੰ ਸਤੀ ਨਹੀਂ ਕਹਿਣਾ ਚਾਹੀਦਾ,ਉਹ ਆਤਮ-ਘਾਤਨੀ ਕਹਾਉਨ ਦੇ ਯੋਗ ਹੈ, ਸਤੀ ਓਹੀ ਹੈ,ਜੋ ਵਿਛੋੜੇ ਦੀ ਸੱਟ ਨਾਲ,ਬਿਰਹੁੰ ਦੀ ਕਟਾਰੀ ਨਾਲ ਮਰਦੀ ਹੈ, ਇਸਤ੍ਰੀ ਦਾ ਮਰਨਾ ਹੀ ਕੀ ਹੈ? ਮੈਂ ਨਹੀਂ ਸਮਝਦੀ, ਕੀ ਇਸਤ੍ਰੀ ਦੀ ਕੋਈ ਮੌਤ ਹੈ ? ਜਿਵੇਂ ਬ੍ਰਿਛ ਵੱਢਿਆ ਜਾਏ ਤਾਂ ਉਸਦਾ ਪਰਛਾਵਾਂ ਆਪੇ ਹੀ ਕੱਟਿਆ ਜਾਂਦਾ ਹੈ, ਜਿਵੇਂ ਸੂਰਜ ਲੋਪ ਹੋ ਜਾਏ ਤਾਂ ਉਸਦੀ ਗਰਮਾਈ ਅਪਨੇ ਆਪ ਮਿਟ ਜਾਂਦੀ ਹੈ,ਚੰਦ੍ਰਮਾ ਦੇ ਅਸਤ ਹੋ ਜਾਣ ਨਾਲ ਚਾਂਦਨੀ ਕਦੇ ਭੀ ਦੁਨੀਆਂ ਤੇ ਨਹੀਂ ਰਹਿ ਸਕਦੀ। ਇਵੇਂ ਹੀ ਪੁਰਖ ਬ੍ਰਿਛ ਹੈ ਤੇ ਇਸਤ੍ਰੀ ਉਸਦਾ ਪਰਛਾਵਾਂ ਹੈ,ਕਦੇ ਕਿਸੇ ਨੇ ਪਰਛਾਵੇਂ ਵੱਢਨ ਵਾਸਤੇ ਕੁਹਾੜਾ ਚਲਾਇਆ ਹੈ? ਜੇ ਪਰਛਾਵਾਂ ਕੱਟਣ ਲਈ ਕੁਹਾੜਾ ਨਹੀਂ ਚਲਾਇਆ ਜਾਂਦਾ ਤਾਂ ਪਤੀ ਦੇ ਬਿਨਸਨ ਮਗਰੋਂ ਇਸਨੂੰ ਸਰੀਰ ਤਿਆਗਨ ਵਾਸਤੇ ਅੱਗ ਜਾਂ ਕਟਾਰ ਆਦਿਕਾਂ ਦੀ ਸਹਾਇਤਾ ਕਿਉਂ ਲੈਣੀ ਪੈਂਦੀ ਹੈ। ਜੇ ਸੂਰਜ-ਚੰਦ੍ਰਮਾਂ ਦੇ ਲੋਪ ਹੋ ਜਾਣ ਮਗਰੋਂ ਗਰਮੀ ਜਾਂ ਚਾਂਦਨੀ ਨਹੀਂ ਰਹਿ ਸਕਦੀ ਤਾਂ ਪਤੀ ਦੇ ਗੁਜ਼ਰ ਜਾਨ ਮਗਰੋਂ ਇਸਤ੍ਰੀ ਜੀਉਂਦੀ ਹੀ ਕਿਵੇਂ ਰਹਿ ਸਕਦੀ ਹੈ। ਜੇ ਕਰ ਪਤੀ ਦੇ ਗੁਜਰਨ ਮਗਰੋਂ ਇਸਤ੍ਰੀ ਜੀਉਂਦੀ ਰਹਿੰਦੀ ਹੈ, ਤਾਂ ਉਹ ਇਸਤ੍ਰੀ ਕਹਾਉਨ ਦਾ ਹਕ ਹੀ ਕੀ ਰਖਦੀ ਹੈ, ਕਿਉਂਕਿ ਜਗਤ ਗੁਰੂ ਜੀ ਦਾ ਹੁਕਮ ਹੈ:—

'ਧਨ ਪਿਰ ਏਹ ਨਾ ਆਖੀਅਨਿ, ਬਹਨਿ ਇਕਠੇ ਹੋਇ ॥
ਏਕ ਜੋਤ ਦੁਇ ਮੂਰਤੀ ਧਨ ਪਿਰ ਕਹੀਐ ਸੋਇ ॥

ਜੇ ਦੋਹਾਂ ਦੇਹਾਂ ਵਿਚ ਜੋਤ ਇਕ ਹੈ ਤਾਂ ਹੀ ਪੁਰਖ-ਇਸਤ੍ਰੀ ਹਨ, ਬਸ! ਪਤੀ ਦੇ ਗੁਜਰਨ ਨਾਲ ਇਸਤ੍ਰੀ ਦਾ ਜੀਉਂਦੇ ਰਹਿਣਾ ਹੋ ਹੀ ਨਹੀਂ ਸਕਦਾ।

ਫਕੀਰ ਹੋਕੇ ਸਾਰੇ ਹਠ ਪਿੱਟੀ ਜਾਂਦੇ ਹਨ। ਪਰਮਾਰਥ ਨੂੰ ਕੋਈ ਨਹੀਂ ਵੇਖਦਾ, ਜੇਹੜੀ ਗੱਲ ਇਕ ਵੇਰੀ ਜਗਤ ਦੇ ਮੂੰਹੋਂ ਨਿਕਲ ਜਾਏ ਫਿਰ ਉਸੇ ਦੇ ਮਗਰ ਸਾਰੇ ਤੁਰੀ ਜਾਂਦੇ ਹਨ। ਮੈਂ ਫੇਰ ਭੀ ਓਹੀ ਕਹਿੰਦੀ ਹਾਂ ਕਿ ਸਤੀ ਓਹ ਹੈ, ਜੋ ਬਿਰਹੁੰ ਦੀ ਚੋਟ ਨਾਲ ਮਰਦੀ ਹੈ, ਜਾਂ ਉਹ ਭੀ ਸਤੀ ਕਹਾਉਨ ਦੇ ਯੋਗ ਹੈ, ਜੋ ਸੀਲ-ਸੰਤੋਖ ਵਿਚ ਰਹਿਕੇ ਅਪਨੇਪਤੀ ਦੇ ਨਾਮ ਨੂੰ ਕਲੰਕਤ ਨਹੀਂ ਹੋਣ ਦੇਂਦੀ ਇਸ ਅੱਗ ਵਿਚ ਸੜਕੇ ਮਰਨ ਵਾਲੀ ਸਤੀ ਨਾਲੋਂ ਉਹ ਸਤੀ ਸੌ ਦਰਜਾ ਚੰਗੀ ਹੈ, ਜੋ 'ਸੀਲ ਸੰਤੋਖ ਵਿਚ ਰਹਿਕੇ ਰਬ ਦੀ ਰਜਾ ਨੂੰ ਸਿਰ ਤੇ ਮੰਨਦੀ ਹੈ। 'ਉਸ ਨਾਰੀ ਕਉ ਦੁਖ ਨਾ ਜਮਾਨੇ' ਬਾਕੀ ਜਿਸ ਨੂੰ ਲੋਕੀ ਸਤੀ ਕਹਿੰਦੇ ਹਨ, ਮੇਰੇ ਖਿਆਲ ਵਿਚ ਉਹ ਸਤੀ ਨਹੀਂ,ਪਰ ਜੇ ਹਨ ਤਾਂ ਬਹੁਤ ਨੀਵੇਂ ਦਰਜੇ ਦੀ ਸਤੀ ਹੈ।

ਭਾਵੇਂ ਪਦਮਾਵਤੀ ਨੇ ਇਹ ਯਥਾਰਥ ਗਲ ਕਹੀ ਸੀ, ਪਰ ਰਾਣੀ ਨੂੰ ਚੰਗੀ ਨਾਂ ਲੱਗੀ ਉਸਨੇ ਸਮਝਿਆ ਕਿ ਇਹ ਆਪਨੇ ਆਪਨੂੰ ਸੱਤੀ ਸਰੋਮਣਿ ਸਮਝ ਰਹੀ ਹੈ, ਅਤੇ ਅਪਨੇ ਸਤੀ ਪਣੇ ਦੀ ਵਡਿਆਈ ਕਰਾਉਨ ਦੇ ਵਾਸਤੇ ਅਜੇਹਾ ਕਹਿ ਰਹੀ ਹੈ, ਉਸਦੇ ਮਨ ਵਿਚ ਈਰਖਾ ਜਾਗ ਪਈ, ਪਰੀਖਯਾ ਕਰਨ ਦਾ ਪੱਕਾ ਇਰਾਦਾ ਕਰਕੇ ਕਹਿਣ ਲੱਗੀ।

ਹਾਂ ਜੀ! ਜੋ ਤੁਸਾਂ ਕਿਹਾ ਹੈ, ਠੀਕ ਹੈ, ਪਰ "ਅਜੇਹੀ ਪ੍ਰੇਮ ਮੂਰਤਿ ਤਾਂ ਇਕ ਤੁਸੀ ਹੀ ਸਾਰੇ ਸੰਸਾਰ ਵਿਚ ਹੋ," ਉਧਰ ਜਾਕੇ ਰਾਣੀ ਨੇ ਰਾਜੇ ਨੂੰ ਸਾਰੀ ਗੱਲ ਸੁਣਾਕੇ ਕਿਹਾ ਕਿ ਮੈਂ ਭਗਤ-ਰਾਣੀ ਜੀ ਦੀ ਪ੍ਰੀਖਯਾ ਕਰਨੀ ਹੈ, ਇਸ ਲਈ ਤੁਸੀ ਸ੍ਵਾਮੀ ਜੀ ਨੂੰ ਅਪਨੇ ਨਾਲ ਲੈਕੇ ਬਾਗ ਵਿਚ ਚਲੇ ਜਾਓ, ਤਾਂ ਕਿ ਮੈਂ ਇਨ੍ਹਾਂ ਦੀ ਪ੍ਰੀਤੀ ਨੂੰ ਤਾਂ ਵੇਖ ਲਵਾਂ। ਰਾਜੇ ਨੇ ਰਾਣੀ ਨੂੰ ਉੱਤਰ ਦਿੱਤਾ " ਬਹੁਤ ਹੀ ਬੁਰੀ ਗੱਲ ਸੋਚੀ ਹੈ, ਕਿਉਂ ਮੇਰੇ ਗਲੇ ਪੁਰ ਛੁਰੀ ਫੇਰਨ ਲੱਗੀ ਹੈਂ? ਪਰ ਇਸਤ੍ਰੀ-ਹਠ ਅੱਗੇ ਰਾਜਾ ਹਾਰ ਗਿਆ, ਅਤੇ ਰਾਣੀ ਦੀ ਕਹੀ ਗੱਲ ਮੰਨਕੇ ਉਸੇ ਨੇ ਓਹੀ ਕੰਮ ਕੀਤਾ ਜੋ ਰਾਣੀ ਨੇ ਕਿਹਾ ਸੀ। ਜਦ ਰਾਜਾ ਭਗਤ ਜੈਦੇਵ ਜੀ ਨੂੰ ਨਾਲ ਲੈਕੇ ਬਾਗ ਵਿਚ ਚਲਾ ਗਿਆ ਤਾਂ ਰਾਣੀ ਸ੍ਰੀ ਪਦਮਾਵਤੀ ਜੀ ਦੇ ਕੋਲ ਆ ਬੈਠੀ, ਉਸ ਤੋਂ ਕੁਝ ਚਿਰ ਮਗਰੋਂ ਇਕ ਗੋਲੀ-ਜਿਸਨੂੰ ਰਾਣੀ ਨੇ ਪਹਲੇ ਹੀ ਸਿਖਾਯਾ-ਪੜ੍ਹਾਯਾ ਹੋਇਆ ਸੀ-ਭੈੜਾ ਜੇਹਾ ਮੂੰਹ ਬਣਾਕੇ ਰਾਣੀ ਦੇ ਕੋਲ ਆਕੇ ਰੋਣ ਲਗ ਪਈ, ਰਾਣੀ ਨੇ ਉਸ ਤੋਂ ਰੋਣ ਦਾ ਕਾਰਣ ਪੁਛਿਆ ਤਾਂ ਗੋਲੀ ਨੇ ਮੀਸਣੇ ਮੂੰਹ ਨਾਲ ਕਿਹਾ--ਸ੍ਵਾਮੀ ਜੀ ਮਹਾਰਾਜ ਬੈਕੁੰਠ ਪਿਆਨ ਕਰ ਗਏ ਹਨ, ਗੋਲੀ ਕੋਲੋਂ ਇਹ ਸੁਣਦਿਆਂ ਹੀ ਰਾਣੀ

ਡਿੱਗ ਪਈ ਅਤੇ ਅਜੇਹਾ ਮਕਰ ਕੀਤਾ, ਜਿਵੇਂ ਸੱਚੀ ਚੋਟ ਨਾਲ ਕੋਈ ਦੁਖ ਹੁੰਦਾ ਹੈ, ਫਿਰ ਜਦ ਕੁਝ ਸੁਧ ਆਈ ਤਾਂ ਰੋ ੨ ਕੇ ਹਾਲ ਵੰਜਾਉਨ ਲੱਗੀ, ਰਾਣੀ ਦੀ ਅਜੇਹੀ ਹਾਲਤ ਵੇਖਕੇ ਪਦਮਾਵਤੀ ਨੇ ਕਿਹਾ—ਹੇ ਭਗਤ ਰਾਣੀ! ਤੂੰ ਬਿਰਥਾ ਹੀ ਦੁੱਖ ਪਾ ਰਹੀ ਹੈਂ, ਸ੍ਵਾਮੀ ਜੀ ਮਹਾਰਾਜ ਤਾਂ ਹਰ ਤਰ੍ਹਾਂ ਨਾਲ ਅਨੰਦ ਪ੍ਰਸੰਨ ਹਨ, ਉਨ੍ਹਾਂ ਦਾ ਸਰੀਰ ਅਰੋਗ ਹੈ, ਇਸ ਗੋਲੀ ਨੇ ਤੈਨੂੰ ਐਵੇਂ ਹੀ ਝੂਠ ਕਿਹਾ ਹੈ॥

ਜਦ ਪਦਮਾਵਤੀ ਜੀ ਨੇ ਕਿਹਾ— ਰਾਣੀ ਤੇਰੀ ਗੋਲੀ ਨੇ ਝੂਠੀ ਖਬਰ ਦੇਕੇ ਤੈਨੂੰ ਬਿਰਥਾ ਦੁਖੀ ਕੀਤਾ ਹੈ, ਉਹ ਸੁਖ ਪੂਰਬਕ ਬਿਰਾਜ ਰਹੇ ਹਨ, ਤਾਂ ਰਾਣੀ ਬੜੀ ਸ਼ਰਮਸਾਰ ਹੋਈ, ਅਤੇ ਘਰ ਨੂੰ ਮੁੜ ਆਈ, ਪਰ ਮਨ ਵਿਚੋਂ ਉਸਨੇ ਉਸ ਭਾਵ ਨੂੰ ਦੂਰ ਨਾਂ ਕੀਤਾ, ਅਤੇ ਕਿਸੇ ਹੋਰ ਸਮੇ ਦੀ ਉਡੀਕ ਕਰਨ ਲੱਗੀ। ਕਈ ਦਿਨਾਂ ਮਗਰੋਂ ਇਕ ਦਿਨ ਸ੍ਵਾਮੀ ਜੀ ਰਾਜੇ-ਲਛਮਨ ਸੈਨ ਜੀ ਨਾਲ ਕਿਤੇ ਬਾਹਰ ਦੌਰੇ ਪੁਰ ਗਏ ਹੋਏ ਸਨ, ਉਸ ਦਿਨ ਰਾਣੀ ਨੇ ਚੰਗਾ ਸਮਾ ਸਮਝਕੇ, ਅੱਗੇ ਨਾਲੋਂ ਭੀ ਵਧੀਕ ਢੰਗ ਨਾਲ ਦੁਖੀ ਮਨ ਵਾਲੀ ਸ਼ਕਲ ਬਨਾਕੇ ਪਦਮਾਵਤੀ ਦੇ ਕੋਲ ਜਾਕੇ ਅਤੇ ਕਪਟ-ਭਰੀ ਰੋਣੀ ਸੂਰਤ ਕਰਕੇ ਰੋਂਦੀ ੨ ਨੇ ਕਿਹਾ ਕਿ 'ਪੰਡਿਤ ਮਹਾਰਾਜ ਜੀ ਨੂੰ ਬਨ ਵਿਚ ਸ਼ੇਰ ਨੇ ਖਾ ਲਿਆ ਹੈ, ਉਸਦਾ ਕਹਿਣਾ ਸੁਣਕੇ ਭਗਤ-ਰਾਣੀ ਨੇ ਜਾਣ ਲਿਆ ਕਿ ਏਹ ਮੇਰੀ ਪ੍ਰੀਖਯਾ ਲੈਣੀ ਚਾਹੁੰਦੀ ਹੈ, ਇਸ ਲਈ ਰਾਣੀ ਦੇ ਮੂੰਹੋਂ ਗੱਲ ਸੁਣਦਿਆਂ ਹੀ ਪਦਮਾਵਤੀ 'ਹੇ ਕ੍ਰਿਸ਼ਨ!' ਕਹਿਕੇ ਧੜੱਮ ਡਿੱਗ ਪਈ! ਰਾਣੀ ਨੇ ਹੈਰਾਨ ਹੋਕੇ ਵੇਖਿਆ ਤਾਂ ਪਦਮਾਵਤੀ ਬੇਸੁਧ ਮਲੂਮ ਹੋਈ, ਜਦ ਚੰਗੀ ਤਰ੍ਹਾਂ ਪ੍ਰੀਖਯਾ ਕੀਤੀ ਗਈ ਤਾਂ ਨਿਸਚਾ ਹੋ ਗਿਆ ਕਿ ਪਦਮਾਵਤੀ ਦੇ ਪ੍ਰਾਣ ਪੰਖੇਰੂ ਪਿੰਜਰੇ ਨੂੰ ਖਾਲੀ ਕਰ ਗਏ ਹਨ। ਹੁਣ ਤਾਂ ਰਾਣੀ ਦਾ ਰੰਗ ਫੂਕ ਹੋ ਗਿਆ, ਜਿਸ ਗੱਲ ਦਾ ਉਸਨੂੰ ਭਰੋਸਾ ਨਹੀਂ ਸੀ, ਉਹ ਸੱਚੀ ਹੋਈ ਵੇਖਕੇ, ਰਾਣੀ ਮਹਾਨ ਦੁਖੀ ਹੋਈ। ਏਨੇ ਨੂੰ ਰਾਜਾ ਜੀ ਆ ਗਏ, ਉਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਦੇ ਦੁਖ ਦਾ ਕੋਈ ਪਾਰ ਨਾਂ ਰਿਹਾ, ਉਹ ਅਪਨੇ ਮਨ ਵਿਚ ਸੋਚਨ ਲੱਗੇ ਕਿ ਹੁਣ ਮੈਂ ਚਿਖਾ ਬਣਾਕੇ ਵਿਚ ਸੜ ਮਰਾਂ ਤਾਂਹੀ ਚੰਗਾ ਹੈ, ਕਿਉਂਕਿ ਇਸ ਇਸਤ੍ਰੀ ਨੇ ਤਾਂ ਮੇਰੀ ਭੀ ਮੱਤ ਮਾਰ ਦਿੱਤੀ ਹੈ, ਜੇਕਰ ਇਸਦੀ ਸਲਾਹ ਮੰਨਕੇ, ਦੋ ਦਿਨ ਲਈ ਸਵਾਮੀ ਜੀ ਨੂੰ ਬਾਹਰ ਨਾਂ ਲੈ ਜਾਂਦਾ ਤਾਂ ਅੱਜ ਏਹ ਭੀਖਮ ਕਾਂਡ ਕਿਉਂ ਹੁੰਦਾ? ਤਾਂਤੇ ਇਸ ਮਹਾਂ ਪਾਪ ਨੂੰ ਕਰਨ ਵਾਲਾ ਮੈਂ ਹੀ ਮਹਾਂ ਪਾਪੀ ਹਾਂ, 'ਇਸ ਪਾਪ ਦਾ ਪ੍ਰਾਸਚਿਤ ਹੀ ਏਹੋ ਹੈ ਜੋ ਮੈਂ ਜੀਊਂਦਾ ਹੀ ਸੜ ਮਰਾਂ। ਰਾਜਾ ਅਜੇਹੀ ਵਿਚਾਰ ਕਰਕੇ ਸੜ ਮਰਨ ਨੂੰ ਤਿਆਰ ਹੋ ਗਿਆ, ਇਸ

ਭਗਤ ਜੈਦੇਵ ਜੀ ਨੂੰ ਸਾਰੀ ਗੱਲ ਦੀ ਖਬਰ ਹੋ ਗਈ ਤਾਂ ਉਹ ਭੱਜੇ ਆਏ, ਅਤੇ ਰਾਜੇ ਨੂੰ ਮਰਨ ਲਈ ਤਿਆਰ ਵੇਖਕੇ, ਉਸਨੂੰ ਧੀਰਜ ਬੰਨ੍ਹਾਉਨ ਵਾਸਤੇ ਉਸਦੇ ਕੋਲ ਗਏ ਤਾਂ ਰਾਜੇ ਨੇ ਭਗਤ ਜੀ ਦੇ ਚਰਨਾਂ ਪੁਰ ਡਿੱਗਕੇ ਕਿਹਾ—ਮਹਾਰਾਜ ਜੀ! ਮੈਂ ਮਹਾਂ ਪਾਪੀ ਹਾਂ, ਮਾਤਾ ਪਦਮਾਵਤੀ ਜੀ ਦਾ ਮਰਣਾ ਐਵੇਂ ਨਹੀਂ ਹੋਇਆ, ਮੇਰੀ ਦਿੱਤੀ ਹੋਈ ਮੌਤ ਨਾਲ ਹੀ ਇਹ ਮਰੇ ਹਨ॥

ਰਾਜਾ ਲਛਮਨ ਸੈਨ ਨੇ ਫੇਰ ਕਿਹਾ—ਸ੍ਵਾਮੀ ਜੀ! ਰਾਣੀ ਨੇ ਇਹ ਪਾਪ ਕਰਮ ਮੇਰੀ ਹੀ ਸਹਾਇਤਾ ਨਾਲ ਕੀਤਾ ਹੈ, ਇਸ ਲਈ ਇਸ ਪਾਪ ਕਰਮ ਦਾ ਪ੍ਰਾਹਚਿਤ ਏਹੀ ਹੈ ਕਿ ਮੈਂ ਸੜ ਮਰਾਂ, ਇਸ ਲਈ ਮੇਰਾ ਸੜ ਮਰਨਾ ਜਰੂਰੀ ਹੈ, ਬਿਨਾਂ ਸੜ ਮਰੇ ਤੋਂ ਹੋਰ ਕੋਈ ਉਪਾਉ ਨਹੀਂ ਹੈ,ਜਿਸ ਕਰਕੇ ਮੇਰੀ ਆਤਮਾਂ ਨੂੰ ਸੁਖ ਹੋਵੇ, ਕਿਉਂਕਿ ਮੈਂ ਤੁਹਾਡੇ ਪਾਸੋਂ ਸੁਨੇ ਹੋਏ ਸਾਰੇ ਉਪਦੇਸ਼ ਨੂੰ ਮਿਟੀ ਵਿਚ ਮਿਲਾ ਦਿਤਾ, ਅਤੇ ਕਾਮ ਤੇ ਮੋਹ ਦੇ ਵੱਸ ਹੋਕੇ,ਰਾਣੀ ਦੇ ਇਸ ਪਾਪ ਕਰਮ ਵਿਚ ਸਹਾਇਕ ਹੋ ਗਿਆ, ਅਤੇ ਮੇਰੀ ਸਹਾਇਤਾ ਨਾਲ ਹੀ ਇਹ ਮਹਾਂ ਉਪਦ੍ਰ ਹੋ ਗਿਆ। ਰਾਜੇ ਦੇ ਇਸ ਤਰ੍ਹਾਂ ਦੇ ਬਚਨਾਂ ਨੂੰ ਸੁਣਕੇ ਜਦੇਵ ਜੀ ਨੇ ਰਾਜੇ ਨੂੰ ਬਹੁਤ ਤਰ੍ਹਾਂ ਦਾ ਉਪਦੇਸ਼ ਦਿਤਾ, ਪਰ ਉਸਦੇ ਮਨ ਨੂੰ ਸ਼ਾਂਤਿ ਕਿਸੇ ਤਰ੍ਹਾਂ ਭੀ ਨਾਂ ਆਈ, ਤਾਂ ਭਗਤ ਜੀ ਨੇ ਸੋਚਿਆ ਕਿ ਪਦਮਾਵਤੀ ਨੂੰ ਜਿਵਾਏ ਤੋਂ ਬਿਨਾ ਰਾਜਾ ਕਦੇ ਭੀ ਜੀਉਂਦਾ ਨਹੀਂ ਰਹੇਗਾ,ਅੱਗੇ ਰਾਣੀ ਦੇ ਹੱਠ ਨੇ ਪਦਮਾਵਤੀ ਨੂੰ ਮਾਰਿਆ ਹੈ, ਅਤੇ ਹੁਣ ਹਠ ਪੂਰਬਕ ਰਾਜਾ ਮਰਣ ਲਈ ਤਿਆਰ ਬੈਠਾ ਹੈ। ਉਧਰ ਰਾਣੀ ਦੇ ਦੁਖ ਸਾਗਰ ਦਾ ਅੰਤ ਕੌਣ ਜਾਣੇ, ਉਹ ਅਪਨੇ ਆਪ ਨੂੰ ਧਿਕਾਰ ਦੇ ਦੇ ਕੇ ਕਹਿ ਰਹੀ ਹੈ,ਕਿ ਹੇ ਧਰਤੀ! ਤੂੰ ਫਟ ਜਾਵੇਂ ਤਾਂ ਮੈਂ ਤੇਰੇ ਵਿਚ ਹੀ ਸਮਾ ਜਾਵਾਂ! ਇਸ ਸ਼ਰਮ ਭਰੇ ਦੁਖ ਨਾਲੋਂ ਮਰ ਮਿਟਣਾ ਬਹੁਤ ਚੰਗਾ ਹੈ! ਤਦ ਜੈਦੇਵ ਜੀ ਨੇ ਰਾਣੀ ਦੀਆਂ ਸਖੀਆਂ ਪਾਸੋਂ ਪਦਮਾਵਤੀ ਦੇ ਮਰਨ ਦਾ ਸਾਰਾ ਹਾਲ ਸੁਣਕੇ ਕਿਹਾ—ਰਾਣੀ ਮਾਤਾ ਨੂੰ ਜਾਕੇ ਕਹਿ ਦਿਓ; ਘਬਰਾਵੇ ਨਹੀਂ, ਜੋ ਪਦਮਾਵਤੀ ਮੇਰੇ ਮਰਨ ਦੀ ਖਬਰ ਸੁਣਕੇ ਮਰ ਗਈ ਹੈ, ਉਹ ਹੁਣ ਮੇਰੇ ਜੀਉਂਦੇ ਹੋਣ ਕਰਕੇ ਆਪੇ ਜੀਉ ਪਵੇਗੀ। ਪਦਮਾਵਤੀ ਦੇ ਪ੍ਰਾਣ ਮੈਨੂੰ ਮਿਲਣ ਲਈ ਹੀ ਸ੍ਵਰਗ ਵਿਚ ਗਏ ਹਨ, ਪਰ ਉਥੇ ਮੈਨੂੰ ਨਾਂ ਵੇਖਕੇ, ਆਪੇ ਹੀ ਇਥੇ ਮੁੜ ਆਉਨਗੇ, ਤੁਸੀ ਕਿਸੇ ਤਰ੍ਹਾਂ ਦਾ ਵਿਖਾਦ ਨਾ ਕਰੋ, ਇਧਰ ਰਾਜੇ ਨੂੰ ਭੀ ਸਮਝਾ—ਬੁਝਾਕੇ ਮਰਨ ਤੋਂ ਰੋਕਿਆ, ਫੇਰ ਜੈਦੇਵ ਜੀ ਨੇ ਮਨ ਹੀ ਮਨ ਵਿਚ ਪੁਰਖੋਤਮ ਭਗਵਾਨ ਅੱਗੇ ਪ੍ਰਾਰਥਨਾ ਕੀਤੀ, ਕਿ ਪਦਮਾਪਤੀ ਜੀਉਂ ਪਵੇ,ਉਨ੍ਹਾਂ ਦਾ ਪਦਮਾਵਤੀ ਨਾਲ ਮੋਹ

ਨਹੀਂ ਸੀ, ਅਤੇ ਮੋਹ ਵੱਸ ਹੋਕੇ ਉਸਨੂੰ ਜੀਵਾਉਨਾ ਚਾਹੁੰਦੇ ਸਨ, ਸਗੋਂ ਇਸ ਵਾਸਤੇ ਕਿ ਜੇ ਪਦਮਾਵਤੀ ਨਾਂ ਜੀਵੇਗੀ ਤਾਂ ਇਕ ਤਾਂ ਰਾਜਾ ਜੀਉਂਦਾ ਨਹੀਂ ਰਹੇਗਾ, ਉਹ ਜਰੂਰ ਹੀ ਅੱਗ ਵਿਚ ਸੜ ਮਰੇਗਾ, ਦੂਜਾ ਰਾਣੀ ਦੇ ਹਿਰਦੇ ਵਿਚੋਂ ਪਛਤਾਵੇ ਦੀ ਅੱਗ ਨਹੀਂ ਬੁੱਝੇਗੀ, ਬਲਕਿ ਪਦਮਾਵਤੀ ਦੇ ਨਾਂ ਜੀਊਣੇ ਕਰਕੇ ਰਾਨੀ ਦੇ ਪਛਤਾਵੇ ਦੀ ਅੱਗ ਰਾਜੇ ਦੇ ਵਿਛੋੜੇ ਤੇ ਰੰਡੇਪੇ ਦੀਆਂ ਲਕੜਾਂ ਨਾਲ ਬਹੁਤਾ ਭੜਕੇਗੀ। ਇਨ੍ਹਾਂ ਕਾਰਨਾਂ ਕਰਕੇ ਭਗਤ ਜੀ ਨੇ ਪਦਮਾਵਤੀ ਨੂੰ ਜੀਵਾਉਨ ਦੀ ਪ੍ਰਾਰਥਨਾ ਕੀਤੀ, ਫਿਰ ਆਪ ਹਰਿ ਕੀਰਤਨ ਕਰਨ ਲਗ ਪਏ, ਕੀਰਤਨ ਕਰਦੇ ੨ ਜੈਦੇਵ ਜੀ ਮਸਤ ਹੋਕੇ ਨੱਚਨ ਲਗ ਪਏ, ਉਧਰ ਹੌਲੀ ਹੌਲੀ ਪਦਮਾਵਤੀ ਦੇ ਸਰੀਰ ਵਿਚ ਪ੍ਰਾਣਾਂ ਦਾ ਪ੍ਰਵੇਸ਼ ਹੋਨ ਲੱਗ ਪਿਆ, ਥੋੜੇ ਹੀ ਚਿਰ ਮਗਰੋਂ ਪਦਮਾਵਤੀ ਉਠ ਬੈਠੀ, ਅਤੇ ਉਠਕੇ ਭਗਤ ਹੁਰਾਂ ਦੇ ਨਾਲ ਮਿਲਕੇ ਭਗਵਾਨ ਦੇ ਗੁਣਾਂ ਦਾ ਕੀਰਤਨ ਕਰਨ ਲਗ ਪਈ। ਪਦਮਾਵਤੀ ਨੂੰ ਜੀਊਂਦਾ ਵੇਖਕੇ ਰਾਣੀ ਅਨੰਦ ਦੀ ਅਧਿਕਤਾ ਕਰਕੇ ਰੋਣ ਲਗ ਪਈ। ਪਰ ਰਾਜੇ ਲਛਮਨ ਸੈਨ ਦਾ ਸਿਰ ਲੱਜਾ ਦੇ ਭਾਰ ਨਾਲ ਅਜੇਹਾ ਝੁਕ ਗਿਆ ਕਿ ਉਤਾਂਹ ਹੀ ਨਾਂ ਹੋਇਆ, ਉਸਨੇ ਫੇਰ ਏਹ ਵਿਚਾਰ ਕਰ ਲਿਆ ਕਿ ਮੈਂ ਆਤਮਘਾਤ ਕਰ ਲਵਾਂ, ਕਿਉਂਕਿ ਉਸਨੇ ਏਹ ਸੋਚਿਆ ਕਿ ਇਤਨੇ ਵਡੇ ਮਹਾ ਪੁਰਸ਼ਾਂ ਦੀ ਸੰਗਤ ਕਰਕੇ, ਅਤੇ ਨਿੱਤ ਹੀ ਇਨ੍ਹਾਂ ਦੇ ਉਪਦੇਸ਼ ਨੂੰ ਸੁਣਕੇ, ਮੇਰੇ ਮਨ ਨੇ ਲੇਸ ਮਾਤ੍ਰ ਭੀ ਭਗਤੀ ਨੂੰ ਪ੍ਰਾਪਤ ਨਹੀਂ ਕੀਤਾ, ਤਾਂਤੇ ਮੇਰੇ ਜੀਉਨ ਨੂੰ ਧ੍ਰਿਕਾਰ ਹੈ॥

[੧੩] ਅਪਨੇ ਨਗਰ ਵਿਚ ਨਿਵਾਸ ਕਰਨਾ ਅਤੇ ਗੰਗਾ ਦਰਸ਼ਨ।

ਜੈਦੇਵ ਜੀ ਨੇ ਜਿਉਂ ਤਿਉਂ ਕਰਕੇ ਰਾਜੇ ਨੂੰ ਸਾਵਧਾਨ ਕੀਤਾ, ਅਤੇ ਫਿਰ ਆਪ ਜੀ ਨੇ ਏਹ ਵਿਚਾਰ ਕੀਤਾ, ਕਿ ਰਾਜਾ ਤੇ ਰਾਣੀ ਅਪਨੇ ਮਨ ਵਿਚ ਸਾਥੋਂ ਸਦਾ ਹੀ ਸ਼ਰਮਸਾਰ ਰਹਿਣਗੇ, ਇਸ ਲਈ ਹੁਣ ਸਾਡਾ ਇਥੇ ਰਹਿਣਾ ਠੀਕ ਨਹੀਂ ਹੋਵੇਗਾ, ਇਸ ਲਈ ਰਾਜੇ ਲਛਮਨ ਸੈਨ ਜੀ ਪਾਸੋਂ ਆਗਜ਼ਾ ਲੈਕੇ ਸਵਾਮੀ ਜੈਦੇਵ ਜੀ ਆਪਨੇ ਨਗਰ ਕਿੰਦੂ ਬਿੱਲ ਵਿਚ ਚਲੇ ਆਏ, ਅਤੇ ਬਾਕੀ ਦੀ ਸਾਰੀ ਉਮਰਾ ਆਪ ਜੀ ਨੇ ਅਪਨੇ ਨਗਰ ਵਿਚ ਹੀ ਗੁਜ਼ਾਰੀ ॥੧੬੨॥੨੦੬॥

ਭਗਤ ਜੈਦੇਵ ਜੀ ਹਰ ਰੋਜ ਗੰਗਾ ਨਦੀ ਵਿਚ ਇਸ਼ਨਾਨ ਕਰਦੇ ਸਨ, ਜੋ ਆਪ ਜੀ ਦੇ ਘਰ ਤੋਂ ਅਠਾਰਾਂ ਕੋਹ ਦੂਰ ਵਗਦੀ ਸੀ, ਚੂੰਕਿ ਆਪ ਨੂੰ ਯੋਗ ਸਿਧਿ ਪ੍ਰਾਪਤ ਸੀ, ਉਸਦੇ ਬਲ ਕਰਕੇ ਆਪ ਸਦਾ ਹੀ ਸ਼ਨਾਨ ਕਰ ਆਇਆ ਕਰਦੇ ਸਨ। ਭਾਵੇਂ ਆਪ ਦਾ ਸਰੀਰ ਬ੍ਰਿਧ ਹੋ ਗਿਆ ਸੀ, ਤਾਂ ਭੀ ਨਿੱਤ ਨੇਮ

ਨਹੀਂ ਛੱਡਿਆ ਸੀ। ਅਪਨੇ ਵਿਚ ਬਹੁਤ ਭਾਰਾ ਪ੍ਰੇਮ ਵੇਖਕੇ ਸੁਖ ਦੇਣ ਵਾਲ-ਗੰਗਾ ਨੇ ਭਗਤ ਜੀ ਨੂੰ ਕਿਹਾ ਕਿ ਤੁਸੀਂ ਇਥੇ ਨਾਂ ਆਇਆ ਕਰੋ, ਮੇਰਾ ਘਰ ਬੈਠੇ ਹੀ ਧਿਆਨ ਕਰ ਲਿਆ ਕਰੋ, ਤੁਹਾਨੂੰ ਇਥੇ ਆਕੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋ ਜਾਇਆ ਕਰੇਗਾ. ਪਰ ਭਗਤ ਜੀ ਨੇ ਆਪਨਾ ਹਠ ਨਾਂ ਛੱਡਿਆ, ਅਤੇ ਹਰ ਰੋਜ਼ ਆਉਂਦੇ ਹੀ ਰਹੇ, ਤਾਂ ਫੇਰ ਗੰਗਾ ਨੇ ਕਿਹਾ—ਮੈਂ ਤੁਹਾਡੇ ਨਗਰ ਦੇ ਕੋਲ ਵਾਲੀ ਨਦੀ ਵਿਚ ਆ ਜਾਵਾਂਗੀ, ਤੁਸੀਂ ਉਥੇ ਹੀ ਇਸ਼ਨਾਨ ਕਰ ਲਵੋ, ਭਗਤ ਜੈਦੇਵ ਜੀ ਨੇ ਕਿਹਾ—ਇਸ ਗੱਲ ਦਾ ਮੈਨੂੰ ਭਰੋਸਾ ਕਿਵੇਂ ਹੋਵੇਗਾ, ਕਿ ਹੁਣ ਨਦੀ ਵਿਚ ਤੁਸੀ ਆ ਗਏ ਹੋ, ਤਾਂ ਗੰਗਾ ਨੇ ਕਿਹਾ—ਅੱਗੇ ਤੁਹਾਡੇ ਨਗਰ ਵਾਲੀ ਨਦੀ ਵਿਚ ਇਕ ਭੀ ਕਮਲ ਫੁਲ ਨਹੀਂ ਖਿੜਿਆ, ਹੁਣ ਜਦ ਉਸ ਵਿਚ ਕਮਲ ਫੁਲ ਖਿੜੇ ਵੇਖ ਲਵੋ, ਉਸ ਵੇਲੇ ਮੇਰੇ ਔਣ ਦਾ ਨਿਸਚਾ ਕਰ ਲੈਣਾ, ਕਹਿੰਦੇ ਹਨ ਕੁਝ ਦਿਨ ਮਗਰੋਂ ਉਸੇ ਨਗਰ ਵਿਚ, ਇਨ੍ਹਾਂ ਦੇ ਘਰ ਦੇ ਸਾਹਮਣੇ ਹੀ ਗੰਗਾ ਜੀ ਵਗਨ ਲਗ ਪਈ, ਅਤੇ ਮਕਰ-ਬਾਹਨੀ ਸਰੂਪ ਵਿਚ ਗੰਗਾ ਜੀ ਨੇ ਉਨ੍ਹਾਂ ਨੂੰ ਪ੍ਰਤਖ ਦਰਸ਼ਨ ਦਿਤੇ! ਤਾਂ ਜੈਦੇਵ ਜੀ ਨੇ ਉਸੇ ਵੇਲੇ ਇਹ ਗੀਤ ਉਚਾਰਨ ਕੀਤਾ:—

',ਦੇਵੀ! ਸੁਰੇਸ਼ੂਰੀ ਭਗਵਤੀ ਗੰਗੇ! ਤ੍ਰਿਭਵਨ ਤਾਰਿਣੀ ਤਰਲ ਤਰੰਗੇ!
ਸ਼ੰਕਰ ਮੌਲਿ ਬਿਹਾਰਿਣੀ ਵਿਮਲੇ! ਮਮ ਮਤਿ ਰਾਸ੍ਤਾਂ ਤਵ ਪਦ ਕਮਲੇ!
ਭਾਗੀਰਥੀ ਸੁਖ ਦਾਯਿਨੀ ਮਾਤ: ਸਤ੍ਰ ਜਲ ਮਹਿਮਾ ਨਿਗਮੇ ਖਜਾਤ: ॥
ਨਾ° ਜਾਨੇ ਤਤ ਮਹਿਮਾਨੰ, ਪਾਹਿ ਕ੍ਰਿਪਾਮਯੀ ਮਾਮ ਗਜਾਨਾ ॥

ਤਦ ਤੋਂ ਜੈਦੇਵ ਜੀ ਨੇ ਅਪਨੇ ਅੰਤ ਸਮੇ ਤਕ ਉਸ ਵਿਚ ਹੀ ਇਸ਼ਨਾਨ ਅਤੇ ਪਾਨ ਕੀਤਾ, ਜੋ ਅਜ ਤਕ ਕਿੰਦੂ ਬਿੱਲ ਗ੍ਰਾਮ ਵਿਚ ਵਗ ਰਹੀ ਹੈ, ਅਤੇ "ਜੈਦੇਈ ਗੰਗਾ" ਨਾਮ ਕਰਕੇ ਮਸ਼ਹੂਰ ਹੈ, ਅੰਤ ਸਮੇ ਇਨ੍ਹਾਂ ਨੇ ਅਪਨੇ ਨਗਰ ਵਿਚ ਹੀ ਪੰਜ ਭੂਤਕ ਸਰੀਰ ਦਾ ਤਿਆਗ ਕੀਤਾ ਸੀ ਉਨ੍ਹਾਂ ਦੇ ਘਰ ਦੇ ਕੋਲ ਹੀ ਉਨ੍ਹਾਂ ਦੀ ਸਮਾਧੀ-ਮੰਦਰ ਬਨਿਆ ਹੋਇਆ ਹੈ, ਉਥੇ ਹਰ ਸਾਲ ਮਾਘ ਦੀ ਸੰਗ੍ਰਾਂਦ ਵਾਲੇ ਦਿਨ ਮੇਲਾ ਲੱਗਦਾ ਹੈ। ਜਿਸ ਵਿਚ ਇਕ ਲਖ ਦੇ ਕਰਬੀਨ ਇਸਤ੍ਰੀਆਂ-ਪਰਸ਼ ਇਕੱਠੇ ਹੋ ਜਾਂਦੇ ਹਨ॥

ਕਿਸੇ ੨ ਗ੍ਰੰਥਕਾਰ ਨੇ ਇਹ ਕਿਹਾ ਹੈ, ਕਿ ਜੈਦੇਵ ਜੀ ਅਪਨੇ ਅੰਤ ਦੇ ਸਮੇ ਅਪਨੀ ਸਤਵੰਤੀ ਧਰਮ ਪਤਨੀ ਪਦਮਾਵਤੀ, ਅਤੇ ਅਪਨੇ ਪਰਮ ਭਗਤ ਪਰਾਸਰ ਤੇ ਨਿਰੰਜਨ ਨੂੰ ਨਾਲ ਲੈਕੇ ਸ੍ਰੀ ਬ੍ਰਿੰਦਾਬਨ ਚਲੇ ਗਏ ਸਨ, ਅਤੇ ਉਥੇ ਹੀ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਦੀਆਂ ਪਿਆਰੀਆਂ ਲੀਲ੍ਹਾਂ ਨੂੰ ਵੇਖ ਵੇਖਕੇ ਅਨੰਦ

ਲੁੱਟਦੇ ਰਹੇ, ਅਤੇ ਓਥੇ ਹੀ ਦੰਪਤੀ ਇਸ ਬਿਨਸਨ ਹਾਰ ਦੇਹ ਦਾ ਬਿਨਾਸ ਕਰਕੇ, ਨਿਤਯ ਨਿਕੇਤਨ ਸ੍ਰੀ ਕ੍ਰਿਸ਼ਨ ਧਾਮ-ਗੋਲੋਕ ਨੂੰ ਪਧਾਰ ਗਏ ਸਨ ॥

ਨੋਟ—ਮੁਨਸ਼ੀ ਤਪਸ੍ਵੀ ਰਾਮ ਜੀ ਸੀਤਾ ਰਾਮੀਯ ਨੇ ਭਗਤ ਜੈਦੇਵ ਜੀ ਦੀ ਮਾਤਾ ਦਾ ਨਾਮ 'ਰਾਧਾ ਦਵੀ' ਅਤੇ ਰਾਧਾ ਕ੍ਰਿਸ਼ਨ ਦਾਸ ਜੀ ਨੇ 'ਭਗਤ ਨਾਮਾਵਲੀ' (ਨਾਗਰੀ ਪ੍ਰਚਾਰਿਣੀ ਸਭਾ ਕਾਸ਼ੀ ਵਲੋਂ ਪ੍ਰਕਾਸ਼ਿਤ) ਵਿਚ 'ਰਾਮਾ ਦੇਵੀ' ਲਿਖਿਆ ਹੈ ਇਨ੍ਹਾਂ ਦੇ ਹੋਣ ਦਾ ਸਮਾਂ ਸੰਨ ੧੦੨੫ ਈ: ਤੋਂ ੧੦੫੦ ਈਃ ਤਕ ਅਰਥਾਤ ਬਿਕ੍ਰਮੀ ਸੰਮਤ ੧੦੮੨ ਤੋਂ ੧੧੦੭ ਤਕ ਇਨ੍ਹਾਂ ਨੇ ਮੰਨਿਆ ਹੈ ॥

ਮਹਾਨ ਕੋਸ਼ ਦੇ ਕਰਤਾ ਜੀ ਨੇ ਭਗਤ ਜੇਦੇਵ ਜੀ ਦੇ ਸਮੇ ਦੀ ਬਾਬਤ ਖਾਸ ਤਾਂ ਕੋਈ ਗਲ ਨਹੀਂ ਲਿਖੀ, ਪਰ ਇਹ ਲਿਖਿਆ ਹੈ, ਕਿ "ਇਸਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਬੰਗਾਲ ਦੇ ਰਾਜਾ ਬੱਲਾਲ ਸੈਨ ਦੇ ਪੁਤ੍ਰ ਰਾਜਾ ਲਛਮਨ ਸੈਨ ਦੇ ਕੋਲ ਰਹਿਕੇ ਬਿਤਾਇਆ ਸੀ। ਫੇਰ ਹੇਠਾਂ ਨੋਟ ਵਿਚ ਲਛਮਨ ਸੈਨ ਬਾਬਤ ਲਿਖਿਆ ਹੈ, ਕਿ—

"ਲਛਮਨ ਸੈਨ ਸੰਨ ੧੧੧੯ ਵਿਚ ਗੱਦੀ ਤੇ ਬੈਠਾ ਅਤੇ ਸੰਨ ੧੧੯੯ ਵਿਚ ਬਖ਼ਤਯਾਰ ਦੇ ਪੁਤ੍ਰ ਮੁਹੰਮਦ ਤੋਂ ਹਾਰ ਖਾਕੇ ਦੇਸ ਛੱਡ ਗਿਆ, ਲਛਮਨ ਸੈਨ ਦੀ ਰਾਜਧਾਨੀ ਨਦੀਆ (ਨਵਦ੍ਵੀਪ) ਸੀ ॥੩੩॥

———

(੧੯) ਸ੍ਰੀ ਸੈਨ ਜੀ ਦੀ ਕਥਾ ।

"ਨਾਈ ਉਧਰਿਆ ਸੈਨ ਸੇਵਿ ॥"

"ਸੈਨ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਣਿਆ ॥
ਹਿਰਦੈ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਣਿਆ" ॥ (ਆਸਾ)

ਬੁੰਦਲ ਖੰਡ ਦੇ 'ਬਾਂਧਵ ਗੜ੍ਹ' ਨਗਰ ਵਿਚ ਸੈਨ ਭਗਤ ਜੀ ਨਿਵਾਸ ਕਰਦੇ ਸਨ, ਜਿਨ੍ਹਾਂ ਨੂੰ ਹਮੇਸ਼ਾਂ ਹੀ ਸਾਧੂ-ਸੇਵਾ ਦੀ ਆਸ ਲੱਗੀ ਰਹਿੰਦੀ ਸੀ, ਉਨ੍ਹਾਂ ਦੀ ਬੁੱਧੀ ਹਰਿ ਪ੍ਰੇਮ ਵਿਚ ਬਹੁਤ ਹੀ ਮਿਲੀ ਰਹਿੰਦੀ ਸੀ, ਇਸ ਗੱਲ ਦਾ ਹੀ ਪ੍ਰਭੂ ਨੇ ਅਸਚਰਜ ਕੌਤਕ ਵਿਖਾਯਾ ਹੈ, ਸੈਨ ਭਗਤ ਜੀ ਜ਼ਾਤਿ ਦੇ ਨਾਈ ਸਨ, ਇਸ ਲਈ ਆਪ ਜੀ ਦੀ ਇਹ ਨੌਕਰੀ ਸੀ, ਕਿ ਹਰ ਰੋਜ ਸਵੇਰੇ ਸੁੱਤੇ ਪਏ ਉੱਠਦੇ ਰਾਉ-ਵੀਰ ਸਿੰਘ ਨੂੰ ਤੇਲ ਦੀ ਮਾਲਸ਼ ਕਰਦੇ ਸਨ, ਮਾਲਸ਼ ਹੋਨ ਤੋਂ ਘੰਟਾ-ਡੇਢ ਘੰਟਾ ਮਗਰੋਂ ਰਾਉ ਸਾਹਿਬ ਇਸ਼ਨਾਨ ਆਦਿਕ ਕਰਮ ਕੀਤਾ ਕਰਦੇ ਸਨ, ਇਕ ਦਿਨ ਸੈਨ ਜੀ ਹਰ ਰੋਜ ਦਾ ਆਪਨਾ ਨਿੱਤ-ਨੇਮ ਪੂਰਾ ਕਰਕੇ ਰਾਉ ਸਾਹਿਬ ਨੂੰ ਮਾਲਸ਼ ਕਰਨ ਵਾਸਤੇ, ਕਿਲੇ ਨੂੰ ਤੁਰੇ ਤਾਂ ਰਾਹ ਵਿਚ ਸੰਤ-ਜਨ ਘਰ

ਨੂੰ ਔਂਦੇ ਮਿਲ ਪਏ, ਸੈਨ ਜੀ ਉਨ੍ਹਾਂ ਦੇ ਨਾਲ ਹੀ ਮਿਲਕੇ ਘਰ ਨੂੰ ਮੁੜ ਆਏ। ਘਰ ਆਕੇ ਸੈਨ ਜੀ ਨੇ ਬੜੇ ਪ੍ਰੇਮ ਨਾਲ ਸੰਤ-ਜਨਾਂ ਦੀ ਸੇਵਾ-ਪੂਜਾ ਆਦਿਕ ਸਤਕਾਰ ਵਿਚ ਲੱਗ ਗਏ, ਅਤੇ ਆਪ ਦੇ ਮਨ ਵਿਚੋਂ ਰਾਜੇ ਦੀ ਨੌਕਰੀ ਤੇ ਉਸਦੀ ਸੇਵਾ-ਕਰਨ ਆਦਿਕ ਦਾ ਖਿਆਲ ਹੀ ਭੁੱਲ ਗਿਆ। ਜਦ ਭਗਤ ਜੀ ਸੰਤਾਂ ਦੀ ਸੇਵਾ ਵਿਚ ਰੁਝ ਗਏ,ਅਤੇ ਉਨ੍ਹਾਂ ਨੂੰ ਅਪਨੇ ਮਾਲਕ ਦੀ ਨੌਕਰੀ ਦਾ ਧਿਆਨ ਹੀ ਭੁੱਲ ਗਿਆ ਤਾਂ ਪਰਮਾਤਮਾ ਨੇ ਵਿਚਾਰ ਕੀਤਾ, ਜੇ ਕਰ ਅੱਜ ਸੈਨ ਸੇਵਾ ਕਰਨ ਨਾਂ ਗਿਆ ਤਾਂ ਰਾਜਾ ਵੀਰ ਸਿੰਹ ਉਨ੍ਹਾਂ ਨੂੰ ਕੋਈ ਭਾਰੀ ਸਜਾ ਦੇਵੇਗਾ। ਭਾਵੇਂ ਮੇਰੇ ਭਗਤ ਨੂੰ ਦੁਖ-ਸੁਖ ਦੀ ਕੋਈ ਪ੍ਰਵਾਹ ਨਹੀਂ ਹੈ, ਪਰ ਉਹ ਮੇਰੇ-ਸਰੂਪ (ਸੰਤਾਂ) ਦੀ ਸੇਵਾ ਪੂਜਾ ਅਤੇ ਸਤਿਕਾਰ ਕਰੇ, ਅਤੇ ਫੇਰ ਉਸਨੂੰ ਸੁਖ ਦੀ ਬਜਾਇ ਉਲਟਾ ਦੁੱਖ ਮਿਲੇ, ਇਹ ਮੈਥੋਂ ਕਿਸ ਤਰ੍ਹਾਂ ਸਹਾਰਿਆ ਜਾਏਗਾ। ਇਸ ਲਈ ਅਜੇਹਾ ਕਰਨਾ ਚਾਹੀਦਾ ਹੈ, ਜਿਸ ਕਰਕੇ ਮੇਰੇ ਭਗਤ ਨੂੰ ਕੋਈ ਦੁੱਖ ਨਾਂ ਮਿਲੇ, ਸਗੋਂ ਉਸਦਾ ਆਦਰ ਸਤਿਕਾਰ ਸਾਰੇ ਦੇਸ ਭਰ ਵਿਚ ਹੋਣ ਲਗ ਪਏ। ਅਜੇਹਾ ਵਿਚਾਰ ਕਰਕੇ ਪ੍ਰਭੂ ਨੇ ਆਪ ਸੈਨ ਦਾ ਰੂਪ ਧਾਰਿਆ ਅਤੇ ਰੋਜ ਵਾਲੇ ਵੇਲੇ-ਸਿਰ ਆਕੇ ਰਾਜੇ ਵੀਰ ਸਿੰਹ ਨੂੰ ਮਾਲਸ਼ ਕੀਤੀ, ਅਤੇ ਰਾਜੇ ਨੂੰ ਬੜਾ ਪ੍ਰਸੰਨ ਕੀਤਾ। ਜਦ ਕਿ ਰਾਜਾ ਜੀ ਮਾਲਸ਼ ਕਰਾਕੇ ਇਸ਼ਨਾਨ ਕਰ ਚੁਕੇ, ਅਤੇ ਸੈਨ ਰੂਪ ਹਰਿ ਮਾਲਸ਼ ਕਰਕੇ ਅਪਨੇ ਸਥਾਨ ਨੂੰ ਮੁੜ ਗਏ, ਇਧਰੋਂ ਸੰਤ-ਜਨਾਂ ਦੀ ਸਵੇਰ ਵਾਲੀ ਸੇਵਾ ਟਹਿਲ ਤੋਂ ਭੀ ਵੇਲ੍ਹਾ ਹੋ ਗਿਆ ਤਾਂ ਮਗਰੋਂ ਸੈਨ ਭੀ ਕਿਲੇ ਵਿਚ ਗਿਆ, ਅਤੇ ਰਾਹ ਵਿਚ ਹੋਰਨਾਂ ਨੌਕਰਾਂ ਨੂੰ ਉਸਨੇ ਪੁਛਿਆ ਕਿ ਰਾਜਾ ਸਾਹਿਬ ਇਸ਼ਨਾਨ ਕਰ ਚੁਕੇ ਹਨ? ਉਨ੍ਹਾਂ ਨੂੰ ਅੱਜ ਮਾਲਸ਼ ਕਿਸਨੇ ਕੀਤੀ ਸੀ? ਤਾਂ ਦੂਜੇ ਨੌਕਰਾਂ ਨੇ ਕਿਹਾ ਸੈਨ ਜੀ! ਸਾਨੂੰ ਕੀ ਪੁੱਛਦੇ ਹੋ? ਤੁਸੀ ਹੀ ਤਾਂ ਰੋਜ ਦੇ ਸਮੇਂ ਸਿਰ ਆਕੇ ਰਾਜਾ ਜੀ ਨੂੰ ਮਾਲਸ਼ ਕਰਕੇ ਗਏ ਹੋ, ਤੁਹਾਡੇ ਜਾਨ ਮਗਰੋਂ ਰਾਜਾ ਜੀ ਨੇ ਇਸ਼ਨਾਨ ਕੀਤਾ ਸੀ। ਏਹ ਸੁਣਦਿਆਂ ਹੀ ਸੈਨ ਦੇ ਹਿਰਦੇ ਵਿਚ ਪ੍ਰੇਮਾ ਰੰਗ ਛਾ ਗਿਆ, ਆਪ ਜੀ ਦੇ ਮਨ ਨੂੰ ਅਚਰਜ ਹੋ ਆਇਆ ਕਿ ਮੈਂ ਤਾਂ ਮਾਲਸ਼ ਕਰਨ ਨਹੀਂ ਆਇਆ, ਇਹ ਸਾਰੇ ਕਹਿੰਦੇ ਹਨ, ਤੂੰ ਮਾਲਸ਼ ਕਰ ਗਿਆ ਹੈਂ? ਮੇਰਾ ਰੂਪ ਬਣਕੇ ਕੌਣ ਮਾਲਸ਼ ਕਰ ਗਿਆ? ਕਿਤੇ ਪ੍ਰਭੂ ਆਪ ਹੀ ਮੇਰਾ ਰੂਪ ਬਣਕੇ ਮਾਲਸ਼ ਤਾਂ ਨਹੀਂ ਕਰ ਗਏ? ਇਨ੍ਹਾਂ ਗੱਲਾਂ ਨੂੰ ਸੋਚਦੇ ੨ ਹੈਰਾਨ ਹੋਏ ੨ ਸੈਨ ਰਾਜਾ ਜੀ ਦੇ ਕੋਲ ਗਏ ਤਾਂ ਰਾਜਾ ਜੀ ਨੇ ਇਨ੍ਹਾਂ ਨੂੰ ਸੰਬੋਧਨ ਕਰਕੇ ਬਚਨ ਕਿਹਾ—

"ਸੈਨ! ਤੂੰ ਫੇਰ ਕਿਵੇਂ ਮੁੜਕੇ ਆਇਆ ਹੈਂ? ਕੀ ਕੋਈ ਗੱਲ ਕਹਿਣੀ ਚਾਹੁੰਦਾ

ਹੈਂ, ਜੋ ਉਸ ਵੇਲੇ ਨਹੀਂ ਕਹਿ ਸਕਿਆ ਜਾਂ ਕਿਸੇ ਵਸਤੂ ਦੀ ਲੋੜ ਹੈ? ਛੇਤੀ ਦੱਸ ਕੀ ਗੱਲ ਹੈ? ਜੋ ਚਾਹੁੰਦਾ ਹੈਂ ਮੰਗ ਲ? ਸੈਨ ਜੀ ਨੇ ਹੱਥ ਜੋੜਕੇ ਬੇਨਤੀ ਕੀਤੀ– ਮਹਾਰਾਜ ! ਅੱਜ ਸਵੇਰੇ ਜਦ ਮੈਂ ਆਪ ਜੀ ਦੀ ਸੇਵਾ ਕਰਨ ਲਈ ਆ ਰਿਹਾ ਸਾਂ, ਉਸੇ ਵੇਲੇ ਹੀ ਮੇਰੇ ਘਰ ਸੰਤ ਜਨ ਆ ਗਏ, ਇਸ ਲਈ ਮੈਨੂੰ (ਅਬਾਰ) ਦੇਰੀ ਹੋ ਗਈ ਹੈ, ਮੈਂ ਅਪਨੇ ਵਕਤ ਨਾਲ ਆ ਨਹੀਂ ਸੱਕਿਆ, ਕਿਉਂਕਿ ਉਨ੍ਹਾਂ ਮਹਾ-ਪੁਰਸ਼ਾਂ ਦੀ ਸੇਵਾ-ਸਤਿਕਾਰ ਵਿਚ ਹੀ ਫਸਿਆ ਰਿਹਾ ਹਾਂ, ਇਸ ਗਲ ਵਲੋਂ ਮੈਂ ਬੜਾ ਸ਼ਰਮਸਾਰ ਹਾਂ, ਅਤੇ ਅਪਨੇ ਗੁਨਾਹ ਦੀ ਮਾਫ਼ੀ ਮੰਗਦਾ ਹਾਂ, ਕਿਰਪਾ ਕਰਕੇ ਮੇਰਾ ਕਸੂਰ ਮੁਆਫ਼ ਕਰੋ, ਸੈਨ ਜੀ ਪਾਸੋਂ ਏਹ ਸੁਣਕੇ ਰਾਜਾ ਵੀਰ ਸਿੰਹ ਭੌਜਕੇ ਆਪ ਜੀ ਦੇ ਚਰਨੀ ਡਿੱਗ ਪਿਆ ਤੇ ਕਹਿਣ ਲੱਗਾ–ਸੈਨ ! ਅੱਜ ਮੈਂ ਤੇਰੀ ਅਪਾਰ ਮਹਿਮਾ ਅੱਖੀਂ ਵੇਖ ਲਈ ਹੈ, ਤੂੰ ਕਹਿੰਦਾ ਹੈਂ, ਮੈਂ ਨਹੀਂ ਆਇਆ ਅਜੇ ਹੁਣੇ ਹੁਣ ਹੀ ਤੂੰ ਮੇਰੀ ਸੇਵਾ-ਕਰਦਾ ਗਿਆ ਹੈਂ, ਸਾਰੇ ਕਿਲੇ ਦੇ ਲੋਕਾਂ ਨੇ ਤੈਨੂੰ ਆਉਂਦਾ, ਸੇਵਾ ਕਰਦਾ ਅਤੇ ਮੁੜ ਘਰ ਨੂੰ ਜਾਂਦਾ ਅੱਖੀਂ ਵੇਖਿਆ, ਫੇਰ ਅਸੀਂ ਕਿਵੇਂ ਮੰਨੀਏ, ਜੋ ਤੂੰ ਨਹੀਂ ਆਇਆ? ਭਲਾ ਜੇ ਸਚ-ਮੁਚ ਤੂੰ ਨਹੀਂ ਆਇਆ ਤਾਂ ਤੇਰੀ ਜਗ੍ਹਾ ਉਤੇ ਆਪ ਭਗਵਾਨ ਹੀ ਤੇਰਾ ਰੂਪ ਬਣਕੇ ਆਇਆ ਹੋਵੇਗਾ? ਤੂੰ ਧੰਨ ਹੈਂ, ਜਿਸਦੀ ਖਾਤਰ ਭਗਵਾਨ ਆਪ ਜਾਕੇ ਨੀਚ ਤੋਂ ਨੀਚ ਕਰਮ ਕਰਦਾ ਹੈ, ਅਜੇਹਾ ਕਹਿੰਦਿਆਂ ਹੀ ਰਾਜੇ ਵੀਰ ਸਿੰਹ ਦਾ ਹਿਰਦਾ ਪ੍ਰੇਮ ਭਾਵ ਨਾਲ ਭਿੱਜ ਗਿਆ, ਸਰੀਰ ਉਤੇ ਰੋਮਾਵਲੀ ਹੋ ਗਈ, ਅੱਖਾਂ ਵਿਚੋਂ ਪ੍ਰੇਮ ਧਾਰਾ ਵਗ ਤੁਰੀ, ਮਨ ਦਾਸਾ ਭਾਵ ਨੂੰ ਦ੍ਰਿੜ੍ਹ ਹੋ ਗਿਆ, ਅਤੇ ਰਾਜਾ ਪਨ ਦੇ ਮਾਨ ਨੂੰ ਭੁਲਾ ਕੇ ਝਟ ਸੈਨ ਜੀ ਦੇ ਚਰਨਾਂ ਤੇ ਡਿੱਗ ਪਿਆ, ਫੁੱਟ੨ ਕੇ ਰੋਇਆ ਤੇ ਤਰਲੇ ਕੀਤੇ, ਉਹ ਚੀਜ਼ ਮੈਨੂੰ ਭੀ ਦੇਹ, ਜਿਸ ਕਰਕੇ ਪ੍ਰਭੂ ਤੇਰੇ ਕੰਮ ਸੁਆਰਨ ਆਉਂਦਾ ਹੈ, ਉਹ ਪ੍ਰੇਮ ਬੰਧਨ ਮੈਨੂੰ ਦਾਨ ਕਰ, ਜਿਸਦਾ ਬੱਧਾ ਹੋਇਆ ਪ੍ਰਭੂ ਨੀਚ ਤੋਂ ਨੀਚ ਸੇਵਾ ਕਰਦਾ ਹੋਇਆ ਭੀ ਹਿਚਕਦਾ ਨਹੀਂ ਹੈ, ਇਸ ਵੇਲੇ ਇਕ ਅਚਰਜ ਦ੍ਰਿਸ਼ਯ ਹੈ, ਰਾਜਾ ਚਰਨ ਨਹੀਂ ਛੱਡਦਾ, ਅਤੇ ਨਾਈ-ਹਾਂ ਜੀ ! 'ਨੀਚ ਸੈਨ ਜਨ ਨਾਈ'-ਆਪ ਰਾਜੇ ਦੇ ਚਰਨੀ ਡਿੱਗਨਾ ਚਾਹੁੰਦਾ ਹੈ. ਰਾਜੇ ਨੂੰ ਪੈਰਾਂ ਤੋਂ ਉਠਾਉਂਦਾ ਹੈ, ਪਰ ਰਾਜਾ ਪ੍ਰੇਮ ਮਦ ਦਾ ਮਤਵਾਲਾ ਹੋਯਾ, ਲੋਕ ਲਾਜ ਦੀ ਮਟਕੀ ਨੂੰ ਭੰਨਕੇ, 'ਭਾਵੈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨ ਦੀਓ ਹੈ ਢਾਰਿ'॥ ਸਰੀਰ ਨੂੰ ਭਗਤ ਦੇ ਚਰਨਾਂ ਤੇ ਸੁੱਟੀ ਪਿਆ ਹੈ, ਦੁਨੀਆਂ ਦੇ ਲੋਕਾਂ ਦੀ ਨਿੰਦਾ-ਉਸਤਤਿ ਦੀ ਪਰਵਾਹ ਨਹੀਂ, ਉਸਨੂੰ ਸੱਚਾ ਪ੍ਰੇਮ ਹੈ, ਸੱਚਾ ਪਿਆਰ

ਹੈ, ਉਸ ਪਿਆਰ ਤੇ ਪ੍ਰੇਮ ਨਾਲ ਭਗਤ ਕੋਲੋਂ ਭਗਵੰਤ ਨੂੰ ਪਾਉਨਾ ਚਾਹੁੰਦਾ ਹੈ। ਸਦਾ ਹੀ ਪ੍ਰੇਮ ਦੀ ਜਿੱਤ ਹੈ, ਪ੍ਰੇਮੀ ਦੀ ਸਦਾ ਹੀ ਫਤੇ ਹੁੰਦੀ ਹੈ, ਪ੍ਰੇਮ ਦੇ ਬੰਧਨ ਦਾ ਬੱਧਾ ਹੀ ਭਗਵਾਨ ਨਾਈ ਬਣਕੇ ਆਇਆ ਸੀ, ਉਸੇ ਪ੍ਰੇਮ ਨਾਲ ਹੀ ਰਾਜੇ ਨੇ ਭਗਤ ਸੈਨ ਜੀ ਨੂੰ ਬੰਨ੍ਹ ਲਿਆ, ਸੈਨ ਜੀ ਨੇ ਰਾਜੇ ਨੂੰ ਸਿਖ੍ਯ ਬਣਾਇਆ, ਰਾਜੇ ਨੇ ਭੀ ਪੂਰੇ ਗੁਰੂ ਦੇ ਉਪਦੇਸ਼ ਨੂੰ ਸੁਣਿਆ, ਅਤੇ ਭਗਤੀ ਸੁਧਾ ਦਾ ਰਸ ਮਾਣਿਆ, ਹਾਂ ਜੀ !

"ਪ੍ਰੇਮ ਸੁਧਾ-ਰਸ ਪੀਵੈ ਕੋਇ ॥ ਜਰਾ ਮਰਣ ਤਿਸਿ ਫੇਰਿ ਨਾਂ ਹੋਇ" ॥

ਅਜ ਪ੍ਰੇਮਾ ਭਗਤਿ ਰੂਪ ਸੁਧਾ ਰਸ ਨੂੰ ਪੀਕੇ, ਰਾਜਾ ਵੀਰ ਸਿੰਹ ਨੇ ਭੀ 'ਜਰਾ ਤੇ ਮਰਣ' ਨੂੰ ਜਿੱਤ ਲਿਆ, ਅਤੇ ਉਸੇ ਜੀਵਨ-ਸਾਰ ਨੂੰ ਜਾਣਕੇ 'ਸਾਰ-ਜੀਵਨ' ਪਾ ਲਿਆ। ਕਹਿੰਦੇ ਹਨ, ਅਜ ਤਕ ਭੀ ਓਹੀ ਰੀਤੀ ਤੁਰੀ ਆਉਂਦੀ ਹੈ, ਰਾਜੇ ਵੀਰ ਸਿੰਹ ਜੀ ਦੇ (ਸੁਤ-ਨਾਤੀ) ਪੁੱਤ੍ਰ ਪੋਤ੍ਰਿਆਂ ਦੀ ਕੁਲ ਸੈਨ ਜੀ ਦੀ ਕੁਲ ਨੂੰ ਗੁਰੂ ਧਾਰਦੀ ਹੈ, ਅਤੇ ਗੁਰੂ ਕਰਕੇ ਮੰਨਦੀ ਹੈ, ਉਨ੍ਹਾਂ ਦੇ ਮਨ ਵਿਚ ਏਹੀ ਲਾਲਸਾ ਹੈ, ਜਿਵੇਂ ਸੈਨ ਜੀ ਦੀ ਖਾਤਰ ਹੀ ਸਾਡੇ ਪਿਤਾਮਾ ਜੀ ਨੂੰ ਪ੍ਰਭੂ ਜੀ ਦਾ ਦਰਸ਼ਨ ਤੇ ਸਪਰਸ਼ਨ ਪਰਾਪਤ ਹੋਇਆ ਸੀ, ਇਵੇਂ ਹੀ ਇਨ੍ਹਾਂ ਦੀ ਕ੍ਰਿਪਾ ਨਾਲ ਹੀ ਸਾਡੇ ਭਾਗ ਜਾਗਨਗੇ ਤਾਂ ਪ੍ਰਭੂ ਨੂੰ ਪਾ ਲਵਾਂਗੇ, ਏਹ ਉਨ੍ਹਾਂ ਦਾ ਨਿਸਚਾ ਹੈ, ਅਤੇ ਨਿਸਚੇ ਵਾਲਾ ਭਗਤ ਜਰੂਰ ਹੀ ਭਗਵੰਤ ਜੀ ਨੂੰ ਪਾ ਲੈਂਦਾ ਹੈ ॥ ੩੪ ॥

---

(੨੦) ਕਬੀਰ ਭਗਤ ਜੀ ਦੀ ਕਥਾ।

## "ਕਬੀਰ ਧਿਆਇਓ ਏਕ ਰੰਗ"।

"ਨਾਮਾ ਛੀਬਾ 'ਕਬੀਰੁ ਜੋਲਾਹੁ ਪੂਰੇ ਗੁਰ ਤੇ ਗਤਿ ਪਾਈ," (ਸ੍ਰੀ ਰਾਗੁ ਮ: ੩)

ਜਨਮ ਦੀ ਕਥਾ–ਸੰਮਤ ੧੪੫੫ ਦੀ ਗੱਲ ਹੈ ਕਿ 'ਬਾਰਾਣਸੀ' ਸ਼ੈਹਰ ਦਾ 'ਨੀਰੂ' ਜੁਲਾਹਾ, ਅਪਨੀ ਇਸਤ੍ਰੀ 'ਨੀਮਾਂ' ਸਣੇ, ਸ਼ਹਿਰੋਂ ਬਾਹਰ ਕਿਤੇ ਆ ਰਿਹਾ ਸੀ, ਜਦ ਉਹ ਕਾਸ਼ੀ ਦੇ ਕੋਲ ਲਹਰਤਾਰਾ ਨਾਮ ਵਾਲੇ ਤਲਾਉ ਦੇ ਕੋਲ ਪੁੱਜਾ, ਤਾਂ ਉਸਨੂੰ ਤਲਾਉ ਦੇ ਕੰਢੇ ਉਤੇ ਇਕ 'ਨਵਾਂ-ਜੰਮਿਆ ਹੋਯਾ ਲੜਕਾ' ਪਿਆ ਹੋਯਾ ਨਜਰ ਆਯਾ, ਕਿਉਂਕਿ ਨੀਰੂ-ਨੀਮਾਂ ਦੇ ਘਰ ਵਿਚ ਕੋਈ ਓਲਾਦ ਨਹੀਂ ਸੀ, ਇਸ ਲਈ ਇਨ੍ਹਾਂ ਦੋਹਾਂ ਨੇ ਬੜੇ ਚਾਹ-ਪਿਆਰ ਨਾਲ ਉਸ ਬੱਚੇ ਨੂੰ ਚੁੱਕ ਲਿਆ, ਅਤੇ ਅਪਨੇ ਪੇਟੋਂ ਜੰਮੇ ਹੋਏ ਸੱਕੇ ਬਾਲਕ ਵਾਂਗੂ ਉਸਦਾ ਲਾਲਨ-ਪਾਲਨ ਕੀਤਾ। ਸਮਾ ਪਾਕੇ ਓਹੀ ਬਾਲਕ ਸੰਸਾਰ ਵਿਚ 'ਕਬੀਰ ਭਗਤ'

ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਇਹ ਗੱਲ ਸੰਮਤ ੧੪੫੫ ਬਿਕ੍ਰਮੀ, ਜੇਠ ਸੁਦੀ ਪੂਰਨ ਮਾਸ਼ੀ ਵਾਲੇ ਦਿਨ ਦੀ ਹੈ, ਇਸ ਲਈ ਕਬੀਰ ਜੀ ਦਾ 'ਕਬੀਰ ਕਸੌਟੀ' ਅਨੁਸਾਰ ਜਨਮ ਏਹੋ ਮੰਨਿਆ ਜਾਂਦਾ ਹੈ ॥ ੩੫ ॥

[੧] ਉਹ ਬਾਲਕ ਕੌਣ ਅਤੇ ਕਿਥੋਂ ਆਯਾ ?

ਚੂੰਕਿ ਕਬੀਰ ਪੰਥੀ ਕਬੀਰ ਜੀ ਨੂੰ ਸਾਖਯਾਤ ਈਸ਼੍ਵਰ ਮੰਨਦੇ ਹਨ, ਇਸ ਲਈ ਉਨ੍ਹਾਂ ਦਾ ਕਹਿਣਾ ਹੈ, ਕਿ ਜਦੋਂ ਸਾਹਿਬ ਜੀ ਦੀ ਮਰਜੀ ਹੋਈ, ਅਤੇ ਜੀਵਾਂ ਦੇ ਉਧਾਰ ਕਰਨ ਦਾ ਖਿਆਲ ਆਯਾ, ਤਦੋਂ ਹੀ ਉਹ ਆਪ ਸੱਤਯ ਲੋਕ ਤੋਂ ਉਤਰਕੇ, ਲਹਰਤਾਰਾ ਤਲਾਉ ਦੇ ਕੋਲ ਆਕੇ 'ਸ਼ਿਸ਼-ਕ੍ਰੀੜਾ' (ਬਾਲ-ਚੋਜ਼) ਕਰਨ ਲਗ ਪਏ। ਪ੍ਰਭੂ ਜੀ ਦੀ ਮਰਜੀ ਨਾਲ ਹੀ ਨੀਰੂ-ਨੀਮਾਂ ਉਸ ਵੇਲੇ ਉਥੇ ਪੁਜ ਗਏ,ਸਾਹਿਬ ਜੀ ਦੀ ਇਛਿਆ ਸੀ ਸੁਭਗਯਵਤੀ ਦੰਪਤੀ ਨੀਰੂ-ਨੀਮਾਂ ਦਾ ਕੋਈ ਪੁੰਨ ਜਾਗਿਆ, ਇਸ ਲਈ ਸਾਹਿਬ ਨੇ ਉਨ੍ਹਾਂ ਨੂੰ ਅਪਨਾ ਪਿਤਾ-ਮਾਤਾ ਪ੍ਰਵਾਨ ਕਰ ਲਿਆ ॥

ਪਰ ਇਤਿਹਾਸਕ ਨੁਕਤੇ ਨੂੰ ਵੇਖਣ ਵਾਲੇ ਆਸਤਕਾਂ ਦਾ ਕਹਿਣਾ ਹੈ, ਕਿ ਇਕ ਦਿਨ ਇਕ ਵਿਧਵਾ ਬ੍ਰਾਹਮਣੀ ਨੇ ਸ੍ਵਾਮੀ ਰਾਮਾਨੰਦ ਜੀ ਨੂੰ ਪ੍ਰਣਾਮ ਕੀਤਾ। ਪ੍ਰੇਮ ਮਦ ਅਲਸਾਈਆਂ ਅੱਖਾਂ ਨਾਲ ਸ੍ਵਾਮੀ ਜੀ ਨੇ ਉਸਦੇ ਮੈਲੇ ਵੇਸ ਵੱਲ ਨਾਂ ਧਯਾਨ ਕੀਤਾ,ਅਤੇ 'ਪੁਤ੍ਰੀ ! ਪੁਤ੍ਰਵਤੀ ਭਵ !' ਵਰ ਦੇ ਦਿੱਤਾ,ਇਸ ਵਰ ਨੂੰ ਸੁਣਕੇ, ਉਹ ਵਿਚਾਰੀ ਵਿਧਵਾ-ਬ੍ਰਾਹਮਣੀ ਕੰਬ ਗਈ, ਉਸਨੇ ਬੜੀ ਨਿਮ੍ਰਤਾ ਨਾਲ ਕਿਹਾ—"ਭਗਵਨ ! ਮੈਂ ਤਾਂ ਵਿਧਵਾ ਹਾਂ, ਆਪ ਨੇ ਮੈਨੂੰ ਪੁੱਤ੍ਰ ਵਤੀ ਹੋਣ ਦਾ ਅਚਰਜ ਵਰ ਕਿਵੇਂ ਦੇ ਦਿੱਤਾ ?" ਸ੍ਵਾਮੀ ਜੀ ਨੇ ਕਿਹਾ—"ਪੁਤ੍ਰੀ ! ਸਾਡਾ ਵਚਨ ਤਾਂ ਅਸੱਤ ਨਹੀਂ ਹੋ ਸਕਦਾ, ਪਰ ਹਾਂ! ਤੇਰੇ ਗਰਭ ਤੋਂ ਜੋ ਪੁਤ੍ਰ ਪਦਾ ਹੋਵੇਗਾ, ਉਹ ਸੰਸਾਰ ਵਿਚ ਲਾ-ਸਾਨੀ ਮਹਾ ਪੁਰਖ ਹੋਵਗਾ, ਅਤੇ ਤੈਨੂੰ ਕੋਈ ਕਲੰਕ ਭੀ ਨਹੀਂ ਲੱਗੇਗਾ"।

ਸਮਾ ਪਾਕੇ ਉਸ ਬ੍ਰਾਹਮਣੀ ਦੇ ਉਦਰ ਤੋਂ ਬਾਲਕ ਹੋਯਾ, ਉਸ ਵਿਧਵਾ ਬ੍ਰਾਹਮਣੀ ਨੇ ਲੋਕ ਨਿੰਦਾ ਤੋਂ ਡਰਦਿਆਂ ਹੋਯਾਂ, ਬੱਚੇ ਨੂੰ ਲਹਰਤਾਰਾ ਤਲਾਓ ਦੇ ਕੰਢੇ ਉਤੇ ਰੱਖ ਦਿੱਤਾ, ਜਿਸਨੂੰ 'ਨੀਰੂ-ਨੀਮਾ' ਨੇ ਚੁੱਕ ਲਿਆਂਦਾ ॥

ਧਰਮ ਭਾਵ ਤੋਂ ਹੀਣੇ, ਨਾਸਤਕ ਇਤਿਹਾਸਕ ਨੁਕਤੇ ਦੇ ਖਿਆਲ ਵਾਲੇ ਪੁਰਖ ਕਿਹਾ ਕਰਦੇ ਹਨ, ਕਿ ਉਸ ਵਿਧਵਾ ਬ੍ਰਾਹਮਣੀ ਦੇ ਪਾਪ ਕਰਮ ਦਾ ਫਲ ਉਹ ਬੱਚਾ ਪੈਦਾ ਹੋਯਾ ਸੀ, ਜੋ ਉਹ ਤਲਾਉ ਉੱਤੇ ਸੁੱਟ ਗਈ ਸੀ।

ਇਨ੍ਹਾਂ ਤਿੰਨਾਂ ਗੱਲਾਂ ਵਿਚੋਂ ਪਾਠਕ-ਸ੍ਰੋਤੇ ਜਿਸ ਗੱਲ ਨੂੰ ਭੀ ਸੱਚੀ ਮੰਨ ਲੈਣ, ਇਹ ਉਨ੍ਹਾਂ ਦੀ ਮਰਜੀ ਹੈ, ਇਸ ਵਿਚ ਅਸੀ ਆਪਣੀ ਰਾਇ ਕੋਈ ਨਹੀਂ ਦੇ ਸਕਦੇ, ਕਿਉਂਕਿ ਸਾਡੀ ਨਿਗਾਹ ਵਿਚ ਤਾਂ ਤਿੰਨੇ ਗੱਲਾਂ ਸੱਚੀਆਂ ਹਨ,ਤਿੰਨੇ ਹੋ ਸਕਦੀਆਂ ਹਨ, ਪਰ ਹੈ ਇਨ੍ਹਾਂ ਵਿਚੋਂ ਸੱਚੀ ਇਕੋ ਹੀ ॥੩੬॥

[੨] ਬਾਲਾਵਸਥਾ ਦੀ ਕਥਾ ॥

ਹੌਲੀ ਹੌਲੀ ਬਾਲਕ ਵੱਡਾ ਹੋਯਾ, ਲੋਕੀ ਕਿਹਾ ਕਰਦੇ ਹਨ 'ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ'। ਮਾਪਿਆਂ ਨੇ ਇਨ੍ਹਾਂ ਦਾ ਨਾਮ 'ਕਬੀਰ' ਰਖ ਦਿਤਾ, ਚੂੰਕਿ ਇਕ ਤਾਂ ਆਮ ਲੋਕਾਂ ਨੂੰ ਵਿਦਯਾ ਪੜ੍ਹਾਉਨ ਦਾ ਰਿਵਾਜ ਨਹੀਂ ਸੀ, ਬ੍ਰਾਹਮਨਾਂ ਦੇ ਮੁੰਡੇ ਹੀ ਵਿਦਯਾ ਪੜ੍ਹਿਆ ਕਰਦੇ ਸਨ, ਜਾਂ ਵੈਸ਼ਾਂ ਦੇ ਮੁੰਡੇ ਹਟੀ-ਪਟੀ ਦਾ ਕੰਮ ਕਰਨ ਵਾਸਤੇ ਕੁਝ ਲੇਖਾ-ਪੱਤਾ ਸਿਖ ਲੈਂਦੇ ਸਨ। ਨਹੀਂ ਤਾਂ, ਹੋਰ ਸਾਰੇ ਹੀ ਅਨਪੜ੍ਹ ਰਹਿਕੇ ਆਪੋ ਆਪਨੀ ਕੁਲ ਦੇ ਕਰਮ ਨੂੰ ਸਿੱਖਯਾ ਕਰਦੇ ਸਨ, ਇਸ ਲਈ ਕਬੀਰ ਜੀ ਨੇ ਭੀ ਵਿਦਯਾ ਬਿਲਕੁਲ ਹੀ ਨਹੀਂ ਪੜ੍ਹੀ ਸੀ। ਪਰ ਮਗਰੋਂ ਭਗਤੀ ਦੇ ਪਰਤਾਪ ਕਰਕੇ ਇਨ੍ਹਾਂ ਨੂੰ ਸਾਰੇ ਵੇਦ ਵੇਦਾਂਗ ਸਫੁਰਨ ਹੋ ਆਏ ਸਨ ॥

ਭਾਵੇਂ ਇਹ ਮੁਸਲਮਾਨ ਦੇ ਘਰ ਵਿਚ ਰਹਿੰਦੇ ਸਨ, ਅਤੇ ਹਰ ਕੋਈ ਇਨ੍ਹਾਂ ਨੂੰ ਮੁਸਲਮਾਨ ਕਹਿੰਦਾ ਹੈ, ਪਰ ਤੁਖਮ ਤਾਸੀਰ ਜਾਂ ਰਾਮਾਨੰਦ ਜੀ ਦੇ ਵਰ ਦੇ ਪ੍ਰਭਾਵ ਕਰਕੇ ਇਸਦੇ ਰੁਖ ਦਾ ਝੁਕਾਉ ਹਿੰਦੂਆਂ ਵਲ ਸੀ। ਇਹ ਬਾਲ ਉਮਰਾ ਤੋਂ ਹੀ ਨਿੱਤ ਇਸ਼ਨਾਨ ਕਰਨਾ, ਪੋਚਾ ਪਾਉਣਾ ਆਦਿਕ ਕਰਮ ਕਰਦੇ ਸਨ, ਜੇਹਾ ਕਿ ਇਨ੍ਹਾਂ ਦੀ ਮਾਤਾ ਨੇ ਇਕ ਦਿਨ ਅਪਨੀ ਦਿਰਾਣੀ ਜਿਠਾਣੀ ਕੋਲ ਭੀ ਇਸ ਗੱਲ ਦਾ ਗਿਲਾ ਕੀਤਾ ਸੀ। ਉਸਦਾ ਅਨੁਵਾਦ ਭਗਤ ਜੀ ਨੇ ਆਪ ਹੀ ਕੀਤਾ ਹੈ:-

"ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥
ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥ ੧ ॥
ਹਮਾਰੇ ਕੁਲ ਕਉਨੇ ਰਾਮੁ ਕਹਿਓ ॥ ਜਬ ਕੀ ਮਾਲਾ ਲਈ
ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ॥ (ਬਿਲਾਵਲ) ॥੩੭॥

[੧੩] ਵੈਰਾਗ ਅਵਸਥਾ, ਵੈਦ ਨੂੰ ਉਪਦੇਸ਼।

ਵੈਰਾਗ ਸਿਖਾਯਾ ਨਹੀਂ ਜਾਂਦਾ, ਪੜ੍ਹਿਆਂ ਭੀ ਵੈਰਾਗ ਨਹੀਂ ਆਉਂਦਾ, ਪਰ ਵੈਰਾਗ ਆਇ ਤੋਂ ਬਿਨਾਂ ਪ੍ਰਭੂ ਨਾਲ ਅਨੁਰਾਗ ਨਹੀਂ ਹੁੰਦਾ, ਅਤੇ "ਪ੍ਰੇਮ

ਬਿਨਾਂ ਪ੍ਰਭੂ ਦਾ ਦਰਸ਼ਨ ਨਹੀਂ ਹੁੰਦਾ" ਇਸ ਲਈ ਕਬੀਰ ਜੀ ਨੂੰ ਇਹ ਵੈਰਾਗ ਦੀ ਰੱਬੀ ਦਾਤ ਰੱਬ ਵਲੋਂ ਹੀ ਮਿਲੀ ਹੋਈ ਸੀ, ਆਪ ਵੈਰਾਗਵਾਂਨ ਦਸ਼ਾ ਵਿਚ ਸਾਰੇ ਕਾਰ ਵਿਹਾਰ ਵਲੋਂ ਮੂੰਹ ਮੋੜਕੇ, ਗੁਰੂ ਨਾਨਕ ਦੇਵ ਜੀ ਦੀ ਬਾਲਾਵਸਥਾ ਵਾਂਗੂ ਹਰ ਵੇਲੇ ਘਰ ਦੇ ਅੰਦਰ ਹੀ ਲੰਮੇ ਪਏ ਰਹਿੰਦੇ ਸਨ। ਮਾਤਾ ਪਿਤਾ ਨੇ ਕਬੀਰ ਜੀ ਨੂੰ ਰੋਗੀ ਸਮਝਕੇ ਵੈਦ ਨੂੰ ਬੁਲਾ ਲਿਆ। ਵੈਦ ਨੇ ਆਕੇ ਇਨ੍ਹਾਂ ਦੀ ਨਬਜ਼ ਵੇਖਕੇ ਕਿਹਾ, ਇਸਨੂੰ ਕੋਈ ਭੀ ਰੋਗ ਨਹੀਂ ਹੈ, ਉਸ ਦੀ ਗੱਲ ਸੁਣਕੇ ਆਪ ਹੱਸ ਪਏ, ਅਤੇ ਕਹਿਣ ਲੱਗੇ–ਕੀ ਕਿਹਾ ਈ? ਮੈਨੂੰ ਕੋਈ ਭੀ ਰੋਗ ਨਹੀਂ ਹੈ? ਵੈਦ ਨੇ ਕਿਹਾ–ਸੱਚ ਹੈ, ਤੈਨੂੰ ਕੋਈ ਦੁਖ ਦਰਦ ਨਹੀਂ ਹੈ, ਜੇ ਤੈਨੂੰ ਕ੍ਰੋਈ ਦੁੱਖ ਦਰਦ ਹੁੰਦਾ, ਤਾਂ ਮੈਨੂੰ ਤੇਰੀ ਨਬਜ਼ ਤੋਂ ਹੀ ਸਭ ਕੁਝ ਮਲੂਮ ਹੋ ਜਾਂਦਾ, ਅਤੇ ਮੈਂ ਤੈਨੂੰ ਅਜੇਹੀ ਦਵਾਈ-ਬੂਟੀ ਦੇਂਦਾ, ਜੋ ਤੂੰ ਬਿਲ-ਕੁਲ ਰਾਜੀ ਹੋ ਜਾਦੋਂ, ਪਰ ਜਦ ਤੈਨੂੰ ਦੁੱਖ ਹੀ ਕੋਈ ਨਹੀਂ ਤਾਂ ਹੁਣ ਮੈਂ ਤੈਨੂੰ ਦਵਾਈ ਬੂਟੀ ਹੀ ਕੀ ਦੇਵਾਂ? ਕਬੀਰ ਜੀ ਨੇ ਕਿਹਾ–

"ਕਤ ਨਹੀ ਠਉਰ ਮੂਲੁ ਕਤ ਲਾਵਉ ॥
ਖੋਜਤ ਤਨ ਮਹਿ ਠਉਰ ਨ ਪਾਵਉ ॥ ੧ ॥
ਲਾਗੀ ਹੋਇ ਸੁ ਜਾਨੈ ਪੀਰ ॥
ਰਾਮ ਭਗਤਿ ਅਨੀਆਲੇ ਤੀਰ॥੧॥ਰਹਾਉ॥

ਜਦ ਇਨ੍ਹਾਂ ਨੇ ਕਿਹਾ–ਸਾਨੂੰ ਰਾਮ ਭਗਤੀ ਰੂਪ ਅਣੀ ਵਾਲਾ ਤੀਰ ਵੱਜਾ ਹੈ, ਉਸੇ ਦੀ ਪੀੜ ਹੋ ਰਹੀ ਹੈ, ਤਾਂ ਵੈਦ ਨੇ ਕਿਹਾ–ਇਸ ਕਾਸ਼ੀ ਵਿਚ ਬੇਅੰਤ ਰਾਮ ਭਗਤ ਹਨ, ਸਾਰੇ ਹੀ ਘਰ ਦੇ ਕਾਰ ਵਿਹਾਰ ਕਰਦੇ ਹਨ, ਤੇਰੇ ਵਾਂਗੂ ਕੋਈ ਭੀ ਨਿਕੰਮਾਂ ਹੋਕੇ ਨਹੀਂ ਬੈਠਾ! ਕੀ ਤੂੰ ਉਨ੍ਹਾਂ ਤੋਂ ਕੋਈ ਵੱਡਾ ਭਗਤ ਹੈਂ? ਆਪ ਨੇ ਕਿਹਾ–

"ਏਕ ਭਾਇ ਦੇਖਉ ਸਭ ਨਾਰੀ ॥
ਕਿਆ ਜਾਨਉ ਸਹ ਕਉਨ ਪਿਆਰੀ ॥੨॥
ਕਹੁ ਕਬੀਰ ਜਾਕੈ ਮਸਤਕਿ ਭਾਗੁ ॥
ਸਭ ਪਰਹਰਿ ਤਾਕਉ ਮਿਲੈ ਸੁਹਾਗੁ ॥੩॥੨੧॥ (ਗਉੜੀ)

ਇਹ ਸੁਣਕੇ ਵੈਦ ਸ਼ਰਧਾ-ਭਗਤੀ ਨਾਲ ਪ੍ਰਣਾਮ ਕਰਕੇ ਘਰਨੂੰ ਚਲਾ ਗਿਆ॥

[੪] ਗੁਰੂ ਰਾਮਾਨੰਦ ਜੀ ਦੀ ਸੇਵਾ ਵਿਚ।

ਇਕ ਦਿਨ ਕਬੀਰ ਜੀ ਨੂੰ ਇਸ ਗੱਲ ਦਾ ਪਤਾ ਲੱਗਾ, ਕਿ "ਗੁਰੁ ਬਿਨ ਮਕਤਿ ਨਾ-ਪਾਈਐ" ਤਾਂ ਆਪ ਨੇ ਵਿਚਾਰ ਕੀਤਾ, ਗੁਰੂ ਕਿਸਨੂੰ ਧਾਰੀਏ?

ਬਹੁਤ ਸਾਰੀ ਸੋਚ ਵਿਚਾਰ ਕਰਨ ਮਗਰੋਂ ਸ੍ਵਾਮੀ ਰਾਮਾ ਨੰਦ ਜੀ ਉਤੇ ਨਿਗਾਹ ਜਾਕੇ ਟਿਕੀ। ਪਰ ਹੁਣ ਨਾਲ ਹੀ ਸ੍ਵਾਲ ਖੜਾ ਹੋ ਗਿਆ, ਕਿ ਰਾਮਾਨੰਦ ਜੀ ਤਾਂ ਨੀਚ-ਜਾਤਿ ਵਾਲਿਆਂ ਨੂੰ ਉਪਦੇਸ਼ ਨਹੀਂ ਦੇਂਦੇ, ਤਾਂ ਉਨ੍ਹਾਂ ਨੂੰ ਗੁਰੂ ਕਿਵੇਂ ਧਾਰਿਆ ਜਾਵੇ ? ਆਪ ਦੇ ਮਨ ਨੂੰ ਦੂਰ ਦੀ ਸੁੱਝੀ, ਆਪ ਨੂੰ ਇਸ ਗੱਲ ਦਾ ਤਾਂ ਪਤਾ ਹੀ ਸੀ, ਕਿ ਸ੍ਵਾਮੀ ਜੀ ਹਰ ਰੋਜ ਬ੍ਰਹਮ ਮਹੂਰਤ ਵਿਚ ਗੰਗਾ ਇਸ਼ਨਾਨ ਕਰਨ ਜਾਂਦੇ ਹਨ, ਇਸ ਲਈ ਆਪ ਡੇਢ ਪਹਿਰ ਰਾਤ ਦੇ ਤੜਕੇ ਨਾਲ ਉੱਠਕੇ ਪਵਿਤ੍ਰ ਗੰਗਾ ਨਦੀ ਦੇ ਮਣੀਕਰਣ ਘਾਟ ਉਤੇ ਜਾਕੇ ਲੰਮੇ ਪੈ ਗਏ, ਆਪਨੇ ਨਿੱਤ ਦੇ ਸਮੇ ਨਾਲ ਸ੍ਵਾਮੀ ਰਾਮਾਨੰਦ ਜੀ ਮਣੀ ਕਰਨ ਘਾਟ ਉਤੇ ਇਸ਼ਨਾਨ ਵਾਸਤੇ ਆ ਗਏ,ਤਾਂ ਉਨ੍ਹਾਂ ਨੇ ਕਬੀਰ ਦੇ ਸਿਰ ਨਾਲ ਠੁੱਡਾ ਖਾਧਾ,ਉਨ੍ਹਾਂ ਨੂੰਇਸ ਗੱਲ ਦਾ ਅਨਭਵ ਹੋ ਗਿਆ ਕਿ ਕੋਈ ਆਦਮੀ ਸੁੱਤਾ ਪਿਆ-ਹੋਇਆ ਹੈ, ਇਸ ਲਈ ਉਨ੍ਹਾਂ ਨੇ ਅਪਨੇ ਮੂੰਹ ਚੜ੍ਹੇ ਵਾਕ ਅਨੁਸਾਰ ਕਹਿ ਦਿੱਤਾ–ਉੱਠੋ,ਰਾਮ ਕੇ! ਰਾਮੁ ਕਹੁ"!ਏਹ ਵਾਕ ਸੁਣਦਿਆਂ ਹੀ ਕਬੀਰ ਜੀਨੇਉਠਕੇ-ਨੀਵਾਂ ਮੂੰਹਕਰਕੇ(ਇਸ ਲਈ ਕਿ ਸ੍ਵਾਮੀ ਜੀ ਮੈਨੂੰ ਪਛਾਨ ਨਾਂ ਲੈਣ) ਸ੍ਵਾਮੀ ਜੀ ਦੇ ਚਰਨਾਂ ਉਤੇਡੰਡਵਤ ਪ੍ਰਨਾਮ ਕਰ ਦਿਤੀ, ਅਤੇ ਘਰ ਨੂੰ ਆ ਗਏ। ਘਰ ਆਕੇ ਬੈਰਾਗੀਆਂ ਸੰਤਾਂ ਵਾਲ ਰੂਪ ਧਾਰ ਲਿਆ, ਜਿਸ ਕਿਸੇ ਨੇ ਪੁੱਛਿਆ–ਕਬੀਰ ! ਤੇਰਾ ਗੁਰੂ ਕੌਣ ਹੈ? ਇਨ੍ਹਾਂ ਰਾਮਾਨੰਦ ਜੀ ਦਾ ਨਾਮ ਦੱਸ ਦਿੱਤਾ। ਇਸ ਗੱਲ ਦੀ ਸ੍ਵਾਮੀ ਰਾਮਾਨੰਦ ਜੀ ਪਾਸ ਸ਼ਕੈਤ ਹੋਈ, ਕਿ ਤੁਸਾਂ ਨੀਚ ਜੁਲਾਹੇ ਨੂੰ ਉਪਦੇਸ਼ ਕਿਉਂ ਕੀਤਾ ਹੈ, ਕਿਉਂਕਿ ਕਬੀਰ ਕਹਿੰਦਾ ਹੈ, ਜੋ ਮੇਰੇ ਗੁਰੂ ਸ੍ਵਾਮੀ ਜੀ ਹਨ। ਸ੍ਵਾਮੀ ਜੀ ਨੇ ਕਬੀਰ ਨੂੰ ਸੱਦ ਕੇ ਪੁੱਛਿਆ–ਤੂੰ ਸਾਡੇ ਕੋਲੋਂ ਕਦੋਂ ਗੁਰ ਮੰਤ੍ਰ ਲਿਆ ਸੀ ? ਕਿਸ ਜਗ੍ਹਾਂ ਤੇ ਲਿਆ ਸੀ ? ਅਤੇ ਕੀ ਮੰਤ੍ਰ ਅਸਾਂ ਦਿਤਾ ਸੀ ? ਕਬੀਰ ਜੀ ਨੇ ਅਰਜ ਕੀਤੀ ਅੱਜ ਸਵੇਰੇ, ਬ੍ਰਹਮ ਮਹੂਰਤ ਵਿਚ, ਸ੍ਰੀ ਗੰਗਾ ਜੀ ਦੇ ਘਾਟ ਉਤੇ ਸ੍ਰੀ ਰਾਮ ਨਾਮ ਮਹਾ ਮੰਤ੍ਰ ਦਾ ਉਪਦੇਸ਼ ਦਿੱਤਾ ਸੀ । ਇਹ ਕਹਿਕੇ ਸਵੇਰ ਵਾਲੀ ਸਾਰੀ ਗੱਲ ਸੁਣਾ ਦਿੱਤੀ, ਕਿ ਜਦ ਆਪ ਜੀ ਨੇ ਮੇਰੇ ਸਿਰ ਨਾਲ ਠੁੱਡਾ ਖਾਧਾ ਸੀ, ਤਾਂ ਆਪਨੇ ਕਿਹਾ ਸੀ, 'ਉਠੋ, ਰਾਮ ਕੇ ! ਰਾਮ ਕਹੁ !' ਬਸ ! ਏਹੀ ਮੰਤ੍ਰ ਹੈ, ਕਿ ਸਾਰੇ ਗ੍ਰੰਥਾਂ ਦਾ ਕਥਨ ਹੈ 'ਰਾਮ' ਮਹਾਮੰਤ੍ਰ ਹੈ, ਬ੍ਰਹਮ ਮਹੂਰਤ ਉੱਤਮ ਸਮਾ ਹੈ, ਅਤੇ ਗੰਗਾ ਜੀ ਦਾ ਘਾਟ ਉੱਤਮ ਦੇਸ ਹੈ। ਜਦ ਦੇਸ, ਕਾਲ ਤੇ ਵਸਤੂ ਉੱਤਮ ਹਨ, ਤਾਂ ਮੇਰਾ ਆਪ ਦਾ ਸਿਖ ਹੋਣਾ, ਸੰਦੇਹ ਜਨਕ ਕਿਵੇਂ ਹੈ? ਕਬੀਰ ਜੀ ਦਾ ਇਹ ਸੁਣਾ ਵਿਚਾਰ ਭਰਿਆ ਬਚਨ ਸੁਣਕੇ ਸ੍ਵਾਮੀ ਜੀ ਨੇ ਕਿਹਾ–

"ਹਾਂ ਪੁੱਤ੍ਰ! ਤੂੰ ਸਚ ਮੁੱਚ ਹੀ ਮੇਰਾ ਸਿੱਖ ਹੈਂ,ਅਤੇ ਮੈਂ ਤੇਰਾ ਗੁਰੂ ਹਾਂ, ਮੇਰੀ ਏਹੋ ਸਿਖ਼ਯਾ ਹੈ, ਇਸੇ ਨੂੰ ਹਿਰਦੇ ਵਿਚ ਵਸਾਓ। ਤੇਰੇ ਇਸ ਤਰ੍ਹਾਂ ਦੇ ਸਿਦਕ ਭਰੋਸੇ ਨੂੰ ਵੇਖਕੇ ਬੜਾ ਪ੍ਰਸੰਨ ਹੋਇਆ ਹਾਂ। ਹੇ ਪੁਤ੍ਰ! ਇਸ ਭਗਵੰਤ ਭਗਤੀ ਦੇ ਨਾਲ ਹੀ ਭਾਗਵਤ ਸੇਵਾ ਕਰੋ, ਤਾਂ ਸੋਨੇ ਵਿਚ ਸੁਗੰਧੀ ਪੈਦਾ ਹੋ ਜਾਇਗੀ॥

ਇਸ ਪ੍ਰਸੰਗ ਨੂੰ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ:–

"ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈ॥
ਅੰਮ੍ਰਿਤ ਵੇਲੇ ਉਠਕੇ ਜਾਂਦਾ ਗੰਗਾ ਨ੍ਹਾਵਣ ਤਾਂਈ॥
ਅਗੋਂ ਦੇ ਹੀ ਜਾਇਕੇ ਲੰਮਾ ਪਇਆ ਕਬੀਰ ਤਿਥਾਂਈ॥
ਪੈਰੀਂ ਟੁੰਬ ਉਠਾਲਿਓਨੁ ਬੋਲ ਰਾਮ ਸਿਖ ਸਮਝਾਈ॥
ਜਿਉਂ ਲੋਹਾ ਪਾਰਸ ਛੋਹੇ ਚੰਦਨ ਵਾਸ ਨਿੰਮ ਮਹਿਕਾਈ॥
ਪਸੂ ਪਰੇਤਹੁੰ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ॥
ਅਚਰਜ ਨੋ ਅਚਰਜ ਮਿਲੈ ਵਿਸਮਾਦੇ ਵਿਸਮਾਦ ਮਿਲਾਈ॥
ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ॥
ਰਾਮ ਕਬੀਰੈ ਭੇਦ ਨ ਭਾਈ* ।੧੦॥ (ਵਾਰ ੧੦) ॥ ੩੯॥

[੫] ਚੋਰ ਦਾ ਸੁਧਾਰ।

ਇਕ ਦਿਨ ਇਕ ਚੋਰ ਮਹੱਲੇ ਵਿਚ ਕਿਸੇ ਘਰ ਚੋਰੀ ਕਰਨ ਆ ਵੜਿਆ, ਤਾਂ ਘਰ ਵਾਲੇ ਜਾਗ ਪਏ। ਉਨ੍ਹਾਂ ਨੇ ਰੌਲਾ ਪਾਇਆ ਤਾਂ ਚੋਰ ਨੱਠ ਟੁਰਿਆ, ਪਰ ਉਨ੍ਹਾਂ ਦੇ ਘਰ ਵਾਲਿਆਂ ਦੇ ਰੌਲਾ ਪਾਉਨ ਉਤੇ ਸਾਰਾ ਮਹੱਲਾ ਹੀ ਜਾਗ ਪਿਆ, ਚੋਰ ਨੂੰ ਹੋਰ ਤਾਂ ਕਿਥੇ ਥਾਂ ਨਾਂ ਲੱਭੀ, ਉਹ ਭੱਜਕੇ ਕਬੀਰ ਜੀ ਦੇ ਘਰ ਆ ਗਿਆ, ਅਤੇ ਉਸਨੇ ਸਾਰੀ ਸੱਚੋ ਸੱਚ ਗੱਲ ਸੁਣਾ ਦਿੱਤੀ, ਤਾਂ ਕਬੀਰ ਜੀ ਨੇ ਕਿਹਾ-ਔਹ ਤੀਜੀ ਮੰਜੀ ਉਤੇ ਕਮਾਲੀ ਸੁਤੀ ਹੋਈ ਹੈ, ਉਸਦੇ ਕੋਲ ਸੌਂ ਜਾਹੁ, ਪਰਮਾਤਮਾਂ ਭਲੀ ਕਰੇਗਾ। ਉਹ ਚੋਰ ਕਬੀਰ ਜੀ ਦਾ ਹੁਕਮ ਸੁਣਦਾ ਹੀ ਕਮਾਲੀ ਦੇ ਕੋਲ ਜਾ ਸੁਤਾ! ਏਨੇ ਚਿਰ ਮਗਰੋਂ ਮਹਲੇ ਵਾਲੇ ਆਦਮੀ ਇਕੱਠੇ ਹੋਕੇ ਕਬੀਰ ਦੇ ਘਰ ਆ ਵੜੇ,ਅਤੇ ਕਹਿਣ ਲੱਗੇ ਤੇਰੇ ਘਰ ਵਿਚ ਚੋਰ ਆਯਾ ਹੈ, ਉਹ ਕਿਥੇ ਲੁਕਿਆ ਹੈ? ਕਬੀਰ ਜੀ ਨੇ ਕਿਹਾ–ਮੇਰੇ ਘਰ ਵਿਚ ਛੀ ਜਨੇ ਹਨ, ਇਕ ਮੈਂ ਤੇ ਲੋਈ, ਤੀਜਾ ਮੇਰਾ ਪੁੱਤ ਕਮਾਲਾ ਤੇ ਉਸਦੀ ਵਹੁਟੀ,ਪੰਜਵੀਂ ਕਮਾਲੀ ਤੇ ਛੇਵਾਂ ਕਮਾਲਿ

*ਗਿਆਨ ਰਤਨ ਮਾਲਾ-ਸਟੀਕ ਲੜੀ ੧੦ ਵਿਚ ਅਰਥ ਵੇਖੋ॥

ਦਾ ਪਤੀ ਮੇਰਾ ਜਵਾਈ। ਇਨ੍ਹਾਂ ਛੇਆਂ ਤੋਂ ਵਾਧੂ ਹੋਰ ਕੋਈ ਹੈਗਾ ਹੈ, ਤਾਂ ਉਹ ਚੋਰ ਹੈ, ਉਸ ਨੂੰ ਫੜਕੇ ਲੈ ਜਾਓ। ਜਦ ਚੋਰ ਨੂੰ ਕਬੀਰ ਜੀ ਨੇ ਜੁਆਈ ਬਣਾ ਲਿਆ ਤਾਂ ਹੋਰ ਕਿਸਨੂੰ ਉਨ੍ਹਾਂ ਫੜਨਾਂ ਸੀ? ਮਹੱਲੇ ਵਾਲੇ ਖਾਲੀ ਮੁੜ ਗਏ। ਦਿਨ ਹੋਇਆ ਤਾਂ ਕਬੀਰ ਜੀ ਨੇ ਉਸ ਚੋਰ ਨੂੰ ਕਿਹਾ—ਭਲੇ ਪੁਰਸ਼ਾ! ਇਹ ਕਮਾਲੀ ਹੁਣ ਤੇਰੀ ਇਸਤ੍ਰੀ ਹੈ, ਚਾਹੇ ਇਸਨੂੰ ਹੁਣੇ ਲੈ ਜਾ, ਅਤੇ ਚਾਹੇ ਚੌਂਹ ਆਦਮੀਆਂ ਨੂੰ ਨਾਲ ਲਿਆਕੇ ਵਿਆਹ ਕੇ ਲੈ ਜਾਹੁ। ਮੈਂ ਤਾਂ ਇਸਦਾ ਵਿਆਹ ਉਸੇ ਵੇਲੇ ਤੋਂ ਹੀ ਤੇਰੇ ਨਾਲ ਕਰ ਚੁਕਾ ਹਾਂ, ਜਿਸ ਵੇਲੇ ਦਾ ਤੈਨੂੰ ਅਪਨਾ ਜੁਆਈ ਕਿਹਾ ਹੈ, ਉਹ ਚੋਰ ਉਸੇ ਵੇਲੇ ਚੋਰੀ ਛੱਡਕੇ, ਉਨ੍ਹਾਂ ਦਾ ਸੇਵਕ ਤੇ ਹਰਿ ਭਗਤ ਹੋ ਗਿਆ, ਅਤੇ ਕਹਿਣ ਲੱਗਾ ਮੈਂ ਚੌਂਹ ਭਰਾਵਾਂ ਨੂੰ ਨਾਲ ਲਿਆਕੇ, ਵਿਆਹ ਕੇ ਲੈ ਜਾਵਾਂਗਾ। ਇਸ ਵਿਚ ਤੁਹਾਡੀ—ਮੇਰੀ ਕਿਸੇ ਦੀ ਭੀ ਨਿੰਦਾ ਜਾਂ ਹਾਨੀ ਨਹੀਂ ਹੋਵੇਗੀ, ਜੋ ਮਗਰੋਂ ਵਿਆਹਕੇ ਲੈ ਗਿਆ। ਚੂੰਕਿ ਉਹ ਚੋਰ ਜਾਤਿ ਦਾ ਬ੍ਰਾਹਮਨ ਸੀ, ਇਸ ਤਰ੍ਹਾਂ ਨਾਲ ਕਮਾਲੀ ਦਾ ਬ੍ਰਾਹਮਨ ਕੁਲ ਦੇ ਪੁਰਸ਼ ਨਾਲ ਵਿਆਹ ਹੋ ਗਿਆ। ਜਦ ਉਹ ਚੋਰ ਘਰੋਂ ਨਿਕਲ ਕੇ ਜਾਣ ਲੱਗਾ, ਤਾਂ ਲੋਕਾਂ ਨੇ ਇਕਠੇ ਹੋ ਕੇ ਕਬੀਰ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ, ਤਾਂ ਕਬੀਰ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦੇਣ ਲਈ ਏਹ ਸ਼ਬਦ ਉਚਾਰਿਆ:—

"ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥ ੧ ॥ ਹਮ ਅਪਤਹ ਅਪੁਨੀ ਪਤਿ ਖੋਈ ॥ ਹਮਰੈ ਖੋਜਿ ਪਰਹੁ ਮਤਿ ਕੋਈ ॥ ੧ ॥ ਰਹਾਉ ॥ ਹਮ ਮੰਦੇ ਮੰਦੇ ਮਨ ਮਾਹੀ ॥ ਸਾਂਝ ਪਾਤਿ ਕਾਹੂ ਸਿਉ ਨਾਹੀ॥ ੨ ॥ ਪਤਿ ਅਪਤਿ ਤਾਕੀ ਨਹੀ ਲਾਜ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥ ੩ ॥ ਕਹੁ ਕਬੀਰ ਪਤਿ ਹਰਿ ਪਰਵਾਨੁ ॥ ਸਰਬ ਤਿਆਗਿ ਭਜੁ ਕੇਵਲ ਰਾਮੁ ॥ ੪ ॥੩॥ (ਗਉੜੀ) ੪੦॥

[੬] ਸਾਧੂ ਨੂੰ ਥਾਨ ਭੇਟ।

ਕਬੀਰ ਜੀ ਸਰੀਰ ਕਰਕੇ ਤਾਂ ਤਾਣਾ-ਬਾਣਾ (ਬੀਨੈ) ਓਣਿਆ ਕਰਦੇ ਸਨ, ਪਰ ਉਨ੍ਹਾਂ ਦੇ ਹਿਰਦੇ ਰੂਪ ਅਕਾਸ਼ ਵਿਚ 'ਰਾਮ' ਸਿਮਰਨ ਰੂਪ ਪੰਛੀ ਉਡਾਰੀਆਂ ਮਾਰਦਾ ਰਹਿੰਦਾ ਸੀ, ਇਸ ਤਰ੍ਹਾਂ ਨਾਲ ਦਸ਼ਾ ਉਨ੍ਹਾਂ ਦੀ ਰੀਤੀ ਸਾਰਿਆਂ ਨਾਲੋਂ ਵਖਰੀ ਸੀ, ਓਨੇ ਪੇਸਿਆਂ ਦੀ ਹੀ ਕਾਰ ਕਰਦੇ ਸਨ, ਜਿੰਨੇ ਵਿਚ ਘਰ ਦਾ ਨਿਰਬਾਹ ਹੋ ਜਾਂਦਾ ਸੀ, ਹੋਰ ਸਾਰੀਆਂ ਗੱਲਾਂ ਉਸਨੂੰ ਭੁੱਲ ਗਈਆਂ

ਮੰਡੀ ਵਿਚ ਬੇਚਨ ਵਾਸਤੇ ਗਏ, ਤਾਂ ਉਥੇ ਕੋਈ ਸੰਤ-ਜਨ ਆ ਗਿਆ, ਓਸ ਨੇ ਕਿਹਾ- ਵੇਖ, ਕਬੀਰ ! ਮੇਰਾ ਸਰੀਰ (ਉਘਾਰੀ) ਨੰਗਾ ਹੈ, ਮੈਨੂੰ ਕੁਝ ਕਪੜਾ ਦੇਹੁ, ਤਾਂ ਕਿ ਮੈਂ ਇਸਨੂੰ ਢਕ ਸਕਾਂ, ਤਾਂ ਆਪ ਉਸਨੂੰ ਅੱਧਾ ਥਾਨ ਪਾੜਕੇ ਦੇਣ ਲੱਗੇ, ਉਸ ਸਾਧੂ ਨੇ ਕਿਹਾ—ਇਸ ਅੱਧੇ ਨਾਲ ਤਾਂ ਮੇਰਾ ਕੰਮ ਪੂਰਾ ਨਹੀਂ ਹੋਣ ਲੱਗਾ, ਸਾਧੂ ਦੀ ਏਹ ਗੱਲ ਸੁਣਦੇ ਹੀ ਕਬੀਰ ਜੀ ਨੇ ਕਿਹਾ—ਜੇਕਰ ਤੇਰੇ ਮਨ ਵਿਚ ਏਹੋ ਗੱਲ ਵੱਸੀ ਹੋਈ ਹੈ, ਕਿ ਅੱਧਾ ਕਪੜਾ ਥੋੜਾ ਹੈ, ਤਾਂ ਏਹ ਲੈ, ਸਾਰਾ ਹੀ ਲ ਜਾਹੁ, ਏਨਾਂ ਕਹਿੰਦੇ ਹੀ ਸਾਰਾ ਥਾਨ ਉਸਦੇ ਹਵਾਲੇ ਕਰ ਦਿੱਤਾ, ਸਾਧੂ ਕਪੜਾ ਲੈਂਦੇ ਹੀ ਰਫੂ ਚੱਕਰ ਹੋ ਗਿਆ ਅਤੇ ਆਪ ਖਾਲੀ ਹੱਥ ਘਰ ਨੂੰ ਮੁੜੇ ॥

[੭] ਰਬੀ ਸਹਾਇਤਾ ।

ਇਧਰ ਕਬੀਰ ਜੀ ਦੀ ਇਸਤ੍ਰੀ ਪੁਤ੍ਰ ਅਤੇ ਮਾਤਾ ਤਿੰਨੇ ਹੀ ਢਿਡੋਂ ਭੁੱਖੇ ਬੈਠੇ ਹੋਏ ਕਬੀਰ ਦਾ ਰਾਹ ਵੇਖ ਰਹੇ ਸਨ, ਕਿ ਕਦੋਂ ਕਪੜਾ ਵੇਚਕੇ ਕੁਝ ਰਕਮ ਲਿਔਂਦੇ ਹਨ, ਤਾਂ ਉਸਦਾ ਕੁਝ ਦਾਲ-ਆਟਾ ਲਿਆਕੇ ਭੋਜਨ ਕਰਦੇ ਹਾਂ, ਉਧਰ ਭਗਤ ਜੀ ਸਾਧੂ ਨੂੰ ਕਪੜਾ ਦੇ ਕੇ ਆਪ ਹਟੀਆਂ ਦੇ ਇਧਰ-ਉਧਰ ਲੁਕ ਛਿਪ ਕੇ ਸਮਾਂ ਗੁਜਾਰ ਰਹੇ ਸਨ, ਕਿਉਂਕਿ ਉਹ ਸੋਚ ਰਹੇ ਸਨ, ਕਿ ਮੈਂ ਘਰ ਲੈ ਕੇ ਕੀ ਜਾਵਾਂਗਾ ? ਜਿਸ ਮਾਂ ਨੇ ਕਪੜਾ ਵੇਚਨ ਲਈ ਮੰਡੀ ਭੇਜਿਆ ਹੈ, ਉਸਨੂੰ ਜਾਕੇ ਕਪੜੇ ਦਾ ਮੁੱਲ ਕੀ ਦੇਵਾਂ ? ਬਸ ਇਸੇ ਸੋਚ ਨਾਲ ਆਪ ਤਿੰਨ ਦਿਨ ਤਕ ਲੁਕੇ ਰਹੇ ਅਤੇ ਘਰ ਵਾਲੇ ਭੁਖੇ-ਭਾਣੇ ਇਸ ਦਾ ਰਾਹ ਵੇਖਦੇ ਰਹੇ। ਉਧਰ ਭਗਤ ਦੀ ਭਗਤੀ ਦੇ ਸੱਚੇ ਭਾਵ ਨੂੰ ਜਾਣਰੇ, ਪੂਰਨ ਸੁਜਾਨ ਤੇ ਕ੍ਰਿਪਾ ਦੇ ਨਿਧਾਨ ਭਗਵੰਤ ਪ੍ਰਭੂ ਦੇ ਮਨ ਵਿਚ ਭਗਤ ਦੇ ਘਰ ਦੀ ਹਾਲਤ ਦੀ ਸੋਚ ਪੈ ਗਈ ਤਾਂ ਆਪ ਝਟ ਹੀ ਬਣਜਾਰਾ ਰੂਪ ਬਣਕੇ, ਬਲਦਾਂ ਨੂੰ ਲੈਕੇ ਆ ਗਏ, ਅਤੇ ਉਸਦੇ ਉਤੇ ਅੰਨ-ਆਟਾ, ਦਾਲ, ਚੌਲ ਖੰਡ, ਗੁੜ, ਸੱਕਰ ਤੇ ਘਿਉ ਆਦਿਕ ਸਾਰੇ ਸੁਖ ਦੇ ਸਾਮਾਨ ਲੱਦੇ ਹੋਏ ਹਨ ਅਤੇ ਉਹ ਸਾਰੇ ਸਾਮਾਨ ਦੀਆਂ ਛੱਟਾਂ ਲਿਆ ਕੇ ਭਗਤ ਦੇ ਘਰ ਸੁੱਟ ਦਿਤੀਆਂ, ਏਨਾਂ ਸਾਮਾਨ ਘਰ ਵਿਚ ਆਇਆ ਵੇਖਕੇ ਕਬੀਰ ਜੀ ਦੀ ਮਾਤਾ ਕਹਿਣ ਲੱਗੀ—"ਭਾਈ ! ਸਾਡੇ ਘਰ ਨਾ ਸੁਟੋ, ਕਿਸੇ ਹਾਕਿਮ ਨੂੰ ਪਤਾ ਲਗ ਗਿਆ ਤਾਂ ਕਿਤੇ ਮੇਰੇ ਗਰੀਬ ਪੁਤ੍ਰ ਨੂੰ ਹੀ ਬੰਨ੍ਹ ਕੇ ਮਾਰ ਦੇਵੇਗਾ, ਉਹ ਮੇਰਾ ਬੱਚਾ ਤਾਂ ਕਿਸੇ ਦੀ ਕੌਡੀ ਦਾ ਰਵਾਦਾਰ ਨਹੀਂ ਹੁੰਦਾ, ਤੂੰ ਐਨਾਂ ਸੀਦਾ ਕਿਉਂ ਸੁੱਟੀ ਜਾਂਦਾ ਹੈ" ? ਉਸ ਬਣਜਾਰੇ ਨੇ ਕਿਹਾ—"ਮਾਈ ! ਘਾਬਰ ਨਾਂ, ਤੇਰੇ ਪੁਤ੍ਰ ਕਬੀਰ ਨੇ ਹੀ ਮੈਨੂੰ ਭੇਜਿਆ ਹੈ ਜੇਹੜਾ ਕਪੜਾ ਉਹ ਵੇਚਨ ਲੈ ਗਿਆ ਸੀ

ਉਸ ਕਪੜੇ ਨੂੰ ਪਾਤਸ਼ਾਹ ਨੇ ਮੁੱਲ ਲਿਆ ਹੈ ਅਤੇ ਉਸਦੇ ਮੁੱਲ ਵਜੋਂ ਹੀ ਇਹ ਸੀਧਾ ਤੇਰੇ ਪੁਤ੍ਰ ਨੂੰ ਮਿਲਿਆ ਹੈ, ਤੇ ਮੈਂ ਉਸ ਰਾਜੇ ਦੀ ਆਗਿਆ ਨਾਲ ਹੀ ਤੇਰੇ ਪੁਤ੍ਰ ਦਾ ਭੇਜਿਆ ਹੋਇਆ ਤੇਰੇ ਘਰ ਆਣ ਕੇ ਸੀਧਾ ਸੁੱਟ ਚਲਿਆ ਹਾਂ, ਇਹ ਕੋਈ ਚੋਰੀ ਦਾ ਮਾਲ ਨਹੀਂ ਹੈ, ਜਿਸ ਕਰਕੇ ਕੋਈ ਹਾਕਿਮ ਤੇਰੇ ਪੁਤ੍ਰ ਨੂੰ ਬੁਲਾ ਕੇ ਪੁੱਛੇ ਤੇ ਮਾਰੇਗਾ, ਇਹ ਤਾਂ ਤੇਰੇ ਪੁਤ੍ਰ ਨੇ ਸਭ ਕੁਝ ਮੁੱਲ ਲੈਕੇ ਭੇਜਿਆ ਹੈ"। ਇਉਂ ਕਹਿਕੇ ਤੇ ਸੀਧਾ ਦੇਕੇ, ਭਗਵੰਤ ਵਣਜਾਰਾ ਚਲਾ ਗਿਆ ॥੪੨॥

[੮] ਬ੍ਰਾਹਮਨਾਂ ਨੂੰ ਗੁੱਸਾ।

ਜਦ ਘਰ ਵਿਚ ਸਭ ਤਰ੍ਹਾਂ ਦਾ ਸੀਧਾ ਆ ਗਿਆ, ਪਰ ਕਬੀਰ ਜੀ ਨਹੀਂ ਆਏ ਤਾਂ ਅੜੋਸ-ਪੜੋਸ ਵਾਲੇ ਦੋ ਚਾਰ ਪੁਰਖਾਂ ਨੂੰ ਮਾਂ ਨੇ ਭੇਜਿਆ-ਉਹ ਕਬੀਰ ਨੂੰ ਢੂੰਢ ਭਾਲਕੇ ਲੈ ਆਏ,ਘਰ ਵਿਚ ਆਕੇ ਸੀਧੇ ਦੇ ਘਰ ਵਿਚ ਆ ਜਾਣ ਦੀ ਸਾਰੀ ਗੱਲ ਸੁਣੀ ਤਾਂ ਭਗਤ ਜੀ ਨੇ ਜਾਣਿਆ ਕਿ ਮੇਰੇ ਪ੍ਰਭੂ ਨੇ ਹੀ ਮੇਰੇ ਵਾਸਤੇ ਦੁੱਖ ਉਠਾਇਆ ਹੈ, ਇਸ ਲਈ ਪ੍ਰਭੂ ਦਾ ਧੰਨਵਾਦ ਕਰਕੇ ਸੁਖ ਪਾਇਆ ਕਿ ਪ੍ਰਭੂ ਨੇ ਮੇਰੇ ਉਤੇ ਮਹਾਨ ਕ੍ਰਿਪਾ ਕੀਤੀ ਹੈ ਫਿਰ ਉਸੇ ਵੇਲੇ ਬੈਰਾਗੀ ਸੰਤਾਂ-ਭਗਤਾਂ ਨੂੰ ਬੁਲਾ ਕੇ ਉਹ ਸਾਰੀ ਸਮਗ੍ਰੀ ਇਕ ਛਿਨ ਵਿਚ ਲੁਟਾ-ਪੁਟਾ ਦਿੱਤੀ,ਉਧਰ ਘਰ ਦਾ ਕੰਮ ਧੰਦਾ ਕਰਨਾ ਭੀ ਛੱਡ ਦਿੱਤਾ, ਹਰ ਵੇਲੇ ਭਗਤੀ ਰੰਗ ਵਿਚ ਰੰਗੇ ਰਹਿਨ ਵਿਚ ਹੀ ਪੂਰਨ ਅਨੰਦ ਪ੍ਰਾਪਤ ਕਰ ਲਿਆ। ਜਦ ਬ੍ਰਾਹਮਨਾਂ ਨੇ ਇਹ ਸੁਣਿਆ ਕਿ ਕਬੀਰ ਨੇ ਬੈਰਾਗੀ ਮੰਡਲੀ ਨੂੰ ਪੱਕੇ ਭੋਜਨ ਛਕਾਏ ਹਨ, ਤਾਂ ਉਸੇ ਵੇਲੇ ਹੀ ਉਨ੍ਹਾਂ ਦੇ ਧੀਰਜ ਟੁੱਟ ਗਏ, ਮੂੰਹ ਵਿਚ ਪਾਣੀ ਭਰ ਆਇਆ ਅਤੇ ਗੁੱਸੇ ਦੇ ਭਰੇ ਹੋਇਆਂ ਨੇ ਆਣਕੇ ਕਬੀਰ ਨੂੰ ਕਹਿਣਾ ਸ਼ੁਰੂ ਕੀਤਾ-"ਓਇ ਜੁਲਾਹੇ! ਤੂੰ ਬੈਰਾਗੀਆਂ ਨੂੰ ਭੋਜਨ ਛਕਾਇਆ ਹੈ, ਅਤੇ ਸਾਨੂੰ ਬੁਲਾਇਆ ਭੀ ਨਹੀਂ? ਉਨ੍ਹਾਂ ਸੂਦ੍ਰਾਂ ਨੂੰ ਅੰਨ-ਧਨ ਵੰਡੀ ਜਾਂਦਾ ਹੈਂ, ਅਤੇ ਬ੍ਰਾਹਮਨਾਂ ਦਾ ਸਤਕਾਰ ਹੀ ਨਹੀਂ ਕਰਦਾ, ਇਹ ਗੱਲ ਤੂੰ ਬਹੁਤ ਬੁਰੀ ਕਰਦਾ ਹੈਂ, ਇਸ ਵਿਚ ਤੇਰਾ ਭਲਾ ਨਹੀਂ ਹੋਵੇਗਾ, ਤੂੰ ਇਹ ਨਹੀਂ ਸੁਣਿਆ ਕਿ ਭਗਵੰਤ ਮਾਰੇ ਨੂੰ ਬ੍ਰਾਹਮਨ ਰੱਖ ਸਕਦਾ ਹੈ, ਪਰ ਬ੍ਰਾਹਮਨ ਦੇ ਮਾਰੇ ਨੂੰ ਬ੍ਰਹਮਾ ਭੀ ਨਹੀਂ ਰਖ ਸਕਦਾ? ਇਸ ਤਰ੍ਹਾਂ ਨਾਲ ਆਣਕੇ ਉਹ ਕਬੀਰ ਨੂੰ ਕਹਿਣ ਅਤੇ ਧਮਕਾਉਨ ਲਗ ਪਏ॥ ੪੩ ॥

(੯) ਬ੍ਰਹਮ ਭੋਜ ਕੀਤਾ।

ਜਦ ਬ੍ਰਾਹਮਨ ਕਬੀਰ ਜੀ ਨੂੰ ਧਮਕਾਉਨ ਲਗੇ ਤਾਂ ਭਗਤ ਜੀ ਨੇ ਕਿਹਾ–ਕਿਓਂ ਜੀ ! ਮੇਰਾ ਕਾਸ਼ੀ ਵਿਚ ਵੱਸਣਾ ਤੁਹਾਨੂੰ ਨਹੀਂ ਭਾਉਂਦਾ ਤਾਂ ਮੈਂ

ਉੱਠਕੇ ਕਿਤੇ ਹੋਰਥੇ ਚਲਾ ਜਾਵਾਂ ? ਜਾਂ ਹੁਣ ਤੁਹਾਡੇ ਵਾਸਤੇ ਕਿਤੋਂ ੋਰੀ ਕਰਕੇ ਧਨ ਲਿਆਵਾਂ ? ਮੈਂ ਇਥੇ ਬੈਠਾ ਸਦਾ ਹਰੀ ਦੇ ਗੁਣ ਗਾਉਂਦਾ ਹਾਂ, ਕੋਈ ਮੈਂ ਡਾਕੇ ਤਾਂ ਮਾਰਦਾ ਨਹੀਂ ਕਿ ਮੈਂ ਤੁਹਾਨੂੰ ਭੀ ਧਨ ਕੱਢ ੨ ਕੇ ਦੇਵਾਂ ? ਬ੍ਰਾਹਮਨਾਂ ਨੇ ਕਿਹਾ—ਕਬੀਰ ! ਜਦ ਕਿ ਤੂੰ ਉਨ੍ਹਾਂ ਬੈਰਾਗੀਆਂ ਦਾ ਸਨਮਾਨ ਕੀਤਾ, ਅਤੇ ਇਨ੍ਹਾਂ-ਬ੍ਰਾਹਮਨਾਂ ਦੀ ਵਾਤ ਭੀ ਨਾਂ ਪੁੱਛੀ, ਤਾਂ ਇਨ੍ਹਾਂ ਦਾ ਅਨਾਦਰ ਤਾਂ ਆਪੇ ਹੀ ਹੋ ਗਿਆ, ਤੈਨੂੰ ਲੋਕੀ ਭਗਤ ਕਹਿੰਦੇ ਹਨ, ਭਗਤ ਦਾ ਏਹ ਧਰਮ ਨਹੀਂ, ਇਸ ਲਈ ਤੈਥੋਂ ਹੋ ਸਕਦਾ ਹੈ, ਦਿੱਤਾ ਜਾ ਸਕਦਾ ਹੈ, ਤਾਂ ਸਾਨੂੰ ਭੀ ਇਕ ਭੰਡਾਰਾ ਦੇਹੁ, ਉਨ੍ਹਾਂ ਦੀ ਏਹ ਗੱਲ ਸੁਣਕੇ ਭਗਤ ਜੀ ਨੇ ਕਿਹਾ—ਇਸ ਵੇਲੇ ਘਰ ਵਿਚ ਤਾਂ ਕੁਝ ਨਹੀਂ ਹੈ, ਮੈਂ ਮੰਡੀ ਜਾਂਦਾ ਹਾਂ, ਤੁਸੀਂ ਇਥੇ ਬੈਠੇ ਰਹੋ, ਕੁਝ ਮਿਲ ਜਾਏਗਾ, ਤਾਂ ਆਣਕੇ ਤੁਹਾਡੀ ਭੇਟ ਕਰ ਦੇਵਾਂਗਾ, ਏਹ ਕਹਿਕੇ ਮਸਾਂ ਮਸਾਂ ਕਰਕੇ ਆਪਨਾ ਪਿੱਛਾ ਉਨ੍ਹਾਂ ਤੋਂ ਛਡਾਇਆ, ਅਤੇ ਘਰੋਂ ਜਾਕੇ ਬਾਹਰ ਕਿਸੇ ਜਗ੍ਹਾਂ ਤੇ ਜਾਕੇ ਲੁਕ ਗਏ, ਗਲ ਚੰਮੜੀ ਹੋਈ ਬ੍ਰਾਹਮਨਾਂ ਰੂਪ ਬਿਮਾਰੀ ਨੂੰ ਭਗਤ ਜੀ ਨੇ ਮਸਾਂ ਕਿਵੇਂ ਮਗਰੋਂ ਲਾਹਿਆ ਹੈ, ਪਰ ਭਗਤ ਦੀ ਪੈਜ ਰਖਨ ਵਾਲੇ ਭਗਵੰਤ ਜੀ-- ਭਗਤ ਦਾ ਰੂਪ ਧਾਰਕੇ, ਅਨੇਕ ਤਰ੍ਹਾਂ ਦਾ ਧਨ-ਪਦਾਰਥ ਲੈਕੇ ਘਰ ਆਏ, ਅਤੇ ਬ੍ਰਹਮਨਾਂ ਦਾ ਆਦਰ-ਸਨਮਾਨ ਕਰਕੇ ਉਨ੍ਹਾਂ ਨੂੰ ਸਭ ਤਰ੍ਹਾਂ ਨਾਲ ਪ੍ਰਸੰਨ ਕਰ ਦਿੱਤਾ, ਤਾਂ ਹੀ ਪ੍ਰਭੂ ਨੇ ਸੁਖ ਪਾਇਆ ਕਿਉਂਕਿ ਉਸਨੇ ਜਾਣਿਆ ਹੈ, ਕਿ ਇਉਂ ਕਰਨ ਨਾਲ ਮੇਰੇ ਭਗਤ ਦੀ ਕੀਰਤੀ ਰੋਸ਼ਨ ਹੋ ਰਹੀ ਹੈ, ਭਗਵੰਤ ਨੂੰ ਤਾਂ ਆਪਨੇ ਭਗਤ ਦੀ ਕੀਰਤੀ ਹੀ ਭਾਉਂਦੀ ਹੈ, ਇਸੇ ਲਈ ਉਸਨੂੰ ਉਸੇ ਗੱਲ ਵਿਚ ਸੁਖ ਮਲੂਮ ਹੁੰਦਾ ਹੈ, ਜਿਸ ਵਿਚ ਭਗਤ ਦੀ ਕੀਰਤੀ ਫੈਲਦੀ ਹੈ ॥

ਇਕ ਪਾਸੇ ਤਾਂ ਪ੍ਰਭੂ ਕਬੀਰ ਰੂਪ ਹੋਕੇ ਬ੍ਰਾਹਮਨਾਂ ਨੂੰ ਢਾਈ ਸੇਰ ਪੱਕੀ ਮਠਿਆਈ ਵੰਡ ਰਿਹਾ ਹੈ, ਦੂਜੇ ਪਾਸੇ ਬ੍ਰਾਹਮਨ ਰੂਪ ਹੋਕੇ, ਝੋਲੀ ਵਿਚ ਮਠਿ-ਆਈ ਪਾਕੇ ਤੇ ਦੱਖਣਾ ਲੈਕੇ ਉਥੇ ਚਲਾ ਗਿਆ, ਜਿਥੇ ਕਬੀਰ ਲੁਕਿਆ ਬੈਠਾ ਸੀ, ਉਸਨੂੰ ਜਾਕੇ ਕਿਹਾ—"ਓਇ ! ਤੂੰ ਇਥੇ ਬੈਠਾ ਭੁੱਖਾ ਕਿਉਂ ਮਰ ਰਿਹਾ ਹੈਂ ? ਕਬੀਰ ਦੇ ਘਰ ਜਾਹੁ, ਜੋ ਭੀ ਉਸਦੇ ਘਰ ਜਾਂਦਾ ਹੈ, ਕਬੀਰ ਉਸਨੂੰ ਅਢਾਈ ਸੇਰ ਮਠਿਆਈ ਦੇਂਦਾ ਹੈ, ਆਹ ਵੇਖ, ਮੈਂ ਇਹ ਉਥੋਂ ਹੀ ਲੈਕੇ ਆ ਰਿਹਾ ਹਾਂ, ਉੱਠ ਡੇਰ ਨਾਂ ਲਾ, ਅਤੇ ਇਸੇ ਹੀ ਵਹੀਰ (ਸੰਗ) ਦੇ ਨਾਲ ਰਲਕੇ ਉਸਦੇ ਘਰ ਚਲਾ ਜਾਹੁ, ਕਬੀਰ ਜੀ ਉਸ ਬ੍ਰਾਹਮਨ ਦੀ ਗੱਲ ਸੁਣਕੇ ਉਥੋਂ ਉਠੇ, ਘਰ ਵਿਚ

ਤਰ੍ਹਾਂ ਦੇ ਹਰ ਰੋਜ਼ ਨਵੇ ਤੋਂ ਨਵੇਂ ਕੌਤਕ ਹੋਣ ਲੱਗ ਪਏ, ਤਾਂ ਦੁਨੀਆਂ ਵਿਚ ਆਪ ਜੀ ਦਾ ਪੂਰਨ ਜਸ ਫੈਲ ਗਿਆ, ਦਿਨ ਰਾਤ ਆਪ ਜੀ ਦੇ ਘਰ ਸਤ-ਸੰਗ ਦਾ ਪ੍ਰਵਾਹ ਜਾਰੀ ਰਹਿੰਦਾ, ਅਤੇ ਅਟੁੱਟ ਲੰਗਰ ਵਰਤਦਾ ਰਹਿੰਦਾ, ਕਾਸ਼ੀ ਦਾ ਰਾਜਾ ਭੀ ਆਪ ਜੀ ਦਾ ਸਿਖ ਹੋ ਗਿਆ ॥੯੪॥

(੧੦) ਸਿੱਖ-ਸੇਵਕਾਂ ਦੀ ਪ੍ਰੀਖਯਾ ਕਰਨੀ।

ਜਦ ਸਭ ਪਾਸੇ ਧੰਨ ਕਬੀਰ,ਧੰਨ ਕਬੀਰ ਹੋਨ ਲਗ ਪਈ ਤਾਂ ਆਪ ਨੇ ਇਕ ਦਿਨ ਭਗਤਾਂ ਸਿਖਾਂ ਦੀ ਸਰਧਾ ਵੇਖਨ ਵਾਸਤੇ, ਅਤੇ ਉਪਮਾਂ ਦੇ ਬਜਾਇ ਨਿੰਦਾ ਕਰਾਉਨ ਵਾਸਤੇ ਇਕ ਹੋਰ ਨਵਾਂ ਕੌਤਕ ਵਰਤਾ ਦਿੱਤਾ। ਇਕ ਦਿਨ ਇਕ ਗੰਗਾ ਜਲ ਦੀ ਬੋਤਲ ਭਰਕੇ ਹੱਥ ਵਿਚ ਫੜ ਲਈ ਅਤੇ ਇਕ ਵੇਸਵਾ ਦੀ ਬਾਂਹ ਫੜ੍ਹਕੇ ਇਸ ਤਰ੍ਹਾਂ ਬਜ਼ਾਰ ਵਿਚ ਫਿਰਨ ਲੱਗੇ ਜਿਵੇਂ ਕੋਈ ਮਹਾਂ ਸ਼ਰਾਬੀ ਅਤੇ ਰੰਡੀ ਬਾਜ਼ ਫਿਰਦਾ ਹੈ, ਸਿਰ ਦੀ ਪੱਗ ਅੱਧ ਲੱਥੀ ਜੇਹੀ ਹੈ, ਅਤੇ ਗੱਲਾਂ ਭੀ ਪੂਰੇ ਸ਼ਰਾਬੀਆਂ ਵਾਂਗੂ ਕਰਦੇ ਹਨ। ਆਪ ਨੇ ਇਹ ਗੱਲ ਇਸ ਵਾਸਤੇ ਕੀਤੀ ਹੈ, ਕਿ ਲੋਕਾਂ ਦੀ ਸਾਡੇ ਉਤੋਂ ਸਰਧਾ ਹਟ ਜਾਵੇ ਅਤੇ ਸਾਡੇ ਬੂਹੇ ਉਤੇ ਜੇਹੜੀ ਹਰ ਵੇਲੇ ਸਰਧਾਲੂਆਂ ਦੀ ਭੀੜ ਲੱਗੀ ਰਹਿੰਦੀ ਹੈ, ਇਸ ਭੀੜ ਤੋਂ ਡਰਦਿਆਂ ਹੀ ਆਪ ਨੇ ਸ਼ਰਾਬੀ ਤੇ ਰੰਡੀ-ਬਾਜ਼ ਦਾ ਸ੍ਵਾਂਗ ਧਾਰ ਲਿਆ ਹੈ।

ਟੀਕਾ ਕਬਿੱਤ ॥ ਸੰਤ ਦੇਖਿ ਡਰੇ, ਸੁਖ ਭਯੋ ਹੀ ਅਸੰਤਨ ਕੋ; ਤਬ ਤੋ
ਬਿਚਾਰ ਮਨ ਮਾਂਝ ਔਰ ਆਯੋ ਹੈ ॥ ਬੈਠੀ ਨ੍ਰਿਪ ਸਭਾ ਜਹਾਂ ਗਏ ਪੈ ਨ
ਮਾਨ ਕੀਓ; ਕੀਓ ਏਕ ਚੋਜ ਉਠਿ ਜਲ ਢਰਕਾਯੋ ਹੈ ॥ ਰਾਜਾ ਜੀਯ
ਸੋਚ ਪਰਯੋ, ਕਰਯੋ ਕਹਾਂ ? ਕਹਯੋ ਤਬ; ਜਗੰਨਾਥ ਪੰਡਾ ਪਾਂਵ ਜਰਤ
ਬਚਾਯੋ ਹੈ॥ ਸੁਨਿ ਅਚਰਜ ਭਰੇ ਨ੍ਰਿਪ ਨੇ ਪਠਾਏ ਨਰ; ਲਯਾਏ ਸੁਧਿ
ਕਹੀ ਅਜੁ ਸਾਚ ਹੀ ਸੁਨਾਯੋ ਹੈ ॥ ੨੭੫॥ ੩੩੫ ॥

ਇਸ ਸ੍ਵਾਂਗ ਨੂੰ ਵੇਖ ਕੇ ਸੰਤ ਤਾਂ ਡਰ ਗਏ, ਪਰ ਅਸੰਤ ਜਨਾਂ ਨੂੰ ਬੜਾ ਹੀ ਸੁਖ ਹੋਇਆ, ਸਾਰੇ ਸ਼ੈਹਰ ਵਿਚ ਕਬੀਰ ਜੀ ਦੀ ਨਿੰਦਾ ਹੋਣ ਲਗ ਪਈ ਜਿਸਨੂੰ ਸੁਣਕੇ ਆਪ ਬੜੇ ਪ੍ਰਸੰਨ ਹੋਏ ਅਤੇ ਕਹਿਣ ਲਗੇ:-

ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ
ਪਿਆਰੀ ॥ ਨਿੰਦਾ ਬਾਪੁ ਨਿੰਦਾ ਮਹਤਾਰੀ॥੧॥ਰਹਾਉ॥ਨਿੰਦਾ ਹੋਇ ਤ
ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ
ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥ ੧ ॥ ਨਿੰਦਾ ਕਰੈ ਸੁ

ਹਮਰਾ ਮੀਤ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥ ਨਿੰਦਾ ਹਮਰੀ ਪ੍ਰੇਮ ਪਿਆਰੁ । ਨਿੰਦਾ ਹਮਰਾ ਕਰੈ ਉਧਾਰੁ ॥ ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕ ਡੂਬਾ ਹਮ ਉਤਰੇ ਪਾਰਿ॥ ੩ ॥ ੨੦ ॥ (ਗਉੜੀ ਕਬੀਰ ਜੀ)॥੪੫॥

(੧੧) ਜਗੰਨਾਥ ਦੀ ਅੱਗ ਬੁਝਾਈ ਹੈ!

ਭਗਤ ਕਬੀਰ ਜੀ ਦੇ ਮਨ ਵਿਚ ਇਕ ਹੋਰ ਵਿਚਾਰ ਆ ਗਿਆ। ਉਸ ਵਿਚਾਰ ਦੇ ਔਂਦੇ ਹੀ ਆਪ ਉਸੇ ਤਰ੍ਹਾਂ ਵੇਸ੍ਵਾ ਦੀ ਬਾਂਹ ਫੜੀ, ਸ਼ਾਬੀ ਬਣੇ ਉਸ ਪਾਸੇ ਵੱਲ ਟੁਰਪਏ ਜਿਥੇ ਰਾਜਾ ਸਭਾ ਲਗਾਈ ਬੈਠਾ ਸੀ,ਜਦ ਰਾਜ ਸਭਾਵਿਚ ਚਲੇ ਗਏ ਤਾਂ ਰਾਜੇ ਨੇ ਆਪ ਜੀ ਦਾ ਕੋਈ ਆਦਰ ਸਤਕਾਰ ਨਾਂ ਕੀਤਾ, ਸਗੋਂ ਕਬੀਰ ਜੀ ਦੇ ਇਸ ਸ੍ਵਾਂਗ ਨੂੰ ਵੇਖਕੇ ਉਸਦੇ ਮਨ ਵਿਚ ਭੀ ਨਫ਼ਰਤ ਜੇਹੀ ਆ ਗਈ ਤਾਂ ਕਬੀਰ ਜੀ ਨੇ ਵਿਚਾਰ ਕੀਤਾ, ਅਸਾਂ ਇਹ ਸ੍ਵਾਂਗ ਇਸ ਲਈ ਧਾਰਿਆ ਹੈ ਕਿ ਈਰਖਾ ਦੇ ਭਰੇ ਬ੍ਰਾਹਮਣਾਂ ਨੂੰ ਨਿੰਦਾ ਕਰਨ ਦੀ ਥਾਂ ਮਿਲ ਜਾਵੇ;ਜਿਉਂ੨ ਉਹ ਨਿੰਦਾ ਕਰਨਗੇ, ਤਿਉਂ ੨ ਜੇ ਕੋਈ ਪਿਛਲੇ ਜਨਮ ਦੇ ਭੀ ਪਾਪ ਕਰਮ ਹੋਨਗੇ ਤਾਂ ਉਹ ਮਿਟ ਜਾਨਗੇ ਅਤੇ ਮਨ ਸੁਧ ਹੋ ਜਾਏਗਾ, ਸੁਧ ਹੋਏ ਮਨ ਨੂੰ ਫਿਰ ਮੁੜ ਕੇ ਹੰਕਾਰ ਦੀ ਮੈਲ ਨਹੀਂ ਲੱਗੇਗੀ, ਪਰ ਇਸ ਸ੍ਵਾਂਗ ਦੇ ਨਾਲ ਕਈ ਸਰਧਾਲੂਆਂ ਦੀ ਸਰਧਾ ਭੀ ਟੁੱਟ ਗਈ ਹੈ, ਜੇਹਾ ਕਿ ਇਹ ਕਾਂਸ਼ੀ ਨਰੇਸ ਵੱਡਾ ਸਰਧਾਲੂ ਤੇ ਹਰਿ ਭਗਤ ਸੀ, ਜੇ ਇਹ ਸਰਧਾ ਤੋਂ ਹੀਨਾ ਹੋ ਗਿਆ ਤਾਂ ਇਸਨੂੰ ਗੁਰੂ ਤੋਂ ਬੇਮੁਖ ਹੋ ਜਾਨ ਦਾ ਪਾਪ ਲੱਗੇਗਾ, ਇਹ ਪਾਪ ਇਸਨੂੰ ਮੇਰੇ ਇਸ ਸ੍ਵਾਂਗ ਕਰਕੇ ਹੋਣ ਲੱਗਾ ਹੈ, ਤਾਂਤੇ ਕੋਈ ਅਜੇਹਾ ਕੌਤਕ ਬਰਤਾਨਾ ਚਾਹੀਦਾ ਹੈ ਜਿਸ ਕਰਕੇ ਸਰਧਾਲੂ ਸਿਖਾਂ ਦੀ ਸਰਧਾਂ ਨਾਂ ਟੁੱਟੇ, ਸਗੋਂ ਸਰਧਾ ਅੱਗੇ ਨਾਲੋਂ ਭੀ ਦੂਨੀ ਹੋਵੇ, ਅਜੇਹੀ ਸੋਚ ਦੇ ਆਉਂਦਿਆਂ ਹੀ ਆਪਣੀ ਗੰਗਾ ਜਲ ਦੀ ਭਰੀ ਹੋਈ ਬੋਤਲ ਰਾਜੇ ਦੇ ਦਰਬਾਰ ਵਿਚ ਹੀ ਬੜੇ ਭਾਰੇ ਸੁੰਦਰ ਕਲੀਨ ਉਤੇ ਡੋਲ੍ਹ ਦਿਤੀ, ਜਿਸ ਨਾਲ ਉਸ ਬਸਤ੍ਰ ਦੀ ਆਬ-ਮਾਰੀ ਗਈ, ਅਤੇ ਸ਼ਰਾਬੀ ਵਾਲੀ ਬੇਸਮਝੀ ਭੀ ਜ਼ਾਹਰ ਹੋ ਗਈ, ਏਹ ਨਿਯਮ ਹੀ ਹੈ, ਕਿ ਜਦ ਕੋਈ ਸ਼ਰਾਬੀ ਬੇਵਕੂਫ਼ੀ ਦਾ ਕੰਮ ਕਰੇ ਤਾਂ ਜਿਸ ਦਾ ਕੁਝ ਨੁਕਸਾਨ ਕਰਦਾ ਹੈ ਉਹ ਉਸ ਤੋਂ ਪੁੱਛਦਾ ਹੈ ਇਹ ਕੀ ਕੀਤਾ ਈ ? ਇਵੇਂ ਹੀ ਜਦ ਕਲੀਨ ਖਰਾਬ ਹੋ ਗਿਆ ਤਾਂ ਰਾਜੇ ਨੇ ਕਬੀਰ ਤੋਂ ਪੁਛਿਆ–ਏਹ ਕੀ ਕੀਤਾ ਈ? ਰਾਜੇ ਦੇ ਇਸ ਪੁੱਛਨ ਤੋਂ ਸਾਫ ਹੀ ਪ੍ਰਗਟ ਹੋ ਗਿਆ ਕਿ ਜੇਹੜਾ ਰਾਜਾ ਅੱਗੇ ਮਹਾਰਾਜ ਦੇ ਪਾਸੀ ਹੀ

ਕਰਕੇ ਬੁਲਾਇਆ ਕਰਦਾ ਸੀ, ਉਸਦੀ ਸਰਧਾ ਟੁੱਟ ਗਈ ਹੈ, ਤਦੇ ਹੀ ਉਹ ਪੁੱਛ ਰਿਹਾ ਹੈ, ਕਿ ਇਹ ਕੀ ਕੀਤਾ ਈ ? ਕਬੀਰ ਜੀ ਨੇ ਭੀ ਸੰਬੋਧਨ ਤੋਂ ਬਿਨਾਂ ਹੀ ਉੱਤਰ ਦੇ ਦਿੱਤਾ–"ਜਗੰਨਾਥ ਦੇ ਪੰਡੇ ਦਾ ਪੈਰ ਸੜਨ ਲੱਗਾ ਸੀ, ਪਾਣੀ ਪਾਕੇ ਅੱਗ ਬੁਝਾਈ ਹੈ, ਜੇ ਇਹ ਅੱਗ ਨਾਂ ਬੁਝਾਉਂਦਾ ਤਾਂ ਪਹਲੋਂ ਪੰਡੇ ਦਾ ਪੈਰ ਸੜਨਾ ਸੀ, ਫੇਰ ਮੰਦਰ ਨੂੰ ਅੱਗ ਲੱਗ ਜਾਣੀ ਸੀ, ਇਸ ਲਈ ਮੈਂ ਉਹ ਅੱਗ ਬੁਝਾਈ ਹੈ, ਜਿਸ ਨਾਲ ਜਗੰਨਾਥ ਦਾ ਮੰਦਰ ਹੀ ਸੜ ਜਾਣਾ ਸੀ"। ਇਹ ਇਕ ਭੇਦ ਭਰੀ ਗੱਲ ਨੂੰ ਸੁਣਕੇ, ਰਾਜੇ ਨੇ ਆਵਾਗੌਨ ਨਹੀਂ ਕੀਤੀ, ਅਤੇ ਨਾਂ ਹੀ ਅੱਗੇ ਵਾਂਗੂ ਉਨ੍ਹਾਂ ਦੀ ਗੱਲ ਨੂੰ ਸੱਤ ਬਚਨ ਕਰਕੇ ਮੰਨ ਲਿਆ ਹੈ, ਉਸੇ ਵੇਲੇ ਹੀ ਇਕ ਸਾਂਢਨੀ ਸਵਾਰ ਨੂੰ ਭਜਾ ਦਿੱਤਾ ਕਿ ਜਾਕੇ ਵੇਖ ਆਵੇ ਕਿ ਉਥੇ ਕੀ ਹੋਇਆ ਹੈ ? ਉਸ ਸਾਂਢਨੀ ਸਵਾਰ ਨੇ ਇਥੇ ਤਾਂ ਸਭ ਕੁਝ ਅੱਖੀਂ ਵੇਖਿਆ ਸੀ, ਕਿ ਫਲਾਣੇ ਵੇਲੇ ਕਬੀਰ ਜੀ ਨੇ ਰਾਜ ਸਭਾ ਵਿਚ ਪਾਣੀ ਡੋਹਲਿਆ ਸੀ, ਉਸ ਨੇ ਜਗੰਨਾਥ ਜਾਕੇ ਪੰਡੇ ਪਾਸੋਂ ਪੁੱਛਿਆ ਕਿ ਫਲਾਣੇ ਦਿਨ ਇਥੇ ਕੁਝ ਹੋਇਆਸੀ ? ਤਾਂ ਪੰਡੇ ਨੇ ਕਿਹਾ–"ਹਾਂ ! ਉਸ ਵੇਲੇ ਮੇਰੇ ਪੈਰ ਉਤੇ ਇਉਂ ਅੱਗ ਡਿੱਗ ਪਈ ਸੀ, ਅਤੇ ਮੇਰੇ ਪੈਰ ਦੇ ਕੋਲ ਹੀ ਫਲਾਨੀ ਚੀਜ਼ ਪਈ ਸੀ, ਜੇ ਉਸ ਤਕ ਅੱਗ ਪੁੱਜ ਜਾਂਦੀ ਤਾਂ ਮੇਰੇ ਸਮੇਤ ਇਹ ਸਾਰਾ ਮੰਦਰ ਕਿਤੇ ਦਾ ਕਿਤੇ ਉੱਡ ਜਾਂਦਾ, ਪਰ ਕੁਦਰਤ ਨੇ ਅਜੇਹੀ ਖੇਡ ਵਰਤਾਈ, ਕਿ ਜਿਉਂ ਹੀ ਮੇਰੇ ਪੈਰ ਉਤੇ ਅੱਗ ਡਿੱਗੀ ਉਸੇ ਵੇਲੇ ਪਾਣੀ ਦੀ ਧਾਰ ਇਉਂ ਆਨ ਪਈ ਜਿਵੇਂ ਕੋਈ ਧਾਰ ਬੰਨ੍ਹਕੇ ਅੱਗ ਉਤੇ ਪਾਂਦਾ ਹੈ, ਏਹ ਨਿਯਮ ਹੈ ਕਿ ਜੇ ਧਾਰ ਬੰਨ੍ਹਕੇ ਪਾਈ ਜਾਵੇ ਤਾਂ ਥੋੜੇ ਪਾਣੀ ਨਾਲ ਭੀ ਅੱਗ ਬੁਝ ਜਾਂਦੀ ਹੈ, ਅਤੇ ਖਲੇਰ ਕੇ ਬਹੁਤਾ ਪਾਣੀ ਸੁੱਟਿਆ ਜਾਏ ਤਾਂ ਭੀ ਅੱਗ ਨਹੀਂ ਬੁਝਿਆ ਕਰਦੀ, ਉਸ ਵੇਲੇ ਤਾਂ ਭਗਵਾਨ ਨੇ ਮੇਰੇ ਸਮੇਤ ਅਪਨੇ ਮੰਦਿਰ ਨੂੰ ਆਪ ਹੀ ਅੱਗ ਤੋਂ ਬਚਾ ਲਿਆ ਹੈ, ਨਹੀਂ ਤਾਂ ਪਹਲੋਂ ਮੈਂ ਤੇ ਮਗਰੋਂ ਮੰਦਰ ਨ ਸੜਕੇ ਸੁਆਹ ਹੋ ਜਾਣਾ ਸੀ, ਅਤੇ ਜੇਕਰ ਉਹ ਅੱਗ ਉਸ ਵੇਲੇ ਇਉਂ ਅਚਾਨਕ ਨਾਂ ਬੁੱਝ ਜਾਂਦੀ ਤਾਂ ਇਥੋਂ ਦੇ ਰਹਿਨ ਵਾਲੇ ਅਸਾਂ ਸਾਰਿਆਂ ਪਾਸੋਂ ਹੀ ਉਹ ਅੱਗ ਨਹੀਂ ਬੁਝਾਈ ਜਾਣੀ ਸੀ। ਇਸ ਗੱਲ ਨੂੰ ਸੁਣਕੇ ਉਸ ਸਾਂਢਨੀ ਸਵਾਰ ਨੇ ਆਣਕੇ ਕਾਂਸ਼ੀ ਦੇ ਰਾਜੇ ਨੂੰ ਸਾਰੀ ਗੱਲ ਸੁਣਾ ਦਿਤੀ, "ਜੀ ! ਇਹ ਬਿਲਕੁਲ ਸੱਚ ਹੈ, ਉਥੇ ਅੱਗ ਲਗ ਗਈ ਸੀ ਜੋ ਕਬੀਰ ਜੀ ਨੇ ਇਥੋਂ ਪਾਣੀ ਪਾਕੇ ਉਥੋਂ ਦੀ ਅੱਗ ਬੁਝਾ ਦਿੱਤੀ ਸੀ"। ਇਸ ਗੱਲ ਨੂੰ ਸੁਣਦਿਆਂ ਹੀ ਰਾਜੇ ਦਾ ਹਿਰਦਾ [illegible]

ਸਰਧਾ ਦਾ ਮੰਦਰ ਢੇਹਣ ਲਗਾ ਸੀ, ਉਹ ਫਿਰ ਜਿਉਂ ਦਾ ਤਿਉਂ ਅਡੋਲ ਖੜਾ ਹੋ ਗਿਆ ॥ ੪੬ ॥

(੧੨) ਕਾਸ਼ੀ ਨਰੇਸ ਦਾ ਉਧਾਰ ।

ਰਾਜੇ ਨੇ ਜਾਕੇ ਰਾਣੀ ਨੂੰ ਕਿਹਾ-"ਪ੍ਰਿਯ ! ਭਗਤ ਕਬੀਰ ਜੀ ਨੇ ਜੋ ਕਿਹਾ ਸੀ, ਕਿ ਜਗੰਨਾਥ ਦੇ ਮੰਦਰ ਦੀ ਅੱਗ ਬੁਝਾਈ ਹੈ, ਮੈਂ ਇਸ ਗਲ ਦਾ ਪਤਾ ਮੰਗਵਾਇਆ ਹੈ, ਉਹ ਗੱਲ ਅੱਖਰ ੨ ਸੱਚੀ ਹੋਈ ਹੈ", ਮੇਰੇ ਪਾਸੋਂ ਬੜੀ ਭੁੱਲ ਹੋਈ ਹੈ, ਜੋ ਗੁਰੂ ਜੀ ਮੇਰੇ ਘਰ ਆਏ, ਮੈਂ ਉਨ੍ਹਾਂ ਦੇ ਸਤਕਾਰ ਵਾਸਤੇ ਅਗੋਂ ਉੱਠਿਆ ਹੀ ਨਾਂ, ਖਬਰੇ ਉਨ੍ਹਾਂ ਨੇ ਮੇਰਾ ਸਿਦਕ ਵੇਖਨ ਵਾਸਤੇ ਹੀ ਏਹ ਕੌਤਕ ਵਰਤਾਇਆ ਸੀ, ਨਹੀਂ ਤਾਂ ਉਨ੍ਹਾਂ ਉਤੇ ਕਿਸੇ ਵਿਕਾਰ ਦਾ ਜੋਰ ਹੀ ਕਿਵੇਂ ਪੈ ਸਕਦਾ ਹੈ ? ਜੇ ਭਲਾ ਉਹ ਵਿਕਾਰਾਂ ਵਿਚ ਫਸ ਗਏ ਹੁੰਦੇ ਤਾਂ ਜਗੰਨਾਥ ਦੇ ਮੰਦਰ ਵਿਚ ਲੱਗੀ ਅੱਗ ਨੂੰ ਇਥੇ ਕਿਵੇਂ ਬੁਝਾਉਂਦੇ ? ਮੇਰੇ ਪਾਸੋਂ ਜੇਹੜੀ ਘੋਰ ਬੇਅਦਬੀ ਹੋਈ ਹੈ, ਉਸ ਕਰਕੇ ਮੇਰੇ ਹਿਰਦੇ ਨੂੰ ਪਛਤਾਵੇ ਦੀ ਅੱਗ ਲੱਗੀ ਹੋ ਈ ਹੈ, ਤੂੰ ਮੇਰੇ ਧਰਮ-ਕਰਮ ਦਾ ਵਜ਼ੀਰ ਹੈਂ, ਦੱਸ ! ਹੁਣ ਮੈਂ ਕੀ ਕਰਾਂ ? ਜਿਸ ਕਰਕੇ ਗੁਰੂ ਜੀ ਮੇਰੇ ਕੀਤੇ ਅਪਰਾਧ ਨੂੰ ਬਖਸ਼ ਦੇਣ ! ਰਾਣੀ ਨੇ ਕਿਹਾ ਸ੍ਵਾਮੀ ਜੀ ! ਸਾਨੂੰ ਅਪਰਾਧੀ ਬਨਕੇ ਉਨ੍ਹਾਂ ਦੀ ਸਰਨ ਜਾਣਾ ਚਾਹੀਦਾ ਹੈ, ਫਿਰ ਉਹ ਆਪੇ ਹੀ ਬਖਸ਼ ਦੇਣਗੇ । ਰਾਣੀ ਦੀ ਸਲਾਹ ਨਾਲ ਰਾਜਾ ਸਿਰ ਉਤੇ ਕੱਖਾਂ ਦੀ ਪੰਡ ਚੁੱਕਕੇ, ਗਲ ਵਿਚ ਕੁਹਾੜੀ ਬੰਨ੍ਹਕੇ, ਇਸਤ੍ਰੀ ਨੂੰ ਨਾਲ ਲੈਕੇ, ਲੋਕ ਲਾਜ ਨੂੰ ਦੂਰ ਕਰਕੇ ਬਜਾਰ ਵਿਚੋਂ ਅਪਰਾਧੀਆਂ ਵਾਲੀ ਸ਼ਕਲ ਬਣਾਕੇ ਭਗਤ ਜੀ ਦੀ ਸਰਨ ਵਿਚ ਚੱਲਿਆ ਅਤੇ ਛਿਨ ੨ ਵਿਚ ਮਨਵਿਚ ਇਸੇ ਗੱਲ ਦਾ ਝੋਰਾ ਕਰਦਾ ਕਿ ਮੈਂ ਜੋ ਗੁਰੂ ਜੀ ਉਤੇ ਦੋਸ਼ ਅਰੋਪਨ ਕੀਤਾ ਹੈ, ਉਹ ਤਾਂ ਸੱਚੇ-ਸੁੱਚੇ ਪੂਰੇ ਮਹਾਂ ਪੁਰਸ਼ ਹਨ,ਪਰ ਮੈਂ ਦੋਸ਼ ਅਰੋਪਨ ਕਰਕੇ ਬਹੁਤ ਬੁਰਾ ਕੰਮ ਕੀਤਾ ਹੈ ! ਇਸ ਰੰਗ ਵਿਚ ਤੁਰੇ ਜਾਂਦਿਆਂ ਕਬੀਰ ਜੀ ਦੇ ਘਰ ਦੇ ਨੇੜੇ ਪੁੱਜੇ, ਤਾਂ ਕਬੀਰ ਜੀ ਨੇ ਦੂਰੋਂ ਹੀ ਅਪਰਾਧੀ ਵੇਸ ਵਿਚ ਰਾਜੇ ਨੂੰ ਆਉਂਦਿਆਂ ਵੇਖਕੇ, ਆਪ ਤੋਂ ਧੀਰਜ ਨਾਂ ਹੋ ਸਕਿਆ, ਉਸੇ ਵੇਲੇ ਅੱਗੋਂ ਦੀ ਭੱਜਕੇ ਆਏ, ਔਂਦਿਆਂ ਦੀ ਸਿਰ ਤੋਂ ਕੱਖਾਂ ਦੀ ਪੰਡ ਉਤਾਰਕੇ ਤੇ ਗਲੋਂ ਕੁਹਾੜੀ ਲਾਹਕੇ ਔਹ ਮਾਰੀ, ਰਾਜਾ ਆਪ ਜੀ ਦੇ ਚਰਨੀ ਡਿਗਨ ਲੱਗਾ, ਪਰ ਭਗਤ ਜੀ ਨੇ ਰਾਜੇ ਨੂੰ ਫੜਕੇ ਘੁਟਕੇ ਗਲ ਨਾਲ ਲਾ ਲਿਆ । ਜਦ ਭਗਤ ਜੀ ਨੇ ਰਾਜੇ ਨੂੰ ਗਲ ਨਾਲ ਲਾਕੇ ਘੁਟਿਆ, ਤਾਂ:-

"ਖੁਲੜੇ ਕਪਾਟ ਨਾਨਕ ਸਤਿਗੁਰ ਭੇਟਤੇ" ॥ ੪੭ ॥

(੧੩) ਜਾਤਿ ਅਭਿਮਾਨ ਖੰਡਨ।

ਕਬੀਰ ਜੀ ਦਾ ਸੁਭਾਵ ਬਿਲਾਸੀ ਸੀ, ਆਪ ਹਾਸੇ ੨ ਵਿਚ ਹੀ ਅਗਲੇ ਨੂੰ ਝੂਠਾ ਕਰਕੇ ਉਪਦੇਸ਼ ਦਿੱਤਾ ਕਰਦੇ ਸਨ, ਇਹ ਤ੍ਰੀਕਾ ਆਪ ਦੀ ਬਾਣੀ ਵਿਚੋਂ ਬਹੁਤਾ ਪ੍ਰਤੀਤ ਹੁੰਦਾ ਹੈ। ਇਕ ਦਿਨ ਆਪ ਗੰਗਾ ਤੇ ਇਸ਼ਨਾਨ ਕਰਨ ਜਾ ਰਹੇ ਸਨ ਅਤੇ ਉਧਰੋਂ ਇਕ ਬ੍ਰਾਹਮਨ ਨ੍ਹਾਕੇ ਵਾਪਸ ਆ ਰਿਹਾ ਸੀ। ਆਪ ਨੇ ਅਪਨਾ ਪ੍ਰਛਾਵਾਂ ਉਸ ਉਤੇ ਪਾਣਾ ਚਾਹਿਆ, ਇਸ ਲਈ ਆਪ ਦੜ੍ਹਦੇ ਵੱਲ ਹੋ ਗਏ। ਪਰ ਕਰਮ ਕਾਂਡੀ ਪੁਰਸ਼ ਸ਼ੂਦ੍ਰ ਦਾ ਪ੍ਰਛਾਵਾਂ ਭੀ ਨਹੀਂ ਲੈ ਸਕਦਾ, ਇਸ ਲਈ ਉਹ ਨ੍ਹਾ ਕੇ ਆਉਣ ਵਾਲਾ ਬ੍ਰਾਹਮਨ ਜਿਸ ਦਾ ਨਾਮ ਮੁਕੰਦਾ ਸੀ, ਅੱਗੇ ਲੰਘਣ ਤੋਂ ਰੁਕ ਗਿਆ ਅਤੇ ਕਬੀਰ ਜੀ ਨੂੰ ਕਹਿਣ ਲੱਗਾ–"ਤੂੰ ਨਹੀਂ ਜਾਣਦਾ ਜੋ ਮੈਂ ਬ੍ਰਾਹਮਣ ਹਾਂ ਅਤੇ ਤੂੰ ਸੂਦ੍ਰ ਹੋਕੇ ਆਪਣਾ ਪਰਛਾਵਾਂ ਮੇਰੇ ਉਤੇ ਪਾਂਦਾ ਹੈਂ"? ਕਬੀਰ ਜੀ ਨੇ ਕਿਹਾ:–

"ਗਰਭ ਵਾਸ ਮਹਿ ਕੁਲੁ ਨਹੀ ਜਾਤੀ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ॥ ੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥
ਬਾਮਨ ਕਹਿ ਕਹਿ ਜਨਮੁ ਮਤ ਖੋਏ॥ ੧ ॥ਰਹਾਉ॥"

ਮੁਕੰਦੇ ਨੇ ਕਿਹਾ–ਮੈਂ ਬ੍ਰਾਹਮਣ ਕਦੋਂ ਦਾ ਹੋਣਾ ਸੀ? ਮੇਰਾ ਪਿਤਾ ਬ੍ਰਾਹਮਣ, ਮਾਤਾ ਬ੍ਰਾਹਮਣੀ, ਇਸ ਤਰ੍ਹਾਂ ਮੈਂ ਉਨ੍ਹਾਂ ਦਾ ਪੁਤ੍ਰ ਬਾਹਮਣ ਹਾਂ। ਕਬੀਰ ਜੀ ਨੇ ਕਿਹਾ:–

"ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥ ੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥ ੩॥

ਉਸ ਨੇ ਕਿਹਾ, ਫੇਰ ਤੇਰੇ ਭਾਣੇ ਤਾਂ ਕੋਈ ਭੀ ਬ੍ਰਾਹਮਣ ਨਾਂ ਹੋਇਆ ਨਾਂ? ਕਬੀਰ ਜੀ ਨੇ ਕਿਹਾ-ਬ੍ਰਾਹਮਣ ਹੈਗਾ ਹੈ, ਤਦੇ ਹੀ ਮੈਂ ਤੈਨੂੰ ਪੁਛਿਆ ਸੀ, ਪੰਡਤਾ! ਤੂੰ ਬ੍ਰਾਹਮਣ ਕਦੋਂ ਦਾ ਹੋ ਗਿਆ ਹੈਂ? ਸੁਣ:–

"ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ" ॥੪॥੭॥ (ਗਉੜੀ)

ਮੈਂ ਹੀ ਨਹੀਂ ਕਹਿੰਦਾ, ਸਿੰਮ੍ਰਤੀਆਂ ਭੀ ਏਹੋ ਕਹਿੰਦੀਆਂ ਹਨ–

"ਜਨਮ ਜਾਯੰਤਿ ਸ਼ੂਦ੍ਰਾ ਸੰਸਕਾਰੋ ਦ੍ਵਿਜੁੱਚਯਤੇ ॥
ਵੇਦ ਪਾਠੀ ਭਵੇਤਿ ਵਿਪ੍ਰਃ ਬ੍ਰਹਮ ਜਾਣੰਤਿ ਬ੍ਰਾਹਮਣਃ" ॥

ਮੁਕੰਦੇ ਨੇ ਕਿਹਾ–ਕਬੀਰ ! ਤੂੰ ਐਵੇਂ ਰਾਹ ਜਾਂਦਿਆਂ ਛੇੜ ਖਾਨੀ ਨਾਂ ਕੀਤਾ ਕਰ, ਏਹ ਤਾਂ ਸਾਰੇ ਜਾਣਦੇ ਹਨ, ਕਿ ਸੂਤ੍ਰ ਦਾ ਜਨੇਊ ਬ੍ਰਾਹਮਣ ਦੇ ਗਲ ਹੁੰਦਾ ਹੈ, ਤੈਨੂੰ ਮੇਰੇ ਗਲ ਵਿਚ ਸੂਤ੍ਰ ਦਾ ਜਨੇਊ ਵੇਖਕੇ ਹੀ ਪਿਛਾਂਹ ਹਟ ਜਾਣਾ ਚਾਹੀਦਾ ਸੀ । ਇਸ ਦੇ ਉੱਤਰ ਵਿਚ ਕਬੀਰ ਜੀ ਨੇ ਕਿਹਾ–

"ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥ ੧ ॥
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥ ਜਮ
ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥੧॥ਰਹਾਉ॥
ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥ ਕਬਹੂੰ ਨ
ਪਾਰ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥ ੨ ॥ ਤੂੰ ਬਾਮ੍ਹਨ ਮੈ
ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥ ਤੁਮ੍ ਤਉ ਜਾਚੇ ਭੂਪਤਿ
ਰਾਜੇ ਹਰਿ ਸਉ ਮੋਰ ਧਿਆਨਾ ॥੩॥੪॥੨੬॥ (ਆਸਾ)

ਇਹ ਵਾਕ ਸੁਣਕੇ ਬ੍ਰਾਹਮਨ ਨਿਰੁਤ੍ਰ ਹੋਕੇ ਚਲਾ ਗਿਆ, ਅਤੇ ਇਸਨੇ ਬਹੁਤ ਸਾਰੇ ਬ੍ਰਾਹਮਨਾਂ ਨੂੰ ਇਕੱਠਾ ਕਰਕੇ, ਕਬੀਰ ਦੇ ਵਿਰੁਧ ਬਹੁਤ ਸਾਰੀਆਂ ਗੱਲਾਂ ਕਰਕੇ ਤੇ ਕਈ ਪੰਡਿਤਾਂ ਨੂੰ ਨਾਲ ਲੈਕੇ ਕਬੀਰ ਜੀ ਨਾਲ ਚਰਚਾ ਕਰਨ ਲਈ ਆ ਗਿਆ ॥੪੯॥

(੧੪) ਈਸ਼੍ਵਰ ਭੀ ਜੁਲਾਹਾ ਹੈ ॥

ਬ੍ਰਾਹਮਨਾਂ ਨੇ ਇਕੱਠੇ ਹੋਕੇ ਆਣਕੇ, ਕਬੀਰ ਜੀਨੂੰ ਕਿਹਾ–ਤੂੰ ਜੁਲਾਹਾ ਹੋਕੇ ਬ੍ਰਾਹਮਨਾਂ ਨੂੰ ਸਿੱਖ੍ਯਾ ਦੇਂਦਾ ਤੇ ਅਪਨਾ ਮੱਤ ਤੋਰ ਰਿਹਾ ਹੈਂ, ਇਹ ਧਰਮ ਸ਼ਾਸਤ੍ਰ ਦੇ ਉਲਟ ਹੈ, ਜੇਕਰ ਤੂੰ ਆਪੇ ਇਸ ਗੱਲ ਤੋਂ ਬਾਜ਼ ਆ ਜਾਵੇਂ ਤਾਂ ਚੰਗਾ ਹੈ, ਨਹੀਂ ਤਾਂ ਅਸੀਂ ਬਾਦਸ਼ਾਹ ਕੋਲ ਇਸ ਗੱਲ ਦੀ ਫਰਿਆਦ ਕਰਕੇ ਤੈਨੂੰ ਉਸ ਪਾਸੋਂ ਸਖਤ ਦੰਡ ਦਿਵਾਂਵਾਂਗੇ, ਇਸ ਦੇ ਉੱਤਰ ਵਿਚ ਕਬੀਰ ਜੀ ਕਹਿਣ ਲਗੇ–"ਜੇਕਰ ਮੈਂ ਜੁਲਾਹਾ ਹੋਣ ਕਰਕੇ ਧਰਮ ਦਾ ਉਪਦੇਸ਼ ਨਹੀਂ ਕਰ ਸਕਦਾ ਤਾਂ ਈਸ਼੍ਵਰ ਦੇ ਬਨਾਏ ਹੋਏ ਵੇਦ ਸ਼ਾਸਤ੍ਰਾਂ ਦਾ ਉਪਦੇਸ਼ ਭੀ ਸੁਣਨ ਤੇ ਮੰਨਣ ਦੇ ਯੋਗ ਨਹੀਂ ਹੈ, ਕਿਉਂਕਿ ਈਸ਼੍ਵਰ ਭੀ ਤਾਂ ਜੁਲਾਹਾ ਹੈ, ਅਤੇ ਈਸ਼੍ਵਰ ਦੀ ਅੰਸ ਇਹ ਜੀਵ ਭੀ ਜੁਲਾਹਾ ਹੈ" । ਇਹ ਸੁਣਕੇ ਬ੍ਰਾਹਮਨ [illegible]

ਹੋ ਗਈ, ਤਾਂ ਉਨ੍ਹਾਂ ਨੂੰ ਠੰਡਿਆਂ ਕਰਨ ਵਾਸਤੇ ਭਗਤ ਜੀ ਨੇ ਏਹ ਸ਼ਬਦ ਉਚਾਰੇ:-

"ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥ ॥੧॥ਰਹਾਉ॥ ਜਬ ਤੁਮ ਸੁਨਿਲੇ ਬੇਦ ਪੁਰਾਨਾਂ ॥ ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥ ਧਰਨਿ ਅਕਾਸ ਕੀ ਕਰਗਹ ਬਨਾਈ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥ ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ॥ ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ॥ ੩ ॥ ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥ ੪ ॥ ੩ ॥ ੩੬ ॥ (ਆਸਾ)

ਪੁਨਾ-ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥ ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥ ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥ ੧ ॥ ਰਹਾਉ ॥ ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥ ਜੌਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥ ੨ ॥ ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ ॥ ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥ ੩ ॥ ਛੋਛੀ ਨਲੀ ਤੰਤੁ ਨਹੀਂ ਨਿਕਸੈ ਨਤਰ ਰਹੀ ਉਰਝਾਈ॥ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ॥੪॥(ਗਉੜੀ)

ਇਨ੍ਹਾਂ ਸ਼ਬਦਾਂ ਨੂੰ ਸੁਣਕੇ, ਸਾਰੇ ਬ੍ਰਾਹਮਨ ਨਿਰੁੱਤ੍ਰ ਜੇਹੇ ਹੋਕੇ, ਉੱਠ ਗਏ, ਅਤੇ ਬਾਦਸ਼ਾਹ ਕੋਲ ਜਾਕੇ ਫਰਿਆਦੀ ਹੋਏ ॥ ੪੯ ॥

(੧੫) ਕਾਜ਼ੀ ਪੰਡਿਤਾਂ ਦੀ ਬਾਦਸ਼ਾਹ ਕੋਲ ਫਰਿਆਦ ॥

ਜਦ ਕਾਸ਼ੀ ਨਰੇਸ ਅਪਨੇ ਅਪਰਾਧ ਦੀ ਖਿਮਾ ਯਾਚਨਾ ਕਰਕੇ, ਦੁਬਾਰ ਸਰਨਾਗਤ ਹੋਇਆ ਤਾਂ ਕਬੀਰ ਜੀ ਦਾ ਜਸ ਅੱਗੇ ਨਾਲੋਂ ਭੀ ਦੂਨਾ ਸੰਸਾਰ ਵਿਚ ਫੈਲ ਗਿਆ, ਅਜੇਹਾ ਪ੍ਰਭਾਵ ਵੇਖਕੇ ਈਰਖਾ ਭਰੇ ਬ੍ਰਾਹਮਨਾਂ ਨੂੰ ਬੜਾ-ਭਾਰਾ ਦੁਖ ਹੋਇਆ, ਪਰ ਕੋਈ ਚਾਰਾ ਨਹੀਂ ਚਲਦਾ, ਇਸ ਲਈ ਸਮਾ ਵੇਖਦੇ ਰਹੇ। ਇਕ ਸਮੇ ਸਿਕੰਦਰ ਪਾਦਸ਼ਾਹ ਦੌਰਾ ਕਰਦਾ ੨ ਆਗਰੇ ਤੋਂ ਕਾਸ਼ੀ ਆ ਗਿਆ, ਤਾਂ ਇਨ੍ਹਾਂ ਹਰਿ ਬੇਮੁਖ ਪੰਡਿਤਾਂ ਨੇ ਕਬੀਰ ਜੀ ਦੀ ਮਾਤਾ ਨੂੰ ਭੀ ਆਪਨੇ ਨਾਲ ਮਿਲਾ ਲਿਆ ਤੇ ਪਾਦਸ਼ਾਹ ਪਾਸ ਜਾਕੇ ਪੁਕਾਰ ਕੀਤੀ ਕਿ ਕਬੀਰ ਨੇ ਸਾਰੇ ਸ਼ੈਹਰ ਨੂੰ ਦੁਖੀ ਕੀਤਾ ਹੋਇਆ ਹੈ, ਜਿਥੇ ਕੋਈ ਕਾਜ਼ੀ ਮਿਲਦਾ ਹੈ, ਉਸਨੂੰ

ਕੋਈ ਬ੍ਰਾਹਮਨ ਮਿਲਦਾ ਹੈ, ਤਾਂ ਉਸਨੂੰ ਸਲਾਮਾਲੈਕੁਮ ਕਹਿੰਦਾ ਹੈ, ਜੇ ਕੋਈ ਚੂੜ੍ਹਾ ਚਮਾਰ ਨਾਕੇ ਆਉਂਦਾ ਹੋਵੇ ਤਾਂ ਓਸਦਾ ਪਰਛਾਵਾਂ ਆਪਨੇ ਉਤ ਲੈਂਦਾ ਹੈ,ਅਤੇ ਜੇਕਰ ਵੇਦ-ਵਕਤਾ ਪੰਡਿਤ ਨ੍ਹਾ ਕੇ ਆ ਰਹਿਆ ਹੋਵੇ ਤਾਂ ਅਪਨਾ ਪਰ-ਛਾਵਾਂ ਉਸ ਉਤੇ ਪਾਉਂਦਾ ਹੈ, ਬੜਾ ਹੀ ਮਕਰੀ ਤੇ ਫਰੇਬੀ ਹੈ, ਇਨ੍ਹਾਂ ਮਕਰਾਂ ਨਾਲ ਹੀ ਉਸਨੇ ਕਾਸ਼ੀ ਦੇ ਰਾਜੇ ਨੂੰ ਅਪਨੇ ਵੱਸ ਕੀਤਾ ਹੋਇਆ ਹੈ, ਉਸ ਅੱਗੇ ਕੋਈ ਪੁਕਾਰ ਕੀਤੀ ਜਾਏ ਤਾਂ ਉਹ ਕੋਈ ਸੁਣਦਾ ਹੀ ਨਹੀਂ, ਸਗੋਂ ਪੁਕਾਰ ਕਰਨ ਵਾਲੇ ਨੂੰ ਮਾਰ ਪੁਆਉਂਦਾ ਹੈ, ਇਸ ਲਈ ਹੇ ਪਾਦਸ਼ਾਹ ! ਅਸੀ ਤੇਰੀ ਸਰਨ ਆਏ ਹਾਂ, ਸਾਡਾ ਇਨਸਾਫ਼ ਕਰ, ਜੇ ਇਸ ਵਿਚ ਤੈਨੂੰ ਕੋਈ ਝੂਠ ਦਿਸਦਾ ਹੈ, ਤਾਂ ਉਸੇ ਕਬੀਰ ਦੀ ਮਾਂ ਤੇਰੇ ਸਾਹਮਨੇ ਖੜੀ ਹੈ, ਉਸਨੂੰ ਪੁੱਛ ਕੇ ਝੂਠ-ਸੱਚ ਦਾ ਨਿਤਾਰਾ ਕਰ ਲੈ ! ਇਕ ਪਾਸੇ ਬ੍ਰਾਹਮਨਾਂ ਦੀ ਪੁਕਾਰ ਤੇ ਦੂਜੇ ਪਾਸੇ ਮੁਸਲਮਾਨਾਂ ਦੀ ਸ਼ਕਾਇਤ, ਕਬੀਰ ਦੇ ਵਿਰੁਧ ਦੋਹਾਂ ਕੌਮਾਂ ਦੀ ਅਰਜ਼ੀ ਸੁਣਕੇ, ਬਾਦਸ਼ਾਹ ਨੇ ਹੁਕਮ ਦਿਤਾ–ਕਬੀਰ ਨੂੰ ਫੜਕੇ ਮੇਰੇ ਪੇਸ਼ ਕਰੋ, ਮੈਂ ਉਸਦੇ ਮਕਰ ਤਾਂ ਵੇਖਾਂ, ਰੱਸਿਆਂ ਨਾਲ ਬੰਨ੍ਹਕੇ ਉਸਦੀ ਸਾਰੀ ਆਕੜ ਭੰਨ ਦੇਵਾਂਗਾ। ਹੁਕਮ ਹੁੰਦਿਆਂ ਹੀ ਸਿਪਾਹੀ ਫੜਕੇ ਹਜ਼ੂਰੀ ਵਿਚ ਲੈ ਆਏ, ਕਾਜ਼ੀ ਨੇ ਆਖਿਆ–ਕਬੀਰ! ਜਹਾਂ ਪਨਾਹ ਨੂੰ ਸਲਾਮ ਕਰ ਕਬੀਰ ਨੇ ਕਿਹਾ–ਮੈਂ ਸਲਾਮ ਕਰਨ ਦਾ ਵੱਲ ਹੀ ਨਹੀਂ ਸਿਖਿਆ, ਇਕ ਰਾਮ ਦਾ ਨਾਮ ਜਾਣਦਾ ਹਾਂ ਅਤੇ ਹਰ ਵੇਲੇ ਹਰ ਇਕ ਨੂੰ ਰਾਮ ਰਾਮ ਹੀ ਕਰਦਾ ਹਾਂ। ਭਾਵੇਂ ਕਾਜ਼ੀ ਨੇ ਕਈ ਤਰ੍ਹਾਂ ਦੇ ਡਰ ਦਿਖਾਕੇ ਕਿਹਾ ਕਿ ਬਾਦਸ਼ਾਹ ਸਲਾਮਤ ਨੂੰ ਨਰਾਜ ਨਾਂ ਕਰ, ਨਹੀਂ ਤਾਂ ਉਹ ਮਰਵਾ ਦੇਣਗੇ, ਕਿਉਂਕਿ ਤੂੰ ਮੁਸਲਮਾਨ ਹੈਂ ਬਾਦਸ਼ਾਹ ਅੱਗੇ ਝੁਕਕੇ ਸਲਾਮ ਕਰ, ਪਰ ਭਗਤ ਜੀ ਉਸੇ ਗੱਲ ਤੇ 'ਸਾਬਤ ਕਦਮ ਖੜੇ ਰਹੇ' ਉਨ੍ਹਾਂ ਨੇ ਰਾਮ ੨ ਤੋਂ ਬਿਨਾਂ ਹੋਰ ਕੋਈ ਗੱਲ ਹੀ ਨਾਂ ਆਖੀ ॥

"ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨਿ ਕਠੋਰ ਅਜਹੂ ਨਾਂ ਪਤੀਨਾ"॥੫੦॥

(੧੬) "ਨਾਂ ਡੁਬੇ ਗੁਰ ਪ੍ਰਸਾਦਿ" ॥

ਜਦ ਕਬੀਰ ਨੇ ਬਾਦਸ਼ਾਹ ਨੂੰ ਸਲਾਮ ਨਾਂ ਕੀਤੀ ਤਾਂ ਬਾਦਸ਼ਾਹ ਨੂੰ ਨਿਸਚਾ ਹੋ ਗਿਆ ਕਿ ਕਬੀਰ ਸੱਚ-ਮੁਚ ਸ਼ੈਹਰ ਵਿਚ ਊਧਮ ਮਚਾਉਂਦਾ ਹੈ, ਜਦ ਉਹ ਮੈਥੋਂ ਨਹੀਂ ਡਰਦਾ, ਮੇਰੇ ਸਾਹਮਨੇ ਰਾਮ ੨ ਕਰਦਾ ਹੈ, ਤਾਂ ਹੋਰ ਕਿਸੇ ਮੁਸਲਮਾਨ ਕੋਲੋਂ ਕਿਵੇਂ ਡਰਦਾ ਹੋਵੇਗਾ ? ਮੁਸਲਮਾਨ ਦਾ ਪੁਤ੍ਰ ਹੋਕੇ ਰਾਮ ੨ ਜਪੇ ਇਹ ਤਾਂ ਬਹੁਤ ਬੁਰਾ ਹੈ, ਉਸੇ ਵੇਲੇ ਹੁਕਮ ਦੇ ਦਿੱਤਾ ਕਿ ਇਸ ਨੂੰ ਲੋਹੇ ਦੇ ਸੰਗਲਾਂ ਨਾਲ ਬੰਨ੍ਹਕੇ ਗੰਗਾ ਦੇ ਡੂੰਘੇ ਪਾਣੀ ਵਿਚ ਡੋਬ ਦਿਓ । ਹੁਕਮ ਹੁੰਦੇ ਹੀ

ਸੰਗਲਾਂ ਨਾਲ ਬੰਨ੍ਹਕੇ ਗੰਗਾ ਵਿਚ ਸੁੱਟ ਦਿੱਤਾ, ਪਰ ਕਬੀਰ ਜੀ ਕਹਿੰਦੇ ਹਨ, ਜਦ ਰਾਜ ਕਰਮ ਚਾਰੀਆਂ ਨੇ ਮੈਨੂੰ ਗੰਗਾ ਵਿਚ ਸੁੱਟ ਦਿੱਤਾ ਤਾਂ, 'ਉਠੇਲਾ ਗੰਗਾ ਕੀ ਲਹਰੀ ਟੂਟੇਲਾ ਜੰਜੀਰ ॥ ਪ੍ਰੇਮ ਭਰੇ ਰਾਮ ਰਾਮ ਰਟੇਲੇ ਕਬੀਰ'॥ "ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ"॥ਜਿਵੇਂ ਕੋਈ ਮ੍ਰਿਗ ਛਾਲਾ ਉਤੇ ਸਮਾਧੀ ਲਾਕੇ ਬੈਠਾ ਹੁੰਦਾ ਹੈ, ਇਵੇਂ ਹੀ ਕਬੀਰ ਜੀ ਪਾਣੀ ਦੇ ਉਪਰ ਚੌਂਕੜੀ ਮਾਰਕੇ ਬੈਠੇ ੨ ਹੀ ਬਾਹਰ ਆਕੇ ਕੰਢੇ ਉਤੇ ਖੜੇ ਹੋ ਗਏ, ਤਾਂ ਵੇਖਣ ਵਾਲਿਆਂ ਨੇ ਬਾਦਸ਼ਾਹ ਨੂੰ ਆਖਿਆ ਇਸਨੂੰ ਬੜੇ ਜੰਤ੍ਰ-ਮੰਤ੍ਰ ਆਉਂਦੇ ਹਨ,ਇਸਨੇ ਪਾਣੀ ਨੂੰ ਬੰਨ੍ਹਿਆਂ ਹੋਇਆ ਹੈ,ਤਦੇ ਹੀ ਇਹ ਡੁੱਬਾ ਨਹੀਂ ਹੈ॥੫੧॥

(੧੭) "ਤੇ ਅਗਨਿ ਨ ਸਕੈ ਜਲਾਇ" ॥

ਬਾਦਸ਼ਾਹ ਨੇ ਵੇਖਿਆ ਕਬੀਰ ਜੀਉਂਦਾ ਹੀ ਗੰਗਾ ਵਿਚੋਂ ਨਿਕਲ ਆਇਆ ਹੈ, ਤਾਂ ਹੁਕਮ ਦਿੱਤਾ ਕਿ ਬਹੁਤ ਸਾਰੀਆਂ ਲਕੜੀਆਂ ਇਸਦੇ ਹੇਠਾਂ ਉਤੇ ਪਾਕੇ ਇਸਨੂੰ ਅੱਗ ਲਾ ਦਿਓ, ਅੱਗ ਤਾਂ ਕਿਸੇ ਦਾ ਲਿਹਾਜ਼ ਨਹੀਂ ਕਰਦੀ, ਆਪੇ ਹੀ ਸੜ ਮਰੇਗਾ, ਹੁਕਮ ਹੁੰਦੇ ਹੀ ਸੈਂਕੜੇ ਮਨਾਂ ਲਕੜਾਂ ਦੇ ਢੇਰ ਵਿਚ ਕਬੀਰ ਨੂੰ ਬਿਠਾ ਕੇ ਅੱਗ ਲਾ ਦਿੱਤੀ, ਜਦ ਲਕੜਾਂ ਸਾਰੀਆਂ ਸੜਕੇ ਬੁੱਝ ਗਈਆਂ ਤਾਂ ਕਬੀਰ ਜੀ ਉਸ ਸੁਆਹ ਦੇ ਢੇਰ ਵਿਚੋਂ ਅੱਗੇ ਨਾਲੋਂ ਭੀ ਦੂਣੀ-ਚੌਣੀ ਦਮਕ ਵਾਲੇ ਹੋਕੇ ਬਾਹਰ ਨਿਕਲ ਆਏ, ਜਿਵੇਂ ਸੋਨਾਂ ਅੱਗ ਵਿਚ ਪਾ ਦਿੱਤਾ ਜਾਏ ਤਾਂ ਅੱਗ ਦਾ ਹੀ ਨਾਸ ਹੁੰਦਾ ਹੈ,ਪਰ ਸੋਨੇ ਦੀ ਦਮਕ ਅੱਗੇ ਨਾਲੋਂ ਭੀ ਦੂਣੀ ਹੁੰਦੀ ਹੈ, ਇਸੇ ਤਰ੍ਹਾਂ ਭਗਤ ਜੀ ਦੀ ਪ੍ਰਭਤਾ ਵਧੀਕ ਹੋ ਗਈ ਜਿਸਨੂੰ ਵੇਖਕੇ ਸੋਨਾ ਭੀ ਸਰਮਸ਼ਾਰ ਹੁੰਦਾ ਸੀ ॥ ੫੨ ॥

(੧੮) "ਬਾਂਧਿ ਪੋਟ ਕੁੰਚਰ ਕਉ ਦੀਨਾ" ॥

ਕਬੀਰ ਜੀ ਅੱਗ ਵਿਚੋਂ ਭੀ ਜੀਉਂਦੇ ਨਿਕਲ ਆਏ ਤਾਂ ਉਨ੍ਹਾਂ ਨੂੰ ਸਮਝਾਉਣ ਵਾਸਤੇ ਹੋਰ ਅਨੇਕਾਂ ਯਤਨ ਕੀਤੇ ਗਏ ਪਰ ਕਬੀਰ ਜੀ ਨੇ ਸਿਰ ਨਿਵਾਕੇ ਸਲਾਮ ਨਾਂ ਕੀਤੀ। ਤਾਂ ਬਾਦਸ਼ਾਹ ਨੇ ਮਸਤ ਹਾਥੀ ਪਾਸੋਂ ਮਰਵਾ ਦੇਣ ਦਾ ਹੁਕਮ ਦੇ ਦਿੱਤਾ, ਉਸੇ ਵੇਲੇ ਕਬੀਰ ਜੀ ਨੂੰ ਰੱਸਿਆਂ ਨਾਲ ਬੰਨ੍ਹਕੇ ਹਾਥੀ ਅੱਗੇ ਸੁੱਟ ਦਿੱਤਾ, ਜੇਹਾ ਕਿ ਆਪ ਫੁਰਮਾਉਂਦੇ ਹਨ:—

"ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰ ॥੧॥ਰਹਾਉ॥

ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾਕੈ ਰਿਦੈ ਬਸੈ ਭਗਵਾਨ ॥ ੨ ॥
ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਂਧਿ ਪੋਟ ਕੁੰਚਰ ਕਉ ਦੀਨਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ॥੩॥* (ਗੋਂਡ)

ਭਾਵੇਂ ਕਾਜੀ ਦੀ ਪ੍ਰੇਰਣਾ ਨਾਲ ਮਹਾਵਤ ਨੇ ਹਾਥੀ ਨੂੰ ਕੁੰਡੇ ਮਾਰ ੨ ਕੇ ਬਥੇਰਾ ਹੀ ਅੱਗੇ ਵਧਾਉਨ ਦਾ ਯਤਨ ਕੀਤਾ, ਪਰ ਭਗਤ ਦੇ ਰਾਖੇ ਪ੍ਰਭੂ ਜੀ ਸਿੰਘ ਰੂਪ ਹੋਕੇ ਕਬੀਰ ਜੀ ਦੇ ਅਗੇ ਖੜੋਤੇ ਹੋਏ ਹਾਥੀ ਨੂੰ ਨਜ਼ਰ ਆ ਰਹੇ ਸਨ ਇਸ ਲਈ ਹਾਥੀ ਕਬੀਰ ਜੀ ਵੱਲੇ ਤਾਂ ਢੁਕਦਾ ਨਹੀਂ ਸੀ, ਪਰ ਚੀਕਾਂ ਮਾਰਦਾ ੨ ਦੂਜੇ ਪਾਸੇ ਨੂੰ ਭੱਜ ਜਾਂਦਾ ਸੀ, ਅੰਤ ਹਾਰਕੇ ਹਾਥੀ ਭੱਜਕੇ ਘਰ ਨੂੰ ਚਲਾ ਗਿਆ।ਪ੩

(੧੯) ਬਾਦਸ਼ਾਹ ਨੇ ਮੁਆਫ਼ੀ ਮੰਗੀ ॥

ਜਦ ਕਬੀਰ ਕਿਸੇ ਤਰ੍ਹਾਂ ਭੀ ਨਾਂ ਮੋਇਆ, ਬਾਦਸ਼ਾਹ ਸਕੰਦਰ ਲੋਦੀ ਨੇ ਭਗਤ ਜੀ ਦਾ ਅਜੇਹਾ ਤੇਜ-ਪ੍ਰਤਾਪ ਵੇਖਿਆ ਤਾਂ ਤਖਤ ਤੋਂ ਛਾਲ ਮਾਰਕੇ ਹੇਠਾਂ ਉਤਰਿਆ ਅਤੇ ਜਾਕੇ ਕਬੀਰ ਜੀਦੇ ਚਰਨਾਂ ਪੁਰ ਡਿੱਗ ਪਿਆ, ਭਗਤ ਜੀ ਦੀ ਕਰਾਮਾਤ ਨੂੰ ਵੇਖਕੇ ਹੋਰ ਸਾਰੇ ਲੋਕ ਭੀ ਸ਼ਰਮਸਾਰ ਹੋ ਗਏ। ਬਾਦਸ਼ਾਹ ਨੇ ਬੇਨਤੀ ਕੀਤੀ—ਕਬੀਰ!ਤੂੰ ਖ਼ੁਦਾ ਦੋਸਤ ਹੈਂ, ਮੇਰੇ ਪਾਸੋਂ ਤੇਰੀ ਅਵਗਯਾ ਹੋਈ ਹੈ, ਮੈਂ ਅਪਨੀ ਵਧੀਕੀ ਦੀ ਭੁੱਲ ਮੰਨਦਾ ਹਾਂ, ਹੁਣ ਕ੍ਰਿਪਾ ਕਰਕੇ ਮੈਨੂੰ ਅਪਨੇ ਰਾਮ ਤੋਂ ਬਚਾ ਲੈ, ਕਿਤੇ ਓਹ ਕੋਈ ਮੇਰੇ ਉਤੇ ਕੇਹਰ ਨਾਂ ਕਰ ਦੇਵੇ, ਜੋ ਕੁਝ ਤੂੰ ਚਾਹੁੰਦਾ ਹੈਂ, ਮੈਂ ਦੇਣ ਨੂੰ ਤਿਆਰ ਹਾਂ, ਕੋਈ ਦੇਸ ਜਾਂ ਪਿੰਡ ਜਾਂ ਹੋਰ ਅਨੇਕ ਤਰ੍ਹਾਂ ਦੇ ਰਾਜ-ਭੋਗ ਦੇ ਸੁਖ ਹਨ, ਜੋ ਤੂੰ ਮੰਗੇ ਮੈਂ ਤੈਨੂੰ ਦੇਣ ਲਈ ਤਿਆਰ ਹਾਂ।ਕਬੀਰ ਜੀ ਨੇ ਕਿਹਾ—ਬਾਦਸ਼ਾਹ! ਮੈਨੂੰ ਇਕ ਰਾਮ ਨਾਮ ਦੀ ਇੱਛਾ ਹੈ, ਜਿਸਨੂੰ ਮੈਂ ਅੱਠੇ ਪਹਿਰ ਜਪਦਾ ਹਾਂ, ਹੋਰ ਜੋ ਅਨੇਕ ਤਰ੍ਹਾਂ ਦੀ ਮਾਇਆ ਹੈ, ਮੇਰੇ ਕਿਸੇ ਕੰਮ ਨਹੀਂ ਹੈ, ਕਿਉਂਕਿ ਇਸ ਵਿਚ ਅਨੇਕ ਤਰਾਂ ਦੇ ਰੋਗ ਭਰੇ ਹੋਏ ਹਨ। ਇਸ ਤਰ੍ਹਾਂ ਰਾਜੇ ਨੂੰ ਉਪਦੇਸ਼ ਤੇ ਸਿਖਯਾ ਦੇਕੇ ਕਬੀਰ ਜੀ ਘਰ ਆ ਗਏ, ਅਗੋਂ ਰਾਮ ਦੀ ਪ੍ਰੀਤਿ ਵਾਲੇ ਸਾਧੂ ਜਨ ਆਨ ਕੇ ਮਿਲੇ ॥ ਪ੪ ॥

(੨੦) ਬ੍ਰਾਹਮਨਾਂ ਦੀ ਹੋਰ ਵਧੀਕੀ ਤੇ ਪ੍ਰਭੂ ਦੀ ਸਹਾਇਤਾ ॥

ਜਦ ਬਾਦਸ਼ਾਹ ਵਲੋਂ ਭੀ ਕਬੀਰ ਜੀ ਦਾ ਪ੍ਰਤਾਪ ਨਾਂ ਘਟਿਆ ਤਾਂ ਬ੍ਰਾਹਮਨ ਬੜੇ ਸ਼ਰਮਸਾਰ ਹੋਏ ਅਤੇ ਗੁੱਸਾ ਖਾ ਕੇ ਉਨ੍ਹਾਂ ਆਪਨੇ

* ਮੇਰੇ ਟੀਕਾ ਕੀਤੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਟੀਕ ਵਿਚ ਅਰਥ ਵੇਖੋ।

ਕਈ ਇਕ ਬ੍ਰਾਹਮਨਾਂ ਦੇ ਸਿਰ ਮੁੰਨਵਾਕੇ ਬੈਰਾਗੀ ਸਾਧਾਂ ਦਾ ਸੁੰਦਰ ਭੇਖਧਾਰੀ ਬਨਾ ਦਿੱਤਾ, ਅਤੇ ਦੂਰ ਦੂਰ ਦੇ ਸ਼ੈਹਰਾਂ ਵਿਚ ਵੱਡੇ ੨ ਮੰਨੇ ਪ੍ਰਮੰਨੇ ਸੰਤਾਂ ਦੇ ਡੇਰਿਆਂ ਦੇ ਨਾਮ ਪੁੱਛ ਪੁਛਾਕੇ, ਕਬੀਰ ਜੀ ਦਾ ਨਾਮ ਲੈਕੇ ਉਨ੍ਹਾਂ ਨੂੰ ਝੂਠਾ-ਮੂਠਾ ਨੇਓਤਾ ਦੇ ਆਏ, ਕਿ ਫਲਾਨੇ ਦਿਨ ਭਗਤ ਕਬੀਰ ਜੀ ਨੇ ਖਟ ਦਰਸ਼ਨ ਨੂੰ ਪੱਕਾ ਭੰਡਾਰਾ ਦੇਣਾ ਹੈ, ਤੁਸੀਂ ਜਰੂਰ ਆਓ। ਉਨ੍ਹਾਂ ਪਖੰਡੀਆਂ ਦੇ ਕਹਿਣੇ ਮੂਜਬ ਅਨੇਕਾਂ ਹੀ ਥਾਵਾਂ ਤੋਂ ਵਡੇ ੨ ਅਖਾੜੇ ਤੇ ਡੇਰੇ ਕਾਸ਼ੀ ਵਿਚ ਆ ਆ ਕੇ ਜਮਾਂ ਹੋਣ ਲੱਗੇ। ਇਸ ਭੇਦ ਨੂੰ ਪਾਕੇ ਸ੍ਰੀ ਕਬੀਰ ਜੀ ਤਾਂ ਘਰ ਤੋਂ ਨਿਕਲ ਗਏ, ਅਤੇ ਬਾਹਰ ਕਿਤੇ ਜਾਕੇ ਲੁਕ ਗਏ, ਅਪਨੇ ਭਗਤ ਦੀ ਪੈਜ ਵਧਾਉਨ ਵਾਲੇ ਭਗਵਾਨ ਨੇ ਅਨੇਕਾਂ ਹੀ ਕਬੀਰ ਰੂਪ ਹੋਕੇ ਸਾਰੇ ਸੰਤਾਂ ਸਾਧਾਂ ਦੇ ਡੇਰੇ ਤੇ ਅਖਾੜਿਆਂ ਨੂੰ ਨਿਵਾਸ ਸਥਾਨ ਦੇਕੇ ਉਨ੍ਹਾਂ ਨੂੰ ਹਰ ਤਰ੍ਹਾਂ ਦਾ ਸੁਖ ਪਹੁੰਚਾਇਆ, ਅਤੇ ਫਿਰ ਨਿਯਮ ਸਮੇਂ ਤੋਂ ਪੱਕਾ ਭੰਡਾਰਾ ਦੇਕੇ, ਸਭਨਾਂ ਨੂੰ ਰਜਾ ੨ ਕੇ ਸਭਨਾਂ ਨੂੰ ਪ੍ਰਸੰਨ ਕੀਤਾ, ਅਤੇ ਹਰ ਇਕ ਦਰਸ਼ਨੀ ਨੂੰ ਵਖੋ ਵਖਰੀ ਸੰਗਤ-ਪੰਗਤ ਵਿਚ ਬਿਠਾਕੇ ਉਨ੍ਹਾਂ ਦੀ ਰੀਤਿ-ਮਰਯਾਦਾ ਅਨੁਸਾਰ ਉਨ੍ਹਾਂ ਦੀ ਸੇਵਾ-ਪੂਜਾ ਕਰਕੇ ਉਨ੍ਹਾਂ ਦੀ ਪ੍ਰਸੰਨਤਾ ਲੇਕੇ ਸਭ ਨੂੰ ਵਿਦਾ ਕਰ ਦਿੱਤਾ। ਹਰ ਪਾਸੇ ਧੰਨ ਕਬੀਰ, ਧੰਨ ਕਬੀਰ, ਹੋਣ ਲਗ ਪਈ, ਜਿਥੇ ਕਬੀਰ ਜੀ ਲੁਕੇ ਹੋਏ ਸਨ, ਉਥੇ ਅਪਨੇ ਨਾਮ ਦੀ ਮਹਿਮਾ ਹੁੰਦੀ ਸੁਣਕੇ ਬਾਹਰ ਨਿਕਲੇ, ਅਤੇ ਉਹ ਭੰਡਾਰੇ ਵਾਲੀ ਤਰੀਕ ਭੀ ਲੰਘ ਗਈ ਤਾਂ ਆਪ ਘਰ ਨੂੰ ਆਏ, ਅਗੇ ਭਗਤ ਦਾ ਸਰੂਪ ਹੋਕੇ ਭਗਵੰਤ ਬੈਠੇ ਸਨ, ਭਗਤ ਆਉਂਦਾ ਵੇਖਕੇ ਭਗਵੰਤ ਜੀ ਲੋਪ ਹੋ ਗਏ, ਹਰ ਕੋਈ ਭਗਤ ਜੀ ਦੀ ਮਹਿਮਾ ਤੇ ਜਸ ਕਰ ਰਿਹਾ ਹੈ, ਸਭ ਪਾਸੇ ਤੋਂ ਧੰਨ ਕਬੀਰ, ਧੰਨ ਕਬੀਰ ਦੀ ਅਵਾਜ਼ ਸੁਣਕੇ ਆਪ ਨੇ ਇਹ ਸਲੋਕ ਉਚਾਰਿਆ:—

"ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ" ॥੬੨॥

ਇਸ ਭੰਡਾਰੇ ਵੇਲੇ ਬ੍ਰਾਹਮਨਾਂ ਦੀ ਭਾਵਨਾਂ ਪੂਰੀ ਨਾਂ ਹੋਈ, ਤਾਂ ਹਾਰਕੇ ਚਰਨੀ ਪਏ, ਅਤੇ ਮਾਫੀਆਂ ਮੰਗਨ ਲੱਗੇ ॥ ੫੫ ॥

(੨੧) ਮਾਯਾ ਨੂੰ ਦੰਡ ॥

ਇਕ ਸਮੇਂ ੀ ਵਿਸ਼ਨ ਭਗਵਾਨ ਤੇ ਲਛਮੀ ਜੀ ਵਿਚ ਵਿਵਾਦ ਹੋ ਗਿਆ, ਭਗਵਾਨ ਕਹਿੰਦੇ ਸਨ ਮੇਰੇ ਭਗਤਾਂ ਉਤੇ ਤੇਰਾ ਜੋਰ ਨਹੀਂ ਤੁਰ ਸਕਦਾ,

ਤੁਹਾਨੂੰ ਧੱਕੇ ਦੇਣਗੇ। ਇਸ ਗੱਲ ਦਾ ਨਿਰਣਾ ਕਰਨ ਲਈ ਦੋਵੇਂ ਜਨੇ ਤੁਰ ਪਏ। ਸ੍ਰੀ ਵਿਸ਼ਨ ਜੀ ਬੁੱਢੇ ਬ੍ਰਾਹਮਨ ਦਾ ਰੂਪ ਧਾਰਕੇ ਇਕ ਭਗਤ ਦੇ ਘਰ ਗਏ, ਉਸ ਭਗਤ ਨੇ ਸਾਧਾਂ-ਸੰਤਾਂ ਲਈ ਇਕ ਲੰਗਰ ਜਾਰੀ ਕੀਤਾ ਹੋਇਆ ਸੀ, ਅਤੇ ਇਕ ਆਸ਼੍ਰਮ ਭੀ ਬਨਵਾਇਆ ਹੋਇਆ ਸੀ, ਜੋ ਕੋਈ ਸਾਧੂ ਉਥੇ ਆਣਕੇ ਟਿਕਦਾ, ਓਹ ਭਗਤ ਉਨ੍ਹਾਂ ਦੀ ਤਨ ਮਨ ਧਨ ਕਰਕੇ ਸੇਵਾ ਭਗਤੀ ਕਰਦਾ। ਇਹ ਬੁੱਢਾ ਬ੍ਰਾਹਮਨ ਉਸ ਭਗਤ ਦੇ ਆਸ਼੍ਰਮ ਵਿਚ ਗਿਆ ਅਤੇ ਇਸ ਗਲ ਦਾ ਉਨ੍ਹਾਂ ਤੋਂ ਬਚਨ ਲੈ ਲਿਆ ਕਿ ਅਸਾਂ ੪੦ ਦਿਨ ਤਕ ਇਕ ਕੁਟੀਆ ਵਿਚ ਨਿਵਾਸ ਕਰਨਾ ਹੈ, ਜਿਸ ਕੁਟੀਆ ਤੋਂ ਤੁਸੀਂ ਸਾਨੂੰ ਏਨੇ ਸਮੇਂ ਵਿਚ ਨਾਂ ਉਠਾਓ, ਉਥੇ ਸਾਡਾ ਆਸਨ ਕਰਵਾ ਦਿਓ। ਭਗਤ ਨੇ ਉਸ ਬ੍ਰਾਹਮਨ ਨੂੰ ਕਿਹਾ–ਦੇਵਤਾ ਜੀ! ਆਪ ਜਿਸ ਭੀ ਕੁਟੀਆ ਵਿਚ ਚਾਹੋ ਆਸਨ ਜਮਾ ਲੌ, ਤੁਹਾਨੂੰ ਚਾਲੀ ਦਿਨ ਕੀ, ਸਾਰੀ ਉਮਰਾ ਭਰ ਵੀ ਉਥੋਂ ਕੋਈ ਨਹੀਂ ਉਠਾਏਗਾ, ਅਜੇਹਾ ਕੌਲ-ਕਰਾਰ ਕਰਕੇ ਓਹ ਬ੍ਰਿਧ ਬ੍ਰਾਹਮਨ ਜੀ ਇਕ ਕੁਟੀਆ ਵਿਚ ਆਸਨ ਜਮਾ ਬੈਠੇ। ਜਦ ਦੋ ਕੁ ਦਿਨ ਬੀਤੇ ਤਾਂ ਉਥੇ ਹੀ ਇਹ ਮੰਤਨੀ ਆ ਗਈ, ਜਿਸਦੇ ਨਾਲ ਅਨੇਕਾਂ ਹੀ ਮੰਤਨੀਆਂ ਤੇ ਸੇਵਕਾਂ ਸਨ, ਇਸ ਮੰਤਨੀ ਮਹਾਰਾਨੀ ਨੇ ਉਸ ਆਸ਼੍ਰਮ ਦੇ ਬੂਹੇ ਅਗੇ ਲੱਗੀ ਹੋਈ ਖੂਹੀ ਉਤੇ ਆਣਕੇ ਦੁਪੈਹਰ ਦਾ ਅਰਾਮ ਕੀਤਾ, ਸਰਦਾਈ ਦੇ ਸਮੇ ਉਸ ਦੀਆਂ ਸੇਵਕਾਂ ਰੂਪ ਮੰਤਨੀਆਂ ਨੇ ਪਾਰਸ ਪੱਥਰ ਦੀ ਦੌਰੀ ਕੱਢੀ, ਉਸ ਵਿਚ ਸਰਦਾਈ ਘੋਟੀ, ਅਤੇ ਰਤਨਾਂ ਦੇ ਜੜੇ ਹੋਏ, ਸਾਰੇ ਸੋਨੇ ਦੇ ਭਾਂਡੇ ਕੱਢੇ, ਉਨ੍ਹਾਂ ਵਿਚ ਮਹੰਤਨੀ ਮਹਾਰਾਨੀ ਨੂੰ ਸਰਦਾਈ ਦਾ ਭੋਗ ਲੁਆਇਆ। ਜਿਨ੍ਹਾਂ ਬਰਤਨਾਂ ਨੂੰ ਵਰਤਿਆ ਸੀ ਓਹ ਉਥੇ ਹੀ ਇਸ ਤਰ੍ਹਾਂ ਸੁੱਟ ਦਿਤਾ, ਜਿਵੇਂ ਕੋਈ ਪਲਾਸ-ਧ੍ਰੇਕ ਦੇ ਪੱਤਿਆਂ ਨੂੰ ਸੁੱਟ ਦੇਂਦਾ ਹੈ, ਉਸ ਭਗਤ ਨੇ ਪ੍ਰਾਰਥਨਾ ਕੀਤੀ–ਮਾਤਾ ਜੀ! ਏਹ ਸ੍ਵਰਨ ਪਾਤ੍ਰ ਆਪਨੇ ਸਮੇਟ ਲੌ, ਤਾਂ ਉਸ ਦੀਆਂ ਦਾਸੀਆਂ ਨੇ ਕਿਹਾ–ਜਿਨ੍ਹਾਂ ਪਾਤਰਾਂ ਵਿਚ ਮਾਤਾ-ਮਹਾਰਾਨੀ ਜੀ ਇਕ ਵੇਰੀ ਕੋਈ ਵਸਤੂ ਖਾ-ਪੀ ਲੈਂਦੇ ਹਨ, ਉਹ ਜੂਠਾ ਪਾਤ੍ਰ ਸਾਨੂੰ ਸਾਂਭਨ ਦਾ ਹੁਕਮ ਨਹੀਂ ਹੈ, ਇਹ ਸਾਡੇ ਕਿਸੇ ਅਰਥ ਨਹੀਂ ਹੈ, ਉਸ ਭਗਤ ਦੇ ਪੁੱਤਰਾਂ ਨੇ ਉਹ ਸਾਰਾ ਸਾਮਾਨ ਜੋ ਕਿੰਨੇ ਹੀ ਲੱਖਾਂ ਰੁਪਈਆਂ ਦਾ ਸੀ, ਚੁੱਕਕੇ ਅੰਦਰ ਰੱਖ ਲਿਆ, ਅਤੇ ਸਾਰੇ ਪਿਉ-ਪੁਤ੍ਰ ਮਿਲਕੇ ਵਿਚਾਰ ਕਰਨ ਲੱਗੇ ਕਿ ਜੇਕਰ ਇਹ ਮਹਾਰਾਨੀ ਮਹੰਤਨੀ ਦੋ-ਚਾਰ ਦਸ ਦਿਨ ਆਪਨੇ ਆਸ਼੍ਰਮ ਵਿਚ ਰਹਿ ਜਾਏ ਤਾਂ ਏਨਾਂ ਧਨ ਪਦਾਰਥ ਸਾਨੂੰ ਮਿਲ ਜਾਏਗਾ, ਜੋ ਸਾਡੀਆਂ ਅਨੇਕਾਂ ਪੀੜ੍ਹੀਆਂ ਤਕ ਭੀ ਨਹੀਂ ਮੁਕੇਗਾ, ਇਹ ਵਿਚਾਰ ਕਰਕੇ ਉਹੋ

ਵੇਲੇ ਤੁਰਨ ਲਈ ਤਿਆਰ ਹੋਰਹੀ ਮਹੰਤਨੀ ਮਹਾਰਾਨੀ ਦੇ ਚਰਨਾਂ ਵਿਚ ਹਾਜ਼ਰ ਹੋਕੇ ਬੇਨਤੀ ਕਰਨ ਲੱਗ—ਮਾਤਾ ਜੀ ! ਗਰਮੀ ਦਾ ਮੌਸਮ ਹੈ,ਅਜੇ ਤੱਤੀ ਲੋ ਚਲ ਰਹੀ ਹੈ, ਉਤੋਂ ਰਾਤ ਭੀ ਪੈਣ ਵਾਲੀ ਹੈ,ਇਥੋਂ ਬਾਰਾਂ-ਚੋਦਾਂ ਕੋਹਾਂ ਤੋਂ ਉਰੇ ਹੋਰ ਕੋਈ ਸ਼ੈਹਰ ਜਾਂ ਗਿਰਾਂ ਨਹੀਂ ਹੈ, ਦੂਜਾ ਏਹ ਸਾਹਮਨਾਂ ਸਾਧੂ-ਆਸ਼੍ਰਮ ਹੀ ਸੰਤਾਂ-ਮਹਾਂ ਪੁਰਸ਼ਾਂ ਦੇ ਰਹਿਨ ਦਾ ਸਥਾਨ ਹੈ, ਇਸ ਲਈ ਆਪ ਕ੍ਰਿਪਾ ਕਰਕੇ ਕੋਈ ਦਿਨ ਨਿਵਾਸ ਕਰਕੇ ਦਾਸਾਂ ਨੂੰ ਸੇਵਾ ਦਾ ਸੌਭਾਗਜ ਬਖਸ਼ਕੇ ਸਾਡਾ ਜਨਮ ਸਫਲਾ ਕਰੋ। ਉਨ੍ਹਾਂ ਦੀ ਬੇਨਤੀ ਸੁਣਕੇ ਮਹੰਤਨੀ ਨੇ ਕਿਹਾ—ਭਗਤ ਜੀ ! ਤੁਸਾਂ ਸੱਚ ਕਿਹਾ ਹੈ, ਪਰ ਸਾਡਾ ਇਸਤ੍ਰੀ ਜਾਮਾ ਹੈ, ਇਸ ਲਈ ਜੇ ਕਰ ਕੋਈ ਖਾਸ ਨਵੇਕਲਾ ਅਤੇ ਸੁਤੰਤ੍ਰ ਸਥਾਨ ਹੋਵੇ? ਤਾਂ ਅਸੀਂ ਇਹ ਗਰਮੀ ਦੇ ਦਿਨ ਇਕ ਜਗ੍ਹਾਂ ਤੇ ਟਿਕ ਸਕਦੇ ਹਾਂ, ਏਹ ਸੁਣਦਿਆਂ ਹੀ ਭਗਤ ਦੇ ਪੁੱਤ੍ਰ ਨੇ ਕਿਹਾ—ਮਾਤਾ ਜੀ ! ਇਸ ਸਾਧੂ ਆਸ਼੍ਰਮ ਵਿਚ ਅਨੇਕਾਂ ਕੁਟੀਆਂ ਹਨ, ਆਪ ਇਨ੍ਹਾਂ ਵਿਚੋਂ ਕੋਈ ਪਸੰਦ ਕਰ ਲੌ, ਜੇਕਰ ਇਨ੍ਹਾਂ ਵਿਚੋਂ ਆਪ ਦੇ ਅਨੁਕੂਲ ਨਾਂ ਦਿਸੇ ਤਾਂ ਅਸੀ ਆਪਨੇ ਰਹਿਨ ਦਾ ਘਰ ਖਾਲੀ ਕਰ ਦੇਵਾਂਗੇ. ਆਪ ਇਥੇ ਕੋਈ ਦਿਨ ਜਰੂਰ ਠਹਿਰਕੇ ਸਾਡੀ ਕਲਿਆਨ ਕਰੋ, ਉਸੇ ਵੇਲੇ ਹੀ ਮਹੰਤਨੀ ਨੇ ਉਸ ਆਸ਼੍ਰਮ ਦੀਆਂ ਕੁਟੀਆਂ ਵੇਖਕੇ ਓਹੀ ਕੁਟੀਆ ਪਸੰਦ ਕੀਤੀ, ਜਿਸ ਵਿਚ ਬੁੱਢਾ ਬ੍ਰਾਹਮਨ ਬੈਠਾ ਸੀ। ਜਦ ਮਹੰਤਨੀ ਨੇ ਉਹ ਕੁਟੀਆ ਪਸੰਦ ਕੀਤੀ ਤਾਂ ਭਗਤ ਦੇ ਪੁੱਤ ਨੇ ਜਾਕੇ ਬ੍ਰਾਹਮਨ ਨੂੰ ਕਿਹਾ-ਪੰਡਿਤ ਜੀ ! ਇਕ ਸੰਤਨੀ ਆਈ ਹੈ, ਉਹ ਇਸਤ੍ਰੀ ਜਾਮਾ ਹੈ, ਇਸ ਲਈ ਉਸਨੂੰ ਪੜਦੇ ਵਾਲੀ ਜਗ੍ਹਾ ਦੇਣੀ ਜਰੂਰੀ ਹੈ, ਆਪ ਏਹ ਕੁਟੀਆ ਖਾਲੀ ਕਰ ਦਿਓ,ਕਿਸੇ ਹੋਰ ਕੁਟੀਆ ਵਿਚ ਆਸਨ ਕਰ ਲੌ,ਤਾਂ ਬੁਢੇ ਨੇ ਕਿਹਾ—ਤੁਹਾਡਾ ਮੇਰਾ ਇਕਰਾਰ ਕੀ ਹੈ ? ਮੈਂ ਇਕ ਪ੍ਰਯੋਗ ਕਰ ਰਿਹਾ ਹਾਂ, ਮੈਂ ਪਹਲੋਂ ਹੀ ਤੁਹਾਨੂੰ ਚਾਲੀ ਦਿਨ ਲਈ ਕਹਿ ਚੁੱਕਾ ਹਾਂ, ਹੁਣ ਮੈਂ ਖਾਲੀ ਨਹੀਂ ਕਰ ਸਕਦਾ, ਅਜੇ ਭਗਤ ਨੇ ਤਾਂ ਕੁਝ ਕਿਹਾ ਹੀ ਨਹੀਂ ਸੀ, ਕਿ ਭਗਤ ਦੇ ਪੁੱਤ੍ਰ ਨੇ ਬੁੱਢੇ ਬ੍ਰਾਹਮਨ ਨੂੰ ਗਿੱਚੀਓਂ ਫੜਕੇ ਬਾਹਰ ਨੂੰ ਧੱਕਾ ਦਿੱਤਾ, ਅਤੇ ਉਸਦਾ ਆਸਨ ਚੁੱਕ ਕੇ ਬਾਹਰ ਸੁੱਟ ਦਿੱਤਾ, ਕਈ ਇਕ ਗਾਲਾਂ ਦੀ ਬਰਖਾ ਵੱਖਰੀ ਕਰ ਦਿੱਤੀ। ਬੁੱਢਾ ਬ੍ਰਾਹਮਨ ਬੁੜ ੨ ਕਰਦਾ ਬਾਹਰ ਨਿਕਲ ਗਿਆ ਤਾਂ ਸਾਰੇ ਜਣੇ ਉਸ ਮਹੰਤਨੀ ਮਹਾਰਾਨੀ ਨੂੰ ਲੈਣ ਵਾਸਤੇ ਗਏ ਕਿ ਉਨ੍ਹਾਂ ਦਾ ਆਸਨ ਕਰਾ ਦਿੱਤਾ ਜਾਏ, ਸਾਰਾ ਪਰਵਾਰ ਹੀ ਮਨ ਵਿਚ ਫੁੱਲਿਆ ਨਹੀਂ ਸਮਾਉਂਦਾ ਸੀ, ਕਿ ਇਸ ਮਹੰਤਨੀ ਦੀ ਕ੍ਰਿਪਾ ਨਾਲ ਸਾਡੇ ਘਰ ਧਨ ਦੀ ਤਾਂ ਕੋਈ ਤੋਟ ਹੀ ਨਹੀਂ

ਰਹਿਣੀ। ਪਰ ਜਦ ਅੱਗੇ ਆਕੇ ਵੇਖਿਆ ਤਾਂ ਨਾਂ ਉਥੇ ਮਹੰਤਨੀ ਹੈ ਤੇ ਨਾਂ ਹੀ ਕੋਈ ਸੰਤਨੀ! ਫਿਰ ਤਾਂ ਸਾਰੇ ਜਣੇ ਪਛਤਾਏ, ਉਸ ਬ੍ਰਾਹਮਨ ਨੂੰ ਮਨਾਉਨ ਵਾਸਤੇ ਉਧਰ ਨੂੰ ਦੌੜੇ ਤਾਂ ਉਹ ਭੀ ਲੋਪ! ਘਰ ਆਕੇ ਮਹੰਤਨੀ ਦੇ ਜੂਠੇ ਜੜਾਊ ਬਰਤਨ ਸਾਂਭਨਦਾ ਖਿਆਲ ਕੀਤਾ ਤਾਂ ਉਹ ਭੀ ਗੁੰਮ! ਫਿਰ ਤਾਂ ਸਾਰੇ ਹੀ ਆਪਨੀ ਕਰਤੂਤਦਾ ਪਛਤਾਵਾ ਕਰਨ ਲਗੇ। ਸੱਚ ਹੈ, "ਮਾਈ ਮਾਇਆ ਛਲ। ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿੰਦ ਭਜਨ ਬਿਨੁ ਹੜ ਕਾ ਜਲ"॥ ਹਰਿ ਭਜਨ ਤੋਂ ਹੀਨਿਆਂ ਨੂੰ ਅਪਨਾ ਛਿਨ-ਪਲ ਦਾ ਪਲਕ-ਝਲਕ ਵਿਖਾਕੇ ਉਨ੍ਹਾਂ ਦੇ ਧਰਮ-ਕਰਮ ਨੂੰ ਇਸ ਤਰ੍ਹਾਂ ਰੋੜ੍ਹਕੇ ਲੈ ਗਈ ਜਿਵੇਂ ਹੜ੍ਹ ਦਾ ਪਾਣੀ ਰੋੜ੍ਹ ਲਿਜਾਂਦਾ ਹੈ। ਉਸ ਬੱਢੇ ਬ੍ਰਾਹਮਨ ਨੂੰ ਪਿਛੋਂ ਦੀ ਜਾ ਕੇ ਲਛਮੀ ਰੂਪ ਸੰਤਨੀ ਨੇ ਕਿਹਾ–ਕਿਉਂ ਜੀ! ਮੇਰਾ ਪ੍ਰਤਾਪ ਵੇਖਿਆ ਜੇ! ਤੁਹਾਡੇ ਭਗਤ ਨੇ ਤੁਹਾਡੀ ਕੀ ਸੇਵਾ ਕੀਤੀ ਹੈ? ਭਗਵਾਨ ਨੇ ਕਿਹਾ–ਏਹ ਮੇਰਾ ਭਗਤ ਨਹੀਂ ਸੀ, ਏਹ ਭਗਤ ਤੇਰਾ ਹੀ ਹੈ, ਮੇਰਾ ਭਗਤ ਕਬੀਰ ਹੈ, ਮੈਂ ਭੀ ਉਥੇ ਜਾਂਦਾ ਹਾਂ, ਜੇ ਤੂੰ ਉਸਨੂੰ ਆਪਨੇ ਵੱਸ ਕਰ ਲਏਂਗੀ, ਤਾਂ ਮੈਂ ਸਮਝਾਂਗਾ, ਜੋ ਤੂੰ ਤਿੰਨਾਂ ਲੋਕਾਂ ਨੂੰ ਜਿੱਤ ਲਿਆ ਹੈ, ਏਹ ਸੁਣਕੇ–ਲਛਮੀ ਨੇ ਕਿਹਾ–ਉਸ ਕੰਗਲੇ ਜੁਲਾਹੇ ਦਾ ਵੱਸ ਕਰਨਾ ਕੇਹੜਾ ਔਖਾ ਕੰਮ ਹੈ? ਚੰਗਾ ਚਲੋ, ਮੈਂ ਭੀ ਆਉਂਦੀ ਹਾਂ, ਭਗਵਾਨ ਇਥੇ ਭੀ ਬੁੱਢੇ ਬ੍ਰਾਹਮਨ ਦਾ ਰੂਪ ਧਾਰਕੇ, ਅਤੇ ਇਕ ਲੋਗੜ ਦੀ ਟੁੱਟੀ-ਖੁੱਥੀ ਹੋਈ ਤਾਣੀ ਲੈਕੇ ਕਬੀਰ ਜੀ ਦੇ ਘਰ ਆ ਗਏ, ਜਿਸ ਵੇਲੇ ਬ੍ਰਾਹਮਨ ਭੇਖ ਧਾਰੀ ਭਗਵਾਨ ਆਏ ਸਨ, ਉਸ ਵੇਲੇ ਭਗਤ ਜੀ ਦੇ ਕੋਲ ਹੋਰ ਕੋਈ ਤਾਣੀ ਨਹੀਂ ਸੀ, ਬ੍ਰਾਹਮਨ ਨੇ ਤਾਣੀ ਲਿਆਕੇ ਭਗਤ ਨੂੰ ਦੇਕੇ ਕਿਹਾ–ਭਗਤ ਜੀ! ਇਹ ਤਾਣੀ ਉਣ ਦਿਓ, ਮੈਂ ਧੀ ਦਾ ਵਿਵਾਹ ਕਰਨਾ ਹੈ, ਭਗਤ ਜੀ ਨੇ ਉਸੇ ਵੇਲੇ ਹੀ ਉਸ ਤਾਣੀ ਨੂੰ ਗੰਢ-ਤੁਪ ਕੇ ਉਣਨਾ ਸ਼ੁਰੂ ਕਰ ਦਿੱਤਾ। ਜਦ ਇਹ ਤਾਣੀ ਕੋਈ ਅਧ ਕੁ ਗਜ ਉਣੀ ਗਈ ਤਾਂ ਮਗਰੋਂ ਅਪੱਛਰਾਂ [ਮਹਾਂ ਸੁੰਦਰੀ] ਰੂਪ ਵਿਚ ਮਾਇਆ ਆ ਗਈ, ਉਸਨੇ ਇਕ ਰੇਸ਼ਮ ਦੀ ਸੁੰਦਰ ਤਾਣੀ ਲੈ ਆਂਦੀ ਤੇ ਆਕੇ ਆਖਿਆ–ਭਗਤ ਜੀ! ਮੇਰੇ ਪੁਤ੍ਰ ਦਾ ਵਿਆਹ ਹੈ, ਮੈਨੂੰ ਪਹਿਲੇ ਤਾਣੀ ਉੱਣ ਦਿਓ, ਭਗਤ ਨੇ ਕਿਹਾ–ਮਾਤਾ! ਇਕ ਤਾਣੀ ਇਹ ਬ੍ਰਿਧ ਦੇਵਤੇ ਦੀ ਉਣ ਰਿਹਾ ਹਾਂ, ਇਕ ਇਸਦੀ ਹੋਰ ਕੋਲ ਪਈ ਹੋਈ ਹੈ, ਦੋ ਤਾਣੀਆਂ ਇਸ ਦੇਵਤਾ ਜੀ ਤੋਂ ਮਗਰੋਂ ਹੋਰ ਆਈਆਂ ਹਨ, ਏਹ ਚਾਰੇ ਤਾਣੀਆਂ ਪਹਿਲੋਂ ਉਣ ਲਵਾਂਗਾ, ਤਾਂ ਮਗਰੋਂ ਪੰਜਵੀਂ ਵਾਰੀ ਤੇਰੀ ਤਾਣੀ ਦੀ ਔਂਣੀ ਹੈ, ਮੈਂ ਅਪਨੇ ਨਿਯਮ ਨੂੰ ਕਿਸੇ ਤਰਾਂ ਭੀ ਤੋੜ ਨਹੀਂ ਸਕਦਾ

ਨੰਬਰਵਾਰ ਹੀ ਸਭਨਾਂ ਤਾਣੀਆਂ ਨੂੰ ਉਣਾਂਗਾ, ਜੇਕਰ ਤੈਨੂੰ ਬਹੁਤੀ ਕਾਹਲ ਹੈ, ਤਾਂ ਹੋਰ ਕਿਸੇ ਪਾਸੋਂ ਜਾਕੇ ਉਣਾ ਲੈ, ਅਪੱਛਰਾਂ ਰੂਪ ਧਾਰੀ ਮਾਇਆ ਨੇ ਕਿਹਾ- ਇਸ ਗਰੀਬ ਬ੍ਰਾਹਮਨ ਦੀ ਤਾਣੀ ਦੀ ਮੇਹਨਤ ਭੀ ਤੈਨੂੰ ਨਹੀਂ ਮਿਲਣੀ, ਮੇਰੀ ਤਾਣੀ ਰੇਸ਼ਮ ਦੀ ਹੈ, ਇਸਦੀ ਉਜ਼ਰਤ ਭੀ ਬਹੁਤੀ ਹੈ, ਫੇਰ ਮੈਂ ਤੈਨੂੰ ਉਜ਼ਰਤ ਨਾਲੋਂ ਭੀ ਦੂਣੀ ਮੇਹਨਤ ਦੇਣ ਨੂੰ ਤਿਆਰ ਹਾਂ, ਹੋਰ ਇਨਾਮ ਭੀ ਦੇਵਾਂਗੀ, ਤੂੰ ਪਹਿਲੋਂ ਮੈਨੂੰ ਉਣ ਦੇਹੁ, ਪਰ ਭਗਤ ਜੀ ਨੇ ਉਸਦੀ ਗੱਲ ਨੂੰ ਨਾਂ ਮੰਨਿਆ ਤਾਂ ਮਾਇਆ ਨੇ ਸੋਚਿਆ ਅਪਨਾ ਕੋਈ ਜਲਵਾ ਵਿਖਾਵਾਂ, ਜਿਸ ਨਾਲ ਭਗਤ ਮੋਹਤ ਹੋ ਜਾਵੇ, ਏਹ ਸੋਚਦੇ ਹੀ ਮਾਇਆ ਨੇ ਨਲੀਆਂ ਵਾਲੇ ਮਿੱਟੀ ਦੇ ਕੂੰਡੇ ਨੂੰ ਅਪਨੀ ਮੋਹਨੀ ਨਜ਼ਰ ਨਾਲ ਸੋਨੇ ਦਾ ਕਰ ਦਿਤਾ। ਮਿਟੀ ਦੇ ਕੂੰਡੇ ਨੂੰ ਸੋਨੇ ਦਾ ਹੋਇਆ ਵੇਖਕੇ ਕਬੀਰ ਜੀ ਨੇ ਸਮਝ ਲਿਆ ਏਹ ਮਾਇਆ ਹੈ, ਉਸੇ ਵੇਲੇ ਅਪਨੇ ਪੁੱਤ੍ਰ ਨੂੰ ਵਾਜ ਮਾਰੀ-ਕਮਾਲਿਆ! ਆ ਗਈ ਉ, ਛੇਤੀ ਨਾਲ ਛੁਰੀ ਤੇਜ਼ ਕਰਕੇ ਲਿਆਓ, ਉਧਰ ਮਾਇਆ ਨੇ ਸਮਝਿਆ, ਬਸ! ਹੁਣ ਕਾਬੂ ਆ ਗਿਆ, ਜੇਹੜੀ ਤਾਣੀ ਉੱਣ ਰਿਹਾ ਹੈ, ਇਸਦੀਆਂ ਦੱਸੀਆਂ ਕੱਟਣ ਵਾਸਤੇ ਛੁਰੀ ਮੰਗਵਾਨ ਲੱਗਾ ਹੈ, ਉਸਨੇ ਭਗਤ ਜੀ ਨੂੰ ਹੋਰ ਭੀ ਮੋਹਤ ਕਰਨ ਵਾਸਤੇ ਛੁਰੀ ਵੱਲੇ ਮੋਹਨੀ ਨਜ਼ਰ ਭਰਕੇ ਵੇਖਿਆ ਤੇ ਉਸਨੂੰ ਭੀ ਸੋਨੇ ਦੀ ਕਰ ਦਿੱਤਾ, ਏਨੇ ਨੂੰ ਕਮਾਲ਼ਾ ਭੀ ਛੁਰੀ ਨੂੰ ਤੇਜ਼ ਕਰਕੇ ਲੈ ਆਯਾ, ਭਗਤ ਜੀ ਨੇ ਛੁਰੀ ਨੂੰ ਹੱਥ ਵਿਚ ਫੜ ਲਿਆ ਅਤੇ ਫਿਰ ਅਪੱਛਰਾਂ ਰੂਪ ਧਾਰੀ ਮਾਇਆ ਨੂੰ ਬਾਹੋਂ ਫੜਕੇ ਉਸਦਾ ਨੱਕ ਕੰਨ ਤੇ ਗੁੱਤ ਨੂੰ ਵੱਢਕੇ ਘਰ ਤੋਂ ਬਾਹਰ ਧੱਕਾ ਦੇਕੇ ਕਿਹਾ- ਹੇ ਨੱਕ ਵੱਢੀ! ਤੂੰ ਉਥੇ ਜਾਹੁ, ਜਿਥੇ:-।

"*ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥ ਆਸਿ ਪਾਸਿ ਪੰਚ ਜੋਗੀ ਆ ਬੈਠੇ ਬੀਚਿ ਨਕਟ ਦੇ ਰਾਨੀ॥੧॥ਨਕਟੀ ਕੋ ਠਨ ਗਨੁ ਬਾਡਾ ਡੂੰ॥ਕਿਨਹਿ ਬਿਬੇਕੀ ਕਾਟੀ ਤੂੰ॥੧॥ਰਹਾਉ॥ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉ ਹੇਰੀ॥ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ॥੨॥ ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ॥੩॥ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕਰਿ ਡਾਰੀ॥ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥੪॥"(ਆਸਾ)

*ਮੇਰੇ ਟੀਕਾ ਕੀਤੇ ਹੋਏ ਸ੍ਰੀ ਗੁਰੂ ਗਰੰਥ ਸਾਹਿਬ ਜੀ ਸਟੀਕ ਵਿਚ ਇਨ੍ਹਾਂ ਦਾ ਅਰਥ ਵੇਖੋ॥

ਇਸ ਤਰ੍ਹਾਂ ਨੱਕ ਕੰਨ ਵਢਵਾਕੇ ਮੁੜ ਗਈ, ਇਕ ਵੇਰੀ ਫੇਰ ਆਈ, ਓਦੋਂ ਭੀ ਕਬੀਰ ਜੀ ਉਤੇ ਜੋਰ ਨਾਂ ਚੜ੍ਹਿਆ ਤਦੇ ਤਾਂ ਭਗਤ ਜੀ ਨੇ ਫੁਰਮਾਇਆ ਹੈ:–

"*ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ॥
ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ॥੨੦॥
ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ॥
ਹਮ ਰਾਖੇ ਗੁਰ ਆਪਨੇ ਉਨ ਕੀਨੋ ਆਦੇਸ॥

ਇਸ ਤਰ੍ਹਾਂ ਜਦ ਅਨੇਕਾਂ ਵੇਰੀ ਆਉਨ ਉਤੇ ਭੀ ਮਾਯਾ ਦਾ ਜੋਰ ਭਗਤ ਜੀ ਉਤੇ ਨਾਂ ਚੜ੍ਹਿਆ ਤਾਂ ਭਗਵਾਨ ਦੇ ਚਰਨਾਂ ਵਿਚ ਡਿੱਗ ਕੇ ਕਹਿਣ ਲੱਗੀ–ਪ੍ਰਭੋ! ਤੁਹਾਡੇ ਭਗਤ ਬਲਵਾਨ ਹਨ, ਮੇਰੇ ਭਗਤ ਨੇ ਤਾਂ ਆਪ ਨੂੰ ਨਿਰੇ-ਪੁਰੇ ਧੱਕੇ ਹੀ ਮਾਰੇ ਸਨ, ਪਰ ਤੁਹਾਡੇ ਭਗਤ ਨੇ ਮੈਨੂੰ ਸਦਾ ਲਈ ਕਰੂਪਨੀ ਕਰਿ ਦਿੱਤਾ ਹੈ, ਇਸ ਲਈ ਮੈਂ ਹੁਣ ਸਦਾ ਲਈ ਹੀ ਤੁਹਾਡੇ ਭਗਤਾਂ ਤੋਂ ਡਰਦੀ ਰਹਿੰਦੀ ਹਾਂ, ਕਿਤੇ ਕੋਈ ਮੈਨੂੰ ਜਾਨੋ ਹੀ ਨਾਂ ਮਾਰ ਦੇਵੇ॥ ਪ੯॥

(੨੨) ਘਰ ਨੂੰ ਅੱਗ ਲਾ ਦਿੱਤੀ।

ਰਾਜ ਦਰਬਾਰ ਵਿਚੋਂ ਪੂਰੀ ਇੱਜ਼ਤ ਨਾਲ ਘਰ ਆ ਗਏ ਤਾਂ ਕਬੀਰ ਜੀ ਦੀ ਜਗਤ ਉਤੇ ਬੜੀ ਪ੍ਰਭਤਾ ਫੈਲ ਗਈ, ਅਨੇਕਾਂ ਆਦਮੀ ਆਕੇ ਇਨ੍ਹਾਂ ਦੇ ਸਿਖ ਸੇਵਕ ਹੋ ਗਏ। ਪਰ ਈਰਖੀ ਲੋਕਾਂ-ਬ੍ਰਾਹਮਨ-ਮੁਲਾਨਿਆਂ-ਨੂੰ ਇਨ੍ਹਾਂ ਦੀ ਮਸ਼ਹੂਰੀ ਹੋਰ ਭੀ ਦੁਖ ਦਾ ਕਾਰਣ ਹੋਈ ਤਾਂ ਉਨ੍ਹਾਂ ਨੇ ਇਕ ਦਿਨ ਮੌਕਾ ਪਾਕੇ, ਕਬੀਰ ਜੀ ਦੇ ਘਰ ਨੂੰ ਅੱਗ ਲਾ ਦਿੱਤੀ, ਕਿ ਜੇਕਰ ਘਰ ਬੂਹਾ ਸੜ ਜਾਏਗਾ, ਤਾਂ ਆਪੇ ਹੀ ਕਿਤੇ ਨਿਕਲ ਜਾਏਗਾ ਅਤੇ ਰੋਜ ਦਾ ਦੁਖ ਦੂਰ ਹੋ ਜਾਏਗਾ। ਜਦ ਅੱਗ ਨਾਲ ਕਬੀਰ ਜੀ ਦਾ ਘਰ ਸੜ ਰਿਹਾ ਸੀ, ਤਾਂ ਕਬੀਰ ਦੀ ਮਾਂ ਤੇ ਗੁਆਂ-ਢੀਆਂ ਨੇ ਕੁਝ ਘਰ ਦੀਆਂ ਵਰਤਣਾਂ ਵਗੈਰਾ ਅੱਗ ਤੋਂ ਬਚਾ ਕੇ ਇਕ ਪਾਸੇ ਰੱਖ ਲਈਆਂ। ਉਸ ਵੇਲੇ ਕਬੀਰ ਜੀ ਗੰਗਾ ਦੇ ਕੰਢੇ ਉਤੇ ਬੈਠਕੇ ਭਜਨਾਨੰਦ ਵਿਚ ਮਗਨ ਹੋ ਰਹੇ ਸਨ, ਕਿਸੇ ਨੇ ਜਾਕੇ ਕਿਹਾ–ਕਬੀਰ! ਘਰ ਚੱਲ, ਤੇਰੇ ਘਰ ਨੂੰ ਅੱਗ ਲਗ ਗਈ ਹੈ ਅਤੇ ਉਤੋਂ ਹਨੇਰੀ ਭੀ ਝੁੱਲਨ ਵਾਲੀ ਨਜ਼ਰ ਆ ਰਹੀ ਹੈ, ਚੱਲਕੇ ਅੱਗ ਨੂੰ ਬੁਝਾਉਨ ਦਾ ਯਤਨ ਕਰ, ਉਸ ਦੀ ਅਜੇਹੀ ਗੱਲ ਸੁਣਕੇ ਕਬੀਰ ਜੀ ਘਰ ਆਏ, ਅਤੇ ਘਰ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ

*ਮੇਰੇ ਟੀਕਾ ਕੀਤੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਵਿਚ ਇਨ੍ਹਾਂ ਦਾ ਅਰਥ ਦੇਖੋ॥

ਵੇਖਕੇ ਖੁਸ਼ ਹੋਏ ਅਤੇ ਜੋ ਕੁਝ ਮਾਂ ਜਾਂ ਗੁਆਂਢੀਆਂ ਨੇ ਅਸਬਾਬ ਅੱਗ ਵਿਚੋਂ ਕੱਢ ੨ ਕੇ ਇਕ ਪਾਸੇ ਰਖਿਆ ਸੀ, ਉਸ ਨੂੰ ਚੁਕ ੨ ਕੇ ਅੱਗ ਵਿਚ ਸੁਟਦ ਹੋਏ ਕਹਿਣ ਲੱਗੇ:–

"ਆਪੇ ਪਾਵਕੁ ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥ ੧ ॥
ਰਾਮ ਜਪਤ ਤਨੁ ਜਰਿ ਕੀ ਨ ਜਾਇ ॥ ਰਾਮ ਨਾਮ ਚਿਤੁ ਰਹਿਆ
ਸਮਾਇ ॥ ੧ ॥ ਰਹਾਉ ॥ ਕਾਕੋ ਜਰੈ ਕਾਹਿ ਹੋਇ ਹਾਨਿ ॥ ਨਟਵਟ ਖੇਲੈ
ਸਾਰਿਗ ਪਾਨਿ ॥ ੨ ॥ ਕਹੁ ਕਬੀਰ ਅਖਰ ਦੁਇ ਭਾਖਿ ॥ ਹੋਇਗਾ
ਖਸਮੁ ਤ ਲੇਇਗਾ ਰਾਖਿ ॥ ੩ ॥ ੩੩ ॥ (ਗਉੜੀ)

ਇਸ ਸਬਦ ਦਾ ਭੋਗ ਪੈਂਦਿਆਂ ਹੀ ਅਜੇਹੀ ਕੁਦਰਤ ਹੋਈ ਜੋ ਅੱਗ ਅਪਨੇ ਆਪ ਹੀ ਫੁਸ ਕਰਕੇ ਬੁੱਝ ਗਈ, ਅਤੇ ਬੇਮੁਖਾਂ ਦੇ ਮੂੰਹ ਫੁਕ ਹੋ ਗਏ ॥੫੭॥

(੨੩) ਸੋਨੇ ਦੇ ਬਦਲੇ ਨਹੀਂ ਮਿਲਦਾ।

ਇਕ ਦਿਨ ਇਕ ਪ੍ਰੇਮੀ ਨੇ ਆਕੇ ਕਬੀਰ ਜੀ ਦੇ ਚਰਨਾਂ ਵਿਚ ਪੰਜਾਹ ਮੋਹਰਾਂ ਭੇਟ ਦੇਕੇ ਅਰਜ ਕੀਤੀ, ਮੈਨੂੰ ਨਾਮ ਬਖਸ਼ੋ। ਆਪ ਨੇ ਉੱਤਰ ਦਿੱਤਾ, ਬੈਠੋ ਦੇਂਦੇ ਹਾਂ, ਉਸਨੇ ਫੇਰ ਕਿਹਾ–ਮੇਰਾ ਕਾਫਲਾ ਜਾ ਰਿਹਾ ਹੈ, ਜਰਾ ਛੇਤੀ ਕਰੋ, ਤਾਂ ਕਿ ਮੈਂ ਉਨ੍ਹਾਂ ਨੂੰ ਭੱਜਕੇ ਤਾਂ ਮਿਲ ਸੱਕਾਂ। ਕਬੀਰ ਨੇ ਕਮਾਲੇ ਨੂੰ ਕਿਹਾ–ਬੱਚਾ! ਛੇਤੀ ਨਾਲ ਛੁਰੀ ਤੇਜ਼ ਕਰ ਲਿਆ ਉਸ ਜਗਯਾਸੂ ਨੇ ਫੇਰ ਕਿਹਾ–ਮਹਾਰਾਜ! ਪਹਿਲੇ ਮੇਰਾ ਕੰਮ ਕਰ ਲੈਂਦੇ? ਕਬੀਰ ਜੀ ਨੇ ਕਿਹਾ ਤੇਰਾ ਹੀ ਕੰਮ ਕਰਦੇ ਹਾਂ, ਛੁਰੀ ਤੇਜ ਹੋਣ ਦੀ ਡੇਰ ਹੈ, ਤਕੜੀ ਸਾਡੇ ਕੋਲ ਹੀ ਪਈ ਹੈ। ਏਹ ਸੁਣਕੇ ਫੇਰ ਕਿਹਾ–ਮਹਾਰਾਜ! ਮੈਂ ਤਾਂ ਅਰਜ਼ ਕੀਤੀ ਹੈ, ਮੈਨੂੰ ਨਾਮ ਬਖਸ਼ੋ, ਕਬੀਰ ਜੀ ਨੇ ਫੁਰਮਾਯਾ–ਸੁਣ ਲਿਆ ਹੈ, ਛੁਰੀ ਤੇਜ ਹੋ ਲਵੇ, ਤਾਂ ਤੇਰਾ ਸਿਰ ਲਾਹਕੇ ਤਕੜੀ ਦੇ ਛਾਬੇ ਉਤੇ ਧਰਕੇ, ਦੂਜੇ ਪਾਸੇ ਨਾਮ ਪਾਕੇ ਤੈਨੂੰ ਤੋਲ ਦੇਵਾਂਗੇ। ਏਹ ਸੁਣਕੇ ਉਹ ਕੰਬ ਗਿਆ ਅਤੇ ਕਹਿਣ ਲੱਗਾ–ਮਹਾਰਾਜ! ਮੈਂ ਤਾਂ ਮੋਹਰਾਂ ਦਿੱਤੀਆਂ ਹਨ, ਇਸਦੇ ਵੱਟੇ ਵਿਚ ਨਾਮ ਦਿਓ, ਸਿਰ ਨਾਂ-ਨਾਂ ਲਾਹੋ, ਆਪ ਜੀ ਨੇ ਫੁਰਮਾਯਾ, ਕਿ:–

"ਕੰਚਨ ਸਿਉ ਪਾਈਐ ਨਹੀ ਤੋਲਿ॥ਮਨੁ ਦੇ ਰਾਮੁ ਲੀਆਹੈ ਮੋਲਿ॥੧॥
ਅਬ ਮਹਿ ਰਾਮੁ ਅਪੁਨਾ ਕਰਿ ਜਾਨਿਆ ॥ ਸਹਜ ਸੁਭਾਇ ਮੇਰਾ ਮਨੁ
ਮਾਨਿਆ ॥ ੧ ॥ ਰਹਾਉ ॥ ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥
ਰਾਮ ਭਗਤਿ ਬੈਠੇ ਘਰਿ ਆਇਆ ॥ ੨ ॥ ਕਹੁ ਕਬੀਰ ਚੰਚਲ ਮਤਿ

ਆਗੀ ॥ ਕੇਵਲ ਰਾਮ ਭਗਤ ਨਿਜ ਭਾਗੀ ॥੩॥੧੯॥ (ਗਉੜੀ

ਇਹ ਸੁਣਕੇ ਉਹ ਨਿਰਮਾਨ ਹੋਕੇ ਚਰਨਾਂ ਉਤੇ ਡਿੱਗ ਪਿਆ, ਤਾਂ ਆਪ ਜੀ ਨੇ ਉਸਨੂੰ ਪ੍ਰਭੂ ਨੂੰ ਪ੍ਰਾਪਤ ਕਰਨ ਦਾ ਏਹ ਉਪਦੇਸ਼ ਦਿੱਤਾ–

"ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾਕੈ ਰਿਦੈ ਭਾਉ ਹੈ ਦੂਜਾ ॥ ੧ ॥
ਰੇ ਜਨ ! ਮਨੁ ਮਾਧਉ ਸਿਉ ਲਾਈਐ ॥
ਚਤੁਰਾਈ ਨ ਚਤੁਰਭੁਜੁ ਪਾਈਐ ॥੧॥ ਰਹਾਉ॥
ਪਰਹਰੁ ਲੋਭੁ ਅਰੁ ਲੋਕਾਚਾਰੁ ॥ ਪਰਹਰੁ ਕਾਮੁ ਕ੍ਰੋਧੁ
ਅਹੰਕਾਰੁ॥੨॥ ਕਰਮ ਕਰਤ ਬਧੇ ਅਹੰਮੇਵ॥ ਮਿਲਿ
ਪਾਥਰ ਕੀ ਕਰ ਹੀ ਸੇਵਾ॥੩॥ਕਹੁ ਕਬੀਰ ਭਗਤ ਕਰਿ
ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ।੪॥੬॥ (ਗਉੜੀ)

(੨੪) ਕਬੀਰ ਜੀ ਦਾ ਗੁਰੂ ਕੌਨ ਸੀ ?

ਕਬੀਰ ਜੀ ਦੇ ਇਸ ਤਰ੍ਹਾਂ ਦੇ ਉਪਦੇਸ਼ ਨੂੰ ਸੁਣਕੇ, ਅਨੇਕਾਂ ਪੁਰਸ਼ ਆਪ ਜੀ ਨੂੰ ਮੰਨਣ ਵਾਲੇ ਹੋ ਗਏ, ਜੋ 'ਕਬੀਰ ਪੰਥੀ' ਨਾਮ ਨਾਲ ਮਸ਼ਹੂਰ ਹਨ, ਹਿੰਦੂ ਤੇ ਮੁਸਲਮਾਨ ਦੋਹਾਂ ਕੌਮਾਂ ਵਿਚੋਂ ਕਬੀਰ ਪੰਥੀ ਹਨ। ਮੁਸਲਮਾਨ ਕਬੀਰ ਪੰਥੀ ਕਹਿੰਦੇ ਹਨ ਕਿ ਕਬੀਰ ਜੀ ਨੇ ਮੁਸਲਮਾਨ ਸੂਫੀ ਫਕੀਰ ਤੱਕੀ ਤੋਂ ਦੀਖਯਾ ਲਈ ਸੀ, ਅਰਥਾਤ ਕਬੀਰ ਭਗਤ ਤੱਕੀ ਫਕੀਰ ਦੇ ਚੇਲੇ ਸਨ ॥

ਕਬੀਰ ਜੀ ਦੀ 'ਕਬੀਰ ਕਸੌਟੀ' ਆਦਿਕ ਬਾਣੀ ਵਿਚ 'ਤੱਕੀ ਫਕੀਰ' ਦਾ ਨਾਮ ਆਉਂਦਾ ਹੈ, ਪਰ ਇਸ ਤਰ੍ਹਾਂ ਨਾਲ ਨਹੀਂ ਆਉਂਦਾ, ਜਿਵੇਂ 'ਗੁਰੂ' ਜਾਂ ਪੀਰ ਦਾ ਆਉਣਾ ਚਾਹੀਦਾ ਹੈ, ਜੇਹਾ ਕਿ:–

"ਘਟ ਘਟ ਹੈ ਅਬਨਾਸੀ, ਸੁਨਹੁ ਤੱਕੀ ਤੁਮ ਸ਼ੇਖ !"

ਇਸ ਵਾਕ ਤੋਂ ਸਾਫ ਜ਼ਾਹਰ ਹੋ ਰਿਹਾ ਹੈ, ਕਬੀਰ ਜੀ 'ਤੱਕੀ ਨੂੰ ਉਪਦੇਸ਼ ਕਰ ਰਹੇ ਹਨ, ਜੇ ਤੱਕੀ ਉਨ੍ਹਾਂ ਦਾ ਗੁਰੂ ਜਾਂ ਪੀਰ ਹੁੰਦਾ ਤਾਂ 'ਸੁਨਹੁ ਤੱਕੀ ਤੁਮ ਸ਼ੇਖ !' ਵਾਕ ਨਾ ਹੁੰਦਾ। ਸਗੋਂ ਗੁਰੂ ਜੀ ਪਾਸ ਉਨ੍ਹਾਂ ਨੇ 'ਬੇਨਤੀ ਕਰਦਾ ਹਾਂ' ਪਦ ਵਰਤਿਆ ਹੈ, ਜੇਹਾ ਕਿ–

'ਗੁਰ ਚਰਣ ਲਾਗਿ ਹਮ ਬਿਨਵਤਾ' ਵਾਕ ਆਉਂਦਾ ਹੈ'।

ਇਹ ਸੱਚ ਹੈ, ਕਿ ਆਪ ਜੀ ਨੇ ਜਿਥੇ ੨ ਭੀ ਕੋਈ ਮਹਾ ਪੁਰਸ਼ ਸੁਣਿਆ

"ਮਾਨਿਕ ਪੁਰ ਹੀ ਕਬੀਰ ਬਸੇਰੀ ॥ ਮਹਦਤਿ ਸੁਨੀ ਸੇਖ ਤੱਕਿ ਕੇਰੀ ॥
ਊਜੀ ਸੁਨੀ ਜੌਨਪੁਰ ਥਾਨਾ ॥ ਝੂੰਸੀ ਸੁਨਿ ਪੀਰਨ ਕੇ ਨਾਮਾ" ॥

ਇਨ੍ਹਾਂ ਸਾਰਿਆਂ ਨੂੰ ਮਿਲਕੇ, ਆਪ ਦਾ ਉਨ੍ਹਾਂ ਉਤੇ ਭਾਵ ਕੀ ਸੀ ? ਇਸਦਾ ਉੱਤਰ ਇਉਂ ਮਿਲਦਾ ਹੈ, ਕਿ:-

"ਸ਼ੇਖ ਅਕਰਦੀ ਸਕਰਦੀ ਤੁਮ ਮਾਨਹੁ ਬਚਨ ਹਮਾਰ ॥
ਆਦਿ ਅੰਤ ਔ ਜੁਗ ਜੁਗੋ ਦੇਖਹੁ ਦ੍ਰਿਸ੍ਰਿ ਪਸਾਰ ॥

ਮੁਸਲਮਾਨ ਪੀਰਾਂ-ਫਕੀਰਾਂ ਉਤੇ ਇਨ੍ਹਾਂ ਦੀ ਜੇਹਾ ਸਰਧਾ ਸੀ, ਉਹ ਤਾਂ ਉਪਰਲੇ ਵਾਕ ਤੋਂ ਪ੍ਰਗਟ ਹੋ ਰਹੀ ਹੈ। ਬਾਕੀ ਰਹੀ ਹਿੰਦੂ ਸੰਤਾਂ ਉਤੇ ਆਪ ਦਾ ਵਿਸ੍ਵਾਸ ਕਿਸ ਤਰ੍ਹਾਂ ਦਾ ਸੀ, ਇਸਦਾ ਉੱਤਰ ਇਸ ਪ੍ਰਸੰਗ ਤੋਂ ਜਾਹਰ ਹੋ ਜਾਏਗਾ॥

## (੨੫) ਮੇਰਾ ਹੱਜ ਸਥਾਨ ॥

ਇਕ ਵੇਰੀ ਬਹੁਤ ਸਾਰੇ ਮੁਸਲਮਾਨ ਪੀਰ ਫਕੀਰ ਇਕੱਠੇ ਹੋਕੇ ਕਬੀਰ ਜੀ ਦੇ ਕੋਲ ਆਕੇ ਕਹਿਣ ਲੱਗੇ-ਅਸੀਂ ਸਾਰੇ ਮੱਕੇ ਸ਼ਰੀਫ ਦੀ ਹੱਜ ਨੂੰ ਚਲੇ ਹਾਂ, ਤੂੰ ਸਾਡੇ ਨਾਲ ਚੱਲ, ਤਾਂ ਆਪ ਜੀ ਨੇ ਉੱਤਰ ਦਿੱਤਾ:-

"ਕਬੀਰ ਹਜ ਕਾਬੇ ਹਉ ਜਾਇਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥੧੯੭॥
ਕਬੀਰ ਹਜ ਕਾਬੇ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥
ਸਾਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ॥ ੧੯੮॥

ਉਨ੍ਹਾਂ ਨੇ ਦੁਬਾਰਾ ਪੁਛਿਆ ਕੀ ਤੂੰ ਹੱਜ ਕਰਦਾ ਹੀ ਨਹੀਂ? ਤਾਂ ਆਪ ਨੇ ਕਿਹਾ:-

"ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥ ੧ ॥
ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ॥ ਹਰਿ ਕਾ ਨਾਮੁ ਮੇਰੈ ਮਨਿ
ਭਾਵਤਾ ਹੈ ॥ ੧ ॥ ਰਹਾਉ ॥ ਨਾਰਦ ਸਾਰਦ ਕਰਹਿ ਖਵਾਸੀ ॥ ਪਾਸਿ
ਬੈਠੀ ਬੀਬੀ ਕਵਲਾ ਦਾਸੀ ॥ ੨ ॥ ਕੰਠੇ ਮਾਲਾ ਜਿਹਬਾ ਰਾਮੁ ॥ ਸਹੰਸ
ਨਾਮ ਲੈ ਲੈ ਕਰਉ ਸਲਾਮੁ ॥ ੩ ॥ ਕਹਤ ਕਬੀਰ ਰਾਮ ਗੁਨ ਗਾਵਉ॥
ਹਿੰਦੂ ਤੁਰਕ ਦੋਊ ਸਮਝਾਵਉ ॥ ੪ ॥ ੪ ॥ ੧੩ ॥ (ਆਸਾ)

ਇਸ ਸ਼ਬਦ ਤੋਂ ਸਾਫ ਹੀ ਪ੍ਰਗਟ ਹੋ ਰਿਹਾ ਹੈ, 'ਪੀਲੇ ਕਪੜਿਆਂ ਵਾਲਾ, ਗਲ ਵਿਚ ਮਾਲਾ ਤੇ ਮੂਹੋਂ ਰਾਮ ਆਖਣ ਵਾਲਾ ਹੀ ਉਨ੍ਹਾਂ ਦਾ 'ਪੀਰ' ਹੈ', ਜੋ ਗੋਮਤੀ ਦੇ ਕੰਢੇ ਉਤੇ ਵੱਸਦਾ ਹੈ। ਗੋਮਤੀ ਭਾਵੇਂ ਗੁਦਾਵਰੀ ਦਾ ਨਾਮ ਹੈ, ਪਰ ਕਈ ਜਗਾਂ ਤੇ 'ਗੰਗਾ ਤੇ ਗੁਦਾਵਰੀ' ਨੂੰ ਇਕ ਰੂਪ ਨਾਲ ਵਰਣਨ ਕੀਤਾ ਹੈ।

ਇਸ ਤਰ੍ਹਾਂ ਇਸ ਸ਼ਬਦ ਤੋਂ ਪ੍ਰਗਟ ਹੁੰਦਾ ਹੈ, ਜੋ ਕਬੀਰ ਜੀ ਦਾ ਗੁਰੂ ਸ੍ਵਾਮੀ ਰਾਮਾਨੰਦ ਜੀ ਸਨ, ਜੋ ਭਗਤਮਾਲ ਵਿਚ ਭੀ ਲਿਖਿਆ ਹੈ ॥

[ਮਘਹਾ ਧਰਤੀ ਦੀ ਕਥਾ]

ਇਹ ਗੱਲ ਤਾਂ ਅਸੀ ਨਾਭਾ ਭਗਤ ਮਾਲ ਵਿਚ ਦਸ ਹੀ ਆਏ ਹਾਂ, ਕਿ ਭਗਤ ਕਬੀਰ ਜੀ ਸਾਰੀ ਉਮਰਾ ਕਾਸ਼ੀ ਵਿਚ ਵੱਸਦੇ ਰਹੇ, ਅਤੇ ਅੰਤ ਦੇ ਸਮੇ ਮਘਹਾ ਵਿਚ ਜਾ ਰਹੇ, ਮਘਹਾ ਇਕ ਨੀਚ ਜਗ੍ਹਾ ਹੈ, ਜਿਸਦੀ ਕਥਾ ਇਉਂ ਹੈ:–

ਜਦੋਂ ਸ਼ਿਵਜੀ ਮਹਾਰਾਜ ਨੇ ਕਾਸ਼ੀ ਵਸਾਈ, ਅਤੇ ਉਸਨੂੰ ਏਹ ਵਰ ਦਿੱਤਾ, ਕਿ ਜੋ ਕੋਈ ਇਥੇ ਮਰੇਗਾ, ਓਹ ਮੁਕਤਿ ਪਾ ਲਏਗਾ। ਇਸ ਲਈ ਦੂਰੋਂ ਨੇੜਿਓ ਅਨੇਕਾਂ ਜਗ੍ਹਾਂ ਦੇ ਲੋਕ ਆਕੇ ਉਥੇ ਵੱਸਨ ਲਗ ਪਏ। ਕਾਸ਼ੀ ਦੀ ਪ੍ਰਭਤਾ ਵੇਖਕੇ 'ਬਿਆਸ ਭਗਵਾਨ' ਨੂੰ ਖਿਆਲ ਆਇਆ, ਜਦ ਭੋਲੇ ਨਾਥ ਨੇ ਅਪਨਾ ਸ਼ਹਿਰ ਵਸਾ ਲਿਆ ਹੈ, ਅਤੇ ਸਾਰਿਆਂ ਤੋਂ ਮਹਾਨ ਤੀਰਥ ਬਣਾ ਦਿੱਤਾ ਹੈ, ਜਿਸ ਕਰਕੇ ਉਸਦੀ ਪ੍ਰਭਤਾ ਬਹੁਤ ਵਧ ਗਈ ਹੈ, ਤਾਂ ਮੈਨੂੰ ਭੀ ਕੋਈ ਤੀਰਥ ਬਨਾ-ਉਣਾ ਚਾਹੀਦਾ ਹੈ, ਅਤੇ ਉਹ ਤੀਰਥ ਬਨਾਉਣਾ ਚਾਹੀਦਾ ਹੈ, ਜਿਸ ਕਰਕੇ ਕਾਸ਼ੀ ਦੀ ਪ੍ਰਭਤਾ ਘਟ ਜਾਏ। ਇਹ ਵਿਚਾਰ ਕਰਕੇ ਮਘਹਾ ਧਰਤੀ ਵਿਚ ਤਪ ਕਰਨ ਲਗ ਪਏ, ਅਤੇ ਮਨ ਵਿਚ ਏਹ ਭਾਵਨਾ ਧਾਰ ਲਈ, ਕਿ "ਤਪ ਦੇ ਬਲ ਨਾਲ ਇਸ ਧਰਤੀ ਨੂੰ ਐਸੀ ਪੁੰਨ ਵਾਲੀ ਬਣਾ ਲੈਂਦੇ ਹਾਂ, ਕਿ ਜੋ ਕੋਈ ਪੰਛੀ ਭੀ ਇਸ ਧਰਤੀ ਤੋਂ ਲੰਘ ਜਾਏਗਾ, ਅਤੇ ਜੇਹੜਾ ਕੋਈ ਪਸੂ ਭੀ ਇਸ ਧਰਤੀ ਵਿਚੋਂ ਲੰਘ ਜਾਏਗਾ, ਉਸਦੀ ਮੁਕਤੀ ਹੋ ਜਾਏਗੀ। ਕਾਸ਼ੀ ਵਿਚ ਤਾਂ ਮਰਨ ਵਾਲੇ ਦੀ ਮੁਕਤਿ ਹੁੰਦੀ ਹੈ, ਪਰ ਇਸ ਜਗ੍ਹਾਂ ਵਿਚੋਂ ਲੰਘ ਜਾਣ ਵਾਲੇ ਦੀ ਤੇ ਇਥੋਂ ਦੀ ਯਾਤ੍ਰਾ ਕਰ ਲੈਨ ਵਾਲੇ ਦੀ ਮੁਕਤੀ ਹੋ ਜਾਏਗੀ"। ਇਸ ਭਾਵ ਨਾਲ ਜਪ ਤਪ ਕਰਨ ਲਗ ਪਏ, ਤਾਂ ਇਸ ਗਲ ਦਾ ਪਤਾ ਸ਼ਿਵਜੀ ਨੂੰ ਭੀ ਲੱਗ ਗਿਆ, ਉਨ੍ਹਾਂ ਨੂੰ ਸੋਚ ਹੋਈ, ਕਿ ਜੇਕਰ ਬਿਆਸ ਜੀ ਨੇ 'ਮਘਹਰ' ਨੂੰ ਅਜੇਹਾ ਕਰ ਦਿੱਤਾ ਤਦ ਸਾਡੀ ਕਾਸ਼ੀ ਨਹੀਂ ਵੱਸੇਗੀ। ਇਸ ਲਈ ਉਨ੍ਹਾਂ ਨੇ ਗਣੇਸ਼ ਨੂੰ ਬੁਲਾਕੇ ਕਿਹਾ–'ਪੁੱਤ੍ਰ! ਇਸ ਗਲ ਦਾ ਕੋਈ ਉਪਾਉ ਕਰੋ'। ਪਿਤਾ ਦਾ ਹੁਕਮ ਸੁਣਕੇ ਗਣੇਸ਼ ਜੀ ਨਿੱਕੇ ਜੇਹੇ ਬਾਲਕ ਦਾ ਰੂਪ ਧਾਰਕੇ ਬਿਆਸ ਜੀ ਦੇ ਕੋਲ ਜਾਕੇ ਕਹਿਣ ਲੱਗੇ–ਬਾਬਾ ਜੀ! ਕੀ ਕਰਦੇ ਹੋ? ਉਨ੍ਹਾਂ ਨੇ ਕਿਹਾ–ਤਪ ਕਰਦੇ ਹਾਂ। ਕਿਉਂ ਕਰਦੇ ਹੋ? ਧਰਤੀ ਨੂੰ ਪਵਿਤ੍ਰ ਕਰਨ ਲਈ ਕਰਦੇ ਹਾਂ। ਫੇਰ

ਯਾਤ੍ਰਾ ਕਰ ਜਾਏਗਾ, ਉਸਦੀ ਮੁਕਤੀ ਹੋ ਜਾਏਗੀ। ਏਹ ਸੁਣਕੇ ਗਣੇਸ਼ ਨੇ ਫੇਰ ਇਸੇ ਤਰ੍ਹਾਂ ਪ੍ਰਸ਼ਨ ਕੀਤੇ ਅਤੇ ਬਿਆਸ ਜੀ ਨੇ ਏਹੋ ਉੱਤਰ ਦਿਤੇ। ਦੋ ਚਾਰ ਵੇਰੀ ਮੁੜ ਮੁੜਕੇ ਗਣੇਸ਼ ਨੇ ਏਹੋ ਪ੍ਰਸ਼ਨ ਕੀਤੇ, ਤਾਂ ਬਿਆਸ ਜੀ ਨੂੰ ਕੁਝ ਰੋਹ ਚੜ੍ਹ ਗਿਆ, ਉਸ ਰੋਹ ਵਿਚ ਉਨ੍ਹਾਂ ਨੇ ਉੱਤਰ ਦੇਂਦਿਆਂ ਹੋਇਆਂ, ਕਹਿ ਦਿਤਾ, ਕਿ ਜੇਹੜਾ ਕੋਈ ਪਸ਼ੂ-ਪੰਛੀ ਜਾਂ ਇਸਤ੍ਰੀ-ਪੁਰਸ਼ ਇਸ ਜਗ੍ਹਾ ਦੀ ਯਾਤ੍ਰਾ ਕਰੇਗਾ ਜਾਂ ਇਥੇ ਮਰੇਗਾ, ਓਹ ਖੋਤਾ ਬਣ ਜਾਏਗਾ। ਏਹ ਸੁਣਕੇ ਗਣੇਸ਼ ਨੇ ਕਿਹਾ–ਬਾਬਾ ਜੀ! ਮੈਨੂੰ ਵਰ ਦਿਓ ਜੋ ਆਪਦਾ ਬਚਨ ਸੱਚਾ ਹੋ ਜਾਏ। ਬਿਆਸ ਜੀ ਨੇ ਕਿਹਾ– "ਐਸਾ ਹੀ ਹੋਵੇਗਾ!" ਇਸਤੋਂ ਇਹ ਸਿਧ ਹੁੰਦਾ ਹੈ, ਕਿ ਮਘਹਾ ਦੇਸ ਵਿਚ ਮਰਨ ਵਾਲਾ ਖੋਤੇ ਦੀ ਜੂਨ ਵਿਚ ਜਾਏਗਾ, ਅਤੇ ਕਾਸ਼ੀ ਵਿਚ ਮਰਨ ਵਾਲਾ ਮੁਕਤਿ ਹੋਵੇਗਾ, ਕਬੀਰ ਜੀ ਨੇ ਸੋਚਿਆ ਜੇ ਮੈਂ ਕਾਸ਼ੀ ਵਿਚ ਹੀ ਮੋਯਾ ਤਾਂ ਮੇਰੀ ਭਗਤੀ ਦਾ ਕੀ ਫਲ ਹੋਯਾ, ਲੋਕੀ ਏਹੋ ਕਹਿਣਗੇ– ਕਾਸ਼ੀ ਦੇ ਪ੍ਰਤਾਪ ਕਰਕੇ ਹੀ ਕਬੀਰ ਨੂੰ ਮੁਕਤਿ ਮਿਲੀ ਹੈ, ਤੇ ਕਬੀਰ ਭੀ ਮੁਕਤਿ ਪ੍ਰਾਪਤਿ ਕਰਨ ਵਾਸਤੇ ਕਾਸ਼ੀ ਵਿਚ ਵੱਸ ਰਿਹਾ ਹੈ, ਜੈਸਾ ਕਿ–

"ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ" ॥(ਧਨਾਸਰੀ)

ਇਹ ਵਿਚਾਰ ਕਰਕੇ, ਆਪ ਮਘਹਾ ਵਿਚ ਚਲੇ ਗਏ, ਅਤੇ ਕਹਿਣ ਲੱਗੇ–

"ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ" ॥(ਗਉੜੀ)

(੨੫) ਪਰਮ ਧਾਮ ਗਮਨ।

## ਭਗਤ ਜੀ ਦੇ ਸਮਾਉਨ ਦਾ ਸਮਾ!

ਨਾਭਾ ਭਗਤ ਮਾਲ ਵਿਚ ਅਸੀਂ ਲਿਖ ਚੁਕੇ ਹਾਂ, ਕਿ ਸੰਮਤ ੧੫੪੯ ਬਿਕ੍ਰਮੀ ਵਿਚ ਮਘਰ ਸੁਦੀ ਇਕਾਦਸੀ ਨੂੰ ਕਬੀਰ ਜੀ ਪਰਮ ਧਾਮ ਪਧਾਰੇ ਸਨ, ਜੈਸਾ ਕਿ:–

'ਪੰਦ੍ਰਹ ਸੌ ਉਨਚਾਸ ਮੇਂ ਮਗਹਰ ਕੀਨੋ ਗੌਨ ॥
ਅਗਹਨ ਸੁਦੀ ਇਕਾਦਸੀ ਮਿਲੀ ਪੌਨ ਸੌਂ ਪੌਨ' ॥ ਵਾਕ ਹੈ ॥

ਪਰ ਐਚ. ਐਚ. ਵਿਲਸਨ ਨੇ ਲਿਖਿਆ ਹੈ ਕਿ ਕਬੀਰ ਜੀ ੧੫੪੯ ਵਿਚ ਮਗਹਰ ਗਏ ਸਨ, ਅਤੇ ਉਥੇ ਹੀ ੧੫੫੨ ਦੇ ਮਘਰ ਸੁਦੀ ਇਕਾਦਸੀ ਨੂੰ ਪਰਮ ਧਾਮ ਪਧਾਰੇ ਸਨ ॥

ਕਵਿਤਾ ਕੌਮ ਦੀ ਦੇ ਕਰਤਾ ਜੀ ਨੇ ਲਿਖਿਆ ਹੈ ਕਿ 'ਕਬੀਰ ਕਸੌਟੀ' ਵਿਚ ਕਬੀਰ ਜੀ ਦਾ ਜਨਮ ਸੰਮਤ ੧੪੫੫ ਬਿਕ੍ਰਮੀ ਵਿਚ ਅਤੇ ਪਰਮ

੧੫੭੫ ਬਿਃ ਵਿਚ ਹੋਣਾ ਲਿਖਿਆ ਹੈ। ਕਬੀਰ ਪੰਥੀ ਲੋਗ ਉਨ੍ਹਾਂ ਦੀ ਉਮਰ ਤਿੰਨ ਸੈ ਵਰ੍ਹੇ ਦੀ ਦੱਸਦੇ ਹਨ, ਉਨ੍ਹਾਂ ਦਾ ਕਥਨ ਹੈ, ਕਬੀਰ ਸਾਹਿਬ ਜੀ ਦਾ ਜਨਮ ੧੨੦੫ ਬਿਕ੍ਰਮੀ ਅਤੇ ਮਰਣ ੧੫੦੫ ਬਿਃ ਵਿਚ ਹੋਯਾ ਸੀ। ਇਸ ਵਿਚ ਸੱਚਾ ਕੌਣ ਹੈ, ਏਹ ਬੜੀ ਖੋਜ ਦੀ ਗੱਲ ਹੈ॥

ਭਗਤ ਚਰਤਾਵਲੀ ਦੇ ਕਰਤਾ ਜੀ ਨੇ ਭੀ ਏਹੋ ਲਿਖਿਆ ਹੈ,ਕੋਈ ਉਨ੍ਹਾਂ ਦਾ ਜਨਮ ੧੪੫੫ ਸੰਮਤ ਵਿਚ, ਕੋਈ ੧੪੫੧ ਵਿਚ, ਕੋਈ ੧੪੩੭ ਵਿਚ ਅਤੇ ਕੋਈ ੧੨੦੫ ਸੰਮਤ ਵਿਚ ਦੱਸਦਾ ਹੈ। ਏਹੋ ਹਾਲ ਮ੍ਰਿਤ੍ਯੁ-ਸੰਮਤ ਦੇ ਸਬੰਧ ਵਿਚ ਹੈ। ਕੋਈ ਤਾਂ ੧੫੭੫ ਵਿਚ ਕਬੀਰ ਸਾਹਿਬ ਦਾ ਪਰਲੋਕ ਗਮਨ ਦਸਦੇ ਹਨ, ਕੋਈ ਕੋਈ ੧੫੫੨ ਅਤੇ ਕੋਈ ੧੫੦੫ ਵਿਚ ਓਨ੍ਹਾਂ ਦੀ ਮ੍ਰਿਤ੍ਯੁ ਦਾ ਅਨੁਮਾਨ ਕਰਦੇ ਹਨ ॥

ਹਿੰਦੀ ਸਬਦ ਸਾਗਰ ਦੇ ਕਰਤਾ ਜੀ ਨੇ ਲਿਖਿਆ ਹੈ--ਕਬੀਰ ਜੀ ਦਾ ਜਨਮ ਸਮਾ ਜੇਠ ਸ਼ੁਦੀ ਪੂਰਨਮਾਸ਼ੀ ਸੋਮਵਾਰ ਸੰਮਤ ੧੪੫੬ ਬਿਕ੍ਰਮੀ ਮੰਨਿਆ ਜਾਂਦਾ ਹੈ,ਇਨ੍ਹਾਂ ਦਾ ਮ੍ਰਿਤ੍ਯ ਕਾਲ ਸੰਮਤ ੧੫੭੫ ਬਿਕ੍ਰਮੀ ਮੰਨਿਆ ਜਾਂਦਾ ਹੈ, ਜਿਸਦੇ ਅਨੁਸਾਰ ਇਨ੍ਹਾਂ ਦੀ ਉਮਰਾ ੧੨੦ ਵਰ੍ਹੇ ਦੀ ਬਣਦੀ ਹੈ। ਕਹਿੰਦੇ ਹਨ ਕਬੀਰ ਜੀ ਦੀ ਬਾਣੀ ਦਾ ਸੰਗ੍ਰਹ ਉਨ੍ਹਾਂ ਦੇ ਸਿਖ ਧਰਮ ਦਾਸ ਨੇ ਸੰਮਤ ੧੫੨੧ ਬਿਃ ਵਿਚ ਕੀਤਾ ਸੀ, ਜਦ ਕਿ ਉਨ੍ਹਾਂ ਦੇ ਗੁਰੂ ਦੀ ਉਮਰਾ ੬੪ ਵਰ੍ਹੇ ਦੀ ਸੀ। ਕਬੀਰ ਜੀ ਦੀ ਬਚਨਾਵਲੀ ਦੀ ਸਭ ਤੋਂ ਪੁਰਾਣੀ ਪੋਥੀ ਸੰਮਤ ੧੫੬੧ ਵਿਚ ਲਿਖੀ ਹੋਈ ਮਿਲੀ ਹੈ, ਆਦਿਕ ॥

ਇਤਾਦਿਕ ਲਿਖਤਾਂ ਨੂੰ ਵੇਖਕੇ, ਅਸੀਂ ਇਸ ਝਗੜੇ ਵਿਚ ਨਹੀਂ ਪੈਂਦੇ, ਸਾਨੂੰ ਇਸ ਝਗੜੇ ਨਾਲ ਕੋਈ ਖਾਸ ਮਤਲਬ ਭੀ ਨਹੀਂ ਹੈ, ਇਹ ਇਤਹਾਸਿਕ ਨੁਕਤੇ ਦੀ ਖੋਜ ਕਰਨ ਵਾਲੇ ਖੋਜੀ ਜਨ ਆਪੇ ਪਏ ਕਸਵੱਟੀ ਉਤੇ ਪਰਖ ੨ ਲੱਭਣਗੇ ਕਿ ਉਨ੍ਹਾਂ ਦਾ ਠੀਕ ਸੰਮਤ ਕੇਹੜਾ ਹੈ ਅਤੇ ਕਿਵੇਂ ਹੈ? ਅਸਾਂ ਤਾਂ ਕੇਵਲ ਉਨ੍ਹਾਂ ਦੇ ਭਗਤਿ ਪੂਰਤ ਉਪਦੇਸ਼ਾਂ ਦਾ ਹੀ ਵਰਣਨ ਕਰਨਾ ਹੈ, ਜੋ ਕੁਝ ਇਥੇ ਲਿਖੇ ਹਨ, ਕੁਝ ਨਾਭਾ ਭਗਤ ਮਾਲ ਵਿਚ ਲਿਖੇ ਹਨ, ਅਤੇ ਬਹੁਤ ਸਾਰੇ 'ਭਗਤ ਬਾਣੀ ਸਟੀਕ' ਵਿਚ ਲਿਖੇ ਹਨ, ਪਰ ਅਸਾਂ ਖਾਸ ਕਰਕੇ ਬਹੁਤੇ ਓਹੀ ਪ੍ਰਸੰਗ ਲਿਖੇ ਹਨ, ਜਿਨ੍ਹਾਂ ਦੀ ਸੂਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਮਿਲਦੀ ਹੈ। ਭਾਵੇਂ ਕਬੀਰ ਜੀ ਸ੍ਵਾਮੀ ਰਾਮਾਨੰਦ ਜੀ ਦੇ ਚੇਲੇ ਸਨ, ਪਰ ਕਬੀਰ

ਰਾਮ ਨਹੀਂ ਰਹੇ ਸਨ, ਉਨ੍ਹਾਂ ਦੇ ਤਾਂ ਰਮਤ ਰਾਮ ਬ੍ਰਹਮ ਦੇ ਵਾਚਕ ਹੋ ਗਏ ਸਨ ਜੈਸਾ ਕਿ:–

'ਦਸਰਥ ਸੁਤ ਤਿਹੂ ਲੋਕ ਬਖਾਨਾ ॥
ਰਾਮ ਨਾਮ ਕਾ ਮਰਮ ਹੈ ਆਨਾ' ॥ ਵਾਕ ਹੈ ॥

ਅਤੇ ਨਾਂ ਹੀ ਉਨ੍ਹਾਂ ਦੇ ਕ੍ਰਿਸ਼ਨ ਹੀ ਨੰਦ ਜੀ ਦੇ ਨੰਦਨ ਸਨ, ਜੈਸਾ ਕਿ:–

ਤੁਮ ਜੁ ਕਹਤ ਹਉ ਨੰਦ ਕੋ ਨੰਦਨੁ ॥
ਨੰਦ ਸੁ ਨੰਦਨੁ ਕਾ ਕੋ ਰੇ ॥ (ਗਉੜੀ) ਮਹਾਂਵਾਕ ਹੈ ॥

ਇਨ੍ਹਾਂ ਵਾਕਾਂ ਤੋਂ ਸਿਧ ਹੁੰਦਾ ਹੈ, ਜੋ ਕਬੀਰ ਜੀ ਇਕ ਨਿਰਗੁਨ ਵਾਹਿਗੁਰੂ ਜੀ ਦੇ ਉਪਾਸ਼ਕ ਸਨ, ਅਤੇ ਉਸੇ ਦੀ ਸਿਮਰਨ ਭਗਤੀ ਕਰਦੇ ਸਨ ॥

---

(੨੧) ਭਗਤ ਨਾਮ ਦੇਵ ਜੀ ਦੀ ਕਥਾ।

## "ਨਾਮ ਦੇਵ ਹਰਿ ਜੀਉ ਬਸੈ ਸੰਗਿ"

[੧] ਸਥਾਨ ਅਤੇ ਖਾਨਦਾਨ ॥

ਦੱਖਣ ਹੈਦਰਾਬਾਦ ਵਿਚ 'ਨਰਸੀ ਬ੍ਰਾਹਮਣੀ' ਨਾਮ ਦਾ ਇਕ ਪਿੰਡ ਹੈ, ਉਥੇ 'ਦਾਮਾ ਸੇਠ' ਨਾਮ ਦਾ ਇਕ ਹਰਿ ਭਗਤ ਦਰਜੀ ਰਹਿੰਦਾ ਸੀ। ਉਨ੍ਹਾਂ ਦੀ ਧਰਮ ਪਤਨੀ ਦਾ ਨਾਮ 'ਗੋਣਾਈ' (ਜਾਂ ਗੋਨਾ-ਬਾਈ) ਸੀ। ਇਸੇ ਦੰਪਤਿ ਦੇ ਪੁੱਤ੍ਰ ਰਤਨ ਪਰਮ ਭਗਤ ਨਾਮ ਦੇਵ ਜੀ ਹਨ। ਸੰਮਤ ੧੩੨੭ ਬਿਕ੍ਰਮੀ ਦੇ ਕੱਤਕ ਸੁਦੀ ਏਕਮ ਐਤਵਾਰ ਦੇ ਦਿਨ ਸੂਰਜ ਚੜ੍ਹਨ ਦੇ ਵੇਲੇ ਨਾਮ ਦੇਵ ਜੀ ਦਾ ਜਨਮ ਹੋਇਆ ਸੀ। ਏਹ ਪਹਿਲੇ ਸੰਸਕਾਰਾਂ ਦੇ ਕਾਰਣ ਜਨਮ ਤੋਂ ਹੀ ਭਗਵਤ-ਭਗਤ ਸਨ। ਨਾਮਦੇਵ ਜੀ ਦੇ ਬਜ਼ੁਰਗ ਯਦੂ ਸੇਠ ਜੀ ਮਹਾਨ ਸਰਲ ਚਿਤ ਦੇ ਸਦਾ ਚਾਰੀ ਅਤੇ ਪੰਡੁਰ ਪੁਰ ਦੇ ਭਗਵਾਨ ਬੀਠਲ ਦੇ ਸਰਧਾ ਵਾਨ ਉਪਾਸ਼ਕ ਸਨ। ਦਾਮਾ ਸੇਠ ਉਨ੍ਹਾਂ ਦੀ ਪੰਜਵੀਂ ਪੀੜ੍ਹੀ ਵਿਚ ਹੋਏ।ਨਾਮ ਦੇਵ ਜੀ ਵਰਗੇ ਮਹਾਪੁਰਖ ਦਾ ਜਨਮ ਅਜੇਹੀ ਪਵਿਤ੍ਰ ਕੁਲ ਵਿਚ ਹੀ ਹੋਇਆ ਕਰਦਾ ਹੈ।

ਮਾਤਾ-ਪਿਤਾ ਹੀ ਬਾਲਕ ਦੇ ਪਹਿਲੇ ਗੁਰੂ ਹੁੰਦੇ ਹਨ। ਉਨ੍ਹਾਂ ਦੇ ਕੰਮਾਂ ਦੀ ਹੀ ਨਕਲ ਬੱਚੇ ਕੀਤਾ ਕਰਦੇ ਹਨ। ਨਾਮ ਦੇਵ ਜੀ ਦੇ ਮਾਤਾ-ਪਿਤਾ ਭਗਵਤ ਭਗਤ ਸਨ, ਉਹ ਇਕ-ਰਸ ਭਗਵਾਨ ਦੇ ਨਾਮ ਅਤੇ ਗੁਣਾਂ ਦਾ ਕੀਰਤਨ ਕੀਤਾ ਕਰਦੇ ਸਨ।ਨਾਮ ਦੇਵ ਜੀ ਭੀ ਉਨ੍ਹਾਂ ਤੋਂ ਭਗਵਤ ਨਾਮ ਸੁਣ ੨ ਕੇ ਓਹੀ ਸਿੱਖਨ ਲੱਗੇ। ਵਿਠਲ ਜੀ ਦੀ ਮੂਰਤਿ, ਵਿਠਲ ਜੀ ਦਾ ਨਾਮ, ਵਿਠਲ ਦਾ ਜੈ ਜੈ ਕਾਰ

ਅਤੇ ਵਿਠੁਲ ਦੀ ਪੰਡਰੀ ਨਗਰੀ ਦੇ ਲਗਾਤਾਰ ਸ੍ਰਵਣ, ਮਨਨ ਅਤੇ ਨਿਧਯਾਸਨ ਕਰਕੇ ਨਾਮ ਦੇਵ ਜੀ ਬਿੱਠਲ ਰੂਪ ਹੋ ਗਏ ਸਨ। ਨਾਮ ਦੇਵ ਜੀ ਨੂੰ ਪੂਰਨ ਵਿਸ੍ਵਾਸ ਸੀ, ਕਿ ਬਿਠੁਲ ਜੀ ਦੀ ਮੂਰਤਿ ਚੇਤਨ ਹੈ,ਅਤੇ ਓਹੀ ਸੱਚੇ ਭਗਵਾਨ ਹਨ।

[੨] ਠਾਕੁਰ ਜੀ ਨੂੰ ਦੁਧ ਪਿਆਉਣਾ।

ਇਕ ਸਮੇਂ ਇਨ੍ਹਾਂ ਦੇ ਪਿਤਾ ਨੂੰ ਕਿਸੇ ਕੰਮ ਨਾਲ ਘਰ ਤੋਂ ਬਾਹਰ ਜਾਣਾ ਪਿਆ, ਉਹ ਜਾਂਦੀ ਵੇਲੇ ਬਿਠੁਲ ਭਗਵਾਨ ਦੀ ਸੇਵਾ-ਪੂਜਾ ਦਾ ਭਾਰ ਨਾਮ ਦੇਵ ਨੂੰ ਸੌਂਪ ਗਏ। ਬਾਲ ਪਣੇ ਦੀ ਸਰਲ ਸੁਧਾ ਨਾਲ ਨਾਮ ਦੇਵ ਪੂਜਾ ਦਾ ਸਾਮਾਨ ਅਤੇ ਭੋਗ-ਲੁਆਉਨ ਦੇ ਵਾਸਤੇ ਕਟੋਰੀ ਵਿਚ ਦੁਧ ਲੈਕੇ ਭਗਵਾਨ ਦੇ ਸਾਹਮਣੇ ਪੁੱਜਾ। ਸਾਂਤਿ ਚਿਤ ਹੋਕੇ ਸਰਧਾ ਨਾਲ ਭਗਵਾਨ ਦੀ ਪੂਜਾ ਸਮਾਪਤ ਕਰਕੇ, ਦੁਧ ਦੀ ਕਟੋਰੀ ਭਗਵਾਨ ਦੇ ਸਾਹ-ਮਣੇ ਰਖਕੇ, ਉਸਨੂੰ ਪੀਣ ਦੇ ਵਾਸਤੇ ਭਗਵਾਨ ਨੂੰ ਕਹਿਣ ਲੱਗਾ। ਪਰ ਭਗਵਾਨ ਭੀ ਬੜੇ ਹਠੀਲੇ ਹੁੰਦੇ ਹਨ, ਬੱਚੇ ਦੀ ਸਿੱਧੀ ਸਾਧੀ ਬੇਨਤੀ ਉਤੇ ਉਨ੍ਹਾਂ ਨੇ ਧਿਆਨ ਹੀ ਨਾਂ ਦਿੱਤਾ। ਨਾਮ ਦੇਵ ਜੀ ਕੁਝ ਚਿਰ ਤਾਂ ਅੱਖਾਂ ਮੀਟਕੇ ਬੈਠੇ ਰਹੇ, ਜਦ ਅੱਖ ਖੋਲ੍ਹੀ। ਦੁਧ ਨੂੰ ਜਿਉਂ ਦਾ ਤਿਉਂ ਕਟੋਰੀ ਵਿਚ ਵੇਖਿਆ ਤਾਂ ਉਨ੍ਹਾਂ ਦੇ ਮਨ ਵਿਚ ਕੁਝ ਦੁਖ ਹੋਇਆ। ਨਾਮ ਦੇਵ ਜੀ ਸੋਚਨ ਲੱਗੇ ਕਿ ਮੇਰੇ ਪਾਸੋਂ ਅਜੇਹਾ ਕੇਹੜਾ ਪਾਪ ਹੋਇਆ ਹੈ, ਜਿਸ ਕਰਕੇ ਮੇਰਾ ਭੇਟ ਕੀਤਾ ਹੋਇਆ ਦੁਧ ਭਗਵਾਨ ਨੇ ਨਹੀਂ ਪੀਤਾ। ਫਿਰ ਤਾਂ ਉਹ ਹਾੜੇ-ਤਰਲੇ ਤੇ ਮਿੰਨਤਾਂ ਕਰਨ ਲੱਗੇ, ਪਰ ਜਦ ਭਗਵਾਨ ਨੇ ਕਿਸੇ ਤਰ੍ਹਾਂ ਭੀ ਦੁੱਧ ਨਾਂ ਪੀਤਾ ਤਾਂ ਮਨ ਨੂੰ ਬੜਾ ਦੁੱਖ ਹੋਇਆ, ਅੱਖਾਂ ਵਿਚ ਪ੍ਰੇਮ ਭਰੇ ਕ੍ਰੋਧ ਦੇ ਆਂਸੂ ਭਰ ਆਏ, ਅਤੇ ਕਿਹਾ—'ਹੇ ਬਿਠਲ ਨਾਥ! ਜੇਕਰ ਆਪ ਮੇਰੀ ਭੇਟ ਕੀਤੀ ਦੁਧ ਦੀ ਕਟੋਰੀ ਨਹੀਂ ਪੀਓਗੇ, ਤਾਂ ਚੇਤੇ ਰਖੋ, ਮੈਂ ਭੀ ਜਿੰਦਗੀ ਭਰ ਕਦੇ ਦੁਧ ਨਹੀਂ ਪੀਆਂਗਾ'। ਇਸ ਬਾਲ-ਪ੍ਰਤਗਯਾ ਨੇ ਬੜਾ ਕੰਮ ਕੀਤਾ। ਨਾਮ ਦੇਵ ਨੇ ਭਗਵਾਨ ਦੀ ਮੂਰਤਿ ਨੂੰ ਪੱਥਰ ਦੀ ਮੂਰਤਿ ਨਹੀਂ ਸਮਝਿਆ ਸੀ। ਉਸਦੇ ਮਨ ਵਿਚ ਤਾਂ ਸਚ-ਮੁਚ ਪ੍ਰਤਖ ਭਗਵਾਨ ਬੈਠਾ ਨਜ਼ਰ ਆ ਰਿਹਾ ਸੀ। ਅਸੀਂ ਅਜ ਪੂਜਾ ਕਰਨ ਵੇਲੇ ਠਾਕਰ ਨੂੰ ਚੇਤਨ ਨਹੀਂ ਮੰਨਦੇ, ਇਸੇ ਲਈ ਭਗਵਾਨ ਦੇ ਚੇਤੰਨ ਰੂਪ ਵਿਚ ਸਾਨੂੰ ਦਰਸ਼ਨ ਨਹੀਂ ਹੁੰਦੇ। ਨਾਮ ਦੇਵ ਜੀ ਨੇ ਚੇਤੰਨ ਮੰਨਕੇ ਹੱਠ ਕੀਤਾ। ਇਸੇ ਕਰਕੇ ਉਸੇ ਵੇਲੇ ਭਗਵਾਨ ਨੂੰ ਪ੍ਰਤਖ ਪ੍ਰਗਟ ਹੋਣਾ ਪਿਆ, ਉਸਦੀ ਪ੍ਰੇਮ ਪੂਰਬਕ ਸਰਧਾ ਭਗਤੀ ਵੇਖਕੇ, ਭਗਵਾਨ ਜੀ ਪ੍ਰਗਟ ਹੋਏ, ਅਤੇ—

"ਦੂਧ ਪੀਆਇ ਭਗਤ ਘਰ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥"

ਭਗਵਾਨ ਨਾਲ ਨਾਮ ਦੇਵ ਜੀ ਦੀ ਪੂਰੀ ੨ ਜਾਨ-ਪਛਾਨ ਹੋ ਗਈ, ਹੁਣ ਉਹ ਜੋ ਕੁਝ ਭੀ ਭਗਵਾਨ ਨੂੰ ਭੇਟ ਕਰਦੇ, ਭਗਵਾਨ ਪ੍ਰਗਟ ਹੋਕੇ ਉਸਨੂੰ ਗ੍ਰਹਣ ਕਰਦੇ। ਇਸ ਤਰ੍ਹਾਂ ਉਸਦੀ ਭਗਤੀ ਦਾ ਰੰਗ ਦਿਨੋਂ ਦਿਨ ਗੂੜ੍ਹਾ ਹੁੰਦਾ ਗਿਆ। ਉਹ ਨੌਂ ਵਰ੍ਹੇ ਦੀ ਉਮਰ ਵਿਚ ਹੀ 'ਬਾਰਕਰੀ' ਦੀ ਭਗਤ ਮੰਡਲੀ ਵਿਚ 'ਬਾਲ-ਭਗਤ' ਪ੍ਰਸਿਧ ਹੋ ਗਏ ॥

[੩] ਪੰਡਰ ਪੁਰ ਦਾ ਨਿਵਾਸ।

ਉਸ ਵੇਲੇ ਦੀ ਭਾਈ ਚਾਰਕ ਰੀਤੀ ਅਨੁਸਾਰ ਨਾਮ ਦਵ ਜੀ ਦਾ ਵਿਆਹ ਗੋਬਿੰਦ ਸੇਠ ਸਦਾ ਵਰਤੇ ਦੀ ਪੁੱਤ੍ਰੀ 'ਰਾਜਾਈ' (ਜਾਂ ਰਾਜਾ ਬਾਈ) ਨਾਲ ਛੋਟੀ ਉਮਰ ਵਿਚ ਕਰ ਦਿੱਤਾ ਗਿਆ ਸੀ। ਪਰ ਜਿਉਂ ਜਿਉਂ ਉਮਰ ਵਧਦੀ ਗਈ, ਤਿਉਂ ਹੀ ਤਿਉਂ ਉਨ੍ਹਾਂ ਦੀ ਸੁਧ ਭਗਤੀ ਭੀ ਵਧਦੀ ਗਈ, ਘਰ ਦੇ ਕੰਮਾਂ ਵਿਚ ਉਨ੍ਹਾਂ ਦਾ ਮਨ ਨਹੀਂ ਲਗਦਾ ਸੀ, ਉਨ੍ਹਾਂ ਦੀ ਇਸਤ੍ਰੀ ਅਤੇ ਮਾਤਾ ਉਨ੍ਹਾਂ ਨੂੰ ਵਿਵਹਾਰਕ ਧੰਧਾ ਕਰਨ ਦੇ ਵਾਸਤੇ ਕਿਹਾ ਕਰਦੀਆਂ ਸਨ। ਪਰ ਉਨ੍ਹਾਂ ਦੇ ਵਾਸਤੇ ਹਰਿ ਕੀਰਤਨ ਤੋਂ ਛੁੱਟ, ਹੋਰ ਕਿਸੇ ਕੰਮ ਵਿਚ ਲੱਗਣਾ ਅਸੰਭਵ-ਜੇਹਾ ਹੋ ਗਿਆ। ਪੰਡੁਰ ਪੁਰ ਦੀ ਭਗਤ-ਮੰਡਲੀ ਵਿਚ ਨਾਮ ਦੇਵ ਜੀ ਦੀ ਬੜੀ ਭਾਰੀ ਪ੍ਰਸਿੱਧੀ ਹੋ ਗਈ, ਹੁਣ ਨਾਮ ਦੇਵ ਜੀ ਨਰਸੀ-ਬ੍ਰਾਹਮਣੀ ਪਿੰਡ ਨੂੰ ਛੱਡਕੇ ਪੰਡੁਰ ਪੁਰ ਵਿਚ ਜਾਕੇ ਰਹਿਣ ਲੱਗੇ। ਇਥੇ ਗੋਰਾ ਕੁੰਭਾਰ, ਸਾਂਵਤਾ ਮਾਲੀ ਆਦਿਕ ਭਗਤਾਂ ਨਾਲ ਇਨ੍ਹਾਂ ਦੀ ਪ੍ਰੀਤੀ ਹੋ ਗਈ, ਸਾਰੇ ਕੱਠੇ ਹੋਕੇ ਭਗਤਿ-ਰਸ-ਅੰਮ੍ਰਿਤ ਸਰੋਵਰ ਵਿਚ ਨਿਮਗਨ ਹੋਕੇ ਹਰਿ ਕੀਰਤਨ ਕਰਨ ਦਾ ਅਨੰਦ ਮਾਣਨ ਲੱਗੇ ॥

ਪੰਡੁਰ ਪੁਰ ਵਿਚ ਹਰਿ ਸ਼ਯਨੀ ਅਤੇ ਹਰਿ ਬੋਧਿਨੀ ਇਕਾਦਸੀ ਨੂੰ ਬੜਾ ਭਾਰਾ ਮੇਲਾ ਲੱਗਦਾ ਹੈ। ਉਸ ਦਿਨ ਭਗਵਾਨ ਦੇ ਦਰਸ਼ਨ ਦੇ ਵਾਸਤੇ ਅਕਸਰ ਸਾਰੇ ਬਾਰਕਰੀ ਦੇ ਸੰਤ- ਗਤ ਪੰਡੁਰ ਪੁਰ ਜਾਂਦੇ ਹਨ ਅਤੇ ਭਗਤਿ-ਪ੍ਰੇਮ, ਸਤਸੰਗ ਹਰਿ ਕੀਰਤਨ ਦਾ ਅਨੰਦ ਲੁੱਟਕੇ ਅਪਨੇ-ਅਪਨੇ ਸਥਾਨ ਨੂੰ ਮੁੜਦੇ ਹਨ, ਪਰ ਨਾਮਦੇਵ ਜੀ ਦੀ ਅਵਸਥਾ ਅਜੇਹੀ ਨਹੀਂ ਸੀ, ਉਨ੍ਹਾਂ ਨੇ ਤਾਂ ਪੰਡੁਰ ਪੁਰ ਨੂੰ ਅਪਨਾ ਨਿਵਾਸ-ਸਥਾਨ ਹੀ ਬਣਾ ਲਿਆ ਸੀ, ਜਿਸ ਕਰਕੇ ਉਨ੍ਹਾਂ ਨੂੰ ਚੰਦ੍ਰਭਾਗਾ ਨਦੀ

ਜੀ ਦੇ ਦਰਸਨ, ਹਮੇਸ਼ਾਂ ਔਣ-ਜਾਣ ਵਾਲੇ ਵੈਸ਼ਨਵ ਭਗਤਾਂ ਦਾ ਸੰਗ ਅਤੇ ਮਹਾਂਦ੍ਵਾਰ ਦੇ ਚੰਦ੍ਰਭਾਗਾ ਦੇ ਰੇਤਲੇ ਮੈਦਾਨ ਵਿਚ ਤੁਰਣ ਵੇਲੇ ਕਥਾ-ਕੀਰਤਨ ਵਿਚ ਮਸਤ ਰਹਿਣ ਦਾ ਸੌਭਾਗਯ ਪ੍ਰਾਪਤ ਸੀ। ਬਿਠੁਲ ਦੇ ਵਾਸਤੇ ਤਾਂ ਉਹ ਅਜੇਹੇ ਬਣ ਗਏ ਸਨ ਕਿ ਰਾਤ ਦਿਨ ਅੰਦਰ-ਬਾਹਰ ਕੇਵਲ ਭਗਵਾਨ ਦੇ ਨਾਲ ਕ੍ਰੀੜਾ ਕਰਦੇ ਸਨ। ਭਗਵਾਨ ਬਿਠੁਲ ਨਾਲ ਉਨ੍ਹਾਂ ਦੀ ਅਨਿੰਨ ਭਗਤੀ ਸੀ। ਓਹ ਉਸ ਲੱਕ ਉਤੇ ਹੱਥ ਰਖਕੇ, ਇੱਟ ਉਤੇ ਖੜੇ ਹੋਏ, ਪੰਡੁਰੀ ਨਾਥ ਬਿਠੁਲ ਭਗਵਾਨ ਦੇ ਧਿਆਨ ਵਿਚ ਮਸਤ ਰਹਿੰਦੇ ਸਨ। ਪਾਂਡੁਰ ਪੁਰ ਵਿਚ ਲੈਣ-ਦੇਣ ਵਿਚ ਬਿਠੁਲ ਦਾ ਨਾਮ ਹੀ ਦੁਕਾਨ ਦਾਰ-ਲਿਆ ਕਰਦੇ ਹਨ, ਬਿਠੁਲ ਦੇ ਨਾਮ ਨਾਲ ਹੀ ਸਾਰੇ ਕੰਮ ਕਰਦੇ ਅਤੇ ਹੁੰਦੇ ਹਨ, ਇਸ ਤਰ੍ਹਾਂ ਬਿਠੁਲ ਨਾਮ ਰੂਪੀ ਸੁਖ ਦਾ ਲੈਣ-ਦੇਣ ਉਥੇ ਤੁਰਿਆ ਕਰਦਾ ਹੈ। ਜਿਸ ਤੋਂ ਸਾਰੇ ਕੰਮ ਭਗਵੰਤ ਨਾਮ ਸਿਮਰਨ ਕਰਦੇ ਹੋਇਆਂ ਹੀ ਕਰਨ ਦੀ ਸਿਖਯਾ ਮਿਲਦੀ ਹੈ, ਉਥੇ ਭਗਤ ਵਤਸ਼ਲ ਭਗਵਾਨ ਅਪਨੇ ਭਗਤਾਂ ਦੀਆਂ ਸਾਰੀਆਂ ਕਾਮਨਾਂ ਪੂਰਨ ਕਰ ਦੇਂਦੇ ਹਨ। ਜੋ ਇਸ ਪੰਡੁਰੀ ਨਾਥ ਜੀ ਦੇ ਦਰਸ਼ਨ ਕਰਦੇ ਹਨ, ਉਨ੍ਹਾਂ ਨੂੰ ਏਹ ਪੁਰਖੋਤਮ ਕਦੇ ਨਹੀਂ ਭੁੱਲਦੇ। ਇਸ ਤਰ੍ਹਾਂ ਬ੍ਰਹਮਾਨੰਦ ਹੋਰ ਕਿਸੇ ਜਗ੍ਹਾਂ ਪੁਰ ਕਿਥੇ ਹੈ? ਪੰਡੁਰ ਪੁਰ ਸਥਾਨ ਭਗਵਾਨ ਦੇ ਸੁਦਰਸ਼ਨ ਚੱਕ੍ਰ ਉਤੇ ਵੱਸਿਆ ਹੋਇਆ ਹੈ। ਜੋ ਪੁਰਸ਼ ਹਰਿ ਸ਼ਯਨੀ ਅਤੇ ਹਰਿ ਧਿਨੀ ਦੇ ਬੋਦਿਨ ਭਗਵਾਨ ਦੇ ਦਰਸ਼ਨ ਵਾਸਤੇ ਅਭਿਲਾਖਿਤ ਰਹਿੰਦੇ ਹਨ। ਤ੍ਰਿਲੋਕੇਸ਼੍ਵਰ ਚਕ੍ਰਪਾਣਿ ਭਗਵਾਨ ਇੱਟ ਉਤੇ ਖੜੇ ਹੋਏ ਉਨ੍ਹਾਂ ਦਾ ਰਾਹ ਵੇਖਿਆ ਕਰਦੇ ਹਨ। ਉਨ੍ਹਾਂ ਦਾ ਰੂਪ ਮਧੁਰ ਹੈ, ਉਨ੍ਹਾਂ ਸਾ ਨਾਮ ਮਧੁਰ ਹੈ, ਉਨ੍ਹਾਂ ਦਾ ਯਸ ਮਧੁਰ ਹੈ, ਉਨ੍ਹਾਂ ਦਾ ਸਭ ਕੁਝ ਮਿਠਾ ਹੀ ਮਿਠਾ ਹੈ। ਏਹੋ ਨਾਮ ਦੇਵ ਜੀ ਦੀ ਬਿਠੁਲ-ਉਪਾਸ਼ਨਾ ਦਾ ਰਹੱਸ ਹੈ॥

[੪] ਨਾਮ ਦੇਵ ਜੀ ਦੇ ਪ੍ਰੇਮ ਤਰੰਗ।

ਨਾਮ ਦੇਵ ਜੀ ਦੇ ਅਭੰਗਾਂ ਵਿਚ ਕਿਤੇ-ਕਿਤੇ ਭਗਵਾਨ ਦੇ ਨਾਲ ਪ੍ਰੇਮ—ਕਲਹ ਦੀ ਝਲਕ ਪੈਂਦੀ ਹੈ। ਪਰੇਮ ਤੋਂ ਬਿਨਾਂ ਅਜੇਹੀ ਸਾਂਤਿ ਨਹੀਂ ਹੁੰਦੀ, ਅਤੇ ਜਕਰ ਹੁੰਦੀ ਹੈ, ਤਾਂ ਉਸਦਾ ਮੁੱਲ ਕੁਝ ਭੀ ਨਹੀਂ ਹੈ। ਇਕ ਅਭੰਗ ਵਿਚ ਨਾਮ ਦੇਵ ਜੀ ਨੇ ਕਿਹਾ ਹੈ—"ਆਪ ਦੇ ਨਾਮ ਦੀ ਮਹਿਮਾ ਭਗਤਾਂ ਨੇ ਹੀ ਵਧਾ ਦਿੱਤੀ ਹੈ। ਅਨੇਕ ਨਾਮ ਰੂਪਾਂ ਦੇ ਅਲੰਕਾਰ ਉਨ੍ਹਾਂ ਨੇ ਆਪ ਨੂੰ ਪਹਿਨਾ ਦਿੱਤੇ ਹਨ, ਅਸਲ ਵਿੱਚ ਤਾਂ ਆਪ ਨਾਮ-ਰੂਪ ਅਤੇ ਜਾਤਿ-ਕੁਲ ਤੋਂ ਹੀਨ ਹੀ ਹੋ, ਇਹ ਸਭ ਤੁਸਾਂ ਭਗਤਾਂ ਪਾਈਂ ਹੀ ਪ੍ਰਗਟ ਹੋਏ ਹਨ। ਭਗਤਾਂ ਦੇ ਕਾਰਣ ਹੀ ਤੁਸੀਂ

ਭਗਤ-ਵੱਛਲ ਕਹਾਉਂਦੇ ਹੋ, ਆਪ ਦਾ ਬਡੱਪਨ ਸਾਡੇ ਹੀ ਸਬੱਬ ਹੈ। ਅਸੀਂ ਜਿਸ ਤਰ੍ਹਾਂ ਤੁਹਾਡੇ ਵਾਸਤੇ ਪਾਗ਼ਲ ਹੋ ਰਹੇ ਹਾਂ, ਉਸੇ ਤਰ੍ਹਾਂ ਹੀ ਆਪ ਨੂੰ ਭੀ ਸਾਡੇ ਵਾਸਤੇ ਪਾਗ਼ਲ ਹੋ ਜਾਣਾ ਚਾਹੀਦਾ ਹੈ। ਜੇ ਕਰ ਨਾਂ ਹੋਵੇ ਤਾਂ ਭੀ ਸਾਡੀ ਕੁਝ ਹਾਨੀ ਨਹੀਂ। ਸਾਡੇ ਪ੍ਰੇਮ-ਸੁਖ ਨੂੰ ਤਾਂ ਆਪ ਖੋਹ ਹੀ ਨਹੀਂ ਸਕਦੇ'? ਨਾਮ ਦੇਵ ਜੀ ਦੇ ਪ੍ਰੇਮ-ਕ੍ਰੀੜਾ ਦਾ ਏਹ ਇਕ ਛੋਟਾ ਜੇਹਾ ਨਮੂਨਾ ਹੈ। ਸੰਤ ਸੁਭਾਵ ਤੋਂ ਹੀ ਉਦਾਰ ਚਿੱਤ ਹੋਇਆ ਕਰਦੇ ਹਨ, ਉਹ ਕਿਸੇ ਦੀ ਨਿੰਦਾ ਨਹੀਂ ਕਰਦੇ, ਪਰ ਪਖੰਡੀਆਂ ਦਾ ਦੰਭ ਵਿਖਾਕੇ, ਜਗਯਾਸੂਆਂ ਨੂੰ ਸਾਵਧਾਨ ਕਰਨ ਦੇ ਵਾਸਤੇ ਉਨ੍ਹਾਂ ਦੇ ਬੁਰੇ ਗੁਣਾਂ ਦਾ ਦਿਗ-ਦਰਸ਼ਨ ਉਨ੍ਹਾਂ ਨੂੰ ਕਰਨਾ ਪੈਂਦਾ ਹੈ, ਅਤੇ ਅਜੇਹਾ ਨਾਮ ਦੇਵ ਜੀ ਨੇ ਭੀ ਕੀਤਾ ਹੈ॥

[੫] ਗਯਾਨੇਸ਼੍ਵਰ ਸ੍ਵਾਮੀ ਨਾਲ ਤੀਰਥ ਯਾਤਰਾ।

ਪ੍ਰਸਿਧ ਸੰਤ ਗਯਾਨੇਸ਼੍ਵਰ ਮਹਾਰਾਜ ਨੂੰ ਇਕਵੇਰੀ ਨਾਮਦੇਵ ਜੀ ਦੇ ਸੰਗ ਦੀ ਇੱਛਾ ਹੋਈ। ਉਨ੍ਹਾਂ ਨੇ ਨਾਮ ਦੇਵ ਜੀ ਨੂੰ ਤੀਰਥ ਯਾਤ੍ਰਾ ਵਿਚ ਨਾਲ ਚਲਨ ਨੂੰ ਕਿਹਾ। ਨਾਮ ਦੇਵ ਜੀ ਨੇ ਉੱਤਰ ਦਿੱਤਾ ਕਿ ਆਪ ਮੈਨੂੰ ਭਗਵਾਨ ਤੋਂ ਹੁਕਮ ਦਿਵਾ ਦੇਓ, ਤਾਂ ਮੈਂ ਚਲ ਸਕਦਾ ਹਾਂ। ਇਧਰ ਭਗਵਾਨ ਨੇ ਜਾਣਿਆਂ ਕਿ ਗਯਾਨੇਸ਼੍ਵਰ ਜੀ ਨਾਮ ਦੇਵ ਜੀ ਦੇ ਸੰਗ ਦੀ ਇਛਾ ਕਰਦੇ ਹਨ, ਤਾਂ ਭਗਵਾਨ ਨੇ ਗਯਾਨੇਸ਼੍ਵਰ ਜੀ ਨੂੰ ਕਿਹਾ—'ਭਗਤ ਨਾਮ ਦੇਵ ਮੇਰਾ ਬੜਾ ਲਾਡਲਾ ਹੈ। ਮੈਂ ਇਕ ਖਿਨ ਭਰ ਲਈ ਭੀ ਇਸ ਨੂੰ ਅੱਖਾਂ ਤੋਂ ਓਹਲੇ ਨਹੀਂ ਕਰਨਾ ਚਾਹੁੰਦਾ, ਪਰ ਤੁਹਾਡੀ ਭਾਵਨਾ ਭੀ ਪੂਰੀ ਕਰਨੀ ਮੇਰਾ ਬਿਰਦ ਹੈ, ਇਸ ਲਈ ਜੇ ਤੁਸੀ ਚਾਹੁੰਦੇ ਹੋ, ਤਾਂ ਲਿਜਾ ਸਕਦੇ ਹੋ, ਪਰ ਇਸਦੀ ਸੰਭਾਲ ਰੱਖਨਾ' ਏਨਾਂ ਕਹਿਕੇ ਭਗਵਾਨ ਨੇ ਨਾਮ ਦੇਵ ਦਾ ਹੱਥ ਗਯਾਨੇਸ਼੍ਵਰ ਜੀ ਨੂੰ ਫੜਾ ਦਿੱਤਾ। ਨਾਮ ਦੇਵ ਜੀ ਦੇ ਨਾਲ ਗਯਾਨੇਸ਼੍ਵਰ ਜੀ ਦਾ ਮਿਲਾਪ ਅਜੇਹਾਂ ਹੀ ਸੀ, ਜੇਹਾ ਕਿ ਅਨਿੰਨ ਭਗਤੀ ਦੇ ਨਾਲ ਸਰਬ ਵਿਆਪੀ ਗਯਾਨ ਦਾ ਮਿਲਾਪ! ਨਾਮ ਦੇਵ ਜੀ ਗਯਾਨੇਸ਼੍ਵਰ ਜੀ ਨਾਲ ਭਗਵਤ ਚਰਚਾ ਕਰਦੇ ਹੋਏ ਤੁਰਨ ਲਗੇ, ਪਰ ਉਨ੍ਹਾਂ ਦਾ ਚਿਤ ਤਾਂ ਸ੍ਰੀ ਪਾਂਡੁ ਰੰਗ ਦੇ ਚਰਨ ਕਮਲਾਂ ਵਿਚ ਹੀ ਉਲਝ ਰਿਹਾ ਸੀ। ਉਹ ਕਹਿੰਦੇ ਸਨ— "ਹੇ ਪਾਂਡੁ ਰੰਗ! ਤੇਰੇ ਵਿਛੋੜੇ ਨਾਲ ਮੇਰਾ ਹਿਰਦਾ ਪਾਟ ਰਿਹਾ ਹੈ, ਮੇਰੇ ਮਨ ਨੂੰ ਕਿਸੇ ਤਰ੍ਹਾਂ ਭੀ ਸ਼ਾਂਤਿ ਨਹੀਂ ਆਉਂਦੀ। ਮੇਰੇ ਤਾਂ ਤੀਰਥ, ਵਰਤ, ਧਰਮ, ਅਧਰਮ, ਪਾਪ-ਪੁੰਨ ਸਭ ਕੁਝ ਤੁਸੀ ਹੋ"। ਗਯਾਨੇਸ਼੍ਵਰ ਮਹਾਰਾਜ ਉਨ੍ਹਾਂ ਨੂੰ ਬਹੁਤ ਤਰ੍ਹਾਂ

ਪ੍ਰਾਪਤ ਹੋਯਾ ਹੈ। ਤੁਸੀ ਵਿਅਰਥ ਸ਼ੋਕ ਕਿਉਂ ਕਰਦੇ ਹੋ? ਭਗਵਾਨ ਸਰਵ ਵਿਆਪੀ ਹੈ, ਤੁਹਾਡੇ ਹਿਰਦੇ ਵਿਚ ਭੀ ਤਾਂ ਹੈ'। ਨਾਮ ਦੇਵ ਜੀ ਨੇ ਕਿਹਾ-"ਆਪ ਜੀ ਦਾ ਕਹਿਣਾ ਯਥਾਰਥ ਹੈ, ਪਰ ਮੈਨੂੰ ਤਾਂ ਪੁੰਡਲੀਕ ਦੇ ਕੋਲ ਖੜੋਕੇ ਪਾਂਡੁ ਰੰਗ ਨੂੰ ਵੇਖੇ ਤੋਂ ਬਿਨਾਂ ਸ਼ਾਂਤਿ ਨਹੀਂ ਪੈਂਦੀ"। ਉਨ੍ਹਾਂ ਦੇ ਇਸ ਅਨਿੰਨ ਭਾਵ ਨੂੰ ਵੇਖਕੇ ਗਯਾਨੇਸ਼੍ਵਰ ਜੀ ਬੜੇ ਪ੍ਰਸੰਨ ਹੁੰਦੇ ਸਨ ॥

[੬] ਭਗਵਤ ਭਗਤੀ ਦਾ ਵਰਣਨ।

ਇਕ ਵੇਰੀ ਗਯਾਨੇਸ਼੍ਵਰ ਜੀ ਨੇ ਨਾਮ ਦੇਵ ਜੀ ਤੋਂ ਪੁਛਿਆ-'ਭਜਨ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ! ਮਨ ਤੇ ਬੁੱਧ ਨੂੰ ਸਤੋ ਗੁਣੀ ਕਿਸ ਤਰ੍ਹਾਂ ਬਣਾਇਆ ਜਾ ਸਕਦਾ ਹੈ? ਸ਼੍ਰਵਣਾਦਿਕ ਸਾਧਨਾ ਦਾ ਭੇਦ ਕੀ ਹੈ?ਭਗਤੀ ਅਤੇ ਧਿਆਨ ਕੀ ਹੈ'? ਇਨ੍ਹਾਂ ਪ੍ਰਸ਼ਨਾਂ ਨੂੰ ਸੁਣਦੇ ਹੀ ਨਿੰਮ੍ਰਤਾ ਦੀ ਮੂਰਤੀ ਨਾਮ ਦੇਵ ਜੀ ਨੇ ਗਦ ਗਦ ਹੋਕੇ ਗਯਾਨੇਸ਼੍ਵਰ ਜੀ ਦੇ ਚਰਨ ਫੜ ਲਏ ਅਤੇ ਕਿਹਾ- 'ਮੈਨੂੰ ਤਾਂ ਪਾਂਡੁਰੰਗ ਦੀ ਕ੍ਰਿਪਾ ਦਾ ਹੀ ਭਰੋਸਾ ਹੈ। ਅਜਿਹਾ ਗਿਆਨ ਮੇਰੇ ਭਾਗਾਂ ਵਿੱਚ ਕਿਥੇ ਹੈ? ਮੇਰੇ ਵਿੱਚ ਨਾਂ ਗਯਾਨ ਹੈ, ਨਾਂ ਮੈਂ ਕੋਈ ਬਹੁਤਾ ਪੜ੍ਹਿਆ ਹਾਂ। ਇਸੇ ਲਈ ਤਾਂ ਭਗਵਾਨ ਨੇ ਮੈਨੂੰ ਤੁਹਾਡੇ ਹੱਥ ਸਪੁਰਦ ਕੀਤਾ ਹੈ। ਆਪ ਦਾ ਪੁੱਛਨਾ ਤਾਂ ਇਸ ਤਰ੍ਹਾਂ ਹੈ, ਜਿਵੇਂ ਕਲਪ-ਬ੍ਰਿਛ ਦਾ ਕਿਸੇ ਕੰਗਲੇ ਪਾਸੋਂ ਮੰਗਨਾ! ਮਲੂਮ ਹੁੰਦਾ ਹੈ, ਆਪ ਬਿਲਾਸ ਨਾਲ ਅਜੇਹੇ ਪ੍ਰਸ਼ਨ ਪੁੱਛਕੇ ਮੇਰਾ ਸੁਖ ਵਧਾਨਾ ਚਾਹੁੰਦੇ ਹੋ' ਇਸਦੇ ਉੱਤਰ ਵਿਚ ਗਯਾਨੇਸ਼੍ਵਰ ਜੀ ਨੇ ਕਿਹਾ-'ਮੈਂ ਤੁਹਾਡੇ ਮੂੰਹੋਂ ਅਨੁਭੂਤ ਸਾਧਨ ਸੁਣਨਾ ਚਾਹੁੰਦਾ ਹਾਂ। ਤੁਸੀਂ ਤਾਂ ਭਗਵਾਨ ਦੇ ਪ੍ਰੇਮ ਭੰਡਾਰੀ ਹੋ। ਤੁਹਾਡੀਆਂ ਰਸ ਭਿੰਨੀਆਂ ਗੱਲਾਂ ਸੁਣਨ ਨੂੰ ਮੇਰੇ ਕੰਨ ਲਲਚ ਰਹੇ ਹਨ। ਇਸ ਲਈ ਮੈਨੂੰ ਅਪਨੇ ਅਨਭਵ ਦੀਆਂ ਗੱਲਾਂ ਜਰੂਰ ਸੁਣਾਓ"। ਗਯਾਨੇਸ਼੍ਵਰ ਜੀ ਦੀ ਇਹ ਆਗਯਾ ਸੁਣਕੇ ਨਾਮ ਦੇਵ ਜੀ ਕਹਿਣ ਲੱਗੇ-'ਮੈਂ ਕੀ ਕਹਾਂ, ਮੈਨੂੰ ਤਾਂ ਹਰਿ ਨਾਮ-ਕੀਰਤਨ ਹੀ ਪਿਆਰਾ ਲੱਗਦਾ ਹੈ, ਉਸਦੇ ਸਾਹਮਣੇ ਹੋਰ ਸਾਰੇ ਸਾਧਨ ਵਿਅਰਥ ਅਤੇ ਦੁਖਦਾਈ ਹੀ ਪ੍ਰਤੀਤ ਹੁੰਦੇ ਹਨ, ਏਹੋ ਭਜਨ ਹੈ। ਗੁਣਾਂ-ਦੋਖਾਂ ਦੀ ਵੀਚਾਰ ਛੱਡਕੇ, ਸਾਰਿਆਂ ਨਾਲ ਸੱਚੀ ਨਿਮ੍ਰਤਾ ਦਾ ਵਰਤਾਵ ਕਰਨਾ ਹੀ ਬੰਦਨਾ ਹੈ, ਇਸ ਕਰਕੇ ਅੰਤਹਕਰਣ ਸਦਾ ਪ੍ਰਸੰਨ ਰਹਿੰਦਾ ਹੈ, ਅਤੇ ਸਤੋ ਗੁਣ ਦੀ ਪ੍ਰਾਪਤੀ ਹੁੰਦੀ ਹੈ। ਸਾਰੇ ਵਿਸ਼ਵ ਵਿਚ ਕੇਵਲ ਇਕ ਮੇਰੇ ਬੀਠੁਲ ਨੂੰ ਵੇਖਨਾਂ ਅਤੇ ਭਗਵਾਨ ਦੇ ਚਰਨਾਂ ਦਾ ਹਿਰਦਯ ਵਿਚ ਅਖੰਡ ਚਿੰਤਨ ਕਰਨਾ ਹੀ ਉੱਤਮ ਧਯਾਨ ਹੈ। ਇਸ ਤਰ੍ਹਾਂ ਹਰਨ ...

ਮੋਹਤ ਹੋਕੇ ਦੇਹ ਦੀ ਸੁਧਿ ਭੁੱਲ ਜਾਂਦਾ ਹੈ, ਉਸੇ ਤਰ੍ਹਾਂ ਮੂੰਹ ਤੋਂ ਉਚਾਰਨ ਕੀਤ ਜਾਣ ਵਾਲੇ ਨਾਮ ਸਿਮਰਨ ਵਿਚ ਮਨ ਨੂੰ ਦ੍ਰਿੜ੍ਹਤਾ ਨਾਲ ਲਾਈ ਰਖਨ ਦਾ ਨਾਮ 'ਸ੍ਰਵਨ' ਹੈ ਅਤੇ ਉਸ ਵਿਚ ਲੀਨ ਹੋ ਜਾਣ ਦਾ ਨਾਮ ਹੀ 'ਮੰਨਨ' ਹੈ। ਭ੍ਰਿੰਗੀ ਕੀਟ ਨਯਾਯ ਵਾਂਗੂੰ ਭਗਵਤ ਨਾਮ ਉਚਾਰਨ ਦਾ ਦ੍ਰਿੜ੍ਹ ਅਨੁਸੰਧਾਨ ਹੀ 'ਨਿਧਯਾਸਨ' ਹੈ। ਸਭ ਤਰ੍ਹਾਂ ਨਾਲ ਕੇਵਲ ਇਕ ਬਿਠੁਲ ਦਾ ਹੀ ਧਯਾਨ, ਸਾਰੇ ਪ੍ਰਾਣੀਆਂ ਵਿਚ ਉਸੇ ਦੇ ਹੀ ਸਰੂਪ ਦਾ ਵੇਖਣਾ, ਰਜ ਅਤੇ ਤਮ ਤੋਂ ਰਹਿਤ ਹੋਕੇ, ਸਭ ਦੀ ਫਸਾਵਟ ਤੋਂ ਨਿਕਲਕੇ ਕੇਵਲ ਪ੍ਰੇਮ-ਸੁਧਾ ਦਾ ਪੀਣਾ ਹੀ 'ਭਗਤਿ' ਹੈ। ਪ੍ਰੇਮ ਨਾਲ ਏਕਾਂਤ ਵਿਚ ਗੋਬਿੰਦ ਦਾ ਧਯਾਨ ਕਰਨ ਦੇ ਸਿਵਾ ਹੋਰ ਕਿਤੇ ਭੀ ਵਿਸ਼ਰਾਮ ਨਹੀਂ ਹੈ। ਇਨ੍ਹਾਂ ਬਚਨਾਂ ਨੂੰ ਭੀ ਪਰਮ ਉਦਾਰ, ਸਰਵਗਯ ਮੇਰੇ ਪਾਂਡੁਰੰਗ ਨੇ ਹੀ ਮੈਥੋਂ ਕਹਾ ਦਿੱਤਾ ਹੈ'। ਨਾਮਦੇਵ ਦੀ ਇਸ ਦਿੱਵਯ ਬਾਣੀ ਨੂੰ ਸੁਣਕੇ ਗਯਾਨੇਸ਼੍ਵਰ ਜੀ ਬਹੁਤ ਹੀ ਪ੍ਰਸੰਨ ਹੋਏ ॥

[੭] ਬਿਠੁਲ ਭਗਵਾਨ ਨੂੰ ਮੇਰੀ ਚਿੰਤਾ ਹੈ।

ਇਸ ਤਰ੍ਹਾਂ ਤੀਰਥ ਯਾਤ੍ਰਾ ਕਰਦੇ ਹੋਏ ਪ੍ਰਭਾਸ, ਦ੍ਵਾਰਿਕਾ ਆਦਕ ਖੇਤ੍ਰ ਅਤੇ ਹੋਰ ਸਭਨਾਂ ਮੁਕਤ ਪੁਰੀਆਂ ਦੇ ਦਰਸ਼ਨ ਕਰਕੇ ਦੋਵੇਂ ਗਿਆਨੀ ਭਗਤ ਮੁੜ ਰਹੇ ਸਨ। ਰਸਤੇ ਵਿਚ ਬੀਕਾਨੇਰ ਦੇ ਨੇੜੇ 'ਕੋਲਾਵਤਜੀ' ਨਾਮ ਦਾ ਪਿੰਡ ਆ ਗਿਆ। ਦੋਹਾਂ ਨੂੰ ਬੜੀ ਤ੍ਰੇਹ ਲੱਗੀ ਹੋਈ ਸੀ, ਕੋਲ ਹੀ ਇਕ ਖੂਹ ਸੀ, ਪਰ ਉਹ ਸੁੱਕਾ ਹੋਇਆ ਸੀ। ਗਯਾਨੇਸ਼੍ਵਰ ਜੀ ਸਿਧਿ ਪ੍ਰਾਪਤ ਯੋਗੀ ਸਨ। ਉਨ੍ਹਾਂ ਨੇ ਲਘਿਮਾ ਸਿਧਿ ਦੇ ਬਲ ਨਾਲ ਖੂਹ ਦੇ ਵਿੱਚ ਧਰਤੀ ਦੇ ਹੇਠਾਂ ਪ੍ਰਵੇਸ਼ ਕਰਕੇ ਪਾਣੀ ਪੀ ਲਿਆ ਅਤੇ ਨਾਮ ਦੇਵ ਜੀ ਦੇ ਵਾਸਤੇ ਪਾਣੀ ਲੈਕੇ ਉਹ ਬਾਹਰ ਆ ਗਏ, ਪਰ ਨਾਮ ਦੇਵ ਜੀ ਨੇ ਉਹ ਪਾਣੀ ਨਾਂ ਪੀਤਾ, ਉਹ ਪ੍ਰੇਮ-ਮਗਨ ਹੋਕੇ ਕਹਿ ਰਹੇ ਸਨ ਕਿ 'ਕੀ ਮੇਰੇ ਬੀਠਲ ਨੂੰ ਮੇਰੀ ਚਿੰਤਾ ਨਹੀਂ ਹੈ? ਭਗਵਾਨ ਤਾਂ ਭਗਤ ਦੀ ਸੇਵਾ ਦਾ ਸਮਾ ਹੀ ਲਭਦੇ ਰਹਿੰਦੇ ਹਨ। ਫਿਰ ਅਜੇਹੇ ਸਮੇਂ ਉਤੇ ਓਹ ਕਿਵੇਂ ਚੁੱਕ ਸਕਦੇ ਹਨ? ਭਗਵੰਤ ਕ੍ਰਿਪਾ ਨਾਲ ਝਟ ਹੀ ਖੂਹ ਪਾਣੀ ਦਾ ਭਰ ਗਿਆ ਅਤੇ ਉਛਲ ੨ ਕੇ ਵਗਨ ਲਗ ਪਿਆ, ਭਗਤ ਨਾਮ ਦੇਵ ਜੀ ਦੇ ਪ੍ਰੇਮ ਬੰਧਨ ਦਾ ਪ੍ਰਭਾਵ ਵੇਖਕੇ ਗਯਾਨੇਸ਼੍ਵਰ ਜੀ ਭੀ ਆਸਚਰਜ ਚਕ੍ਰਿਤ ਹੋ ਗਏ। ਉਨ੍ਹਾਂ ਨੇ ਨਾਮ ਦੇਵ ਨੂੰ ਸਾਵਧਾਨ ਕੀਤਾ ਅਤੇ ਘੁੱਟ ਕੇ ਜੱਫੀ ਵਿਚ ਲੈਕੇ ਓਹ ਉਸ ਪ੍ਰੇਮ ਦੀ ਪ੍ਰਸੰਸਾ ਕਰਨ ਲੱਗੇ। ਨਾਮ ਦੇਵ ਜੀ ਨੇ ਉਨ੍ਹਾਂ ਦੇ ਚਰਨਾਂ ਵਿਚ ਪ੍ਰਣਾਮ ਕੀਤਾ। ਕੁਝ ਦਿਨਾਂ ਵਿਚ ਯਾਤ੍ਰਾ ਪੂਰੀ ਕਰਕੇ ਦੋਵੇਂ ਮੁੜ ਆਏ ॥

[੮] ਪੰਡਰ ਪੁਰ ਵਿਚ ਮੁੜ ਆਉਣਾ।

ਨਾਮਦੇਵ ਜੀ ਅਪਨੇ ਪ੍ਰਾਣਾਂ ਤੋਂ ਭੀ ਪਿਆਰੇ ਬੀਠੁਲ ਨਾਲ ਮਿਲੇ ਅਤੇ ਕਹਿਣ ਲੱਗੇ, "ਮੇਰੇ ਮਨ ਵਿਚ ਭਰਮ ਸੀ, ਇਸ ਲਈ ਤੁਸਾਂ ਮੈਨੂੰ ਦਰ-ਬ-ਦਰ ਭਟਕਾਯਾ, ਪਰ ਭਗਵਨ ! ਮੈਂ ਸੱਚ ਕਹਿੰਦਾ ਹਾਂ ਪੰਡੁਰ ਪੁਰ ਜੇਹਾ ਸੁਖ ਹੋਰ ਕਿਤੇ ਸੁਪਨੇ ਵਿਚ ਭੀ ਨਹੀਂ ਹੈ। ਸੰਸਾਰ ਵਿਚ ਅਨੇਕਾਂ ਤੀਰਥ ਹਨ, ਪਰ ਮੇਰਾ ਮਨ ਤਾਂ ਚੰਦ੍ਰਭਾਗਾ ਦੀ ਵੱਲੇ ਹੀ ਲੱਗਾ ਰਹਿੰਦਾ ਹੈ। ਆਪ ਤੋਂ ਬਿਨਾ ਹੋਰ ਕਿਸੇ ਦੇਵਤੇ ਵੱਲੇ ਮੇਰੇ ਪੈਰ ਤੁਰਨਾ ਹੀ ਨਹੀਂ ਚਾਹੁੰਦੇ, ਮੇਰੇ ਕੰਨ ਦੂਜੇ ਕਿਸੇ ਦੇ ਜਸ ਨੂੰ ਸੁਣਨਾ ਹੀ ਨਹੀਂ ਚਾਹੁੰਦੇ। ਜਿਸ ਉਤੇ ਗਰੁੜ ਦੇ ਨਿਸ਼ਾਨ ਵਾਲੀ ਧੁਜਾ ਨਹੀਂ ਹੈ, ਓਹ ਸਥਾਨ ਹੀ ਕੇਹਾ ਹੈ ? ਜਿਥੇ ਵੈਸ਼ਨਵਾਂ ਦਾ ਮੇਲਾ ਨਾ ਹੋਵੇ ਅਤੇ ਹਰਿ ਕਥਾ ਦਾ ਅਖੰਡ ਪ੍ਰਵਾਹ ਨਾਂ ਚਲਦਾ ਹੋਵੇ, ਓਹ ਖੇਤ੍ਰ ਭੀ ਕੇਹਾ ਹੈ ? ਏਹ ਸਭ ਗੱਲਾਂ ਪੰਡੁਰ ਪੁਰ ਵਿਚ ਬੀਠੁਲ ਦੇ ਚਰਨਾਂ ਵਿਚ ਹਨ, ਇਸ ਲਈ ਮੈਂ ਇਸ ਤੋਂ ਸਿਵਾ ਹੋਰ ਕੁਝ ਭੀ ਨਹੀਂ ਜਾਣਦਾ ਹਾਂ, ਪਰ ਆਪ ਨੇ ਮੇਰੇ ਉਤੇ ਬੜੀ ਕ੍ਰਿਪਾ ਕੀਤੀ ਜੋ ਸਭ ਜਗ੍ਹਾਂ ਤੇ ਮੇਰੇ ਵਾਸਤੇ ਪੰਡੁਰ ਪੁਰ ਕਰ ਦਿੱਤਾ ਅਤੇ ਯਾਦ ਕਰਦੇ ਹੀ ਮੈਨੂੰ ਦਰਸ਼ਨ ਦੇਂਦੇ ਰਹੇ ਹੋ"॥

[੯] ਨਾਮਦੇਵ ਦਾ ਗੁਰੂ।

ਗਯਾਨੇਸ਼੍ਵਰ ਜੀ ਦੇ ਸਮਾਧਿ ਲੈਣ ਮਗਰੋਂ ਫਿਰ ਇਕ ਵੇਰੀ ਨਾਮਦੇਵ ਜੀ ਉੱਤਰ ਭਾਰਤ ਵਿਚ ਗਏ ਸਨ। ਨਾਮਦੇਵ ਜੀ ਨੇ ਸ੍ਵਾਮੀ ਗਯਾਨ ਦੇਵ ਜੀ ਪਾਸੋਂ ਨਾਮ ਉਪਦੇਸ਼ ਪ੍ਰਾਪਤ ਕੀਤਾ ਸੀ, ਅਤੇ ਸ੍ਵਾਮੀ ਵਿਸੋਆ ਖੇਚਰ ਜੀ ਦੀ ਸਹਾਇਤਾ ਨਾਲ ਪੂਰਨ ਗਿਆਨ ਦਾ ਬੋਧ ਹੋਇਆ ਸੀ, ਇਸੇ ਕਾਰਣ ਕਰਕੇ ਕਿਸੇ ਗ੍ਰੰਥ ਕਰਤਾ ਨੇ ਨਾਮਦੇਵ ਦਾ ਗੁਰੂ 'ਵਿਸੋਆ ਖੇਚਰ' ਨੂੰ ਅਤੇ ਕਿਸੇ ਲੇਖਕ ਨੇ ਗਿਆਨ ਦੇਵ ਨੂੰ ਨਾਮ ਦੇਵ ਦਾ ਗੁਰੂ ਲਿਖਿਆ ਹੈ, ਪਰ ਨਾਮਦੇਵ ਜੀ ਆਪ ਇਨ੍ਹਾਂ ਦੋਹਾਂ ਮਹਾਂ ਪੁਰਖਾਂ ਦੇ ਚਰਨਾਂ ਉੱਤੇ ਪੂਰਨ ਸਰਧਾ ਰਖਦੇ ਸਨ॥

ਨਾਮ ਦੇਵ ਜੀ ਦੀ ਉਮਰਾ ਦਾ ਪਹਿਲਾ ਅੱਧਾ ਹਿੱਸਾ ਪੰਡੁਰ ਪੁਰ ਵਿਚ ਅਤੇ ਮਗਰਲਾ ਅੱਧਾ ਹਿੱਸਾ ਪੰਜਾਬ ਆਦਿਕ ਇਲਾਕਿਆਂ ਦਾ ਪ੍ਰਚਾਰ ਕਰਨ ਵਿਚ ਬੀਤਿਆ ਸੀ। ਆਪ ਦੀ ਭਗਤੀ ਬਹੁਤ ਹੀ ਉੱਚ ਕੋਟਿ ਦੀ ਸੀ॥

ਗੀਤਾ ਵਿਚ ਭਗਵਾਨ ਨੇ ਉਸ ਮਹਾਤਮਾਂ ਭਗਤ ਨੂੰ ਬਹੁਤ ਹੀ ਦੁਰਲਭ ਦੱਸਿਆ ਹੈ, ਜੋ ਹਮੇਸ਼ਾਂ ਹੀ ਸਾਰਿਆਂ ਵਿਚ ਭਗਵਾਨ ਨੂੰ ਹੀ ਵੇਖਦਾ ਹੈ। ਅਸਲ ਵਿਚ ਓਹੀ ਮਨੁਖ ਧੰਨ ਹੈ, ਜੋ ਸਭਨਾਂ ਵਿਚ ਭਗਵਤ ਦਰਸ਼ਨ ਦਾ ਅਭ੍ਯਾਸ

ਕਰਦਾ ਹੈ, ਅਤੇ ਉਸ ਵਿਚ ਸਫਲ ਹੋ ਜਾਂਦਾ ਹੈ। ਸ੍ਰੀ ਨਾਮਦੇਵ ਜੀ ਵਿਚ ਇਹ ਸਭ ਥਾਂ ਤੇ ਭਗਵਤ-ਦਰਸ਼ਨ ਦੀ ਨਿਸ਼ਾ ਬਹੁਤ ਹੀ ਚੰਗੇ ਸਰੂਪ ਵਿਚ ਪ੍ਰਗਟ ਸੀ। ਓਹ ਜਿਥੇ ਕਿਤੇ ਰਹਿੰਦੇ, ਜਿਸ ਕਿਸੇ ਭੀ ਚੀਜ਼ ਨੂੰ ਵੇਖਦੇ,ਉਨ੍ਹਾਂਦੇ ਮਨ ਨੂੰ ਭਗਵਾਨ ਤੋਂ ਬਿਨਾਂ ਹੋਰ ਕੁਝ ਭੀ ਨਹੀਂ ਦਿਸਦਾ ਸੀ। ਉਨ੍ਹਾਂ ਦੇ ਜੀਵਨ ਦੀ ਇਸ ਗੱਲ ਨੂੰ ਪੁਸ਼ਟ ਕਰਨ ਵਾਲੀਆਂ ਵਾਰਦਾਤਾਂ ਵਿਚੋਂ ਅਸੀਂ ਕੁਝਕੁ ਅੱਗੇਲਿਖਦੇ ਹਾਂ॥

[੧੦] "ਗਾਇ ਮੋਈ ਜਿਵਾਲਿਅਨੁ"।

ਇਨ੍ਹਾਂ ਦਿਨਾਂ ਵਿਚ ਯਵਨ ਬਾਦਸ਼ਾਹ ਨੇ ਬੁਲਾਕੇ, ਕਿਹਾ—"ਨਾਮਿਆ! ਮੈਂ ਸੁਣਿਆ ਹੈ, ਤੂੰ ਸਾਹਿਬ ਨਾਲ ਮਿਲਿਆ ਹੋਇਆ ਹੈਂ, ਇਸ ਲਈ ਤੂੰ ਮੈਨੂੰ ਮਾਲਕ ਨਾਲ ਮਿਲਾ ਦੇਹੁ, ਅਤੇ ਕਰਾਮਾਤ ਭੀ ਦਿਖਾਓ"। ਅਗੋਂ ਨਾਮ ਦੇਵ ਨੇ ਕਿਹਾ—"ਪਾਤਸ਼ਾਹ! ਮੇਰੇ ਕੋਲ ਕਰਾਮਾਤ ਹੋਵੇ, ਤਾਂ ਮੈਂ ਪੇਟ ਭਰਨ ਵਾਸਤੇ ਲੋਕਾਂ ਦਾ ਧੰਧਾ ਕਿਉਂ ਕਰਾਂ? ਮੈਂ ਤਾਂ ਕੇਵਲ ਸਾਰੇ ਦਿਨ ਦੀ ਕੀਤੀ ਹੋਈ ਕਮਾਈ ਨੂੰ ਸੰਤਾਂ ਨਾਲ ਵੰਡਕੇ ਖਾਂਦਾ ਹਾਂ,ਉਨ੍ਹਾਂ ਦੇ ਸੰਗ ਕਰਕੇ ਹੀ, ਮੇਰੀ ਦੁਨੀਆਂ ਉਤੇ ਪ੍ਰਸਿਧੀ ਹੋਰਹੀ ਹੈ,ਅਤੇ ਤੁਸਾਂ ਭੀ ਮੈਨੂੰ ਬੁਲਾ ਲਿਆ ਹੈ"। ਪਾਤਸ਼ਾਹ ਨੇ ਕਿਹਾ— "ਚੰਗਾ ਨਾਮਦੇਵ! ਮੇਰੀ ਗਾਂ ਮਰ ਗਈ ਹੈ, ਕ੍ਰਿਪਾ ਕਰਕੇ ਜਿਵਾ ਦੇਹੁ,ਅਤੇ ਅਪਨੇ ਘਰ ਚਲੇ ਜਾਓ। ਜੇਕਰ ਨਹੀਂ ਜਿਵਾ ਸਕਦੇ ਤਾਂ ਮੁਸਲਮਾਨ ਹੋ ਜਾਓ, ਇਨ੍ਹਾਂ ਦੋਹਾਂ ਗੱਲਾਂ ਵਿਚੋਂ ਇਕ ਪੂਰੀ ਕਰਨੀ ਪਏਗੀ, ਪੂਰੀ ਕੀਤੇ ਤੋਂ ਬਿਨਾ ਕਿਸੇ ਤਰ੍ਹਾਂ ਭੀ ਜੀਉਂਦੇ ਘਰ ਨਹੀਂ ਜਾ ਸਕਦੇ"। ਨਾਮ ਦੇਵ ਨੇ ਕਿਹਾ—"ਬਾਦਸ਼ਾਹ! ਕਦੇ ਮੋਏ ਪਸੂ ਭੀ ਜੀਵੇਂ ਹਨ? ਬਾਕੀ ਮੈਂ ਤਾਂ ਕੁਝ ਤਾਕਤ ਨਹੀਂ ਰਖਦਾ, ਜੋ ਰਾਮ ਨੂੰ ਭਾਉਂਦਾ ਹੈ, ਉਹ ਹੁੰਦਾ ਹੈ"। ਅੰਤ ਨੂੰ ਬਾਦਸ਼ਾਹ ਨੇ ਨਾਮ ਦੇਵ ਨੂੰ ਕੈਦ ਕਰ ਲਿਆ ਅਤੇ ਡੌਂਡੀ ਫਿਰਵਾ ਦਿੱਤੀ ਕਿ ਇਕ ਪੈਹਰ ਦੀ ਮੋਹਲਤ ਬਾਦਸ਼ਾਹ ਨੇ ਨਾਮ ਦੇਵ ਨੂੰ ਦਿੱਤੀ ਹੈ, ਜੇਕਰ ਇਕ ਪਹਿਰ ਵਿਚ ਗਊ ਨਾਂ ਜੀਵੇਗੀ, ਤਾਂ ਨਾਮ ਦੇਵ ਨੂੰ ਸਰੇ ਬਾਜ਼ਾਰ ਕਤਲ ਕਰ ਦਿੱਤਾ ਜਾਏਗਾ। ਇਸ ਡੌਂਡੀ ਨੂੰ ਸੁਣਕੇ ਲੋਕੀ ਘਬਰਾ ਰਹੇ ਹਨ, ਪਰ ਨਾਮ ਦੇਵ ਜੀ ਸ਼ਾਂਤ ਚਿੱਤ ਨਾਲ ਬੈਠੇ ਹਰਿ ਕੀਰਤਨ ਕਰ ਰਹੇ ਹਨ। ਨਾਮ ਦੇਵ ਦੀ ਮਾਂ ਨੇ ਕਿਹਾ— "ਨਾਮਿਆ! ਮੁਸਲਮਾਨ ਹੀ ਹੋ ਜਾਹੁ, ਮੈਨੂੰ ਜੀਉਂਦਾ ਤਾਂ ਦਿੱਸੇਂਗਾ" ਅੱਗੋਂ ਨਾਮ ਦੇਵ ਜੀ ਨੇ ਨਿਧੜਕ ਹੋਕੇ ਉੱਤਰ ਦਿੱਤਾ—ਮਾਤਾ! ਜੇ ਤੂੰ ਅਜੇਹਾ ਹੀ ਦਿਲ ਢਾਹੁਣਾ ਹੈ, ਤਾਂ—"ਨਹ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ!
ਪਿੰਡੁ ਪੜੈ ਤਉ ਹਰਿ ਗੁਣ ਗਾਇ"॥

ਇਧਰ ਸੱਤ ਘੜੀਆਂ ਬੱਜ ਗਈਆਂ, ਲੋਕੀ ਸੋਚਦੇ ਹਨ, ਕਿ ਅਧੀ ਘੜੀ ਬਾਕੀ ਰਹਿ ਗਈ ਹੈ, ਚਲੋ ਨਾਮ ਦੇਵ ਦੇ ਛੁਡਾਉਨ ਦਾ ਕੋਈ ਉਪਰਾਲਾ ਕਰੀਏ, ਸਾਰੇ ਹਿੰਦੂ ਇਹ ਸਲਾਹ ਕਰਕੇ ਬਾਦਸ਼ਾਹ ਦੇ ਕੋਲ ਆਏ, ਅਤੇ ਆਕੇ ਕਹਿਣ ਲੱਗੇ–"ਬਾਦਸ਼ਾਹ ! ਨਾਮੇ ਦੇ ਬਦਲੇ ਵਿਚ ਸਾਥੋਂ ਉਸਦੇ ਸਾਂਵੀ ਤੋਲ ਸੋਨਾ ਲੈ ਲੈ, ਅਤੇ ਉਸ ਵਿਚਾਰੇ ਗਰੀਬ ਸਾਧੂ ਨੂੰ ਛੱਡ ਦੇਹੁ"। ਬਾਦਸ਼ਾਹ ਨੇ ਕਿਹਾ–"ਹਿੰਦੂਓ ! ਮੈਂ ਧਰਮ ਨੂੰ ਛੱਡਕੇ ਦੁਨੀਆਂ ਕੱਠੀ ਕਰਨੀ ਨਹੀਂ ਚਾਹੁੰਦਾ, ਇਸ ਤਰ੍ਹਾਂ ਨਾਲ ਦੌਲਤ ਕੱਠੀ ਕਰਕੇ ਦੋਜ਼ਕ ਦੀ ਅੱਗ ਵਿਚ ਪੈਣਾ ਮੈਨੂੰ ਮਨਜ਼ੂਰ ਨਹੀਂ, ਜੇਕਰ ਨਾਮਾ ਗਊ ਨਾਂ ਜਿਵਾਵੇਗਾ, ਤਾਂ ਉਸਨੂੰ ਖ਼ੂਨੀ ਹਾਥੀ ਅੱਗੇ ਸੁੱਟ ਦਿੱਤਾ ਜਾਏਗਾ"। ਏਨੇ ਨੂੰ ਖ਼ੂਨੀ ਹਾਥੀ ਨੂੰ ਲੈਕੇ ਮਹਾਵਤ ਆ ਗਿਆ। ਸ਼ਾਹੀ ਕਾਜ਼ੀ ਦਾ ਇਸ਼ਾਰਾ ਪਾਕੇ, ਮਹਾਵਤ ਨੇ ਹਾਥੀ ਨੂੰ ਨਾਮ ਦੇਵ ਵੱਲੇ ਪ੍ਰੇਰਿਆ ਤਾਂ–

"ਕਰੈ ਗਜਿੰਦੁ ਸੁੰਡ ਕੀ ਚੋਟ॥ਨਾਮਾ ਉਬਰੈ ਹਰਿ ਕੀ ਓਟ"॥

ਏਨੇ ਨੂੰ ਪਹਿਰ ਦਾ ਸਮਾ ਪੂਰਾ ਹੋ ਗਿਆ, ਇਧਰ ਨਾਮ ਦੇਵ ਨੂੰ ਕਤਲ ਕਰ ਦੇਣ ਦੀਆਂ ਤਿਆਰੀਆਂ ਹੋ ਰਹੀਆਂ ਹਨ, ਉਧਰ ਭਗਤ ਦੇ ਪਿਆਰੇ ਭਗਵਾਨ ਜੀ ਪ੍ਰਗਟ ਹੋ ਪਏ, ਅਤੇ ਉਨ੍ਹਾਂ ਨੇ ਨਾਮ ਦੇਵ ਦਾ ਇਸ਼ਾਰਾ ਸਮਝਕੇ ਮੋਈ ਹੋਈ ਗਊ ਜਿਵਾ ਦਿਤੀ।ਗਊ ਨੂੰ ਜੀਊਂਦਾ ਵੇਖਕੇ ਬਾਦਸ਼ਾਹਖੁਸ਼ਹੋਗਿਆ॥

[੧੧] 'ਜਉ ਗੁਰ ਦੇਉ ਸਿਹਜ ਨਿਕਸਾਈ'।

ਬਾਦਸ਼ਾਹ ਨੇ ਕਿਹਾ–ਨਾਮ ਦੇਵ ! ਕੋਈ ਇਲਾਕਾ ਜਾਂ ਪਿੰਡ ਮੇਰੇ ਪਾਸੋਂ ਜਗੀਰ ਲੈ ਲੌ, ਮੈਂ ਖੁਸ਼ੀ ਨਾਲ ਦੇਣ ਨੂੰ ਤਿਆਰ ਹਾਂ, ਪਰ ਭਗਤ ਜੀ ਨੇ ਕਿਹਾ ਸਾਨੂੰ ਕਿਸੇ ਦੀ ਲੋੜ ਨਹੀਂ ਹੈ, ਫਿਰ ਬਾਦਸ਼ਾਹ ਨੇ ਮਨੀਆਂ ਦਾ ਜੜਿਆ ਹੋਇਆ ਸੋਨੇ ਦਾ ਜੜਾਊ ਪਲੰਘ ਨਾਮ ਦੇਵ ਜੀ ਦੇ ਸਾਹਮਣੇ ਰਖਕੇ ਅਰਜ਼ ਕੀਤੀ, ਏਹ ਪਲੰਘ ਆਪਨੇ ਠਾਕਰ ਜੀ ਵਾਸਤੇ ਲੈ ਜਾਓ, ਤਾਂ ਕਿ ਮੇਰਾ ਭੀ ਭਲਾ ਹੋ ਜਾਵੇ, ਠਾਕੁਰ ਜੀ ਦੇ ਵਾਸਤੇ ਮਿਲਿਆ ਪਲੰਘ ਨਾਮ ਦੇਵ ਜੀ ਨੇ ਸਿਰ ਤੇ ਚੁੱਕ ਲਿਆ, ਤਾਂ ਬਾਦਸ਼ਾਹ ਨੇ ਕਿਹਾ ਸਿਰ ਤੇ ਨਾਂ ਚੁਕੋ ਮੈਂ ਦਸ ਪੰਦ੍ਰਾਂ ਆਦਮੀ ਤੁਹਾਡੇ ਨਾਲ ਭੇਜਦਾ ਹਾਂ, ਇਹ ਤੁਹਾਨੂੰ ਪਲੰਘ ਸਮੇਤ ਘਰ ਛੱਡ ਆਉਨਗੇ,ਪਰ ਨਾਮ ਦੇਵ ਜੀ ਨੇ ਆਦਮੀਆਂ ਵਲੋਂ ਭੀ ਇਨਕਾਰ ਕਰ ਦਿੱਤਾ, ਅਤੇ ਆਪ ਪਲੰਘ ਚੁਕ ਕੇ ਤੁਰ ਗਏ, ਜਮੁਨਾਂ ਦੇ ਕੰਢੇ ਜਾਕੇ,ਉਹ ਸੋਨੇ ਦਾ ਜੜਾਊ ਪਲੰਘ ਠਾਕੁਰ ਜੀ ਦੇ ਅਰਪਨ ਕਰਕੇ ਨਦੀ ਵਿੱਚ ਸੁੱਟ ਦਿੱਤਾ, ਅਤੇ ਆਪ ਖਾਲੀ ਹੱਥ ਘਰ ਨੂੰ ਤੁਰ ਪਏ। ਜਦ ਨਾਮ ਦੇਵ ਜੀ ਪਲੰਘ ਸਿਰ ਤੇ ਚੁਕ ਕੇ ਘਰ ਨੂੰ ਤੁਰੇ

ਸਨ, ਤਾਂ ਬਾਦਸ਼ਾਹ ਨੇ ਉਨ੍ਹਾਂ ਦੇ ਮਗਰ ੨ ਆਪਣੇ ਨੌਕਰ ਇਸ ਲਈ ਭੇਜੇ ਸਨ, ਕਿ ਇਨ੍ਹਾਂ ਨੂੰ ਵੇਖਕੇ, ਕੋਈ ਕਿਸੇ ਤਰ੍ਹਾਂ ਦਾ ਸ਼ੱਕ ਨਾਂ ਕਰ ਲਵੇ, ਤੇ ਅਨ ਭੋਲ ਵਿਚ ਹੀ ਕਿਸੇ ਤਰ੍ਹਾਂ ਦਾ ਦੁਖ ਨਾਮਦੇਵ ਨਾਂ ਪਾਵੇ। ਜਦ ਨਾਮਦੇਵ ਨੇ ਸੋਨੇ ਦਾ ਪਲੰਘ ਨਦੀ ਵਿਚ ਸੁੱਟ ਦਿਤਾ, ਤਾਂ ਬਾਦਸ਼ਾਹ ਦੇ ਆਦਮੀਆਂ ਨੇ ਵੇਖਕੇ, ਬਾਦਸ਼ਾਹ ਨੂੰ ਜਾਕੇ ਕਿਹਾ—ਜਹਾਂ ਪਨਾਹ! ਆਪਨੇ ਜੋ ਜੜਾਊ ਪਲੰਘ ਨਾਮਦੇਵ ਨੂੰ ਦਿਤਾ ਸੀ, ਉਹ ਉਸਨੇ ਜਮੁਨਾ ਦਰਿਆ ਵਿਚ ਸੁੱਟ ਦਿਤਾ ਹੈ, ਏਹ ਸੁਣਕੇ ਰਾਜੇ ਨੂੰ ਬੜੀ ਭਚਿੱਤੀ ਲਗੀ, ਅਤੇ ਸੋਚਨ ਲਗਾ, ਮੈਂ ਇਹ ਕਿਉਂ ਦਿਤਾ? ਜੇ ਉਸਨੇ ਘਰ ਲਿਜਾਣਾ ਨਹੀਂ ਸੀ, ਤਾਂ ਉਹ ਇਥੋਂ ਹੀ ਕਿਉਂ ਲੈ ਗਿਆ, ਬਾਦ-ਸ਼ਾਹ ਨੇ ਚਿੰਤਾਤੁਰ ਹੋਕੇ ਹੁਕਮ ਦਿੱਤਾ—ਨਾਮਦੇਵ ਨੂੰ ਹਾਜ਼ਰ ਕਰੋ, ਨੌਕਰ ਨੇ ਜਾਕੇ ਨਾਮਦੇਵ ਨੂੰ ਕਿਹਾ, ਤੁਹਾਨੂੰ ਪਾਦਸ਼ਾਹ ਸਲਾਮਤ ਯਾਦ ਕਰਦੇ ਹਨ। ਨਾਮਦੇਵ ਜੀ ਬਾਦਸ਼ਾਹ ਦੇ ਕੋਲ ਆਏ ਅਤੇ ਪੁਛਿਆ—ਸਾਨੂੰ ਕਿਉਂ ਯਾਦ ਕੀਤਾ ਹੈ? ਬਾਦਸ਼ਾਹ ਨੇ ਕਿਹਾ—ਜੇਹੜਾ ਸੁਨੈਹਰੀ ਪਲੰਘ ਆਪ ਲੈ ਗਏ ਹੋ, ਉਹ ਜ਼ਰਾ ਇਥੇ ਲਿਆਓ, ਤਾਂ ਕਿ ਉਹ ਸੁਨਿਆਰਿਆਂ ਨੂੰ ਵਿਖਾ ਦਿੱਤਾ ਜਾਏ, ਉਸੇ ਨਮੂਨੇ ਦਾ ਇਕ ਹੋਰ ਬਨਵਾਨਾ ਹੈ! ਨਾਮਦੇਵ ਨੇ ਕਿਹਾ—ਬਹੁਤ ਹੱਛਾ, ਪਲੰਘ ਤਾਂ ਆ ਜਾਏਗਾ, ਪਰ ਤੁਹਾਨੂੰ ਨਦੀ ਦੇ ਕੰਢੇ ਤਕ ਚਲਨਾ ਪਏਗਾ। ਇਹ ਸੁਣਕੇ ਬਾਦਸ਼ਾਹ ਉਸੇ ਵੇਲੇ ਤੁਰ ਪਿਆ, ਦਰਿਆ ਉਤੇ ਜਾਕੇ ਨਾਮਦੇਵ ਜੀ ਨੇ ਨਦੀ ਵਿਚ ਵੜ ਕੇ ਸੁਨੈਹਰੀ ਜੜਾਊ ਪਲੰਘ ਚੁਕਕੇ ਬਾਹਰ ਸੁਟਨੇ ਸ਼ੁਰੂ ਕਰ ਦਿਤੇ, ਅਤੇ ਬਹੱਤ੍ਰ ਪਲੰਘ ਬਾਹਰ ਸੁਟਕੇ ਬਾਦਸ਼ਾਹ ਨੂੰ ਆਗਿਆ ਕੀਤੀ, ਜੇਹੜਾ ਤੇਰਾ ਪਲੰਘ ਹੈ, ਉਹ ਚੁਕ ਲੈ, ਪਰ ਬਾਦਸ਼ਾਹ ਉਨ੍ਹਾਂ ਸਾਰਿਆਂ ਨੂੰ ਇਕੋ ਜੇਹਾ ਵੇਖਕੇ ਆਪਣੇ-ਬਗਾਨੇ ਦੀ ਪਛਾਨ ਨਾਂ ਕਰ ਸਕਿਆ ਤਾਂ ਨਾਮਦੇਵ ਨੇ ਕਿਹਾ—"ਜੇਹੜਾ ਪਲੰਘ ਬਾਦਸ਼ਾਹ ਦਾ ਹੈ, ਉਹ ਬਾਹਰ ਪਿਆ ਰਹੇ, ਬਾਕੀ ਦੇ ਫਿਰ ਪਾਣੀ ਵਿਚ ਚਲੇ ਜਾਵਨ"। ਏਹ ਹੁਕਮ ਹੁੰਦੇ ਹੀ ਪਲੰਘ ਉੱਡ ੨ ਕੇ ਦਰਿਆ ਵਿਚ ਡਿੱਗਨ ਲਗੇ, ਦਸ ਪਲੰਘ ਬਾਹਰ ਪਏ ਰਹੇ, ਤਾਂ ਨਾਮ ਦੇਵ ਨੇ ਕਿਹਾ—"ਬਾਦਸ਼ਾਹ! ਬਹੱਤ੍ਰ ਪਲੰਘ ਹੀ ਤੇਰੇ ਸਨ, ਅਤੇ ਅੱਗੇ ਜਾਕੇ ਤੈਨੂੰ ਇਕ ਦੇ ਬਦਲੇ ਵਿਚ ਬਹੱਤ੍ਰ ਮਿਲਣੇ ਸਨ, ਤੂੰ ਦਾਨ ਕਰਕੇ ਫਿਰ ਮੰਗ ਲਿਆ, ਇਸ ਲਈ ਦਸ ਰਹਿ ਗਏ ਹਨ, ਕਿਉਂਕਿ ਨਿਯਮ ਹੈ, ਕਿ 'ਦਸ ਦੁਨੀਆਂ ਤੇ ਬਹੱਤ੍ਰ ਆਖ਼ਰ'। ਇਸ ਲਈ ਹੁਣ ਤੂੰ ਇਹ ਦਸ ਹੀ ਲੈ ਜਾਹੁ, ਇਹ ਦਸੇ ਹੀ ਤੇਰੇ ਹਨ, ਏਹ ਵੇਖਕੇ

(੧੨) 'ਸਾਚਿ ਸੀਲ ਚਾਲਹੁ ਸੁਲਿਤਾਨ'।

ਨਾਮਦੇਵ ਜੀ ਦਾ ਅਜੇਹਾ ਅਲੌਕਿਕ ਪ੍ਰਤਾਪ ਵੇਖਕੇ, ਬਾਦਸ਼ਾਹ ਚਰਨਾਂ ਤੇ ਡਿੱਗ ਪਿਆ ਅਤੇ ਬੇਨਤੀ ਕੀਤੀ–ਪ੍ਰਭੂ! ਮੈਨੂੰ ਜਮਾਂ ਦੀ ਫਾਸੀ ਤੋਂ ਬਚਾ ਲੈ, ਨਾਮ ਦੇਵ ਨੇ ਕਿਹਾ–"ਬਾਦਸ਼ਾਹ! ਤੂੰ ਇਕ ਕਿਸੇ ਸਾਧ-ਸੰਤ, ਦੁਖੀ ਅਨਾਥ ਤੇ ਗਰੀਬ ਨੂੰ ਦੁੱਖ ਨਾਂ ਦੇਈ"! ਬਾਦਸ਼ਾਹ ਨੇ 'ਸਤ ਬਚਨ' ਕਹਿਕੇ ਆਪ ਜੀ ਦੀ ਆਗਿਆ ਨੂੰ ਮੰਨਿਆ, ਆਪ ਜੀ ਨੇ ਫੇਰ ਕਿਹਾ–"ਹੁਣ ਮੈਨੂੰ ਫੇਰ ਕਦੇ ਨਾਂ ਸੱਦਨਾ"। ਇਹ ਕਹਿਕੇ ਆਪ ਤੁਰਦੇ ਹੋਏ ॥

[੧੩] "ਹਸਤ ਖੇਲਤ ਤੇਰੇ ਦੇਹੁਰੇ ਆਇਆ"।

ਬਾਦਸ਼ਾਹ ਪਾਸੋਂ ਤੁਰਕੇ ਆਪ ਪਾਂਡੁਰ ਪੁਰ ਨੂੰ ਚਲੇ, ਤਾਂ ਆਪਨੇ ਵਿਚਾਰ ਕੀਤਾ, ਪਹਿਲੋਂ ਭਗਵਾਨ ਪਾਂਡੁਰੀ ਨਾਥ ਜੀ ਦੇ ਮੰਦਰ ਵਿਚ ਜਾਕੇ, ਉਨ੍ਹਾਂ ਦਾ ਗੁਣ ਕੀਰਤਨ ਸੁਣਕੇ, ਤੇ ਦਰਸ਼ਨ ਕਰਕੇ, ਆਪਨੇ ਘਰ ਨੂੰ ਜਾਵਾਂਗਾ। ਜਦ ਆਪ ਮੰਦਰ ਦੇ ਕੋਲ ਆਏ ਤਾਂ, ਆਰਤੀ ਦਾ ਸਮਾ ਹੋਣ ਕਰਕੇ, ਮੰਦਰ ਵਿਚ ਬਹੁਤ ਭੀੜ ਵੇਖੀ, ਤਾਂ ਸੋਚ ਆਈ, ਕਿ ਬਾਹਰੋਂ ਕੋਈ ਜੁੱਤੀ ਹੀ ਨਾਂ ਲੈ ਜਾਏ, ਇਸ ਲਈ ਆਪ ਜੀ ਨੇ ਜੁੱਤੀ ਲੱਕ ਨਾਲ ਬੰਨ੍ਹ ਲਈ ਅਤੇ ਖੜਤਾਲਾਂ ਹੱਥ ਵਿਚ ਲੈਕੇ ਮੰਦਰ ਵਿਚ ਜਾਕੇ ਹਰਿ ਕੀਰਤਨ ਕਰਨ ਲੱਗੇ, ਕਿਸੇ ਪੰਡੇ ਨੇ ਆਪ ਜੀ ਦੇ ਲੱਕ ਨਾਲ ਬੱਧੀ ਹੋਈ ਜੁੱਤੀ ਵੇਖ ਲਈ, ਤਾਂ ਉਹ ਗੁੱਸੇ ਨਾਲ ਭਰ ਗਿਆ ਅਤੇ ਉਸਨੇ ਪੰਜ-ਸੱਤ ਮੁਕੇ ਭਗਤ ਜੀ ਨੂੰ ਮਾਰੇ ਅਤੇ ਧੱਕਦਾ ਧੱਕਦਾ ਮੰਦਰ ਤੋਂ ਬਾਹਰ ਕੱਢ ਗਿਆ। ਭਗਤ ਜੀ ਮਾਰ ਅਤੇ ਧੱਕੇ ਖਾਕੇ ਮੰਦਰ ਤੋਂ ਬਾਹਰ ਨਿਕਲ ਆਏ, ਪਰ ਆਪ ਜੀ ਦੇ ਮਨ ਵਿਚ ਰਤਾ ਭਰ ਵੀ ਕ੍ਰੋਧ ਨਾਂ ਆਇਆ, ਅਤੇ ਨਾਂ ਹੀ ਕਿਸੇ ਨੂੰ ਕੁਝ ਬੁਰਾ ਭਲਾ ਕਿਹਾ ॥

'ਭਗਤ ਜਨਾਂ ਕਉ ਦੇਹੁਰਾ ਫਿਰੈ' ॥

ਜਦ ਪੰਡਿਤਾਂ ਨੇ ਮੁਕੇ-ਧੱਕੇ ਮਾਰਕੇ, ਨਾਮਦੇਵ ਨੂੰ ਮੰਦਰ ਤੋਂ ਬਾਹਰ ਕੱਢ ਦਿੱਤਾ ਤਾਂ 'ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ"॥ ਆਪ ਮੰਦਰ ਦੇ ਪਿਛਲੇ ਪਾਸੇ ਜਾਕੇ ਬੈਠ ਗਏ, ਅਤੇ ਬੇਨਤੀ ਕਰਨ ਲੱਗੇ–ਹੇ ਬੀਠਲ ਪ੍ਰਭੂ! ਏਹ ਤੁਸਾਂ ਚੰਗਾ ਕੀਤਾ ਹੈ, ਕਿਉਂਕਿ ਮੈਂ ਇਸੇ ਦੰਡ ਦੇ ਯੋਗ ਸਾਂ, ਤੁਹਾਡੇ ਮੰਦਰ ਦੀ ਬੇਅਦਬੀ ਕੀਤੀ, ਇਸ ਲਈ ਮੈਨੂੰ ਸਜਾ ਮਿਲਣੀ ਚਾਹੀਦੀ ਸੀ, ਸੋ ਆਪ ਜੀ ਦੀ ਇਛਾ ਨਾਲ ਮਿਲ ਗਈ ਹੈ, ਤੁਹਾਡੀ

ਦੇਕੇ ਸੁਣ ਲੌ, ਮੈਂ ਹੋਰ ਕੁਝ ਭੀ ਨਹੀਂ ਚਾਹੁੰਦਾ, ਮੇਰੇ ਲਈ ਏਹੋ ਜਗ੍ਹਾਂ ਠੀਕ ਹੈ, ਮੈਂ ਹਰ ਰੋਜ ਇਥੇ ਹੀ ਬੈਠਕੇ ਤੁਹਾਡੇ ਜਸ ਰੂਪ ਪਦ ਗਾਂਵਿਆਂ ਕਰਾਂਗਾ, ਤੁਸੀਂ ਉਨ੍ਹਾਂ ਨੂੰ ਸੁਣਿਆ ਕਰੋ, ਪਰ ਇਕ ਗੱਲ ਵਿਚਾਰ ਵਾਲੀ ਹੈ, ਹੇ ਭਗਵਾਨ! ਜੇ ਤੁਸਾਂ ਮੈਨੂੰ ਆਪਨਾ ਏਨਾਂ ਪ੍ਰੇਮ ਦੇਣਾ ਸੀ, ਤਾਂ ਤੁਸਾਂ ਮੈਨੂੰ ਛੀਂਬੇ ਦੇ ਘਰ ਕਿਉਂ ਪੈਦਾ ਕੀਤਾ :-

ਹੀਨੜੀ ਜਾਤਿ ਮੇਰੀ ਜਾਦਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ* ॥

ਇਸੇ ਨੀਚ ਜਾਤਿ ਵਿਚ ਪੈਦਾ ਹੋਣ ਕਰਕੇ ਹੀ ਮੈਨੂੰ ਪੰਡਿਆਂ ਨੇ ਬਾਹਰ ਕੱਢ ਦਿਤਾ ਹੈ ਨਾਂ, ਇਸ ਵਿਚ ਮੇਰਾ ਤਾਂ ਕੁਝ ਨਹੀਂ ਵਿਗੜਦਾ, ਜਰਾ ਧਿਆਨ ਦੇਕੇ ਸੁਣੋ, ਹਾਂ ਪ੍ਰਭੂ! ਕੰਨ ਦੇਕੇ ਮੇਰੀ ਬੇਨਤੀ ਸੁਣੋ:-

ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ।ਤੂ ਨ ਬਿਸਾਰੇ ਰਾਮਈਆ ॥੧॥
ਰਹਾਉ ॥ ਆਲਾਵੰਤੀ ਇਹੁ ਭ੍ਰਮੁ ਜੋਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥ ੧ ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥ ਏਹ
ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥ ੨ ॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ-ਕਉ ਪੰਡੀਅਨ ਕਉ ਪਿਛਵਾਰਲਾ ॥(ਮਲਾਰ)

ਇਸ ਅਭੰਗ ਨੂੰ ਸੁਣਦੇ ਹੀ, ਪਾਂਡੂ-ਰੰਗ ਸ੍ਵਾਮੀ ਅਤਿਭੁਜ ਹੋ ਗਏ, ਅਤੇ ਮੰਦਰ ਨੂੰ ਜੜ੍ਹ ਤੋਂ ਫਿਰਾ ਦਿਤਾ, ਅਜੇਹਾ ਫਿਰਿਆ ਕਿ ਪਾਂਡਿਆਂ ਵੱਲੇ ਪਿੱਠ, ਅਤੇ ਨਾਮਦੇਵ ਵੱਲੇ ਮੂੰਹ ਹੋਗਿਆ, ਕਹਿੰਦੇ ਹਨ ਅਜ ਤਕ ਉਸ ਮੰਦਰ ਦਾ ਮੂੰਹ ਫਿਰਿਆ ਹਇਆ ਹੈ। ਮੰਦਰ ਦਾ ਫਿਰਣਾ ਵੇਖਕੇ, ਵੇਦ ਪਾਠੀ ਪੰਡਿਤਾਂ ਦੇ ਮੂੰਹ ਇਸ ਤਰ੍ਹਾਂ ਫੂਕ ਹੋ ਗਏ, ਜਿਵੇਂ ਮੋਤੀ ਦੀ ਆਬ ਦੂਰ ਹੋ ਜਾਏ ਤਾਂ ਉਹ ਫਿੱਕਾ ਜੇਹਾ ਹੋ ਜਾਂਦਾ ਹੈ, ਫਿਰ ਤਾਂ ਸਾਰੇ ਹੀ ਪਾਂਡੇ ਕੱਠੇ ਹੋਕੇ ਨਾਮਦੇਵ ਜੀ ਦੇ ਚਰਨੀ ਆਣ ਪਏ,ਅਤੇ ਬੇਨਤੀਆਂ ਕਰ ੨ ਕੇ ਮਾਫ਼ੀਆਂ ਮੰਗਨ ਲੱਗੇ, ਨਾਮਦੇਵ ਜੀ ਨੇ ਸਭ ਨੂੰ ਹਰਿ ਨਾਮ ਦਾ ਉਪਦੇਸ਼ ਕੀਤਾ ॥

---

*ਹੀਨ ਹੈ ਜਾਤਿ ਮੇਰੀ ਯਾਦਵਰਾਇ! ਕਲਿ ਮੈਂ 'ਨਾਮਾ' ਕਾਹੇ ਕੋ ਪਠਾਇ ॥ ਪਾਤੁਰਿ ਨਾਚੈਂ" ਤਾਲ ਪਖਾਵਜ ਬਾਜੈਂ।।ਹਮਾਰੀ ਭਗਤਿ ਬੀਠਲ ਕਾਹੇ ਕੋ ਗਾਜੈਂ। ਪਾਂਡਵ ਪ੍ਰਭੁਜੂ ਬਚਨ ਸੁਨੀਜੈ ॥ ਨਾਮਦੇਵ ਸ੍ਵਾਮੀ ਦਰਸ਼ਨ ਦੀਜੈ ॥

[੧੪] "ਜਉ ਗੁਰ ਦੇਉ ਤ ਛਾਪਰਿ ਛਾਈ"।

ਇਕ ਦਿਨ ਸੰਧਿਆਂ ਸਮੇਂ ਆਪ ਕਿਤੇ ਬਿਕਾਂਤ ਵਿਚ ਬੈਠਕੇ ਹਰਿ ਸਿਮਰਨ ਕਰ ਰਹੇ ਸਨ, ਤਾਂ ਆਪ ਜੀ ਦੇ ਘਰ ਨੂੰ ਅਚਾਨਕ ਹੀ ਅੱਗ ਲਗ ਗਈ, ਕਿਸੇ ਜਾਕੇ ਕਿਹਾ– ਨਾਮਿਆਂ! ਤੇਰੇ ਘਰ ਨੂੰ ਅੱਗ ਲੱਗ ਗਈ ਹੈ, ਉਤੋਂ ਹਵਾ ਭੀ ਜੋਰ ਦੀ ਚਲ ਪਈ ਹੈ, ਛੇਤੀ ਨਾਲ ਘਰ ਚੱਲ ! ਜਦ ਨਾਮਦੇਵ ਜੀ ਘਰ ਆਏ ਤਾਂ ਅਗੇ ਅੜੋਸ-ਪੜੋਸ ਵਾਲਿਆਂ ਨੇ ਘਰ ਦੇ ਸਾਮਾਨ ਨੂੰ ਅੱਗ ਤੋਂ ਬਚਾ ਲਿਆ ॥ ਛੱਪਰ ਤਾਂ ਸੜ ਰਿਹਾ ਸੀ, ਪਰ ਵਰਤਨ-ਵਲੇਵਾ ਸਭ ਜਿਉਂ ਦਾ ਤਿਉਂ ਬਚਿਆ ਵੇਖਕੇ ਨਾਮਦੇਵ ਜੀ ਸਭ ਕੁਝ ਚੁਕ ੨ ਕੇ ਅੱਗ ਵਿਚ ਸੁਟਨ ਲੱਗ ਪਏ, ਅਤੇ ਨਾਲੇ ਏਹ ਆਖਦੇ–ਭਗਵਨ ! ਇਸਦਾ ਭੀ ਭੋਗ ਲਗਾਓ, ਭਗਵਨ ! ਇਸ ਉਤੇ ਕੀ ਰ੍ਰੋਪੀ ਹੈ, ਜੋ ਆਪ ਨੇ ਇਸਨੂੰ ਛੱਡ ਦਿੱਤਾ ਹੈ? ਗਲ ਕੀ ਅੱਗ ਨੂੰ ਭਗਵਾਨ ਰੂਪ ਮੰਨਕੇ, ਹਰ ਇਕ ਵਸਤੂ ਉਸ ਵਿਚ ਸੁੱਟੀ ਜਾਂਦੇ, ਤਾਂ ਭਗਵਾਨ ਨੇ ਪ੍ਰਗਟ ਹੋਕੇ, ਹੱਸਕੇ ਕਿਹਾ–ਨਾਮ ਦੇਵ ! ਤੂੰ ਅੱਗ ਭੀ ਮੈਨੂੰ ਹੀ ਸਮਝ ਰਿਹਾ ਹੈਂ ? ਮੈਂ ਅੱਗ ਨਹੀਂ ਹਾਂ, ਅਜੇਹੀ ਬੇਸਮਝੀ ਨਾਂ ਕਰ ! ਤਾਂ ਨਾਮਦੇਵ ਜੀ ਨੇ ਕਿਹਾ– ਭਗਵਨ ! ਇਹ ਘਰ ਤੁਹਾਡਾ ਹੈ, ਭਲਾ ਏਹ ਤਾਂ ਦੱਸੋ, ਤੁਹਾਡੇ ਘਰ ਵਿਚ ਹੋਰ ਕੋਈ ਆ ਸਕਦਾ ਹੈ ? 'ਸਗਲ ਰੂਪ ਤੇਰੇ ਨਾਰਾਇਣ'॥ ਹੇ ਨਾਰਾਇਣ! ਸਾਰੇ ਰੂਪ ਤੇਰੇ ਹਨ, ਇਹ ਸੁਣਕੇ ਭਗਵਾਨ ਬੜੇ ਪ੍ਰਸੰਨ ਹੋਏ, ਅਤੇ ਨਾਮਦੇਵ ਦਾ ਫੁਰਨਾ ਹੁੰਦੇ ਹੀ ਭਗਵਾਨ ਨੇ ਬੇਢੀ ਦਾ ਰੂਪ ਹੋਕੇ ਛੱਪਰ ਬਣਾ ਦਿਤਾ। ਉਸ ਛੱਪਰ ਦੀ ਸੁੰਦਰਤਾ ਵੇਖਕੇ ਆਂਢੀ-ਗੁਆਂਢੀ ਮਿਲਕੇ, ਨਾਮਦੇਵ ਨੂੰ ਪੁੱਛਣ ਲਗੇ, ਤੂੰ ਜਿਸ ਤੋਂ ਛੱਪਰ ਬੰਨ੍ਹਵਾਯਾ ਹੈ, ਉਸਦਾ ਸਾਨੂੰ ਭੀ ਪਤਾ ਦੇਹੁ, ਅਸੀਂ ਭੀ ਉਸ ਪਾਸੋਂ ਛੱਪਰ ਬੰਨ੍ਹਵਾ ਲਈਏ, ਜੋ ਮਜੂਰੀ ਤੂੰ ਦਿੱਤੀ ਹੈ, ਅਸੀ ਉਸ ਨਾਲੋਂ ਭੀ ਬਹੁਤੀ ਦੇ ਦੇਵਾਂਗੇ, ਉਨ੍ਹਾਂ ਦੇ ਇਸ ਕਥਨ ਨੂੰ ਸੁਣਕੇ ਨਾਮਦੇਵ ਜੀ ਨੇ ਕਿਹਾ–

"ਪਾੜ ਪੜੋਸਣਿ ਪੂਛਿ ਲੇ ਨਾਮਾ ! ਕਾ ਪਹਿ ਛਾਨਿ ਛਵਾਈ ਹੋ ? ਤੋ ਪਹਿ ਦੁਗਣੀ ਮਜੂਰੀ ਦੈਹੌ ਮੋਕਉ ਬੇਢੀ ਦੇਹੁ ਬਤਾਈ ਹੋ ॥ ੧ ॥ ਰੀ ਬਾਈ! ਬੇਢੀ ਦੇਨੁ ਨ ਜਾਈ॥ਦੇਖ, ਬੇਢੀ ਰਹਿਓ ਸਮਾਈ॥ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥ ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥ ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ

ਹੋ ॥ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨਾ ਜਾਈ ਹੋ॥੩॥
ਬੇਢੀ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ
ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ* ॥੪॥ (ਸੋਰਿਠ)

[੧੫] "ਹਮਰੈ ਮਨਿ ਧਨ ਰਾਮ ਕੋ ਨਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ"।

ਹੇ ਪ੍ਰੇਮੀਓ ! ਨਾਮ ਦੇਵ ਜੀ ਦੇ ਪਰਚੇ ਦੀ ਹੋਰ ਕਥਾ ਸੁਣੋ, ਜਿੱਥੇ ਨਾਮ ਦੇਵ ਜੀ ਰਹਿੰਦੇ ਸਨ, ਉਸੇ ਸ਼ੈਹਰ ਵਿਚ ਇਕ ਸ਼ਾਹੂਕਾਰ ਸੇਠ ਰਹਿੰਦਾ ਸੀ, ਉਸਨੇ ਸੋਨੇ ਦਾ ਤੁਲਾ ਦਾਨ ਕੀਤਾ, ਵਡੇ ਉਤਸ਼ਾਹ ਨਾਲ ਆਪਨੇ ਬਰਾਬਰ ਸੋਨਾਂ ਤੋਲ ਕੇ ਰਖ ਲਿਆ ਅਤੇ ਸਾਰੇ ਸ਼ੈਹਰ ਵਿਚ ਉਹ ਸੋਨਾਂ ਵੰਡਿਆ, ਸਭਨਾਂ ਨੇ ਉਸ ਕੋਲੋਂ ਸੋਨਾਂ ਲਿਆ, ਪਰ ਇਕ ਨਾਮਦੇਵ ਨੇ ਨਾਂ ਲਿਆ।ਜਦ ਉਸਨੂੰ ਇਹ ਪਤਾ ਲੱਗਾ, ਕਿ ਨਾਮਦੇਵ ਸੋਨਾਂ ਲੈਣ ਨਹੀਂ ਆਇਆ ਤਾਂ ਉਸਨੇ ਨਾਮਦੇਵ ਨੂੰ ਸੱਦਨ ਲਈ ਬੰਦਾ ਭੇਜਿਆ, ਨਾਮਦੇਵ ਜੀ ਨੇ ਉਸਨੂੰ ਖਾਲੀ ਮੋੜ ਦਿੱਤਾ, ਅਤੇ ਉਸਦੇ ਨਾਲ ਆਪ ਸ਼ਾਹੂਕਾਰ ਦੇ ਕੋਲ ਨਾਂ ਆਏ ! ਸੇਠ ਨੇ ਫਿਰ ਇਕ ਹੋਰ ਆਦਮੀ ਭੇਜਿਆ, ਤਾਂ ਨਾਮਦੇਵ ਜੀ ਦੂਜੇ ਨਾਲ ਭੀ ਨਾਂ ਆਏ, ਅੰਤ ਨੂੰ ਉਸਨੇ ਤੀਜੀ ਵੇਰੀ ਹੋਰ ਕਿਸੇ ਆਦਮੀ ਨੂੰ ਭੇਜਿਆ, ਉਸਨੇ ਆਣਕੇ ਨਾਮਦੇਵ ਜੀ ਪਾਸ ਬਹੁਤ ਮਿੰਨਤਾਂ ਤਰਲੇ ਅਤੇ ਬੇਨਤੀਆਂ ਕੀਤੀਆਂ, ਉਸਦੀ ਸਰਧਾ ਭਗਤੀ ਵੇਖਕੇ ਨਾਮ ਦੇਵ ਜੀ ਉਸ ਨਾਲ ਉਠ ਤੁਰੇ ਅਤੇ ਸੇਠ ਦੇ ਕਲ ਆ ਗਏ ਅਤੇ ਆਣਕੇ ਕਿਹਾ– "ਸੇਠ ਜੀ ! ਸਾਨੂੰ ਕਿਉਂ ਬੁਲਾਇਆ ਹੈ ? ਮੇਰੇ ਗੋਚਰਾ ਜੋ ਤੁਹਾਡਾ ਕੰਮ ਹੈ, ਉਹ ਛੇਤੀ ਦੱਸ ਦਿਓ ?" ਸੇਠ ਨੇ ਕਿਹਾ–"ਭਗਤ ਜੀ ! ਮੈਂ ਸੋਨਾਂ ਦਾਨ ਕੀਤਾ ਹੈ, ਮੈਂ ਚਾਹੁੰਦਾ ਹਾਂ, ਆਪ ਭੀ ਕੁਝ ਸੋਨਾਂ ਲੈ ਲੌ, ਮੇਰਾ ਦਾਨ ਕੀਤਾ ਸੋਨਾਂ ਜੇਕਰ ਤੁਹਾਡੀ ਸੇਵਾ ਵਿਚ ਖਰਚ ਹੋਵੇਗਾ ਤਾਂ ਮੇਰਾ ਭਲਾ ਹੋ ਜਾਏਗਾ, ਇਸੇ ਲਈ ਆਪ ਜੀ ਨੂੰ ਇਥੇ ਬੁਲਾਉਨ ਦੀ ਤਕਲੀਫ਼ ਦਿੱਤੀ ਹੈ"। ਨਾਮਦੇਵ ਜੀ ਨੇ ਉੱਤਰ ਦਿੱਤਾ–"ਸੇਠ ਜੀ ! ਸਾਨੂੰ ਸੋਨੇ ਦੀ ਲੋੜ ਨਹੀਂ ਹੈ, ਲੋੜ ਤੋਂ ਬਿਨਾ ਮੈਂ ਕੋਈ ਵਸਤੂ ਲੈਣੀ ਨਹੀਂ ਚਾਹੁੰਦਾ, ਬਾਕੀ ਤੁਸਾਂ ਸਾਰੇ ਨਗਰ ਵਾਸੀਆਂ ਨੂੰ ਸੋਨਾਂ ਵੰਡ ਦਿੱਤਾ ਹੈ, ਜਦ ਏਨਿਆਂ ਲੋੜਵੰਦਾਂ ਨੇ ਤੁਹਾਡਾ ਸੋਨਾਂ ਲ ਲਿਆ ਹੈ, ਤਾਂ ਤੇਰਾ ਤਾਂ ਭਲਾ ਹੋ ਹੀ ਗਿਆ ਹੈ। ਇਹ ਉੱਤਰ ਸੁਣਕੇ ਸੇਠ ਨੇ ਬਹੁਤ ਬੇਨਤੀ ਕੀਤੀ–"ਨਹੀਂ ਮਹਾਰਾਜ, ਆਪ ਜਰੂਰ ਹੀ ਸੋਨਾਂ ਲਵੋ, ਥੋੜਾ ਜਾਂ ਬਹੁਤਾ, ਜਿੰਨਾਂ ਆਪ ਜੀ ਦੀ ਇਛਾ ਹੋਵੇ, ਜਰੂਰ ਲਵੋ, ਕਿਉਂਕਿ ਮੈਂ ਸੁਣਿਆ ਹੈ ਕਿ

*[illegible] ਸਾਹਿਬ ਜੀ ਸਟੀਕ ਜਾਂ [illegible] ਵਿਚ ਇਸਦਾ ਅਰਥ ਵੇਖੋ,

ਆਪ ਵਰਗੇ ਸਤ ਪੁਰਸ਼ਾਂ ਦੀ ਸੇਵਾ ਵਿਚ ਧਨ ਖਰਚ ਕੀਤਾ ਜਾਏ, ਤਾਂ ਧਨ ਸਫਲ ਹੁੰਦਾ ਹੈ, ਇਸ ਲਈ ਆਪ ਜਿੰਨਾ ਮੁਨਾਸਬ ਸਮਝੋ, ਮੇਰੇ ਧਨ ਨੂੰ ਸਫਲਾ ਕਰਨ ਵਾਸਤੇ ਸੋਨਾਂ ਜਰੂਰ ਲਵੋ" ! ਸੇਠ ਦੀ ਇਹ ਬੇਨਤੀ ਸੁਣਕੇ, ਨਾਮਦੇਵ ਜੀ ਨੇ ਵਿਚਾਰ ਕੀਤਾ ਕਿ ਦੁਨੀਆਂ ਦੇ ਲੋਕ, ਸੋਨਾਂ ਸਭ ਤੋਂ ਉਤਮ ਮੰਨਦੇ ਹਨ, ਉਨ੍ਹਾਂ ਨੂੰ ਪਤਾ ਨਹੀਂ, ਕਿ ਨਾਮ ਸੋਨੇ ਨਾਲੋਂ ਭੀ ਬੇਸ਼-ਕੀਮਤ ਅਤੇ ਅਮੋਲਕ ਵਸਤੂ ਹੈ, ਤਾਂਤੇ ਇਨ੍ਹਾਂ ਨੂੰ ਨਾਮ ਦਾ ਪ੍ਰਤਾਪ ਜਣਾ ਦੇਣਾ ਚਾਹੀਦਾ ਹੈ, ਇਹ ਵਿਚਾਰ ਕਰਕੇ:-

ਭਗਤ ਜੀ ਨੇ ਤੁਲਸੀ ਦਾ ਇਕ ਪੱਤ੍ਰ ਲਿਆ, ਅਤੇ ਉਸ ਉਤੇ ਰਾਮ ਦਾ ਅੱਧਾ ਨਾਮ ਅਰਥਾਤ 'ਰਾ' ਲਿਖਕੇ ਸੇਠ ਨੂੰ ਕਿਹਾ, ਜੇਕਰ ਤੂੰ ਮੈਨੂੰ ਜ਼ਰੂਰ ਹੀ ਸੋਨਾਂ ਦਿਤਾ ਚਾਹੁੰਦਾ ਹੈਂ, ਤਾਂ ਲੈ, ਇਸ ਪੱਤ੍ਰ ਦੇ ਬਰਾਬਰ ਸੋਨਾਂ ਤੋਲਕੇ ਮੈਨੂੰ ਦੇਹੁ। ਸੇਠ ਨੇ ਕਿਹਾ-ਭਗਤ ਜੀ ! ਮੇਰੇ ਨਾਲ ਹੱਸਾ ਕਰਦੇ ਹੋ, ਇਸ ਪੱਤ੍ਰ ਦਾ ਭੀ ਕੋਈ ਵਜ਼ਨ ਹੈ, ਜਿਸ ਨਾਲ ਮੈਂ ਤੁਹਾਨੂੰ ਤੋਲਕੇ ਦੇਵਾਂ? ਕ੍ਰਿਪਾ ਕਰੋ,ਅਤੇਕੋਈ ਸੇਰ ਦੋ ਸੇਰ ਸੋਨਾਂ ਲਵੋ। ਭਗਤ ਜੀ ਨੇ ਕਿਹਾ-ਸੇਠ ਜੀ ! ਮੈਂ ਠੱਠਾ ਨਹੀਂ ਕਰਦਾ, ਧਿਆਨ ਦੇਕੇ ਵੇਖੋ, ਇਸ ਉਤੇ 'ਰਾ' ਅੱਖਰ ਲਿਖਿਆ ਹੈ, ਇਸਦਾ ਪ੍ਰਤਾਪ ਵੇਖੋ, ਤੁਹਾਡਾ ਖਿਆਲ ਕਿਥੇ ਹੈ, ਜ਼ਰਾ ਇਸਨੂੰ ਤੋਲਕੇ ਪੂਰਾ ਤਾਂ ਕਰੋ। ਸ਼ਾਹੂਕਾਰ ਨੇ ਉਸੇ ਵੇਲੇ ਇਕ ਕੰਡਾ ਮੰਗਵਾ ਲਿਆ ਅਤੇ ਪੱਤ੍ਰ ਦੇ ਨਾਲ ਸੋਨਾਂ ਚੜ੍ਹਾਕੇ ਤੋਲਨ ਲੱਗਾ, ਪਰ ਉਥੇ ਤਾਂ ਬੜਾ ਭਾਰਾ ਕੌਤਕ ਹੋਯਾ, ਜਿੰਨਾ ਭੀ ਸੋਨਾਂ ਚੜ੍ਹਾਉਂਦੇ ਹਨ, ਪੱਤ੍ਰ ਨਾਲ ਪੂਰਾ ਨਹੀਂ ਹੁੰਦਾ, ਘਟ ਹੀ ਰਹਿੰਦਾ ਹੈ। ਹਾਰ ਕੇ ਇਕ ਵੱਡਾ ਸਾਰਾ ਤੱਕੜ ਮੰਗਵਾ ਲਿਆ, ਜਿਸ ਉਤੇ ਪੰਜ-ਸੱਤ ਮਣ ਭਾਰ ਤੋਲਿਆ ਜਾ ਸਕਦਾ ਸੀ, ਉਸ ਉਤੇ ਪੱਤ੍ਰ ਰਖਕੇ ਘਰ ਦਾ ਸਾਰਾ ਸੋਨਾਂ ਦੂਜੇ ਪੱਲੜੇ ਵਿਚ ਪਾਕੇ ਤੋਲਿਆ ਤਾਂ ਭੀ ਪੱਤ੍ਰ ਦੇ ਬਰਾਬਰ ਨਾਂ ਹੋਇਆ। ਫੇਰ ਉਸਨੇ ਅਪਨੇ ਜਾਤਿ ਬਰਾਦਰੀ ਦੇ ਭਰਾਵਾਂ ਪਾਸੋਂ ਸੋਨਾਂ ਲੈਕੇ ਤੱਕੜ ਉਤੇ ਧਰ ਦਿੱਤਾ, ਤਾਂ ਭੀ ਪੱਤ੍ਰ ਦੇ ਨਾਲ ਪੂਰਾ ਨਾਂ ਉਤਰਿਆ॥

ਜਦ ਸਾਰੀ ਬਿਰਾਦਰੀ ਦਾ ਸੋਨਾਂ ਚੜ੍ਹਾ ਦੇਣ ਨਾਲ ਭੀ ਪੱਤ੍ਰ ਦਾ ਬੋਝ ਪੂਰਾ ਨਾਂ ਹੋਇਆ, ਤਾਂ ਸਾਰੇ ਇਸਤ੍ਰੀ ਪੁਰਸ਼ਾਂ ਨੂੰ ਸੋਚ ਪੈ ਗਈ, ਅਤੇ ਇਸੇ ਫਿਕਰ ਨਾਲ ਸਭਨਾਂ ਨੇ ਵੱਡਾ ਦੁਖ ਪਾਇਆ। ਨਾਮਦੇਵ ਜੀ ਨੇ ਵਿਚਾਰ ਕੀਤਾ ਕਿ ਇਹ ਤਾਂ ਸਭਨਾਂ ਨੂੰ ਵਿਦਤ ਹੋ ਗਿਆ ਹੈ, ਕਿ ਨਾਮ ਦੇ ਤੁੱਲ ਸੋਨਾਂ ਨਹੀਂ ਪੁੱਜ ਸਕਦਾ, ਹੁਣ ਇਹ ਦੱਸਣਾ ਬਾਕੀ ਹੈ, ਕਿ ਨਾਮ ਤੋਂ ਬਿਨਾਂ ਹੋਰ ਜਿਨੇ

ਕਰਮ, ਧਰਮ, ਨੇਮ, ਬ੍ਰਤ, ਤੀਰਥ ਇਸ਼ਨਾਨ ਤੇ ਦਾਨ ਪੁੰਨ ਹਨ । ਇਹ ਭੀ ਨਾਮ ਦੇ ਤੁੱਲ ਨਹੀਂ ਪੁੱਜ ਸਕਦੇ, ਇਸ ਲਈ ਆਪ ਜੀ ਨੇ ਕਿਹਾ–ਸੇਠ ਜੀ! ਤੁਸਾਂ ਜੋ ਭੀ ਧਰਮ ਦੇ ਕਰਮ ਦਾਨ, ਪੁੰਨ, ਤੀਰਥ ਇਸ਼ਨਾਨ ਅਤੇ ਬ੍ਰਤ ਆਦਿਕ ਕੀਤੇ ਹੋਏ ਹਨ, ਉਨ੍ਹਾਂ ਦਾ ਸੰਕਲਪ ਕਰਕੇ ਜਲ ਛੱਾਬੇ ਉਤੇ ਧਰ ਦਿਓ, ਭਲਾ ਜੇਕਰ ਵਜ਼ਨ ਪੂਰਾ ਹੋ ਜਾਏ ਤਾਂ ਮੈਂ ਲੈ ਲਵਾਂਗਾ। ਉਨ੍ਹਾਂ ਨੇ ਨਾਮਦੇਵ ਜੀ ਦੇ ਕਹਿਣੇ ਅਨੁਸਾਰ ਸਾਰੇ ਧਰਮ ਦੇ ਕਰਮ ਦਾਨ-ਪੁੰਨ, ਤੀਰਥ ਇਸ਼ਨਾਨ ਤੇ ਵਰਤ ਆਦਿਕਾਂ ਦਾ ਫਲ ਭੀ ਚੜ੍ਹਾ ਦਿੱਤਾ, ਤਾਂ ਭੀ ਉਹ ਛੱਾਬਾ ਧਰਤੀ ਨਾਲੋਂ ਨਾਂ ਹਿੱਲਿਆ, ਤਦ ਉਸ ਸ਼ਾਹੂਕਾਰ ਨੇ ਸ਼ਰਮਿੰਦਾ ਜੇਹਾ ਹੋਕੇ ਭਗਤ ਜੀ ਨੂੰ ਕਿਹਾ– ਮਹਾਰਾਜ ! ਤੁਸੀ ਏਨਾਂ ਹੀ ਲੈ ਲੌ, ਤਾਂ ਨਾਮਦੇਵ ਜੀ ਨੇ ਕਿਹਾ–ਸੇਠ ਜੀ ! ਏਹ ਸੋਨਾਂ ਮੇਰੇ ਕਿਸ ਕੰਮ ਹੈ॥ "ਹਮਰੇ ਮਨਿ ਧਨ ਰਾਮ ਕੋ ਨਾਮਾ" ॥

ਤੁਸਾਂ ਸਾਰਿਆਂ ਨੇ ਵੇਖ ਹੀ ਲਿਆ ਹੈ, ਕਿ ਨਾਮ ਦੇ ਤੁੱਲ ਨਾਂ ਹੀ ਸੋਨਾਂ ਹੈ ਅਤੇ ਨਾਂ ਹੀ ਕੋਈ ਹੋਰ ਕਰਮ-ਧਰਮ, ਨੇਮ-ਬ੍ਰਤ, ਦਾਨ ਪੁੰਨ ਤੇ ਤੀਰਥ ਇਸ਼ਨਾਨ ਹੈ, ਅਜੇਹਾ ਜਾਣਕੇ ਹੀ ਮੇਰੀ ਬੁਧਿ ਨਾਮ ਰੰਗ ਵਿਚ ਰੰਗੀ ਹੋਈ ਹੈ । ਜੋ ਪ੍ਰਾਣੀ ਮਨੁਖਾ ਜਨਮ ਨੂੰ ਪਾਕੇ ਸਰਬ ਸਿਰੋਮਣਿ ਰਾਮ-ਨਾਮ ਦਾ ਸਿਮਰਨ ਨਹੀਂ ਕਰਦੇ, ਅਤੇ ਹੋਰਨਾਂ ਧਰਮਾਂ-ਕਰਮਾਂ ਜਾਂ ਤੀਰਥਾਂ ਉਤੇ ਭੱਜੇ ਫਿਰਦੇ ਹਨ, ਉਨ੍ਹਾਂ ਨੇ ਇਸ 'ਜਨਮ ਪਦਾਰਥ' ਨੂੰ ਐਵੇਂ ਹੀ ਗੁਆ ਲਿਆ ਹੈ, ਇਸ ਲਈ ਸੇਠ ਜੀ ! ਚੇਤੇ ਰਖੋ:– (ਰਾਮ ਕਲੀ)

'ਬਨਾਰਸੀ ਤਪੁ ਕਰੈ,ਉਲਟਿਤੀਰਥ ਮਰੈ,ਅਗਨਿ ਦਹੈ,ਕਾਇਆ ਕਲਪੁ ਕੀਜੈ॥ਅਸਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ॥੧॥ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ ੧ ॥ ਰਹਾਉ ॥ ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨਾਈਐ ॥ ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ, ਰਾਮ ਨਾਮ ਸਰਿ ਤਊ ਨ ਪੂਜੈ॥ ੨ ॥ ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ ॥ ੩ ॥

ਅਤੇ–ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥ ੧ ॥

ਭਗਤ ਜੀ ਦੇ ਇਨ੍ਹਾਂ ਮਹਾਂਵਾਕਾਂ ਨੂੰ ਸੁਣਕੇ, ਅਤੇ ਨਾਮ ਦੀ ਮਹੱਤਤਾ ਸਾਹਮਣੇ ਵੇਖਕੇ, ਸਾਰੇ ਨਗਰ ਵਾਸੀ ਨਾਮ ਕੀਰਤਨਿ ਦੇ ਪ੍ਰੇਮੀ ਹੋਗਏ ॥

[੧੬]ਪ੍ਰੇਤ ਤੋਂ ਪ੍ਰਭੂ।

ਨਾਮਦੇਵ ਜੀ ਦੀ ਬੜੀ ਮਹਿਮਾ ਵਧ ਗਈ, ਉਸਦੇ ਪ੍ਰਤਾਪ ਨੂੰ ਵਧਦਾ ਵੇਖਕੇ ਬ੍ਰਾਹਮਣ-ਭਗਤਾਂ ਨੂੰ ਵੱਡਾ ਦੁਖ ਹੋਇਆ, ਉਨ੍ਹਾਂ ਨੇ ਚਾਹਿਆਂ ਕਿਸੇ ਤਰ੍ਹਾਂ ਨਾਮਦੇਵ ਮਰ ਜਾਏ। ਇਸ ਕਰਕੇ ਸਾਰਿਆਂ ਨੇ ਮਿਲਕੇ ਸਲਾਹ ਕੀਤੀ, ਕਿ ਜੰਗਲ ਵਿਚ ਇਕ ਮੰਦਰ ਹੈ, ਅਤੇ ਮੰਦਰ ਤੋਂ ਅੱਧ ਮੀਲ ਦੀ ਵਿੱਥ ਉਤੇ, ਇਕ ਖੂਹ ਹੈ; ਜਿਸ ਵਿਚ ਵੱਡਾ-ਭਾਰਾ ਪ੍ਰੇਤ ਰਹਿੰਦਾ ਹੈ, ਜੇ ਕਿਸੇ ਤਰ੍ਹਾਂ ਨਾਮਦੇਵ ਉਸ ਖੂਹ ਤੇ ਚਲਾ ਜਾਏ, ਤਾਂ ਜਰੂਰ ਹੀ ਪ੍ਰੇਤ ਇਸਨੂੰ ਮਾਰ ਸੁੱਟੇਗਾ, ਇਸਨੂੰ ਉਥੇ ਭੇਜਨ ਦਾ ਏਹੋ ਸਾਧਨ ਹੋ ਸਕਦਾ ਹੈ, ਕਿ ਅੱਜ ਰਾਤੀਂ ਉਸ ਜੰਗਲ ਵਾਲੇ ਮੰਦਰ ਉਤੇ ਜਗ੍ਰਾਤਾ ਕੀਤਾ ਜਾਏ। ਨਾਮਦੇਵ ਭੀ ਜਗ੍ਰਾਤੇ ਵਿਚ ਜਰੂਰ ਜਾਏਗਾ, ਅੱਧੀ ਰਾਤ ਵੇਲੇ ਦੋ-ਚਾਰ ਭਗਤ ਪਾਣੀ ਮੰਗ ਲੈਣ, ਅਤੇ ਪਾਣੀ ਉਥੇ ਹੋਵੇ ਕੋਈ ਨਾਂ, ਨਾਮਦੇਵ ਉਸ ਖੂਹ ਤੋਂ ਪਾਣੀ ਲੈਣ ਜਰੂਰ ਜਾਏਗਾ। ਉਥੇ ਜਾਣ ਦੀ ਡੇਰ ਹੈ ਫਿਰ ਤਾਂ ਸਦਾ ਲਈ ਹੀ ਕਜੀਆ ਮਿਟ ਜਾਏਗਾ। ਕਪਟੀ ਭਗਤਾਂ ਨੇ ਇਹ ਸਲਾਹ ਪੱਕੀ ਕਰ ਲਈ। ਪਲ ਹੀ ਪਲ ਵਿਚ ਸਾਟੇ ਸ਼ੈਹਰ ਵਿਚ ਗੱਲ ਧੁੰਮ ਗਈ, ਕਿ ਅੱਜ ਜੰਗਲ ਵਾਲੇ ਮੰਦਰ ਉਤੇ ਜਗ੍ਰਾਤਾ ਹੋਵੇਗਾ। ਸਾਰੇ ਭਗਤ ਚਾਂਈਂ ੨ ਜੰਗਲ ਵਾਲੇ ਮੰਦਰ ਤੇ ਕੱਠੇ ਹੋਣ ਲੱਗੇ, ਅਤੇ ਪਲੋ ਪਲੀ ਵਿਚ ਢੋਲਕ ਛੈਣੇ ਦੀ ਬੱਝਵੀਂ ਸੁਰ ਨਾਲ ਕੀਰਤਨ ਸ਼ੁਰੂ ਹੋ ਗਿਆ। ਕੀਰਤਨ ਰਸ ਦੇ ਭੁੱਖੇ ਭਗਤ ਸਰੋਵਰ ਦੇ ਹੰਸ ਭਗਤ ਨਾਮਦੇਵ ਜੀ ਭੀ ਪ੍ਰੇਮ ਡੋਰ ਦੇ ਬੱਧੇ ਉਸ ਮੰਦਰ ਤੇ ਪੁੱਜ ਗਏ, ਸਾਰਿਆਂ ਭਗਤਾਂ ਨੇ ਕਿਸੇ ਭੇਦ ਭਰੀ ਨਜ਼ਰ ਨਾਲ ਇਕ ਦੂਜੇ ਵੱਲ ਤੱਕਿਆ ਅਤੇ ਫਿਰ ਨਾਮਦੇਵ ਜੀ ਨੂੰ ਵਡੇ ਪਿਆਰ ਤੇ ਸਤ-ਕਾਰ ਨਾਲ ਸਭ ਤੋਂ ਅੱਗੇ ਬਿਠਾਉਨ ਦੀ ਕੋਸ਼ਸ਼ ਕੀਤੀ, ਪਰ ਆਪਾ ਨਾ ਜਨਾਉਨ ਵਾਲੇ ਭਗਤ ਨਾਮਦੇਵ ਜੀ ਸਭ ਤੋਂ ਪਿਛੇ ਬੈਠਕੇ, ਆਤਮ ਰਸ ਦਾ ਆਨੰਦ ਮਾਣਨ ਲਗੇ। ਦੋ ਤਿੰਨ ਘੰਟੇ ਤਕ ਇਕ-ਸਾਰ ਕੀਰਤਨ ਦਾ ਰੰਗ ਬੱਝਾ ਵੇਖਣ ਵਾਲਿਆਂ ਉਤੇ ਉਨ੍ਹਾਂ ਦਾ ਬਹੁਤ ਡੂੰਘਾ ਅਸਰ ਪੈਂਦਾ ਸੀ, ਥੋੜੇ ਹੀ ਚਿਰ ਮਗਰੋਂ ਇਕ ਭਗਤ ਨੇ ਦੂਜੇ ਨੂੰ ਕਿਹਾ–ਮੈਨੂੰ ਪਾਣੀ ਦੀ ਤ੍ਰੇਹ ਲੱਗੀ ਹੈ, ਦੂਜੇ ਨੇ ਤੀਜੇ ਨੂੰ ਕਿਹਾ–ਕਿਤੋਂ ਪਾਣੀ ਮਿਲੇ ਤਾਂ ਦੋ ਘੁਟ ਲਿਆਓ, ਗਲਾ ਤਾਂ ਮੇਰਾ ਭੀ ਸੁੱਕ ਰਿਹਾ, ਪਰ ਇਸ ਭਗਤ ਜੀ ਦਾ ਤਾਂ ਤ੍ਰੇਹ ਨਾਲ ਬੁਰਾ ਹਾਲ ਹੋ ਰਿਹਾ ਹੈ।

ਗੱਲ ਕੀ, ਛਿਨ ਦੀ ਛਿਨ ਵਿਚ, ਭਗਵੰਤ ਦੀ ਭਗਤੀ ਸਭ ਨੂੰ ਭੁੱਲ ਗਈ, ਪਾਣੀ ੨ ਦੀ ਅਵਾਜ਼ ਹਰ ਪਾਸਿਓਂ ਔਣ ਲਗ ਪਈ, ਪਰ ਇਹ ਕਿਸੇ ਨੂੰ ਭੀ ਹੀਆ ਨਾਂ ਪਵੇ, ਕਿ ਪ੍ਰਮਾਤਮਾਂ ਸਰੂਪ ਆਤਮਾਂ ਨੂੰ ਪ੍ਰਸੰਨ ਕਰਨ ਲਈ ਪਾਣੀ ਲਿਆਂਦਾ ਜਾਵੇ। ਉਸ ਵੇਲੇ ਸਾਰਿਆਂ ਨੂੰ ਪਾਣੀ ੨ ਕੂਕਦਿਆਂ ਵੇਖਕੇ ਨਾਮਦੇਵ ਜੀ ਪਾਸੋਂ ਇਹ ਦੁਖ ਨਾਂ ਝਲਿਆ ਗਿਆ, ਆਪ ਨੇ ਝੱਟ ਗਾਗਰ ਚੁਕ ਲਈ ਅਤੇ ਉਨ੍ਹਾਂ ਦੇ ਦੱਸੇ ਹੋਏ ਪ੍ਰੇਤ ਵਾਲੇ ਖੂਹ ਵੱਲ ਚਾਲੇ ਪਾ ਦਿਤੇ। ਜਦ ਖੂਹ ਦੇ ਨੇੜੇ ਪੁੱਜੇ, ਤਾਂ ਪ੍ਰੇਤ ਅਪਨੇ ਸੁਭਾਵ ਅਨੁਸਾਰ ਖੂਹ ਵਿਚੋਂ ਨਿਕਲਕੇ, ਨਾਮਦੇਵ ਉਤੇ ਲਪਕਿਆ, ਇਕ ਵਡੇ ਡਰੌਣੇ ਰੂਪ ਨੂੰ ਔਂਦਾ ਵੇਖਕੇ,ਭਗਤ ਜੀ ਡਰੇ ਨਹੀਂ, ਸਗੋਂ ਪ੍ਰਸੰਨ ਹੋਕੇ, ਹੱਥ ਵਿਚੋਂ ਗਾਗਰ ਧਰਤੀ ਉਤੇ ਰੱਖ ਦਿਤੀ, ਅਤੇ ਲੱਕ ਨਾਲ ਬੱਧੀ ਹੋਈ ਚਾਦਰ ਵਿਚੋਂ ਛੈਣੇ ਕੱਢਕੇ ਇਹ ਸ਼ਬਦ ਪੜ੍ਹਣ ਲੱਗੇ—

'ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥ ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥ ਚਮਰਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥ ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥ ਭਾਰ ਅਠਾਰਹ ਮੁਦਗੁਰ ਤੇਰਾ ਸਹਨਕ ਸਭ ਸੰਸਾਰਾ ॥੨॥ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥ ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥ ੩ ॥

ਜਦ ਏਨਾਂ ਸ਼ਬਦ ਗਾਂਵਿਆਂ ਤਾਂ ਪ੍ਰੇਤ ਨੇ ਭਗਤ ਜੀ ਦੇ ਹਥੋਂ ਛੈਣੇ ਖੋਹ ਲਏ, ਭਗਤ ਜੀ ਨੇ ਫੇਰ ਗਾਂਵਿਆਂ:—

'ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

ਜਦ ਇਹ ਤੁਕ ਉਚਾਰੀ, ਤਾਂ ਓਹੀ ਪ੍ਰੇਤ 'ਪ੍ਰਭੂ' ਰੂਪ ਹੋ ਗਿਆ। ਨਾਮ ਦੇਵ ਜੀ ਦਰਸ਼ਨ ਕਰਕੇ ਅਨੰਦ ਮਗਨ ਹੋ ਗਏ, ਅਤੇ ਫੇਰ ਜਲ ਦੀ ਗਾਗਰ ਲੈਕੇ ਝਟ ਹੀ ਭਗਤ ਮੰਡਲੀ ਵਿਚ ਆ ਗਏ ॥

ਜਦੋਂ ਭਗਤ ਨਾਮ ਦੇਵ ਜੀ ਪਾਣੀ ਲੈਣ ਚਲੇ ਸਨ, ਤਾਂ ਇਕ ਦੋ ਕਪਟੀ ਭਗਤ ਪ੍ਰੇਤ ਪਾਸੋਂ ਉਸਦੀ ਦੁਰਦਸ਼ਾ ਤੇ ਅੰਤ ਹੁੰਦਾ ਵੇਖਨ ਲਈ, ਲੁਕ ਛਿਪਕੇ ਉਸਦੇ ਪਿਛੇ ੨ ਜਾ ਰਹੇ ਸਨ। ਜਦ ਪ੍ਰੇਤ ਤੋਂ ਹੀ ਪ੍ਰਭੂ ਦੇ ਦਰਸ਼ਨ ਭਗਤ ਨਾਮ ਦੇਵ ਜੀ ਨੂੰ ਹੋਏ ਅਤੇ ਉਸ ਪ੍ਰੇਤ ਨੇ ਭਗਤ ਨਾਮਦੇਵ ਜੀ ਨਾਲ

ਸਭਜ਼ਤਾ ਦਾ ਵਰਤਾਵ ਕੀਤਾ ਤਾਂ ਉਹ ਵੇਖਕੇ ਹੈਰਾਨ ਹੋ ਗਏ,ਅਤੇ ਭਗਤ ਨਾਮ ਦੇਵ ਜੀ ਦੇ ਮੁੜਕੇ ਔਣ ਤੋਂ ਪਹਿਲੇ ਹੀ ਉਨ੍ਹਾਂ ਨੇ ਆਣਕੇ ਸਾਰੇ ਭਗਤਾਂ ਨੂੰ ਉਥੋਂ ਦੀ ਵਾਰਤਾ ਸੁਣਾ ਦਿਤੀ। ਜਿਸ ਕਰਕੇ ਈਰਖੀ-ਭਗਤਾਂ ਦੇ ਹਿਰਦੇ ਵਿੱਚ ਭੀ ਭਗਤ ਨਾਮਦੇਵ ਜੀ ਦੀ ਸ਼ਰਧਾ ਬਝ ਗਈ।

[੧੭] 'ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ?'।

ਇਕ ਵੇਰੀ ਨਾਮ ਦੇਵ ਜੀ ਦੇ ਮਨ ਵਿੱਚ ਫੁਰਨਾ ਹੋਇਆ ਕਿ ਪ੍ਰਭੂ ਮੈਨੂੰ ਇਕ ਘੋੜੀ ਦੇ ਦੇਵੇ ਤਾਂ ਚੰਗਾ ਹੈ,ਨਾਲੇ ਘੋੜੀ ਉਤੇ ਕਪੜੇ ਲੱਦ ਲਿਆ ਕਰਾਂਗਾ, ਨਾਲੇ ਆਪ ਚੜ੍ਹਕੇ ਘਾਟ ਤੇ ਚਲਾ ਜਾਇਆ ਕਰਾਂਗਾ। ਇਹ ਸੋਚਦੇ ਹੀ ਅਰਜ਼ ਕੀਤੀ। 'ਭਗਵਨ! ਮੈਨੂੰ ਇਕ ਘੋੜੀ ਦੇ ਦੇਹੁ'।ਭਗਤ ਦੀ ਭਾਵਨਾ ਪੂਰਨ ਕਰਨ ਵਾਲੇ ਭਗਵਾਨ ਨੇ ਸੋਚਿਆ–'ਜੇਕਰ ਮੈਂ ਨਾਮਦੇਵ ਨੂੰ ਘੋੜੀ ਦੇ ਦਿੱਤੀ ਤਾਂ ਇਸ ਨੂੰ ਮੇਰੀ ਭਗਤੀ ਭੁੱਲ ਜਾਏਗੀ,ਇਹ ਹਰ ਵੇਲੇ ਘੋੜੀ ਦੀ ਖਾਤਰ ਵਿਚ ਹੀ ਲੱਗਾ ਰਹੇਗਾ। ਕਦੇ ਲਿੱਦ ਚੁੱਕਨੀ, ਕਦੇ ਪੱਠੇ ਤੇ ਘਾਹ ਲਿਆਉਨਾ, ਕਦੇ ਘੋੜੀ ਨੂੰ ਮਾਲਸ਼ ਕਰਨੀ, ਇਨ੍ਹਾਂ ਕੰਮਾਂ ਵਿਚ ਲੱਗੇ ਤੋਂ ਨਾਂ ਭਗਤੀ ਹੋ ਸੱਕੇਗੀ ਅਤੇ ਨਾਂ ਹੀ ਘਰ ਦਾ ਧੰਧਾ ਹੋ ਸਕਿਆ ਕਰੇਗਾ, ਅਤੇ ਜੇਕਰ ਨਾਂ ਦੇਵਾਂ ਤਾਂ ਭਗਤ ਦਾ ਫੁਰਨਾ ਝੂਠਾ ਹੁੰਦਾ ਹੈ, ਪਰ ਨਾਮਦੇਵ ਨੂੰ ਘੋੜੀ ਦੇ ਦੁੱਖ ਦਾ ਪਤਾ ਨਹੀ, ਕਿਉਂਕਿ ਇਸਨੇ ਘੋੜੀ ਦੇ ਸੁਖ ਵਾਲਾ ਪਾਸਾ ਵੇਖਿਆ ਹੈ, ਦੁਖ ਵਾਲਾ ਪਾਸਾ ਨਹੀਂ ਡਿੱਠਾ, ਤਦੇ ਘੋੜੀ ਮੰਗੀ ਹੈ, ਪਹਿਲੇ ਇਸਨੂੰ ਦੁਖ ਵਾਲਾ ਪਾਸਾ ਵਿਖਾ ਦੇਵਾਂ,ਫੇਰ ਭੀ ਜੇਕਰ ਇਸਨੇ ਘੋੜੀ ਮੰਗੀ,ਤਦ ਇਸਨੂੰ ਘੋੜੀ ਦੇ ਦਿੱਤੀ ਜਾਏਗੀ'। ਏਹ ਸੋਚਕੇ ਸ੍ਰੀ ਵਿਸ਼ਨ ਜੀ ਨੇ ਮੁਗਲ ਦਾ ਰੂਪ ਧਾਰ ਲਿਆ, ਅਤੇ ਘੋੜੀ ਉਤੇ ਸਵਾਰ ਹੋਕੇ ਤੁਰ ਪਏ, ਜਿਥੇ ਨਾਮਦੇਵ ਦਰਿਆ ਪੁਰ ਕਪੜੇ ਧੋ ਰਿਹਾ ਸੀ, ਉਥੇ ਹੀ ਆਕੇ ਮੁਗਲ ਦੀ ਘੋੜੀ ਸੂ ਪਈ, ਤਾਂ ਮੁਗਲ ਨੇ ਨਾਮਦੇਵ ਨੂੰ ਵਗਾਰੀ ਫੜ ਲਿਆ ਅਤੇ ਕਿਹਾ–ਵਛੇਰੀ ਨੂੰ ਚੁੱਕਕੇ ਮੇਰੇ ਨਾਲ ਚੱਲ, ਨਾਮਦੇਵ ਨੇ ਬਥੇਰੀ ਨਾਂਹ ਨੁੱਕਰ ਕੀਤੀ, ਪਰ ਮੁਗਲ ਨੇ ਉਸਦੀ ਇਕ ਨਾਂ ਸੁਣੀ, ਸਗੋਂ ਇਕ-ਦੋ ਕੋਰੜੇ ਪਿੱਠ ਤੇ ਮਾਰਕੇ ਅੱਗੇ ਧੱਕ ਲਿਆ ਅਤੇ ਵਛੇਰੀ ਚੁਕਾਕੇ ਅੱਗੇ ਤੋਰ ਲਿਆ। ਨਾਮਦੇਵ ਵਛੇਰੀ ਨੂੰ ਚੁੱਕਕੇ ਹੌਲੀ ੨ ਤੁਰਿਆ ਜਾਂਦਾ ਤੇ ਨਾਲੇ ਮਨ ਵਿਚ ਕਹਿੰਦਾ–"ਵਾਹ ਮੇਰੇ ਪ੍ਰਭੂ! ਤੂੰ ਚੰਗੀ ਸਮਝਿਆ ਹੈਂ ! ਮੈਂ ਤੈਥੋਂ ਘੋੜੀ ਚੜ੍ਹਨ ਵਾਸਤੇ ਮੰਗੀ ਸੀ, ਅਤੇ ਤੂੰ ਚੁੱਕਨ ਲਈ ਦੇ ਦਿੱਤੀ ਹੈ। 'ਬੀਠਲ ਪ੍ਰਭ ਨੇ ਹਾਂਛੀ ਕੀਨੀ। ਨੀਚੇ ਕੇ ਮਾਂਗੀ ਉਪਰ ਕੋ ਦੀਨੀ'॥ ਇਹ ਕਹਿੰਦਾ ੨ ਨਾਲੇ ਇਹ

ਵਿਚਾਰ ਕਰਦਾ ਜਾਂਦਾ ਹੈ,ਕਿ 'ਭਗਵਾਨ ਨੇ ਚੰਗਾ ਕੀਤਾ ਹੈ, ਜੋ ਘੋੜੀ ਦੇਣ ਤੋਂ ਪਹਿਲੇ ਘੋੜੀ ਦੇ ਦੁਖ ਸੁਖ ਦਾ ਗਿਆਨ ਕਰਾ ਦਿੱਤਾ ਹੈ, ਭਲਾ ਜੇਕਰ ਮੇਰੀ ਘੋੜੀ ਇਸੇ ਤਰ੍ਹਾਂ ਸੂ ਪੈਂਦੀ ਤਾਂ ਮੇਰਾ ਵਿਗਾਰੀ ਕੌਣ ਬਣਦਾ? ਮੈਂ ਭਾਵੇਂ ਵਛੇਰੀ ਚੁੱਕਦਾ, ਭਾਵੇਂ ਕਪੜੇ ਚੁੱਕਦਾ ਅਤੇ ਭਾਵੇਂ ਘੋੜੀ ਨੂੰ ਤੁਰਾਈ ਲਿਜਾਂਦਾ? ਹਾਂ ਜੀ! ਘੋੜੀ ਤਾਂ ਓਹੀ ਰਖ ਸਕਦਾ ਹੈ, ਜਿਸਦਾ ਹੁਕਮ ਤੁਰਦਾ ਹੈ, ਮੈਨੂੰ ਤਾਂ ਹੁਣ ਪਤਾ ਲੱਗਾ ਹੈ, ਜੋ ਘੋੜੀ ਨਿਰੀ ਸੁਖਦਾਈ ਨਹੀਂ ਹੈ, ਸਗੋਂ ਇਸਦੇ ਸੁਖ ਨਾਲੋਂ ਦੁਖ ਬਹੁਤਾ ਹੈ, ਹਾਂ! ਇਸਨੂੰ ਖਾਣ ਵਾਸਤੇ ਭੀ ਵੱਡੀ ਭਾਰੀ ਪੰਡ ਘਾਹ ਦੀ ਚਾਹੀਦੀ ਹੈ, ਮੈਂ ਤਾਂ ਦੋ ਰੋਟੀਆਂ ਖਾ ਕੇ ਸੌਂ ਰਹਿੰਦਾ ਹਾਂ, ਪਰ ਘੋੜੀ ਲਈ ਮੈਂ ਘਾਹ-ਪੱਠੇ ਕਿਥੋਂ ਲਵਾਂਗਾ? ਨਾਂ ਭਗਵਨ! ਮੈਨੂੰ ਘੋੜੀ ਨਹੀਂ ਚਾਹੀਦੀ, ਮੈਂ ਭੁੱਲ ਗਿਆ, ਜੋ ਤੈਥੋਂ ਘੋੜੀ ਮੰਗੀ, ਮੈਨੂੰ ਇਸ ਦੁਖ ਵਿਚ ਨਾਂ ਫਸਾਈਂ'। ਨਾਮਦੇਵ ਇਸਤਰ੍ਹਾਂ ਦੀਆਂ ਸੋਚਾਂ ਕਰਦਾ ਜਾਂਦਾ ਸੀ, ਇਸ ਕਰਕੇ ਹੌਲੀ ੨ ਤੁਰਦਾ, ਤਾਂ ਉਸ ਮੁਗਲ ਨੇ ਕਿਹਾ–ਹੇ ਵਿਗਾਰੀ! ਛੇਤੀ ੨ ਤੁਰ, ਉਸ ਵੇਲੇ ਮੁਗਲ ਰੂਪ ਵਿਸ਼ਨੂੰ ਤੇ ਨਾਮਦੇਵ ਜੀ ਦੀ ਜੋ ਗੱਲ ਬਾਤ ਹੋਈ, ਉਹ ਤਿਲੰਗ ਰਾਗ ਵਿਚ ਇਉਂ ਕਹੀ ਹੈਃ–

"ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ ॥ ਬਲਿ ਬਲਿ ਜਾਉਂ ਹਉ ਬਲਿ ਬਲਿ ਜਾਉਂ ॥ ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ ੧ ॥ ਰਹਾਉ ॥ ਕੁਜਾ ਆਮਦ? ਕੁਜਾ ਰਫਤੀ? ਕੁਜਾ ਮੇਰਵੀ? ਦ੍ਵਾਰਿਕਾ ਨਗਰੀ, ਰਾਸਿ ਬੁਗੋਈ? ॥੧॥ ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ? ॥ ੨ ॥ ਚੰਦੀ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾ ॥੩॥ ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

ਇਹ ਸੁਣਕੇ ਉਸ ਮੁਗ਼ਲ ਨੇ ਵਿਸ਼ਨੁ ਰੂਪ ਹੋਕੇ ਨਾਮਦੇਵ ਨੂੰ ਦਰਸ਼ਨ ਦਿਤਾ, ਅਤੇ ਨਾਮਦੇਵ ਨੂੰ ਦਰਸ਼ਨ ਕਰਕੇ ਪਰਮ ਅਨੰਦ ਹੋਇਆ ॥

[੧੮] 'ਸਰਬ ਰੂਪ ਤੇਰੇ ਨਾਰਾਇਣਾ'!

ਇਕ ਵੇਰੀ ਨਾਮ ਦੇਵ ਨੇ ਮੁਸਾਫਰੀ ਵਿਚ ਜਾਂਦਿਆਂ ਹੋਇਆਂ ਅੰਨ ਪਕਾਇਆ, ਅਜੇ ਓਹ ਅੰਨ ਚੋਪੜਿਆ ਨਹੀਂ ਸੀ, ਚੋਪੜਨ ਵਾਸਤੇ ਕੋਲ ਦੀ ਦੁਕਾਨ ਤੋਂ ਘਿਓ ਲੈਣ ਨਾਮਦੇਵ ਗਿਆ, ਤਾਂ ਮਗਰੋਂ ਇਕ ਕੁੱਤੇ ਨੇ ਆਨਕੇ ਦੋ ਤਿੰਨ ਰੋਟੀਆਂ ਚੁੱਕ ਲਈਆਂ ਤੇ ਤੁਰਦਾ ਹੋਇਆ। ਉਧਰੋਂ ਨਾਮਦੇਵ ਘਿਉ

ਲੈਕੇ ਆਇਆ ਤਾਂ ਵੇਖਿਆ ਕਿ ਕੁੱਤਾ ਰੁੱਖੀਆਂ ਰੋਟੀਆਂ ਢੁਕ ਕੇ ਲੈ ਤੁਰਿਆ ਹੈ, ਭਗਤ ਜੀ ਘਿਉ ਦਾ ਕਟੋਰਾ ਲੈਕੇ ਕੁੱਤੇ ਦੇ ਮਗਰ ਤੁਰ ਪਏ, ਅਤੇ ਕੁੱਤੇ ਨੂੰ ਭੀ ਠਾਕੁਰ ਰੂਪ ਸਮਝਕੇ ਅਵਾਜ਼ ਦਿੱਤੀ:–

'ਠਾਕੁਰ ! ਰੂਖਰੀ ਨਾਂ ਖੱਯੋ ॥ ਹਮਰੇ ਹਾਥ ਮੇਂ
ਘੀ ਕਟੋਰਾ ਅਪਨਾ ਬਾਂਟਾ ਲੈਕੇ ਜੱਯੋਂ ॥

ਇਸ ਅਵਾਜ਼ ਨੂੰ ਸੁਣਦਾ ਹੀ ਕੁੱਤਾ ਭੱਜ ਉੱਠਿਆ, ਭਗਤ ਜੀ ਭੀ ਘਿਉ ਦਾ ਕਟੋਰਾ ਲੈਕੇ ਮਗਰ ਭੱਜੇ ਗਏ, ਤਿੰਨ-ਚਾਰ ਕੋਹ ਭੱਜੇ ਜਾਣ ਮਗਰੋਂ ਜੰਗਲ ਵਿਚ ਪੁੱਜੇ ਤਾਂ ਪ੍ਰਭੂ ਨੇ ਪ੍ਰਗਟ ਹੋਕੇ ਕਿਹਾ–ਨਾਮ ਦੇਵ ! ਤੂੰ ਭੀ ਚੰਗਾ ਹੈਂ, ਜੋ ਮੈਨੂੰ ਕੁੱਤਾ ਰੂਪ ਸਮਝਕੇ ਠਾਕੁਰ੨ ਅਵਾਜਾਂ ਦੇਈ ਭੱਜਾ ਜਾਂਦਾ ਹੈਂ? ਨਾਮਦੇਵ ਨੇ ਪ੍ਰਣਾਮ ਕਰਕੇ ਕਿਹਾ:–

"ਸਰਬ ਰੂਪ ਤੇਰੇ ਨਾਰਾਇਣਾ !" !

ਹੇ ਨਾਰਾਇਣ ! ਜਦ ਸਾਰੇ ਰੂਪਾਂ ਵਿਚ ਤੂੰਹੀ ਹੈਂ, ਤਾਂ ਕੁੱਤਾ ਸਾਰਿਆਂ ਤੋਂ ਭਿੰਨ ਤਾਂ ਨਹੀਂ ਹੈ, ਮੈਨੂੰ ਏਹੋ ਦਿੱਸ ਰਿਹਾ ਹੈ, ਕਿ:–

"ਈਭੈ ਬੀਠੁਲ ਊਭੈ ਬੀਠੁਲ ਬੀਠਲ ਬਿਨੁ ਸੰਸਾਰ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ"॥

]੧੯] ਐਸੇ ਹੀ ਠਗਦੇਓ ਬਖਾਨੈ ।

ਇਕ ਦਿਨ ਨਾਮਦੇਵ ਜੀ ਆਪਨੇ ਨਿੱਤ ਵਾਲੇ ਘਾਟ ਉਤੇ ਕਪੜੇ ਧੋ ਰਹੇ ਸਨ, ਉਥੇ ਕੋਲ ਹੀ ਇਕ ਸਾਧੂ ਇਸ਼ਨਾਨ ਕਰਕੇ, ਆਸਨ ਵਿਛਾਕੇ ਉਸ ਉਤੇ ਬੈਠਾ ਪਾਠ-ਪੂਜਾ ਕਰਕੇ ਧਿਆਨ ਲਾਈ ਬੈਠਾ ਸੀ, ਏਨੇ ਨੂੰ ਇਕ ਆਦਮੀ ਨ੍ਹਾਉਨ ਵਾਸਤੇ ਆਇਆ, ਉਸਨੇ ਕਪੜੇ ਉਤਾਰਕੇ ਰੱਖ ਦਿੱਤੇ, ਲੱਕ ਨਾਲ ਰੁਪਜਾਂ ਦੀ ਵਾਂਸੁਲੀ ਬੱਧੀ ਹੋਈ ਸੀ, ਉਹ ਖੋਲ੍ਹਕੇ ਉਸਨੇ ਕਪੜਿਆਂ ਹੇਠਾਂ ਰਖ ਦਿੱਤੀ, ਅਤੇ ਆਪ ਨ੍ਹਾਉਨ ਲਈ ਦਰਿਆ ਵਿਚ ਵੜ ਗਿਆ । ਜਦ ਉਸਨੇ ਟੁੱਬੀ ਮਾਰੀ ਤਾਂ ਉਸ ਸਾਧੂ ਭੇਖਧਾਰੀ ਨੇ ਉੱਠਕੇ ਉਸਦੇ ਕਪੜਿਆਂ ਹੇਠੋਂ ਵਾਂਸੁਲੀ ਖਿਸਕਾਕੇ ਆਪਨੇ ਆਸਨ ਹੇਠਾਂ ਰਖ ਲਈ, ਅਤੇ ਉਤੇ ਬੈਠਕੇ; ਪਹਿਲੇ ਵਾਂਗੂ ਅੱਖਾਂ ਮੀਟਕੇ ਸਮਾਧੀ ਇਸਥਿਤ ਹੋ ਬੈਠਾ। ਨ੍ਹਾਉਨ ਵਾਲੇ ਨੇ ਜਦ ਕਪੜੇ ਪਾ ਲਏ ਤਾਂ ਹੇਠੋਂ ਵਾਂਸੁਲੀ ਨਾਂ ਵੇਖਕੇ ਉਸਨੇ ਸਮਝਿਆ ਕਿ ਇਹ ਇਕ ਮਹਾਤਮਾਂ ਬੈਠਾ ਹੈ, ਜੋ ਮੇਰੇ ਆਉਨ ਤੋਂ ਪਹਿਲਾਂ ਦਾ ਹੀ ਸਮਾਧੀ ਲਾਈ ਬੈਠਾ ਹੈ,ਹੋ ਸਕਦਾ ਹੈ,ਇਸਨੂੰ ਮੇਰੇ ਇਥੇ ਆਉਨ,ਕਪੜੇ ਉਤਾਰਨ ਤੇ ਵਾਂਸੁਲੀ ਹੇਠਾਂ ਰਖਕੇ ਨ੍ਹਾਉਨ

ਦਾ ਪਤਾ ਹੀ ਨਾਂ ਹੋਵੇ, ਕਿਉਂਕਿ ਏਹ ਤਾਂ ਕਈ ਚਿਰ ਤੋਂ ਅੱਖਾਂ ਮੀਟਕੇ ਬੈਠਾ ਰੱਬ ਨੂੰ ਯਾਦ ਕਰ ਰਿਹਾ ਹੈ, ਅਤੇ ਦੂਜਾ ਇਹ ਛੀਂਬਾ ਕਪੜੇ ਧੋਣ ਵਾਲਾ ਹੈ, ਹੋ ਸਕਦਾ ਹੈ, ਇੱਸੇ ਨੇ ਮੇਰੀ ਵਾਂਸੁਲੀ ਚੁੱਕੀ ਹੋਵੇਗੀ, ਅਤੇ ਸੌ ਵਿਸ੍ਵਾ ਮੇਰੀ ਵਾਂਸੁਲੀ ਇੱਸੇ ਕੋਲ ਹੈ, ਕਿਉਂਕਿ ਇਹ ਗਰੀਬ ਹੈ, ਧਨ ਨੂੰ ਵੇਖਕੇ ਇਸਨੂੰ ਲੋਭ ਹੋ ਜਾਣਾ ਸੁਭਾਵਕ ਹੈ, ਦੂਜਾ ਹੋਰ ਕੋਈ ਇਥੇ ਆਇਆ ਹੀ ਨਹੀਂ, ਇਸ ਲਈ ਮੇਰਾ ਚੋਰ ਏਹੋ ਹੈ। ਇਹ ਵਿਚਾਰ ਕਰਕੇ ਉਸਨੇ ਨਾਮਦੇਵ ਦੇ ਗਲ ਦੁਪੱਟਾ ਪਾ ਲਿਆ ਅਤੇ ਕਹਿਣ ਲੱਗਾ, ਭਲੀ ਮਾਨਸੀ ਨਾਲ ਮੇਰੀ ਵਾਂਸੁਲੀ ਦੇ ਦਿਹੁ, ਨਹੀਂ ਤਾਂ ਮੇਰੇ ਨਾਲ ਠਾਣੇ ਚੱਲ, ਨਾਮਦੇਵ ਨੇ ਉਸਨੂੰ ਬਥੇਰਾ ਕਿਹਾ ਕਿ ਮੈਂ ਤੇਰਾ ਚੋਰ ਨਹੀਂ ਹਾਂ, ਨਾਂ ਹੀ ਮੈਂ ਤੇਰੀ ਵਾਂਸੁਲੀ ਵੇਖੀ ਹੈ, ਤੇ ਨਾਂ ਹੀ ਚੁੱਕੀ ਹੈ, ਪਰ ਉਸਨੇ ਨਾਮਦੇਵ ਦੀ ਇਕ ਨਾਂ ਸੁਣੀ, ਅਤੇ ਮਾਰਨ-ਕੁੱਟਨ ਲੱਗ ਪਿਆ। ਇਸ ਰੌਲੇ ਗੌਲੇ ਨੂੰ ਸੁਣਕੇ ਕਈ ਆਦਮੀ ਘਾਟ ਤੇ ਕੱਠੇ ਹੋ ਗਏ, ਕਈ ਨਾਮਦੇਵ ਨੂੰ ਸਮਝਾਂਦੇ ਅਤੇ ਕਈ ਉਸਨੂੰ ਧੀਰਜ ਦੇਂਦੇ, ਜਿਸਦੇ ਰੁਪੈ ਗੁਆਚੇ ਸਨ। ਓਹ ਏਹੋ ਆਖੀ ਜਾਂਦਾ, ਇਥੇ ਇਕ ਏਹ-ਮਹਾਤਮਾਂ ਬੈਠੇ ਰੱਬ ਨੂੰ ਚਿੰਤਨ ਕਰ ਰਹੇ ਹਨ, ਦੂਜਾ ਇਹ ਭੁੱਖਾ ਧੋਬੀ ਕਪੜੇ ਧੋ ਰਿਹਾ ਹੈ, ਇਨ੍ਹਾਂ ਦੋਹਾਂ ਤੋਂ ਬਿਨਾਂ ਤੀਜਾ ਹੋਰ ਕੋਈ ਆਇਆ ਹੀ ਨਹੀਂ, ਤਾਂ ਮੇਰੀ ਵਾਂਸੁਲੀ ਕੌਣ ਲੈ ਗਿਆ? ਇਹ ਮਹਾਤਮਾਂ ਹਨ, ਜਿਨ੍ਹਾਂ ਨੇ ਘਰ ਬਾਰ ਛੱਡਕੇ, ਕੇਵਲ ਰੱਬ ਦੀ ਯਾਦ ਵਿਚ ਸਮਾ ਬਿਤਾ ਰਹੇ ਹਨ, ਓਹ ਤਾਂ ਕਦੇ ਚੋਰੀ ਕਰਦੇ ਹੀ ਨਹੀਂ। ਇਸ ਕਰਕੇ ਕੰਗਾਲ ਛੀਂਬਾ ਹੀ ਮੇਰਾ ਚੋਰ ਹੈ, ਹੈਂ ਇਸਨੂੰ ਕੁਟਵਾਲ ਕਲ ਲੈ ਜਾਂਦਾ ਹਾਂ, ਉਥੇ ਆਪੇ ਝਖੁ ਮਾਰਕੇ ਰੁਪੈ ਦੇਵੇਗਾ। ਇਹ ਕਹਿਕੇ ਉਸਨੇ ਨਾਮਦੇਵ ਦੇ ਗਲ ਪਰਨਾ ਪਾਕੇ ਖਿੱਚਿਆ ਤਾਂ ਭਗਤ ਜੀ ਡਿੱਗ ਪਏ। ਕਈਆਂ ਨੇ ਕਹਿਕੇ ਉਸ ਤੋਂ ਨਾਮ ਦੇਵ ਨੂੰ ਛੁਡਾਉਨ ਦਾ ਯਤਨ ਕੀਤਾ, ਪਰ ਉਸਨੇ ਨਾਂ ਛੱਡਿਆ, ਅਤੇ ਰੌਲਾ ਵਧਦਾ ਗਿਆ। ਇਸ ਰੌਲੇ ਦੇ ਸ਼ੋਰ ਸ਼ਰਾਬੇ ਨਾਲ ਉਸ ਭੇਖੀ ਸਾਧੂ ਨੇ ਸਹਿਜੇ ਜੇਹੇ ਅੱਖਾਂ ਖੋਲ੍ਹੀਆਂ ਤੇ ਰੌਲੇ ਦਾ ਕਾਰਨ ਪੁਛਿਆ, ਕਿਸੇ ਨੇ ਕਿਹਾ–"ਔਹ ਆਦਮੀ ਨ੍ਹਾਉਨ ਲੱਗਾ ਸੀ, ਉਸਦੀ ਵਾਂਸੁਲੀ ਕਪੜਿਆਂ ਹੇਠੋਂ ਚੋਰੀ ਹੋਗਈ ਹੈ, ਓਹ ਕਹਿੰਦਾ ਹੈ, ਨਾਮਦੇਵ ਚੋਰ ਹੈ, ਓਹ ਉਸਨੂੰ ਥਾਨੇ-ਵੱਲ ਖਿੱਚਦਾ ਹੈ ਨਾਮਦੇਵ ਜਾਂਦਾ ਨਹੀਂ, ਏਹੋ ਰੌਲਾ ਪੈ ਰਿਹਾ ਹੈ"। ਸੰਤ ਨੇ ਸੋਚਿਆ ਅਜੇ ਤਕ ਤਾਂ ਮੇਰੇ ਉਤੇ ਕਿਸੇ ਦਾ ਸ਼ੱਕ ਨਹੀਂ ਹੋਇਆ, ਜੇ ਮੈਂ ਚੁੱਪ ਕਰਕੇ ਬੈਠਾ ਰਿਹਾ ਤਾਂ

ਉੱਠਕੇ ਅੱਗੇ ਹੋਇਆ, ਅਤੇ ਜਿਸਦੇ ਰੁਪੈ ਚੁੱਕੇ ਗਏ ਸਨ, ਉਸਨੂੰ ਬੁਲਾਕੇ ਉਪਦੇਸ਼ ਕਰਨ ਲੱਗਾ, 'ਮਾਇਆ ਝੂਠੀ ਹੈ, ਏਹ ਉਪਦ੍ਰਵ ਅਤੇ ਪਾਪਾਂ ਦਾ ਮੂਲ ਹੈ,ਜੇ ਤੇਰੀ ਹੁੰਦੀ ਤਾਂ ਤੇਰੇ ਕੋਲ ਰਹਿੰਦੀ,ਓਹ ਤੇਰੀ ਸੀ ਹੀ ਨਹੀਂ,ਹੁਣ ਸਬਰ ਕਰ, ਸੰਤੋਖ ਵਿਚ ਹੀ ਸੁਖ ਹੈ, ਜੇਕਰ ਇਸ ਗ਼ਰੀਬ ਨੂੰ ਥਾਨੇ ਲੈ ਜਾਏਂਗਾ, ਤਾਂ ਇਸ ਕੋਲੋਂ ਰੁਪੈ ਤੈਨੂੰ ਮਿਲਣੇ ਨਹੀ, ਸਗੋਂ ਤੈਨੂੰ ਹੋਰ ਕਸ਼ਟ ਭੋਗਨਾ ਪਏਗਾ, ਅਤੇ ਇਸ ਗਰੀਬ ਧੋਬੀ ਦੇ ਬਾਲ ਬੱਚੇ ਦਾ ਤੈਨੂੰ ਸ੍ਰਾਪ ਲੱਗੇਗਾ' ਓਹ ਤਾਂ ਇਧਰ ਇਸ ਤਰ੍ਹਾਂ ਦਾ ਉਪਦੇਸ਼ ਕਰ ਰਿਹਾ ਸੀ, ਉਧਰ-ਭਗਤਾਂ ਦੇ ਪਿਆਰੇ ਭਗਵਾਨ ਨੇ ਸੋਚਿਆ, ਮੇਰੇ ਭਗਤ ਨੂੰ ਝੂਠੀ ਹੀ ਚੋਰੀ ਦੀ ਤੋਹਮਤ ਲਗ ਗਈ ਹੈ, ਮੈਂ ਆਪਨੇ ਭਗਤ ਦੀ ਰਖਯਾ ਕਰਾਂ, ਅਜੇਹਾ ਸੋਚਕੇ ਭਗਵਾਨ ਨੇ ਪਵਨ ਦੇਵਤੇ ਨੂੰ ਹੁਕਮ ਕੀਤਾ। ਪਰਮਾਤਮਾ ਦੀ ਆਗਯਾ ਹੁੰਦੇ ਹੀ ਹਵਾ ਦਾ ਇਕ ਅਜੇਹਾ ਬੁੱਲਾ ਆਇਆ, ਜਿਸ ਨਾਲ ਸੰਤ ਦਾ ਆਸਨ ਉੱਡ ਗਿਆ, ਅਤੇ ਹੇਠਾਂ ਪਈ ਹੋਈ ਵਾਂਸੁਲੀ ਨੰਗੀ ਹੋ ਗਈ, ਉਸ ਵਾਂਸੁਲੀ ਨੂੰ ਵੇਖਦੇ ਹੀ ਲੋਕਾਂ ਨੇ ਕਹਿ ਦਿਤਾ, ਵੇਖੋ ! ਸੰਤ ਬਣਕੇ ਚੋਰੀਆਂ ਕਰਦਾ ਹੈ, ਵਿਚਾਰਾ ਗਰੀਬ ਨਾਮਦੇਵ ਸੱਚਾ ਹੈ, ਉਸਨੂੰ ਐਵੇਂ ਹੀ ਇਹ ਮਾਰ ਰਿਹਾ ਹੈ। ਉਸਨੇ ਭੀ ਨਾਮਦੇਵ ਨੂੰ ਛੱਡ ਦਿੱਤਾ, ਅਤੇ ਉਸ ਭੇਖੀ ਸਾਧੂ ਦੇ ਗਲ ਸਾਫਾ ਪਾ ਲਿਆ, ਨਾਮਦੇਵ ਜੀ ਨੇ ਕਹਿ ਕਹਾਕੇ ਉਸਨੂੰ ਛੁਡਵਾ ਦਿੱਤਾ, ਅਤੇ ਉਪਦੇਸ਼ ਦੇਨ ਵਾਸਤੇ ਇਹ ਸ਼ਬਦ ਉਚਾਰਿਆ:—

'ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥ ਉਦਕ ਮਾਹਿ ਜੈਸੇ
ਬਗ ਧਿਆਨੁ ਮਾਡੈ ॥੧॥ ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਹੀ ਮਨੁ ਅਪਨਾ ॥ ੧ ॥ ਰਹਾਉ ॥ ਸਿੰਘਚ
ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗਦੇਉ ਬਖਾਨੈ ॥ ੨ ॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥ ਰਾਮ ਰਸਾਇਨ ਪੀਉ
ਰੇ ਦਗਰਾ ॥ ੩ ॥ ੪ ॥ (ਆਸਾ)

ਇਸ ਉਪਦੇਸ਼ ਨੂੰ ਸੁਣਕੇ, ਉਸਨੇ ਕੀਤੇ ਕਰਮਾਂ ਪੁਰ ਪਛਤਾਵਾ ਕੀਤਾ, ਅਤੇ ਅਗੇ ਨਾਮਦੇਵ ਜੀ ਦਾ ਚਰਣ ਸੇਵਕ ਹੋਕੇ ਪ੍ਰੇਮ ਭਗਤੀ ਕਰਨ ਲੱਗਾ॥

[੨੦] "ਮਿਰਤਕ ਕਉ ਪਾਇਓ ਤਨਿ ਸਾਸਾ"।

ਇਕ ਦਿਨ ਨਾਮ ਦੇਵ ਜੀ ਅੰਮ੍ਰਿਤ ਵੇਲੇ ਦਰਿਆ ਇਸ਼ਨਾਨ ਕਰਨ

ਗਏ, ਉਸ ਦਿਨ ਕੋਈ ਅਜੇਹਾ ਆਤਮ ਰਸ ਪ੍ਰਾਪਤ ਹੋਇਆ ਕਿ ਆਪ ਸਰੀਰ ਦੀ ਸੁਧ ਬੁਧ ਭੁਲਾਕੇ ਸਵਾ ਪੈਹਰ ਦਿਨ ਚੜ੍ਹੇ ਤਕ ਉੱਥੇ ਹੀ 'ਪਥਿਕ ਪਿਆਸ ਚਿਤ ਸਰੋਵਰ ਆਤਮ ਜਲ ਲੈਨ'॥ਵਿਚ ਬੈਠੇ ਰਹੇ। ਕੁਦਰਤ ਨਾਲ ਉਸ ਦਿਨ ਇਕ 'ਜੈਦਰਥ' ਨਾਮ ਦਾ ਬ੍ਰਾਹਮਣ ਮਰ ਗਿਆ ਸੀ, ਉਸਦੀ ਸਤਵੰਤੀ ਪਤਨੀ ਉਸ ਨਾਲ ਸਤੀ ਹੋਣ ਵਾਸਤੇ ਸੁਹਾਗਣਾਂ ਵਾਲੇ ਕਪੜੇ ਪਾਕੇ ਹਾਰ ਸ਼ਿੰਗਾਰ ਕਰਕੇ, ਅਨੇਕ ਤਰ੍ਹਾਂ ਦੇ ਧਨ-ਪਦਾਰਥ ਨੂੰ ਲੁਟਾਉਂਦੀ ਹੋਈ, ਅਪਨੇ ਮ੍ਰਿਤਕ ਪਤੀ ਦੇ ਮੜ੍ਹੋਲੇ ਨਾਲ ਆ ਰਹੀ ਸੀ। ਸਾਰੀ ਬ੍ਰਾਹਮਣ ਬਿਰਾਦਰੀ ਦੇ ਲੋਕ ਉਸ ਮੁਰਦੇ ਦਾ ਸਸਕਾਰ ਕਰਨ ਲਈ ਦਰਿਆ ਦੇ ਕੰਢੇ ਵੱਲ ਉਧਰੇ ਹੀ ਤੁਰੇ ਔਂਦੇ ਸਨ, ਜਿਧਰ ਭਗਤ ਨਾਮਦੇਵ ਜੀ ਬੈਠੇ ਆਤਮ ਰਸ ਮਾਣ ਰਹੇ ਸਨ। ਜਦ ਉਨ੍ਹਾਂ ਨੇ ਮੁਰਦਾ ਲਿਆਕੇ ਦਰਿਆ ਦੇ ਕੰਢੇ ਉਤੇ ਰਖਿਆ ਤਾਂ ਉਸ ਬ੍ਰਾਹਮਣੀ ਦੀ ਨਿਗਾਹ ਭਗਤ ਨਾਮਦੇਵ ਜੀ ਪੁਰ ਜਾ ਪਈ, ਉਸਨੇ ਭਗਤ ਜੀ ਦੀ ਮਹਿਮਾ ਤਾਂ ਬਹੁਤ ਸੁਣੀ ਹੋਈ ਸੀ, ਪਰ ਦਰਸ਼ਨ ਨਹੀਂ ਸਨ ਕੀਤੇ, ਇਸ ਕਰਕੇ ਉਸਨੇ ਵਿਚਾਰ ਕੀਤੀ ਕਿ ਅੱਜ ਮੇਰੀ ਸੰਸਾਰਕ ਯਾਤ੍ਰਾ ਦਾ ਅਖੀਰਲਾ ਦਿਨ ਹੈ, ਅਤੇ ਉਹ ਭੀ ਹੁਣ ਇਕ ਦੋ ਘੜੀਆਂ ਹਨ, ਹੁਣੇ ਹੀ ਮੈਂ ਅਗਨਿ ਦੇ ਬਿਬਾਨ ਤੇ ਸਵਾਰ ਹੋਕੇ 'ਪਤਿ ਲੋਕ' ਵਿਚ ਚਲੇ ਜਾਣਾ ਹੈ। ਕੇਹਾ ਚੰਗਾ ਸਮਾ ਬਣਿਆ ਹੈ, ਜੋ ਇਸ ਅੰਤ ਦੇ ਸਮੇਂ ਮੈਨੂੰ ਭਗਤ ਨਾਮਦੇਵ ਜੀ ਦੇ ਦਰ-ਸ਼ਨ ਹੋਏ ਹਨ, ਹੁਣ ਮੈਂ ਜਾ ਕੇ ਉਨ੍ਹਾਂ ਦੇ ਚਰਨਾਂ ਉਤੇ ਨਮਸ਼ਕਾਰ ਕਰ ਆਵਾਂ, ਇਸ ਤੋਂ ਵਧਕੇ ਹੋਰ ਸ਼ੁਭ ਕੰਮ ਹੀ ਕੇਹੜਾ ਹੈ? ਅਜੇਹਾ ਵਿਚਾਰ ਕਰਕੇ ਉਸਨੇ ਨੜੋਏ ਆਏ ਪੁਰਸ਼ਾਂ ਨੂੰ ਕਿਹਾ—'ਤੁਸਾਂ ਚਿਖਾ ਜੋੜੋ, ਮੈਂ ਭਗਤ ਨਾਮਦੇਵ ਜੀ ਨੂੰ ਮੱਥਾ ਟੇਕ ਕੇ ਔਂਦੀ ਹਾਂ' ਇਹ ਕਹਿਕੇ ਉਹ ਬ੍ਰਾਹਮਣੀ ਭਗਤ ਜੀ ਦੇ ਕੋਲ ਗਈ, ਅਤੇ ਜਾਕੇ ਚਰਨਾਂ ਤੇ ਸਿਰ ਰੱਖਕੇ ਪ੍ਰਣਾਮ ਕੀਤਾ ਭਗਤ ਜੀ ਉਸੇ ਵੇਲੇ ਹੀ ਸਮਾਧੀ ਤੋਂ ਉਥਾਨ ਹੋਏ ਸਨ, ਉਨ੍ਹਾਂ ਨੇ ਆਤਮ-ਮਦ ਅਲਸਾਈਆਂ ਅੱਖਾਂ ਨਾਲ ਉਸਦਾ ਸੁਹਾਗਣਾਂ ਵਾਲਾ ਵੇਸ ਵੇਖਕੇ, ਅਤੇ ਆਸੇ-ਪਾਸੇ ਵੱਲ ਵੇਖੇ ਤੋਂ ਬਿਨਾਂ, ਸੁਤੇ ਹੀ ਕਿਹਾ—"ਉਠੋ, ਸੁਹਾਗਵੰਤੀ ਪੁਤ੍ਰੀ! ਉਠੋ!" ਇਸ ਵਚਨ ਨੂੰ ਸੁਣਕੇ ਬ੍ਰਾਹਮਣੀ ਬੜੀ ਪ੍ਰਸੰਨ ਹੋਈ, ਅਤੇ ਉਸਨੇ ਉੱਠਕੇ ਅਪਨੇ ਸਾਥੀਆਂ ਨੂੰ ਕਿਹਾ—"ਮੇਰੇ ਪਤਿ ਦੇਵ ਦਾ ਮੜ੍ਹੋਲਾ ਇਧਰ ਲੈ ਆਓ!" ਸਤੀ ਦੀ ਆਗਯਾ ਸੁਣਕੇ ਸਾਰੇ ਪੁਰਸ਼ ਮ੍ਰਿਤਕ ਬ੍ਰਾਹਮਣ ਦੀ ਸੀੜ੍ਹੀ ਚੁੱਕ ਕੇ ਨਾਮਦੇਵ ਜੀ ਦੇ ਕੋਲ

ਕੀਤੀ–ਹੇ ਭਗਵੰਤ ਸਰੂਪ ਭਗਤ ਜੀ ! ਮੈਂ ਸੁਣਿਆ ਹੋਇਆ ਹੈ, ਕਿ:–

'ਸਾਧੂ ਬੋਲੇ ਸਹਜ ਸੁਭਾਇ ॥ ਸਾਧ ਕਾ ਬੋਲਿਆ ਬਿਰਥਾ ਨ ਜਾਇ' ॥

ਅਤੇ–'ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥ ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥੧॥ਰਹਾਉ॥ਨਿਸ ਬਾਸਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥ ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥ ਅੰਡ ਬਿਨਾਸੀ ਜੇਰ ਬਿਨਾਸੀ ਉਤਭੁਤ ਸੇਤ ਬਿਨਾਧਾ॥ ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥ ੨ ॥ ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥ ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥ ੩ ॥'' (ਸਾਰੰਗ ਮਃ ੫)

ਇਨ੍ਹਾਂ ਮਹਾਂ ਵਾਕਾਂ ਤੋਂ ਮੈਨੂੰ ਨਿਸਚਾ ਹੋ ਚੁਕਾ ਹੋਇਆ ਹੈ, ਕਿ ''ਸਤਿਗੁਰ ਆਖੇ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ'' ਸੰਤ ਦਾ ਬਚਨ ਕਦੇ ਭੀ ਝੂਠ ਨਹੀਂ ਹੋ ਸਕਦਾ, ਧਰਤਿ ਅਕਾਸ ਪਤਾਲ ਆਦਿਕ ਭਾਵੇਂ ਨਸ਼ਟ ਹੋ ਜਾਨ, ਪਰ ਸੰਤ ਦਾ ਬਚਨ ਨਸ਼ਟ ਨਹੀਂ ਹੋ ਸਕਦਾ ! ਚੰਦ, ਸੂਰਜ ਤੇ ਨਖਤ੍ਰ ਭਾਵੇਂ ਮਿਟ ਜਾਨ, ਪਰ ਸੰਤ ਬਚਨ ਕਦੇ ਨਹੀਂ ਮਿਟ ਸਕਦਾ। ਸੁਮੇਰ ਹਿੱਲ ਜਾਏ, ਸਮੁੰਦਰ ਸੁੱਕ ਜਾਏ, ਅੱਗ ਤੇ ਸੂਰਜ ਠੰਡੇ ਹੋ ਜਾਣ, ਚੰਦ੍ਰਮਾਂ ਤੇ ਪਾਣੀ ਅੱਗ ਵਾਂਗੂੰ ਤਪ ਜਾਣ, ਕੱਲਰ ਦੇ ਟਿੱਬੇ ਉਤੇ ਕੌਲ ਫੁੱਲ ਉੱਗ ਪਏ, ਇਤਾਦਿਕ ਅਨਹੋਣੀਆਂ ਗੱਲਾਂ ਭਾਵੇਂ ਹੋ ਜਾਣ, ਪਰ ਸੰਤ ਦਾ ਬਚਨ ਕਦੇ ਭੀ ਝੂਠਾ ਨਹੀਂ ਹੋ ਸਕਦਾ। ਇਸ ਲਈ ਪਿਤਾ ਜੀ ! ਆਪ ਜੀ ਨੇ ਮੈਨੂੰ 'ਸੁਹਾਗਵੰਤੀ' ਨਾਮ ਨਾਲ ਸੰਬੋਧ ਕੀਤਾ ਹੈ, ਇਸ ਵੇਲੇ ਤਾਂ ਮੈਂ 'ਕੁਭਾਗ ਵੰਤੀ' ਹੋ ਚੁਕੀ ਹੋਈ ਹਾਂ, ਮੇਰੇ ਸੁਹਾਗ ਦੀ ਏਹ ਸੀੜ੍ਹੀ ਆਪ ਜੀ ਦੇ ਚਰਨਾਂ ਵਿਚ ਪਈ ਹੈ, ਹੁਣ ਆਪ ਜੀ ਦੇ ਬਚਨਾਂ ਨੇ ਮੈਨੂੰ ਸੁਹਾਗਵੰਤੀ ਬਣਾਨਾ ਹੈ! ਕ੍ਰਿਪਾ ਕਰੋ, ਅਤੇ ਮੈਨੂੰ ਸੁਹਾਗਵੰਤੀ ਬਨਾਓ । ਬ੍ਰਾਹਮਣੀ ਦੇ ਇਹ ਬਚਨ ਸੁਣਕੇ ਭਗਤ ਨਾਮਦੇਵ ਜੀ ਅਸਮੰਜਸ ਵਿਚ ਪੈ ਗਏ, ਅਤੇ ਸੋਚਣ ਲੱਗੇ–'ਅਸਾਂ ਕਿਸੇ ਗੱਲ ਨੂੰ ਵੇਖੇ, ਸਮਝੇ, ਸੋਚੇ ਤੋਂ ਬਿਨਾਂ, ਜੋ ਬਚਨ ਕਹਿ ਦਿੱਤਾ ਹੈ, ਇਹ ਭਲਾ ਨਹੀਂ ਕੀਤਾ। ਤਦੇ ਤਾਂ ਸਿਆਣੇ ਪੁਰਸ਼ ਕਹਿੰਦੇ ਹਨ, ਪਹਿਲੇ ਵੇਖੋ, ਫਿਰ ਉਸ ਗੱਲ ਨੂੰ ਜੋਖੋ ਜਾਂ ਹਿਰਦੇ ਵਿਚ ਤੋਲੋ, ਤਦ ਕੋਈ ਗੱਲ ਮੂੰਹੋਂ ਬੋਲੋ ! ਕਾਹਲੀ ਨਾਲ

ਸਨ, ਭਗਤ ਨੂੰ ਚਿੰਤਾ ਸਾਗਰ ਵਿਚ ਗੋਤੇ ਖਾਂਦਿਆਂ ਵੇਖਕੇ ਭਗਵਾਨ ਤੋਂ ਧੀਰਜ ਨਾਂ ਧਾਰੀ ਗਈ, ਉਹ ਝੱਟ ਹੀ ਨਾਮਦੇਵ ਜੀ ਦੇ ਕੋਲ ਆ ਗਏ, ਅਤੇ ਕਹਿਣ ਲਗੇ–ਨਾਮਿਆਂ ! ਸੋਚਦਾ ਕੀ ਹੈਂ ? ਇਸ ਮੁਰਦੇ ਨੂੰ ਕੰਨੋਂ ਫੜਕੇ ਉਠਾ ਦੇਹੁ, ਆਪੇ ਉਠ ਬੈਠੇਗਾ। ਭਗਵਾਨ ਦਾ ਹੁਕਮ ਹੁੰਦੇ ਹੀ ਨਾਮਦੇਵ ਜੀ ਆਪਣੇ ਆਸਨ ਤੋਂ ਉੱਠੇ ਅਤੇ ਮੁਰਦੇ ਦੇ ਕੋਲ ਜਾਕੇ, ਉਸਨੂੰ ਕੰਨੋ ਫੜਕੇ–"ਹੇ ਰਾਮ ਕੇ! ਉਠੋ, ਕਹਿਕੇ ਉਠਾ ਦਿਤਾ। ਉਹ ਮੁਰਦਾ ਬ੍ਰਾਹਮਣ ਨਾਮਦੇਵ ਜੀ ਦੇ ਹੱਥ ਛੋਹਦਿਆਂ ਹੀ ਉੱਠ ਬੈਠਾ, ਅਤੇ ਉੱਠਕੇ ਸ੍ਰੀ ਨਾਮਦੇਵ ਜੀ ਦੇ ਚਰਨੀ ਲੱਗਾ। ਨਾਮਦੇਵ ਜੀ ਨੇ ਉਸਨੂੰ ਨਾਮ-ਸਿਮਰਨ ਦਾ ਉਪਦੇਸ਼ ਵਿੱਤਾ, ਉਸ ਦਿਨ ਤੋਂ ਉਸਦਾ ਨਾਮ 'ਜੈਦੇਵ' ਰਖਿਆ । ਉਹ ਦੋਵੇਂ (ਇਸਤ੍ਰੀ-ਪੁਰਸ਼) ਨਾਮਦੇਵ ਜੀ ਦੇ ਗੁਣਾਂ ਨੂੰ ਗਾਉਂਦੇ ਹੋਏ ਘਰ ਨੂੰ ਮੁੜ ਗਏ, ਅਤੇ ਨੜੇਏ ਤੇ ਆਏ ਹੋਏ ਪੁਰਸ਼ ਭੀ ਇਸ ਕੌਤਕ ਨੂੰ ਵੇਖਕੇ ਅਚਰਜ ਤੇ ਵਿਸਮਾਦ ਹੋਕੇ ਨਾਮਦੇਵ ਜੀ ਪਾਸੋਂ ਉਪਦੇਸ਼ ਲੈਕੇ ਨਾਮ ਜਪਨ ਵਿਚ ਲਗ ਗਏ ॥

[੨੧] "ਨਾਮਾ ਕਹੈ ਤਿਲੋਚਨਾ" !

ਭਗਤ ਨਾਮਦੇਵ ਜੀ ਦਾ ਗੁਰੂ ਸ੍ਵਾਮੀ ਗਿਆਨ ਦੇਵ ਜੀ ਸਨ, ਅਤੇ ਗਿਆਨ ਦੇਵ ਜੀ ਦਾ ਦੂਜਾ ਚੇਲਾ ਤ੍ਰਿਲੋਚਨ ਜੀ ਸਨ,ਭਾਵੇਂ ਤ੍ਰਿਲੋਚਨ ਜੀ ਨਾਮਦੇਵ ਜੀ ਦੇ ਗੁਰਭਾਈ ਸਨ, ਪਰ ਨਾਮਦੇਵ ਜੀ ਦੀ ਕ੍ਰਿਪਾ ਨਾਲ ਹੀ ਤ੍ਰਿਲੋਚਨ ਜੀ ਨੂੰ ਭਗਵਾਨ ਦੇ ਦਰਸ਼ਨ ਹੋਏ ਸਨ, ਇਸ ਪ੍ਰਸੰਗ ਨੂੰ ਅਸੀਂ ਪਿਛੇ ਵਿਸਥਾਰ ਨਾਲ ਲਿਖ ਚੁੱਕੇ ਹਾਂ। ਇਕ ਦਿਨ ਨਾਮਦੇਵ ਜੀ ਤੱਕ(ਲੇਫਾਂ ਦੇ ਉਪਰਲੇ ਪੱਲੇ) ਛਾਪ ਰਹੇ ਸਨ, ਉਸ ਵੇਲੇ ਤ੍ਰਿਲੋਚਨ ਭਗਤ ਜੀ ਇਨ੍ਹਾਂ ਦੇ ਦਰਸ਼ਨ ਨੂੰ ਕਰਨ ਵਾਸਤੇ ਆਏ, ਅਤੇ ਨਾਮਦੇਵ ਜੀ ਨੂੰ ਕੰਮ ਵਿਚ ਰੁਝਾ ਵੇਖਕੇ ਆਪ ਨੇ ਕਿਹਾ–

"ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ !
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥

ਤ੍ਰਿਲੋਚਨ ਜੀ ਦੇ ਇਸ ਬਚਨ ਨੂੰ ਸੁਣਕੇ ਨਾਮਦੇਵ ਜੀ ਨੇ ਉੱਤਰ ਵਿੱਤਾ–

"ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ" ॥੨੧੩॥

ਇਸਦੇ ਉੱਤਰ ਵਿਚ ਤ੍ਰਿਲੋਚਨ ਜੀ ਨੇ ਕਿਹਾ–"ਮਨ ਇਕ ਹੈ, ਇਕ ਸਮੇ ਵਿਚ ਦੋ ਕੰਮ ਕਦੇ ਨਹੀਂ ਕਰ ਸਕਦਾ, ਜੇ ਕਰਦਾ ਹੈ, ਤਾਂ ਦੋਵੇਂ ਕੰਮ ਪੂਰੇ ਨਹੀਂ ਹੁੰਦੇ, ਇਸ ਲਈ ਮੈਂ ਇਹ ਨਹੀਂ ਮੰਨ ਸਕਦਾ, ਕਿ ਕੰਮ ਕਰਦੇ ਹੋਇਆਂ

ਭੀ ਭਜਨ ਕੀਤਾ ਜਾ ਸਕਦਾ ਹੈ, ਅਤੇ ਸੰਸਾਰਕ ਧੰਧੇ ਕਰਦਾ ਹੋਇਆ ਮਨ ਧੰਧਿਆਂ ਵਿਚ ਫਸ ਨਹੀਂ ਸਕਦਾ, ਇਹ ਗੱਲ ਨਿਰੀ-ਪੁਰੀ ਕਹੀ ਜਾ ਸਕਦੀ ਹੈ, ਪਰ ਹੋ ਨਹੀਂ ਸਕਦੀ, ਤਾਂ ਭਗਤ ਨਾਮਦੇਵ ਜੀ ਨੇ ਤ੍ਰਿਲੋਚਨ ਜੀ ਦਾ ਨਿਸਚਾ ਬੰਨ੍ਹਾਉਨ ਵਾਸਤੇ ਏਹ ਸ਼ਬਦ ਉਚਾਰਿਆ:-

"ਆਨੀਲੇ ਕਾਗਦੁ ਕਾਟੀ ਲੇ ਗੁਡੀ ਆਕਾਸ ਮਧੇ ਭਰਮੀਅਲੇ ॥ ਪੰਚ ਜਨਾ ਸਿਉ ਬਾਤ ਬਤਊਆ ਚੀਤਸੁ ਡੋਰੀ ਰਾਖੀਅਲੇ ॥ ਮਨ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥ ਆਨੀ ਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥ ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥ ਮੰਦਰੁ ਏਕੁ ਦੁਆਰ ਦਸ ਜਾਕੇ ਗਊ ਚਰਾਵਨ ਛਾਡੀਅਲੇ ॥ ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥ ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥ ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥ (ਧਨਾ ਰੀ)

ਇਨ੍ਹਾਂ ਪ੍ਰਤਖ ਪ੍ਰਮਾਨਾਂ ਨੂੰ ਵੇਖ ਸੁਣਕੇ, ਤ੍ਰਿਲੋਚਨ ਜੀ ਦਾ ਨਿਸਚਾ ਹੋ ਗਿਆ ਕਿ ਇਕ ਸਮੇ ਵਿਚ ਦੋਵੇਂ ਕਾਰਜ-ਕੰਮ ਤੇ ਸਿਮਰਨ-ਹੋ ਸਕਦੇ ਹਨ, ਨਾਮਦੇਵ ਜੀ ਦਾ 'ਚਿੱਤ ਸਦਾ ਹਰਿ ਨਾਲ ਲੱਗਾ ਰਹਿੰਦਾ ਹੈ, ਸਰੀਰ ਭਾਵੇਂ ਕਾਰ ਵਿਚ ਲੱਗਾ ਹੋਵੇ, ਪਰ ਮਨ ਕਾਰ ਵਿਚ ਕਦੇ ਭੀ ਨਹੀਂ ਲੱਗਦਾ ਗੁਰ ਸਿੱਖ ਲਈ ਹੁਕਮ ਭੀ ਅਜੇਹਾ ਹੀ ਹੈ ਕਿ ਘਰ ਦੇ ਕੰਮ ਧੰਧੇ ਕਰਦਾ ਹੋਇਆ ਹੀ ਭਜਨ ਕਰਦਾ ਰਹੇ, ਤਦੇ ਤਾਂ ਗੁਰੂ ਜੀ ਨੇ ਫੁਰਮਾਇਆ ਹੈ:-

'ਨਾਨਕ ਸਤਿਗੁਰ ਭੇਟੀਐ ਪੂਰੀ ਹੋਵੈ ਜੁਗਤਿ ॥ ਹਸੰਦਿਆਂ ਖੇਡੰਦਿਆ ਖਾਵੰਦਿਆ ਪਹਿਨੰਦਿਆਂ ਵਿਚੇ ਹੋਵੈ ਮੁਕਤਿ" ॥

ਨਾਮਦੇਵ ਜੀ ਦੇ ਪ੍ਰਸੰਗ ਤਾਂ ਬੇਅੰਤ ਹਨ, ਅਸਾਂ ਉਸਦੇ ਪ੍ਰਸੰਗਾਂ ਰੂਪ ਪਹਾੜ ਵਿੱਚੋਂ ਇਹ ਇਕ ਕਿਨਕਾ ਮਾਤ੍ਰ ਵਿਖਾਏ ਹਨ, ਉਨ੍ਹਾਂ ਦੇ ਸਾਰੇ ਪ੍ਰਸੰਗਾਂ ਨੂੰ ਤੇ ਸੇਸ-ਸਾਰਦਾ ਭੀ ਨਹੀਂ ਲਿਖ ਸਕਦੇ, ਤਾਂ ਵਿਚਾਰਾ ਨਰੈਣ ਸਿੰਘ ਕੌਣ ਹੈ, ਜੋ ਉਨ੍ਹਾਂ ਦੇ ਸਾਰੇ ਪ੍ਰਸੰਗ ਲਿਖੇ, ਇਸ ਲਈ ਇਨ੍ਹਾਂ ਦੇ ਪ੍ਰਸੰਗਾਂ ਨੂੰ ਅਸੀ ਇਥੇ ਹੀ ਸਮਾਪਤ ਕਰਦੇ ਹਾਂ ॥

ਨਾਮਦੇਵ ਜੀ ਦੀ ਭਗਤੀ ਕਿੰਨੀ ਉੱਚੀ ਵਧੀ ਹੋਈ ਸੀ, ਇਸਦਾ ਅਨੁ-ਮਾਨ ਉੱਪਰਲੇ ਪ੍ਰਸੰਗਾਂ ਤੋਂ ਹੋ ਸਕੇਗਾ। ਅਨੇਕਾਂ ਲੋਕਾਂ ਨੂੰ ਭਗਤੀ ਮਾਰਗ ਵਿਚ

ਲਾਕੇ ਵਿਕ੍ਰਮੀ ਸੰਮਤ ੧੪੦੭ ਵਿਚ ੮੦ ਵਰ੍ਹੇ ਦੀ ਉਮਰਾ ਵਿਚ ਆਪ ਇਸ ਅਨਿੱਤ ਸਰੀਰ ਦਾ ਤਿਆਗ ਕਰਕੇ ਪਰਮਧਾਮ ਜਾ ਬਿਰਾਜੇ। ਮਹਾਰਾਸ਼ਟ੍ਰ ਵਿਚ ਨਾਮਦੇਵ ਜੀ ਬਾਰਕਰੀ ਪੰਥ ਦੇ ਇਕ ਤਰ੍ਹਾਂ ਨਾਲ ਸੰਸਥਾਪਕ ਹੀ ਕਹੇ ਜਾ ਸਕਦੇ ਹਨ॥ਪੰਡੁਰ ਪੁਰ ਵਿਚ ਆਪ ਜੀ ਦਾ ਸਮਾਧਿ-ਮਠ ਭੀ ਸੁਣਿਆ ਜਾਂਦਾ ਹੈ॥

---

(੨੨) ਰਵਿਦਾਸ ਭਗਤ ਦੀ ਕਥਾ।

# 'ਰਵਿਦਾਸ ਧਿਆਏ ਪ੍ਰਭੁ ਅਨੂਪ'

[੧] ਪਿਛਲੇ ਜਨਮ ਦੀ ਕਥਾ।

ਸ੍ਵਾਮੀ ਰਾਮਾਨੰਦ ਜੀ ਦਾ ਇਕ ਬ੍ਰਹਮਚਾਰੀ ਚੇਲਾ ਸੀ, ਜੋ ਸਦਾ ਹੀ ਝੋਲੀ ਲੈਕੇ ਆਟੇ ਦੀ ਚੁਟਕੀ ੨ ਸਾਰੇ ਘਰਾਂ ਤੋਂ 'ਹਰੀ-ਨਾਰਾਇਣ' ਕਹਿਕੇ ਲਿਆਇਆ ਕਰਦਾ ਸੀ। ਸ੍ਵਾਮੀ ਜੀ ਦੀ ਕੁਟੀਆ ਦੇ ਕੋਲ ਹੀ ਇਕ ਦੋ ਬਾਣੀਆਂ ਦੇ ਘਰ ਸਨ, ਜਿਨ੍ਹਾਂ ਦਾ ਵਿਵਹਾਰ ਸੁਧ ਨਹੀਂ ਸੀ, ਸ੍ਵਾਮੀ ਜੀ ਦੀ ਉਸ ਬ੍ਰਹਮਚਾਰੀ ਨੂੰ ਖ਼ਾਸ ਆਗਯਾ ਸੀ, ਕਿ ਇਨ੍ਹਾਂ ਦੇ ਘਰ ਤੋਂ ਚੁਟਕੀ ਨਾਂ ਲਿਆਉਣੀ, ਕਿਉਂਕਿ ਅਚਾਰ ਭ੍ਰਸ਼ਟ ਪੁਰਸ਼ ਦੇ ਘਰ ਦਾ ਅੰਨ ਮਨ ਵਿਚ ਵਿਕਾਰ ਪਦਾ ਕਰਦਾ ਹੈ, ਤਦੇ ਹੀ ਜਗਤ ਗੁਰੂ ਜੀ ਨੇ ਫੁਰਮਾਇਆ ਹੈ:–

'ਬ੍ਰਾਹਮਣ ਕੈਲੀ-ਘਾਤ-ਕੰਞਕਾ ਅਨਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋਹੜ ਬਦੀਆ ਸਦਾ ਸਦਾ ਅਭਿਮਾਨ'॥

ਉਸ ਭਿਖਿਆ ਦੇ ਆਏ ਅੰਨ ਦਾ ਭੋਜਨ ਤਿਆਰ ਹੁੰਦਾ, ਸ੍ਵਾਮੀ ਜੀ ਉਸੇ ਤੋਂ ਸ੍ਰੀ ਠਾਕੁਰ ਜੀ ਨੂੰ ਭੋਗ ਲੁਆਉਂਦੇ ਅਤੇ ਆਪ ਭੀ ਓਹੀ ਅੰਨ ਛਕਿਆ ਕਰਦੇ ਸਨ। ਉਹ ਬ੍ਰਹਮਚਾਰੀ ਜਦੋਂ ਭੀ ਚੁਟਕੀ ਦੇ ਵਾਸਤੇ ਜਾਇਆ ਕਰਦਾ, ਤਦੋਂ ਹੀ ਓਹ ਬਾਣੀਆਂ ਉਨ੍ਹਾਂ ਨੂੰ ਰੋਜ ਬੇਨਤੀ ਕਰਦਾ, 'ਭਗਵਨ! ਦਾਸ ਦੇ ਘਰ ਦਾ ਚੂਨ ਭੀ ਅੰਗੀਕਾਰ ਕਰੋ', ਪਰ ਬ੍ਰਹਮਚਾਰੀ ਗੁਰੂ ਜੀ ਦੇ ਬਚਨਾਂ ਨੂੰ ਉਲੰਘਨ ਨਾਂ ਕਰਦਾ ਅਤੇ ਨਾਂ ਹੀ ਉਸਦੇ ਘਰ ਦਾ ਅੰਨ ਗ੍ਰਹਿਣ ਕਰਦਾ। ਇਕ ਸਮੇਂ ਸਿਆਲੇ ਦੇ ਦਿਨ ਸਨ, ਮੋਹਲੇਧਾਰ ਮੀਂਹ ਪੈ ਰਿਹਾ ਸੀ, ਅਤੇ ਹੱਡ ਭੰਨ ਸਰਦੀ ਪੈ ਰਹੀ ਸੀ, ਜੋ ਵਡੇ ੨ ਦਲੇਰਾਂ ਦੇ ਹੌਸਲੇ ਨੂੰ ਢਾਹ ਰਹੀ ਸੀ, ਉਸ ਸਮੇਂ ਬ੍ਰਹਮਚਾਰੀ ਚੁਟਕੀ ਲੈਣ ਲਈ ਡੇਰਿਓਂ ਤੁਰਿਆ, ਤਾਂ ਪਹਿਲੋਂ ਹੀ ਪੈਰ ਅਜੇਹਾ ਫਿਸਲਿਆ ਕਿ ੨੦ ਕਦਮਾਂ ਤੱਕ ਤਿਲਕਦਾ ਗਿਆ, ਉਧਰੋਂ ਉਸੇ ਵੇਲੇ ਹੀ ਬਾਣੀਏ ਨੇ ਬ੍ਰਹਮਚਾਰੀ ਨੂੰ ਬਾਹੋਂ ਫੜਕੇ ਡਿੱਗਨ ਤੋਂ ਬਚਾਇਆ ਅਤੇ

ਨਾਲ ਹੀ ਚੁਟਕੀ ਲੈਨ ਲਈ ਪ੍ਰਾਰਥਨਾ ਕੀਤੀ। ਅੱਜ ਮੀਂਹ-ਪਾਣੀ ਤੇ ਤਿਲਕਨ ਬਾਜ਼ੀ ਦੀ ਖੇਡ ਵੇਖਕੇ ੍ਰਹਮਚਾਰੀ ਨੇ ਬਾਣੀਏ ਦੀ ਗੱਲ ਦਾ ਕੁਝ ਉੱਤਰ ਨਾਂ ਦਿੱਤਾ, ਸਗੋਂ ਝੋਲੀ ਅੱਗੇ ਕਰ ਦਿੱਤੀ ਤੇ ਬਾਣੀਏ ਨੇ ਭੀ ਬੁੱਕ ਭਰ ੨ ਕੇ ਆਟੇ ਦੇ ਪਾਣੇ ਸ਼ੁਰੂ ਕਰ ਦਿੱਤੇ, ਜਿੰਨਾਂ ਕੁ ਆਟਾ ਹਰ ਰੋਜ਼ ਲੰਗਰ ਲਈ ਆਇਆ ਕਰਦਾ ਸੀ, ਓਨਾਂ ਕੁ ਆਟਾ ਲੈਕੇ ਬ੍ਰਹਮਚਾਰੀ ਨੇ ਬੱਸ ਕਰ ਦਿੱਤੀ ਅਤੇ ਕੁਟੀਆ ਨੂੰ ਮੁੜ ਆਇਆ, ਉਸੇ ਆਟੇ ਦਾ ਭੋਜਨ ਤਿਆਰ ਹੋਕੇ ਥਾਲ ਪ੍ਰੋਸਕੇ ਭਗਵਾਨ ਜੀ ਦੀ ਹਜ਼ੂਰੀ ਵਿਚ ਹਾਜ਼ਰ ਕੀਤਾ ਗਿਆ। ਸ੍ਵਾਮੀ ਰਾਮਾਨੰਦ ਜੀ ਭੋਗ ਲੁਆਉਨ ਲੱਗੇ, ਤਾਂ ਨਾਂ ਹੀ ਨਿਤ ਵਾਂਗੂ ਭਗਵਾਨ ਜੀ ਦੇ ਦਰਸ਼ਨ ਹੋਏ, ਅਤੇ ਨਾਂ ਹੀ ਸ੍ਵਾਮੀ ਜੀ ਦਾ ਮਨ ਪ੍ਰਾਰਥਨਾ ਕਰਨ ਵੇਲੇ ਨਿਤ-ਵਾਂਗੂ ਸਥਿਰ ਹੀ ਹੋਇਆ, ਤਾਂ ਸ੍ਵਾਮੀ ਜੀ ਨੇ ਉਸੇ ਵੇਲੇ ਬ੍ਰਹਮਚਾਰੀ ਨੂੰ ਬੁਲਾਕੇ ਪੁਛਿਆ—ਅੱਜ ਚੁਟਕੀ ਦਾ ਅੰਨ ਕਿਸ ੨ ਦੇ ਘਰ ਤੋਂ ਆਂਦਾ ਹੈ? ਬ੍ਰਹਮਚਾਰੀ ਨੇ ਬੇਨਤੀ ਕੀਤੀ—ਮਹਾਰਾਜ! ਮੀਂਹ ਦਾ ਜੋਰ ਸੀ ਆਪ ਜੀ ਦੇ ਪੜੋਸ ਵਾਲੇ ਬਾਣੀਏ ਪਾਸੋਂ ਹੀ ਸਾਰਾ ਸੀਧਾ ਆਇਆ ਹੈ। ਫੇਰ ਸ੍ਵਾਮੀ ਜੀ ਨੇ ਉਸ ਬਾਣੀਏ ਦੇ ਕਾਰ-ਵਿਹਾਰ ਦਾ ਪਤਾ ਕੀਤਾ, ਤਾਂ ਮਲੂਮ ਹੋਇਆ ਜੋ ਇਹ ਚੁਮਾਰਾਂ ਨਾਲ ਲੈਣ ਦੇਣ ਕਰਦਾ ਹੈ, ਅਤੇ ਇਸਦੀ ਕਮਾਈ ਭੀ ਚੋਰਾਂ ਦੇ ਕਪੜੇ ਤੇ ਡਾਂਗਾਂ ਦੇ ਗਜ ਵਾਲਾ ਲੇਖਾ ਬਣਿਆ ਹੋਇਆ ਹੈ। ਉਸੇ ਵੇਲੇ ਹੀ ਸ੍ਵਾਮੀ ਜੀ ਨੇ ਬ੍ਰਹਮਚਾਰੀ ਦਾ ਸੁਧਾਰ ਕਰਨ ਲਈ ਉਸਨੂੰ ਸ੍ਰਾਪ ਦੇ ਦਿਤਾ ਕਿ ਤੂੰ ਨੀਚਾਂ-ਚੁਮਾਰਾਂ ਦੀ ਖੱਟੀ ਦਾ ਅੰਨ ਲਿਆਕੇ ਠਾਕੁਰ ਜੀ ਨੂੰ ਭੋਗ ਲੁਆਇਆ ਹੈ, ਦੂਜਾ ਸਾਡੀ ਆਗਯਾ ਦਾ ਉਲੰਘਨ ਕੀਤਾ ਹੈ, ਇਸ ਲਈ ਤੂੰ ਅਗਲਾ-ਜਨਮ ਚੁਮਾਰ ਦੇ ਘਰ ਪਾਵੇਂਗਾ। ਇਸ ਤਰ੍ਹਾਂ ਸ੍ਵਾਮੀ ਦੇ ਸ੍ਰਾਪ ਵਿਚ ਹੋਕੇ ਉਸ ਬ੍ਰਹਮਚਾਰੀ ਨੇ ਚੁਮਾਰ ਦੇ ਘਰ ਜਨਮ ਪਾਇਆ ਜਿਸਦਾ ਨਾਮ ਰਵਿਦਾਸ ਚੁਮਾਰ ਹੋਇਆ॥

### [੨] ਸ੍ਵਾਮੀ ਰਾਮਾਨੰਦ ਜੀ ਦਾ ਉਪਦੇਸ਼।

ਜਦ ਉਸ ਬ੍ਰਹਮਚਾਰੀ ਦਾ ਚੁਮਾਰ ਦੇ ਘਰ ਜਨਮ ਹੋਇਆ, ਤਾਂ ਮਾਂ ਉਸਨੂੰ ਦੁਧ ਪਿਆਉਨਾ ਚਾਹੇ, ਪਰ ਓਹ ਦੁਧ ਨਾਂ ਪੀਵੇ, ਕਿਉਂਕਿ ਉਸਨੂੰ ਤਾਂ ਚੁਮਾਰ ਨਾਲ ਛੋਹਨਾ ਭੀ ਨਹੀਂ ਭਾਉਂਦਾ ਸੀ, ਸ੍ਵਾਮੀ ਰਾਮਾਨੰਦ ਜੀ ਦੀ ਸੇਵਾ ਦੇ ਪ੍ਰਤਾਪ ਕਰਕੇ ਉਸਨੂੰ ਪਿਛਲੇ ਜਨਮ ਦੀ ਸਾਰੀ ਸੁਧ ਬਣੀ ਹੋਈ ਸੀ, ਕਿ ਇਕ ਦਿਨ ਦੇ ਚੁਮਾਰਾਂ ਦੀ ਖੱਟੀ ਦਾ ਅੰਨ ਲਿਜਾਉਣ ਕਰਕੇ ਚੁਮਾਰ ਦੇ ਘਰ ਜਨਮ ਮਿਲਿਆ ਹੈ, ਪਰ ਜੇ ਹੁਣ ਮੈਂ ਇਸ ਚੁਮਾਰਨਿ ਮਾਈ ਦਾ ਦੁਧ ਪੀ

ਲਿਆ ਤਾਂ ਪਤਾ ਨਹੀਂ ਕੇਹੜੀ ਗਤੀ ਨੂੰ ਜਾਵਾਂਗਾ? ਇਸ ਲਈ ਉਸਨੂੰ ਛੋਹਣ ਭੀ ਨਹੀਂ ਭਾਉਂਦਾ ਸੀ। ਉਧਰ ਸ੍ਵਾਮੀ ਰਾਮਾਨੰਦ ਜੀ ਨੂੰ ਨਭ (ਅਕਾਸ) ਬਾਣੀ ਹੋਈ, ਕਿ–'ਜਿਸਨੂੰ ਤੁਸਾਂ ਦੰਡ ਦਿੱਤਾ ਸੀ, ਉਸਨੇ ਤੁਹਾਡੀ ਆਗਯਾ ਮੰਨ ਲਈ ਹੈ ਤੇ ਓਹ ਚੁਮਾਰ ਦੇ ਘਰ ਜਨਮਿਆ ਹੈ, ਹੁਣ ਉਸਦਾ ਉਧਾਰ ਕਰੋ'। ਇਸ ਬਾਣੀ ਦਵਾਰਾ ਜਦ ਸ੍ਵਾਮੀ ਜੀ ਨੇ ਅਪਨੇ ਮਨ ਵਿਚ ਸਾਰੀ ਗੱਲ ਜਾਣ ਲਈ ਤਾਂ ਆਪ ਝਟ ਹੀ ਉੱਠਕੇ ਚੁਮਾਰ ਦੇ ਘਰ ਆ ਗਏ। (ਇਸ ਬ੍ਰਹਮਚਾਰੀ ਦੇ ਚੁਮਾਰ) ਮਾਤਾ-ਪਿਤਾ (ਇਸਦੇ ਦੁਧ ਨਾਂ ਪੀਣ ਕਰਕੇ) ਵਡੇ ਦੁਖੀ ਹੋ ਰਹੇ ਸਨ ਸ੍ਵਾਮੀ ਰਾਮਾਨੰਦ ਜੀ ਨੂੰ ਘਰ ਆਉਂਦਿਆਂ ਵੇਖਕੇ, ਭੱਜਕੇ ਉਨ੍ਹਾਂ ਦੇ ਪੈਰਾਂ ਉੱਪਰ ਡਿੱਗ ਪਏ, ਅਤੇ ਬੇਨਤੀ ਕੀਤੀ–'ਮਹਾਰਾਜ! ਅਜ ਪੰਜ ਦਿਨ ਹੋ ਗਏ ਹਨ ਜਿਸ ਦਿਨ ਤੋਂ ਲੜਕਾ ਜੰਮਿਆ ਹੈ ਇਸਨੇ ਦੁਧ ਪੀਤਾ ਹੀ ਨਹੀਂ, ਕੋਈ ਉਪਾਇ ਦਸੋ, ਜਿਸ ਕਰਕੇ ਇਹ ਦੁਧ ਪੀ ਲਵੇ'। ਉਨ੍ਹਾਂ ਚੁਮਾਰ ਚੁਮਾਰਨਿ ਦੀ ਬੇਨਤੀ ਸੁਣਕੇ ਮਹਾ ਪੁਰਸ਼ਾਂ ਨੇ 'ਰਾਮ-ਨਾਮ' ਮਹਾਂ ਮੰਤ੍ਰ ਦਾ ਉਪਦੇਸ਼ ਦੇਕੇ ਹੁਕਮ ਦਿੱਤਾ– ਬੱਚਾ! ਹੁਣ ਦੁਧ ਪੀਓ, ਰਾਮ ਜੀ ਭਲੀ-ਕਰਨਗੇ। ਗੁਰਾਂ ਦੇ ਉਪਦੇਸ਼ ਨਾਲ ਜਦ ਸ਼ੰਕਾ ਰੂਪ ਪਾਪ ਮਿਟ ਗਿਆ ਤਾਂ ਬਾਲਕ ਰਵਿਦਾਸ ਨੇ ਚੁਮਾਰਨਿ ਦਾ ਥਨ ਚੁੰਘਿਆ ਅਤੇ ਜੀਵਨ ਪ੍ਰਾਪਤ ਕੀਤਾ। ਉਧਰ ਇਸਦੇ ਮਾਤਾ-ਪਿਤਾ ਨੇ ਸ੍ਵਾਮੀ ਰਾਮਾਨੰਦ ਜੀ ਨੂੰ ਈਸ਼੍ਵਰ ਰੂਪ ਕਰਕੇ ਮੰਨਿਆ ਅਤੇ ਇਧਰ ਸ੍ਰੀ-ਰਵਿਦਾਸ ਜੀ ਨੇ ਅਪਨੇ ਮਨ ਵਿਚ ਪਛਤਾਵਾ ਕੀਤਾ ਕਿ ਪਿਛਲੇ ਜਨਮ ਵਿਚ ਬਿਲਕੁਲ ਹੀ ਮੂਰਖ ਪਣਾ ਕੀਤਾ ਸੀ, ਜਿਸਦਾ ਫਲ ਮੈਨੂੰ ਇਹ ਨੀਚ ਜੋਨੀ ਭੋਗਣੀ ਪਈ ਹੈ, ਹੇ ਭਗਵਨ! ਕ੍ਰਿਪਾ ਕਰ, ਜੋ ਮੈਂ ਹੁਣ ਫੇਰ ਨਾਂ ਭੁੱਲ ਜਾਵਾਂ!

ਜਦ ਰਵਿਦਾਸ ਜੀ ਵਡੇ ਹੋ ਗਏ, ਅਤੇ ਇਨ੍ਹਾਂ ਦਾ ਵਿਆਹ ਹੋ ਗਿਆ ਤਾਂ ਇਹ ਹਰਿ ਭਗਤ ਜਨਾਂ ਨਾਲ ਪ੍ਰੀਤੀ ਕੀਤਾ ਕਰਦੇ, ਇਹ ਗੱਲ ਮਾਤਾ-ਪਿਤਾ ਨੂੰ ਚੰਗੀ ਨਾਂ ਲੱਗੀ, ਇਸ ਲਈ ਓਨ੍ਹਾਂ ਨੇ ਇਨ੍ਹਾਂ ਨੂੰ ਘਰ ਦੇ ਪਿਛਵਾੜੇ ਰਹਿਣ ਨੂੰ ਥਾਂ ਦੇ ਦਿੱਤੀ ਅਤੇ ਘਰ ਤੋਂ ਵੱਖ ਕਰ ਦਿੱਤਾ। ਇਨ੍ਹਾਂ ਦੇ ਪਿਤਾ ਦੇ ਕੋਲ ਧਨ-ਪਦਾਰਥ ਤਾਂ ਬਹੁਤ ਸੀ, ਪਰ ਉਸਨੇ ਇਨ੍ਹਾਂ ਦਾ ਹਾਲ ਵੰਡ-ਖਾਨ ਵਾਲਾ ਵੇਖਕੇ ਇਕ-ਕੌਡੀ ਭੀ ਨਾਂ ਦਿੱਤੀ, ਇਸ ਤਰ੍ਹਾਂ ਨਾਲ ਜਦ ਪਿਤਾ-ਮਾਤਾ ਨੇ ਵੱਖਰੇ ਕਰ ਦਿੱਤਾ ਤਾਂ ਇਸਤ੍ਰੀ-ਪਤੀ ਹਰਿ ਭਗਤੀ ਨੂੰ ਪ੍ਰਾਪਤ ਕਰਕੇ ਸਾਰੇ ਸੁਖਾਂ ਨੂੰ ਪਾਕੇ ਸੁਖੀ ਹੋ ਰਹੇ ਸਨ। ਰਸਤੇ ਉਤੇ ਬਹਿਕੇ ਟੁੱਟੀਆਂ ਹੋਈਆਂ ਜੁੱਤੀਆਂ ਗੰਢਦੇ,

ਕੋਈ ਗੱਲ ਜ਼ਾਹਰ ਨਾਂ ਕਰਦੇ, ਇਸ ਤਰ੍ਹਾਂ ਨਿਰਬਾਹ ਕਰਦਿਆਂ ਜਦ ਕੋਈ ਚਾਰ ਪੈਸੇ ਕੋਲ ਹੋ ਜਾਂਦੇ ਤਾਂ ਉਸਦੀ 'ਖੱਲ' ਮੁੱਲ ਲੈ ਆਉਂਦੇ, ਅਤੇ ਜੁੱਤੀ ਬਣਾਕੇ ਕਿਸੇ ਸਾਧੂ-ਸੰਤ ਨੂੰ ਪਹਿਨਾਕੇ ਉਸਦੀ ਸੇਵਾ ਕਰਕੇ ਆਪਨੀ ਕਮਾਈ ਨੂੰ ਸਫਲਾ ਕਰ ਲੈਂਦੇ। ਪਿਤਾ ਦੇ ਘਰ ਦੇ ਪਿਛਵਾੜੇ ਇਨ੍ਹਾਂ ਨੇ ਇਕ ਛੋਟੀ ਜੇਹੀ ਛੰਨ ਪਾ ਲਈ, ਪਰ ਓਹ ਜਗ੍ਹਾਂ ਸ੍ਰੀ ਪ੍ਰਭੂ ਜੀ ਦੀ ਸੇਵਾ-ਪੂਜਾ ਲਈ ਨੀਯਤ ਕਰ ਦਿੱਤੀ, ਅਤੇ ਆਪ ਦੋਵੇਂ ਹੀ ਆਕਾਸ਼ ਦੀ ਛੱਤ ਹੇਠਾਂ ਸੌਂਕੇ ਅਤੇ ਹਰਿ ਭਜਨ ਕਰਕੇ, ਸੁਖੀ-ਜੀਵਨ ਦੀ ਗੁਜਰਾਨ ਸਮਝਦੇ ਸਨ ॥

[੩] ਸੱਚਾ ਵੈਰਾਗ।

ਭਗਤ ਰਵਿਦਾਸ ਜੀ ਸੁਪਤਨੀ ਸਣੇ ਬਰਖਾ, ਧੁੱਪ-ਠੰਢ ਆਦਿਕ ਵਡੇ ਕਸ਼ਟ ਸਰੀਰ ਉਤੇ ਸਹਾਰਦੇ, ਪਰ ਹਿਰਦੇ ਵਿਚ ਸੀਲ ਤੇ ਪ੍ਰੇਮ ਕਰਕੇ ਵੱਡੇ ਹੀ ਸੁਖ ਪਾ ਰਹੇ ਸਨ, ਉਨ੍ਹਾਂ ਦੀ ਅਜੇਹੀ ਦਸ਼ਾ ਵੇਖਕੇ ਪਿਆਰੇ ਹਰੀ ਜੀ ਨੇ ਇਕ ਭਗਤ ਦਾ ਭੇਖ ਧਾਰ ਲਿਆ ਅਤੇ ਇਨ੍ਹਾਂ ਦੇ ਘਰ ਆ ਗਏ। ਇਨ੍ਹਾਂ ਦੋਹਾਂ ਜੀਆਂ ਨੇ ਉਨ੍ਹਾਂ ਦੀ ਵੱਡੀ ਆਉ-ਭਗਤਿ ਕੀਤੀ, ਅਤੇ ਵਿਤੋਂ ਵਧਕੇ ਖਾਣ-ਪੀਣ ਦੀ ਸੇਵਾ ਕੀਤੀ, ਤਾਂ ਪ੍ਰਭੂ ਨੇ ਪ੍ਰਸੰਨ ਹੋਕੇ ਇਨ੍ਹਾਂ ਨੂੰ ਪਾਰਸ ਦਾ ਵੱਟਾ ਦਿਤਾ ਅਤੇ ਕਿਹਾ ਇਸਨੂੰ ਸੰਭਾਲਕੇ ਰਖਨਾ, ਏਹ ਵੱਡੀ ਦੁਰਲਭ ਚੀਜ਼ ਹੈ, ਏਹ ਲੋਹੇ ਨੂੰ ਸੋਨਾਂ ਕਰ ਦੇਂਦਾ ਹੈ, ਇਸ ਨਾਲ ਜਿੰਨਾਂ ਚਾਹੋ, ਧਨ ਕੱਠਾ ਕਰ ਲੋ। ਤਾਂ ਭਗਤ ਰਵਿਦਾਸ ਜੀ ਨੇ ਕਿਹਾ—'ਮੇਰਾ ਧਨ ਤਾਂ ਰਾਮ ਦਾ ਨਾਮ ਹੈ, ਇਸ ਪੱਥਰ ਨਾਲ ਮੇਰਾ ਕੰਮ ਪੂਰਾ ਨਹੀਂ ਹੋਨ ਲੱਗਾ, ਕਿਉਂਕਿ ਰੁਪੈ-ਪੈਸੇ ਤਾਂ ਮੈਂ ਚਾਹੁੰਦਾ ਹੀ ਨਹੀਂ, ਸਗੋਂ ਹਰਿ ਸੇਵਾ ਤੋਂ ਆਪਨਾ ਤਨ-ਮਨ ਤੇ ਇਸਤ੍ਰੀ ਰੂਪ ਧਨ ਨੂੰ ਵਾਰ ਦੇਣਾ ਚਾਹੁੰਦਾ ਹਾਂ। ਭਗਤ ਰਵਿਦਾਸ ਜੀ ਦਾ ਇਹ ਕਹਿਣਾ ਸੁਣਕੇ, ਪਾਰਸ ਦੇਣ ਵਾਲੇ ਭਗਤ ਜਨ ਨੇ ਵਿਚਾਰ ਕੀਤਾ, ਕਿ ਭਾਵੇਂ ਮੈਂ ਇਸ ਪਾਰਸ ਦਾ ਮਹੱਤ ਕਹਿ ਚੁੱਕਾ ਹਾਂ, ਪਰ ਇਸਨੂੰ ਪ੍ਰਤੀਤ ਨਹੀਂ ਆਈ, ਇਸ ਲਈ ਉਸਨੇ ਇਨ੍ਹਾਂ ਦੀ ਰੰਬੀ ਨਾਲ ਪੱਥਰ ਛੁਹਾ ਦਿੱਤਾ ਤੇ ਉਸਨੂੰ ਸੋਨਾਂ ਕਰ ਵਿਖਾਇਆ, ਅਤੇ ਫੇਰ ਉਹ ਪਾਰਸ ਭਗਤ ਜੀ ਨੂੰ ਦੇਕੇ ਕਿਹਾ ਲੌ, ਜਦੋਂ ਲੋੜ ਹੋਵੇ ਇਸ ਤਰ੍ਹਾਂ ਸੋਨਾਂ ਬਣਾ ਲੈਣਾ, ਤੇ ਘਰ ਦਾ ਚੰਗਾ ਖੁੱਲਾ ਨਿਰਬਾਹ ਕਰੋ, ਭਗਤ ਜੀ ਨੇ ਫੇਰ ਕਿਹਾ ਮੈਨੂੰ ਏਹ ਨਹੀਂ ਚਾਹੀਦਾ, ਤਾਂ ਮਹਾਤਮਾਂ ਜਨ ਨੇ ਕਿਹਾ ਕ੍ਰਿਪਾ ਕਰਕੇ ਰਖ ਲੌ, ਮੈਂ ਫੇਰ ਲੈ ਜਾਵਾਂਗਾ, ਉਸਨੇ ਮਨ ਵਿਚ ਇਹ ਸਮਝ ਲਿਆ, ਕਿ ਮੇਰੇ ਪਿਛੋਂ ਆਪੇ ਸੋਨਾਂ ਬਣਾ੨ ਕੇ ਜਮਾ ਕਰ ਲਏਗਾ,

ਇਹ ਐਵੇਂ ਉਪਰੋਂ ੨ ਨਾਂਹ ਕਰਦਾ ਹੈ, ਪਰ ਜਦ ਛੱਡ ਜਾਵਾਂਗਾ ਤਾਂ ਫੇਰ ਆਪੇ ਬਣਾ ਲਏਗਾ। ਦੂਜਾ ਇਸਨੇ ਇਹ ਭੀ ਵਿਚਾਰ ਕਰ ਲਿਆ ਕਿ ਸੰਤ-ਜਨਾਂ ਦੀ ਸੇਵਾ ਕਰਨ ਵਾਲੇ ਗ੍ਰਿਹਸਥੀ ਭਗਤ ਜਨ ਸੰਤਾਂ ਪਾਸੋਂ ਕੋਈ ਵਸਤੂ ਲੈਂਦੇ ਨਹੀਂ ਸਗੋਂ ਦੇਂਦੇ ਹਨ,ਇਸੇ ਲਈ ਏਹ ਭੀ ਸਾਥੋਂ ਨਹੀਂ ਲੈਂਦਾ,ਇਸ ਕੋਲ ਅਮਾਨਤ ਕਰਕੇ ਰੱਖ ਜਾਵਾਂ ਤਾਂ ਹੀ ਇਹ ਲਏਗਾ, ਅਤੇ ਮਗਰੋਂ ਸੋਨਾਂ ਭੀ ਬਣਾ ਲਿਆ ਕਰੇਗਾ ਅਜੇਹਾ ਵਿਚਾਰਕੇ ਹੀ ਉਸਨੇ ਕਿਹਾ ਕ੍ਰਿਪਾ ਕਰਕੇ ਰੱਖ ਤਾਂ ਛਡੋ, ਜਦੋਂ ਮੈਂ ਤੀਰਥ ਯਾਤ੍ਰਾ ਕਰਕੇ ਆਵਾਂਗਾ ਤਾਂ ਲੈ ਜਾਵਾਂਗਾ। ਭਗਤ ਜੀ ਨੇ ਕਿਹਾ--ਔਹ, ਸਾਹਮਣੇ ਠਾਕੁਰ ਜੀ ਦਾ ਛੱਪਰ ਹੈ, ਉਸ ਵਿਚ ਕਿਸੇ ਜਗ੍ਹਾਂ ਤੇ ਟੁੰਗ ਜਾਵੋ, ਅਤੇ ਫੇਰ ਜਦੋਂ ਆਓਗੇ ਤਾਂ ਆਪੇ ਹੀ ਕੱਢਕੇ ਲੈ ਜਾਣਾ। ਉਨ੍ਹਾਂ ਮਹਾਂ ਪੁਰਸ਼ਾਂ ਨੇ ਵਿਚਾਰ ਲਿਆ ਕਿ ਅਪਨੇ ਆਪ ਨੂੰ ਨਿਰਚਾਹ ਕਹਾਉਨ ਵਾਲੇ ਪਹਿਲੇ ਤਾਂ ਅਜੇਹਾ ਹੀ ਵਰਤਾਵ ਕਰਦੇ ਹਨ, ਪਰ ਮਗਰੋਂ ਉਸ ਧਨ ਵਿਚ ਮੱਖੀ ਵਾਂਗੂ ਗੁੜ ਵਿਚ ਹੀ ਫਸ ਜਾਂਦੇ ਹਨ, ਜਿਸਨੂੰ ਪਹਲੇ ਨਾਂਹ ੨ ਕਰਦੇ ਸਨ। ਚੰਗਾ ਵੇਖੀ ਜਾਊ, ਰਵਿਦਾਸ ਜੀ ਦਾ ਕਿਹਾ ਮੰਨਕੇ ਉਨ੍ਹਾਂ ਨੇ ਠਾਕੁਰ ਜੀ ਦੇ ਛੱਪਰ ਵਿਚ ਪਾਰਸ ਟੁੰਗ ਦਿੱਤਾ ਅਤੇ ਆਪ ਟੁਰਦੇ ਹੋਏ ॥

[੪] ਹੁਕਮ ਮੰਨਣਾ।

ਪਾਰਸ ਨੂੰ ਛੱਪਰ ਵਿਚ ਟੁੰਗਕੇ ਭਗਵੰਤ ਚਲੇ ਗਏ, ਅਤੇ ਤੇਰਾਂ ਮਹੀ-ਨਿਆਂ ਮਗਰੋਂ ਫੇਰ ਉਸੇ ਹੀ ਰੂਪ ਵਿਚ ਆਏ, ਆਕੇ ਵਡੀ ਪ੍ਰੀਤੀ ਕਰਕੇ ਕਹਿਣ ਲੱਗੇ-ਰਵਿਦਾਸ ! ਉਸ ਪਾਰਸ ਦੀ ਗੱਲ-ਬਾਤ ਦੱਸ! ਭਗਤ ਜੀ ਨੇ ਹੱਥ ਜੋੜਕੇ ਕਿਹਾ-ਭਗਵਨ ! ਉਸੇ ਜਗ੍ਹਾ ਤੋਂ ਚੁਕ ਲਵੋ, ਮੈਂ ਉਸਨੂੰ ਵੇਖਿਆ ਭੀ ਨਹੀਂ ਹੈ, ਹੁਣ ਆਪ ਮੇਰੀ ਪ੍ਰੀਖਿਆ ਨਾਂ ਕਰੋ, ਜਿਵੇਂ ਚਾਹੋ ਉਸਨੂੰ ਵਰਤੋ, ਮੈਨੂੰ ਤਾਂ ਉਸ ਤੋਂ ਡਰ ਲੱਗਦਾ ਹੈ। ਮਹਾਤਮਾਂ ਜੀ ਪਾਰਸ ਨੂੰ ਲੈਕੇ ਤੁਰਦੇ ਹੋਏ, ਤਾਂ ਇਕ ਹੋਰ ਨਵਾਂ ਕੌਤਕ ਵਰਤ ਗਿਆ। ਓਹ ਭੀ ਸੁਣੋ, ਭਗਤ ਜੀ ਜਦੋਂ ਠਾਕੁਰ ਜੀ ਦੀ ਸੇਵਾ-ਪੂਜਾ ਕਰਨ ਲੱਗਦੇ, ਅਤੇ ਠਾਕੁਰ ਜੀ ਦੇ ਸਿੰਘਾਸਨ ਨੂੰ ਝਾੜਦੇ ਤਾਂ ਆਸਨ ਦੇ ਹੇਠੋਂ ਪੰਜ ਮੋਹਰਾਂ ਰੋਜ਼ ਮਿਲ ਜਾਨ ਲੱਗੀਆਂ, ਏਹ ਮੋਹਰਾਂ ਵੇਖਕੇ ਆਪ ਸੇਵਾ ਤੋਂ ਭੀ ਡਰਨ ਲੱਗ ਪਏ, ਤਾਂ ਰਾਤ ਵੇਲੇ ਸੁੱਤੇ ਪਏ ਭਗਤ ਨੂੰ ਹਰੀ ਨੇ ਸੁਪਨੇ ਵਿਚ ਦਰਸ਼ਨ ਦੇਕੇ ਕਿਹਾ—ਤੂੰ ਡਰ ਨਾਂ, ਏਹ ਮੋਹਰਾਂ ਮੈਂ ਤੈਨੂੰ ਦੇਂਦਾ ਹਾਂ,ਤੂੰ ਹਠ ਛੱਡ ਦੇਹੁ, ਅਤੇ ਮੇਰੀ ਮਰਜੀ ਵਿਚ ਆਪਨੇ ਆਪ ਨੂੰ ਰੱਖ ਜੇ ਤੂੰ ਇਸ ਤਰਾਂ ਸਰੀਰ ਕਰਕੇ ਦੁਖੀ ਰਹੇਗਾ, ਤਾਂ ਇਹ ਦੁਖ ਮੈਨੂੰ ਦੁਖੀ

ਕਰੇਗਾ, ਇਸ ਲਈ ਇਸ ਮਾਇਆ ਨੂੰ ਲੈਕੇ ਸਰੀਰਕ ਸੁਖਾਂ ਦੇ ਸਾਧਨਕਰਕੇ ਸੁਖ ਦੀ ਜਿੰਦਗੀ ਬਸਰ ਕਰ, ਤਾਂ ਕਿ ਮੈਨੂੰ ਭੀ ਸੁਖ ਮਿਲੇ ॥

ਭਗਤ ਰਵਿਦਾਸ ਜੀ ਨੇ ਪ੍ਰਭੂ ਦੀ ਆਗਯਾ ਮੰਨ ਲਈ, ਅਤੇ ਨਿੱਤ ਦੀਆਂ ਮੋਹਰਾਂ ਲੈਣ ਲੱਗ ਪਏ, ਫੇਰ ਇਕ ਨਵੀਂ ਜਗ੍ਹਾਂ ਮੁੱਲ ਲੈਕੇ ਉਥੇ ਸੰਤਾਂ ਦੇ ਵੱਸਨ ਵਾਸਤੇ 'ਮੰਦਰ' ਬਨਵਾਯਾ ਫੇਰ ਹਰਿ ਮੰਦਰ ਬਨਵਾਯਾ, ਉਸ ਵਿਚ ਕਈ ਤਰ੍ਹਾਂ ਦਾ ਸੁੰਦਰ ਚੰਦੋਆ ਬਨਵਾਕੇ ਤਾਨ ਦਿੱਤਾ, ਹੋਰ ਭੀ ਧੁਜਾ-ਪਤਾਕਾ ਬੰਦਨ ਵਾਰ ਆਦਿਕ ਸਾਰੇ ਸਾਧਨ, ਜੋ ਪ੍ਰਮਾਣੀਕ ਮੰਨੇ ਹੋਏ ਹਨ, ਸਭ ਇਕਠੇ ਕਰ ਲਏ, ਏਹੋ ਗਲ ਜਾਣੀ ਗਈ ਸੀ, ਕਿ ਇਹ ਭਗਤੀ ਮਹਾਰਾਣੀ ਦੀ ਪੁਰੀ ਹੈ, ਅਜੇਹਾ ਸਥਾਨ ਬਨ ਜਾਣ ਕਰਕੇ ਸਾਰੇ ਜਗਤ ਵਿਚ ਜਸ ਫੈਲ ਗਿਆ। ਅਨੇਕਾਂ ਆਦਮੀ ਉਸ ਹਰਿ ਮੰਦਰ ਤੇ ਭਗਤ ਜੀ ਦੇ ਦਰਸ਼ਨ ਨੂੰ ਆਉਂਦੇ, ਜਿਸ ਵਿਚ ਅਨੇਕਾਂ ਤਰ੍ਹਾਂ ਦੇ ਰਾਗ-ਰੰਗ ਹੁੰਦੇ ਤੇ ਅਨੇਕ ਤਰ੍ਹਾਂ ਦੇ ਭੋਗ ਲਗਾਏ ਜਾਂਦੇ, ਭਗਤ ਜੀ ਦਾ ਅਜੇਹਾ ਪ੍ਰਤਾਪ ਵੇਖਕੇ ਬ੍ਰਾਹਮਨਾਂ ਦੇ ਮਨ ਵਿਚ ਈਰਖਾ ਦਾ ਰੋਗ ਪੈਦਾ ਹੋ ਗਿਆ, ਜੋ ਉਨ੍ਹਾਂ ਦੇ ਸਾਰੇ ਹੀ ਸਰੀਰ ਵਿਚ ਖਿਲਰ ਗਿਆ। ਸੱਚ ਹੈ, ਏਹ ਸਭ ਮੇਰੇ ਪ੍ਰਭੂ ਦੀ ਆਗਯਾ ਵਿਚ ਹੋ ਰਿਹਾ ਹੈ, ਕਿਉਂਕਿ ਓਹ ਵਡੇ ਹੀ ਮੌਜੀ ਹਨ, ਕਦੇ ਤਾਂ ਭਗਤ ਜੀ ਇਕ ਛੰਨ ਬਨਾਕੇ ਉਸ ਵਿਚ ਰਹਿੰਦੇ ਸਨ, ਪਰ ਅੱਜ ਘਰ, ਮਹੱਲ ਤੇ ਹਰਿ ਮੰਦਰ ਬਣ ਗਿਆ ਹੈ, ਇਹ ਸਭ ਉਨ੍ਹਾਂ ਦੀ ਲੀਲ੍ਹਾ ਹੈ, ਉਨ੍ਹਾਂ ਨੇ ਹੀ ਬ੍ਰਾਹਮਨਾਂ ਨੂੰ ਪ੍ਰੇਰ ਦਿੱਤਾ ਹੈ, ਜਿਸ ਕਰਕੇ ਓਹ ਭਗਤ ਜੀ ਨਾਲ ਈਰਖਾ ਕਰਨ ਲੱਗ ਪਏ ਹਨ, ਤਦੇ ਹੀ ਤਾਂ ਜਗਤ ਗੁਰੂ ਜੀ ਨੇ ਫੁਰਮਾਇਆ ਹੈ:—

"ਚੋਜੀ ਮੇਰੇ ਪਿਆਰਿਆ ! ਚੋਜੀ ਮੇਰੇ ਗੋਬਿਦਾ ! ਹਰਿ ਪ੍ਰਭ ਮੇਰਾ ਚੋਜੀ ਜੀਉ ॥
ਆਪੇ ਕਾਨੁ ਉਪਾਇਦਾ ਮੇਰੇ ਗੋਬਿੰਦਾ ! ਆਪੇ ਗੋਪੀ ਖੋਜੀ ਜੀਉ" ॥

[੫] ਬ੍ਰਾਹਮਨਾਂ ਦੀ ਈਰਖਾ।

ਪ੍ਰੀਤੀ ਰਸ ਦੀ ਰਾਸੀ ਨਾਲ ਰਵਿਦਾਸ ਜੀ ਹਰੀ ਦੀ ਸੇਵਾ ਕਰਦੇ, ਅਤੇ ਘਰ ਦੇ ਵਿਚ ਹੀ ਲੁਕਾਕੇ ਅਪਨੇ ਆਪ ਨੂੰ ਰੱਖਦੇ, ਲੋਕਾਂ ਨੂੰ ਖੁਸ਼ ਕਰਨ ਦੇ ਸਾਰੇ ਕਾਰ ਵਿਵਹਾਰ ਛੱਡ ਦਿਤੇ ਹੋਏ ਹਨ । ਚੋਜੀ ਪ੍ਰੀਤਮ ਨੇ ਬ੍ਰਹਮਨਾਂ ਦੇ ਹਿਰਦੇ ਪ੍ਰੇਰ ਦਿਤੇ, ਕਰਤਾਰ ਦੀ ਪ੍ਰੇਰਨਾ ਨਾਲ ਬ੍ਰਾਹਮਨਾਂ ਨੇ ਜਾਕੇ ਬਾਦਸ਼ਾਹ ਕੋਲ ਪੁਕਾਰ ਕਰ ਦਿੱਤੀ, ਅਤੇ ਬਾਦਸ਼ਾਹ ਦੀ ਭਰੀ ਸਭਾ ਦੇ ਵਿਚ ਬ੍ਰਾਹਮਨਾਂ ਨੇ ਰਵਿਦਾਸ ਜੀ ਨੂੰ ਗਾਲੀਆਂ ਦਿੱਤੀਆਂ, ਕਿ "ਨੀਚ ਰਵਿਦਾਸ ਠਾਕਰ ਜੀ ਦੀ

ਪੂਜਾ-ਭਗਤੀ ਕਰਦਾ ਹੈ, ਆਪ ਨੇ ਪੈਰ ਧੋ ਧੋਕੇ ਖਤ੍ਰੀਆਂ ਨੂੰ ਪਿਆਉਂਦਾ ਹੈ, ਇਸਨੇ ਸਭ ਦਾ ਧਰਮ ਭ੍ਰਿਸ਼ਟ ਕਰ ਦਿੱਤਾ ਹੈ', ਬ੍ਰਾਹਮਨਾਂ ਦੀ ਪੁਕਾਰ ਸੁਣਕੇ ਬਾਦਸ਼ਾਹ ਨੇ ਭਗਤ ਜੀ ਨੂੰ ਬੁਲਾਇਆ ਅਤੇ ਕਹਿਣ ਲੱਗਾ ਪੰਡਿਤਾਂ ਨੇ ਤੁਹਾਡੇ ਉਤੇ ਪੁਕਾਰ ਕੀਤੀ ਹੈ, ਪਰ ਮੈਂ ਤੁਸਾਂ ਦੋਹਾਂ ਦਾ ਨਿਆਉਂ ਨਹੀਂ ਕਰ ਸਕਦਾ, ਕਿਉਂਕਿ ਬ੍ਰਾਹਮਨ ਕਹਿੰਦੇ ਹਨ ਰਵਿਦਾਸ ਨੂੰ ਪ੍ਰਭੂ ਪੂਜਾ-ਸੇਵਾ ਦਾ ਕੋਈ ਹੱਕ ਨਹੀਂ ਹੈ, ਇਸ ਗੱਲ ਦਾ ਨਿਰਣਾ ਹੋਣਾ ਮੇਰੀ ਪਹੁੰਚ ਤੋਂ ਪਰ੍ਹੇ ਹੈ, ਪਰ ਮੈਂ ਇਸਦਾ ਨਿਆਉਂ ਪ੍ਰਭੂ ਦੇ ਹੀ ਸਪੁਰਦ ਕਰਦਾ ਹਾਂ, "ਦਰਿਆਉ ਦੇ ਪਾਰਲੇ ਕੰਢੇ ਉਤੇ ਠਾਕੁਰ ਜੀ ਦੀ ਚੌਂਕੀ ਰਖਵਾ ਦਿੱਤੀ ਹੈ, ਉਰਾਰ ਦੇ ਕੰਢੇ ਉਤੇ ਬੈਠਕੇ ਤੁਸੀਂ ਅਤੇ ਬ੍ਰਾਹਮਨ ਠਾਕੁਰ ਜੀ ਨੂੰ ਬੁਲਾਓ, ਜਿਸਦੇ ਕੋਲ ਠਾਕੁਰ ਜੀ ਆ ਜਾਵਨਗੇ, ਉਸੇ ਨੂੰ ਹੀ ਪੂਜਾ-ਸੇਵਾ ਦਾ ਅਧਿਕਾਰ ਹੈ; ਮੈਂ ਕਿਸੇ ਦੀ ਜ਼ੁਬਾਨੀ ਗੱਲ-ਬਾਤ ਸੁਣਕੇ ਇਸ ਗੱਲ ਦਾ ਫੈਸਲਾ ਹੀ ਨਹੀਂ ਕਰ ਸਕਦਾ, ਜਿਸਦੀ ਸੇਵਾ--ਪੂਜਾ ਠਾਕੁਰ ਜੀ ਨੂੰ ਨਾਂ ਭਾਉਂਦੀ ਹੋਵੇਗੀ, ਉਸਦੇ ਕੋਲ ਉਹ ਨਹੀਂ ਆਉਂਣਗੇ, ਜੇ ਤੁਸਾਂ ਦੋਹਾਂ [ਰਵਿਦਾਸ ਅਤੇ ਬ੍ਰਾਹਮਨਾਂ] ਕੋਲ ਠਾਕੁਰ ਜੀ ਆ ਗਏ ਤਾਂ ਦੋਹਾਂ ਪੂਜਾ-ਸੇਵਾ ਕਰਨਾ, ਜੇ ਇਕ ਕੋਲ ਆਏ ਤਾਂ ਓਹੀ ਇਕ ਸੇਵਾ-ਪੂਜਾ ਕਰਨ ਦਾ ਅਧਿਕਾਰੀ ਹੋਵੇਗਾ, ਜਿਸ ਕੋਲ ਠਾਕਰ ਜੀ ਆ ਜਾਵਨਗੇ, ਅਤੇ ਜੇ ਦੋਹਾਂ ਕੋਲ ਹੀ ਨਾਂ ਆਏ ਤਾਂ ਫੇਰ ਮੈਂ ਇਹ ਸਮਝ ਲਵਾਂਗਾ, ਕਿ ਇਹ ਠਾਕੁਰ-ਠਾਕੁਰ ਕੋਈ ਨਹੀਂ, ਪੱਥਰ ਦਾ ਵੱਟਾ ਹੈ, ਐਵੇਂ ਬ੍ਰਾਹਮਨਾਂ ਨੇ ਜਗਤ ਨੂੰ ਲੁੱਟਨ ਦਾ ਢਕਵੰਜ ਖੜਾ ਕੀਤਾ ਹੋਇਆ ਹੈ । ਹੁਣ ਦਰਿਆਉ ਦੇ ਕੰਢੇ ਤੇ ਚਲੋ, ਅਤੇ ਆਪੋ ਆਪਨੇ ਠਾਕੁਰ ਜੀ ਨੂੰ ਆਪਨੇ ੨ ਕੋਲ ਬੁਲਾਓ, ਤਾਂ ਕਿ ਇਸ ਗੱਲ ਦਾ ਨਿਰਣਾ ਹੋ ਜਾਏ, ਠਾਕੁਰ ਜੀ ਦੀ ਸੇਵਾ-ਪੂਜਾ-ਭਗਤੀ, ਬ੍ਰਾਹਮਨ ਹੀ ਕਰਨ ਦੇ ਹੱਕਦਾਰ ਹਨ, ਜਾਂ ਹੋਰ ਕੋਈ ਭੀ ਕਰ ਸਕਦਾ ਹੈ । ਬਾਦਸ਼ਾਹ ਦੇ ਇਸ ਹੁਕਮ ਨੂੰ ਸੁਣਕੇ, ਭਗਤ ਜੀ ਤੇ ਬ੍ਰਾਹਮਨ ਦਰਿਆ ਦੇ ਕੰਢੇ ਪੁਰ ਆਏ, ਬਾਦਸਾਹ ਭੀ ਆਪਨੇ ਦਰਬਾਰੀ ਲੋਕਾਂ ਸਣੇ ਦਰਿਆ ਦੇ ਕੰਢੇ ਪੁਰ ਦਰਬਾਰ ਲਾਕੇ ਬੈਠ ਗਿਆ, ਹੋਰ ਨਗਰ ਵਾਸੀ ਤੇ ਆਲੇ-ਦੁਆਲੇ ਦੇ ਨਗਰਾਂ ਦੇ ਵਸਨੀਕ ਇਸ ਕੌਤਕ ਨੂੰ ਵੇਖਨ ਵਾਸਤੇ ਆਨ ਜੁੜੇ । ਕਿਤੇ ਕੋਈ ਬ੍ਰਾਹਮਨ ਇਕਲਾ ਬੈਠਾ ਠਾਕੁਰ ਜੀ ਦਾ ਅਵਾਹਨ ਕਰ ਰਿਹਾ ਹੈ, ਕੋਈ ਗਾਯਤ੍ਰੀ ਜਪਕੇ ਪ੍ਰਭੂ ਨੂੰ ਵਾਜਾਂ ਮਾਰ ਰਿਹਾ ਹੈ, ਕੋਈ ਹੋਮ-ਜੱਗ ਆਦਿਕ ਵਿਧੀ ਕਰਕੇ ਪ੍ਰਭੂ ਨੂੰ ਬੁਲਾ ਰਿਹਾ ਹੈ, ਪਰ ਭਗਤ ਰਵਿਦਾਸ ਜੀ ਚੁੱਪ ਕਰਕੇ ਬੈਠੇ ਹਨ । ਜਦ ਇਸ ਤਰਾਂ

ਨਾਲ ਅਵਾਹਨ ਕਰਦਿਆਂ ਦੇ ਤਿੰਨ ਪੈਹਰ ਬੀਤ ਗਏ। ਬ੍ਰਾਹਮਨ ਵੇਦ-ਪੁਰਾਨ, ਸਿੰਮ੍ਰਤੀਆਂ ਦੇ ਮੰਤ੍ਰਾਂ ਦੁਆਰੇ ਅਵਾਹਨ ਕਰ ਥੱਕੇ, ਜੱਗ, ਹੋਮ ਤੇ ਜੱਪ ਦੁਆਰੇ ਬੁਲਾਉਂਦੇ ਥੱਕ ਗਏ, ਤੰਤ੍ਰਾਂ, ਮੰਤ੍ਰਾਂ-ਜੰਤ੍ਰਾਂ ਨਾਲ ਭੀ ਅਵਾਜ਼ਾਂ ਮਾਰ ਚੁਕੇ; ਧਾਰਨਾ ਧਿਆਨ ਸਮਾਧੀ ਆਦਿਕ ਯੋਗ ਦੇ ਤਰੀਕੇ ਭੀ ਵਰਤ ਚੁੱਕੇ, ਪਰ ਠਾਕਰ ਜੀ ਨਾਂ ਆਏ। ਆਉਨਾਂ ਤਾਂ ਕਿਤੇ ਰਿਹਾ, ਠਾਕਰ ਜੀ ਦੀ ਪ੍ਰਯੰਕੀ ਰਤਾ ਭਰ ਵੀ ਆਪਨੀ ਜਗ੍ਹਾਂ ਤੋਂ ਨਾਂ ਹਿੱਲੀ ਤਾਂ ਬਾਦਸ਼ਾਹ ਨੇ ਭਗਤ ਰਵਿਦਾਸ ਨੂੰ ਕਿਹਾ—ਹੁਣ ਤੁਸੀਂ ਠਾਕੁਰ ਜੀ ਨੂੰ ਬੁਲਾਓ, ਜੇਕਰ ਤੁਹਾਡੀ ਪੁਕਾਰ ਭੀ ਪ੍ਰਭੂ ਨੇ ਸੁਣੀ ਅਨਸੁਣੀ ਕਰ ਦਿਤੀ, ਤਾਂ ਫਿਰ ਇਹ ਐਵੇਂ ਭਗਤੀ ਦਾ ਢਕੌਂਸਲਾ ਹੀ ਬਣਿਆ ਹੋਇਆ ਹੈ, ਜਾਂ ਤੁਹਾਡੀ ਭਗਤੀ ਠੀਕ ਨਹੀਂ, ਜਾਂ ਇਹ ਠਾਕੁਰ ਨਹੀਂ। ਇਸ ਲਈ ਛੇਤੀ ਕਰੋ, ਅਤੇ ਅਪਨੇ ਪ੍ਰਭੂ ਨੂੰ ਬੁਲਾਕੇ ਆਪਨੀ ਸੱਚੀ ਤੇ ਸੁਚੀ ਭਗਤੀ ਦਾ ਨਮੂਨਾ ਸਾਰੀ ਦੁਨੀਆਂ ਨੂੰ ਵਿਖਾ ਦਿਓ, ਤਾਂ ਕਿ ਫੇਰ ਕੋਈ ਪੰਡਿਤ ਬ੍ਰਾਹਮਨ ਜਾਂ ਵੇਦ ਵਕਤਾ ਇਹ ਨਾਂ ਕਹਿ ਸੱਕੇ, ਕਿ ਰਵਿਦਾਸ ਨੂੰ ਭਗਤੀ ਕਰਨ ਦਾ ਹੱਕ ਨਹੀਂ ਹੈ, ਬਾਦਸ਼ਾਹ ਦੀ ਏਹ ਦੁਬਾਰਾ ਹੋਈ ਆਗਯਾ ਨੂੰ ਸੁਣਕੇ, ਭਗਤ ਰਵਿਦਾਸ ਜੀ ਨੇ ਪ੍ਰੇਮ ਭਰੀ ਦਸ਼ਾ ਵਿਚ ਪ੍ਰਾਰਥਨਾ ਕੀਤੀ:—

'ਕੂਪੁ ਭਰਿਓ ਜੈਸਾ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥ਐਸੇ ਮੇਰਾਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥ ਸਗਲ ਭਵਨ ਕੇ ਨਾਇਕਾ! ਇਕੁ ਛਿਨੁ ਦਰਸੁ ਦਿਖਾਇ ਜੀ॥੧॥ਰਹਾਉ॥ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ॥੨॥ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ॥ ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥੩॥੧॥' (ਗਉੜੀ ਰਵਿ:)

ਜਦ ਇਸ ਸ਼ਬਦ ਦਾ ਭੋਗ ਪਿਆ ਤਾਂ ਸਭ ਨੇ ਵੇਖਿਆ ਕਿ ਭਗਤ ਜੀ ਵਾਲੇ ਠਾਕੁਰ ਜੀ ਦੀ ਚੌਂਕੀ ਪਾਰ ਦੇ ਕੰਢੇ ਤੋਂ ਟੁਰ ਪਈ, ਇਧਰ ਭਗਤ ਜੀ ਨੇ ਉਸੇ ਪ੍ਰੇਮ ਭਰੀ ਅਵਸਥਾ ਵਿਚ ਦੂਜਾ ਸ਼ਬਦ ਇਉਂ ਉਚਾਰਿਆ:—

"ਹਮ ਸਰਿ ਦੀਨੁ ਦਇਅਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥ ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥ ੧॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ॥ ਕਾਰਨ ਕਵਨ ਅਬੋਲ? ॥ਰਹਾਉ॥ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ॥ ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥੨॥(ਧਨਾਸਰੀ)

ਅਜੇ ਇਸ ਸ਼ਬਦ ਦਾ ਭੋਗ ਭੀ ਨਹੀਂ ਪਿਆ ਸੀ, ਕਿ ਰਵਿਦਾਸ ਜੀ ਦੇ ਠਾਕੁਰ ਇਨ੍ਹਾਂ ਦੀ ਗੋਦ ਵਿਚ ਆ ਬਿਰਾਜੇ। ਅਜੇਹਾ ਅਦਭੁਤ ਚਮਤਕਾਰ ਵੇਖਕੇ ਬ੍ਰਾਹਮਨ ਸ਼ਰਮਿੰਦੇ ਹੁੰਦੇ ਘਰ ਨੂੰ ਉੱਠਕੇ ਚਲੇ ਗਏ, ਸਾਰੇ ਜਗਤ ਉਤੇ ਭਗਤ ਜੀ ਦਾ ਜਸ ਫੈਲ ਗਿਆ। ਸੰਤ ਜਨਾਂ ਦੀ ਅਜੇਹੀ ਲੀਲ੍ਹਾ ਪ੍ਰਭੂ ਦੇ ਮਨ ਨੂੰ ਮੋਹਨ ਵਾਲੀ ਹੁੰਦੀ ਹੈ, ਇਸੇ ਲਈ ਪ੍ਰਭੂ ਜੀ ਕਹਿੰਦੇ ਹਨ ਕਿ ਮੇਰੇ ਭਗਤ ਜਨਾਂ ਦੇ ਵਿਰੋਧੀ ਜੇਹੜੇ ਹੁੰਦੇ ਹਨ, ਮੈਂ ਉਨ੍ਹਾਂ ਨੂੰ ਭਗਤ ਜਨਾਂ ਦੇ ਅਨੁਕੂਲ ਸਮਝਦਾ ਹਾਂ, ਕਿਉਂਕਿ ਭਗਤ ਜਨਾਂ ਦੀ ਮਹਿਮਾ ਰੂਪ ਮਨੀ ਇਕ ਕੋਠੇ ਵਿਚ ਲੁਕੀ ਹੋਈ ਹੈ, ਉਨ੍ਹਾਂ ਵਿਰੋਧੀ ਪੁਰਸ਼ਾਂ ਦੀ ਵਿਰੋਧਤਾ ਹੈ, ਓਹੀ ਉਸ ਕੋਠੇ ਦੀ ਕੁੰਜੀ ਹੈ, ਜਿਸ ਵੇਲੇ ਕੋਈ ਭਗਤ ਜਨਾਂ ਦੀ ਵਿਰੋਧਤਾ ਕਰਦਾ ਹੈ, ਉਸੇ ਵੇਲੇ ਭਗਵਾਨ ਨੂੰ ਅਪਨੇ ਭਗਤ ਜਨਾਂ ਦੀ ਮਹਿਮਾ ਪ੍ਰਗਟ ਕਰਨ ਦਾ ਮੌਕਾ ਮਿਲ ਜਾਂਦਾ ਹੈ, ਇਸ ਲਈ ਵਿਰੋਧੀਆਂ ਦੀ ਵਿਰੋਧਤਾ ਦੇ ਹੁੰਦੇ ਹੀ ਪ੍ਰਭੂ ਨੇ ਅਪਨੇ ਭਗਤ ਜਨ ਦਾ ਜਸ-ਸਾਰੇ ਜਗ ਵਿਚ ਪ੍ਰਕਾਸ਼ਿਤ ਕਰ ਦਿੱਤਾ॥

[੬] ਬ੍ਰਾਹਮਨਾਂ ਦੀ ਫਰਿਆਦ।

ਭਗਤ ਜੀ ਦਾ ਜਸ ਸਾਰੇ ਦੇਸ ਵਿਚ ਪਸਰ ਗਿਆ, ਠਾਕੁਰ ਜੀ ਦੀ ਪ੍ਰਘੰਕੀ ਦਾ ਨਦੀ ਤੋਂ ਤਰਕੇ ਆਪੇ ਆ ਜਾਣਾ ਅਤੇ ਆਣਕੇ ਭਗਤ ਜੀ ਦੀ ਗੋਦੀ ਵਿਚ ਬੈਠ ਜਾਣ ਦੀ ਵਾਰਤਾ ਥਾਂ ਪਰ ਥਾਂ ਤੇ ਮਸ਼ਹੂਰ ਹੋ ਗਈ। ਇਹ ਗੱਲ ਚਿਤੌੜ ਵਿਚ ਭੀ ਸੁਣੀ ਗਈ, ਕਿ ਕਾਸ਼ੀ ਵਿਚ ਭਗਤ ਰਵਿਦਾਸ ਪ੍ਰਗਟ ਹੋਇਆ ਹੈ, ਜਿਸਦੀ ਗੋਦ ਵਿਚ ਇਸ ਤਰ੍ਹਾਂ ਨਦੀ ਤੋਂ ਪਾਰ ਆਕੇ ਆਪੇ ਹੀ, ਠਾਕਰ ਜੀ ਬੈਠ ਗਏ ਹਨ। ਉਥੇ ਇਕ ਝਾਲੀ ਨਾਮ ਦੀ ਰਾਣੀ ਰਹਿੰਦੀ ਸੀ, ਜਿਸਨੇ ਅਜੇ ਤੱਕ ਕਿਸੇ ਪਾਸੋਂ ਨਾਮ ਜਪਨ ਦੀ ਜੁਗਤੀ ਨਹੀਂ ਸੁਣੀ ਸੀ, ਉਹ ਭਗਤ ਜੀ ਦੇ ਪ੍ਰਤਾਪ ਦੀ ਗੱਲ ਸੁਣਕੇ, ਕਈਆਂ ਬ੍ਰਾਹਮਨਾਂ ਨੂੰ ਨਾਲ ਲੈਕੇ ਤੀਰਥ ਯਾਤ੍ਰਾ ਦੇ ਬਹਾਨੇ ਨਾਲ ਘਰ ਤੋਂ ਤੁਰੀ, ਅਤੇ ਕਾਸ਼ੀ ਵਿਚ ਆਣਕੇ ਭਗਤ ਰਵਿਦਾਸ ਜੀ ਦੀ ਚੇਲੀ ਹੋ ਗਈ। ਇਸ ਗੱਲ ਨੂੰ ਸੁਣਕੇ, ਕਿ 'ਰਾਣੀ ਰਵਿਦਾਸ ਚੁਮਾਰ ਦੀ ਚੇਲੀ ਹੋ ਗਈ ਹੈ', ਨਾਲ ਆਏ ਹੋਏ ਬ੍ਰਾਹਮਨਾਂ ਦੇ ਤਨ-ਬਦਨ ਨੂੰ ਈਰਖਾ ਦੀ ਅੱਗ ਲਗ ਗਈ,ਅਤੇ ਉਨ੍ਹਾਂਦੀ ਵਿਚਾਰ ਵਾਲੀ ਬੁਧਿ ਨਾਸ ਹੋਗਈ ਉਨ੍ਹਾਂ ਨੇ ਝਟ ਹੀ ਆਣਕੇ ਅਪਨੇ 'ਚਿਤੌੜ ਗੜ੍ਹ' ਦੇ ਰਾਣੇ ਕੋਲ ਪੁਕਾਰ ਕੀਤੀ, ਕਿ 'ਰਾਣੀ ਝਾਲੀ ਨੇ ਰਾਜਪੂਤ ਕੁਲ ਨੂੰ ਕਲੰਕਤ ਕਰ ਦਿੱਤਾ ਹੈ, ਆਪ ਇਕ ਹਿੰਦੂ ਧਰਮ ਦੇ ਥੰਮ ਹੋ, ਇਸਨੇ ਨੀਚ ਚੁਮਾਰ ਨੂੰ ਗੁਰੂ ਬਣਾਕੇ, ਆਪ ਦੇ ਹਿੰਦ-ਧਰਮ

ਨੂੰ ਭੀ ਦਾਗ਼ ਲਗਾ ਦਿੱਤਾ ਹੈ।ਕੀ ਕੋਈ ਵੇਦ ਵਕਤਾ ਬ੍ਰਾਹਮਨ ਸੱਚਾ ਭਗਤ ਨਹੀਂ ਹੈ? ਜਦਕਿ ਅਨੇਕਾਂ ਹੀ ਵੇਦ ਵਕਤਾ ਬ੍ਰਾਹਮਨ ਤੁਹਾਡੇ ਹੀ ਸੰਗ ਵਿਚ ਹਨ,ਤੁਹਾਡੇ ਹੀ ਦੇਸ ਵਿਚ ਹਨ, ਫਿਰ ਸਾਰੇ ਹਿੰਦੂ ਧਰਮ ਦੇ ਪੂਜਯ ਅਤੇ ਜਗਤ ਗੁਰੂ ਹਨ, ਤਾਂ ਰਾਣੀ ਨੇ ਉਨ੍ਹਾਂ ਸਾਰਿਆਂ ਨੂੰ ਛੱਡਕੇ ਇਥੇ ਕਾਸ਼ੀ ਵਿਚ ਆਕੇ, ਇਕ ਨੀਚ ਕੁਲ ਵਾਲੇ ਪੁਰਸ਼ ਪਾਸੋਂ ਗੁਰ-ਮੰਤ੍ਰ ਲਿਆ ਹੈ, ਕੀ ਇਹ ਹਿੰਦੂ ਧਰਮ ਦੀ ਹੱਤਕ ਨਹੀਂ ਹੋਈ ? ਰਾਣੇ ਤੇ ਰਾਣੀ ਨੇ ਭਾਵੇਂ ਬ੍ਰਾਹਮਨਾਂ ਨੂੰ ਬਹੁਤ ਸਮਝਾਇਆ ਕਿ ਤੁਸੀਂ ਅੱਗੇ ਸੁਣ ਹੀ ਚੁੱਕੇ ਹੋ, ਕਿ ਠਾਕੁਰ ਜੀ ਦੀ ਚੌਂਕੀ, ਬ੍ਰਾਹਮਨਾਂ ਦੇ ਬੁਲਾਉਨ ਉਤੇ ਕਿਸੇ ਕੋਲ ਨਾਂ ਆਈ, ਅਤੇ ਰਵਿਦਾਸ ਜੀ ਨੇ ਦੋ ਹੀ ਬਿਸ਼ਨਪਦੇ ਪੜ੍ਹੇ ਤਾਂ ਚੌਂਕੀ ਆਪੇ ਹੀ ਪਾਰੋਂ ਆਣਕੇ ਭਗਤ ਜੀ ਦੀ ਝੋਲੀ ਵਿਚ ਬਿਰਾਜਮਾਨ ਹੋ ਗਈ,ਤਾਂ ਫੇਰ ਤੁਸੀਂ ਉਸ ਭਗਤ ਨੂੰਨੀਚ ਕਿਵੇਂ ਕਹਿ ਸਕਦੇ ਹੋ? ਜਿਸਦੀ ਬੇਨਤੀ ਪ੍ਰਭੂ ਪ੍ਰਵਾਨ ਕਰ ਲਵੇ,ਓਹੀ ਭਗਤ ਤੇ ਸੰਤ ਹੈ,ਤੁਸੀਂ ਇਸ ਗੱਲ ਦਾ ਕੋਈ ਗੁੱਸਾ ਗਿਲਾ ਨਾਂ ਕਰੋ। ਭਾਵੇਂ ਰਾਣੇ ਤੇ ਰਾਣੀ ਨੇ ਸਰਧਾ ਤੇ ਪਿਆਰ ਭਰੇ ਬਚਨਾਂ ਨਾਲ ਬ੍ਰਾਹਮਨਾਂ ਨੂੰ ਸਮਝਾਇਆ ਬੁਝਾਇਆ ਪਰ ਉਨ੍ਹਾਂ ਨੇ ਇਕ ਨਾਂ ਮੰਨੀ, ਸਗੋਂ ਉਤਰ ਦਿੱਤਾ—ਨਹੀਂ ਜੀ ! ਕਦੇ ਅੱਗੇ ਭੀ ਅਜੇਹਾ ਹੋਇਆ ਹੈ ? ਪੀਰਾਂ ਨੂੰ ਮੁਰੀਦ ਉਡਾਇਆ ਕਰਦੇ ਹਨ, ਇਹ ਗੱਲ ਤਿੰਨਾਂ ਕਾਲਾਂ ਵਿਚ ਨਾਂ ਕਦੇ ਹੋਈ, ਨਾਂ ਸੁਣੀ ਤੇ ਨਾਂ ਡਿੱਠੀ, ਕਿ ਜੜ੍ਹ ਚੌਂਕੀ ਦਰਿਆਉ ਤੋਂ ਪਾਰ ਆ ਗਈ, ਭਲਾ ਜੀ ! ਤੁਸੀ ਹੀ ਸੋਚੋ, ਕੋਈ ਚੌਂਕੀ ਨੂੰ ਪਹੀਏ ਲੱਗੇ ਹੋਏ ਸਨ ? ਜਾਂ ਕੋਈ ਪੈਰ ਲੱਗੇ ਹੋਏ ਸਨ ? ਜਾਂ ਕੋਈ ਪੱਖੇ ਲੱਗੇ ਹੋਏ ਸਨ? ਜਦ ਪਹੀਏ,ਪੈਰ ਤੇ ਪੱਖੇ ਹੀ ਲੱਗੇ ਹੋਏ ਨਹੀਂ, ਤਾਂ ਉਹ ਕਿਵੇਂ ਤੁਰਕੇ ਤੇ ਤਰਕੇ ਭਗਤਦੀ ਗੋਦੀ ਵਿਚ ਆ ਗਈ ? ਦਰਿਆਉ ਦਾ ਵੈਹਨ ਉਸ ਨੂੰ ਰੋੜ੍ਹਕੇ ਹੇਠਾਂ ਨਾਂ ਲੈ ਗਿਆ, ਪੱਖਿਆਂ ਤੋਂ ਬਿਨਾਂ ਉਹ ਸਿੱਧੀ ਕਿਨਾਰੇ ਨੂੰ ਕਿਵੇਂ ਆ ਗਈ ? ਅਤੇ ਉਹ ਸੁੱਕੀ ਧਰਤੀ ਉਤੇ ਕਿਵੇਂ ਤੁਰੀ ਆਈ? ਚੌਂਕੀ ਸੀ ਜਾਂ ਚਿੜੀ? ਜੋ ਉੱਡਕੇ ਭਗਤ ਦੀ ਗੋਦੀ ਵਿਚ ਆ ਬੈਠੀ, ਅਸੀਂ ਤਾਂ ਅਜੇਹੀਆਂ ਗੱਲਾਂ ਕਦੇ ਨਹੀਂ ਮੰਨਦੇ, ਲੋਕੀ ਤਦੇ ਕਹਿੰਦੇ ਹਨ, ਰਾਜਿਆਂ ਦੇ ਕੰਨ ਹੁੰਦੇ ਹਨ, ਅੱਖਾਂ ਨਹੀਂ ਹੁੰਦੀਆਂ, ਵੇਖੋ ! ਕੇਡੇ ਹਨੇਰ ਦੀ ਗੱਲ ਹੈ, ਏਹੋ ਤਾਂ ਕਲਜੁਗ ਦੀਆਂ ਨਿਸ਼ਾਨੀਆਂ ਹਨ, ਇਸ ਕਲਜੁਗ ਵਿਚ 'ਸ਼ੁਭ ਸੰਤ ਅਨਾਦਰ ਪਾਵਨਗੇ' ਅਤੇ ਇਸ ਤਰ੍ਹਾਂ ਦੇ ਭੰਨੇ ਤਿੱਤਰ ਉਡਾਉਨ ਵਾਲੇ ਨੀਚ ਤੇ ਦੰਭੀ ਪੁਰਸ਼ ਕਲਿਜੁਗ ਵਿਚ ਸਭ ਤੋਂ ਵਡੇ ਪੂਜਨੀਕ ਹੋਨਗੇ। ਰਾਜਨ ! ਤੂੰ ਧਰਮ ਦਾ ਥੰਮ ਹੈਂ, ਹਿੰਦੂ ਧਰਮ ਦੀ ਲੱਜ ਹੈਂ, ਜੇ ਤੂੰਹੀਂ ਧਰਮ ਦਾ

ਸਹਾਰਾ ਨਾਂ ਬਣੇਗਾ, ਤਾਂ ਫਿਰ ਅਸਾਡੇ ਜੀਵਨ ਦਾ ਖੇਲ ਖ਼ਤਮ ਹੋ ਗਿਆ, ਜੇ ਤੇਰੇ ਹੀ ਘਰ ਵਿਚ ਅਜੇਹਾ ਅਧਰਮ ਹੋਨ ਲੱਗਾ ਹੈ, ਤਦ ਤਾਂ ਸਾਡੇ ਜੀਵਨ ਨੂੰ ਹੀ ਧ੍ਰਿਕਾਰ ਹੈ, ਇਸ ਅਧਰਮ ਦੇ ਪ੍ਰਚਾਰ ਤੋਂ ਪਹਿਲੇ ੨ ਆਪਨੇ ਧਰਮੀ ਹੱਥਾਂ ਨਾਲ ਸਾਡਾ ਸਸਕਾਰ ਕਰ ਦੇਹੁ, ਛੇਤੀ ੨ ਅਸਾਂ ਸਭਨਾਂ ਧਰਮੀ ਬ੍ਰਾਹਮਨਾਂ ਵਾਸਤੇ ਇਕ ਚਿਖਾ ਬਨਵਾ, ਤਾਂ ਕਿ ਅਸੀਂ ਅਜੇਹੇ ਅਧਰਮ ਦਾ ਪ੍ਰਚਾਰ ਤਾਂ ਨਾਂ ਵੇਖੀਏ, ਅਤੇ ਸੁੱਚੇ-ਸੱਚੇ ਧਰਮ ਨੂੰ ਨਾਲ ਲੈਕੇ ਪ੍ਰਭੂ ਦੇ ਚਰਨਾਂ ਵਿਚ ਜਾ ਬਿਰਾਜੀਏ! ਜੇ ਤੂੰ ਅਜੇਹਾ ਨਹੀਂ ਕਰ ਸਕਦਾ, ਤਦ ਧਰਮ ਦਾ ਇਨਸਾਫ਼ ਕਰ, ਉਹ ਜੇਹੜੀ ਗੱਲ ਅੱਗੇ ਹੋਈ ਅਸਾਂ ਸੁਣੀ ਹੈ, ਅਸੀਂ ਉਸਨੂੰ ਨਹੀਂ ਮੰਨਦੇ, ਸਾਡੇ ਸਾਹਮਨੇ ਠਾਕਰ ਉਸਦੇ ਝੋਲੀ ਵਿਚ ਜਾ ਬੈਠਨ ਤਦ ਅਸੀਂ ਮੰਨਾਂਗੇ, ਅਤੇ ਜਾਂ ਨਾਂ ਤੁਰਕੇ ਆਏ ਤਾਂ ਉਸ ਪਖੰਡੀ ਰਵਿਦਾਸ ਨੂੰ ਸੂਲੀ ਪੁਰ ਚੜ੍ਹਾ ਦੇਹੁ, ਤਾਂ ਕਿ ਸਭ ਨੂੰ ਕੰਨ ਹੋ ਜਾਨ, ਕਿ ਕੋਈ ਪਖੰਡੀ ਪੁਰਸ਼ ਲੋਕਾਂ ਦੇ ਧਰਮ ਨੂੰ ਭ੍ਰਸ਼ਟ ਨਾਂ ਕਰੇ। ਬ੍ਰਾਹਮਨਾਂ ਦਾ ਅਜੇਹਾ ਹਠ ਵੇਖਕੇ ਰਾਣਾ ਜੀ ਨੇ ਭਗਤ ਰਵਿਦਾਸ ਜੀ ਨੂੰ ਬੁਲਾਇਆ ਅਤੇ ਡਰਦੇ ੨ ਬ੍ਰਾਹਮਨਾਂ ਦੇ ਪੁਕਾਰੂ ਹੋਣ ਦੀ ਗੱਲ ਕਹਿ ਸੁਣਾਈ। ਤੇ ਫਿਰ ਉਸੇ ਤਰ੍ਹਾਂ ਕਿਹਾ ਕਿ ਜਿਸ ਮੂਰਤੀ ਦੀ ਬ੍ਰਾਹਮਨ ਲੋਕ ਪੂਜਾ ਕਰਦੇ, ਹਨ, ਉਹ ਮੂਰਤੀ ਸਭ ਤੋਂ ਉਚੇ ਸਿੰਘਾਸਨ ਉਤੇ ਬਿਰਾਜਮਾਨ ਕੀਤੀ ਜਾਂਦੀ ਹੈ, ਬ੍ਰਾਹਮਨ ਲੋਕ ਭੀ ਉਸਦਾ ਅਵਾਹਨ ਕਰਦੇ ਹਨ, ਅਤੇ ਤੁਸੀ ਭੀ ਉਸਦਾ ਅਵਾਹਨ ਕਰੋ, ਜਿਸਦੇ ਕੋਲ ਉਹ ਮੂਰਤੀ ਤੁਰਕੇ ਆ ਜਾਵੇਗੀ, ਉਹੀ ਸੱਚਾ ਭਗਤ ਹੋਵੇਗਾ, ਉਸੇ ਦੀ ਮਾਨਤਾ ਪੂਜਾ ਕੀਤੀ ਜਾਏਗੀ ਅਤੇ ਝੂਠੇ ਨੂੰ ਦੰਡ ਦਿੱਤਾ ਜਾਏਗਾ। ਰਾਣਾ ਜੀ ਦਾ ਹੁਕਮ ਹੁੰਦੇ ਹੀ ਸ੍ਰੀ ਠਾਕੁਰ ਮਹਾਰਾਜ ਜੀ ਦੀ ਪ੍ਰਤਿਮਾ ਦੀ ਸਭਾ ਲਗਾਈ ਗਈ, ਬ੍ਰਾਹਮਨ ਭੀ ਇਕ ੨ ਕਰਕੇ, ਅਤੇ ਝੁੰਡਾਂ ਦੇ ਝੁੰਡ ਬੈਠਕੇ, ਵੇਦ ਦੀਆਂ ਰਿਚਾਂ ਪੜ੍ਹਕੇ, ਠਾਕੁਰ ਜੀ ਦੀ ਉਸਤਤਿ ਕਰਕੇ ਅਵਾਹਨ ਕਰਨ ਲੱਗੇ, ਪਰ ਭਗਤ ਜੀ ਚੁਪ ਹੀ ਬੈਠੇ ਰਹੇ, ਜਦ ਕੋਈ ਦੋ ਪੈਹਰ ਬੀਤ ਗਏ ਅਤੇ ਠਾਕੁਰ ਜੀ ਬ੍ਰਾਹਮਨਾਂ ਦੀ ਉਸਤਤਿ ਸੁਣਕੇ ਟੱਸ ਤੋਂ ਮੱਸ ਭੀ ਨਾਂ ਹੋਏ ਤਾਂ ਅੰਤ ਵਿਚ ਭਗਤ ਰਵਿਦਾਸ ਜੀ ਨੇ ਇਹ ਪਦ ਗਾਂਵਿਆ :-

"ਬਿਲੰਬ ਛਾਡਿ ਆਈਏ, ਕਿ ਤੌ ਬੁਲਾਇ ਲੀਜੀਐ॥
ਪਤਿਤ ਪਾਵਨ ਨਾਮ ਅਪਨੋ ਸ਼ੀਘਰ ਸਾਚ ਕੀਜੀਐ"।

ਏਹ ਪਦ ਉਚਾਰਦਿਆਂ ਹੀ, ਉਸੇ ਹੀ ਤਰ੍ਹਾਂ—ਜਿਵੇਂ ਪਹਿਲੇ ਦਰਿਆਉ ਤੋਂ ਪ੍ਰਭੂ ਦੀ [illegible] ਉਤਰ ਆ ਗਈ ਸੀ ਹੁਣ ਪ੍ਰਭੂ ਜੀ ਦੀ ਪ੍ਰਤਿਮਾ ਠਮਕ

ਠੁਮਕ ਕਰਕੇ ਤੁਰੀ, ਅਤੇ ਰਵਿਦਾਸ ਜੀ ਦੀ ਗੋਦ ਵਿਚ ਆਨ ਬਿਰਾਜੀ ! ਇਹ ਵੇਖਕੇ ਈਰਖਾ ਦੇ ਸੜੇ-ਬਲੇ ਬ੍ਰਾਹਮਨਾਂ ਦੇ ਸਿਰ ਪੁਰ ਪਾਣੀ ਪੈ ਗਿਆ, ਅਤੇ ਰਾਣਾ ਤੇ ਰਾਣੀ ਆਦਿਕ ਸ੍ਰਧਾਲੂ ਪ੍ਰੇਮੀਆਂ ਨੇ 'ਭਗਤ ਅਤੇ ਭਗਵਾਨ ਦੀ ਜੈ' ਦੀ ਧੁਨੀ ਨਾਲ ਅਕਾਸ਼ ਨੂੰ ਗੁੰਜਾ ਦਿੱਤਾ॥

[੭] ਰਾਣੀ ਝਾਲੀ ਨੂੰ ਉਪਦੇਸ਼।

ਇਕ ਵੇਰੀ ਹਰਿ ਦ੍ਵਾਰ ਦਾ ਕੁੰਭ ਸੀ, ਬੜੀਆਂ ਸੰਗਤਾਂ ਹਰਿ ਦ੍ਵਾਰ ਤੇ ਕੁੰਭ ਇਸ਼ਨਾਨ ਨੂੰ ਜਾ ਰਹੀਆਂ ਸਨ, ਇਕ ਜਾਤ੍ਰੂ ਦੀ ਜੁੱਤੀ ਟੁੱਟ ਗਈ, ਅਤੇ ਉਸਨੇ ਰਵਿਦਾਸ ਭਗਤ ਜੀ ਪਾਸੋਂ ਜੁੱਤੀ ਗੰਢਵਾਈ, ਅਤੇ ਜੁੱਤੀ ਗੰਢਵਾਉਨ ਦੀ ਮਜੂਰੀ ਵਿਚ ਉਸਨੇ ਇਕ ਕਸੀਰਾ (ਇਕ ਪਾਈ ਤੋਂ ਭੀ ਛੋਟਾ ਸਿੱਕਾ) ਰਵਿਦਾਸ ਜੀ ਨੂੰ ਦਿੱਤਾ॥

ਉਸ ਕਸੀਰੇ ਨੂੰ ਲੈਕੇ ਰਵਿਦਾਸ ਜੀ ਨੇ ਯਾਤਰੂ ਤੋਂ ਪੁਛਿਆ ਕਿਥੇ ਚੱਲਿਆ ਹੈਂ? ਤਾਂ ਉਸ ਬ੍ਰਾਹਮਨ ਯਾਤ੍ਰੂ ਨੇ ਕਿਹਾ–ਮੈਂ ਕੁੰਭ ਦਾ ਇਸ਼ਨਾਨ ਕਰਨ ਲਈ ਸ੍ਰੀ ਗੰਗਾ ਜੀ ਤੇ ਜਾ ਰਿਹਾ ਹਾਂ, ਭਗਤ ਰਵਿਦਾਸ ਜੀ ਨੇ ਓਹੀ ਕਸੀਰਾ ਉਸਨੂੰ ਮੋੜ ਦਿੱਤਾ, ਅਤੇ ਕਿਹਾ–'ਏਹ ਕਸੀਰਾ ਮੇਰੀ ਵਲੋਂ ਗੰਗਾ ਮਾਈ ਨੂੰ ਭੇਟ ਦੇਵੀਂ, ਪਰ ਐਵੇਂ ਪਾਣੀ ਵਿਚ ਸੁੱਟ ਨਾਂ ਦੇਈਂ, ਗੰਗਾ ਮਾਈ ਹੱਥ ਕੱਢਕੇ ਲਵੇ, ਤਾਂ ਉਸਦੇ ਹੱਥ ਉਤੇ ਮੇਰੀ ਭੇਟਾ ਰੱਖ ਦੇਈਂ, ਜੇਕਰ ਗੰਗਾ ਮਾਈ ਇਉਂ ਭੇਟਾ ਨਾਂ ਲਵੇ ਤਾਂ ਮੋੜ ਲਿਆਵੀਂ'। ਉਹ ਕਸੀਰਾ ਭੇਟ ਦੇਨ ਵਾਸਤੇ ਬ੍ਰਾਹਮਨ ਨੇ ਲੈ ਲਿਆ ਅਤੇ ਹਰਿ ਦ੍ਵਾਰ ਜਾ ਪੁੱਜਾ।

ਜਦ ਕੁੰਭ ਦਾ ਇਸ਼ਨਾਨ ਹੋ ਰਿਹਾ ਸੀ, ਅਭਿਜਿਤ ਨਛਤ੍ਰ ਦਾ ਯੋਗ ਸੀ, ਉਸ ਵੇਲੇ ਯਾਤ੍ਰੂ ਨੇ ਕਿਹਾ–ਹੇ ਮਾਈ ਗੰਗਾ ! ਚੁਮਾਰ ਰਵਿਦਾਸ ਨੇ ਇਕ ਕਸੀਰਾ ਤੈਨੂੰ ਭੇਟਾ ਭੇਜਿਆ ਹੈ, ਜੇ ਤੂੰ ਉਸਦੀ ਭੇਟਾ ਲੈਣੀ ਹੈ, ਤਾਂ ਆਪਨਾ ਹੱਥ ਪਾਣੀ ਤੋਂ ਬਾਹਰ ਕੱਢਕੇ ਕਸੀਰਾ ਲੈ ਲੈ। ਬ੍ਰਾਹਮਨ ਦੀ ਇਹ ਅਵਾਜ਼ ਸੁਣ-ਦਿਆਂ ਹੀ ਇਕ ਚੂੜੇ ਵਾਲੀ ਬਾਂਹ ਗੰਗਾ ਜਲ ਵਿਚੋਂ ਬਾਹਰ ਨਿਕਲੀ, ਅਤੇ ਨਾਲ ਹੀ ਇਕ ਅਵਾਜ਼ ਆਈ–'ਹੇ ਪੰਡਿਤ ! ਰਵਿਦਾਸ ਭਗਤ ਦੀ ਭੇਟਾ ਮੈਨੂੰ ਦੇਹੁ'। ਬ੍ਰਾਹਮਨ ਯਾਤਰੂ ਨੇ ਕਸੀਰਾ ਹੱਥ ਉਤੇ ਰੱਖ ਦਿੱਤਾ, ਕਸੀਰਾ ਲੈਂਦਾ ਹੀ ਹੱਥ ਪਾਣੀ ਵਿਚ ਲੋਪ ਹੋ ਗਿਆ। ਥੋੜੇ ਚਿਰ ਮਗਰੋਂ ਓਹੀ ਹੱਥ ਫੇਰ ਪਾਣੀ ਤੋਂ ਬਾਹਰ ਨਿਕਲਿਆ ਅਤੇ ਅਵਾਜ਼ ਭੀ ਆਈ–'ਹੇ ਕਸੀਰਾ ਦੇਨ ਵਾਲੇ ਭਗਤ! ਏਹ ਕੰਗਨ ਮੇਰੇ ਵਲੋਂ ਸਿਰੋਪਾਉ ਲੈ ਜਾਹ ਅਤੇ ਜਾਕੇ ਰਵਿਦਾਸ ਜੀ ਨੂੰ ਦੇਵੀਂ।

ਏਹ ਆਵਾਜ਼ ਸੁਣਦਿਆਂ ਹੀ ਬ੍ਰਾਹਮਨ ਨੇ ਹੱਥ ਪਸਾਰਕੇ ਗੰਗਾ ਮਾਈ ਦੇ ਹੱਥ ਵਿਚੋਂ ਕੜਾ ਫੜ ਲਿਆ ਅਤੇ ਗੰਗਾ ਮਾਈ ਦਾ ਹੱਥ ਫੇਰ ਪਾਣੀ ਵਿਚ ਲੋਪ ਹੋ ਗਿਆ। ਉਹ ਬਹੁ-ਮੁਲਾ ਕੜਾ ਵੇਖਕੇ ਬ੍ਰਾਹਮਨ ਦਾ ਮਨ ਭਰਮ ਗਿਆ, ਉਸਨੇ ਸੋਚਿਆ ਇਕ ਕਸੀਰੇ ਦੇ ਬਦਲੇ ਵਿਚ ਲੱਖਾਂ ਰੁਪਏਆਂ ਦਾ ਕੜਾ ਮਿਲਿਆ ਹੈ, ਫਿਰ ਉਹ ਕਸੀਰਾ ਭੀ ਮੈਂ ਹੀ ਦਿੱਤਾ ਸੀ, ਉਸ ਚੁਮਾਰ ਨੇ ਤਾਂ ਦੋ ਤ੍ਰੋਪੇ ਹੀ ਮੇਰੀ ਜੁੱਤੀ ਨੂੰ ਲਾਏ ਸਨ, ਜੇਕਰ ਮੈਂ ਏਹ ਕੜਾ ਜਾਕੇ ਰਵਿਦਾਸ ਨੂੰ ਦੇ ਦੇਵਾਂ, ਤਾਂ ਮੇਰੇ ਵਰਗਾ ਮੂਰਖ ਹੋਰ ਕੋਈ ਨਹੀਂ ਹੋਵੇਗਾ। ਮੇਰਾ ਧਰਮ ਹੈ ਜੋ ਇਹ ਕੜਾ ਅਪਨੇ ਘਰ ਲੈ ਜਾਵਾਂ, ਇਸ ਕੜੇ ਨਾਲ ਮੇਰੀ ਸਾਰੀ ਕੰਗਾਲੀ ਦੂਰ ਹੋ ਜਾਏਗੀ, ਅਤੇ ਸਾਰੀ ਉਮਰਾ ਸੁਖ ਦੀ ਲੰਘੇਗੀ । ਇਹ ਸੋਚਕੇ ਬ੍ਰਾਹਮਣ ਕੰਗਨ ਲੈਕੇ ਘਰ ਆ ਗਿਆ। ਉਸ ਕੜੇ ਨੂੰ ਵੇਖਕੇ ਬ੍ਰਾਹਮਣੀ ਬੜੀ ਖ਼ੁਸ਼ ਹੋਈ, ਉਸਨੇ ਚਾਹਿਆ ਜੋ ਏਹ ਕੜਾ ਮੈਂ ਆਪਨੇ ਹੱਥੀਂ ਪਾਵਾਂਗੀ, ਪਰ ਬ੍ਰਾਹਮਨ ਨੇ ਉਸਨੂੰ ਝਾੜ ਪਾਕੇ ਕਿਹਾ–ਇਸ ਕੜੇ ਦੇ ਵੱਟੇ ਵਿਚ ਮੈਨੂੰ ਰਾਜੇ ਪਾਸੋਂ ਬਹੁਤ ਧਨ ਮਿਲੇਗਾ, ਸਾਡੀ ਸਾਰੀ ਉਮਰਾ ਸੁਖ ਦੀ ਗੁਜਰੇਗੀ, ਜੇ ਤੂੰ ਇਸਨੂੰ ਅਪਨੇ ਹੱਥੀਂ ਪਾਇਆ ਤਾਂ ਚੋਰਾਂ ਨੇ ਇਸ ਕੜੇ ਨੂੰ ਚੁਰਾ ਲਿਜਾਣਾ ਹੈ, ਅਤੇ ਸਾਨੂੰ ਭੀ ਮਾਰ ਸੁੱਟਨਗੇ। ਅੰਤ ਬ੍ਰਾਹਮਨੀ ਚੁੱਪ ਕਰ ਰਹੀ, ਬ੍ਰਾਹਮਨ ਉਹ ਕੜਾ ਲੈਕੇ ਰਾਜ ਦਰਬਾਰ ਵਿਚ ਚਲਾ ਗਿਆ। ਉਸ ਕੜੇ ਨੂੰ ਵੇਖਕੇ ਰਾਜਾ ਬੜਾ ਹੀ ਪ੍ਰਸੰਨਹੋਯਾ,ਅਤੇ ਉਸਨੇ ਬ੍ਰਾਹਮਨ ਨੂੰ ਏਨਾਂ ਧਨ-ਪਦਾਰਥ ਇਨਾਮ ਦਿੱਤਾ, ਜਿੰਨਾਂ ਉਹ ਚੁੱਕ ਭੀ ਨਾਂ ਸੱਕਿਆ। ਰਾਜਾ ਉਹ ਕੜਾ ਲੈਕੇ ਰਾਣੀ ਕੋਲ ਗਿਆ, ਰਾਣੀ ਉਸ ਕੜੇ ਨੂੰ ਵੇਖਕੇ ਖ਼ੁਸ਼ ਤਾਂ ਬੜੀ ਹੋਈ,ਪਰ ਨਾਲ ਹੀ ਉਸਨੇ ਕਿਹਾ–ਇਸਦੇ ਨਾਲ ਦਾ ਦੂਜਾ ਕੜਾ ਭੀ ਮੈਨੂੰ ਮੰਗਵਾ ਦਿਓ। ਇਕ ਹੱਥ ਵਿਚ ਪਿਆ ਹੋਯਾ ਬੁਰਾ ਲੱਗਦਾ ਹੈ, ਦੋਹਾਂ ਹੱਥਾਂ ਵਿਚ ਹੀ ਦੋ ਕੜੇ ਸੋਭਾ ਪਾਂਦੇ ਹਨ। ਰਾਜੇ ਨੇ ਉਸੇ ਵੇਲੇ ਬ੍ਰਾਹਮਨ ਨੂੰ ਸੱਦ ਕੇ ਹੁਕਮ ਦਿੱਤਾ–ਦੇਵਤਾ ਜੀ ! ਇਸਦੇ ਨਾਲ ਦਾ ਦੂਜਾ ਭੀ ਕੜਾ ਲਿਆ ਦਿਓ, ਤੁਸਾਂ ਇਹ ਕੜਾ ਜਿਥੋਂ ਲਿਆਂਦਾ ਹੈ, ਉੱਥੋਂ ਹੀ ਦੂਜਾ ਕੜਾ ਲੈ ਆਓ, ਤੁਹਾਨੂੰ ਅੱਗੇ ਨਾਲੋਂ ਭੀ ਦੂਣਾ ਇਨਾਮ ਦਿੱਤਾ ਜਾਏਗਾ। ਰਾਜੇ ਦਾ ਹੁਕਮ ਸੁਣਕੇ ਬ੍ਰਾਹਮਨ ਨੇ ਕਿਹਾ–ਦੂਜਾ ਕੜਾ ਮੈਂ ਕਿਸੇ ਤਰ੍ਹਾਂ ਭੀ ਨਹੀਂ ਲਿਆ ਸਕਦਾ, ਕਿਉਂਕਿ ਇਕ ਵੇਰੀ ਮੈਂ ਗੰਗਾ ਇਸ਼ਨਾਨ ਕਰਨਗਿਆ ਸੀ,ਰਵਿਦਾਸ ਭਗਤ ਨੇ ਮੈਨੂੰ ਮਾਤਾ ਗੰਗਾ ਜੀ ਨੂੰ ਭੇਟਾ ਦੇਨ ਵਾਸਤੇ ਇਕ ਕਸੀਰਾ ਦਿੱਤਾ ਸੀ,ਉਹ ਕਸੀਰਾ ਮੈਂ ਜਾਕੇ ਗੰਗਾ

ਰਵਿਦਾਸ ਭਗਤ ਨੂੰ ਸਿਰੋਪਾਉ ਦੇਨ ਵਾਸਤੇ ਦਿੱਤਾ ਸੀ, ਜੋ ਮੈਂ ਭਗਤ ਜੀ ਨੂੰ ਨਾਂ ਦੇਕੇ ਆਪਨੇ ਘਰ ਲੈ ਆਂਦਾ ਸੀ, ਅਤੇ ਫੇਰ ਲਿਆਕੇ ਤੁਹਾਨੂੰ ਦੇ ਦਿੱਤਾ ਸੀ। ਭਾਵੇਂ ਏਹ ਗੱਲ ਸੱਚ ਸੀ, ਅਤੇ ਬ੍ਰਾਹਮਨ ਨੇ ਸੱਚ ਹੀ ਆਖਿਆ ਸੀ, ਪਰ ਬ੍ਰਾਹਮਨ ਦੀ ਗੱਲ ਉਤੇ ਰਾਜ ਦਰਬਾਰੀਆਂ ਸਮੇਤ ਰਾਜੇ ਨੂੰ ਵੀ ਇਤਬਾਰ ਨਾਂ ਆਇਆ। ਉਨ੍ਹਾਂ ਨੇ ਸਮਝ ਲਿਆ ਜੋ ਬ੍ਰਾਹਮਨ ਕਿਤੋਂ ਚੁਰਾਕੇ ਲਿਆਇਆ ਹੈ, ਅਤੇ ਹੁਣ ਸਾਡੇ ਅੱਗੇ ਝੂਠ ਬੋਲ ਰਿਹਾ ਹੈ। ਰਾਜੇ ਨੇ ਉਸੇ ਵੇਲੇ ਬ੍ਰਾਹਮਨ ਦੇਵਤਾ ਜੀ ਨੂੰ ਕੈਦ ਕਰ ਲਿਆ ਅਤੇ ਉਸਦੇ ਝੂਠ-ਸੱਚ ਦਾ ਨਿਤਾਰਾ ਕਰਨ ਲਈ ਰਵਿਦਾਸ ਭਗਤ ਜੀ ਨੂੰ ਸੱਦ ਭੇਜਿਆ। ਜਦ ਭਗਤ ਜੀ ਰਾਜ ਦਰਬਾਰ ਵਿਚ ਆਏ ਤਾਂ ਰਾਜੇ ਨੇ ਕੜੇ ਦੀ ਸਾਰੀ ਵਾਰਤਾ ਸੁਣਾਕੇ ਕਿਹਾ–"ਜੇਕਰ ਏਹ ਕੜਾ ਸੱਚ-ਮੁੱਚ ਹੀ ਗੰਗਾ ਮਾਈ ਨੇ ਦਿੱਤਾ ਹੈ, ਅਤੇ ਬ੍ਰਾਹਮਨ ਚੋਰੀ ਕਰਕੇ ਨਹੀਂ ਲਿਆਯਾ, ਤਾਂ ਤੁਸੀ ਹੀ ਇਸਦਾ ਫੈਸਲਾ ਕਰੋ, ਅਤੇ ਜੇਕਰ ਇਸ ਬ੍ਰਾਹਮਨ ਨੇ ਚੋਰੀ ਕਰਕੇ ਆਂਦਾ ਹੈ, ਤਾਂ ਫੇਰ ਰਾਜ-ਧਰਮ ਅਨੁਸਾਰ ਅਸੀਂ ਆਪੇ ਹੀ ਇਸਦਾ ਨਿਆਉਂ ਕਰ ਲਵਾਂਗੇ"। ਭਗਤ ਜੀ ਨੇ ਸਾਰਾ ਪ੍ਰਸੰਗ ਸੁਣਕੇ ਕਿਹਾ–ਏਹ ਸੱਚ ਹੈ, ਕਿ ਮੈਂ ਕਸੀਰਾ ਗੰਗਾ ਮਾਤਾ ਨੂੰ ਭੇਟਾ ਭੇਜਿਆ ਸੀ, ਉਸਤੋਂ ਅਗਲੀ ਗੱਲ ਦਾ ਮੈਨੂੰ ਪਤਾ ਨਹੀਂ ਹੈ, ਜੇਕਰ ਗੰਗਾ ਮਾਈ ਨੇ ਕੜਾ ਦਿੱਤਾ ਹੈ, ਤਾਂ ਆਪੇ ਗੰਗਾ ਮਾਤਾ ਹੀ ਇਸਦਾ ਫੈਸਲਾ ਕਰੇਗੀ, ਇਹ ਕਹਿਕੇ ਭਗਤ ਜੀ ਨੇ ਇਕ ਘੜੇ ਵਿਚ ਗੰਗਾ ਜਲ ਪਾਕੇ ਉਸ ਵਿਚ ਕੜਾ ਪਾ ਦਿੱਤਾ ਅਤੇ ਉਪਰ ਕਪੜਾ ਪਾਕੇ ਬੇਨਤੀ ਕੀਤੀ–"ਹੇ ਗੰਗਾ ਮਾਤਾ! ਜੇਕਰ ਤੂੰ ਏਹ ਕੜਾ ਬ੍ਰਾਹਮਨ ਨੂੰ ਦਿੱਤਾ ਹੈ, ਤਾਂ ਇਸਦੇ ਨਾਲ ਦਾ ਦੂਜਾ ਕੜਾ ਭੀ ਦੇਹੁ, ਜਾਂ ਏਹ ਭੀ ਮੋੜ ਲੈ! ਜਿਸ ਕਰਕੇ ਬ੍ਰਾਹਮਨ ਦੀ ਜਾਨ ਬਚ ਜਾਏ, ਜੇ ਤੂੰ ਇਸਦੇ ਨਾਲ ਦਾ ਕੜਾ ਨਹੀਂ ਦੇਵੇਂਗੀ ਤੇ ਨਾਂ ਹੀ ਇਸਨੂੰ ਲੋਪ ਕਰ ਲਏਂਗੀ, ਤਾਂ ਬ੍ਰਾਹਮਨ ਨੂੰ ਚੋਰ ਸਮਝਕੇ ਰਾਜਾ ਇਸਨੂੰ ਦੰਡ ਦੇਵੇਗਾ, ਆਪਨੇ ਭਗਤ ਜੀ ਦੀ ਲੱਜਾ ਤੂੰਹੀ ਰੱਖਨੀ ਹੈ"! ਇਹ ਕਹਿਕੇ ਭਗਤ ਜੀ ਨੇ ਘੜੇ ਵਿਚ ਹੱਥ ਪਾਇਆ, ਤਾਂ ਉਸ ਵਿਚੋਂ ਪਹਿਲੇ ਕੰਗਨ ਦੇ ਨਾਲ ਦਾ ਦੂਜਾ ਕੰਗਨ ਭੀ ਨਿਕਲ ਆਯਾ। ਫਿਰ ਤਾਂ ਬ੍ਰਾਹਮਨ ਦੀ ਭੀ ਬੰਦ ਖਲਾਸ ਹੋਈ, ਅਤੇ ਰਾਜਾ ਭਗਤ ਜੀ ਦੇ ਚਰਨਾਂ ਪੁਰ ਡਿੱਗ ਪਿਆ। ਉਸ ਰਾਜੇ ਦੀ ਰਾਣੀ(ਜਿਸ ਵਾਸਤੇ ਕੰਗਨ ਗਏ ਸਨ)ਦਾ ਨਾਮ 'ਝਾਲੀ' ਸੀ। ਉਸ ਉਤੇ ਇਸ ਚਮਤਕਾਰ ਦਾ ਬੜਾ ਪ੍ਰਭਾਵ ਪਿਆ, ਉਹ ਬੜੀ ਸਰਧਾ-ਭਗਤੀ ਨਾਲ ਭਗਤ ਜੀ ਦੇ ਚਰਨਾਂ ਪਰ ਡਿੱਗ ਪਈ, ਅਤੇ ਉਹਨਾਂ ਦੀ ਚੇਲੀ ਹੋ ਗਈ ॥

[੮] ਰਾਣੀ ਝਾਲੀ ਦਾ ਬ੍ਰਹਮ ਭੋਜ।

ਜਦ ਰਾਣੀ ਝਾਲੀ ਅਪਨੇ ਘਰ ਚਿਤੌੜ ਗਈ ਤਾਂ ਉਥੇ ਜਾਕੇ ਉਸਨੇ ਬ੍ਰਹਮ ਭੋਜ ਅਰੰਭ ਕੀਤਾ, ਅਨੇਕਾਂ ਹੀ ਦੇਸਾਂ-ਦੇਸਾਂਤਰਾਂ ਤੋਂ ਬ੍ਰਾਹਮਨ ਤੇ ਸਾਧੂ ਬੁਲਾਏ ਅਤੇ ਭਗਤ ਰਵਿਦਾਸ ਜੀ ਪਾਸ ਭੀ ਬੇਨਤੀ ਕਰ ਭੇਜੀ ਕਿ ਜਿਵੇਂ ਅਗੇ ਆਪ ਜੀ ਨੇ ਦਾਸੀ ਨੂੰ ਨਾਮ ਦਾ ਦਾਨ ਬਖਸ਼ਕੇ ਜੀਵਨ ਦਾਨ ਦਿੱਤਾ ਹੈ, ਇਵੇਂ ਹੁਣ ਇਸ ਮਹਾਂ-ਯੱਗ ਵਿਚ ਆਣਕੇ ਮੇਰੀ ਪ੍ਰਤਿਪਾਲਾ ਕਰੋ। ਰਾਣੀ ਦੀ ਬੇਨਤੀ ਪ੍ਰਵਾਨ ਕਰਕੇ ਆਪ ਚਿਤੌੜ ਵਿਚ ਆਏ ਤਾਂ ਰਾਣੀ ਨੇ ਆਪ ਜੀ ਉਪਰੋਂ ਬਹੁਤ ਸਾਰਾ ਧਨ ਤੇ ਕਪੜੇ ਵਾਰਨੇ ਕਰਕੇ ਗਰੀਬਾਂ ਅਨਾਥਾਂ ਨੂੰ ਲੁਟਾ ਦਿਤੇ, ਉਥੇ ਜੇਹੜੇ ਸਾਧੂ ਬ੍ਰਾਹਮਨ ਇਕੱਠੇ ਹੋਏ ੨ ਸਨ, ਉਨ੍ਹਾਂ ਨੇ ਰਾਣੀ ਨੂੰ ਕਿਹਾ-ਰਾਣੀ! ਅਸਾਂ ਸੁਣਿਆ ਹੈ, ਤੇਰਾ ਗੁਰੂ ਚਮਾਰ ਹੈ, ਅਸਾਂ ਤੇਰੇ ਭੰਡਾਰੇ ਦਾ ਅੰਨ ਨਹੀਂ ਖਾਣਾ, ਕਿਉਂਕਿ ਉਸ ਭੰਡਾਰੇ ਵਿਚੋਂ ਤੂੰ ਪਹਿਲਾਂ ਅਪਨੇ ਗੁਰੂ ਨੂੰ ਭੋਗ ਲੁਆ-ਉਨਾ ਹੈ, ਇਸ ਲਈ ਸਾਨੂੰ ਵੱਖਰਾ ਸੀਧਾ ਦੇ ਦੇਹੁ, ਤਾਂ ਕਿ ਸਾਡੀ ਬ੍ਰਾਹਮਣਾਂ ਦੀ ਰਸੋਈ ਵਖਰੀ ਹੋ ਜਾਵੇ, ਅਤੇ ਤੇਰੇ ਗੁਰੂ ਜੀ ਦੀ ਰਸੋਈ ਵਖਰੀ ਹੋਵੇ, ਉਸ ਵਿਚ ਭਾਵੇਂ ਚੂੜ੍ਹੇ ਤੇ ਭਾਵੇਂ ਚਮਾਰ ਖਾਵਨ, ਸਾਨੂੰ ਕੀ? ਅਸਾਂ ਤੇਰੇ ਲਡੂ ਪੂੜੇ ਵੇਖਕੇ ਅਪਨਾ ਧਰਮ ਨਹੀਂ ਭ੍ਰਿਸ਼ਟ ਕਰ ਲੈਣਾ, ਅਤੇ ਜੇਕਰ ਤੂੰ ਸਾਨੂੰ ਵਖਰਾ ਸੀਧਾ ਨਹੀਂ ਦੇਣਾ ਚਾਹੁੰਦੀ ਤਾਂ ਅਸੀਂ ਜਾਂਦੇ ਹਾਂ, ਇਹ ਸਾਰਾ ਪੱਕਾ-ਭੋਜਨ ਅਪਨੇ ਗੁਰੂ ਦੇ ਅੱਗੇ ਧਰ ਦੇਹੁ, ਪੰਡਤਾਂ ਦੀ ਅਜੇਹੀ ਗੱਲ ਸੁਣਕੇ ਰਾਣੀ ਸੋਚੀ ਪੈ ਗਈ, ਕਿ ਲੱਖਾਂ ਬ੍ਰਾਹਮਨ ਇਕੱਠੇ ਹੋਏ ਹੋਏ ਹਨ, ਲੱਖਾਂ ਦਾ ਹੀ ਅੰਨ ਤਿਆਰ ਕੀਤਾ ਜਾ ਚੁੱਕਾ ਹੈ, ਅਤੇ ਅੱਗੇ ਨੂੰ ਅਨੇਕ ਤਰ੍ਹਾਂ ਦੀਆਂ ਮਠਿਆਈ ਰੂਪ ਅੰਨ ਇਨ੍ਹਾਂ ਬ੍ਰਾਹਮਨਾਂ ਲਈ ਹੀ ਤਿਆਰ ਹੋ ਰਿਹਾ ਹੈ, ਜੇਕਰ ਗੁਰੂ ਜੀ ਨੂੰ ਪੰਗਤ ਦੇ ਵਿਚ ਨਾਂ ਬਿਠਾਵਾਂ ਤਾਂ ਗੁਰੂ ਜੀ ਤੋਂ ਬੇਮੁਖ ਹੁੰਦੀ ਹਾਂ। ਜੇ ਉਨ੍ਹਾਂ ਨੂੰ ਪਹਿਲੇ ਭੋਗ ਲੁਆ ਦੇਵਾਂ ਤਾਂ ਬ੍ਰਾਹਮਨ ਉਸ ਭੰਡਾਰੇਵਿਚੋਂ ਅੰਨ ਨਹੀਂ ਛਕਨਗੇ। ਇਸ ਗੱਲ ਦਾ ਕੀ ਕੀਤਾ ਜਾਏ? ਜਿਸ ਕਰਕੇ ਗੁਰੂ ਜੀ ਦੀ ਬੇਅਦਬੀ ਭੀ ਨਾਂ ਹੋਵੇ, ਅਤੇ ਬ੍ਰਾਹਮਨ ਭੀ ਨਾਂ ਰੁਸਨ? ਰਾਣੀ ਤਾਂ ਏਹ ਸੋਚ ਹੀ ਰਹੀ ਸੀ, ਕਿ ਭਗਤ ਜੀ ਨੇ ਰਾਣੀ ਨੂੰ ਸੱਦ ਕੇ ਕਿਹਾ-ਪੁਤ੍ਰੀ ! ਤੂੰ ਪਹਿਲੇ ਬ੍ਰਾਹਮਨਾਂ ਨੂੰ ਅੰਨ ਛਕਵਾ ਦੇਹੁ, ਇਸ ਜਗ ਦਾ ਸ਼ੇਖ਼ ਭਾਗ ਭੋਜਨ ਅਸੀਂ ਛਕ ਲਵਾਂਗੇ ਕਿਉਂਕਿ:-

"ਯਗ ਸ਼ੇਖ਼ ਮੁਨਿ ਭੁਗਤ ਸ਼ੇਖ਼ੁ ਵਰ ਏਹ ਦੋਊ ਭੋਜਨ"

ਭਗਤ ਜੀ ਦੀ ਆਗਯਾ ਅਨੁਸਾਰ ਰਾਣੀ ਨੇ ਬ੍ਰਾਹਮਨਾਂ ਦੀ ਮਰਜ਼ੀ ਮੁਤਾਬਿਕ ਹੀ ਅੰਨ ਤਿਆਰ ਕਰਵਾਕੇ, ਉਨ੍ਹਾਂ ਨੂੰ ਭੋਜਨ ਛਕਵਾਨਾ ਅਰੰਭ ਕਰ ਦਿੱਤਾ।

ਇਧਰ ਭਗਵੰਤ ਪਿਆਰੇ ਭਗਤ ਜੀ ਭਗਵੰਤ ਦੀ ਅਰਾਧਨਾ ਵਿਚ ਲੀਣ ਹੋ ਗਏ ਤਾਂ ਚੋਜੀ ਪ੍ਰੀਤਮ ਭਗਤ ਨਾਲ ਨਵਾਂ ਚੋਜ ਕਰਨ ਵਾਸਤੇ ਝਟ ਹੀ ਪ੍ਰਗਟ ਹੋ ਗਏ। ਭਗਤ ਜੀ ਨੇ ਉੱਠਕੇ ਚਰਨ-ਪਰਸਨ ਦੀ ਲਾਲਸਾ ਕੀਤੀ, ਤਾਂ ਆਪ ਨੇ ਡਾਂਟ ਕੇ ਕਿਹਾ—ਪਰੇ ਰਹੁ, ਚਮਾਰ! ਨਾਲ ਨਾਂ ਲੱਗ, ਮੇਰੇ ਧਰਮ ਨੂੰ ਭ੍ਰਿਸ਼ਟ ਕਰ ਦੇਵੇਂਗਾ। ਭਗਵਾਨ ਪਾਸੋਂ ਅਜੇਹੀ ਝੜਫ ਖਾਕੇ ਭਗਤ ਜੀ ਨੇ ਕਿਹਾ:—

"ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ?
ਕਨਕ ਕਟਿਕ ਜਲ ਤਰੰਗ ਜੈਸਾ" ॥

ਭਗਵਾਨ ਨੇ ਕਿਹਾ—ਵਾਸਤਵ ਵਿਚ ਤਾਂ ਅੰਤਰਾ ਕੋਈ ਨਹੀਂ, ਪਰ ਤੂੰ ਪਾਪ ਕਰਮ ਕਰਕੇ ਪਾਪੀ ਬਣ ਚੁੱਕਾ ਹੈਂ, ਨੀਚ ਕਰਮਾਂ ਦੇ ਕਰਨ ਵਾਲਾ ਨੀਚ ਹੈਂ, ਨੀਚ ਤੇ ਊਚ ਦਾ ਮੇਲ ਨਹੀਂ ਨਾਂ ਹੋ ਸਕਦਾ! ਏਹ ਸੁਣਕੇ ਭਗਤ ਜੀ ਹੱਸ ਪਏ, ਤੇ ਕਹਿਣ ਲਗੇ:—

'ਜਉ ਪੈ ਹਮ ਨ ਪਾਪ ਕਰੰਤਾ, ਅਹੇ ਅਨੰਤਾ।
'ਪਤਿਤ ਪਾਵਨ' ਨਾਮੁ ਕੈਸੇ ਹੁੰਤਾ' ?

ਇਹ ਸੁਣਕੇ ਭਗਵੰਤ ਤੁੱਠਾ, ਭੱਜਕੇ ਰਵਿਦਾਸ ਨੂੰ ਗਲ ਲਾਣਾ ਚਾਹਿਆ, ਪਰ ਹੁਣ ਰਵਿਦਾਸ ਪਿਛੇ ਹੱਟ ਗਿਆ, ਭਗਵੰਤ ਅਧੀਰਜੀ ਹੋਇਆ ਮਿੰਨਤਾਂ ਕਰ ਰਿਹਾ ਹੈ, ਪਰ ਭਗਤ ਰੁੱਸਕੇ ਬਹਿ ਰਿਹਾ ਤੇ, ਭਗਵੰਤ ਦੇ ਗਲ ਨਹੀਂ ਮਿਲਦਾ। "ਜਿਸ ਬਲ ਰੋਵਨ ਰੂਠ" ਰੋਣ ਤੇ ਰੁਸਨ ਵਾਲਾ ਬਾਲਕ ਹੀ ਹਮੇਸ਼ਾਂ ਜਿੱਤਦਾ ਹੈ, ਭਗਵੰਤ ਪਿਤਾ ਹਾਰਕੇ ਪੁੱਛਨ ਲੱਗਾ—ਮੇਰੇ ਲਾਲ ! ਤੂੰ ਦੱਸ, ਗੁੱਸਾ ਕੇਹੜੀ ਗੱਲ ਦਾ ਹੈ ? ਜੋ ਤੂੰ ਚਾਹੁੰਦਾ ਹੈਂ, ਓਵੇਂ ਹੀ ਹੋ ਜਾਏਗਾ, ਤਾਂ ਭਗਤ ਜੀ ਨੇ ਕਿਹਾ:—

"ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ !
ਪ੍ਰਭ ਤੇ ਜਨੁ ਜਾਨੀਜੈ, ਜਨ ਤੇ ਸੁਆਮੀ" ॥

ਹੇ ਅੰਤਰਜਾਮੀ! ਮੈਂ ਕੀ ਕਹਾਂ ? ਤੂੰ ਨਹੀਂ ਜਾਣਦਾ ? ਮੈਂ ਵੇਖਦਾ ਹਾਂ, ਕਿ ਦੁਨੀਆਂ ਦੇ ਲੋਕ ਜ਼ੋਰ ਵਾਲੇ ਮਾਲਕ ਦੇ ਨੌਕਰ ਦੀ ਭੀ ਖਾਤਰ ਕਰਦੇ ਹਨ, ਲੋਕੀ ਤਾਂ ਥਾਨੇਦਾਰ ਦੇ ਕੁੱਤੇ ਤੋਂ ਭੀ ਡਰਦੇ ਹਨ, ਤੂੰ ਮੇਰਾ ਚੰਗਾ ਮਾਲਕ ਹੈਂ, ੰਰਾ ਸੋਹਣਾ ਭਗਵੰਤ ਹੈਂ, ਤੇਰੇ ਹੀ ਪੁਤ੍ਰ ਤੇ ਭਗਤ ਮੈਨੂੰ ਬਾਹਰ ਕੱਢ ਦੇਣ,

ਅਤੇ ਤੂੰ ਪ੍ਰਸੰਨ ਚਿੱਤ ਬੈਠਾ ਰਹੇਂ, ਜੇ ਮੈਂ ਨੀਚ ਹੋਇਆ ਤਾਂ ਹੋਇਆ ਸਹੀ, ਪਰ ਤੇਰੇ ਭਗਤ ਨੂੰ ਧੱਕੇ ਮਿਲੇ ਹਨ ਨਾਂ ? ਜੇ ਤੈਨੂੰ ਅਪਨੀ ਪ੍ਰਭਤਾ ਭੀ ਨਹੀਂ ਭਾਉਂਦੀ ਤਾਂ ਇਸ ਵਿਚ ਮੇਰਾ ਕੀ ਵਿਗਾੜ ਹੈ ? ਸੱਚ ਹੈ:–

'ਹਰਿ ਜੀ ਅਪਨੀ ਵਡਿਆਈ ਭਾਂਵਦੀ ਜਨ ਕਾ ਜੈਕਾਰ ਕਰਾਈ'

ਆਪਣੀ ਵਡਿਆਈ ਵਾਸਤੇ ਹੀ, ਹਰਿ ਜੀਉ ਭਗਤਾਂ ਦੀ ਜਿੱਤ ਕਰਾਉਂਦਾ ਹੈ. ਏਥੇ ਭੀ ਓਹੀ ਹੋਈ; ਜਿਥੇ ਬ੍ਰਾਹਮਨ ਪੰਗਤ ਲਗਾਕੇ ਬੈਠੇ ਹੋਏ ਭੋਜਨ ਛਕ ਰਹੇ ਸਨ, ਉਥੇ ਉਹ ਸਾਰੇ ਹੀ ਵੇਖਦੇ ਹਨ, ਕਿ ਹਰ ਇਕ ਬ੍ਰਾਹਮਨ ਦੇ ਨਾਲ ੨ ਇਕ ੨ ਰਵਿਦਾਸ ਬੈਠਾ ਹੈ, ਅਤੇ ਸਭਨਾਂ ਦੇ ਨਾਲ ਹੀ ਰਵਿਦਾਸ ਭੋਜਨ ਛਕ ਰਿਹਾ ਹੈ, ਜਿਸ ਰਵਿਦਾਸ ਨੂੰ ਪੰਗਤ ਵਿਚ ਨਹੀਂ ਬਿਠਾਨਾ ਚਾਹੁੰਦੇ ਸਨ, ਓਹੀ ਰਵਿਦਾਸ ਸਭਨਾਂ ਦੇ ਨਾਲ ਛਕ ਰਿਹਾ ਹੈ, ਏਹ ਕੁਝ ਵੇਖਕੇ ਪੰਡਿਤ ਵੱਡੇ ਹੀ ਲੱਜਤ ਹੋਏ, ਅਤੇ ਪ੍ਰਸਾਦ ਛਕ ਲੈਣ ਮਗਰੋਂ ਸਿਆਣੇ ੨ ਪੰਡਿਤ ਕੱਠੇ ਹੋਕੇ ਭਗਤ ਰਵਿਦਾਸ ਜੀ ਦੇ ਚਰਨਾਂ ਪੁਰ ਜਾ ਡਿੱਗੇ, ਅਤੇ ਉਨ੍ਹਾਂ ਪਾਸੋਂ ਭਗਤੀ ਦਾ ਉਪਦੇਸ਼ ਲੇਕੇ ਉਨ੍ਹਾਂ ਦੇ ਸੇਵਕ ਹੋਕੇ ਨਾਮ ਜਪਨ ਲੱਗੇ, ਭਗਤ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦੇਣ ਲਈ, ਸ਼ਬਦ ਦੀ ਅੰਤਲੀ ਤੁਕ ਇਸ ਤਰ੍ਹਾਂ ਉਚਾਰੀ:–

'ਸਰੀਰੁ ਅਰਾਧੈ ਮੋਕਉ ਬੀਚਾਰੁ ਦੇਹੂ ॥
ਰਵਿਦਾਸ ਸਮ ਦਲ ਸਮਝਾਵੈ ਕੋਊ *॥ (ਸ੍ਰੀ ਰਾਗ ਰਵਿਦਾਸ)

[੯] ਭਗਤਾ ਜਾਤਿ ਸਨਾਤਿ ਨ ਕਾਈ।

ਬ੍ਰਾਹਮਨ-ਪੰਡਿਤ ਸੇਵਕ ਤਾਂ ਹੋ ਗਏ, ਪਰ ਮਨ ਵਿਚੋਂ ਅਜੇ ਇਹ ਸ਼ੰਕਾ ਨਹੀਂ ਮਿਟੀ ਕਿ 'ਬ੍ਰਹਮ ਵਿੱਤ ਬ੍ਰਹਮੈਵ ਭਵਤਿ' ਨਹੀਂ ਜਾਣਿਆ, ਭਗਤ ਨੂੰ ਭਗਵੰਤ ਦਾ ਰੂਪ ਕਰਕੇ ਨਹੀਂ ਮੰਨਿਆਂ, ਸਭਨਾਂ ਦੇ ਮਨ ਵਿਚ ਭਗਤ ਜੀ ਦੇ 'ਚੁਮਾਰ' ਹੋਣ ਦੀ ਸ਼ੰਕਾ ਦੀ ਪੀਚਵੀਂ-ਰੀਢ ਪਈ ਹੋਈ ਹੈ, ਅਤੇ 'ਸੰਸੈ ਜੀਉ ਮਲੀਨ ਹੈ" ਜਿੰਨਾਂ ਚਿਰ ਸੰਸਾ ਦੂਰ ਨਾਂ ਹੋਵੇ, ਉੱਨਾਂ ਚਿਰ ਸਿਖ ਦੀ ਕਲਿਆਨ ਕਿਵੇਂ ਹੋਵੇ ? ਸਿਖ ਦਾ ਸੰਸਾ ਕਟਨਾ ਗੁਰੂ ਦਾ ਧਰਮ ਹੈ, ਜਿਉਂ ਤਿਉਂ ਕਰਕੇ ਗੁਰੂ ਸਿਖ ਦਾ ਸੰਸਾ ਦੂਰ ਕਰੇ, ਤਾਂ ਹੀ ਸਿਖ ਦਾ ਭਲਾ ਹੋਵੇਗਾ, ਜਿਵੇਂ ਕਪੜਾ ਅਪਨੀ ਮੈਲ ਨੂੰ ਆਪ ਦੂਰ ਨਹੀਂ ਕਰ ਸਕਦਾ, ਜਿਵੇਂ ਪੱਟੀ ਲਿਖਣ ਵਾਲਾ ਲੜਕਾ ਅਪਨੀ ਭੁੱਲ ਨੂੰ ਆਪ ਨਹੀਂ ਕੱਢ ਸਕਦਾ। ਇਵੇਂ ਹੀ ਪਰਮਾਰਥ ਦੀ ਸਿੱਕ ਵਾਲਾ ਅਪਨੇ ਹਿਰਦੇ ਵਿਚੋਂ ਸੰਸੇ ਨੂੰ ਆਪ ਦੂਰ ਨਹੀਂ ਕਰ ਸਕਦਾ।

*ਮੇਰੇ ਟੀਕਾ ਕੀਤੇ ਹੋਏ ਸ੍ਰੀ ਗੁਰੂ ਗਰੰਥ ਸਾਹਿਬ ਜੀ ਸਟੀਕ, ਵਿਚ ਇਸ ਸਾਰੇ ਸ਼ਬਦ ਦਾ ਅਰਥ ਵੇਖੋ।

ਕਪੜਾ ਅਪਨਾ-ਆਪ ਧੋਬੀ ਦੇ ਸਪੁਰਦ ਕਰ ਦੇਵੇ ਤਾਂ ਧੋਬੀ ਉਸਦੀ ਮੈਲ ਕੱਢਨ ਦਾ ਯਤਨ ਭੀ ਕਰਦਾ ਹੈ, ਅਤੇ ਮੈਲ-ਕੱਟਕੇ ਉਸਨੂੰ ਸਾਫ-ਸੁਥਰਾ ਭੀ ਕਰ ਦੇਂਦਾ ਹੈ, ਲੜਕਾ ਅਪਨੀ ਤਖਤੀ ਅਪਨੇ ਓਸਤਾਦ ਦੇ ਹੱਥ ਫੜਾ ਦੇਵੇ ਤਾਂ ਉਹ ਉਸਦਾ ਖੋਟ ਭੀ ਕੱਢਦਾ ਹੈ, ਅਤੇ ਸਹੀ ਲਿਖਣ ਦਾ ਵੱਲ ਭੀ ਦੱਸਦਾ ਹੈ, ਇਵੇਂ ਹੀ ਸਿਖ, ਅਪਨਾ ਆਪ ਗੁਰੂ ਦੇ ਸਪੁਰਦ ਕਰ ਦੇਵੇ, ਤਾਂ ਫਿਰ ਸਿਖ ਦਾ ਸੰਸਾ ਗੁਰੂ ਕੱਢਦਾ ਹੈ, ਅਤੇ ਸੰਸਾ ਦੂਰ ਕਰਨਾ ਗੁਰੂ ਜੀ ਦਾ ਹੀ ਫਰਜ਼ ਹੈ, ਹੁਣ ਰਵਿਦਾਸ ਜੀ ਨੇ ਸੋਚਿਆ ਕਿ ਭਾਵੇਂ ਬ੍ਰਾਹਮਣ ਤੇ ਪੰਡਿਤ ਮੇਰੇ ਉਪਦੇਸ਼ੀ ਹੋ ਗਏ ਹਨ, ਪਰ ਇਨ੍ਹਾਂ ਦੇ ਮਨ ਵਿਚ 'ਮੇਰੇ ਭਗਵੰਤ ਰੂਪ ਹੋਣ ਦਾ ਨਿਸਚਾ' ਅਜੇ ਨਹੀਂ ਆਇਆ। ਇਨ੍ਹਾਂ ਨੇ ਅਜੇ ਇਹ ਨਹੀਂ ਜਾਣਿਆ ਕਿ ਬ੍ਰਹਮ ਨੂੰ ਜਾਣਨ ਵਾਲਾ ਰਵਿਦਾਸ 'ਬ੍ਰਾਹਮਨ' ਹੈ, ਇਨ੍ਹਾਂ ਨੇ ਮੈਨੂੰ ਚੁਮਾਰ ਹੀ ਸਮਝਿਆ ਹੋਇਆ ਹੈ, ਮੇਰਾ ਧਰਮ ਹੈ, ਕਿ ਮੈਂ ਇਨ੍ਹਾਂ ਨੂੰ 'ਬ੍ਰਾਹਮਨ ਰੂਪ' ਹੋਕੇ ਨਜ਼ਰ ਆਵਾਂ, ਤਾਂ ਕਿ ਇਨ੍ਹਾਂ ਦੇ ਹਿਰਦੇ ਦਾ ਸੰਸਾ ਮਿਟੇ, ਤੇ ਮੁਕਤਿ ਦੇ ਅਧਿਕਾਰੀ ਹੋ ਜਾਨ, ਕਿਤੇ ਅਜੇਹਾ ਨਾਂ ਹੋਵੇ, ਜੋ ਕਬੀਰ ਜੀ ਮੇਰੀ ਮਾਂ ਦਾ ਹੀ ਸਿਰ ਮੁੰਨਨ ਲੱਗ ਪੈਣ, ਕਿਉਂਕਿ ਉਨ੍ਹਾਂ ਨੇ ਕਹਿ ਜੂ ਦਿਤਾ ਹੈ, ਕਿ:-

"ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨਾ ਜਾਇ"

ਜੋ ਅਪਨੇ ਚੇਲਿਆਂ ਦੇ ਹਿਰਦੇ ਵਿਚੋਂ ਭਰਮ (ਸੰਸਾ) ਦੂਰ ਨਹੀਂ ਕਰਦਾ ਉਸ ਗੁਰੂ ਦੀ ਮਾਂ ਦਾ ਸਿਰ ਮੁੰਨ ਦੇਵਾਂ। ਇਸ ਭਰਮ-ਮੋਹ ਨੂੰ ਕੱਟਨ ਵਾਸਤੇ ਹੀ ਗੁਰੂ ਧਾਰੀ ਦਾ ਹੈ, ਜੇ ਗੁਰੂ ਨੂੰ ਧਾਰਕੇ ਭੀ ਭਰਮ-ਮੋਹ ਨਾਂ ਮਿਟਿਆ ਤਾਂ ਫੇਰ ਗੁਰੂ ਧਾਰਨ ਦਾ ਫਲ ਹੀ ਕੀ ਹੋਇਆ? ਸਿਖ ਦਾ ਧਰਮ ਹੈ, ਗੁਰੂ ਦੇ ਹੁਕਮ ਨੂੰ ਮੰਨੇ, ਅਤੇ ਗੁਰੂ ਦਾ ਧਰਮ ਹੈ, ਸਿਖ ਦੇ ਭਰਮ ਨੂੰ ਭੰਨੇ, ਤਾਂ ਚੜੀਅਸੁ ਚਵਗਨ ਵੰਨੇ॥

ਇਹ ਗਲ ਵਿਚਾਰਕੇ ਭਗਤ ਜੀ ਨੇ ਸਾਰੀ ਬ੍ਰਾਹਮਨ ਸਭਾ ਦੇ ਵਿਚ ਬੈਠਕੇ ਅਪਨੇ ਪਿਛਲੇ ਜਨਮ ਦੀ ਕਥਾ ਸੁਣਾਈ, ਕਿ ਮੈਂ ਫਲਾਣਾ ਬ੍ਰਹਮਚਾਰੀ ਤੇ ਸ੍ਵਾਮੀ ਰਾਮਾਨੰਦ ਜੀ ਦਾ ਚੇਲਾ ਹਾਂ ਇਕ ਦਿਨ ਫਲਾਣੇ ਬਾਣੀਏ ਦੇ ਸੀਧੇ ਤੋਂ ਗੁਰੂ ਜੀ ਨੂੰ ਭੋਜਨ ਕਰਾਉਨ ਲੱਗਾ ਤਾਂ ਗੁਰੂ ਜੀ ਨੇ ਸ੍ਰਾਪ ਦੇਕੇ ਮੈਨੂੰ ਚੁਮਾਰਾਂ ਦੇ ਘਰ ਭੇਜ ਦਿੱਤਾ, ਇਸ ਲਈ ਆਹ ਵੇਖੋ ਮੇਰੇ ਗਲ ਵਿਚ ਜੰਞੂ ਭੀ ਪਿਆ ਹੋਇਆ ਹੈ, ਇਹ ਕਹਿੰਦੇ ਹੀ ਆਪ ਜੀ ਨੇ ਅਪਨੇ ਸਰੀਰ ਦੇ ਚਮੜੇ ਹੇਠੋਂ ਸੋਨੇ ਰੰਗਾ ਜਨੇਊ ਕੱਢਕੇ ਵਿਖਾ ਦਿੱਤਾ, ਜਿਵੇਂ ਅਸੀਂ ਕੁੜਤੇ ਹੇਠੋਂ ਜਨੇਊ ਕੱਢਕੇ

ਵਿਖਾ ਦੇਂਦੇ ਹਾਂ, ਇਵੇਂ ਉਨ੍ਹਾਂ ਨੇ ਸਰੀਰ ਦੀ ਖਲੜੀ ਹੇਠੋਂ ਜਨੇਊ ਵਿਖਾਕੇ ਸਭ ਨੂੰ ਅਪਨੇ ਬ੍ਰਾਹਮਨ ਹੋਣ ਦਾ ਸਬੂਤ ਦੇਂਦੇ ਹੋਇਆਂ ਕਿਹਾ–ਜਿਵੇਂ ਇਕ ਰਾਜਾ ਪਰਜਾ ਦੇ ਭੇਦ ਮਲੂਮ ਕਰਨ ਲਈ ਫਕੀਰ ਬਣਕੇ ਫਿਰਦਾ ਹੋਇਆ ਭੀ ਫਕੀਰ ਨਹੀਂ, ਰਾਜਾ ਹੀ ਹੈ। ਜਿਵੇਂ ਇਕ ਬ੍ਰਾਹਮਨ ਥੀਏਟਰ ਦੇ ਵਿਚ ਚੁਮਾਰ ਦਾ ਸ੍ਵਾਂਗ ਬਣਕੇ ਆਇਆ, ਜੁੱਤੀਆਂ ਗੰਢਨ ਆਦਿਕ ਕੰਮ ਕਰਦਾ ਹੋਇਆ ਭੀ ਚੁਮਾਰ ਨਹੀਂ ਹੈ, ਬ੍ਰਾਹਮਨ ਹੀ ਹੈ। ਇਵੇਂ ਮੈਂ ਭੀ ਚੁਮਾਰ ਦੇ ਘਰ ਜਨਮ ਪਾਕੇ, ਉਸ ਸ੍ਰਾਪ ਰੂਪ ਸ੍ਵਾਂਗ ਨੂੰ ਪੂਰਾ ਕਰਨ ਆਇਆ ਹਾਂ, ਮੈਂ ਚੁਮਾਰ ਨਹੀਂ, ਬ੍ਰਾਹਮਨ ਹੀ ਹਾਂ, ਏਹ ਚੁਮਾਰ ਦੇ ਘਰ ਦਾ ਜਨਮ ਤਾਂ ਮੇਰਾ ਇਸ ਤਰ੍ਹਾਂ ਹੈ, ਜਿਵੇਂ ਰਾਜੇ ਦੇ ਸਰੀਰ ਉਤੇ ਫਕੀਰੀ ਦਾ ਲਿਬਾਸ ਪਾ ਲੈਣਾ, ਇਸੇ ਲਈ ਮੈਂ ਤੁਹਾਨੂੰ ਅਪਨਾ ਅਸਲੀ ਸਰੀਰ ਇਸ ਸਰੀਰ ਦੇ ਹੇਠੋਂ ਅਤੇ ਉਸਦਾ ਚਿੰਨ੍ਹ ਜਨੇਊ ਭੀ ਦਿਖਾ ਦਿੱਤਾ ਹੈ, ਤੁਸੀਂ ਅਪਨੇ ਮਨ ਵਿਚ ਕਿਸੇ ਤਰ੍ਹਾਂ ਦਾ ਭਰਮ ਨਾਂ ਰਖੋ, ਕਿ ਸਾਡਾ ਗੁਰੂ ਚੁਮਾਰ ਹੈ ! ਨਹੀਂ, ਨਹੀਂ, ਗੁਰੂ ਚੁਮਾਰ ਨਹੀਂ ਹੋ ਸਕਦਾ, ਗੁਰੂ ਨੂੰ ਤਾਂ ਪ੍ਰਮੇਸ਼ਰ ਰੂਪ ਕਿਹਾ ਹੈ, ਤਦੇ ਹੀ ਤਾਂ ਸ੍ਵਾਮੀ ਨਾਭਾ ਜੀ ਨੇ 'ਭਗਤਿ, ਭਗਤ, ਭਗਵੰਤ ਤੇ ਗੁਰੂ' ਚੌਹਾਂ ਨੂੰ ਇਕੋ ਰੂਪ ਵਰਣਨ ਕਰਕੇ ਉਪਦੇਸ਼ ਦਿੱਤਾ ਹੈ–

'ਭਗਤਾਂ ਜਾਤਿ ਸਨਾਤਿ ਨਾ ਕਾਈ' ॥

ਅਤੇ–'ਘਿਅ ਪਟ ਭਾਂਡਾ ਕਹੈ ਨਾ ਕੋਇ ॥ ਐਸਾ ਭਗਤ ਵਰਨ ਮਹਿ ਹੋਇ' ॥

ਇਹ ਉਪਦੇਸ਼ ਸੁਣਕੇ, ਅਤੇ ਜਨੇਊ ਦਾ ਪ੍ਰਤਖ ਪ੍ਰਮਾਨ ਵੇਖਕੇ, ਬ੍ਰਾਹਮਣਾਂ ਦੇ ਮਨ ਵਿਚੋਂ ਸੰਸਾ ਦੂਰ ਹੋ ਗਿਆ, ਅਤੇ ਸੁਧ ਮਨ ਹੋਕੇ ਸੁੱਚੇ-ਸੱਚੇ ਸੇਵਕ ਹੋਕੇ ਭਗਤੀ ਕਰਨ ਲੱਗ ਪਏ, ਅਤੇ ਜਿਨ੍ਹਾਂ ਨੇ ਭਰਮ ਵਿਚ ਫਸਕੇ ਅਜੇ ਤਕ ਭਗਤ ਜੀ ਪਾਸੋਂ ਉਪਦੇਸ਼ ਗ੍ਰਹਣ ਨਹੀਂ ਕੀਤਾ ਸੀ, ਉਨ੍ਹਾਂ ਦੇ ਭਰਮ ਮਿਟ ਜਾਣ ਕਰਕੇ, ਉਨ੍ਹਾਂ ਨੇ ਭੀ ਉਪਦੇਸ਼ ਧਾਰਨ ਕਰ ਲਿਆ ਤੇ ਨਾਮ ਜਪਨ ਲਗੇ ॥

---

(੨੩) ਗੁਰੂ ਤੇ ਗੋਬਿੰਦ।

## 'ਗੁਰ ਨਾਨਕ ਦੇਵ ਗੋਵਿੰਦ ਰੂਪ'

ਅਤੇ 'ਗੁਰ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ ॥

ਗੁਰੁ ਕਰਤਾ ਗੁਰੁ ਕਰਣੈ ਜੋਗੁ ॥ (ਗੋਂਡ ਮ: ੫) ਗੁਰ ਪਰਮੇਸਰ ਏਕੋ ਜਾਣੁ ॥
ਗੁਰੁ ਪਰਮੇਸਰੁ ਹੈ ਭੀ ਹੋਗੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥

ਜਿਵੇਂ ਅੱਗ ਵਿਚ ਪਿਆ ਹੋਇਆ ਲੋਹਾ ਭੀ ਅੱਗ ਦਾ ਰੂਪ ਹੋ ਜਾਂਦਾ ਹੈ

ਜਿਵੇਂ ਚੰਦ੍ਰਮਾ ਦਾ ਪ੍ਰਤਿਬਿੰਬ ਭੀ ਚੰਦ੍ਰਮਾ ਦਾ ਰੂਪ ਹੈ, ਅਤੇ ਜਿਵੇਂ ਘਟਾਕਾਸ ਭੀ ਮਹਾਕਾਸ ਦਾ ਹੀ ਰੂਪ ਹੈ, ਇਵੇਂ ਹੀ ਭਗਤੀ ਨੂੰ ਕਰਦਾ ਹੋਯਾ ਭਗਤ ਭਗਵੰਤ ਦਾ ਰੂਪ ਹੈ, ਅਤੇ ਉਪਾਸ਼ਕ ਦੀ ਉਪਾਸ਼ਨਾਂ ਤਦੋਂ ਹੀ ਪੂਰਨ ਹੁੰਦੀ ਹੈ, ਜਦੋਂ ਉਪਾਸ਼ਕ ਉਪਾਸ਼ਨਾ ਕਰਦਾ ਹੋਯਾ ਉਪਸ਼ਯ ਦਾ ਰੂਪ ਹੋ ਜਾਂਦਾ ਹੈ । ਇਸੇ ਲਈ ਗੁਰੂ ਨਾਨਕ ਦੇਵ ਜੀ ਗੋਬਿੰਦ ਦਾ ਰੂਪ ਹਨ, ਕਿਉਂਕਿ ਗੁਰੂ ਨਾਨਕ ਦੇਵ ਗੋਬਿੰਦ ਦਾ ਸਿਮਰਨ ਕਰਦੇ ਹੋਏ--'ਦ੍ਵੈ ਤੇ ਏਕ ਰੂਪ ਹ੍ਵੈ ਗਯੋ' । ਗੋਬਿੰਦ ਨਾਲ ਅਭੇਦ ਹੋ ਚੁਕੇ ਹੋਏ ਹਨ, ਇਸੇ ਲਈ ਤਾਂ ਭਵਿਖਤ, ਪੁਰਾਣ ਵਿਚ ਲਿਖਿਆ ਹੈ:—

"ਕਲੌ ਪ੍ਰਾਪਤੇ ਤਦਾ ਲੋਕੋ ਦੁਰਾਚਾਰ ਰਤੋ ਭਵੇਤ੍ ॥
ਤਦਾ ਨਾਮਾਵਤਾਰੋ ਮੇ ਪਾਂ ਚਾਲੇਹਿ ਭਵਿਖਯਤਿ ॥ ੯ ॥
ਕਲਿ ਦੂਸ਼ਿਤ ਪ੍ਰਾਤਿਗਜਾ ਲੋਕਸਯੋਪਕਾਰ ਹੇਤਵੇ ॥
ਖ਼ਯਤ੍ਰਿਯਾਣਾਂ ਕੁਲੇ ਸ਼ੁੱਧੇ ਨਾਨਕੇਤਿ ਸ੍ਵ ਨਾਮਤঃ ॥ ੧੦ ॥
ਅਸ਼ਿ ਪਾਣਾ ਗੁਰੁਰ ਭੂਤ੍ਵਾ ਵਖ਼ਯੇ ਸਿਧਿ ਸ੍ਵਧੰ ਨ੍ਰਿਯਾਮ੍ ॥
ਸ਼ਿਖ਼ਯঃ ਪ੍ਰਪ੍ਨੋਤਿ ਪਦਵੀ ਮਮ ਧਯਾਨ ਪਰਾਯਣঃ ॥ ੧੧ ॥

---

# ਦਸਮ ਗੁਰੂ ਗ੍ਰੰਥ ਸਾਹਿਬ ਸਟੀਕ

ਏਹੋ ਹੀ ਸਭ ਤੋਂ ਪਹਿਲਾ ਟੀਕਾ ਹੈ। ਇਸਦੇ ਹਰੇਕ ਪ੍ਰਸੰਗ ਨੂੰ ਅਨੇਆਂ ਹੀ ਪੁਰਾਣਾਂ ਦੇ ਹਵਾਲੇ ਦੇਕੇ ਵਰਣਨ ਕੀਤਾ ਹੈ । 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਣ' ਹੈ। ਬੀਰ ਰਸ ਦੇਣ ਵਾਲੀ ਸਿਖੀ ਸਿਦਕ ਦੇਣਵਾਲੀ, ਜਾਤੀ ਭਰਮ ਭੂਤ ਕਢਣ ਵਾਲੀ ਏਕਤਾ-ਇਤਫਾਕ ਤੇ ਮਿਲਾਪ ਕਰਾਨ ਵਾਲੀ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਖਿਡਾਉਣ ਵਾਲੀ ਤੇ ਖੇੜੇ ਨੂੰ ਖਿੜਾਉਣ ਵਾਲੀ ਕੇਵਲ ਇਕੋ ਇਕ ਹੀ ਦਸ਼ਮੇਸ਼ ਜੀ ਦੀ ਬਾਣੀ ਦਸਮ ਗੁਰੂ ਗ੍ਰੰਥ ਸਾਹਿਬ ਹਨ। ਇਕ ਵੇਰੀ ਦਰਸ਼ਨ ਜ਼ਰੂਰ ਕਰੋ।

ਇਹ ਅੱਠਾਂ ਭਾਗਾਂ ਵਿਚ ਪੂਰਾ ਹੋਇਆ ਹੈ, ਦੋ ਭਾਗ ਸੋਹਣੇ ਡਮਈ ਕਾਗਤ ਤੇ ਛਪਕੇ, ਵਲਾਇਤੀ ਕਪੜੇ ਦੀ ਸੁਣਹਿਰੀ ਜਿਲਦ ਤਿਆਰ ਹੋ ਚੁਕੇ ਹਨ ਹਰੇਕ ਭਾਗ ਦੀ ਭੇਟਾ੩) ਹੈ, ਦਰਸ਼ਨ ਕਰੋ ਪਕੇ ਗ੍ਰਾਹਕ ਬਣਣ ਵਾਲੇ ਨੂੰ ਨਾਂ ਮਿਲਨ ਦਾ ਅੰਦੇਸ਼ਾ ਤੇ ਪਛਤਾਵਾ ਨਹੀਂ ਹੋਵੇਗਾ । ਦਸਮ ਗੁਰੂ ਗ੍ਰੰਥ ਜੀ ਦੀ ਬੀੜ ਸੱਤਾਂ ਭਾਗਾਂ ਵਿਚ ਪੂਰੀ ਹੋ ਜਾਂਦੀ ਹੈ । ਹੋਰਨਾਂ ਬੀੜਾਂ ਵਿਚ ਜੋ ਜੋ ਵਾਧ ਬਾਣੀ-ਸੁਖਮਨਾ, ਮਾਲਕੌਂਸ ਦੀ ਵਾਰ, ਛੱਕੇ ਉਗ੍ਰਦੰਤੀ ਤੇ ਅਸਫੋਟਕ ਕਬਿੱਤ ਆਦਿਕ ਹਨ ਉਨ੍ਹਾਂ ਸਾਰੀਆਂ ਬਾਣੀਆਂ ਦਾ ਟੀਕਾ ਅੱਠਵੇਂ ਭਾਗ ਵਿਚ ਹੈ। ਦਸਮ ਗੁਰੂ ਗਰੰਥ ਸਾਹਿਬ ਜੀ ਦਾ ਸੰਖੇਪ ਇਤਿਹਾਸ ਅਠਵੇਂ ਭਾਗ ਵਿਚ ਹੈ, ਉਸਦੀ ਭੇਟਾ ੪)।ਸਾਰੇ ਦਸਮ ਗੁਰੂ ਗ੍ਰੰਥ ਸਾਹਿਬ ਸਟੀਕ ਦੇ ੨੫)

੧ ੴ ਸਤਿਗੁਰਪ੍ਰਸਾਦਿ ॥

ਠੇਠ ਪੰਜਾਬੀ ਬੋਲੀ ਵਿਚ

# ਸ੍ਰੀ ਗ੍ਰੰਥ ਗੁਰੂ ਭਗਤ ਮਾਲ ਵਾਰਤਕ ਸਟੀਕ

## ਉਤ੍ਰਾਰਧ

### (੨੪) ਉਗ੍ਰਸੈਨ ਦੀ ਕਥਾ।

"ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ" ॥ (ਸਵ: ਮ: ੧)

ਯਦੁਬੰਸੀ ਰਾਜਾ ਦੇਵਕ ਜੀ ਦੇ ਵੱਡੇ ਭ੍ਰਾਤਾ 'ਉਗ੍ਰਸੈਨ' ਜੀ ਸਨ, ਜੋ ਮਥੁਰਾ ਪੁਰੀ ਦਾ ਰਾਜ ਕਰਦੇ ਸਨ, ਦੇਵਕ ਯਾਦਵ ਦੀਆਂ ਸੱਤ ਲੜਕੀਆਂ ਸਨ, ਜਿਨ੍ਹਾਂ ਵਿਚੋਂ 'ਦੇਵਕੀ' ਵੱਡੀ ਸੀ, ਇਸ ਦੇਵਕੀ ਨੂੰ 'ਉਗ੍ਰਸੈਨ ਜੀ' ਨੇ ਗੋਦੀ ਲਿਆ ਹੋਯਾ ਸੀ। ਇਸਤਰ੍ਹਾਂ ਦੇਵਕੀ ਉਗ੍ਰਸਨ ਜੀ ਦੀ ਕੰਨਜਾ ਕਹਾਈ। ਇਸੇ ਉਗ੍ਰਸੈਨ ਦਾ ਪੁਤ੍ਰ 'ਕੰਸ' ਸੀ। ਜੋ ਜਰਾਸੰਧਿ ਦੇ ਘਰ ਵਿਆਹਿਆ ਗਿਆ ਸੀ ॥

ਜਦ ਦੇਵਕੀ ਵਰ ਯੋਗ ਹੋਈ, ਤਾਂ ਉਸਦਾ ਵਿਆਹ ਵਾਸੁਦੇਵ ਨਾਲ ਉਗ੍ਰਸੈਨ ਜੀ ਨੇ ਕਰ ਦਿੱਤਾ, ਉਸੇ ਵੇਲੇ ਹੀ ਦੇਵਕ ਨੇ ਅਪਨੀਆਂ ਦੂਜੀਆਂ ਛੇ ਲੜਕੀਆਂ ਦਾ ਵਿਆਹ ਭੀ ਵਾਸੁਦੇਵ ਨਾਲ ਕਰ ਦਿਤਾ। ਕੰਸ ਭੈਣ-ਦੇਵਕੀ ਨੂੰ ਰਥ ਵਿਚ ਬਿਠਾਕੇ ਸੌਹਰੇ ਘਰ ਛੱਡਨ ਜਾ ਰਿਹਾ ਸੀ, ਜਿਸ ਵੇਲੇ ਉਸਨੂੰ ਇਸ ਗੱਲ ਦਾ ਪਤਾ ਲੱਗਾ ਕਿ 'ਇਸੇ ਦੇਵਕੀ ਦਾ ਅੱਠਵਾਂ ਪੁਤ੍ਰ ਮੈਨੂੰ ਮਾਰ ਦੇਵੇਗਾ"। ਇਸ ਲਈ ਇਸਨੇ ਤਲਵਾਰ ਫੜਕੇ ਦੇਵਕੀ ਨੂੰ ਮਾਰ ਦੇਣਾ ਚਾਹਿਆ, ਤਾਂ ਵਸੁਦੇਵ ਨੇ ਬੇਨਤੀ ਕੀਤੀ–"ਇਸ ਨੂੰ ਨਾਂ ਮਾਰੋ, ਜੋ ਭੀ ਇਸਦੇ ਪੇਟੋਂ ਬੱਚਾ ਹੋਵੇਗਾ, ਉਹ ਆਪਦੇ ਪੇਸ਼ ਕਰ ਦਿੱਤਾ ਜਾਵੇਗਾ"। ਵਸੁਦੇਵ ਦੀ ਏਹ ਬੇਨਤੀ ਸੁਣਕੇ ਕੰਸ ਨੇ ਵਸੁਦੇਵ ਸਣੇ ਦੇਵਕੀ ਨੂੰ ਉੱਨੇ ਚਿਰ ਵਾਸਤੇ ਕੈਦ ਕਰ ਲਿਆ, ਜਦ ਤੱਕ ਦੇਵਕੀ ਦਾ ਅੱਠਵਾਂ ਪੁਤ੍ਰ ਪੈਦਾ ਨਹੀਂ ਹੋ ਜਾਂਦਾ। ਉਸੇ ਵੇਲੇ ਹੀ ਕੰਸ ਨੇ ਅਪਨੇ ਪਿਤਾ ਨੂੰ ਗੱਦੀ ਤੋਂ ਉਤਾਰ ਦਿੱਤਾ, ਅਤੇ ਆਪ ਸੁਤੰਤ੍ਰ ਰਾਜਾ ਹੋ ਕੇ ਹਕੂਮਤ ਕਰਨ ਲੱਗਾ।

ਸਮਾ ਪਾਕੇ ਦੇਵਕੀ ਦੇ ਸੱਤ ਪੁਤ੍ਰ ਮਾਰੇ ਗਏ, ਅੱਠਵਾਂ ਕ੍ਰਿਸ਼ਨ ਜੀ ਰਾਤੋ ਰਾਤ ਹੀ ਗੋਕਲ ਭੇਜਕੇ, ਓਥੋਂ ਯੋਗ-ਮਾਯਾ ਰੂਪ ਲੜਕੀ ਲਿਆਕੇ ਕੰਸ ਨੂੰ ਦਿੱਤੀ ਗਈ। ਜਿਸਨੇ ਕੰਸ ਨੂੰ ਖਬਰ ਕਰ ਦਿੱਤੀ, ਕਿ "ਤੇਰਾ ਵੈਰੀ, ਜਿਸ ਨੇ

ਕਹਿੰਦੇ ਹੀ ਉਹ ਬਿਜਲੀ ਰੂਪ ਯੋਗ ਮਾਯਾ ਅਕਾਸ਼ ਵਿਚ ਹੀ ਲੋਪ ਹੋ ਗਈ। ਉਸੇ ਦਿਨ ਤੋਂ ਕੰਸ ਨੇ ਗੋਕਲ ਦੇ ਸਾਰੇ ਲੜਕੇ ਮਰਵਾਨੇ ਸ਼ੁਰੂ ਕਰ ਦਿੱਤੇ।

ਭਾਵੇਂ ਕੰਸ ਨੇ ਬਥੇਰਾ ਜ਼ੋਰ ਲਾਯਾ ਕਿ ਉਨ੍ਹਾਂ ਲੜਕਿਆਂ ਵਿਚ ਹੀ ਕ੍ਰਿਸ਼ਨ ਮਾਰਿਆ ਜਾਵੇ, ਪਰ ਅੰਤ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਹੀ ਕੰਸ ਨੂੰ ਮਾਰਦਿਤਾ ਅਤੇ ਧਰਮੀ ਰਾਜੇ ਉਗ੍ਰਸੈਨ ਨੂੰ ਮੁੜਕੇ ਰਾਜ ਸਿੰਘਾਸਨ ਉਤੇ ਬਿਠਾ ਦਿਤਾ।ਯਥਾ:

ਦੋਹਰਾ–'ਦੁਸਟ ਅਰਿਸ਼ਟ ਨਿਵਾਰ ਕੈ ਲੀਨੋ ਸਕਲ ਸਮਾਜ'।
ਮਥਰਾ ਮੰਡਲ ਕੋ ਦਯੋ ਉਗ੍ਰਸੈਨ ਕੋ ਰਾਜ ॥ (ਦਸਮ ਗ੍ਰੰਥ)

ਜਦ ਉਗ੍ਰਸੈਨ ਮੁੜਕੇ ਰਾਜਾ ਹੋ ਗਿਆ, ਤਾਂ ਫੇਰ ਧਰਮ ਦਾ ਰਾਜ ਹੋਣ ਲੱਗਾ, ਕਿਉਂਕਿ ਉਗ੍ਰਸੈਨ ਪੂਰਨ ਹਰਿ-ਭਗਤ ਸੀ, ਪਰ ਕੰਸ ਦੀ ਵਹੁਟੀ, ਉਗ੍ਰਸੈਨ ਜੀ ਦੀ ਨੂੰਹ, ਉਸੇਵੇਲੇ ਪੇਕੇ ਚਲੀ ਗਈ,ਅਤੇ ਅਪਨੇ ਪਿਤਾ-ਜਰਾਸੰਧਿ ਦੇ ਕੋਲ ਜਾਕੇ ਰੋਈ ਪਿੱਟੀ। ਧੀ ਦੇ ਰੋਣੇ-ਪਿੱਟਨੇ ਨੂੰ ਸੁਣਕੇ ਜਰਾਸੰਧਿ ਅਗਿਨਤ ਫੌਜ ਲੈਕੇ, ਮਥੁਰਾ ਪੁਰੀ ਉਤੇ ਚੜ੍ਹ ਆਇਆ, ਉਸ ਵੇਲੇ ਉਗ੍ਰਸੈਨ ਜੀ ਨੂੰ ਬੜਾ ਭਾਰਾ ਡਰ ਹੋਯਾ, ਪਰ ਸ੍ਰੀ ਭਗਵਾਨ ਕ੍ਰਿਸ਼ਨ ਜੀ ਨੇ ਅੱਗੇ ਹੋਕੇ ਜੰਗ ਕਰਕੇ ਜਰਾਸੰਧਿ ਨੂੰ ਭਜਾ ਦਿੱਤਾ,ਅਤੇ ਆਪਨੇ ਭਗਤ-ਜਨ ਉਗ੍ਰਸੈਨ ਨੂੰ ਅਭੈਕਰਦਿੱਤਾ॥

------

## (੨੫) ਊਧੌ–ਊਧਉ ਦੀ ਕਥਾ।

'ਊਧਉ ਆਕ੍ਰੂਰ ਬਿਦਰੁ ਗੁਣ ਗਾਵੈ' (ਸਵ: ਮ: ੫)

ਭਾਗਵਤ ਵਿਚ ਲਿਖਿਆ ਹੈ, ਕਿ ਊਧਵ ਜੀ ਪੰਜ ਵਰ੍ਹੇ ਦੀ ਉਮਰਾ ਵਿਚ ਖੇਡਨ ਦੇ ਸਮੇ ਸ੍ਰੀ ਕ੍ਰਿਸ਼ਨ ਜੀ ਦੀ ਮੂਰਤਿ ਬਨਾਕੇ, ਕਲਪਿਤ ਪੂਜਾ ਸਮਗ੍ਰੀ ਨਾਲ ਕ੍ਰਿਸ਼ਨ-ਮੂਰਤਿ ਦੀ ਸੇਵਾ ਕਰਦੇ ਹੁੰਦੇ ਸਨ । ਉਸ ਵੇਲੇ ਜੇਕਰ ਮਾਤਾ ਭੋਜਨ ਲਈ ਭੀ ਬੁਲਾਉਂਦੀ, ਤਾਂ ਪੂਜਾ ਪੂਰੀ ਕੀਤੇ ਤੋਂ ਬਿਨਾਂ ਭੋਜਨ ਛਕਨ ਲਈ ਭੀ ਜਾਂਦੇ ਨਹੀਂ ਸਨ.(ਅਰਥਾਤ ਬਾਲ ਉਮਰਾ ਤੋਂ ਹੀ ਕ੍ਰਿਸ਼ਨ ਜੀ ਦੀ ਅਜੇਹੀ ਸ੍ਵਭਾਵਿਕ ਭਗਤੀ ਊਧਵ ਨੂੰ ਪ੍ਰਾਪਤ ਸੀ, ਕਿ ਉਹ ਖੇਡ ਵਿਚ ਭੀ ਕ੍ਰਿਸ਼ਨ ਜੀ ਦੀ ਹੀ ਸੇਵਾ ਪੂਜਾ ਤੇ ਧਿਆਨ ਕੀਤਾ ਕਰਦੇ ਸਨ) । ਉਹ ਪਰਮ ਭਗਤ ਊਧਵ ਸ੍ਰੀ ਕ੍ਰਿਸ਼ਨ ਦੀ ਸੇਵਾ-ਪੂਜਾ ਕਰਦੇ ੨ ਬ੍ਰਿਧ ਉਮਰਾ ਨੂੰ ਪ੍ਰਾਪਤ ਹੋ ਗਏ। ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦਾ ਧਿਆਨ ਤੇ ਸਿਮਰਨ ਕਰਦਿਆਂ ਹੀ ਸਾਰੀ ਉਮਰਾ ਬਿਤਾਈ॥

ਸ੍ਰੀ ਮੈਤ੍ਰੇਯ ਮੁਨੀ ਜੀ ਨੇ ਊਧਵ ਜੀ ਨੂੰ ਏਹ ਸਨੇਹਾ ਦਿੱਤਾ ਸੀ–'ਜਦੋਂ

ਮੈਂ ਪ੍ਰਭਾਸ ਛੇਤ੍ਰ ਵਿਚ ਜਾਕੇ, ਅਪਨੇ ਸ੍ਵਾਮੀ ਨੂੰ ਖੋਜਦਿਆਂ ੨ ਇਕ ਪਿੱਪਲ ਦੇ ਮੁਢ ਨਾਲ ਢਾਸਨਾ ਲਾਈ ਬੈਠੇ ਵੇਖਿਆ ਤਾਂ ਪ੍ਰੇਮ ਅਨੰਦ ਮਗਨ ਹੋਕੇ ਪ੍ਰਨਾਮ ਕੀਤਾ, ਅਤੇ ਹੱਥ ਜੋੜਕੇ ਸਾਹਮਣੇ ਖੜੋ ਗਿਆ। ਮੈਨੂੰ ਸਿਰ ਝੁਕਾਕੇ ਸਾਹਮਣੇ ਖੜੋਤਾ ਵੇਖਕੇ, ਭਗਵਾਨ ਨੇ ਮੰਦ ਮੰਦ ਮੁਸਕ੍ਰਾਉਂਦੇ ਹੋਇਆਂ ਕਹਿਣਾ ਸ਼ੁਰੂ ਕੀਤਾ:—

'ਜਦ ਮੈਂ ਇਸ ਲੋਕ ਤੋਂ ਚਲਾ ਜਾਵਾਂਗਾ, ਤਦ ਗਿਆਨੀਆਂ ਵਿਚੋਂ ਸ੍ਰੇਸ਼ਟ ਊਧਵ ਤੋਂ ਬਿਨਾ ਮੇਰੇ ਨਾਲ ਸਬੰਧ ਰਖਨ ਵਾਲੇ ਗਜ਼ਾਨ ਦੇ ਉਪਦੇਸ਼ ਨੂੰ ਪ੍ਰਾਪਤ ਹੋਣ ਯੋਗਯ ਹੋਰ ਕੋਈ ਨਹੀਂ ਹੋਵੇਗਾ। ਊਧਵ ਮੇਰੇ ਨਾਲੋਂ ਰੱਤੀ ਭਰ ਵੀ ਘਟ ਨਹੀਂ ਹੈ, ਕਿਉਂਕਿ ਸਾਰੇ ਵਿਸ਼ਯ ਉਸਦੇ ਚਿੱਤ ਨੂੰ ਚਲਾਇਮਾਨ ਨਹੀਂ ਕਰ ਸਕਦੇ। ਇਸ ਲਈ ਇਕ ਊਧਵ ਹੀ ਮ੍ਰਿਤੂ ਲੋਕ ਵਿਚ ਰਹਿਕੇ, ਲੋਕਾਂ ਨੂੰ ਮੇਰੇ ਗਿਆਨ ਦਾ ਉਪਦੇਸ਼ ਦੇਵੇਗਾ॥

ਇਸਦੇ ਮਗਰੋਂ ਜਗਦੀਸ਼੍ਵਰ ਬ੍ਰਹਮ ਯੋਨਿ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਦੀ ਆਗਜ਼ਾ ਨੂੰ ਸੁਣਕੇ ਊਧਵ ਜੀ ਬਦ੍ਰਿਕਾ-ਆਸ਼੍ਰਮ ਨੂੰ ਚਲੇ ਗਏ, ਜਿਥੇ ਨਰ-ਨਾਰਾਇਣ ਭਗਵਾਨ ਰਿਖਿ ਲੋਕਾਂ ਉਤੇ ਦਯਾ ਕਰਨ ਦੇ ਵਾਸਤੇ ਉਗ੍ਰ ਤਪ ਕਰ ਰਹੇ ਸਨ। ਪਾਠਕ ਜੀ! ਜਿਸ ਊਧਵ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਆਪਨਾ ਸਰੂਪ ਕਿਹਾ ਸੀ, ਜਿਸ ਊਧਵ ਨੂੰ ਭਗਵਾਨ ਨੇ ਗੋਪੀਆਂ ਦੇ ਪ੍ਰੇਮ ਦੀ ਪ੍ਰੀਖਯਾ ਕਰਨ ਲਈ ਭੇਜਿਆ ਅਤੇ ਜਿਸ ਊਧਵ ਨੇ ਭਗਵਾਨ ਤੋਂ 'ਭਾਗਵਤ' ਸੁਣਕੇ ਅਗੇ ਬਿਦਰ ਆਦਿਕ ਪਰੇਮੀਆਂ ਨੂੰ ਸੁਣਾਇਆ ਸੀ, ਉਸ ਭਗਤ-ਸਿਰੋਮਣਿ 'ਊਧਵ' ਜੀ ਦੀ ਭਗਤੀ ਦਾ ਵਰਣਨ ਮੇਰੇ ਪਾਸੋਂ ਕਿਸੇ ਤਰ੍ਹਾਂ ਭੀ ਨਹੀਂ ਹੋ ਸਕਦਾ।

ਨੋਟ—ਊਧਵ ਜੀ ਦਾ ਪ੍ਰਕਰਣ ਅਸਾਂ—'ਨਾਭਾ ਭਗਤ ਮਾਲ-ਸਟੀਕ ਵਿਚ ਬਹੁਤ ਵਡੇ ਵਿਸਥਾਰ ਨਾਲ ਲਿਖਿਆ ਹੈ, ਉਥੇ ਵੇਖੋ। (੨) ਗੋਪੀਆਂ ਦੇ ਪਰੇਮ—ਪ੍ਰੀਖਯਾ ਦੀ ਕਥਾ, ਦਸਮ ਗੁਰੂ ਗਰੰਥ ਸਟੀਕ ਦੇ ਕ੍ਰਿਸ਼ਨਾਵਤਾਰ ਸਟੀਕ ਵਿਚ 'ਊਧੋ ਨੂੰ ਬ੍ਰਿਜ ਭੇਜਿਆ' ਪ੍ਰਕਰਣ ਵਿਚ ਅਸੀਂ ਵਿਸਥਾਰ ਨਾਲ ਲਿਖ ਚੁਕੇ ਹਾਂ। ਪ੍ਰੇਮੀ ਪਾਠਕ ਉਸਨੂੰ ਵੇਖਣ ਦੀ ਕ੍ਰਿਪਾ ਕਰਨ।

---

(੨੬) ਅਹਿਲਯਾ ਦੀ ਕਥਾ।

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ ਤ ਮਨਿ ਪਛੋਤਾਇਆ॥ (ਪਰਭਾਤੀ)

ਇਕ ਵੇਰੀ ਇੰਦ੍ਰ ਦੇ ਦਰਬਾਰ ਵਿਚ ਅਹਿਲਯਾ ਦੇ ਸੁੰਦਰ ਰੂਪ ਦੀ ਉਪਮਾ ਹੋਈ, ਉਸਨੂੰ ਸੁਣਕੇ ਇੰਦ੍ਰ ਦੇ ਮੂੰਹ ਵਿਚ ਪਾਣੀ ਭਰ ਆਯਾ, ਉਸਦਾ ਮਨ ਆਪਨੇ ਕਾਬੂ ਵਿਚ ਨਾਂ ਰਿਹਾ। ਇੰਦ੍ਰ ਨੇ ਕਾਮਾਤੁਰ ਹੋਕੇ ਦੇਵ ਸਭਾ ਵਿਚ

ਕਿਹਾ–"ਦੇਵਤਿਓ! ਮੇਰਾ ਮਨ ਉਸਦੀ ਉਪਮਾ ਸੁਣਕੇ, ਬੇਵੱਸ ਹੋ ਗਿਆ ਹੈ, ਮੈਂ ਅਹਿਲਯਾ ਦੇ ਰੂਪ-ਰਸ ਦੀ ਮੌਜ ਲੁੱਟਣੀ ਚਾਹੁੰਦਾ ਹਾਂ, ਤੁਸੀਂ ਕੋਈ ਉਪਾਉ ਦਸੋ? ਕੋਲੋਂ ਹੀ ਕਿਸੇ ਦੇਵਤੇ ਨੇ ਕਹਿ ਦਿਤਾ–"ਗੌਤਮ ਰਿਖਿ ਹਰ ਰੋਜ ਚੰਦ ਚੜ੍ਹੇ, ਗੰਗਾ-ਸਨਾਨ ਕਰਨ ਜਾਂਦਾ ਹੈ, ਅਤੇ ਚੰਦ੍ਰਮਾ ਹਰ ਰੋਜ ਸਵਾ ਪਹਿਰ ਦੇ ਤੜਕੇ ਚੜ੍ਹਦਾ ਹੈ, ਜੇਕਰ ਚੰਦ ਅੱਧੀ ਰਾਤ ਵੇਲੇ ਚੜ੍ਹ ਪਵੇ, ਤਾਂ ਗੌਤਮ ਰਿਖਿ ਦੇ ਇਸ਼ਨਾਨ ਕਰਨ ਚਲੇ ਜਾਣ ਮਗਰੋਂ ਤੁਹਾਡਾ ਦਾਉ ਲੱਗ ਸੱਕੇਗਾ"। ਉਥੇ ਹੀ ਚੰਦ੍ਰਮਾ ਬੈਠਾ ਸੀ, ਇੰਦ੍ਰ ਨੇ ਚੰਦ੍ਰਮਾ ਨੂੰ ਕਿਹਾ– 'ਤੂੰ ਅੱਜ ਅੱਧੀ ਰਾਤ ਵੇਲੇ ਚੜ੍ਹ ਪਈਂ, ਤਾ ਕਿ ਮੈਂ ਅਹਲਯਾ ਦੇ ਜੋਬਨ ਨੂੰ ਲੁੱਟ ਲਵਾਂ?" ਚੰਦ੍ਰਮਾ ਨੇ ਕਿਹਾ–"ਏਹ ਸੱਚ ਹੈ, ਕਿ ਗੌਤਮ ਰਿਖਿ ਮੇਰਾ ਦਰਸ਼ਨ ਕਰਦਾ ਹੀ ਗੰਗਾ-ਸਨਾਨ ਕਰਨ ਚਲਾ ਜਾਂਦਾ ਹੈ, ਪਰ ਮੈਂ ਉਸਨੂੰ ਜਗਾ ਨਹੀਂ ਸਕਦਾ, ਫਰਜ਼ ਕਰੋ, ਮੈਂ ਅੱਧੀ ਰਾਤ ਵੇਲੇ ਚੜ੍ਹ ਪਵਾਂ, ਅਤੇ ਗੌਤਮ ਕੁਟੀਆ ਦੇ ਅੰਦਰ ਹੀ ਸੁੱਤਾ ਰਹੇ, ਤਾਂ ਮੇਰੇ ਪਹਿਲੋਂ ਚੜ੍ਹ ਪੈਣ ਦਾ ਤੁਹਾਨੂੰ ਕੀ ਫ਼ਾਇਦਾ ਮਿਲੇਗਾ? ਤੁਹਾਡਾ ਕਾਰਜ ਤਾਂ ਤਦ ਹੀ ਸਿਧ ਹੋ ਸਕਦਾ ਹੈ, ਜੇ ਉਸ ਦੀ ਨੀਂਦ ਭੀ ਖੁੱਲ੍ਹ ਜਾਵੇ। ਉਸ ਦੀ ਨੀਂਦ ਨੂੰ ਖੋਲ੍ਹਣ ਵਾਲਾ ਪ੍ਰਭਾਤੀ [ਕੁੱਕੜ] ਹੈ, ਜੋ ਸਦਾ ਹੀ ਪ੍ਰਭਾਤ ਵੇਲੇ ਬੋਲਦਾ ਹੈ; ਰਿਖਿ-ਮੁਨੀ ਇਸੇ ਦੀ ਅਵਾਜ਼ ਨੂੰ ਸੁਣਕੇ ਜਾਗਦੇ ਹਨ, ਅਤੇ ਉਧਰੋਂ ਮੇਰਾ ਪ੍ਰਕਾਸ਼ ਹੋਯਾ ਵੇਖਕੇ ਇਸ਼ਨਾਨ ਕਰਨ ਚਲੇ ਜਾਂਦੇ ਹਨ। ਇਸ ਲਈ ਜੇ ਕਰ ਅੱਧੀ ਰਾਤ ਵੇਲੇ ਹੀ ਕੁੱਕੜ ਬੋਲ ਪਏ, ਅਤੇ ਉਧਰੋਂ ਮੈਂ ਭੀ ਉਸੇ ਵੇਲੇ ਹੀ ਅਪਨਾ ਪਰਕਾਸ਼ ਕਰ ਦੇਵਾਂ ਤਾਂ ਹੀ ਗੌਤਮ ਘਰ ਤੋਂ ਬਾਹਰ ਜਾਏਗਾ। ਫੇਰ ਤੁਹਾਡਾ ਭੀ ਦਾਉ ਫੱਬ ਜਾਵੇਗਾ। ਕੁਕੜ ਦੇ ਬੋਲੇ ਤੋਂ ਬਿਨਾਂ ਤੁਸੀਂ ਕਿਸੇ ਤਰ੍ਹਾਂ ਭੀ ਸਫਲ ਕਾਰਜ ਨਹੀਂ ਹੋ ਸਕਦੇ।ਚੰਦ੍ਰਮਾ ਦੀ ਅਜੇਹੀ ਦਲੀਲ ਸੁਨਕੇ ਇੰਦਰ ਨੇ ਕੁਕੜ ਦੀ ਜਾ ਮਿੰਨਤ ਕੀਤੀ–ਕੁਕੜ ਨੇ ਭੀ ਇੰਦਰ ਦਾ ਕਿਹਾ ਮੰਨ ਲਿਆ ਅਤੇ ਸਾਰੇ ਆਪੋ ਆਪਨਾ ਕੰਮ ਕਰਨ ਨੂੰ ਤਿਆਰ ਹੋ ਗਏ।

ਅਧੀ ਕੁ ਰਾਤ ਅਜੇ ਮਸਾਂ ਹੀ ਬੀਤੀ ਸੀ ਕਿ ਕੁਕੜ ਬੋਲਿਆ, ਉਸੇ ਵੇਲੇ ਹੀ ਚੰਦ੍ਰਮਾ ਚੜ੍ਹ ਪਿਆ। ਕੁਕੜ ਦੀ ਅਵਾਜ਼ ਨਾਲ ਗੌਤਮ ਜਾਗ ਤਾਂ ਪਿਆ, ਪਰ ਉਸਦੀਆਂ ਅਲਸਾਈਆਂ ਅੱਖਾਂ ਕਹਿ ਰਹੀਆਂ ਸਨ ਕਿ ਅਜੇ ਉੱਠਨ ਦਾ ਵੇਲਾ ਨਹੀਂ ਹੋਯਾ; ਪਰ ਉਹ ਚੰਦ੍ਰਮਾ ਦਾ ਉਜਾਲਾ ਵੇਖਕੇ,ਵਿਚਾਰਾ ਇਸ਼ਨਾਨ ਕਰਨ ਨੂੰ ਉੱਠ ਤੁਰਿਆ। ਮਗਰੋਂ ਇੰਦਰ ਬਿੱਲੇ ਦਾ ਰੂਪ ਧਾਰਕੇ ਗੌਤਮ ਜੀ ਦੀ ਕੁਟੀਆ ਵਿਚ ਗਿਆ ਅਤੇ ਗੌਤਮ ਦਾ ਰੂਪ ਬਣਕੇ ਅਹਲਯਾ

ਦੇ ਕੋਲ ਜਾਕੇ, ਉਸਦੇ ਸਤ ਧਰਮ ਨੂੰ ਅਸਤ ਕਰਨ ਲਗ ਪਿਆ ॥ ੩ ॥

[੨] ਅੰਜਨੀ ਨੂੰ ਸਰਾਪ।

ਉਧਰ ਜਦ ਗੌਤਮ ਜੀ ਇਸ਼ਨਾਨ ਕਰਨ ਲੱਗੇ, ਤਾਂ ਗੰਗਾ ਵਿਚੋਂ ਅਵਾਜ਼ ਆਈ– 'ਹੇ ਰਿਖਿ! ਤੇਰੇ ਘਰ ਚੋਰ ਲੱਗੇ ਹਨ'! ਇਹ ਸੁਣਦਿਆਂ ਰਿਖੀ ਜੀ ਘਰ ਨੂੰ ਭੱਜੇ ਆਏ, ਬੂਹੇ ਵਿਚ ਰਿਖੀ ਦੀ ਕੁਆਰੀ ਲੜਕੀ [ਅੰਜਨੀ] ਸੁੱਤੀ ਪਈ ਸੀ, ਰਿਖਿ ਜੀ ਨੇ ਸਭ ਤੋਂ ਪਹਿਲਾਂ ਉਸਤੋਂ ਪੁੱਛਿਆ– 'ਅੰਦਰ ਕੌਣ ਹੈ'? ਅੰਜਨੀ ਨੇ ਉੱਤਰ ਦਿੱਤਾ–ਅੰਦਰ, ਮਝਾਰ ਗਿਆ ਹੈ'। ਮਝਾਰ ਪਦ ਦੇ ਅਰਥ 'ਬਿੱਲਾ' ਅਤੇ 'ਮਾਂ ਦਾ ਯਾਰ' ਹਨ। ਅੰਜਨੀ ਨੇ ਬਿੱਲਾ ਅੰਦਰ ਜਾਂਦਾ ਵੇਖਿਆ ਸੀ, ਉਸਨੇ ਸੱਚ ਕਹਿ ਦਿੱਤਾ, ਕਿ ਅੰਦਰ ਬਿੱਲਾ ਗਿਆ ਹੈ, ਪਰ ਓਹ ਬਿੱਲਾ ਇੰਦ੍ਰ ਸੀ ਅਤੇ ਇੰਦ੍ਰ ਉਸਦੀ ਮਾਂ ਦਾ ਯਾਰ ਬਣਕੇ ਗਿਆ ਸੀ, ਇਸ ਲਈ ਅੰਜਨੀ ਦਾ ਕਹਿਣਾ ਸੱਚ ਸੀ। ਪਰ ਗੌਤਮ ਜੀ ਨੇ 'ਮਝਾਰ' ਦਾ ਅਰਥ 'ਮਾਂ ਦਾ ਯਾਰ' ਸਮਝਕੇ ਕਿਹਾ–'ਹੇ ਦੁਸ਼ਟੇ! ਤੂੰ ਕੁਆਰੀ ਹੋਕੇ, ਮਾਂ ਦੇ ਅਪਕਰਮ ਵਿਚ ਸਹਾਇਕ ਹੋਈ ਹੈਂ, ਤੂੰ ਅਪਨੀ ਮਾਂ ਦੇ ਮਿੱਤ੍ਰ ਨੂੰ ਅੰਦਰ ਜਾਣ ਦਿੱਤਾ ਹੈ, ਅਤੇ ਅਪਨੀ ਮਾਂ ਦੇ ਅਜੇਹੇ ਨਿੰਦਤ ਕਰਮ ਨੂੰ ਲੁਕਾਈ ਰਖਿਆ ਹੈ, ਇਸ ਲਈ ਤੈਨੂੰ ਕੁਆਰੀ ਨੂੰ ਬੇਟਾ ਹੋਵੇਗਾ, ਜਿਸ ਕਰਕੇ ਜਗਤ ਵਿਚ ਤੇਰੀ ਭੀ ਨਿੰਦਾ ਹੋਵੇਗੀ' ॥

[੩] ਚੰਦ੍ਰਮਾ ਨੂੰ ਸਰਾਪ।

ਫੇਰ ਚੰਦ੍ਰਮਾ ਨੂੰ ਕਿਹਾ–'ਹੇ ਰੈਨ ਭਾਨੂ! ਤੂੰ ਹਮੇਸ਼ਾਂ ਹੀ ਪੂਰਨ ਪਦ ਵਿਚ ਖੇਡਦਾ ਹੈਂ, ਤੇਰੇ ਸਮਾਨ ਰੂਪ ਤੇ ਜੋਬਨ ਵਾਲਾ ਜਗਤ ਵਿਚ ਹੋਰ ਕੋਈ ਨਹੀਂ ਹੈ, ਤੂੰ ਇੰਦ੍ਰ ਦੇ ਇਸ ਦੁਰਾਚਾਰ ਵਿਚ ਸਹਾਈ ਹੋਯਾ ਹੈਂ, ਇਸ ਲਈ ਤੇਰਾ ਭੀ ਰੂਪ, ਜੋਬਨ ਨਹੀਂ ਰਹੇਗਾ। ਮਹੀਨੇ ਵਿਚ ਕੇਵਲ ਇੱਕੋ ਦਿਨ ਅਪਨੇ ਰੂਪ-ਜੋਬਨ ਨੂੰ ਪਾ ਸੱਕੇਂਗਾ, ਬਾਕੀ ਦੇ ਦਿਨ ਅਪਨੇ ਸਥਾਨ ਤੋਂ ਡਿੱਗਾ ਰਹੇਂਗਾ'॥

[੪] ਕੁਕੜ ਨੂੰ ਸਰਾਪ।

ਕੁੱਕੜ ਨੂੰ ਕਿਹਾ–'ਤੂੰ ਹਰ ਰੋਜ਼ ਵੇਲੇ ਸਿਰ ਬੋਲਦਾ ਹੈਂ, ਤੇਰੀ ਅਵਾਜ਼ ਨੂੰ ਮਹ ਤਮਾਂ ਅੰਮ੍ਰਿਤ ਵੇਲੇ ਦੀ ਤੁਰੀ ਸਮਝਕੇ ਭਜਨ-ਸਿਮਰਨ ਦੇ ਉੱਦਮ ਵਿਚ ਲੱਗ ਜਾਂਦੇ ਹਨ। ਪਰ ਅੱਜ ਤੋਂ ਤੇਰਾ ਭੀ ਕਿਸੇ ਨੂੰ ਇਤਬਾਰ ਨਹੀਂ ਰਹੇਗਾ, ਅਤੇ ਬੇਠੁੱਕਾ ਹੀ ਬਾਂਗਾਂ ਦੇਂਦਾ ਰਹੇਂਗਾ ॥ ੬ ॥

[੫] ਇੰਦ੍ਰ ਨੂੰ ਸਰਾਪ।

ਇੰਦ੍ਰ ਨੂੰ ਕਿਹਾ—ਓ ਦੁਸ਼ਟ ਕਾਮੀ! ਤੂੰ ਇਕ ਭਗ (ਮੂਤਰ ਦੀ ਮੋਰੀ) ਨੂੰ ਭੋਗਨ ਵਾਸਤੇ ਏਨੇ ਛਲ-ਫਰੇਬ ਕੀਤੇ ਹਨ, ਤੇਰੇ ਸਰੀਰ ਉਤੇ ਇਸ ਤਰ੍ਹਾਂ ਇਕ ਹਜ਼ਾਰ ਭਗ ਹੋ ਜਾਏਗੀ ॥ ੭ ॥

[੬] ਅਹਿਲਜਾ ਨੂੰ ਸਰਾਪ।

ਫੇਰ ਰਿਖਿ ਜੀ ਨੇ ਅਪਨੀ ਇਸਤ੍ਰੀ ਅਹਿਲਜਾ ਨੂੰ ਕਿਹਾ—ਤੂੰ ਸਤਵੰਤੀ ਹੋਕੇ ਅਪਨੇ ਤੇ ਪਰਾਏ ਪੁਰਸ਼ ਦੀ ਪਛਾਨ ਨਹੀਂ ਕਰ ਸੱਕੀ, ਵਿਸ਼ੈ ਅੰਧ ਹੋਕੇ ਪੱਥਰ ਸਮਾਨ ਪਈ ਰਹੀ ਹੈਂ, ਇਸ ਲਈ ਤੂੰ ਪੱਥਰ ਹੋਕੇ ਉਜਾੜ ਵਿਚ ਪਈ ਰਹੇਂਗੀ।

ਰਿਖੀ ਜੀ ਨੇ ਕ੍ਰੋਧ ਨਾਲ ਪੰਜਾਂ ਨੂੰ ਹੀ ਵੱਖੋ ਵੱਖਰੇ ਸਰਾਪ ਦਿੱਤੇ, ਜੋ ਉਸੇ ਵੇਲੇ ਹੀ ਪੂਰੇ ਹੋ ਗਏ। ਇੰਦ੍ਰ ਦੇ ਸਰੀਰ ਉਤੇ ਹਜ਼ਾਰ ਭਗਾਂ ਹੋ ਗਈਆਂ, ਅਪਨੇ ਸਰੀਰ ਦੀ ਭੈੜੀ ਹਾਲਤ ਵੇਖਕੇ, ਇੰਦ੍ਰ ਇਕ ਤਲਾਉ ਵਿਚ ਕਮਲ ਫੁੱਲਾਂ ਦੇ ਹੇਠਾਂ ਜਾ ਲੁਕਿਆ, ਅਤੇ ਇੰਦ੍ਰ ਪੁਰੀ ਵਿਚ ਨਾਂ ਗਿਆ। ਇੰਦ੍ਰ ਪੁਰੀ ਖਾਲੀ ਹੋ ਜਾਣ ਕਰਕੇ ਦੇਵਤਿਆਂ ਵਿਚ ਹਾਹਾ-ਕਾਰ ਮਚ ਗਈ। ਸਾਰੇ ਦੇਵਤੇ ਇਕੱਠੇ ਹੋਕੇ ਦੇਵ-ਗੁਰੂ ਬ੍ਰਹਸਪਤਿ ਜੀ ਦੇ ਕੋਲ ਗਏ, ਅਤੇ ਪੁਕਾਰ ਕੀਤੀ, ਤਾਂ ਉਸਨੇ ਅਪਨੀ ਯੋਗ-ਦ੍ਰਿਸ਼੍ਟੀ ਨਾਲ ਸਭ ਕੁਝ ਵੇਖਕੇ ਕਿਹਾ—'ਦੇਵਤਿਓ! ਇੰਦ੍ਰ ਆਪਨੇ ਕੁਕਰਮ ਦਾ ਦੰਡ ਪਾਕੇ, ਸ਼ਰਮ ਦਾ ਮਾਰਿਆ ਕਮਲਾਂ ਦੇ ਤਲਾਉ ਵਿਚ ਲੁਕਿਆ ਹੋਯਾ ਹੈ। ਦੇਵਤਿਆਂ ਸਣੇ ਬ੍ਰਹਸਪਤਿ ਜੀ ਨੇ ਇੰਦ੍ਰ ਨੂੰ ਜਾਕੇ ਤਲਾਉ ਵਿਚੋਂ ਕੱਢਿਆ ਤੇ ਉਸਨੂੰ ਕਿਹਾ—ਤੂੰ ਜਾਕੇ ਗੌਤਮ ਜੀ ਪਾਸੋਂ ਮੁਆਫੀ ਮੰਗ। ਤਦ ਤੇਰੀ ਇਹ ਦੁਰਗਤੀ ਦੂਰ ਹੋ ਜਾਏਗੀ, ਗੁਰੂ ਦਾ ਹੁਕਮ ਸੁਣਕੇ ਇੰਦ੍ਰ ਗੌਤਮ ਜੀ ਦੇ ਚਰਨਾਂ ਉਤੇ ਜਾਕੇ ਡਿੱਗ ਪਿਆ ॥ ੮ ॥

[੭] ਅਹਿਲਜਾ ਦਾ ਉਧਾਰ।

ਇਧਰ ਜਦ ਅਹਿਲਜਾ ਨੂੰ ਪੱਥਰ ਹੋਨ ਦਾ ਸਰਾਪ ਮਿਲਿਆ ਤਾਂ ਉਸਨੇ ਪਤੀ ਦੇ ਚਰਨਾਂ ਨੂੰ ਫੜਕੇ ਬੇਨਤੀ ਕੀਤੀ—'ਸ੍ਵਾਮੀ ਜੀ! ਇਸ ਵਿਚ ਮੇਰਾ ਦੋਸ, ਜਿੰਨਾ ਆਪਨੇ ਵੇਖਿਆ ਹੈ, ਓਨਾ ਨਹੀਂ ਹੈ। ਪਰ ਮੈਂ ਆਪ ਜੀ ਦੇ ਸਰਾਪ ਨੂੰ ਸਿਰ ਮੱਥੇ ਧਰਦੀ ਹਾਂ। ਕਿਰਪਾ ਕਰਕੇ ਹੁਣ ਮੇਰੇ

ਸਰਾਪ ਦਾ ਅੰਤ ਕਰੋ'। ਉਸਦੀ ਦੀਨ ਦਸ਼ਾ ਵੇਖਕੇ ਰਿਖੀ ਜੀ ਨੇ ਕਿਹਾ- 'ਤ੍ਰੇਤੇ ਯੁਗ ਵਿਚ ਸ੍ਰੀ ਰਾਮਾਵਤਾਰ ਜੀ ਹੋਣਗੇ, ਉਨ੍ਹਾਂ ਦੇ ਚਰਨਾਂ ਨੂੰ ਪਰਸਕੇ, ਤੇਰਾ ਉਧਾਰ ਹੋਵੇਗਾ'। ਪਤੀ ਜੀ ਦਾ ਇਹ ਬਚਨ ਸੁਣਕੇ ਅਹਿਲਯਾ ਨੇ ਨਮਸਕਾਰ ਕੀਤੀ ਤੇ ਰਿਖਿ ਸਰਾਪ ਅਨੁਸਾਰ ਪੱਥਰ ਦੀ ਸਿਲਾ ਹੋਕੇ ਗੰਗਾ ਦੇ ਕੰਢੇ ਉਤੇ ਜਾ ਡਿੱਗੀ।

ਜਦ ਸ੍ਰੀ ਰਾਮਚੰਦ੍ਰ ਜੀ ਲਛਮਣ ਸਣੇ ਵਿਸ੍ਵਾਮਿਤ੍ਰ ਦਾ ਯੱਗ ਪੂਰਾ ਕਰਨ ਗਏ, ਅਤੇ ਉਥੋਂ ਹੀ ਜਨਕ ਪੁਰੀ ਨੂੰ ਸੀਤਾ ਸੁਯੰਬਰ ਪੁਰ ਜਾਣ ਲੱਗੇ, ਤਾਂ ਗੰਗਾ ਦੇ ਕੰਢੇ ਉਤੇ ਉਸੇ ਹੀ ਸਿਲਾ ਉਪਰ ਜਾ ਬੈਠੇ ਸਨ। ਆਪ ਜੀ ਦੇ ਚਰਨਾਂ ਦੀ ਛੋਹ ਨਾਲ ਹੀ ਅਹਿਲਯਾ ਨੇ ਸਿਲਾ ਦੇਹ ਤਿਆਗਕੇ ਦੇਵਾਂਗਨਾਂ ਰੂਪ ਧਾਰ ਲਿਆ,ਅਤੇ ਬਿਮਾਨ ਵਿਚ ਬੈਠਕੇ ਪ੍ਰਾਰਥਨਾ ਕੀਤੀ-

'ਹੇ ਭਗਵਨ ! ਆਪ ਪਾਪੀਆਂ ਨੂੰ ਤਾਰਦੇ ਹੋ, ਤਦੇ ਹੀ ਆਪ ਦਾ ਨਾਮ 'ਪਤਿਤ ਉਧਾਰਨ' ਹੈ, ਅਤੇ ਭਗਤਾਂ ਦੇ ਸਹਾਈ ਹੁੰਦੇ ਹੋ, ਇਸ ਲਈ ਜਗਤ ਵਿਚ ਆਪ ਜੀ ਦਾ ਨਾਮ 'ਭਗਤ ਵੱਛਲ' ਕਿਹਾ ਜਾਂਦਾ ਹੈ। ਭਲਿਆਂ ਨਾਲ ਤਾਂ ਹਰ ਕੋਈ ਭਲਾਈ ਕਰਦਾ ਹੈ, ਪਰ ਬੁਰਿਆਂ ਨਾਲ ਭਲਾਈ ਕਰਨਾ ਆਪ ਦਾ ਹੀ ਬਿਰਦ ਹੈ। ਮੈਂ ਆਪ ਜੀ ਦੇ ਕੇਹੜੇ ੨ ਗੁਣ ਗਾਵਾਂ ? ਇਹ ਕਹਿਕੇ ਸਤੀ ਅਹਿਲਯਾ ਸ੍ਵਰਗ ਨੂੰ ਚਲੀ ਗਈ ॥

[੯] ਅੰਜਨੀ ਦਾ ਉਧਾਰ ਤੇ ਹਨੂਮਾਨ ਦਾ ਜਨਮ।

ਉਸਦੇ ਮਗਰੋਂ ਅੰਜਨੀ ਨੇ ਪਿਤਾ ਜੀ ਦੇ ਚਰਨ ਫੜਕੇ ਬੇਨਤੀ ਕੀਤੀ- ਪਿਤਾ ਜੀ ! ਆਪ ਜੀ ਦੇ ਬਚਨ ਅਮੋਘ ਹਨ, ਪਰ ਆਪ ਜੀ ਨੇ ਜੋ ਸਰਾਪ ਮੈਨੂੰ ਦਿੱਤਾ ਹੈ ਉਸਦੇ ਵਯਾਪਨ ਨਾਲ ਆਪ ਜੀ ਦੀ ਅਪਕੀਰਤੀ ਜਗਤ ਵਿਚ ਫੈਲ ਜਾਏਗੀ। ਕਿਰਪਾ ਕਰਕੇ ਮੇਰਾ ਅਪਰਾਧ ਖਿਮਾ ਕਰੋ। ਰਿਖੀ ਨੇ ਕਿਹਾ-'ਪੁੱਤ੍ਰੀ ! ਸਰਾਪ ਤਾਂ ਓਹੀ ਰਹੇਗਾ, ਪਰ ਤੂੰ ਮੁਆਫੀ ਮੰਗੀ ਹੈ, ਇਸ ਲਈ ਤੇਰਾ ਇਹ ਕਰਮ-ਕੁਕਰਮ ਨਹੀਂ ਹੋਵੇਗਾ, ਤੇਰਾ ਪਹਿਲਾ ਪੁੱਤ੍ਰ ਪਰਮੇਸ਼੍ਵਰ ਦਾ ਭਗਤ ਅਤੇ ਜਗਤ ਵਿਚ ਪਰਮ ਪ੍ਰਸਿੱਧ ਪੁਰਸ਼ ਹੋਵੇਗਾ' ਉਸਦੀ ਸਹਾਇਤਾ ਨਾਲ ਹੀ ਸ੍ਰੀ ਰਾਮਚੰਦ੍ਰ ਜੀ ਦੇ ਕਈ ਕੰਮ ਸੌਰਨਗੇ ॥

ਕਹਿੰਦੇ ਹਨ, ਅੰਜਨੀ ਪਿਤਾ ਜੀ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਇਕ ਮਕਾਨ ਦੇ ਅੰਦਰ ਬੈਠਕੇ ਭਜਨ ਕਰਨ ਲਗ ਪਈ, ਕਈ ਦਿਨ ਅੰਦਰ

ਬੈਠਿਆਂ ਬੀਤ ਗਏ, ਤਾਂ ਸ਼ਿਵਜੀ ਨੇ ਬਾਹਰੋਂ ਦੀ ਅਵਾਜ਼ ਮਾਰਕੇ ਕਿਹਾ– 'ਹੇ ਸੁੰਦਰੀ ! ਤੂੰ ਭਜਨ ਤਾਂ ਅਵੱਸ਼ ਕਰ ਰਹੀ ਹੈਂ, ਪਰ ਗੁਰਮੰਤ੍ਰ ਤੋਂ ਹੀਣੀ ਹੈਂ, ਤੇਰਾ ਇਹ ਭਜਨ ਪ੍ਰਮਾਤਮਾਂ ਦੇ ਹਜ਼ੂਰ ਪ੍ਰਵਾਨ ਨਹੀਂ ਹੋਣਾ। ਇਸ ਲਈ ਪਹਿਲੇ ਗੁਰੂ ਨੂੰ ਧਾਰਨ ਕਰ ਲੈ' ! ਅੰਜਨੀ ਨੇ ਅੰਦਰੋਂ ਅਵਾਜ਼ ਦਿੱਤੀ–'ਮਹਾਰਾਜ ! ਮੈਂ ਕਿਸੇ ਪੁਰਸ਼ ਦੇ ਮੱਥੇ ਨਹੀਂ ਲੱਗਣਾ ਚਾਹੁੰਦੀ, ਆਪ ਮੈਨੂੰ ਕਿਸੇ ਹੋਰ ਤਰੀਕੇ ਨਾਲ ਗੁਰਮੰਤ੍ਰ ਦਿਓ। ਸ਼ਿਵਜੀ ਨੇ ਦਰਵਾਜੇ ਦੇ ਸੁਰਾਖ਼ ਵਿਚ ਨੜਾ ਰਖਕੇ, ਉਸ ਥਾਨੀ ਦ੍ਵਾਦਸ ਅੱਖਰ ਮੰਤ੍ਰ 'ਓਅੰ ਨਮੋ ਭਗਵਤੇ ਵਾਸ- ਦੇਵਾਯ' ਦਾ ਉਪਦੇਸ ਸੁਣਾ ਦਿੱਤਾ, ਅਤੇ ਅੰਜਨੀ ਨੇ ਦਰਵਾਜੇ ਦੇ ਅੰਦਰ ਹੀ ਨੜੇ ਨਾਲ ਕੰਨ ਲਾਕੇ ਗੁਰ ਮੰਤ੍ਰ ਸੁਣ ਲਿਆ। ਪਤਾ ਨਹੀਂ, ਉਸ ਨੜੇ ਵਿਚ ਹੋਰ ਕੀ ਤਿਲਸਮ ਸੀ, ਜੋ ਅੰਜਨੀ ਨੂੰ ਗਰਭ ਹੋ ਗਿਆ, ਸਮਾ ਪੂਰਾ ਹੋਣ ਪੁਰ ਬਾਲਕ ਪੈਦਾ ਹੋਯਾ, ਇਹੋ ਬਾਲਕ ਸ੍ਰੀ ਰਾਮਚੰਦ੍ਰ ਜੀ ਦੀ ਫ਼ੌਜ ਦਾ ਜਰਨੈਲ 'ਹਨੂਮਾਨ' ਜਗਤ ਪ੍ਰਸਿੱਧ ਪ੍ਰਮੇਸ਼੍ਰ ਦਾ ਭਗਤ ਹੋਯਾ, ਜਿਸਨੇ ਸ੍ਰੀ ਰਾਮਚੰਦ੍ਰ ਜੀ ਦੇ ਕਿੰਨੇ ਹੀ ਕਾਰਜ ਸਵਾਰੇ ਸਨ। ਇਸਦੇ ਜਨਮ ਤੋਂ ਥੋੜਾ ਸਮਾ ਪਹਿਲੇ ਹੀ ਅੰਜਨੀ ਦਾ ਬਾਨਰ ਕੌਮ ਦੇ ਰਾਜੇ 'ਪਵਨ' ਨਾਲ ਵਿਆਹ ਹੋ ਗਿਆ ਸੀ ॥ ੯ ॥

[੯] ਇੰਦ੍ਰ ਨੂੰ ਸਰਾਪ ਤੋਂ ਵਰ ॥

ਅੰਜਨੀ ਦੇ ਮਗਰੋਂ ਇੰਦ੍ਰ ਦੀ ਵਾਰੀ ਆਈ, ਇੰਦ੍ਰ ਰਿਖੀ ਦੇ ਚਰਨਾਂ ਉਤੇ ਆਣ ਢੱਠਾ, ਹੱਥ ਜੋੜਕੇ ਮਾਫੀ ਮੰਗੀ। ਦਿਆਲੂ ਮਹਾਤਮਾ ਜੀ ਨੇ ਅਪਨੇ ਅਪਰਾਧੀ ਇੰਦ੍ਰ ਨੂੰ ਆਪਨੇ ਚਰਨਾਂ ਉਤੇ ਪਿਆ ਹੋਯਾ ਵੇਖਕੇ ਕਿਹਾ–"ਹੇ ਇੰਦ੍ਰ ! ਤੂੰ ਅਪਰਾਧ ਤਾਂ ਭਾਰੀ ਕੀਤਾ ਸੀ, ਪਰ 'ਸਰਨੀ ਪਏ ਦੀ ਲਾਜ ਰਖਨੀ, ਸੰਤਾਂ ਦਾ ਧਰਮ ਹੈ," ਭਾਵੇਂ ਤੇਰਾ ਗੁਨਾਹ ਬਖਸ਼ੇ ਜਾਨ ਦੇ ਯੋਗ ਨਹੀਂ ਸੀ, ਪਰ ਸਰਣੀ ਆਣ ਪਿਆ ਹੈਂ ਇਸ ਲਈ ਉਹ ਸਰਾਪ ਹੀ ਵਰ ਰੂਪ ਹੋ ਜਾਏਗਾ। ਅਰਥਾਤ ਤੇਰੇ ਸਰੀਰ ਉਤੇ ਹਜ਼ਾਰ ਭਗਾਂ ਦੇ ਨਿਸ਼ਾਨ ਤਾਂ ਜਰੂਰ ਰਹਿਣਗੇ, ਪਰ ਭਗ ਵਿਚੋਂ ਜੋ ਗਲੀਜ਼ਤਾ ਸ੍ਰਵਦੀ ਹੈ, ਅਤੇ ਭਗ ਉਤੇ ਜੋ ਸ਼ਰਮਸਾਰੀ ਦਾ ਪੜਦਾ ਹੈ, ਉਹ ਸਭ ਦੂਰ ਹੋ ਜਾਏਗਾ। ਤੇਰੀਆਂ ਏਹ ਹਜ਼ਾਰ ਭਗਾਂ ਹੀ ਹਜ਼ਾਰ ਅੱਖਾਂ ਹੋ ਜਾਣਗੀਆਂ, ਜਿਨ੍ਹਾਂ ਨਾਲ ਭਗਵਾਨ ਦੇ ਸਰਗੁਨ ਸਰੂਪ ਦੇ ਅਨੇਕਾਂ ਕੌਤਕ ਵੇਖਕੇ ਜਨਮ ਦਾ ਲਾਹਾ

ਖੱਟ ਲਏਂਗਾ। ਇਹ ਕਹਿੰਦੇ ਹੀ ਹਜਾਰ ਅੱਖਾਂ ਹੋ ਗਈਆਂ, ਇਸ ਤਰ੍ਹਾਂ ਸਰਾਪ ਤੋਂ ਵਰ ਲੈਕੇ ਇੰਦ੍ਰ ਪੁਰੀ ਨੂੰ ਚਲਾ ਗਿਆ॥

---

(੨੭) ਅਕ੍ਰੂਰ ਦੀ ਕਥਾ॥

## 'ਉਧਉ ਅਕ੍ਰੂਰੁ ਤ੍ਰਿਲੋਚਨ ਨਾਮਾ ਕਲਿ ਕਬੀਰ "ਕਿਲਵਿਖ ਹਰਿਆ"। (ਸਵ: ਮ: ੧)

ਸ੍ਵਫਲਕ ਯਾਦਵ ਦੀ ਇਸਤ੍ਰੀ 'ਗਾਂਧਨੀ' ਦੇ ਉਦਰ ਤੋਂ ਅਕ੍ਰੂਰ ਜੀ ਦਾ ਜਨਮ ਹੋਯਾ ਸੀ, ਇਹ ਸ੍ਰੀ ਕ੍ਰਿਸ਼ਨ ਜੀ ਦਾ ਚਾਚਾ ਲੱਗਦਾ ਸੀ। ਭਾਵੇਂ ਇਹ ਕੰਸ ਰਾਜੇ ਦਾ ਰਾਜ-ਕਰਮ ਚਾਰੀ ਹੋਣ ਕਰਕੇ ਮਹਾਂ ਕੁਸੰਗੀਆਂ ਵਿਚ ਰਹਿੰਦੇ ਸਨ, ਪਰ ਭਗਵੰਤ ਚਰਨਾਂ ਵਿਚ ਇਨ੍ਹਾਂ ਦਾ ਦ੍ਰਿੜ੍ਹ ਵਿਸ਼੍ਵਾਸ ਸੀ। ਇਸ ਕਰਕੇ ਇਨ੍ਹਾਂ ਉਤੇ ਕੁਸੰਗਤ ਦਾ ਕੁਝ ਅਸਰ ਨਹੀਂ ਸੀ ਹੋਯਾ। ਇਹ-ਪਾਣੀ ਵਿਚ ਕਮਲ ਦੇ ਨਿਰਲੇਪ ਰਹਿਣ ਵਾਂਗੂੰ, ਕੰਸ ਵਰਗੇ ਕੁਸੰਗੀ ਦੇ ਸਾਥ ਵਿਚ ਦਿਨ-ਰਾਤ ਰਹਿੰਦੇ ਹੋਏ ਭੀ ਸਭ ਤਰ੍ਹਾਂ ਨਾਲ ਔਗੁਣਾਂ ਤੋਂ ਰਹਿਤ ਰਹਿਕੇ, ਭਗਵੰਤ ਦੀ ਅਰਚਨ-ਭਗਤੀ ਵਿਚ ਦ੍ਰਿੜ੍ਹ ਵਿਸ੍ਵਾਸੀ ਸਨ। ਜਦੋਂ ਕੰਸ ਨੇ ਧਨੁਖ ਯੱਗ ਰਚਿਆ ਅਤੇ ਮੱਲਾਂ ਦਾ ਅਖਾੜਾ ਅਰੰਭਿਆ ਤਾਂ ਉਸ ਵੇਲੇ ਅਕ੍ਰੂਰ ਜੀ ਨੂੰ ਹੀ ਗੋਕਲ ਵਿਚ—ਸ੍ਰੀ ਕ੍ਰਿਸ਼ਨ ਜੀ ਨੂੰ ਲਿਔਣ ਵਾਸਤੇ—ਭੇਜਿਆ ਸੀ। ਉਸ ਵੇਲੇ ਇਨ੍ਹਾਂ ਨੂੰ ਏਨੀ ਖੁਸ਼ੀ ਹੋਈ, ਜੋ ਇਹ ਜਾਮੇ ਵਿਚ ਨਾਂ ਸਮਾਏ, ਜਾਮੇ ਦੀਆਂ ਤਣੀਆਂ ਟੁੱਟ ਗਈਆਂ ਅਤੇ ਮਨ ਵਿਚ ਕਹਿਣ ਲੱਗੇ- ਕੰਸ ਨੇ ਮੇਰੇ ਉਤੇ ਬੜੀ ਭਾਰੀ ਕ੍ਰਿਪਾ ਕੀਤੀ ਹੈ, ਜੋ ਮੈਨੂੰ ਅੱਜ ਭਗਵਾਨ ਦੇ ਦਰਸਨ ਅਤੇ ਚਰਨ ਪਰਸਨ ਕਰਕੇ ਜਨਮ ਸਫਲ ਕਰਨ ਦਾ ਸਮਾ ਬਖਸ਼ਿਆ ਹੈ। ਜੋ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਸ਼ਿਵ ਬਰੰਚ ਆਦਿਕਾਂ ਦੇ ਸ੍ਵਾਮੀ ਹਨ, ਉਨ੍ਹਾਂ ਦੇ ਚੰਦ੍ਰ ਮੁਖ ਨੂੰ ਵੇਖਕੇ ਮੇਰੀਆਂ ਅੱਖਾਂ ਸੀਤਲ ਅਤੇ ਸਫਲ ਹੋਣਗੀਆਂ। ਜਿਸ ਰੂਪ ਮਾਧੁਰੀ ਨੂੰ ਸਾਰੀਆਂ ਬ੍ਰਿਜ-ਅੰਗਨਾਂ ਚਕੋਰ ਵਾਂਗੂ ਪੀਂਦੀਆਂ ਹੋਈਆਂ ਭੀ ਤ੍ਰਿਪਤ ਨਹੀਂ ਹੋਈਆਂ, ਅੱਜ ਮੈਂ ਉਸ ਅਨੂਪਮ ਰੂਪ-ਸੁਧਾ ਨੂੰ ਇਨ੍ਹਾਂ ਨੈਨਾਂ ਰੂਪ ਕਟੋਰਿਆਂ ਨਾਲ ਪੀਵਾਂਗਾ, ਅਤੇ ਜਨਮ ਦਾ ਲਾਹਾ ਲਵਾਂਗਾ। ਜਦ ਮੈਂ ਡੰਡਵਤ ਪ੍ਰਣਾਮ ਕਰਾਂਗਾ, ਤਾਂ ਭਗਵਾਨ ਉਨ੍ਹਾਂ

ਹਸ੍ਤ ਕਮਲਾਂ ਨਾਲ ਚੁੱਕ ਕੇ ਮੈਨੂੰ ਗਲ ਨਾਲ ਲਾਉਣਗੇ, ਜਿਨ੍ਹਾਂ ਦੀ ਛਾਯਾ ਕਲਪ ਬ੍ਰਿਛ ਸਮਾਨ ਸਦਾ ਹੀ ਭਗਤਾਂ ਦੇ ਸਿਰ ਪੁਰ ਰਹਿੰਦੀ ਹੈ। ਇਸ ਤਰ੍ਹਾਂ ਦੇ ਮਨੋਰਥ ਕਰਦੇ ਹੋਏ ਜਦ ਅਕ੍ਰੂਰ ਜੀ ਬਿੰਦ੍ਰਾਬਨ ਦੇ ਨੇੜੇ ਪੁੱਜੇ, ਤਾਂ ਮਹਾਰਾਜ ਕ੍ਰਿਸ਼ਨ ਚੰਦ੍ਰ ਜੀ ਦੇ ਚਰਨ ਕੌਮਲਾਂ ਦੇ ਚਿੰਨ੍ਹਾਂ ਨੂੰ ਪਛਾਨਕੇ ਪ੍ਰੇਮ ਤੇ ਪਿਆਰ ਭਰੇ ਅਨੰਦ ਨਾਲ ਬੇਸੁਧ ਹੋ ਗਏ ਅਤੇ ਉਨ੍ਹਾਂ ਚਰਨ-ਚਿੰਨ੍ਹਾਂ ਨੂੰ ਅਪਨਾ ਸ੍ਵਾਮੀ ਜਾਂ ਇਸ਼ਟ ਦੇਵ ਰੂਪ ਜਾਣਕੇ ਅਸ਼੍ਟਾਂਗ ਬੰਦਨਾਂ ਕੀਤੀ। ਉਸੇ ਪ੍ਰੇਮ ਅਤੇ ਉਮੰਗ ਭਰੇ ਹਿਰਦੇ ਨਾਲ, ਜਿਥੇ ੨ ਚਰਨ ਚਿੰਨ੍ਹ ਵੇਖੇ, ਉਥੇ ੨ ਡੰਡਵਤ ਪ੍ਰਣਾਮ ਕੀਤੀ ਅਤੇ ਪ੍ਰੇਮ ਮਦ ਨਾਲ ਮਸਤ ਹੋਏ ੨ ਨੰਦ ਜੀ ਦੇ ਘਰ ਆ ਗਏ, ਸ੍ਰੀ ਭਗਤ ਵਛਲ ਭਗਵਾਨ ਨੇ ਉਸਦੇ ਹਿਰਦੇ ਦੀ ਪ੍ਰੀਤਿ ਪਛਾਣਕੇ, ਉਸਦੀ ਚਾਹਨਾ ਪੂਰੀ ਕੀਤੀ ਅਤੇ ਵਡੇ ਪਿਆਰ ਸਤਕਾਰ ਨਾਲ ਬਲਿਰਾਮ ਸਮੇਤ ਉਨ੍ਹਾਂ ਨੂੰ ਮਿਲੇ। ਅਗਲੇ ਦਿਨ ਨੰਦ ਜੀ, ਯੁਗਲ ਸਰ-ਕਾਰ ਭਗਵਾਨ ਜੀ ਅਤੇ ਗੋਪ ਮੰਡਲੀ ਸਮੇਤ ਮਥੁਰਾ ਨੂੰ ਤੁਰੇ। ਜਦ ਜਮੁਨਾਂ ਦੇ ਕੰਢੇ ਪੁਰ ਪਹੁੰਚੇ ਤਾਂ ਅਕ੍ਰੂਰ ਜੀ ਦੇ ਮਨ ਵਿਚ ਏਹ ਸੰਸਾ ਪੈਦਾ ਹੋ ਗਿਆ ਕਿ "ਭਗਵਾਨ ਕ੍ਰਿਸ਼ਨ ਚੰਦ੍ਰ ਤੇ ਬਲਿਰਾਮ ਜੀ ਪਰਮ ਸੁਕੁਮਾਰ ਅਤੇ ਸੋਭਾ ਦੇ ਭੰਡਾਰ ਬਾਲਕ ਹਨ, ਮੈਂ ਬੜੀ ਮੂਰਖਤਾ ਕਰ ਰਿਹਾ ਹਾਂ, ਕਿ ਉਸ ਮਹਾਂ ਨਿਰਦਈ ਕੰਸ ਦੇ ਮਹਾਂ ਬਲੀ ਪਹਿਲਵਾਨਾਂ ਦੇ ਝੁੰਡ ਵਿਚ ਇਨ੍ਹਾਂ ਨੂੰ ਲਿਜਾ ਰਿਹਾ ਹਾਂ"। ਭਗਵਾਨ ਕ੍ਰਿਸ਼ਨ ਚੰਦ੍ਰ ਜੀ ਨੇ ਭਗਤ ਦੇ ਹਿਰਦੇ ਵਿਚੋਂ ਇਹ ਸੰਸੇ ਰੂਪ ਹਨੇਰਾ ਦੂਰ ਕਰਨਾ ਮੁਨਾਸਿਬ ਸਮਝਿਆ। ਇਸ ਲਈ ਜਦ ਅਕ੍ਰੂਰ ਜੀ ਜਮਨਾ ਵਿਚ ਇਸ਼ਨਾਨ ਕਰਨ ਲੱਗੇ ਅਤੇ ਉਨ੍ਹਾਂ ਨੇ ਜਮਨਾ-ਜਲ ਵਿੱਚ ਗੋਤਾ ਮਾਰਿਆ ਤਾਂ ਉਸਨੇ ਜਲ ਦੇ ਵਿਚ ਹੀ ਕ੍ਰਿਸ਼ਨ ਤੇ ਬਲਿ-ਰਾਮ ਨੂੰ ਵੇਖਿਆ। ਅਕ੍ਰੂਰ ਜੀ ਸੋਚਨ ਲੱਗੇ, ਇਹ ਜਲ ਵਿਚ ਕਿਵੇਂ ਆ ਗਏ? ਫੇਰ ਉਸਨੇ ਝੱਟ ਹੀ ਆਪਨਾ ਸਿਰ ਪਾਣੀ ਤੋਂ ਬਾਹਰ ਕੱਢਕੇ ਰਥ ਵੱਲ ਵੇਖਿਆ ਤਾਂ ਦੋਹਾਂ ਭਰਾਵਾਂ ਨੂੰ ਰਥ ਵਿਚ ਜਿਉਂ ਦਾ ਤਿਉਂ ਬੈਠਾ ਹੋਯਾ ਡਿੱਠਾ ਇਸੇ ਤਰ੍ਹਾਂ ਕਈ ਵੇਰੀ ਜਲ ਦੇ ਵਿਚ ਤੇ ਜਲ ਤੋਂ ਬਾਹਰ ਰਥ ਵਿਚ ਬੈਠੇ ਹੋਯਾਂ, ਦੋਹਾਂ ਭਰਾਵਾਂ ਦੇ ਦਰਸ਼ਨ ਕੀਤੇ। ਅੰਤ ਨੂੰ ਫੇਰ ਜਲ ਦੇ ਵਿਚ, ਸ਼ੇਸਨਾਗ ਦੀ ਸੇਜਾ ਉਤੇ ਭਗਵਾਨ ਨੂੰ ਬਿਰਾਜਮਾਨ ਹੋਯਾ ਵੇਖਿਆ, ਜਿਨ੍ਹਾਂ ਦੇ ਚਰਨ ਕਮਲਾਂ ਨੂੰ ਕਮਲਾ-ਝਸ ਰਹੀ ਹੈ, ਭਗਵਾਨ

ਚਤੁਰ ਭੁਜ ਰੂਪ ਹੋਕੇ-ਸੰਖ, ਚਕ੍ਰ, ਗਦਾ ਤੇ ਪਦਮ ਨੂੰ ਧਾਰਨ ਕੀਤੇ ਹੋਏ ਬਿਰਾਜ ਰਹੇ ਹਨ, ਅਤੇ ਬ੍ਰਹਮਾ, ਸ਼ਿਵ, ਇੰਦ੍ਰ, ਬਰਨ, ਕੁਬੇਰ, ਧੱਮ ਤੇ ਕਾਲ, ਸਾਰੇ ਗਣ ਤੇ ਗੰਧਰਬ, ਇਤ ਆਦਿਕ ਸਾਰੇ ਹੀ ਭਗਵਾਨ ਦੇ ਚੁਫੇਰੇ ਖੜੇ ਹੋਏ ਭੈ ਅਤੇ ਤ੍ਰਾਸ ਨਾਲ ਭੈ-ਭੀਤ ਹੋਏ ੨ ਉਸਤਤਿ ਕਰ ਰਹੇ ਹਨ। ਅਜੇਹਾ ਅਲੌਕਿਕ ਕੌਤਕ ਵੇਖਿਆ, ਜੋ ਨਾਂ ਕਦੇ ਡਿੱਠਾ ਤੇ ਨਾਂ ਹੀ ਕਦੇ ਸੁਣਿਆ ਸੀ। ਬਸ, ਉਸੇ ਵੇਲੇ ਅਕ੍ਰੂਰ ਦਾ ਸੰਸਾ ਦੂਰ ਹੋ ਗਿਆ, ਉਹ ਝੱਟ ਹੀ ਜਮੁਨਾ ਜੀ ਤੋਂ ਬਾਹਰ ਆਕੇ ਵੱਡੇ ਪ੍ਰੇਮ ਤੇ ਵਿਸ੍ਵਾਸ ਭਰੇ ਹਿਰਦੇ ਨਾਲ ਡੰਡੌਤਾਂ ਕਰਨ ਲੱਗਾ। ਜਦ ਭਗਵਾਨ ਨੇ ਮਥੁਰਾ ਵਿਚ ਜਾਕੇ ਕੰਸ ਨੂੰ ਮਾਰ ਲਿਆ ਤਾਂ ਉਸ ਤੋਂ ਮਗਰੋਂ ਅਕ੍ਰੂਰ ਦੇ ਘਰ ਜਾਕੇ ਅਤੇ ਭਗਤੀ ਦਾ ਵਰ-ਦਾਨ ਦੇਕੇ, ਸਾਰੇ ਪਰਵਾਰ ਸਮੇਤ ਅਕ੍ਰੂਰ ਜੀ ਨੂੰ ਕ੍ਰਿਤਾਰਥ ਕੀਤਾ॥

ਜਦ ਭਗਵਾਨ ਦ੍ਵਾਰਿਕਾ ਚੱਲੇ ਗਏ ਤਾਂ ਯਾਦਵਾਂ ਨੂੰ ਅਕ੍ਰੂਰ ਦੇ ਪ੍ਰਤਾਪ ਅਤੇ ਭਗਤੀ ਦਾ ਪਤਾ ਮਲੂਮ ਨਾਂ ਹੋਣ ਕਰਕੇ, ਉਨ੍ਹਾਂ ਦੀ ਇਨ੍ਹਾਂ ਨਾਲ ਕੁਝ ਬੇਇਤਬਾਰੀ ਤੇ ਦੁਸ਼ਮਨੀ ਜੇਹੀ ਹੋ ਗਈ। ਸਯਮੰਤਕ ਮਣਿ ਦੇ ਬ੍ਰਿਤਾਂਤ ਵਿਚ ਭਗਵਾਨ ਦੀ ਆਗਯਾ ਨਾਲ ਹੀ ਅਕ੍ਰੂਰ ਜੀ ਕਾਸ਼ੀ ਚਲੇ ਗਏ, ਤਾਂ ਉਸੇ ਘੜੀ ਹੀ ਦ੍ਵਾਰਿਕਾ ਵਿਚ ਬੜੇ ਭਾਰੇ ਉਪੱਦ੍ਰਵ ਖੜੇ ਹੋ ਗਏ ਤੇ ਮਹਾਂ ਕਾਲ ਪੈ ਗਿਆ, ਜਿਸ ਕਰਕੇ ਸਾਰੇ ਹੀ ਦੀਨ ਤੇ ਦੁਖੀ ਹੋ ਗਏ ਅਤੇ ਫਿਰ ਜਦ ਅਕ੍ਰੂਰ ਜੀ ਮੁੜਕੇ ਦ੍ਵਾਰਿਕਾ ਆਗਏ ਤਾਂ ਉਪਦ੍ਰਵ ਆਪਨੇ ਆਪ ਮਿਟ ਗੈਏ। ਵੇਖੋ, ਸੀਮੰਤਕ ਮਣਿ ਵਿਚ ਏਹ ਗੁਣ ਸੀ, ਕਿ ਅੱਠ ਭਾਰ (੨੦ ਮਣ) ਸੋਨਾ ਰੋਜ਼ ਦੇਂਦੀ ਸੀ, ਅਤੇ ਜਿਸਦੇ ਕੋਲ ਉਹ ਹੁੰਦੀ ਸੀ, ਦਰਿਦ੍ਰਤਾ ਆਦਿਕ ਕੋਈ ਉਪਦ੍ਰਵ ਉਸਦੇ ਨੇੜੇ ਤੱਕ ਨਹੀਂ ਢੁੱਕਦਾ ਸੀ, ਪਰ ਉਸ ਮਣਿ ਵਿਚ ਇਕ ਵੱਡਾ ਭਾਰਾ ਔਗੁਣ-ਏਹ ਸੀ, ਕਿ ਜਿਸਦੇ ਕੋਲ ਉਹ ਮਣਿ ਰਹਿੰਦੀ ਸੀ, ਉਹ ਮਾਰਿਆ ਜਾਂਦਾ ਸੀ। ਜੇਹਾ ਕਿ ਪਹਿਲੋਂ ਪ੍ਰਸੇਨ ਮਾਰਿਆ ਗਿਆ, ਤਾਂ ਮਣੀ ਸ਼ੇਰ ਕੋਲ ਆਈ; ਫੇਰ ਸ਼ੇਰ ਮਾਰਿਆ ਗਿਆ ਤਾਂ ਮਣੀ ਦਾ ਮਾਲਕ ਜਾਮਵੰਤ ਹੋਯਾ, ਜਾਮਵੰਤ ਦੀ ਹਾਰ ਹੋਈ, ਉਹ ਭੀ ਮਰਣ ਦੇ ਹੀ ਤੁੱਲ ਹੋ ਗਿਆ ਤਾਂ ਮਣੀ ਸ੍ਰੀ ਕ੍ਰਿਸ਼ਨ ਜੀ ਕੋਲ ਆਈ। ਇਨ੍ਹਾਂ ਉਤੇ ਬਲਦੇਵ ਦਾ ਸੰਦੇਹ ਹੋਗਿਆ, ਫੇਰ ਸਤ੍ਰਾਜਿਤ ਕੋਲ ਗਈ ਤਾਂ ਉਹ ਭੀ ਮਾਰਿਆ ਗਿਆ। ਅੰਤ ਓਹੀ ਸੀਮੰਤਕ ਮਣੀ ਅਕ੍ਰੂਰ ਜੀ ਪਾਸ ਗਈ, ਤਾਂ

ਇਨ੍ਹਾਂ ਦੇ ਭਗਤੀ ਦੇ ਪ੍ਰਤਾਪ ਕਰਕੇ, ਉਸਦਾ ਔਗੁਣ ਦੂਰ ਹੋ ਗਿਆ। ਇਨ੍ਹਾਂ ਦੀ ਬੰਦਨ ਭਗਤੀ ਦਾ ਪ੍ਰਤਾਪ ਸੀ, ਸ੍ਰੀ ਮਦ ਭਾਗਵਤ ਦਸਮ ਸਕੰਧ ਵਿਚ ਇਨ੍ਹਾਂ ਦੀ ਬਹੁਤ ਸੁੰਦਰ ਕਥਾ ਲਿਖੀ ਹੈ, ਜੋ ਇਨ੍ਹਾਂ ਨੇ ਸ੍ਰੀ ਕ੍ਰਿਸ਼ਨ ਜੀ ਦੀ ਉਸਤਤਿ ਕੀਤੀ ਹੈ, ਉਹ ਅਵੱਸ਼ ਹੀ ਪੜ੍ਹਨੇ ਯੋਗ ਹੈ। ਚੂੰਕਿ ਗੁਰ-ਮੁਖੀ ਵਿਚ ਸ੍ਰੀ ਮਦ ਭਾਗਵਤ ਦਾ ਪੂਰਾ ੨ ਅਨੁਵਾਦ ਅੱਗੇ ਕਿਸੇ ਨੇ ਭੀ ਨਹੀਂ ਕੀਤਾ, ਜੇਹੜਾ ਗੁਰਮੁਖੀ ਵਿਚ 'ਸ੍ਰੀ ਮਦ ਭਾਗਵਤ' ਛਪਿਆ ਹੋਯਾ ਬਜਾਰ ਵਿਕਦਾ ਹੈ, ਉਹ ਤਾਂ ਅੱਧੇ ਨਾਲੋਂ ਭੀ ਥੋੜਾ ਹੈ, ਇਸ ਲਈ ਜਿਨ੍ਹਾਂ ਪ੍ਰੇਮੀ ਸੱਜਨਾਂ ਨੇ 'ਸ੍ਰੀ ਮਦ ਭਾਗਵਤ' ਦਾ ਪੂਰਾ ੨ ਪਾਠ ਕਰਨਾ ਹੋਵੇ, ਅਤੇ ਸਾਰੇ ਪ੍ਰਸੰਗ ਜਿਉਂ ਦੇ ਤਿਉਂ ਪੜ੍ਹਕੇ ਉਸ "ਭਗਵੰਤ ਭਗਤੀ ਦੇ ਕਥਾ ਰਸਾਂਮ੍ਰਿਤ" ਨੂੰ ਪੀਣਾ ਹੋਵੇ, ਉਹ ਮੇਰਾ ਅਨੁਵਾਦ ਕੀਤਾ ਹੋਯਾ 'ਗੁਰਮੁਖੀ ਸ੍ਰੀ ਮਦ ਭਾਗਵਤ' ਪੁਸਤਕ ਲੈਕੇ ਪੜ੍ਹਣ, ਜੋ ਸ਼ਲੋਕ ੨ ਦਾ ਅਨੁਵਾਦ ਹੈ॥

(੨੮) ਅੰਗਰਾ ਜੀ ਦੀ ਕਥਾ।

## "ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ" ॥ (ਸਵ: ਮ: ੧)

ਅੰਗਰਾ ਜੀ ਦਾ ਨਾਮ ਕਿਸੇ ਕਿਸੇ ਗ੍ਰੰਥਕਾਰ ਨੇ 'ਅੰਗਿਰਸ' ਭੀ ਲਿਖਿਆ ਹੈ, ਇਹ ਦਸ ਪ੍ਰਜਾਪਤੀਆਂ ਵਿਚੋਂ ਇਕ ਹਨ, ਇਹ ਅਥਰਵ ਵੇਦ ਨੂੰ ਪ੍ਰਗਟ ਕਰਨ ਵਾਲੇ ਮੰਨੇ ਜਾਂਦੇ ਹਨ, ਇਸ ਲਈ ਇਨ੍ਹਾਂ ਦਾ ਨਾਮ 'ਅਥਰਵ' ਭੀ ਕਹਿੰਦੇ ਹਨ। ਇਨ੍ਹਾਂ ਦੇ ਪਿਤਾ ਦਾ ਨਾਮ 'ਉਰੂ' ਤੇ ਮਾਤਾ ਦਾ ਨਾਮ 'ਆਗਨੇਈ' ਲਿਖਿਆ ਹੈ, ਪਰ ਕਈਆਂ ਦਾ ਕਥਨ ਹੈ, ਕਿ ਬ੍ਰਹਮਾ ਦੇ ਮੁਖ ਤੋਂ ਇਨ੍ਹਾਂ ਦੀ ਉਤਪਤੀ ਹੋਈ ਸੀ, ਇਨ੍ਹਾਂ ਦੀ ਬਨਾਈ ਹੋਈ ਇਕ ਸਿੰਮ੍ਰਿਤਿ ਭੀ ਮਿਲਦੀ ਹੈ, ਜੋ ਸਤਾਈਆਂ ਸਿੰਮ੍ਰਤੀਆਂ ਦੇ ਵਿਚ ਗਿਣੀ ਜਾਂਦੀ ਹੈ। ਇਨ੍ਹਾਂ ਨੇ ਸ੍ਰੀ ਨਾਰਦ ਜੀ ਦੇ ਉਪਦੇਸ਼ ਨਾਲ ਵਾਸਦੇਵ ਭਗਵਾਨ ਦੀ ਪੂਜਾ ਕੀਤੀ ਸੀ ਅਤੇ ਅਪਨਾ ਰਾਜ ਕਾਜ ਅਪਨੇ 'ਮਨਸ' ਨਾਮ ਦੇ ਪੁੱਤ੍ਰ ਨੂੰ ਸੌਂਪਕੇ ਆਪ ਭਗਵੰਤ ਭਗਤੀ ਕਰਨ ਲਗ ਪਏ ਸਨ, ਇਸ ਭਗਤੀ ਦੇ ਪ੍ਰਤਾਪ ਕਰਕੇ, ਇਨ੍ਹਾਂ ਨੇ ਅੰਤ ਨੂੰ ਪ੍ਰਭੂ ਦੇ ਚਰਨ ਕਮਲਾਂ ਵਿਚ ਵਾਸਾ ਪਾਇਆ ਸੀ॥੧੦੫॥

(੨੯) ਅੰਬ੍ਰੀਕ ਭਗਤ ਜੀ ਦੀ ਕਥਾ ।

## "ਅੰਬਰੀਕ ਭਵਜਲੁ ਤਰਿਆ" ॥ (ਸਵਯੇ ਮ: ੩)

ਮਨੁ ਦਾ ਪੁਤ੍ਰ 'ਨਭਗ' ਅਤੇ ਨਭਗ ਦਾ ਪੁਤ੍ਰ 'ਨਾਭਾਗ' ਹੋਇਆ। ਇਸ ਨਾਭਾਗ ਦਾ ਪੁਤ੍ਰ ਅੰਬ੍ਰੀਕ ਹੋਇਆ ਜੋ ਵਡਾ ਹੀ ਭਗਤ ਅਤੇ ਪ੍ਰਤਾਪੀ ਸੀ। ਮਹਾਭਾਗ ਰਾਜਾ ਅੰਬ੍ਰੀਕ ਜੀ ਸੱਤਾਂ ਦੀਪਾਂ ਦਾ ਰਾਜ, ਅਤੁੱਲ ਐਸ਼੍ਵਰਜ,ਅਤੇ ਕਦੇ ਭੀ ਨਾਂ ਮੁੱਕਨ ਵਾਲੀ ਸੰਪਦਾ ਨੂੰ ਪਾਕੇ ਭੀ ਉਸ ਵਿਚ ਮੋਹਤ ਨਹੀਂ ਸਨ, ਸਗੋਂ ਉਨ੍ਹਾਂ ਨੂੰ ਸੁਪਨੇ ਦੇ ਪਦਾਰਥਾਂ ਸਮਾਨ ਸਮਝਦੇ ਸਨ। ਓਹ ਸਦਾ ਏਹੀ ਕਹਿੰਦੇ ਸਨ ਕਿ ਸੰਪਦਾ ਚਾਰ ਦਿਨ ਦੀ ਚਾਂਦਨੀ ਹੈ, ਜੋ ਸਦਾ ਨਹੀਂ ਰਹਿੰਦੀ ਅਤੇ ਇਸਦੇ ਮਿਲਣ ਜਾਂ ਨਾਸ ਹੋਣ ਵਿਚ ਮੋਹ ਵਾਲੇ ਪੁਰਸ਼ ਨੂੰ ਦੁੱਖ ਹੁੰਦਾ ਹੈ, ਇਸ ਕਾਰਣ ਕਰਕੇ ਉਨ੍ਹਾਂ ਨੂੰ ਸੰਪਦਾ ਦਾ ਮੋਹ ਨਹੀਂ ਸੀ। ਭਗਵਾਨ ਵਾਸਦੇਵ ਅਤੇ ਉਨ੍ਹਾਂ ਦੇ ਸੰਤਾਂ ਨੂੰ ਪੂਰਨ ਸਰਧਾ ਤੇ ਵਿਸ਼੍ਵਾਸ ਸੀ, ਉਸ ਭਗਤੀ ਦੇ ਪ੍ਰਤਾਪ ਕਰਕੇ ਹੀ ਉਹ ਸਾਰੀ ਵਿਸ੍ਵ ਨੂੰ ਮਿੱਟੀ ਦਾ ਢੇਰ ਸਮਝਦਾ ਸੀ। ਉਨ੍ਹਾਂ ਨੇ ਆਪਨੇ ਮਨ ਨੂੰ ਕ੍ਰਿਸ਼ਨ ਭਗਵਾਨ ਦੇ ਚਰੇਨਾਂ ਵਿਚ, ਬਾਣੀ ਨੂੰ ਪ੍ਰਭੂ ਦੇ ਗੁਣ ਗਾਉਣ ਵਿਚ, ਹੱਥਾਂ ਨੂੰ ਹਰਿ ਮੰਦਰਾਂ ਦੀ ਸੇਵਾ-ਸਫਾਈ ਕਰਨ ਵਿਚ, ਕੰਨਾਂ ਨੂੰ ਭਗਵਤ ਸਬੰਧੀ ਕਥਾ ਪ੍ਰਸੰਗ ਸੁਣਨ ਵਿਚ, ਅੱਖਾਂ ਨੂੰ ਭਗਵਤ ਮੂਰਤਿ ਅਤੇ ਸੰਤਾਂ ਮਹਾਤਮਾਂ ਦੇ ਦਰਸ਼ਨ ਕਰਨ ਵਿਚ, ਅੰਗਾਂ ਨੂੰ ਸੰਤ-ਜਨਾਂ ਦੇ ਅੰਗ ਸਪਰਸ਼ ਕਰਨ ਵਿਚ, ਨੱਕ ਨੂੰ ਹਰਿ ਮੰਦਰ ਪੁਰ ਚੜ੍ਹੇ ਪੱਤ੍ਰ ਪੁਸ਼ਪਾਂ ਦੀ ਸੁਗੰਧੀ ਲੈਣ ਵਿਚ, ਜੀਭ ਨੂੰ ਹਰਿ ਸਿਮਰਨ ਕਰਨ ਵਿਚ, ਪੈਰਾਂ ਨੂੰ ਪਵਿਤ੍ਰ ਧਰਮ ਸਥਾਨਾਂ ਦੀ ਯਾਤ੍ਰਾ ਕਰਨ ਵਿਚ, ਅਤੇ ਸਿਰ ਨੂੰ ਸਾਧ ਸੰਗਤ ਅਤੇ ਭਗਵੰਤ ਮੂਰਤੀਆਂ ਨੂੰ ਬੰਦਨਾ ਕਰਨ ਵਿਚ ਲਾਇਆ ਹੋਇਆ ਸੀ। ਰਾਜਾ ਅੰਬ੍ਰੀਕ ਜੋ ਕੁਝ ਭੀ ਭੋਗ ਕਰਦੇ ਸਨ, ਉਹ ਹਰਿ ਦਾ ਪ੍ਰਸਾਦ ਸਮਝਕੇ ਗ੍ਰਹਣ ਕਰਦੇ ਸਨ, ਵਿਸ਼ਈ ਪੁਰਖਾਂ ਵਾਗੂੰ ਵਿਸ਼ੇ ਭੋਗ ਦੀ ਕਾਮਨਾ ਨਾਲ ਕੋਈ ਪਦਾਰਥ ਗ੍ਰਹਣ ਨਹੀਂ ਸਨ ਕਰਦੇ। ਉਹ ਈਸ਼੍ਵਰ ਮਹਾਤਮਾਂ ਰੂਪ ਹੋਕੇ ਸਾਰਿਆਂ ਵਿਚ ਬਿਰਾਜ ਰਿਹਾ ਹੈ! ਰਾਜਾ ਅੰਬ੍ਰੀਕ ਜੀ ਇਸ ਭਾਵ ਨੂੰ ਹਿਰਦੇ ਵਿਚ ਵਸਾਕੇ, ਅਤੇ ਆਪਨੇ ਕੀਤੇ ਹੋਏ ਕਰਮਾਂ ਨੂੰ ਯੱਗ ਪੁਰਖ ਦੇ ਅਰਪਨ ਕਰਕੇ, ਧਾਰਮਕ ਪੁਰਸ਼ਾਂ ਦੀ

ਦੱਸੀ ਹੋਈ ਮਰਯਾਦਾ ਦੇ ਅਨੁਸਾਰ ਧਰਮ ਨੀਤ ਨਾਲ ਪਰਜਾ ਦਾ ਪਾਲਨ ਕਰਦੇ ਸਨ। ਮਧਯ ਦੇਸ ਵਿਚ; ਜਿਥੇ ਸੁਰਸ੍ਵਤੀ ਨਦੀ ਦੀ ਧਾਰਾ ਉਲਟੀ ਹੋਕੇ ਵਗਦੀ ਹੈ-ਉਸ ਜਗ੍ਹਾਂ ਪੁਰ, ਰਾਜੇ ਅੰਬ੍ਰੀਕ ਨੇ ਵਿਸ਼੍ਵਾਮਿਤ੍ਰ ਤੇ ਗੌਤਮ ਆਦਿ ਮਹਾਂਰਿਖੀਆਂ ਦੇ ਰਾਂਹੀਂ ਅਨੇਕਾਂ ਅਸ੍ਵਮੇਧ ਯੱਗ ਕਰਕੇ ਯੱਗ ਪੁਰਖ ਭਗਵਾਨ ਦਾ ਪੂਜਨ ਕੀਤਾ ਸੀ। ਉਨ੍ਹਾਂ ਯੱਗਾਂ ਵਿਚ ਬਹੁਤ ਸਾਰੀ ਦੱਖਣਾ ਦਿੱਤੀ ਅਤੇ ਬਹੁਤ ਸਾਰਾ ਧਨ ਖਰਚ ਕੀਤਾ। 'ਜੈਸਾ ਰਾਜਾ ਤੈਸੀ ਪਰਜਾ' ਇਹ ਕਹਾਵਤ ਹੈ, ਇਸ ਲਈ ਰਾਜੇ ਦੀ ਪਰਜਾ ਭੀ-ਜੋ ਸੁਰਗ ਦੇਵਤਿਆਂ ਨੂੰ ਪਿਆਰਾ ਹੈ, ਉਸ ਦੀ-ਚਾਹ ਨਹੀਂ, ਕੇਵਲ ਹਰਿ ਦੇ ਪਵਿਤ੍ਰ ਚਰਿਤ੍ਰ ਨੂੰ ਸੁਣਨ ਅਤੇ ਹਰਿ ਗੁਣਾਂ ਨੂੰ ਪ੍ਰੇਮ ਨਾਲ ਗਾਉਣ ਵਿਚ ਪਰਜਾ ਨੇ ਮਨ ਲਾਯਾ ਹੋਯਾ ਸੀ। ਇਸ ਤਰ੍ਹਾਂ ਨਾਲ ਭਗਤਿ ਯੋਗ, ਅਤੇ ਤਪਸਯਾ ਯੁਕ੍ਤ ਅਪਨੇ ਧਰਮ ਨਾਲ ਹਰਿ ਨੂੰ ਪ੍ਰਸੰਨ ਕਰਦੇ ਹੋਇਆਂ ਰਾਜੇ ਅੰਬ੍ਰੀਕ ਨੇ ਸਹਜੇ ੨ ਸਾਰੀਆਂ ਵਾਸ਼ਨਾਂ ਨੂੰ ਛੱਡ ਦਿੱਤਾ। ਘਰ, ਇਸਤ੍ਰੀ, ਪੁੱਤ੍ਰ, ਬੰਧੂ, ਹਾਥੀ, ਘੋੜੇ, ਅਨੇਕਾਂ ਅਮੋਲਕ ਰਤਨ, ਗਹਿਣੇ, ਕਪੜੇ, ਸ਼ਸਤ੍ਰ ਅਸਤ੍ਰ ਅਤੇ ਨਾਂ ਮੁੱਕਨ ਵਾਲੇ ਖਜਾਨੇ ਆਦਿਕ ਸਾਰੀਆਂ ਵਸਤਾਂ ਰਾਜੇ ਅੰਬ੍ਰੀਕ ਦੀ ਨਿਗਾਹ ਵਿਚ ਮਿਥਯਾ ਅਤੇ ਤੁੱਛ ਮਲੂਮ ਹੋਣ ਲਗ ਪਈਆਂ। ਵਿਸ਼ਨੂ ਭਗਵਾਨ ਨੇ ਰਾਜੇ ਅੰਬ੍ਰੀਕ ਦੀ ਅਜੇਹੀ ਦ੍ਰਿੜ੍ਹ ਭਗਤੀ ਵੇਖਕੇ ਅਤੇ ਉਸਦੇ ਸੁਧ ਆਚਰਣ ਨਾਲ ਪ੍ਰਸੰਨ ਹੋਕੇ, ਦੁਸ਼ਟਾਂ ਨੂੰ ਨਾਸ ਕਰਨ ਵਾਲਾ ਆਪਨਾ ਸੁਦਰਸ਼ਨ ਚੱਕ੍ਰ, ਰਾਜੇ ਦੇ ਦਰਵਾਜੇ ਪੁਰ ਇਸ ਲਈ ਰਖ ਦਿੱਤਾ, ਕਿ ਹਰ ਤਰ੍ਹਾਂ ਦੀ ਬਿਪਤਾ ਤੋਂ ਰਾਜੇ ਦੀ ਰਖਿਆ ਕਰੇ। ਰਾਣੀ ਭੀ ਆਪਣੇ ਪਤੀ ਸਮਾਨ ਭਗਵਾਨ ਦੀ ਪੂਰਨ ਭਗਤਨੀ ਸੀ॥

ਇਕ ਵੇਰੀ ਰਾਜੇ ਨੇ ਰਾਣੀ ਸਮੇਤ ਕ੍ਰਿਸ਼ਨ ਭਗਵਾਨ ਦੀ ਪ੍ਰੀਤਿ ਦੇ ਵਾਸਤੇ ਇਕ ਵਰ੍ਹੇ ਦੀਆਂ ਇਕਾਦਸੀਆਂ ਦੇ ਬ੍ਰਤ ਦਾ ਨਿਯਮ ਕੀਤਾ, ਨਿਯਮ ਪੂਰਾ ਹੋਣ ਪੁਰ ਕੱਤਕ ਦੇ ਮਹੀਨੇ ਵਿਚ ਤਿੰਨ ਦਿਨ ਤਕ ਨਿਰਜਲਾ ਬ੍ਰਤ ਕੀਤਾ। ਯਮੁਨਾ ਨਦੀ ਵਿਚ ਇਸ਼ਨਾਨ ਕਰਕੇ, ਮਥੁਰਾ ਤੀਰਥ ਵਿਚ ਹਰਿ ਦਾ ਪੂਜਨ ਕੀਤਾ। ਯੱਗ ਦੇ ਅੰਤਲੇ ਇਸ਼ਨਾਨ ਦੀ ਵਿਧਿ ਦੇ ਅਨੁਸਾਰ ਸਭ ਸਾਮਗ੍ਰੀ ਇਕੱਠੀ ਕਰਕੇ ਹਰਿ ਦਾ ਪੂਜਨ ਕੀਤਾ। ਫਿਰ ਭਗਤਿ ਭਾਵ ਨਾਲ ਨਿਸਕਾਮ ਬ੍ਰਾਹਮਣਾਂ ਦੀ ਪੂਜਾ ਕੀਤੀ। ਸੋਨੇ ਦੇ ਸਿੰਙਾਂ ਤੇ ਚਾਂਦੀ ਦੇ

ਖੁਰਾਂ ਵਾਲੀਆਂ, ਪਿੱਠ ਉਤੇ ਸੁੰਦਰ ੨ ਝੁੱਲਾਂ ਵਾਲੀਆਂ, ਅੰਮ੍ਰਿਤ ਸਮਾਨ ਦੁਧ ਦੇਣ ਵਾਲੀਆਂ ਤੇ ਦੇਖਣ ਵਿਚ ਸੁੰਦਰ ਤੇ ਜੁਆਨ ਸਨ, ਇਸ ਤਰ੍ਹਾਂ ਦੀਆਂ ਵੱਛੇ ਵਾਲੀਆਂ ੬੦ ਕਰੋੜ ਗਊਆਂ, ਸਾਰੇ ਸਾਮਾਨ ਸਮੇਤ, ਸੰਕਲਪ ਕਰਕੇ ਸੁਪਾਤ੍ਰ ਬ੍ਰਾਹਮਣਾਂ ਦੇ ਘਰ ਭੇਜ ਦਿੱਤੀਆਂ, ਅਤੇ ਬ੍ਰਾਹਮਣਾਂ ਨੂੰ ਸੁੰਦਰ ਸ੍ਵਾਦ ਯੁਕਤ ਭੋਜਨ ਕਰਾਯਾ। ਬ੍ਰਾਹਮਣਾਂ ਨੇ ਪ੍ਰਸੰਨ ਹੋਕੇ, ਸਫਲ ਆਸ਼ੀਰ-ਵਾਦ ਦਿੱਤੇ, ਅਤੇ ਵਰਤ ਉਪਾਰਣ ਦੀ ਆਗਯਾ ਦੇ ਦਿੱਤੀ। ਰਾਜਾ ਵਰਤ ਉਪਾਰਣ ਲਈ ਘਰ ਨੂੰ ਜਾ ਰਿਹਾ ਸੀ, ਕਿ ਏਨੇ ਵਿਚ ਦੁਰਬਾਸਾ ਰਿਖਿ ਆਕੇ ਉਨ੍ਹਾਂ ਦੇ ਅਤਿੱਥਿ ਹੋ ਗਏ। ਰਾਜਾ ਅੰਬ੍ਰੀਕ ਨੇ ਆਦਰ ਸਹਿਤ ਉੱਠਕੇ ਦੁਰਬਾਸਾ ਜੀ ਦਾ ਸ੍ਵਾਗਤਿ ਕਰਕੇ ਪ੍ਰਣਾਮ ਕੀਤਾ, ਆਸਣ ਦਿਤਾ ਅਤੇ ਪੂਜਨ ਕੀਤਾ, ਫਿਰ ਚਰਣਾਂ ਉਤੇ ਡਿੱਗਕੇ ਭੋਜਨ ਕਰਨ ਦੀ ਪ੍ਰਾਰਥਨਾ ਕੀਤੀ। ਦੁਰਬਾਸਾ ਜੀ ਨੇ ਰਾਜੇ ਦੀ ਬੇਨਤੀ ਮੰਨ ਲਈ ਅਤੇ ਸੰਧਯਾ ਸਮੇ ਦੀ ਨਿਤ ਕ੍ਰਿਯਾ (ਸ਼੍ਨਾਨ ਸੰਧਯਾ, ਬ੍ਰਹਮ ਯੱਗਯ, ਤਰਪਣ ਆਦਿ) ਕਰਨ ਦੇ ਵਾਸਤੇ ਯਮੁਨਾ ਨਦੀ ਦੇ ਕੰਢੇ ਤੇ ਚਲੇ ਗਏ। ਉਥੇ ਜਾਕੇ ਨਦੀ ਦੇ ਪਵਿਤ੍ਰ ਜਲ ਵਿਚ ਇਸ਼ਨਾਨ ਕੀਤਾ ਤੇ ਈਸ਼੍ਵਰ ਦਾ ਧ੍ਯਾਨ ਕਰਨ ਲਗੇ। ਇਧਰ ਦ੍ਵਾਦਸੀ ਇਕ ਹੀ ਘੜੀ ਬਾਕੀ ਰਹਿ ਗਈ ਸੀ, ਧਰਮਾਤਮਾਂ ਰਾਜੇ ਨੇ ਵੇਖਿਆ ਕਿ ਸ਼ਾਸਤ੍ਰਾਂ ਵਿਚ ਲਿਖਿਆ ਹੈ—ਦ੍ਵਾਦਸੀ ਵਿਚ ਜੇਕਰ ਵਰਤ ਨਾਂ ਉਪਾਰਨ ਕੀਤਾ ਜਾਏ ਤਾਂ ਇਕਾਦਸੀ ਬ੍ਰਤ ਨਿਸਫਲ ਜਾਂਦਾ ਹੈ, ਅਤੇ ਜੇ ਅਤਿਥਿ ਨੂੰ ਭੋਜਨ ਕਰਾਏ ਤੋਂ ਬਿਨਾਂ ਉਪਾਰਣ ਕੀਤਾ ਜਾਏ ਤਾਂ ਪਾਪ ਹੁੰਦਾ ਹੈ, ਤਦ ਰਾਜੇ ਨੇ ਬ੍ਰਾਹਮਣਾਂ ਨੂੰ ਪੁਛਿਆ—ਇਸ ਵੇਲੇ ਕੀ ਕਰਣਾ ਚਾਹੀਦਾ ਹੈ? ਬ੍ਰਾਹਮਣਾਂ ਨੂੰ ਭੋਜਨ ਕਰਾਏ ਬਿਨਾਂ ਭੋਜਨ ਕਰਨ ਨਾਲ, ਅਤੇ ਦ੍ਵਾਦਸੀ ਵਿਚ ਉਪਾਰਣ ਨਾਂ ਕਰਨ ਕਰਕੇ, ਦੋਹਾਂ ਤਰ੍ਹਾਂ ਨਾਲ ਦੋਖ ਹੁੰਦਾ ਹੈ। ਅਜੇਹਾ ਉਪਾਉ ਦਸੋ, ਜਿਸ ਕਰਕੇ ਗੱਲ ਭੀ ਨਾਂ ਵਿਗੜੇ ਅਤੇ ਅਧਰਮ ਭੀ ਨਾਂ ਹੋਵੇ। ਵੇਦ ਵਿਚ ਲਿਖਿਆ ਹੈ,—'ਜਲ ਦਾ ਪੀਣਾ ਭੋਜਨ ਹੈ ਭੀ, ਅਤੇ ਭੋਜਨ ਨਹੀਂ ਭੀ ਹੈ'। ਇਸ ਲਈ ਜੇਕਰ ਤੁਸੀਂ ਆਗਯਾ ਦੇਵੋ, ਤਾਂ ਮੈਂ ਹਰਿ ਦੇ ਚਰਣੋਦਕ ਨੂੰ ਪੀਕੇ ਉਪਾਰਣ ਕਰ ਲਵਾਂ? ਬ੍ਰਾਹਮਣਾਂ ਦੀ ਆਗਯਾ ਲੈਕੇ, ਮਨ ਵਿਚ ਹਰਿ ਪ੍ਰਭੂ ਦਾ ਧਿਆਨ ਕਰਦੇ ਹੋਇਆਂ, ਰਾਜੇ ਨੇ ਚਰਣਾਂ-ਮ੍ਰਿਤ ਛਕਕੇ ਉਪਾਰਣ ਕਰ ਲਿਆ ਅਤੇ ਮਹਾ ਮੁਨਿ ਦੁਰਬਾਸਾ ਦੇ ਆਉਣ

ਦਾ ਰਾਹ ਵੇਖਣ ਲੱਗਾ। ਉਧਰ ਦੁਰਬਾਸਾ ਰਿਖਿ ਜਰੂਰੀ ਕੰਮਾਂ ਤੋਂ ਛੁਟੀ ਪਾਕੇ, ਯਮੁਨਾ ਦੇ ਕੰਢੇ ਤੋਂ ਵਾਪਸ ਮੁੜਿਆ ਅਤੇ ਰਾਜੇ ਦੇ ਕੋਲ ਆਇਆ। ਰਾਜੇ ਨੇ ਭੋਜਨ ਛਕਨ ਦੀ ਪ੍ਰਾਰਥਨਾ ਕੀਤੀ। ਦੁਰਬਾਸਾ ਨੇ ਆਪਨੇ ਤਪੋ ਬਲ ਦੇ ਕਾਰਣ ਧਿਆਨ ਕਰਕੇ ਜਾਣ ਲਿਆ ਕਿ ਰਾਜਾ ਅੰਬ੍ਰੀਕ ਵਰਤ ਉਪਾਰਣ ਕਰ ਚੁੱਕਾ ਹੈ। ਇਕ ਤਾਂ ਦੁਰਬਾਸਾ ਜੀ ਕ੍ਰੋਧੀ ਹੈਗੇ ਹੀ ਸਨ, ਦੂਜਾ ਭੁੱਖ ਲੱਗੀ ਹੋਈ ਸੀ, ਤੀਜਾ ਕ੍ਰੋਧ ਹੋਰ ਭੀ ਬਹੁਤ ਹੋ ਗਿਆ, ਜਿਸ ਕਰਕੇ ਸਰੀਰ ਕੰਬਨ ਲੱਗਾ, ਅਤੇ ਹੋਠ ਫੁਰਕਨ ਲੱਗੇ। ਰਾਜਾ ਹੱਥ ਜੋੜੀ ਸਾਹਮਣੇ ਖੜਾ ਹੈ, ਉਸਨੂੰ ਕਹਿਣ ਲੱਗੇ–"ਔਹ! ਇਸ ਮਾਇਆ ਦੇ ਮਦ ਨਾਲ ਅੰਨ੍ਹੇ ਹੋਏ ਨੀਚ ਰਾਜੇ ਦੀ ਢੀਠਤਾ ਅਤੇ ਧਰਮ ਦੀ ਨਿਰਾਦਰੀ ਵੇਖੋ! ਇਹ ਵਿਸ਼ਨੂੰ ਦਾ ਅਭਗਤ ਹੈ ਅਤੇ ਆਪਨੇ ਆਪ ਨੂੰ ਈਸ਼੍ਵਰ ਮੰਨਦਾ ਹੈਂ, ਵੇਖੋ ਭਾਈ! ਮੈਂ ਇਥੇ ਇਸਦਾ ਅਤਿਥੂ ਹੋਕੇ ਆਇਆ ਅਤੇ ਇਸਨੇ ਮੈਨੂੰ ਨਯੋਤਾ ਭੀ ਦਿੱਤਾ, ਪਰ ਮੈਨੂੰ ਭੋਜਨ ਛਕਾਏ ਤੋਂ ਬਿਨਾਂ ਹੀ ਆਪ ਖਾ ਬੈਠਾ ਹੈ। ਹੱਛਾ! ਇਸਦਾ ਫਲ ਮੈਂ ਇਸਨੂੰ ਹੁਣੇ ਚਖਾ ਦੇਂਦਾ ਹਾਂ। ਇਹ ਕਹਿਕੇ ਦੁਰਬਾਸਾ ਨੇ ਕ੍ਰੋਧ ਨਾਲ ਆਪਣੇ ਸਿਰ ਤੋਂ ਇਕ ਜਟਾਂ ਪੱਟ ਲਈ, ਓਹ ਜਟਾਂ ਦੁਰਬਾਸੇ ਦੇ ਪ੍ਰਭਾਵ ਕਰਕੇ ਕਾਲਾਗਨਿ ਦੇ ਸਮਾਨ ਇਕ ਤੇਜਵਾਨ ਕ੍ਰਿਤਯਾ (ਚੁੜੇਲ) ਬਣ ਗਈ। ਓਹ ਕ੍ਰਿਤਯਾ ਹੱਥ ਵਿਚ ਤਲਵਾਰ ਲੈਕੇ ਆਪਣੇ ਪੈਰਾਂ ਦੀ ਧਮਕ ਨਾਲ ਧਰਤੀ ਨੂੰ ਹਿਲਾਉਂਦੀ ਹੋਈ ਰਾਜੇ ਅੰਬ੍ਰੀਕ ਵੱਲ ਝਪਟੀ, ਪਰ ਰਾਜਾ ਜਿਉਂ ਦਾ ਤਿਉਂ ਹੀ ਖੜੋਤਾ ਰਿਹਾ, ਨਾਂ ਪਿਛੇ ਹਟਿਆ ਅਤੇ ਨਾਂ ਹੀ ਡਰਿਆ। ਜੋ ਸੇਵਕਾਂ ਦੀ ਰਖਯਾ ਲਈ ਭਗਵਾਨ ਨੇ ਸੁਦਰਸ਼ਨ ਚੱਕ੍ਰ ਪਹਿਲੇ ਤੋਂ ਹੀ ਉਥੇ ਛੱਡਿਆ ਹੋਇਆ ਸੀ, ਉਸਨੇ ਝੱਟ ਹੀ ਆਕੇ ਕਾਲ ਕ੍ਰਿਤਯਾ ਨੂੰ ਸਾੜਕੇ ਸੁਆਹ ਕਰ ਦਿੱਤਾ, ਅਤੇ ਫਿਰ ਦੁਰਬਾਸਾ ਜੀ ਦੇ ਮਗਰ ਆਇਆ। ਕਾਲ ਰੂਪ ਚੱਕ੍ਰ ਨੂੰ ਆਪਣੇ ਪਿਛੇ ਆਉਂਦਾ ਵੇਖਕੇ, ਦੁਰਬਾਸਾ ਨੂੰ ਲੈਣੇ ਦੇ ਦੇਣੇ ਪੈ ਗਏ, ਅਤੇ ਜਾਨ ਦੇ ਲਾਲੇ ਪੈ ਗਏ; ਭੰਨਾ, ਜੀਉ ਲੈਕੇ ਭੰਨਾ; ਇੰਦ੍ਰ ਲੋਕ ਵਿਚ ਪੁੱਜਾ, ਉਥੇ ਢੋਈ ਨਾਂ ਮਿਲੀ; ਫਿਰ ਸ਼ਿਵਜੀ ਦੇ ਕੋਲ ਗਿਆ ਤਾਂ ਉਸਨੇ ਭੀ ਕੋਰਾ ਜਵਾਬ ਦਿੱਤਾ; ਬ੍ਰਹਮਾਂ ਕੋਲ ਪੁੱਜਾ ਤਾਂ ਉਸਨੇ ਭੀ ਕਿਹਾ–ਸੁਦਰਸ਼ਨ ਚੱਕ੍ਰ ਤੋਂ ਮੈਂ ਭੀ ਨਹੀਂ ਛੁਡਾ ਸਕਦਾ; ਅੰਤ ਨੂੰ ਵਿਸ਼ਨੂੰ ਕੋਲ ਗਿਆ ਤਾਂ ਉਸਨੇ ਕਿਹਾ–

"ਸੰਤ ਕੈ ਦੂਖਨਿ ਆਰਜਾ ਘਟੈ ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥
ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ ਨਰਕ ਮਹਿ ਪਾਇ ॥
(੨) ਸੰਤ ਕੇ ਹਤੇ ਕਉ ਰਖੈ ਨ ਕੋਇ ॥ ਸੰਤ ਕੈ ਦੂਖਨਿ ਥਾਨ ਭ੍ਰਿਸਟੁ ਹੋਇ ॥
ਸੰਤ ਕਾ ਦੋਖੀ ਸਦਾ ਸਹਕਾਈਐ ॥ ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥

ਹੇ ਦੁਰਬਾਸਾ! 'ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰ' ! ਹੋਰ ਤਾਂ ਕਿਸੇ ਨੇ ਕੀ ਸਹਾਇਤਾ ਕਰਨੀ ਹੈ, ਸੰਤਾਂ ਦੇ ਦੋਖੀ ਨੂੰ ਪਰਮੇਸੁਰ ਨੇ ਆਪ ਮਾਰਿਆ ਹੈ, ਇਸੇ ਲਈ ਤਾਂ ਪ੍ਰਮਾਤਮਾਂ ਨੇ ਹੁਕਮ ਕੀਤਾ ਹੋਯਾ ਹੈ:–

ਸੰਤ ਕਾ ਲੀਆ ਧਰਤਿ ਬਿਦਾਰਉ ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥

ਜੇਕਰ ਤੂੰ ਆਪਣਾ ਬਚਾਉ ਚਾਹੁੰਦਾ ਹੈਂ, ਤਾਂ ਹੁਣੇ ਹੀ ਰਾਜੇ ਅੰਬ੍ਰੀਕ ਦੀ ਸਰਨੀ ਜਾ ਪੈ, ਕਿਉਂਕਿ:–

ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥ ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥

ਸ੍ਰੀ ਵਿਸ਼ਨੂ ਭਗਵਾਨ ਦੀ ਅਜੇਹੀ ਸਿਖਯਾ ਸੁਣਕੇ, ਦੁਰਬਾਸਾ ਅੰਬ੍ਰੀਕ ਜੀ ਦੇ ਚਰਨੀ ਆਨ ਪਿਆ। ਅੰਬ੍ਰੀਕ ਜੀ ਨੇ ਉਸਨੂੰ ਆਪਣੇ ਚਰਨਾਂ ਤੋਂ ਚੁਕਕੇ ਗਲ ਨਾਲ ਲਾਇਆ ਅਤੇ ਫੇਰ ਹੱਥ ਜੋੜ ਕੇ ਸੁਦਰਸ਼ਨ ਚੱਕ੍ਰ ਅੱਗੇ ਬੇਨਤੀ ਕਰਨ ਲੱਗਾ– ਹੇ ਸੰਤ ਸੁਖਦਾਈ ਚੱਕ੍ਰ ! ਏਹ ਸੱਚ ਹੈ, ਕਿ ਭਗਤ ਨਿਸ਼ਕਾਮ ਹੁੰਦਾ ਹੈ, ਭਗਤ ਕਦੇ ਭੀ ਕੋਈ ਯਾਚਨਾ ਨਹੀਂ ਕਰਦਾ, ਪਰ 'ਮੈਂ ਪਹੁੰਚ ਨ ਹੰਗਾਂ ਭਗਤੀ ਦਾਵੇ'। ਇਸ ਲਈ ਮੈਂ ਤੇਰੇ ਪਾਸੋਂ ਏਹੋ ਵਸਤੂ ਮੰਗਦਾ ਹਾਂ, ਕਿ ਤੂੰ ਹੁਣ ਸ਼ਾਂਤਿ ਰੂਪ ਨੂੰ ਧਾਰਨ ਕਰ, ਇਸ ਬ੍ਰਹਮਣ ਨੇ ਬਹੁਤ ਦੁਖ ਪਾਇਆ ਹੈ, ਇਸਦੇ ਅਪਰਾਧ ਨੂੰ ਮਾਫ਼ ਕਰ ਦੇਹੁ, ਆਦਿਕ। ਰਾਜੇ ਦੀ ਬੇਨਤੀ ਸੁਣਕੇ ਸੁਦਰਸ਼ਨ ਚੱਕ੍ਰ ਨੇ ਦੁਰਬਾਸਾ ਦਾ ਪਿੱਛਾ ਛੱਡ ਦਿੱਤਾ, ਤਾਂ ਬ੍ਰਾਹਮਣ ਦੀ ਜਾਨ ਵਿਚ ਜਾਨ ਆਈ, ਫਿਰ ਸਭ ਨੇ ਅੰਨ ਪਾਣੀ ਛਕਿਆ ਛਕਾਯਾ ॥ ੧੩ ॥ (ਭਾਗਵਤ ਸਕੰਧ ੯, ਅਧ੍ਯਾ ੪–੫) ਯਥਾ–

"ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ ॥
ਭੀੜਾ ਓਸ ਉਪਾਰਣਾ ਓਹ ਉਠਿ ਨ੍ਹਾਵਣ ਨਦੀ ਸਿਧਾਇਆ ॥
ਚਰਣੋਦਕ ਲੈ ਪੋਖਿਆ ਓਹ ਸ੍ਰਾਪ ਦੇਣ ਨੂੰ ਧਾਇਆ ॥
ਚੱਕ੍ਰ ਸੁਦਰਸ਼ਨ ਕਾਲ ਰੂਪ ਹੋਇ ਭੀਹਾਵਲ ਗਰਬ ਗਵਾਇਆ ॥
ਬਾਮਣ ਭੰਨਾ ਜੀਉ ਲੈ ਰੱਖ ਨ ਹੰਘਨ ਦੇਵ ਸਬਾਇਆ ॥
ਇੰਦ੍ਰ ਲੋਕ ਸਿਵ ਲੋਕ ਤਜਿ ਬ੍ਰਹਮ ਲੋਕ ਬੈਕੁੰਠ ਤਜਾਇਆ ॥
ਦੇਵਤਿਆਂ ਭਗਵਾਨ ਸਣ ਸਿਖ ਦੇਇ ਸਭਨਾਂ ਸਮਝਾਇਆ ॥
ਆਇ ਪਇਆ ਸਰਣਾਗਤੀ ਮਾਰੀਦਾ ਅੰਮਰੀਕ ਛੁਡਾਇਆ ॥
ਭਗਤ ਵਛਲ ਜਗ ਬਿਰਦ ਸਦਾਇਆ ॥ ੪ ॥ (ਵਾਰ ੧੦, ਭਾਈਗੁਰਦਾਸ)

(੩੦) ਅਰਜਨ ਦੀ ਕਥਾ।

## "ਅਰਜੁਨ ਪੁਰਖ ਪ੍ਰਮਾਣ ਪਾਰਥਉ ਚਾਲੈ ਨਹੀ ॥"

ਸ੍ਰੀ ਅਰਜਨ ਜੀ ਪੰਜਾਂ ਪਾਂਡਵਾਂ ਵਿਚੋਂ ਵਿਚਲੇ; ਅਤੇ ਇੰਦ੍ਰ ਤੋਂ ਪੈਦਾ ਹੋਏ ਸਨ। ਰਿਸ਼ਤੇਦਾਰੀ ਦੇ ਸਬੰਧ ਕਰਕੇ ਇਹ ਸ੍ਰੀ ਕ੍ਰਿਸ਼ਨ ਜੀ ਦੀ ਭੂਆ (ਫੁਫੀ) ਦੇ ਪੁੱਤ੍ਰ (ਫੁਫਰੇਲ) ਭਰਾ ਸਨ; ਅਤੇ ਸੁਭੱਦ੍ਰਾਂ ਨੇ ਅਰਜੁਨ ਨੂੰ ਪਤਿ ਧਾਰਨ ਕੀਤਾ ਸੀ; ਇਸ ਤਰ੍ਹਾਂ ਕ੍ਰਿਸ਼ਨ ਜੀ ਦੇ ਭਨਵੱਯੇ ਸਨ। ਪਰ ਮਹਾਂ ਭਾਰਤ ਵਿਚ ਲਿਖਿਆ ਹੈ:—

ਸ੍ਰੀ ਕ੍ਰਿਸ਼ਨ ਨਾਰਾਇਣ ਹੈ; ਅਤੇ ਅਰਜੁਨ ਨਰ ਹੈ; ਇਕੋ ਹੀ ਸੱਤ੍ਰ ਦੋ ਰੂਪ ਹੋਕੇ ਪ੍ਰਗਟਿਆ ਹੈ'; (ਉਦਯੋਗ ਪਰਬ; ੪੯। ੨੦) ਅਤੇ ਗੀਤਾ ਵਿਚ ਭਗਵਾਨ ਨੇ ਕਿਹਾ ਹੈ; 'ਪਾਂਡਵਾਂ ਵਿਚ ਅਰਜੁਨ ਮੈਂ ਹਾਂ'।

[੧] ਅਰਜਨ ਆਦਰਸ਼ ॥

ਅਰਜੁਨ ਜੀ ਭਗਵਾਨ 'ਨਰ' ਦਾ ਅਵਤਾਰ ਸਨ, ਅਤੇ ਮਹਾ ਭਾਰਤ ਦੇ ਪਾਤ੍ਰਾਂ ਵਿਚੋਂ ਇਕ ਸਾਰਿਆਂ ਤੋਂ ਪ੍ਰਧਾਨ ਪਾਤ੍ਰ ਸਨ। ਭਾਵੇਂ ਇਹ ਕ੍ਰਿਸ਼ਨ ਜੀ ਦੇ ਭਣਵੱਯੇ ਸਨ, ਪਰ ਇਨ੍ਹਾਂ ਨੇ ਭਗਵਾਨ ਕ੍ਰਿਸ਼ਨ ਨੂੰ 'ਸਾਲਾ' ਰੂਪ ਕਰਕੇ ਨਹੀਂ ਜਾਣਿਆ ਸਗੋਂ ਇਨ੍ਹਾਂ ਦੇ ਹਿਰਦੇ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਬੜੀ ਭਾਰੀ ਸਰਧਾ ਭਗਤੀ ਸੀ। ਕ੍ਰਿਸ਼ਨ ਜੀ ਭੀ ਇਸਨੂੰ ਆਪਨਾ ਸਖਾ ਭਗਤ ਸਮਝਦੇ ਸਨ। ਅਰਜੁਨ ਭੀ ਭਗਵਾਨ ਕ੍ਰਿਸ਼ਨ ਜੀ ਦੀ ਹਮ—ਉਮਰਾ ਵਾਲੇ ਸਖਾ ਭਗਤ ਸਨ। ਅਰਜੁਨ ਦਾ ਰੰਗ ਭੀ ਕ੍ਰਿਸ਼ਨ ਜੀ ਵਾਂਗੂ ਸ਼ਜਾਮ ਤੇ ਚਿੱਤ ਨੂੰ ਮੋਹਨ ਵਾਲਾ ਸੀ। ਇਹ ਵਡੇ ਸੂਰਬੀਰ, ਧੀਰ, ਦਿਆਲੂ, ਉਦਾਰ, ਨਿਆਇ ਸ਼ੀਲ, ਨਿਸਪਾਪ, ਚਤੁਰ, ਦ੍ਰਿੜ੍ਹ ਪ੍ਰਤਗੱਜ, ਸੱਚ ਦੇ ਪਿਆਰੇ, ਅਚਾਰਜ ਤੇ ਬਜੁਰਗਾਂ ਦੇ ਸੇਵਕ, ਬੁਧਿਮਾਨ, ਵਿਦ੍ਵਾਨ, ਇੰਦ੍ਰੇ ਜਿਤ, ਅਤੇ ਗਿਆਨੀ ਸਨ। ਭਗਵਾਨ ਦੀ ਅਨਿੰਨ ਭਗਤੀ ਦਾ ਉਨ੍ਹਾਂ ਦੇ ਵਾਸਤੇ, ਸਭ ਤੋਂ ਵਡਾ ਏਹੋ ਪ੍ਰਮਾਣ ਹੈ, ਕਿ ਜਿਸ ਗੀਤਾ ਨੂੰ ਪੜ੍ਹ-ਸੁਣ ਤੇ ਵਿਚਾਰਕੇ, ਹੁਣ ਤੀਕਰ ਅਨੇਕਾਂ ਅਧਿਕਾਰੀ ਪੁਰਸ਼ ਸਿਧਿ ਨੂੰ ਪ੍ਰਾਪਤ ਕਰ ਚੁੱਕੇ ਹਨ। ਜੋ ਗੀਤਾ-ਸ਼ਾਸਤ੍ਰ ਹਜਾਰਾਂ ਹੀ ਸਾਧੂ ਮਹਾਤਮਾਂ ਨੂੰ ਪ੍ਰਮਾਤਮਾਂ ਦਾ ਰਾਹ ਵਿਖਾਉਣ ਲਈ, ਉਨ੍ਹਾਂ ਦਾ ਸੱਚਾ ਸਹਾਇਕ ਆਗੂ ਹੈ, ਜਿਸ ਗੀਤਾ ਸ਼ਾਸਤ੍ਰ ਨੂੰ ਵੇਦਾਂ ਰੂਪ ਗਊਆਂ ਦਾ ਦੁਧ ਰੂਪ ਕਰਕੇ ਵਰਣਨ ਕੀਤਾ ਜਾਂਦਾ

ਹੈ। ਉਸ ਗੀਤਾ ਰੂਪ ਦੁਧ ਨੂੰ ਪੀਣ ਵਾਲਾ ਵੱਛਾ ਅਰਜੁਨ ਹੈ, ਉਸ ਗੀਤਾ ਦਾ ਗਜ਼ਾਨ ਸਭ ਤੋਂ ਪਹਿਲਾਂ ਸ੍ਰੀ ਅਰਜੁਨ ਨੂੰ ਹੀ ਮਿਲਿਆ ਸੀ। ਉਸ ਵੇਲੇ ਅਨੇਕਾਂ ਰਿਖੀ ਮੁਨੀ ਤੇ ਭੀਸ਼ਮ ਪਿਤਾਮਾ ਵਰਗੇ ਰਾਜ ਰਿਸ਼ੀ ਮੌਜੂਦ ਸਨ, ਪਰ ਭਗਵਾਨ ਨੇ ਉਸ ਗੀਤਾ ਨੂੰ ਸੁਣਾਉਨ ਦੇ ਵਾਸਤੇ, ਅਪਨੇ ਅਤਰੰਗ ਸਖਾ ( ਮਿੱਤ੍ਰ ) ਅਤੇ ਪਰਮ ਸ੍ਰਧਾਲੂ ਭਗਤ ਅਰਜੁਨ ਨੂੰ ਹੀ ਚੁਣਿਆ! ਇਸ ਤੋਂ ਹੀ ਅਰਜੁਨ ਦਾ ਭਗਵਾਨ ਵਿਚ ਪਰਮ ਪ੍ਰੇਮ ਹੋਣਾ ਸਿੱਧ ਹੋ ਜਾਂਦਾ ਹੈ॥ ੧੦੭॥

[੨] ਭਗਵਾਨ ਦੀ ਪ੍ਰਾਪਤੀ ਦਾ ਸਾਧਨ।

ਜਿਸ ਵੇਲੇ ਦੁਰਜੋਧਨ ਸ੍ਰੀ ਕ੍ਰਿਸ਼ਨ ਦੀ ਦੇ ਮਹੱਲ ਵਿਚ ਉਨ੍ਹਾਂ ਪਾਸੋਂ ਜੁੱਧ ਵਿਚ ਸਹਾਇਤਾ ਮੰਗਣ ਗਿਆ ਸੀ, ਉਸ ਵੇਲੇ ਭਗਵਾਨ ਬਿਰਾਜੇ ਹੋਏ ਸਨ। ਦੁਰਜੋਧਨ ਉਨ੍ਹਾਂ ਦੇ ਸਿਰਹਾਨੇ ਵੱਲ ਇਕ ਪੂਰ ਮੂੜ੍ਹੇ ਬੈਠ ਗਿਆ ਮਗਰੋਂ ਅਰਜਨ ਪੁੱਜਾ, ਉਹ ਨਿੰਮ੍ਰਤਾ ਨਾਲ ਹੱਥ ਜੋੜਕੇ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਵੱਲ ਬੈਠ ਗਿਆ ਸ੍ਰੀ ਕ੍ਰਿਸ਼ਨ ਜੀ ਨੇ ਜਾਗਨ ਪੁਰ ਪਹਲੇ ਸਾਹਮਣੇ ਬੈਠੇ ਹੋਏ ਅਰਜਨ ਨੂੰ, ਅਤੇ ਮਗਰੋਂ ਦੁਰਯੋਧਨ ਨੂੰ ਵੇਖਿਆ। ਉਨ੍ਹਾਂ ਨੇ ਦੋਹਾਂ ਦਾ ਸ੍ਵਾਗਤ ਸਤਿਕਾਰ ਕੀਤਾ। ਦੁਰਯੋਧਨ ਨੇ ਕਿਹਾ—"ਯੁੱਧ ਵਿਚ ਆਪ ਦੀ ਸਹਾਇਤਾ ਮੰਗਨ ਦੇ ਵਾਸਤੇ ਪਹਲੋਂ ਮੈਂ ਆਇਆ ਹਾਂ, ਅਰਜਨ ਮਗਰੋਂ ਆਇਆ ਹੈ; ਆਪ ਮੇਰੇ ਵੱਲ ਆਵੋ"। ਇਸਦੇ ਉੱਤਰ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ—"ਦੁਰਯੋਧਨ ! ਇਹ ਸੱਚ ਹੈ; ਕਿ ਆਪ ਪਹਲੋਂ ਆਏ ਹੋ, ਪਰ ਮੈਂ ਪਹਲੋਂ ਅਰਜੁਨ ਨੂੰ ਵੇਖਿਆ ਹੈ; ਇਸ ਲਈ ਮੈਂ ਦੋਹਾਂ ਦੀ ਸਹਾਇਤਾ ਕਰਾਂਗਾ"। ਇਹ ਗੱਲ ਭੀ ਸੱਚ ਹੈ, ਸਾਹਮਣੇ ਪਾਸੇ ਚਰਣਾਂ ਵਿਚ ਬੈਠਾ ਪੁਰਸ਼ ਹੀ ਸੁੱਤੇ ਉੱਠਦੇ ਨੂੰ ਪਹਲੇ ਨਜ਼ਰ ਪੈਂਦਾ ਹੈ, ਸਿਰ ਵੱਲ ਬੈਠਾ ਨਜ਼ਰ ਨਹੀਂ ਆਉਂਦਾ। ਇਸਦਾ ਭਾਵ ਇਹ ਹੈ ਕਿ ਸਭਨਾਂ ਨੂੰ ਨਿਮ੍ਰਤਾ ਨਾਲ ਭਗਵਾਨ ਦੇ ਸਨਮੁਖ ਹੀ ਹੋਨਾ ਚਾਹੀਦਾ ਹੈ, ਨਾਂ ਕਿ ਆਕੜਕੇ ਉਨ੍ਹਾਂ ਦੇ ਸਿਰ ਪੁਰ ਚੜ੍ਹਨਾ ਚਾਹੀਦਾ ਹੈ? ॥ ੧੦੮॥

[੩] ਭਗਵਾਨ ਦਾ ਪਿਆਰਾ ਤੇ ਸਚਾ ਭਗਤ ਕੇਹੜਾ ਹੈ?

ਸ੍ਰੀ ਕ੍ਰਿਸ਼ਨ ਜੀ ਨੇ ਕਿਹਾ—"ਇਕ ਪਾਸੇ ਤਾਂ ਮੇਰੇ ਸਾਰੇ ਯਾਦਵ ਸੂਰਮੇ ਸ਼ਸਤ੍ਰ ਅਸਤ੍ਰਾਂ ਸਮੇਤ ਸਹਾਇਤਾ ਕਰਨਗੇ, ਅਤੇ ਦੂਜੇ ਪਾਸੇ ਮੈਂ ਇਕੱਲਾ ਰਹਾਂਗਾ, ਪਰ ਮੈਂ ਨਾਂ ਤਾਂ ਸ਼ਸਤ੍ਰ ਫੜਾਂਗਾ, ਅਤੇ ਨਾਂ ਹੀ ਜੁੱਧ ਕਰਾਂਗਾ।

ਜਿਸਦੀ ਜੋ ਇੱਛਾ ਹੋਵੇ ਉਹ ਮੰਗ ਲਵੇ। ਪਰ ਦੋਹਾਂ ਵਿਚੋਂ ਇਕ ਚੀਜ਼ ਮੰਗ ਲੈਣ ਦਾ ਪਹਲਾ ਹੱਕ ਅਰਜੁਨ ਦਾ ਹੈ, ਕਿਉਂਕਿ ਮੈਂ ਪਹਲੋਂ ਉਸਨੂੰ ਵੇਖਿਆ ਹੈ" ਪ੍ਰੀਖਯਾ ਦਾ ਵੇਲਾ ਹੈ। ਇਕ ਪਾਸੇ ਭਗਵਾਨ ਦਾ ਬਲ ਤੇ ਐਸ਼੍ਵਰਜ ਹੈ, ਦੂਜੇ ਪਾਸੇ ਆਪ ਸ਼ਸਤ੍ਰ ਤੋਂ ਸੱਖਣੇ ਇਕੱਲੇ ਭਗਵਾਨ ਹਨ। ਭੋਗ ਨੂੰ ਚਾਹੁੰਨ ਵਾਲਾ ਭਗਵਾਨ ਨੂੰ, ਅਤੇ ਭਗਵਾਨ ਨੂੰ ਚਾਹੁੰਨ ਵਾਲਾ ਭੋਗ ਨੂੰ ਨਹੀਂ ਚਾਹੁੰਦਾ ! ਅਰਜੁਨ ਭਗਵਾਨ ਦਾ ਪ੍ਰੇਮੀ ਸੀ, ਭੋਗ ਦਾ ਨਹੀਂ। ਉਸਨੇ ਝੱਟ ਕਹਿ ਦਿੱਤਾ–ਇਕੱਲਾ ਸ੍ਰੀ ਕ੍ਰਿਸ਼ਨ ਹੀ ਮੇਰਾ ਸਭ ਕੁਝ ਹੈ, ਓਹੀ ਮੇਰੀ ਮਦਦ ਕਰੇਗਾ"। ਇਮ-ਤਿਹਾਨ ਵਿਚ ਅਰਜੁਨ ਪਾਸ ਹੋ ਗਿਆ। ਭੋਗ ਬੁਧਿ ਵਾਲੇ ਦੁਰਯੋਧਨ ਨੇ ਸੋਚਿਆ, 'ਬੜਾ ਚੰਗਾ ਹੋਇਆ, ਜੋ ਅਰਜੁਨ ਨੇ ਸਸਤ੍ਰ ਤੋਂ ਹੀਣੇ ਅਤੇ ਯੁਧ ਤੋਂ ਵੇਮੁਖ ਕ੍ਰਿਸ਼ਨ ਨੂੰ ਮੰਗ ਲਿਆ ਅਤੇ ਮੈਨੂੰ ਯਾਦਵ ਸੂਰਮੇ ਮਿਲ ਗਏ"। ਅਰਜਨ ਨੂੰ ਯੁਧ ਕਰਨ ਵਾਲੇ ਸੂਰਮਿਆਂ ਦੀ ਘਟ ਲੋੜ ਨਹੀਂ ਸੀ, ਇਹ ਗਲ ਨਹੀਂ ਹੈ ਪਰ ਉਨ੍ਹਾਂ ਨੇ ਸੂਰਮਿਆਂ ਦੇ ਮੁਕਾਬਲੇ ਇਕੱਲੇ ਭਗਵਾਨ ਦੀ ਕੀਮਤ ਬਹੁਤ ਅਧਿਕ ਸਮਝੀ; ਇਸ ਤਰ੍ਹਾਂ ਜੋ ਭੋਗਾਂ ਦੇ ਮੁਕਾਬਲੇ ਭਗਵਾਨ ਦਾ ਮੁੱਲ ਬਹੁਤ ਸਮਝਦੇ ਹਨ। ਭਗਵਾਨ ਦੇ ਵਾਸਤੇ ਵਡੇ ਤੋਂ ਵਡੇ ਭੋਗਾਂ ਦਾ ਤਿਆਗ ਕਰਨ ਦੇ ਵਾਸਤੇ ਖੁਸ਼ੀ ਨਾਲ ਤਿਆਰ ਰਹਿੰਦੇ ਹਨ, ਓਹੀ ਭਗਵਾਨ ਦੇ ਸੱਚੇ ਭਗਤ ਹਨ, ਅਤੇ ਉਨ੍ਹਾਂ ਨੂੰ ਹੀ ਭਗਵਾਨ ਮਿਲਦਾ ਹੈ। ਇਸੇ ਲਈ ਭਗਵਾਨ ਨੇ ਅਰਜੁਨ ਦੇ ਰਥ ਦੇ ਘੋੜਿਆਂ ਦੀ ਲਗਾਮ ਹੱਥ ਵਿਚ ਲੈਕੇ, ਨਿਝੱਕ ਹੋਕੇ ਕੋਚਵਾਨੀ ਦਾ ਨਖਿੱਧ ਕੰਮ ਕੀਤਾ ਸੀ। ਜੇਕਰ ਭਗਵਾਨ ਇਸ ਪਾਸੇ ਨਾਂ ਆਉਂਦੇ, ਰਥ ਨਾਂ ਹੱਕਦੇ, ਤਾਂ ਮਹਾਭਾਰਤ ਦਾ ਇਤਹਾਸ ਦੂਸਰੀ ਹੀ ਤਰ੍ਹਾਂ ਦਾ ਲਿਖਿਆ ਜਾਂਦਾ। ਫਿਰ ਸੰਜੈ ਇਹ ਨਾਂ ਕਹਿ ਸਕਦਾ ਕਿ 'ਜਿਧਰ ਯੋਗੇਸ਼੍ਵਰ ਕ੍ਰਿਸ਼ਨ ਹੈ, ਜਿਧਰ ਅਰਜੁਨ ਧਨੁਖ ਧਾਰੀ ਹੈ, ਉਧਰ ਹੀ ਬਿਜੈ ਲਛਮੀ ਹੈ', ਅਤੇ ਨਾਂ ਹੀ ਜਗਤ ਪੁਰ ਗੀਤਾ ਦਾ ਉਜਾਲਾ ਹੁੰਦਾ। ਇਹ ਅਰਜਨ ਦੀ ਭਗਤੀ ਦਾ ਹੀ ਫਲ ਸਮਝਨਾ ਚਾਹੀਦਾ ਹੈ। ਅਰਜੁਨ ਵਰਗਾ ਵੱਛਾ ਮਿਲਨ ਪੁਰ ਹੀ ਵੇਦਾਂ ਰੂਪ ਗਊ ਚੋਈ ਜਾ ਸਕਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ, ਕਿ ਗੀਤਾ ਜੇਹੀ ਮਹਾਨ ਸੰਪਤਿ ਅਰਜੁਨ ਦੇ ਸਬਬ ਹੀ ਜਗਤ ਨੂੰ ਮਿਲੀ ਹੈ। ਇਸ ਲਈ

ਹਿੰਦੂ ਜਨਤਾ ਨੂੰ ਅਰਜੁਨ ਦਾ ਧੰਨਵਾਦ ਕਰਨਾ ਚਾਹੀਦਾ ਹੈ ॥

ਅਰਜੁਨ ਵਿਚ ਮਹਾਂ ਪੁਰਖਾਂ ਦੇ ਸਾਰੇ ਗੁਣ ਮੌਜੂਦ ਸਨ, ਗੁਰ ਦੱਖਣਾ ਦੇਣ ਦੇ ਵਾਸਤੇ ਅਰਜੁਨ ਨੇ ਦ੍ਰੂਪਦ ਰਾਜੇ ਦਾ ਦ੍ਰੂਪ ਚੂਰਣ ਕੀਤਾ ! ਵਡੇ ਭਰਾ ਦੇ ਸਨਮਾਨ ਦੇ ਵਾਸਤੇ ਅੱਰਜੁਨ ਨੇ ਯੁਧਿਸ਼੍ਰ ਦੀਆਂ ਸਾਰੀਆਂ ਗੱਲਾਂ ਮੰਨੀਆਂ। ਰਾਜ ਧਰਮ ਅਤੇ ਸੱਤ ਦੇ ਪਾਲਨ ਵਾਸਤੇ ਅਰਜਨ ਨੇ ਬਾਰਾਂ ਵਰ੍ਹੇ ਦਾ ਦੇਸ ਨਿਕਾਲਾ ਆਪ ਮੰਗਕੇ ਲਿਆ ਸੀ ॥੧੦੯॥

[੪] ਦ੍ਰੋਪਦੀ ਦੇ ਵਾਸਤੇ ਪੰਜਾਂ ਭਰਾਵਾਂ ਦਾ ਨਿਯਮ।

ਮਾਤਾ ਦੀ ਆਗਯਾ ਅਤੇ ਪਿਛਲੇ ਜਨਮ ਦੇ ਕਿੰਨੇ ਵਰਾਂ-ਸਰਾਪਾਂ* ਦੇ ਸਬੱਬ-ਦ੍ਰੋਪਦੀ ਦਾ ਵਿਵਾਹ ਪੰਜਾਂ ਪਾਂਡਵਾਂ ਨਾਲ ਹੋਇਆ। ਇਸਤੋਂ ਕੁਝ ਚਿਰ ਮਗਰੋਂ ਇਕ ਵੇਰੀ ਨਾਰਦ ਮੁਨੀ ਪਾਂਡਵਾਂ ਦੇ ਕੋਲ ਆਏ, ਅਤੇ ਉਨ੍ਹਾਂ 'ਤਿਲੋਤਮਾਂ' ਅਪੱਛਰਾਂ ਦੇ ਸਬੱਬ ਸੁੰਦ ਤੇ ਉਪਸੁੰਦ† ਨਾਮ ਦੇ ਦੋ ਰਾਖ਼ਸ਼ ਭਰਾਵਾਂ ਦਾ ਆਪੋ ਵਿਚ ਲੜਕੇ ਨਾਸ ਹੋ ਜਾਣ ਦੀ ਵਾਰਤਾ ਸੁਣਾਕੇ, ਇਹ ਕਿਹਾ ਕਿ 'ਤੁਸਾਂ ਪੰਜਾਂ ਭਰਾਵਾਂ ਦੇ ਘਰ ਇਕੋ ਹੀ ਇਸਤ੍ਰੀ ਹੋਣ ਦੇ ਸਬਬ, ਕਿਤੇ ਆਪੋ ਵਿਚ ਵਿਰੋਧ ਹੋਕੇ ਸਾਰਿਆਂ ਦਾ ਨਾਸ ਨਾਂ ਹੋ ਜਾਵੇ, ਇਸ ਲਈ ਤੁਸਾਂ ਸਭਨਾਂ ਨੂੰ ਇਕ ਅਜੇਹਾ ਨਿਯਮ ਬਣਾ ਲੈਣਾ ਚਾਹੀਦਾ ਹੈ, ਜਿਸ ਕਰਕੇ ਕਦੇ ਵਿਰੋਧ ਦਾ ਸ਼ੱਕ ਨਾਂ ਰਹੇ'। ਨਾਰਦ ਜੀ ਦੀ ਸਲਾਹ ਨਾਲ ਪੰਜਾਂ ਭਰਾਵਾਂ ਨੇ ਮਿਲਕੇ ਏਹ ਨਿਯਮ ਬਨਾਇਆ, ਕਿ "ਹਰ ਇਕ ਭਰਾ ਦੋ ਮਹੀਨੇ ਬਾਰਾਂ ਦਿਨ ਦੇ ਹਿਸਾਬ ਨਾਲ ਦ੍ਰੋਪਦੀ ਦੇ ਕੋਲ ਜਾਵੇ। ਜੇਕਰ ਕੋਈ ਭਰਾ ਵਿਚਾਲੇ ਹੀ ਦ੍ਰੋਪਦੀ ਦੇ ਨਾਲ ਇਕਾਂਤ ਵਿਚ ਬੈਠੇ ਹੋਏ ਦੂਜੇ ਭਰਾ ਨੂੰ ਵੇਖ ਲਵੇ ਤਾਂ ਉਹ ਬਾਰਾਂ ਵਰ੍ਹੇ ਦਾ ਬਨਬਾਸ ਭੋਗੇ" ॥

[੫] ਨਿਯਮ ਦੀ ਪਾਲਨਾ ਤੇ ਰਾਜ ਧਰਮ।

ਪੰਜੇ ਭਰਾ ਇਸੇ ਨਿਯਮ ਦੇ ਅਨੁਸਾਰ ਵਰਤਾਵ ਕਰਦੇ ਰਹੇ। ਇਕ ਦਿਨ ਇਕ ਬ੍ਰਾਹਮਣ ਦੀਆਂ ਗਊਆਂ ਚੋਰਾਂ ਨੇ ਚੁਰਾ ਲਈਆਂ। ਬ੍ਰਾਹਮਣ ਇਹ ਰੌਲਾ ਪਾਂਦਾ ਹੋਯਾ ਰਾਜ ਮਹੱਲ ਦੇ ਆਲੇ-ਦੁਆਲੇ ਫਿਰ ਰਿਹਾ ਸੀ, ਕਿ 'ਚੋਰਾਂ ਨੂੰ ਸਜ਼ਾ ਦੇਕੇ ਮੇਰੀਆਂ ਗਊਆਂ ਮੁੜਾ ਦਿਓ'। ਜਦ ਕਿਸੇ ਨੇ ਭੀ ਉਸਦੀ ਗੱਲ ਦਾ ਉੱਤਰ ਨਾਂ ਦਿੱਤਾ, ਤਦ ਬ੍ਰਾਹਮਣ ਨੇ ਇਹ ਕਿਹਾ

*ਉਨ੍ਹਾਂ ਵਰਾਂ-ਸਰਾਪਾਂ ਦਾ ਨਿਰਣਾ ਪਿੱਛੇ 'ਦ੍ਰੋਪਦੀ ਚਰਿਤ੍ਰ' ਵਿਚ ਵੇਖੋ। †ਇਹ ਸੁੰਦ ਉਪਸੁੰਦ ਦੀ ਕਥਾ ਦਸਮ ਗੁਰੂ ਗ੍ਰੰਥ ਸਟੀਕ ਦੇ ਛੇਵੇਂ ਭਾਗ 'ਤ੍ਰਿਯਾ ਚਰਿਤ੍ਰ' ਵਿਚ ਅਸਾਂ ਵਿਸਥਾਰ ਨਾਲ ਲਿਖੀ ਹੈ, ਓਥੋਂ ਵੇਖੋ।

ਕਿ-'ਜੋ ਰਾਜਾ ਪਰਜਾ ਪਾਸੋਂ ਉਸਦੀ ਆਮਦਨੀ ਦਾ ਛੇਵਾਂ ਹਿੱਸਾ ਲੈਕੇ ਭੀ ਉਸਦੀ ਰਖਜਾ ਨਹੀਂ ਕਰਦਾ, ਉਹ ਮਹਾਂ ਪਾਪੀ ਹੈ'' । ਜੇ ਅਜ ਕਲ ਵਰਗਾ ਸਮਾ ਹੁੰਦਾ ਤਾਂ ਬ੍ਰਾਹਮਣ ਨੂੰ ਜਰੂਰ ਹੀ ਜੇਹਲਖਾਨੇ ਦੀ ਹਵਾ ਖਾਣੀ ਪੈਂਦੀ, ਪਰ ਪਾਂਡਵ ਰਾ-ਜਧਰਮ ਦੇ ਜਾਣੂ ਸਨ, ਇਸ ਲਈ ਅਜੇਹਾ ਨਾਂ ਹੋਇਆ। ਅਰਜੁਨ ਨੇ ਬ੍ਰਾਹਮਣ ਦੀ ਫਰਿਆਦ ਸੁਣਦਿਆਂ ਹੀ ਉਸਨੂੰ ਧੀਰਜ ਦਿੱਤਾ ਅਤੇ ਸ਼ਸਤ੍ਰ ਲਿਔਣ ਲਈ ਉਹ ਅੰਦਰ ਜਾਣ ਲੱਗਾ। ਮਗਰੋਂ ਜਦ ਉਸਨੂੰ ਏਹ ਪਤਾ ਲੱਗਾ ਕਿ ਮਹਾਰਾਜ ਯੁਧਿਸ੍ਰ ਦ੍ਰੋਪਦੀ ਦੇ ਨਾਲ ਅੰਦਰ ਇਕਾਂਤ ਵਿਚ ਹਨ, ਤਦ ਉਹ ਸੋਚਣ ਲੱਗਾ-'ਹੁਣ ਕੀ ਕਰਨਾ ਚਾਹੀਦਾ ਹੈ ? ਅੰਦਰ ਜਾਣ ਨਾਲ ਨਿਯਮ ਟੁੱਟਦਾ ਹੈ, ਅਤੇ ਬਾਰਾਂ ਵਰ੍ਹੇ ਤਕ ਰਾਜ ਤੋਂ ਅਲੱਗ ਹੋਕੇ ਬਨਬਾਸ ਭੋਗਣਾ ਪਏਗਾ। ਅਜੇਹਾ ਨਾਂ ਕਰਨ ਨਾਲ ਖਤ੍ਰੀਯ ਧਰਮ ਅਤੇ ਪਰਜਾ ਪਾਲਨ ਵਿਚ ਵਿਘਨ ਪੈਂਦਾ ਹੈ'' । ਅੰਤ ਵਿਚ ਅਰਜੁਨ ਇਹ ਫੈਸਲਾ ਕਰਕੇ ਅੰਦਰ ਚਲਾ ਗਿਆ-'ਭਾਵੇਂ ਮਹਾਰਾਜ ਯੁਗਿਸ੍ਰ ਦੀ ਬੇਅਦਬੀ ਹੋਵੇ, ਮੈਨੂੰ ਅਧਰਮ ਦਾ ਪਾਪ ਹੋਵੇ, ਮੈਨੂੰ ਬਨਬਾਸ ਜਾਣਾਂ ਪੈ ਜਾਵੇ, ਪਰ ਪਰਜਾ ਪਾਲਨ ਰੂਪ ਰਾਜ-ਧਰਮ ਨੂੰ ਕਦੇ ਨਹੀਂ ਛੱਡਾਂਗਾ, ਕਿਉਂਕਿ ਸਰੀਰ ਛੁੱਟ ਜਾਣ ਪੁਰ ਭੀ ਧਰਮ ਕਾਇਮ ਰਹਿੰਦਾ ਹੈ॥

[੬] ਨਿਯਮ ਪਾਲਨ ਵਾਸਤੇ ਬਾਰਾਂ ਵਰ੍ਹੇ ਦਾ ਬਨਬਾਸ ॥

ਅੰਦਰ ਤੋਂ ਸ਼ਸਤ੍ਰ ਲਿਆਕੇ, ਅਰਜੁਨ ਨੇ ਲੁਟੇਰਿਆਂ ਦਾ ਪਿੱਛਾ ਕੀਤਾ, ਉਨ੍ਹਾਂ ਨੂੰ ਯੋਗ ਦੰਡ ਦਿੱਤਾ, ਅਤੇ ਉਨ੍ਹਾਂ ਪਾਸੋਂ ਗਊਆਂ ਛੁਡ੍ਹਾਕੇ ਬ੍ਰਾਹਮਣ ਨੂੰ ਦੇ ਦਿੱਤੀਆਂ। ਰਾਜ-ਧਰਮ ਪਾਲਨ ਕਰਨ ਦੇ ਵਾਸਤੇ, ਜੋ ਘਰ ਦਾ ਨਿਯਮ ਤੋੜਿਆ ਸੀ, ਹੁਣ ਉਸਦਾ ਦੰਡ ਭੀ ਭੋਗਣਾ ਚਾਹੀਦਾ ਹੈ। ਅਰਜੁਨ ਨੇ ਆਕੇ ਧਰਮ ਰਾਜੇ ਨੂੰ ਕਿਹਾ-"ਮੈਂ ਦ੍ਰੋਪਦੀ ਦੇ ਨਾਲ ਆਪਨੂੰ ਇਕਾਂਤ ਵਿਚ ਵੇਖਕੇ ਨਿਯਮ ਤੋੜਿਆ ਹੈ, ਇਸ ਲਈ ਮੈਨੂੰ ਬਾਰਾਂ ਵਰ੍ਹੇ ਦੇ ਵਾਸਤੇ ਬਨ ਜਾਣ ਦੀ ਆਗਿਆ ਦੇਵੋ'' । ਧਰਮ ਪੁਤ੍ਰ ਨੇ ਅਰਜੁਨ ਨੂੰ ਬਹੁਤ ਸਮਝਾਇਆ, ਪਰ ਧਰਮ ਤੋਂ ਉਲਟ ਰਾਜ ਸੁਖ ਨੂੰ ਭੋਗਨਾ ਅਰਜੁਨ ਨੇ ਯੋਗ ਨਹੀਂ ਜਾਣਿਆ, ਅਤੇ ਧਰਮ ਰਾਜ ਨੂੰ ਕਿਹਾ-ਮਹਾਰਾਜ ! ਆਪ ਤੋਂ ਹੀ ਮੈਂ ਸੁਣਿਆ ਹੈ, ਕਿ ਧਰਮ ਪਾਲਨ ਵਿਚ ਬਹਾਨੇ ਬਾਜ਼ੀ ਕਦੇ ਨਹੀਂ ਕਰਨੀ ਚਾਹੀਦੀ। ਮੈਂ ਸੱਤ ਨਾਲ ਹੀ ਸ਼ਸਤ੍ਰ ਪ੍ਰਾਪਤ ਕੀਤੇ ਹਨ, ਇਸ ਲਈ ਮੈਂ ਸਤਯ ਤੋਂ ਬੇਮੁਖ ਕਦੇ ਨਹੀਂ ਹੋ ਸਕਦਾ'' । ਯੁਧਿਸ੍ਰ ਦੇ ਬਚਨਾਂ ਤੋਂ

ਲਾਭ ਲੈਕੇ ਅਰਜੁਨ ਨੇ ਆਪਨਾ ਮਨ ਸਤਜ ਤੋਂ ਨਹੀਂ ਡਿੱਗਨ ਦਿੱਤਾ ਅਤੇ ਯੁਧਿਸ੍ਰ ਦੀ ਆਗਜ਼ਾ ਲੈਕੇ ਉਹ ਝਟ ਹੀ ਬਨ ਨੂੰ ਤੁਰ ਗਿਆ। ਧਰਮ ਪਾਲਨ ਤੇ ਸਤਜ ਦੇ ਆਸਰੇ ਹੋਣ ਦਾ ਕੇਹਾ ਸੋਹਣਾ ਉਦਾਹਰਣ ਹੈ!

[੭] ਸਸਤ੍ਰ-ਅਸਤ੍ਰਾਂ ਦਾ ਪ੍ਰਾਪਤ ਕਰਨਾ ਤੇ ਇੰਦ੍ਰ ਲੋਕ ਨੂੰ ਜਾਣਾ ॥

ਅਰਜੁਨ ਨੇ ਭਗਵਾਨ ਮਹਾਦੇਵ ਨਾਲ ਜੰਗ ਕਰਕੇ, ਉਨ੍ਹਾਂ ਨੂੰ ਪ੍ਰਸੰਨ ਕਰਕੇ, ਉਨ੍ਹਾਂ ਤੋਂ ਅਮੋਘ 'ਪਾਸ਼ੁਪਤ' ਦੇ ਧਾਰਣ, ਖੋਲ੍ਹਣ ਅਤੇ ਨਾਸ ਕਰਨ ਦੀ ਕ੍ਰਿਯਾ ਸਿੱਖੀ। ਉਸਦੇ ਮਗਰੋਂ ਯਮ, ਵਰੁਣ, ਕੁਬੇਰ ਆਦਿਕ ਲੋਕ ਪਾਲਾਂ ਨੂੰ ਪ੍ਰਸੰਨ ਕਰਕੇ, ਉਨ੍ਹਾਂ ਤੋਂ ਗਦਾ, ਪਾਸ਼ੁ ਅਤੇ ਅੰਤਰਧਾਨ ਤੇ ਪ੍ਰਸਤਾਪਨ ਨਾਮ ਦੇ ਅਸਤ੍ਰ ਗ੍ਰਹਣ ਕੀਤੇ। ਏਨੇ ਵਿਚ ਹੀ ਅਰਜੁਨ ਨੂੰ ਬੁਲਾਣ ਦੇ ਵਾਸਤੇ ਦੇਵਰਾਜ ਇੰਦ੍ਰ ਦਾ ਕੋਚਵਾਨ 'ਮਾਤਲਿ' ਰਥ ਲੈਕੇ ਉਥੇ ਆ ਗਿਆ, ਅਤੇ ਅਰਜੁਨ ਉਸ ਉਤੇ ਸਵਾਰ ਹੋਕੇ, ਅਕਾਸ਼ ਰਾਹ ਤੋਂ ਵੱਖੋ ਵੱਖਰੇ ਅਲੌਕਿਕ ਲੋਕਾਂ ਨੂੰ ਵੇਖਦਾ ਹੋਇਆ ਦੇਹ ਸਮੇਤ ਸ੍ਵਰਗ ਵਿਚ ਪਹੁੰਚ ਗਿਆ। ਉਥੇ ਪੰਜ ਵਰ੍ਹੇ ਰਹਿਕੇ ਅਰਜੁਨ ਨੇ ਦਿਵਜ ਅਸਤ੍ਰ ਸਸਤ੍ਰ ਪ੍ਰਾਪਤ ਕੀਤੇ, ਅਤੇ ਚਿਤ੍ਰਸੈਨ ਗੰਧਰਬ ਤੋਂ ਗਾਉਨ ਵਜਾਉਣ ਅਤੇ ਨੱਚਨ ਦੀ ਵਿਦਜਾ ਸਿੱਖੀ॥ ੧੧੨॥

[੮] ਪਰ ਇਸਤ੍ਰੀ ਤੋਂ ਬਚਨਾ ਤੇ ਸ੍ਰਾਪ ਨੂੰ ਝੱਲਣਾ।

ਇਕ ਦਿਨ ਇੰਦ੍ਰ ਦੀ ਸਭਾ ਵਿਚ ਸ੍ਵਰਗ ਦੀਆਂ ਅਪੱਛਰਾਂ ਦਾ ਗੌਣਾ-ਨੱਚਨਾ ਹੋ ਰਿਹਾ ਸੀ, ਬਹਾਦਰ ਸੂਰਮਾ ਅਰਜੁਨ ਇੰਦ੍ਰ ਦੇ ਨਾਲ ਸਿੰਘਾਸਨ ਉਤੇ ਬੈਠਾ ਹੋਇਆ ਸੀ। ਇੰਦ੍ਰ ਨੇ ਵੇਖਿਆ—"ਅਰਜੁਨ ਦੀ ਨਜ਼ਰ ਲਗਾਤਾਰ ਉਰਵਸੀ ਅਪੱਛਰਾਂ ਉਤੇ ਪੈ ਰਹੀ ਹੈ"। ਅਰਜੁਨ ਨੂੰ ਖੁਸ਼ ਕਰਨ ਦੇ ਵਾਸਤੇ, ਇੰਦ੍ਰ ਨੇ ਇਕਾਂਤ ਵਿਚ ਚਿਤ੍ਰਸੈਨ ਗੰਧਰਬ ਨੂੰ ਕਹਿ ਦਿੱਤਾ ਤੂੰ ਉਰਵਸੀ ਨੂੰ ਸਮਝਾ ਦੇਹੁ, ਕਿ ਉਹ ਅੱਜ ਰਾਤ ਨੂੰ ਅਰਜਨ ਦੇ ਕੋਲ ਜਾਵੇ। ਚਿਤ੍ਰਸੈਨ ਨੇ ਇੰਦ੍ਰ ਦਾ ਸੁਨੇਹਾ ਉਰਵਸੀ ਨੂੰ ਦੇ ਦਿੱਤਾ। ਅਰਜੁਨ ਦੇ ਸਜਾਮ ਸੁੰਦਰ ਤੇ ਵਡੇ ਤੇਜਸ੍ਵੀ ਅਤੇ ਮਨੋਹਰ ਬਦਨ, ਉਸਦੀ ਮਸਤ ਹਾਥੀ ਵਰਗੀ ਚਾਲ, ਸ਼ੇਰ ਵਰਗੇ ਉੱਚੇ ਮੋਢੇ, ਕਮਲ ਪੱਤ੍ਰ ਵਰਗੇ ਚੌੜੇ ਨੇਤ੍ਰ, ਨਿਮ੍ਰਤਾ ਤੇ ਪਿਆਰ ਭਰੀ ਮਿੱਠੀ ਬੋਲੀ, ਅਤੇ ਵਿਸ਼ਨੂ ਵਰਗਾ ਪਰਾਕ੍ਰਮ ਵੇਖਕੇ, ਉਰਵਸੀ ਪਹਿਲੇ ਤੋਂ ਹੀ ਉਸ ਉਤੇ ਆਸ਼ਕ ਹੋ ਚੁਕੀ ਸੀ। ਉਸਨੇ ਇੰਦ੍ਰ ਦਾ ਸੁਨੇਹਾ ਬੜੀ ਖੁਸ਼ੀ ਨਾਲ ਮਨਜ਼ੂਰ ਕੀਤਾ। ਉਸੇ ਦਿਨ

ਰਾਤ ਨੂੰ ਦਿਵ੍ਯ ਚਾਂਦਨੀ ਵਿਚ, ਮੁਨਿ ਮਨ-ਮੋਹਨ ਵਾਲੀ ਉਰਵਸੀ, ਸੋਹਣੇ੨ ਗਹਿਣੇ ਕਪੜਿਆਂ ਨਾਲ ਬਣ-ਠਣਕੇ ਇਕਾਂਤ ਵਿਚ ਅਰਜੁਨ ਦੇ ਮਹੱਲ ਪੁਰ ਗਈ। ਅਰਜੁਨ ਏਨੀ ਰਾਤ ਨੂੰ ਅਪਣੇ ਸੌਣ ਵਾਲੇ ਕਮਰੇ ਵਿਚ- ਸਜੀ ਫਬੀ ਹੋਈ ਉਰਵਸੀ ਨੂੰ ਵੇਖਕੇ ਬੜਾ ਸ਼ਰਮਿੰਦਾ ਹੋਇਆ ਅਤੇ ਸਿਰ ਨਿਵਾਕੇ ਪੂਜ੍ਯ ਭਾਵ ਨਾਲ ਉਸਦਾ ਬੜਾ ਸ੍ਵਾਗਤ ਕੀਤਾ। ਉਰਵਸੀ ਨੇ ਇੰਦ੍ਰ ਦਾ ਸੁਨੇਹਾ ਸੁਣਾਕੇ, ਆਪਨਾ ਮਨੋਰਥ ਪੂਰਨ ਕਰਨ ਦੇ ਵਾਸਤੇ ਅਰਜਨ ਕੋਲ ਬੇਨਤੀ ਪੂਰਬਕ ਪ੍ਰਾਰਥਨਾ ਕੀਤੀ। ਪਰ ਇਸ ਨਾਲ ਇੰਦ੍ਰੈਜਿੱਤ ਅਰਜੁਨ ਦੇ ਮਨ ਵਿਚ ਕੋਈ ਖਜੋਭ ਜਾਂ ਵਿਕਾਰ ਨਹੀਂ ਹੋਇਆ। ਅਰਜੁਨ ਨੇ ਕਿਹਾ— "ਮਾਤਾ! ਆਪ ਸਾਡੇ ਪੁਰੂ ਵੰਸ ਦੇ ਪਹਿਲੇ ਮਹਾਰਾਜਾ ਪਰੂਰਵਾ ਦੀ ਸੁਪਤਨੀ ਹੋ, ਭਰਤ ਕੁਲ ਦੀ ਮਾਤਾ ਹੋ, ਇਸ ਲਈ ਮੈਂ ਰਾਜ ਸਭਾ ਵਿਚ ਤੁਹਾਡੇ ਵੱਲੇ ਮਾਤਾ-ਭਾਵ ਨਾਲ ਵੇਖਕੇ ਮਨ ਹੀ ਮਨ ਨਾਲ ਪ੍ਰਣਾਮ ਕੀਤਾ ਸੀ। ਦੇਵਰਾਜ ਨੇ ਸਮਝਨ ਵਿਚ ਭੁੱਲ ਕੀਤੀ ਹੈ, ਆਪ ਖਿਮਾ ਕਰੋ, ਕ੍ਰਿਪਾ ਕਰਕੇ ਜਿਸ ਤਰ੍ਹਾਂ ਆਏ ਹੋ, ਉਸੇ ਤਰ੍ਹਾਂ ਹੀ ਮੁੜ ਜਾਓ, ਮੈਂ ਤੁਹਾਨੂੰ ਨਮਸ਼ਕਾਰ ਕਰਦਾ ਹਾਂ, ਮੈਨੂੰ ਆਪਣਾ ਬਾਲਕ ਸਮਝਕੇ, ਅਜੇਹੀ ਨਰਕ ਦੇਣ ਵਾਲੀ ਗੱਲ ਹੀ ਮੈਨੂੰ ਨਾਂ ਆਖੋ"। ਇਸਦੇ ਉਤਰ ਵਿਚ ਉਰਵਸੀ ਨੇ ਕਿਹਾ—'ਹੇ ਸੁੰਦਰ! ਪਰੂਰਵਾ ਦੇ ਮਗਰੋਂ, ਉਸੇ ਵੰਸ ਦੇ ਸ੍ਵਰਗ ਵਿਚ ਔਣ ਵਾਲੇ ਸਾਰੇ ਰਾਜਿਆਂ ਨੇ ਅਸਾਂ ਸਭਨਾਂ ਅਪਛਰਾਂ ਨਾਲ ਭੋਗ ਕੀਤਾ ਹੈ, 'ਅਪਛਰਾਂ ਦਾ ਭੋਗ ਹੀ ਤਾਂ ਸ੍ਵਰਗ ਦਾ ਸੁਖ ਹੈ'! ਉਰਵਸੀ ਨੇ ਅਰਜੁਨ ਦਾ ਮਨ ਲੁਭਾਉਨ ਦੇ ਵਾਸਤੇ, ਅਨੇਕ ਤਰ੍ਹਾਂ ਦੇ ਹਾਵ-ਭਾਵ ਦੇ ਚੋਲ੍ਹ-ਮੋਹਲ ਕੀਤੇ, ਪਰ ਅਰਜੁਨ ਅਟੱਲ ਅਤੇ ਅਚੱਲ ਰਿਹਾ ਅਤੇ ਉਸਨੇ ਉਰਵਸੀ ਨੂੰ ਕਿਹਾ—

'ਹੇ ਦੇਵੀ! ਮੈਂ ਜੋ ਸੱਚ ਕਹਿੰਦਾ ਹਾਂ ਉਹ ਸੁਣੋ, ਨਾਲ ਹੀ ਸਾਰੀਆਂ ਦਿਸ਼ਾਂ ਅਤੇ ਉਨ੍ਹਾਂ ਦੇ ਸਾਰੇ ਦੇਵਤੇ ਸੁਣਨ। ਹੇ ਵੰਸ ਜਨਨੀ! ਤੁਸੀਂ ਮੇਰੇ ਵਾਸਤੇ ਕੁੰਤੀ, ਮਾਦ੍ਰੀ ਅਤੇ ਸਚੀ ਮਾਤਾ ਦੇ ਸਮਾਨ ਹੀ ਪੂਜਨ ਦੇ ਸਥਾਨ ਹੋ, ਮੈਨੂੰ ਅਪਨਾ ਪੁੱਤ੍ਰ ਸਮਝਕੇ ਆਪ ਮਾਤਾ ਵਾਂਗੂ ਮੇਰੀ ਰਖ੍ਯਾ ਕਰੋ; ਮੈਂ ਤੁਹਾਡੇ ਚਰਨਾਂ ਪੁਰ ਸਿਰ ਰਖਕੇ ਪ੍ਰਣਾਮ ਕਰਦਾ ਹਾਂ" (ਮਹਾਂ ਭਾਰਤ, ਬਨ ਪਰਬ, ੪੬ । ੪੫—੪੭)। ਅਰਜਨ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਉਰਵਸੀ ਨੂੰ ਬਹੁਤ ਖਜੋਭ ਹੋਇਆ, ਉਸਨੇ ਅਰਜੁਨ ਨੂੰ ਏਹ ਸ੍ਰਾਪ ਦਿੱਤਾ— "ਤੂੰ ਇਕ ਵਰ੍ਹੇ ਤਕ ਨਪੁੰਸਕ ਹੋਕੇ ਨੱਚਨਾ-ਗਾਉਨਾ ਸਿਖਾਂਦਾ ਰਹੇਂਗਾ।

ਲੋਗ ਤੈਨੂੰ ਪੁਰਖ ਨਹੀਂ ਦੱਸਨਗੇ"। ਉਹ ਚਲੀ ਗਈ, ਅਰਜੁਨ ਨੇ ਸ੍ਰਾਪ ਝੱਲ ਲਿਆ,ਪਰ ਅਪਨੇ ਬ੍ਰਹਮਚਰਜ ਬ੍ਰਤ ਤੋਂ ਰਤਾ ਭਰ ਵੀ ਨਹੀਂ ਡਿੱਗਾ। ਅਰਜੁਨ ਵਰਗੇ ਬਹਾਦਰ ਸੂਰਮੇ ਜੁਆਨ ਦੇ ਸਾਹਮਣੇ, ਇੰਦ੍ਰ ਦੀ ਪ੍ਰੇਰਨਾ ਨਾਲ ਸ੍ਵਰਗ ਦੀ ਖਾਸ ਸੁੰਦਰੀ ਉਰਵਸੀ, ਸਜ-ਧਜਕੇ ਰਾਤ ਨੂੰ ਇਕਾਂਤ ਵਿਚ ਹਾਜਰ ਹੋਕੇ, ਚਰਨਾਂ ਉਤੇ ਡਿੱਗਕੇ, ਕਾਮ ਦੀ ਭਿਖਯਾ ਮੰਗੇ, ਪਰ ਉਸ ਜੁਆਨ ਦੇ ਮਨ ਵਿਚ ਰਤੀ ਜਿੰਨਾ ਭੀ ਕਾਮ ਦਾ ਵਿਕਾਰ ਨਾਂ ਹੋਵੇ, ਇਹ ਕੋਈ ਮਾਮੂਲੀ ਗੱਲ ਨਹੀਂ ਹੈ ! ਅਰਜੁਨ ਦਾ ਆਚਰਣ ਤਾਂ ਇਸ ਤੋਂ ਭੀ ਉੱਚਾ ਹੈ। ਏਹੋ ਤਾਂ ਭਗਤ ਦਾ ਲੱਛਣ ਹੈ। ਸ੍ਵਾਂਗ ਧਾਰਨ ਕਰਨ ਜਾਂ ਮੂੰਹ ਤੋਂ ਲੱਛੇਦਾਰ ਗੱਲਾਂ ਕਰਨ ਨਾਲ ਹੀ ਕੋਈ ਭਗਤ ਨਹੀਂ ਹੋ ਜਾਂਦਾ, ਭਗਤ ਨੂੰ ਅਪਨੇ ਮਨ ਅਤੇ ਇੰਦ੍ਰਿਆਂ ਉਤੇ ਫਤੇ ਪਾਉਨੀ ਪੈਂਦੀ ਹੈ, ਭਗ- ਵਾਨ ਏਨੇ ਭੋਲੇ ਨਹੀਂ ਸਨ, ਕਿ ਓਹ ਜਣੇ ਖਣੇ ਰਾਜ ਕੁਮਾਰ ਦੇ ਘੋੜੇ ਹੱਕਨ ਲਗ ਪੈਂਦੇ ਜਾਂ ਉਨ੍ਹਾਂ ਦੇ ਯੱਗ ਵਿਚ ਨੌਕਰੀ ਕਰਨ ਨੂੰ ਤਿਆਰ ਹੋ ਜਾਂਦੇ। ਅਰਜੁਨ ਦੇ ਮਹਾਨ ਤਯਾਗ ਅਤੇ ਸੱਚੇ ਪ੍ਰੇਮ ਨੇ ਹੀ ਉਨ੍ਹਾਂ ਨੂੰ ਆਪਨੇ ਵੱਸ ਕਰ ਲਿਆ ਸੀ। ਅਰਜੁਨ ਦੇ ਕੋਲ ਦਿਵ੍ਯ ਦੇਵਾਸਤ੍ਰ ਸਨ, ਪਰ ਸਤ੍ਰੂਆਂ ਉਤੇ ਉਹ ਉਨ੍ਹਾਂ ਦੀ ਤਾਕਤ ਵੇਖਕੇ ਮਾਨੁਖੀ ਅਸਤ੍ਰਾਂ ਦਾ ਹੀ ਵਰਤਾਰਾ ਕੀਤਾ ਕਰਦੇ ਸਨ। ਮਹਾਨ ਬਲਵਾਨ ਹੋਣ ਪੁਰ ਭੀ ਉਹ ਉਜੱਡ ਨਹੀਂ ਸਨ। ਅਰਜਨ ਦੀ ਭਗਤੀ, ਸਭਯਤਾ, ਗੰਭੀਰਤਾ, ਬੁਧਿਮਤਾ ਅਤੇ ਪ੍ਰਤਿਭਾ ਨੇ ਉਨ੍ਹਾਂ ਦੇ ਦਿਸ਼ਾ ਬਦਿਸ਼ਾਂ ਵਿਚ ਫੈਲੇ ਹੋਏ ਸੁਜਸ ਸੂਰਜ ਨਾਲ ਮਿਲਕੇ ਸੋਨੇ ਵਿਚ ਸੁਗੰਧੀ ਦਾ ਕੰਮ ਕੀਤਾ ਸੀ। ਅਪਨੇ ਗੁਣਾਂ ਦੇ ਕਾਰਣ ਹੀ ਅਰਜੁਨ ਨੇ ਦਸ ਨਾਮ ਪ੍ਰਾਪਤ ਕੀਤੇ ਸਨ। ਭਗਵਾਨ ਕ੍ਰਿਸ਼ਨ ਚੰਦ੍ਰ ਨਾਲ ਅਰਜੁਨ ਦਾ ਜਿੰਨਾ ਕੂ ਪਿਆਰ ਸੀ, ਅਤੇ ਭਗਵਾਨ ਜਿੰਨੀ ਇਸਦੀ ਸਹਾਇਤਾ ਕਰਦੇ ਸਨ, ਇਤਾਦਿਕ ਗੱਲਾਂ ਦਾ ਵਰਣਨ 'ਨਾਭਾ ਭਗਤ ਮਾਲ-ਸਟੀਕ' ਵਿਚ ਕੀਤਾ ਗਿਆ ਹੈ, ਉਥੇ ਵੇਖਣ ਦੀ ਕ੍ਰਿਪਾ ਕਰੋ॥

(੩੧) ਸੇਸਨਾਗ ਦੀ ਕਥਾ।

"ਸਹਸ ਫਨੀ ਜਪਿਓ ਸੇਖ ਨਾਗੈ
ਹਰਿ ਜਪਤਿਆ ਅੰਤੁ ਨ ਪਾਵੈਗੋ॥" (ਕਾ: ਮ:੪)

ਜਦ ਅਕਾਲ-ਪੁਰਖ ਪਰਮਾਤਮਾ ਜੀ ਨੇ ਇਸ ਧਰਤੀ ਦੀ ਰਚਨਾ

ਕਰ ਲਈ ਤਾਂ ਸ਼ੇਸ਼ਨਾਗ ਨੂੰ ਹੁਕਮ ਹੋਯਾ, ਤੂੰ ਇਸ ਧਰਤੀ ਨੂੰ ਅਪਨੇ ਸਿਰ ਉਤੇ ਚੁੱਕ ਲੈ, ਤਾਂ ਕਿ ਇਹ ਪਾਣੀ ਵਿਚ ਨਸ਼ਟ ਨਾਂ ਹੋ ਜਾਵੇ, ਅਨੰਤ ਨੇ ਅਰਜ਼ ਕੀਤੀ–ਪ੍ਰਭੋ ! ਮੈਂ ਇਹ ਚੁੱਕ ਤਾਂ ਲੈਂਦਾ ਹਾਂ, ਪਰ ਇਹ ਮੈਂ ਕਿੰਨਾਂ ਚਿਰ ਚੁੱਕੀ ਰਖਾਂਗਾ ? ਕੀ ਹਮੇਸ਼ਾਂ ਹੀ ਮੇਰੇ ਸਿਰ ਉਤੇ ਟਿਕੀ ਰਹੇਗੀ, ਜਾਂ ਕਿਸੇ ਦਿਨ ਏਹ ਮੇਰੇ ਸਿਰ ਤੋਂ ਉਤਰਕੇ, ਕਿਸੇ ਹੋਰ ਦੇ ਸਿਰ ਉਤੇ ਜਾ ਟਿਕੇਗੀ ? ਹੁਕਮ ਹੋਯਾ, ਜਿੰਨਾਂ ਸਮਾ ਤੂੰ ਚੁੱਕ ਸਕਦਾ ਹੈਂ, ਤੂੰ ਚੁਕ ਲੈ, ਅਤੇ ਜਦ ਉਹ ਤੇਰਾ ਸਮਾ ਬੀਤ ਜਾਏਗਾ, ਫੇਰ ਏਹ ਕਿਸੇ ਹੋਰ ਦੇ ਸਿਰ ਉਤੇ ਚੁਕਾ ਦਿੱਤੀ ਜਾਏਗੀ। ਸੇਸਨਾਗ ਜੀ ਨੇ ਵਿਚਾਰ ਕੀਤੀ, ਕੋਈ ਅਜੇਹੀ ਚਾਲ ਖੇਡੀਏ, ਜਿਸ ਕਰਕੇ ਮੈਨੂੰ ਬਿਲਕੁਲ ਹੀ ਥੋੜਾ ਸਮਾ ਚੁੱਕਨੀ ਪਏ, ਬ੍ਰਹਮਾ ਵਿਸ਼ਨ ਤੇ ਸ਼ਿਵ, ਇਹ ਤ੍ਰਿਧਾ ਮੂਰਤਿ 'ਆਦਿ ਦੇਵ' ਕਹਾਉਂਦੀ ਹੈ, ਉਨ੍ਹਾਂ ਵਿਚੋਂ ਕਿਸੇ ਇਕ ਨੂੰ ਜਾਂ ਤਿੰਨਾਂ ਨੂੰ ਹੀ ਬਹੁਤਾ ਸਮਾ ਚੁੱਕਨੀ ਪਏ। ਇਹ ਵਿਚਾਰ ਕਰਕੇ ਉਸਨੇ ਬੇਨਤੀ ਕੀਤੀ–ਪ੍ਰਭੋ! ਏਹ ਸ਼ਰਤ ਰਖੀ ਜਾਵੇ, ਕਿ ਜਦ ਤੇਰੇ ਨਾਮਾਂ ਦਾ ਅੰਤ ਮੈਂ ਪਾ ਲਵਾਂ ਤਾਂ ਮੈਂ ਧਰਤੀ ਉਤਾਰ ਦੇਵਾਂ, ਹੋਰ ਕੋਈ ਦੂਜਾ ਚੁੱਕ ਲਵੇ, ਫੇਰ ਉਹ ਤੇਰੇ ਨਾਮਾਂ ਨੂੰ ਜਪਣ ਲਗ ਪਵੇ। ਫੇਰ ਜਦ ਉਹ ਨਾਮਾਂ ਦਾ ਅੰਤ ਕਰ ਲਵੇ, ਤਾਂ ਉਹ ਧਰਤੀ ਛੱਡ ਦੇਵੇ, ਤੇ ਚੌਥਾ ਚੁਕ ਲਵੇ। ਇਸ ਤਰ੍ਹਾਂ ਦੀ ਸ਼ਰਤ ਠਹਿਰਾਕੇ ਸ਼ੇਸ਼ਨਾਗ ਨੇ ਧਰਤੀ ਚੁਕ ਲਈ, ਅਤੇ ਉਹ ਪ੍ਰਭੂ ਦੇ ਨਾਮਾਂ ਦਾ ਸਿਮਰਨ ਕਰਨ ਲਗਾ, ਉਸਨੇ ਅਪਨੇ ਹਰੇਕ ਮੂੰਹ ਤੋਂ ਪਹਿਲੀ ਵੇਰੀ ਜੋ ਨਾਮ ਉਚਾਰਨ ਕੀਤਾ ਸੀ, ਉਹ 'ਵਿਸ਼ਨੂ-ਸਹਸ੍ਰ ਨਾਮ' ਜਗਤ ਉਤੇ ਪ੍ਰਸਿਧ ਹੋ ਗਿਆ, ਤਾਂ ਫੇਰ ਪ੍ਰਭੂ ਨੇ ਅਪਨੇ ਨਾਮਾਂ ਦੀ ਰੋਸ਼ਨੀ ਉਸਦੇ ਦਿਮਾਗ਼ ਵਿਚ ਕਰ ਦਿੱਤੀ, ਜਿਸ ਤੋਂ ਉਸਨੂੰ ਨਿਸਚਾ ਹੋ ਗਿਆ ਕਿ ਇਨ੍ਹਾਂ ਨਾਮਾ ਦਾ ਅੰਤ ਤਾਂ ਮੈਂ ਕ੍ਰੋੜਹਾਂ ਜਨਮਾਂ ਵਿਚ ਭੀ ਨਹੀਂ ਪਾ ਸਕਦਾ, ਇਸ ਲਈ ਉਹ ਨਾਮਾਂ ਦੇ ਅੰਤ ਪਾਉਨ ਦੇ ਖਿਆਲ ਨੂੰ ਛੱਡਕੇ, ਕੇਵਲ "ਬੇਅੰਤ ਬੇਅੰਤ ਕੋ ਕਰੰਤ ਪਾਠ ਪੇਖੀਐ"। ਤਦੇ ਹੀ ਸਤਿਗੁਰੂ ਜੀ ਨੇ ਫੁਰਮਾਯਾ ਹੈ–"ਹਰਿ ਜਪਤਿਆਂ ਅੰਤੁ ਨ ਪਾਵੈਗੋ" ॥ ੧੧੪ ॥

"ਸਹਸ ਫਨੀ ਸੇਖ ਅੰਤੁ ਨ ਜਾਨੈ ॥ ਨਵਤਨ ਨਾਮੁ ਜਪੈ ਦਿਨੁ ਰਾਤੀ
ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ" ॥ (ਮਾਰੂ ਮ: ੫)

ਨੋਟ–ਹੋਰ ਪ੍ਰਸੰਗ 'ਗੁਰ ਸਾਖੀ ਪ੍ਰਮਾਣ' ਅਤੇ 'ਨਾਭਾ ਭਗਤ ਮਾਲ-ਸਟੀਕ' ਵਿਚ ਵੇਖੋ।

(੩੨) ਸੁਕਦੇਵ ਮੁਨਿ ਦੀ ਕਥਾ ।

## "ਜਾਗੈ ਸੁਕਦੇਉ ਅਰੁ ਅਕ੍ਰੂਰ ॥" (ਬਸੰਤ, ਕਬੀਰ)

'ਸੁਕਦੇਵ ਜੀ' ਦੇ ਜਨਮ ਬਾਬਤ ਮਹਾਭਾਰਤ ਵਿਚ ਇਉਂ ਲਿਖਿਆ ਹੈ, ਕਿ ਇਕ ਵੇਰੀ ਵਿਆਸ ਰਿਖੀ ਲੱਕੜਾਂ ਮਥਨ ਕਰ ਰਹੇ ਸਨ, ਤਾਂ ਆਪ ਦਾ ਬੀਰਜ ਪਤਨ ਹੋ ਗਿਆ ਅਤੇ ਅਰਨੀ (ਲਕੜੀ) ਉਤੇ ਡਿਗ ਪਿਆ। ਉਸ ਅਰਨੀ ਨੂੰ ਮਥਨ ਕਰਦੇ ਰਹਿਣ ਤੋਂ 'ਸੁਕਦੇਵ ਜੀ' ਪੈਦਾ ਹੋ ਗਏ। ਹੋਰ ਕਈ ਜਗ੍ਹਾਂ ਤੇ ਇਉਂ ਲਿਖਿਆ ਹੈ:–

"ਇਕੇਰਾਂ ਪਾਰਬਤੀ ਦੇ ਬਹੁਤਾ ਕਹਿਣ ਪੁਰ, ਸ਼ਿਵਜੀ ਉਸਨੂੰ ਅਮਰ ਕਥਾ ਸੁਣਾਵਨ ਲੱਗੇ, ਕਥਾ ਸੁਣਦੀ ੨ ਪਾਰਬਤੀ ਤਾਂ ਸੌਂ ਗਈ, ਪਰ ਪਹਾੜ ਦੀ ਕੰਦ੍ਰਾ ਵਿਚ ਬੈਠਾ ਹੋਇਆ ਇਕ ਤੋਤਾ ਕਥਾ ਸੁਣਦਾ ਰਿਹਾ, ਅਤੇ ਹੁੰਗਾਰਾ ਭਰਦਾ ਰਿਹਾ, ਇਸ ਤਰ੍ਹਾਂ ਉਸਨੇ ਸਾਰੀ ਕਥਾ ਸੁਣ ਲਈ। ਜਦ ਸ਼ਿਵਜੀ ਨੂੰ ਤੋਤੇ ਦੇ ਕਥਾ ਸੁਣ ਲੈਣ ਦਾ ਪਤਾ ਲੱਗਾ, ਤਾਂ ਉਹ ਉਸਨੂੰ ਮਾਰਣ ਵਾਸਤੇ ਤ੍ਰਿਸੂਲ ਲੈਕੇ ਦੌੜਿਆ, ਤੋਤਾ ਆਪਣੀ ਜਾਨ ਬਚਾਉਣ ਲਈ ਨੱਠਾ, ਅੱਗੇ ਬਿਆਸ ਜੀ ਦੀ ਇਸਤ੍ਰੀ ਰਿਤੂ ਇਸ਼ਨਾਨ ਕਰਕੇ ਬੈਠੀ ਸੀ, ਤੋਤਾ ਉਸਦੇ ਗਰਭ ਵਿਚ ਜਾ ਵੜਿਆ। ਸ਼ਿਵਜੀ ਬਿਆਸ ਦੇ ਬੂਹੇ ਪੁਰ ਬੈਠ ਗਿਆ ਕਿ ਜਦੋਂ ਬਾਲਕ ਜਨਮੇਗਾ, ਓਦੋਂ ਹੀ ਉਸਨੂੰ ਮਾਰਕੇ ਜਾਵਾਂਗਾ, ਤੋਤਾ ਅਮਰ ਕਥਾ ਸੁਣਕੇ ਅਮਰ ਤਾਂ ਹੋ ਹੀ ਚੁੱਕਾ ਸੀ, ਉਸਨੂੰ ਇਸ ਸਾਰੀ ਗੱਲ ਦਾ ਪਤਾ ਲੱਗ ਗਿਆ ਕਿ ਮੇਰਾ ਦੁਸ਼ਮਨ ਸ਼ਿਵਜੀ ਰਿਖੀ ਦੇ ਬੂਹੇ ਪੁਰ ਬੈਠਾ ਹੈ, ਇਸ ਲਈ ਉਹ ਬਾਰਾਂ ਵਰ੍ਹੇ ਗਰਭ ਤੋਂ ਬਾਹਰ ਹੀ ਤਾਂ ਨਿਕਲਿਆ, ਮਾਂ ਦੇ ਪੇਟ ਵਿਚ ਬੈਠਾ ਹੀ ਭਜਨ ਕਰਦਾ ਰਿਹਾ। ਅੰਤ ਨੂੰ ਰਿਖਿ ਦੀ ਇਸਤ੍ਰੀ ਬਹੁਤ ਹੀ ਲਾਚਾਰ ਹੋਈ ਅਤੇ ਉਸਨੇ ਨਿਰੰਕਾਰ ਦੇ ਚਰਣਾਂ ਵਿਚ ਪੁਕਾਰ ਕੀਤੀ–ਦੁਖੀ ਇਸਤ੍ਰੀ ਦੀ ਪੁਕਾਰ ਸੁਣਕੇ ਸ੍ਰੀ ਪ੍ਰਮਾ-ਤਮ ਦੇਵ ਨੇ ਸੁਕ [ਤੋਤੇ] ਨੂੰ ਪੇਟ ਤੋਂ ਬਾਹਰ ਨਿਕਲਣ ਵਾਸਤੇ ਕਿਹਾ, ਅਗੋਂ ਤੋਤੇ ਨੇ ਬੇਨਤੀ ਕੀਤੀ–ਭਗਵਾਨ ! ਮੇਰੀ ਜਾਨ ਦਾ ਵੈਰੀ ਸ਼ਿਵਜੀ ਰਿਖਿ ਦੇ ਬੂਹੇ ਪੁਰ ਬੈਠਾ ਹੈ, ਮੈਂ ਬਾਹਰ ਕਿਸ ਤਰ੍ਹਾਂ ਨਿਕਲਾਂ ? ਉਸੇ ਵੇਲੇ ਵਿਸ਼ਨੂੰ ਨੇ ਬੁੱਢੇ ਬ੍ਰਾਹਮਣ ਦਾ ਰੂਪ ਧਾਰਕੇ, ਸ਼ਿਵਜੀ ਨੂੰ ਆਣਕੇ ਪੁਛਿਆ ਤੁਸੀਂ ਇਥੇ ਕਿਉਂ ਬੈਠੇ ਹੋ ? ਸ਼ਿਵਜੀ ਨੇ ਕਿਹਾ–ਇਕ ਤੋਤੇ ਨੇ

ਧੋਖੇ ਨਾਲ ਮੇਰੇ ਪਾਸੋਂ ਅਮਰ ਕਥਾ ਸੁਣ ਲਈ ਹੈ, ਅਤੇ ਉਹ ਇਸ ਰਿਖਿ ਦੀ ਇਸਤ੍ਰੀ ਦੇ ਗਰਭ ਵਿਚ ਆਨ ਵੱਸਿਆ ਹੈ, ਜਦੋਂ ਬਾਹਰ ਨਿਕਲੇਗਾ ਓਦੋਂ ਮੈਂ ਉਸਨੂੰ ਮਾਰਾਂਗਾ, ਇਸ ਲਈ ਇਥੇ ਬੈਠਾ ਹਾਂ। ਬੁੱਢੇ ਬ੍ਰਾਹਮਣ ਨੇ ਪੁਛਿਆ–ਅਮਰ ਕਥਾ ਸੁਣਨ ਦਾ ਫਲ ਕੀ ਹੈ? ਸ਼ਿਵਜੀ ਨੇ ਉੱਤਰ ਦਿੱਤਾ–ਮਰਣ ਤੇ ਜਨਮ ਤੋਂ ਰਹਿਤ ਹੋਣਾ ਹੀ, ਅਮਰ ਕਥਾ ਦਾ ਫਲ ਹੈ। ਅਗੋਂ ਬੁੱਢੇ ਬ੍ਰਾਹਮਣ ਨੇ ਹੱਸਕੇ ਕਿਹਾ–ਭੋਲਿਆ! ਜੋ ਅਮਰ ਕਥਾ ਸੁਣਕੇ 'ਅਮਰ' ਹੋ ਚੁੱਕਾ ਹੈ, ਉਸਨੂੰ ਤੂੰ ਮਾਰ ਸਕਦਾ ਹੈਂ? ਏਹ ਸੁਣਦਿਆਂ ਹੀ ਸ਼ਿਵਜੀ ਦਾ ਭੰਗ-ਧਤੂਰੇ ਦਾ ਨਸ਼ਾ ਉਤਰ ਗਿਆ, ਉਸਦੀ ਬੁਧੀ ਚੇਤਨ ਹੋ ਗਈ, ਆਪਣੀ ਭੁੱਲ ਪੁਰ ਡਾਢਾ ਸ਼ਰਮਿੰਦਾ ਹੋਇਆ ਅਤੇ ਉੱਠਕੇ ਆਪਣੇ ਸਥਾਨ ਨੂੰ ਚਲਾ ਗਿਆ। ਮਗਰੋਂ ਭਗਵਾਨ ਨੇ ਗਰਭ ਵਾਸੀ 'ਸੁਕ' ਨੂੰ ਬਾਹਰ ਔਣ ਲਈ ਕਿਹਾ ਤਾਂ ਉਸਨੇ ਕਿਹਾ–ਭਗਵਾਨ! ਮੈਂ ਇਥੇ ਭਲਾ ਬੈਠਾ ਹਾਂ, ਬਾਹਰ ਤੇਰੀ ਮਾਇਆ ਹੈ, ਜੋ ਤੇਰੇ ਚਰਨਾਂ ਨਾਲੋਂ ਵਿਛੋੜ ਦੇਂਦੀ ਹੈ, ਇਥੇ ਮਾਇਆ ਦਾ ਕੋਈ ਮੋਹ ਨਹੀਂ, ਕੇਵਲ ਤੇਰਾ ਸਿਮਰਨ ਹੀ ਮੇਰਾ ਆਸਰਾ ਹੈ, ਇਸ ਲਈ ਮੈਂ ਇਥੇ ਸੁਖੀ ਹਾਂ, ਤੇਰਾ ਨਾਮ ਜਪ ਰਿਹਾ ਹਾਂ, ਬਾਹਰ ਆਇਆ ਤਾਂ ਤੇਰਾ ਨਾਮ ਭੁੱਲ ਜਾਏਗਾ, ਤੇਰੀ ਮਾਇਆ ਤੇਰੇ ਚਰਨਾਂ ਨਾਲੋਂ ਲਿਵ ਤੁੜਾ ਦੇਵੇਗੀ, ਮੋਹ ਦੀ ਫਾਹੀ ਗਲ ਪੈ ਜਾਏਗੀ, ਅਤੇ ਤੇਰੇ ਵਲੋਂ ਮੈਨੂੰ ਬੇਮੁਖ ਕਰ ਦੇਵੇਗੀ। ਤਦ ਭਗਵਾਨ ਨੇ ਕਿਹਾ–ਤੇਰੇ ਜਨਮ ਸਮੇਂ, ਢਾਈ ਘੜੀਆਂ ਵਾਸਤੇ ਮੇਰੀ ਮਾਇਆ ਲੁਕ ਜਾਏਗੀ, ਤੂੰ ਬਾਹਰ ਆਓ! ਇਹ ਸੁਣਕੇ 'ਸੁਕ' ਬਾਰਾਂ ਵਰ੍ਹੇ ਮਗਰੋਂ ਮਾਂ ਦੇ ਪੇਟ ਤੋਂ ਬਾਹਰ ਆਇਆ, ਅਤੇ ਜੰਮਦਾ ਹੀ ਉਦਾਸੀ ਹੋਕੇ ਘਰ ਤੋਂ ਉਠ ਤੁਰਿਆ। ਪਿਤਾ ਬਿਆਸ ਨੇ ਮਗਰੋਂ ਅਵਾਜਾਂ ਮਾਰੀਆਂ ਤਾਂ ਸਿੱਧ ਪੁਰਖ ਸੁਕ ਨੇ ਦਰਖਤਾਂ ਦੇ ਵਿਚਦੀ ਹੋਕੇ ਪਿਤਾ ਨੂੰ ਅਵਾਜਾਂ ਦਿੱਤੀਆਂ–'ਮੈਂ ਸੁਕ ਹਾਂ, ਮੈਂ ਸੁਕ ਹਾਂ' ਆਦਿਕਾ। ਜਿੰਨਾਂ ਚਿਰ ਆਪ ਨੇ ਬਾਹਰ ਜਾਕੇ ਸਮਾਧੀ ਨਹੀਂ ਲਗਾ ਲਈ ਓਨਾ ਚਿਰ ਮਾਇਆ ਲੋਪ ਰਹੀ, ਜਦ ਸੁਕ ਸਮਾਧੀ ਲਾਕੇ ਬੈਹ ਗਿਆ ਤਾਂ ਮਾਇਆ ਨੇ ਜਗਤ ਵਿਚ ਫੇਰਾ ਪਾਇਆ। ਜਿਸ ਵੇਲੇ ਸੁਕ ਦਾ ਜਨਮ ਹੋਇਆ ਸੀ, ਉਸ ਵੇਲੇ ਹੋਰ ਜਿੰਨੇ ਲੜਕੇ ਜਨਮੇ ਸਨ, ਉਹ ਭੀ ਮਾਇਆ ਦੇ ਮੋਹ ਤੋਂ ਬਚ ਗਏ, ਉਨ੍ਹਾਂ ਦਾ ਨਾਮ ਜਗਤ ਵਿਚ ਸਿੱਧ ਹੋਇਆ ਹੈ, ਓਹ ਗਿਣਤੀ ਵਿਚ ਚਰਾਸੀ ਹਨ,

ਅਰਥਾਤ ਸਿੱਧ ਦੋ ਤਰ੍ਹਾਂ ਦੇ ਹੋਏ ਹਨ, ਇਕ ਤਾਂ ਉਹ ਹਨ, ਜਿਨ੍ਹਾਂ ਨੂੰ ਸੁਕ ਦੇਵ ਦੇ ਜਨਮ ਸਮੇਂ, ਜਨਮ ਲੈਣ ਕਰਕੇ, ਪ੍ਰਮਾਤਮਾਂ ਦੀ ਮੇਹਰ ਨਾਲ ਸ਼ੁਰੂ ਤੋਂ ਹੀ ਸਿੱਧੀ ਮਿਲ ਗਈ ਸੀ, ਦੂਜੇ ਉਹ ਹੋਏ ਹਨ, ਜਿਨ੍ਹਾਂ ਦੇ ਅਨੇਕ ਤਰ੍ਹਾਂ ਦੇ ਜਪ, ਤਪ ਆਦਿਕ ਸਾਧਨਾਂ ਕਰਕੇ ਸਿੱਧਤਾ ਪਾਈ ਹੈ। ਜਿਨ੍ਹਾਂ ਨੇ ਜਨਮ ਤੋਂ ਹੀ ਸਿੱਧਤਾ ਪਾਈ ਹੈ, ਉਹ ਚੁਰਾਸੀ ਹਨ, ਜੈਸਾ ਕਿ ਭਾਈ ਗੁਰਦਾਸ ਸਾਹਿਬ ਜੀ ਨੇ ਕਬਿੱਤਾਂ ਵਿਚ ਫੁਰਮਾਇਆ ਹੈ :–

ਜੈਸੇ ਸੁਕਦੇਵ ਕੇ ਜਨਮੁ ਸਮੇ ਜਾਕੋ ਜਾਕੋ ਜਨਮੁ ਭਇਓ ਤੇ ਸਕਲ ਸਿਧ ਜਾਨੀਐ ॥੨੬੧॥

ਸੁਕਦੇਵ ਨੇ ਘੋਰ ਤਪ ਕੀਤਾ, ਇਨ੍ਹਾਂ ਦੇ ਸਿਰ ਦੀਆਂ ਜੜ੍ਹਾਵਾਂ ਧਰਤੀ ਨਾਲ ਲੱਗ ਗਈਆਂ ਅਤੇ ਉਨ੍ਹਾਂ ਵਿਚ ਚਿੜੀਆਂ ਨੇ ਆਹਲਣੇ ਬਣਾ ਲਏ, ਇਕ ਦਿਨ ਇਕ ਚਿੜੇ ਨੇ ਚਿੜੀ ਨੂੰ ਕਿਹਾ–"ਹੇ ਭਦ੍ਰੇ ! ਜਿਸ ਰਿਖੀ ਦੇ ਸਿਰ ਵਿਚ ਅਸੀਂ ਘਰ ਬਣਾਕੇ ਰਹਿੰਦੇ ਹਾਂ, ਇਹ ਨਿਗੁਰਾ ਹੈ, ਇਸ ਲਈ ਇਹ ਨਰਕਾਂ ਨੂੰ ਜਾਏਗਾ, ਸਾਨੂੰ ਇਥੋਂ ਦਾ ਵਾਸਾ ਛੱਡ ਦੇਣਾ ਚਾਹੀਦਾ ਹੈ, ਕਿਤੇ ਇਸਦੀ ਸੰਗਤ ਕਰਕੇ ਅਸੀਂ ਭੀ ਨਰਕਾਂ ਵਿਚ ਨਾਂ ਜਾ ਪਈਏ !" ਇਹ ਕਹਿਕੇ ਉਹ ਚਿੜੀ ਤੇ ਚਿੜਾ ਉੱਡ ਗਏ, ਉਨ੍ਹਾਂ ਦੀ ਇਹ ਗਲ ਸੁਣਕੇ, ਸੁਕਦੇਵ ਨੂੰ ਭੀ ਫਿਕਰ ਲੱਗਾ-ਉਸੇ ਵੇਲੇ ਅਪਨੇ ਪਿਤਾ ਬਿਆਸ ਜੀ ਕੋਲ ਜਾਕੇ, ਸਾਰੀ ਵਾਰਤਾ ਸੁਣਾਈ, ਅਤੇ ਪੁੱਛਿਆ–"ਮੈਂ ਗੁਰੂ ਕਿਸਨੂੰ ਧਾਰਾਂ ?" ਬਿਆਸ ਨੇ ਉੱਤਰ ਦਿੱਤਾ–ਇਸ ਸਮੇਂ ਵਿਚ ਗੁਰੂ ਹੋਣ ਦੇ ਯੋਗ, ਰਾਜਾ ਜਨਕ ਹੈ, ਤੂੰ ਉਸਦੇ ਦਰ ਤੇ ਜਾਹੁ।" ਪਿਤਾ ਦੀ ਆਗਿਆ ਸੁਣਕੇ, ਸੁਕਦੇਵ ਮੁਨੀ ਜੀ ਰਾਜਾ ਜਨਕ ਜੀ ਦੇ ਦਰ ਤੇ ਪੁੱਜ ਗਏ ॥

ਸੁਕ ਦੇਵ ਜੀ ਸਿੰਘਪੋਰ ਡੇਉਢੀ ਵਿਚ ਤੂੰਬੀ ਤੇ ਕੋਪੀਨ (ਲੰਗੋਟੀ) ਰਖਕੇ ਅੰਦਰ ਰਾਜੇ ਦੇ ਦਰਬਾਰ ਵਿਚ ਗਏ, ਅੰਦਰ ਜਾਕੇ ਵੇਖਿਆ ਕਿ ਰਾਜਾ ਜਨਕ ਜੀ ਨੇ ਇਕ ਪੈਰ ਉਬਲਦੇ ਤੇਲ ਦੇ ਕੜਾਹੇ ਵਿਚ ਰਖਿਆ ਹੋਇਆ ਹੈ, ਅਤੇ ਦੂਜਾ ਪੈਰ ਰਾਣੀਆਂ ਦੇ ਪੱਟਾਂ ਉਤੇ ਰਖਕੇ ਬੈਠੇ ਹੋਏ ਹਨ। ਇਹ ਕੁਝ ਵੇਖਕੇ ਸੁਕਦੇਵ ਦੇ ਮਨ ਵਿਚ ਫੁਰਨਾ ਹੋਇਆ ਕਿ ਪਿਤਾ ਜੀ ਨੇ ਮੈਨੂੰ ਕਿਸ ਵਿਸ਼ਈ ਦੇ ਦਰ ਉਤੇ ਭੇਜਿਆ ਹੈ ? ਅਜੇ ਸੁਕਦੇਵ ਇਹ ਸੋਚ ਹੀ ਰਿਹਾ ਸੀ, ਕਿ ਏਨੇ ਨੂੰ ਇਕ ਦਰਵਾਨ ਨੇ ਆਕੇ ਅਰਜ਼ ਕੀਤੀ–"ਮਹਾਰਾਜ ! ਸ਼ੈਹਰ ਨੂੰ ਅੱਗ ਲੱਗ ਗਈ ਹੈ, ਕੀ ਹੁਕਮ ਹੈ ? ਤਾਂ

ਰਾਜੇ ਨੇ ਕਿਹਾ–ਚੰਗਾ, ਜਿਵੇਂ ਕਰਤਾਰ ਦਾ ਭਾਣਾ'। ਥੋੜੇ ਚਿਰ ਮਗਰੋਂ ਦੂਜੇ ਨੇ ਆਕੇ ਕਿਹਾ–ਮਹਾਰਾਜ ਜੀ ! ਸ਼ੈਹਰ ਸੜ ਚੁਕਾ ਹੈ, ਹਾਥੀ ਘੋੜੇ ਸੜ ਰਹੇ ਹਨ, ਅਤੇ ਮਹੱਲਾਂ ਤਕ ਅੱਗ ਪੁੱਜ ਗਈ ਹੈ, ਕੀ ਕੀਤਾ ਜਾਵੇ ? ਜਨਕ ਜੀ ਨੇ ਕਿਹਾ–'ਆਪੇ ਪਾਵਕ ਆਪੇ ਪਵਨਾ ! ਜਾਰੇ ਖਸਮ ਤਾਂ ਰਾਖੇ ਕਵਨਾ ?' ਅਜੇ ਇਧਰ ਏਹ ਗੱਲਾਂ ਹੋ ਰਹੀਆਂ ਸਨ, ਕਿ ਏਨੇ ਨੂੰ ਤੀਜਾ ਸੇਵਕ ਆਕੇ ਕਹਿਣ ਲੱਗਾ–ਮਹਾਰਾਜ ! ਹੁਣ ਤਾਂ ਸਿੰਘਪੌਰ ਡੋਉਢੀ ਨੂੰ ਅੱਗ ਲਗ ਗਈ ਹੈ, ਆਪ ਇਸ ਸਥਾਨ ਤੋਂ ਬਾਹਰ ਨਿਕਲ ਜਾਓ, ਤਾਂ ਰਾਜੇ ਨੇ ਕਿਹਾ–

"ਰਾਮ ਜਪਤ ਤਨ ਜਰ ਕੀ ਨ ਜਾਇ ॥ ਰਾਮ ਨਾਮ ਚਿਤ ਰਹਿਓ ਸਮਾਇ ॥
ਕਾਕੋ ਜਰੇ ਕਾਹਿ ਹੋਇ ਹਾਨ ॥ ਨਟ ਵਟ ਖੇਲੈ ਸਾਰਿਗਪਾਨ" ॥

ਰਾਜਾ ਜਨਕ ਜੀ ਤਾਂ ਦਰਵਾਨ ਨੂੰ ਇਹ ਕਹਿ ਰਹੇ ਸਨ, ਪਰ ਸੁਕਦੇਵ ਜੀ ਉੱਥੋਂ ਉਠਕੇ ਬਾਹਰ ਨੂੰ ਤੁਰ ਪਏ। ਰਾਜੇ ਪੁਛਿਆ–ਰਿਖੀ ਜੀ ! ਕਿਥੇ ਜਾਂਦੇ ਹੋ ? ਸੁਕਦੇਵ ਨੇ ਉੱਤਰ ਦਿੱਤਾ–"ਡੋਉਢੀ ਵਿਚ ਮੈਂ ਤੂੰਬੀ ਤੇ ਕੋਪੀਨ ਰਖ ਆਇਆ ਸੀ, ਕਿਤੇ ਉਹ ਨਾਂ ਸੜ ਜਾਏ ? ਉਸਨੂੰ ਚੁੱਕਣ ਚਲਿਆ ਹਾਂ"। ਰਾਜੇ ਨੇ ਜਰਾ ਤਮਕ ਕੇ ਕਿਹਾ–"ਕੀ ਏਹੋ ਮਾਇਆ ਤੋਂ ਅਤੀਤਪੁਣਾ ਹੈ ? ਸਾਰਾ ਸ਼ੈਹਰ ਸੜ ਗਿਆ ਹੈ, ਹਾਥੀ ਘੋੜੇ ਸੜ ਰਹੇ ਹਨ, ਜਿਸ ਮਹੱਲ ਵਿਚ ਬੈਠੇ ਹਾਂ, ਉਸਨੂੰ ਅੱਗ ਲੱਗੀ ਹੋਈ ਹੈ, ਪਰ ਵਿਸ਼ਈ ਰਾਜੇ ਨੇ ਸਭ ਕੁਝ ਸੜਦਾ ਵੇਖ ਸੁਣਕੇ 'ਸੀ' ਨਹੀਂ' ਕੀਤੀ, ਅੱਗ ਨੂੰ ਬੁਝਾਉਣ ਦਾ ਯਤਨ ਨਹੀਂ ਕੀਤਾ, ਕਿਸੇ ਵਸਤੂ ਨੂੰ ਅੱਗ ਤੋਂ ਬਚਾਉਣ ਦਾ ਹੁਕਮ ਨਹੀਂ ਦਿਤਾ। ਪਰ ਤੂੰ ਤਿਆਗੀ ਹੋਕੇ, ਅਤੀਤ ਹੋਕੇ, ਅਤੇ ਜੰਮਦਾ ਹੀ ਮਾਇਆ ਦੇ ਮੋਹ ਤੋਂ ਰਹਿਤ ਹੋਕੇ ਵਿਰਕਤ ਹੋ ਰਿਹਾ ਹੈਂ, ਫਿਰ ਇਕ ਤੂੰਬੀ ਤੇ ਲੰਗੋਟੀ ਦੇ ਮਗਰ ਭੱਜਾ ਜਾਂਦਾ ਹੈ, ਕੀ ਇਸੇ ਦਾ ਨਾਮ ਵਿਰਕਤੀ ਹੈ ? ਇਹ ਕਹਿਕੇ ਰਾਜੇ ਨੇ ਸੁਕਦੇਵ ਨੂੰ ਧੱਕੇ ਮਰਵਾਕੇ ਬਾਹਰ ਕੱਢ ਦਿਤਾ। ਧੱਕੇ ਖਾਕੇ, ਸ਼ਰਮਿੰਦਾ ਹੋਕੇ, ਭੈੜਾ ਜੇਹਾ ਮੂੰਹ ਬਣਾਕੇ, ਸੁਕ-ਦੇਵ ਪਿਤਾ ਦੇ ਕੋਲ ਪੁੱਜਾ ਅਤੇ ਜੋ ਕੁਝ ਹੱਡ ਵਰਤੀ ਸੀ, ਸਾਰੀ ਜਿਉਂ ਦੀ ਤਿਉਂ ਕਹਿ ਸੁਣਾਈ, ਸੁਣਕੇ ਬਿਆਸ ਜੀ ਨੇ ਕਿਹਾ–

"ਕਬੀਰ, ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ।
ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥"

ਪੁੱਤ੍ਰ ! ਇਸ ਸਮੇਂ ਵਿਚ ਰਾਜੇ ਜਨਕ ਤੋਂ ਬਿਨਾ ਹੋਰ ਕੋਈ ਗੁਰੂ ਹੋਣ ਦੇ ਯੋਗ ਨਹੀਂ ਹੈ, ਪਰ ਹੁਣ ਤੈਨੂੰ ਅੰਦਰ ਤਾਂ ਕਿਸੇ ਨੇ ਜਾਣ ਨਹੀਂ ਦੇਣਾ।

ਇਕ ਉਪਾਉ ਹੈ, ਜੇ ਤੂੰ ਉਹ ਕਰੇਂ ਤਾਂ ਜਰੂਰ ਹੀ ਤੇਰੇ ਉਤੇ ਰਾਜੇ ਜਨਕ ਜੀ ਦੀ ਕ੍ਰਿਪਾ ਹੋ ਜਾਏਗੀ। ਉਹ ਉਪਾਉ ਏਹ ਹੈ, ਕਿ ਰਾਜਾ ਜਨਕ ਹਰ ਰੋਜ਼ ਇਕ ਹਜ਼ਾਰ ਸਾਧਾਂ, ਬ੍ਰਾਹਮਣਾਂ ਨੂੰ ਅੰਨ ਛਕਾਉਂਦਾ ਹੈ ਅਤੇ ਉਨ੍ਹਾਂ ਦੀਆਂ ਜੂਠੀਆਂ ਪੱਤਲਾਂ ਆਪਣੇ ਹੱਥਾਂ ਨਾਲ ਬਾਰੀ ਵਿਚੋਂ ਬਾਹਰ ਸੁੱਟਦਾ ਹੈ, ਜਿਸ ਬਾਰੀ ਥਾਣੀ ਉਹ ਜੂਠੇ ਪੱਤਰ ਰੋਜ ਬਾਹਰ ਸੁੱਟਦਾ ਹੈ, ਉਸਦੇ ਹੇਠਾਂ ਤੂੰ ਜਾਕੇ ਖੜੋ ਜਾ, ਜਿਸ ਦਿਨ ਤੈਨੂੰ ਰਾਜਾ ਆਪੇ ਅੰਦਰ ਬੁਲਾਏਗਾ, ਉਸ ਦਿਨ ਤੇਰੇ ਉਤੇ ਕ੍ਰਿਪਾ ਹੋਵੇਗੀ। ਪਿਤਾ ਜੀ ਦੀ ਆਗਿਆ ਮੰਨਕੇ, ਸੁਕਦੇਵ ਜੀ ਰਾਜਾ ਜਨਕ ਦੇ ਲੰਗਰ ਖਾਨੇ ਦੇ ਪਿਛਵਾੜੇ ਦੀ ਬਾਰੀ ਹੇਠਾਂ ਜਾਕੇ ਖੜੋ ਗਏ, ਬਾਰਾਂ ਵਰ੍ਹੇ ਉਸਦੇ ਸਿਰ ਉਤੇ ਹਰ ਰੋਜ ਜੂਠੇ ਪੱਤਲ-ਡੋਨੇ ਡਿੱਗਦੇ ਰਹੇ, ਪਰ ਇਸ ਨੇ ਮਨ ਨੂੰ ਫੁਰਨੇ ਵੱਸ ਨਹੀਂ ਹੋਣ ਦਿਤਾ। ਇਸ ਤਰ੍ਹਾਂ ਮਨ ਨੂੰ ਵੱਸ ਕੀਤਾ ਵੇਖਕੇ, ਰਾਜੇ ਨੇ ਅੰਦਰ ਸੱਦਵਾਕੇ, ਇਕ ਥਾਲੀ ਵਿਚ ਤੇਲ ਪਾਕੇ ਦੇ ਦਿੱਤਾ ਅਤੇ ਹੁਕਮ ਕੀਤਾ– ਸਾਰੇ ਸ਼ੈਹਰ ਦੀ ਪਰਕ੍ਰਮਾ ਕਰਕੇ ਆਓ। ਉਧਰ ਵਜ਼ੀਰ ਨੂੰ ਹੁਕਮ ਦਿੱਤਾ ਕਿ ਜਿਸ ਰਾਹ ਥਾਣੀ ਸੁਕਦੇਵ ਨੇ ਤੇਲ ਦੀ ਥਾਲੀ ਲੈਕੇ ਲੰਘਣਾ ਹੈ, ਉਸ ਰਾਹ ਉਤੇ ਅਨੇਕ ਤਰ੍ਹਾਂ ਦੇਰਾਗ-ਰੰਗ, ਮੁਜਰੇ-ਤਮਾਸ਼ੇ ਸ਼ੁਰੂ ਕਰਾ ਦਿਓ। ਹੁਕਮ ਹੋਣ ਦੀ ਡੇਰ ਸੀ, ਉਸੇ ਤਰ੍ਹਾਂ ਹੋਣ ਲਗ ਪਿਆ, ਭਾਵੇਂ ਰਸਤੇ ਵਿਚ ਕਈ ਤਰ੍ਹਾਂ ਦੇ ਕੌਤਕ ਹੁੰਦੇ ਸਨ, ਪਰ ਸੁਕਦੇਵ ਜੀ ਨੇ ਧਿਆਨ ਥਾਲੀ ਵਿਚ ਗੱਡੀ ਰਖਿਆ, ਅਤੇ ਇਕ ਬੂੰਦ ਮਾਤ੍ਰ ਭੀ ਤੇਲ ਨਾਂ ਡਿੱਗਨ ਦਿਤਾ। ਇਸ ਤਰ੍ਹਾ ਨਾਲ ਪਰਕ੍ਰਮਾ ਕਰਕੇ ਰਾਜੇ ਦੇ ਪਾਸ ਪੁੱਜਾ ਤਾਂ ਰਾਜੇ ਨੇ ਉਸਦੇ ਮਨ ਦੀ ਅਜੇਹੀ ਸਥਿਰਤਾ ਵੇਖਕੇ, ਉਪਦੇਸ਼ ਦੇਕੇ ਬ੍ਰਹਮ ਗਿਆਨ ਦਾ ਭੰਡਾਰਾ ਬਖਸ਼ ਦਿਤਾ। ਸ੍ਰੀ ਗੁਰੂ ਸਾਹਿਬ ਜੀ ਨੇ ਸੁਕਦੇਵ ਜੀ ਦੇ ਇਸੇ ਪ੍ਰਸੰਗ ਨੂੰ ਦੋ ਤੁਕਾਂ ਵਿਚ ਇਉਂ ਫੁਰਮਾਇਆ ਹੈ :–

"ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀ ਲਗਿ ਧਿਆਵੈਗੋ ॥
ਜੂਠਨ ਜੂਠਿ ਪਈ ਸਿਰਿ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥ (ਕਾਨੜਾ ਮ:੪)

ਅਤੇ ਭਾਈ ਗੁਰਦਾਸ ਜੀ ਨੇ ਸੁਕਦੇਵ ਜੀ ਦੇ ਸਬੰਧ ਵਿਚ ਲਿਖਿਆ ਹੈ :–

"ਬਾਰਹ ਵਰ੍ਹੇ ਗਰਭਾਸਿ ਵਸਿ ਜੰਮਦੇ ਹੀ ਸੁਕਿ ਲਈ ਉਦਾਸੀ ॥
ਮਾਇਆ ਵਿਚਿ ਅਤੀਤੁ ਹੋਇ ਮਨ ਹਠ ਬੁਧਿ ਨ ਬੰਦਿ ਖਲਾਸੀ ॥
ਪਿਅ ਬਿਆਸ ਪਰਬੋਧਿਆ ਗੁਰੁ ਕਰਿ ਜਨਕ ਸਹਜ ਅਭਿਆਸੀ ॥
ਤਜਿ ਦੁਰਮਤਿ ਗੁਰਮਤਿ ਲਈ ਸਿਰਿ ਧਰ ਜੂਠਿ ਮਿਲੀ ਸਾਬਾਸੀ॥੧੦।(ਵਾਰ ੨੫)

ਰਾਜੇ ਜਨਕ ਪਾਸੋਂ ਬ੍ਰਹਮ ਗਿਆਨ ਪ੍ਰਾਪਤ ਕਰਨ ਮਗਰੋਂ ਇਨ੍ਹਾਂ ਨੇ ਨਾਰਦ ਪਾਸੋਂ ਭੀ ਲੰਮਾ ਚੋੜਾ ਉਪਦੇਸ਼ ਸ੍ਰਵਣ ਕਰਕੇ ਬ੍ਰਹਮ ਨੂੰ ਪ੍ਰਾਪਤ ਹੋ ਗਏ । ਇਕ ਸਮੇਂ ਇਹ ਕਿਧਰੇ ਜਾ ਰਹੇ ਸਨ, ਰਸਤੇ ਵਿਚ ਮੰਦਾਕਿਨੀ ਨਦੀ ਉਤੇ ਜੁਆਨ ਅਪੱਛਰਾਂ ਨਹਾ ਰਹੀਆਂ ਸਨ, ਇਨ੍ਹਾਂ ਨੂੰ ਵੇਖਕੇ ਉਨ੍ਹਾਂ ਨੇ ਕੋਈ ਲੱਜਾ ਨਾਂ ਕੀਤੀ, ਪਰ ਇਨ੍ਹਾਂ ਦੇ ਪਿਛੇ ੨ ਹੀ ਜਦ ਬਿਆਸ ਜੀ ਉਥੇ ਪੁਜੇ, ਤਾਂ ਇਸਤ੍ਰੀਆਂ ਨੇ ਸ਼ਰਮ ਦੇ ਮਾਰਿਆ ਝਟ ਕਪੜੇ ਪਹਿਨ ਲਏ ਅਤੇ ਇਧਰ ਉਧਰ ਸਿਰ ਲੁਕਾਉਨ ਲੱਗੀਆਂ । ਅਜੇਹਾ ਵੇਖਕੇ ਬਿਆਸ ਵਡਾ ਹੈਰਾਨ ਹੋਇਆ ਅਤੇ ਕਹਿਨ ਲੱਗਾ–ਪੁਤ੍ਰੀਓ ! ਯੁਵਾ ਉਮਰਾ ਵਾਲਾ ਸੁਕਦੇਵ ਤੁਹਾਡੇ ਪਾਸੋਂ ਲੰਘ ਗਿਆ ਹੈ, ਉਸ ਵੇਲੇ ਤੁਸਾਂ ਕੋਈ ਸੰਕੋਚ ਨਹੀਂ ਕੀਤਾ, ਅਤੇ ਮੈਂ ਬਿਰਧ ਉਮਰਾ ਵਾਲੇ ਪਾਸੋਂ ਇਸ ਤਰ੍ਹਾਂ ਸ਼ਰਮਸਾਰ ਹੋ, ਇਸਦਾ ਕੀ ਕਾਰਣ ਹੈ ? ਉਤਰ ਵਿਚ ਅਪੱਛਰਾਂ ਨੇ ਕਿਹਾ–ਸੁਕਦੇਵ ਜੀ ਨੂੰ ਇਸਤ੍ਰੀ ਪੁਰਸ਼ ਦਾ ਗਿਆਨ ਨਹੀਂ ਹੈ, ਉਸਨੂੰ 'ਸਭ ਗੋਬਿੰਦ ਹੈ, ਸਭ ਗੋਬਿੰਦ ਹੈ, ਗੋਬਿੰਦ ਬਿਨ ਨਹੀ ਕੋਈ'। ਸਭ ਕੁਝ ਗੋਬਿੰਦ ਰੂਪ ਦਿਸ ਰਿਹਾ ਹੈ, ਇਸੇ ਕਾਰਣ ਸਾਨੂੰ ਉਨ੍ਹਾਂ ਤੋਂ ਲੱਜਾ ਨਹੀਂ ਹੈ, ਅਤੇ ਆਪ ਦੀ ਬਾਬਤ ਸਾਨੂੰ ਕੁਝ ਕਹਿਣ ਦੀ ਲੋੜ ਨਹੀਂ ਹੈ, ਉਹ ਤੁਸੀਂ ਆਪ ਹੀ ਸਭ ਕੁਝ ਜਾਣਦੇ ਹੋ, ਐਸਾ ਉੱਤਰ ਸੁਣਕੇ ਬਿਆਸ ਜੀ ਨੂੰ ਭੀ ਸੁਕਦੇਵ ਜੀ ਦੇ ਪੂਰਨ ਬ੍ਰਹਮ ਗਿਆਨ ਹੋਣ ਦਾ ਨਿਸਚਾ ਹੋ ਗਿਆ ।

ਇਕ ਗਊ ਦੇ ਚੋਣ ਵਿਚ ਜਿੰਨ ਸਮਾ ਖਰਚ ਹੁੰਦਾ ਹੈ, ਏਨਾਂ ਸਮਾ ਸੁਕਦੇਵ ਜੀ ਜਿਥੇ ਕਿਤੇ ਠਹਿਰਦੇ ਸਨ, ਇਸਤੋਂ ਵਧੀਕ ਸਮਾ ਕਿਤੇ ਭ ਨਹੀਂ ਠਹਿਰਦੇ ਸਨ, ਪਰ ਜਿਥੇ ਭਗਵਤ ਗੁਣ ਕੀਰਤਨ ਹੁੰਦਾ, ਉਥੇ ਮਸਤ ਹੋਕੇ ਆਪਾ ਹੀ ਭੁੱਲ ਜਾਂਦੇ ਸਨ । ਏਹੋ ਕਾਰਣ ਹੈ, ਜੋ ਇਨ੍ਹਾਂ ਨੇ ਲਗਾਤਾਰ ਸੱਤ ਦਿਨ ਤੱਕ ਮੌਤ ਦੇ ਮੂੰਹ ਵਿਚ ਬੈਠੇ ਹੋਏ ਰਾਜੇ ਪ੍ਰੀਛਤ ਨੂੰ, ਸੰਤ ਸਮਾਗਮ ਵਿਚ ਬੈਠਕੇ ਭਗਵੰਤ ਦੇ ਗੁਣ ਕੀਰਤਨ ਦਾ ਅਖੰਡ ਕੀਰਤਨ ਸੁਣਾਇਆ ਸੀ, ਅਰਥਾਤ ਭਗਵੰਤ ਦੇ ਗੁਣਾਂ ਦਾ ਵਰਣਨ ਰੂਪ ਪਰਮਹੰਸ ਸੰਘਤਾ [ਸ੍ਰੀ ਮਦ ਭਾਗਵਤ] ਸੁਣਾਈ ਸੀ, ਇਨ੍ਹਾਂ ਨੂੰ ਕੀਰਤਨ ਭਗਤੀ ਦਾ ਅਵਤਾਰ ਮੰਨਿਆ ਜਾਂਦਾ ਹੈ । ਮਹਾਂ ਭਾਰਤ ਦੇ 'ਸ਼ਾਂਤਿ ਪਰਬ' ਵਿਚ ਸ੍ਰੀ ਸੁਕਦੇਵ ਜੀ ਦਾ ਚਰਿਤ੍ਰ ਬਹੁਤ ਸੁੰਦਰ ਵਰਣਨ ਕੀਤਾ ਹੈ ॥੧੧੬॥

(੩੨) ਸ਼ੰਕਰ–ਸ਼ਿਵਜੀ ਦੀ ਕਥਾ ॥

## ਸੰਕਰੁ ਮਉਲਿਓ ਜੋਗ ਧਿਆਨਿ ॥ (ਬਸੰਤ ਕਬੀਰ)

ਸ਼ਿਵਜੀ ਹਿੰਦੂਆਂ ਦੇ ਇਕ ਪ੍ਰਸਿਧ ਦੇਵਤਾ ਹਨ, ਜੋ ਸ੍ਰਿਸ਼ਟਿ ਦਾ ਸੰਘਾਰ ਕਰਨ ਵਾਲੇ ਅਤੇ ਪੌਰਾਣਿਕ ਤ੍ਰਿਮੂਰਤੀ ਦੇ ਅਖੀਰਲੇ ਦੇਵਤਾ ਕਹੇ ਜਾਂਦੇ ਹਨ। ਵੈਦਿਕ ਜਮਾਨੇ ਵਿਚ ਏਹੋ ਰੁਦ੍ਰ ਦੇ ਰੂਪ ਵਿਚ ਪੂਜੇ ਜਾਂਦੇ ਸਨ। ਪਰ ਪੌਰਾਣਿਕ ਜਮਾਨੇ ਵਿਚ ਸ਼ੰਕਰ, ਮਹਾਂਦੇਵ ਅਤੇ ਸ਼ਿਵਜੀ ਆਦਿਕ ਨਾਮਾਂ ਨਾਲ ਪ੍ਰਸਿਧ ਹੋਏ। ਪੁਰਾਣਾਂ ਅਨੁਸਾਰ ਇਨ੍ਹਾਂ ਦਾ ਰੂਪ ਐਸਾ ਹੈ:–

ਇਨ੍ਹਾਂ ਦੇ ਸਿਰ ਪੁਰ ਗੰਗਾ, ਮੱਥੇ ਪੁਰ ਚੰਦ੍ਰਮਾ ਅਤੇ ਤੀਜਾ ਨੇਤ੍ਰ, ਗਲ ਵਿਚ ਸੱਪ ਅਤੇ ਨਰ-ਰੁੰਡਾਂ ਦੀ ਮਾਲਾ, ਸਾਰੇ ਸਰੀਰ ਪੁਰ ਮਸਾਨਾ ਦੀ ਸ੍ਵਾਹ ਮਲੀ ਹੋਈ ਤੇ ਸ਼ੇਰ ਦੀ-ਖੱਲ ਪਹਨੀ ਹੋਈ ਅਤੇ ਖੱਬੇ ਅੰਗ ਵਿਚ ਅਪਨੀ ਇਸਤ੍ਰੀ ਪਾਰਬਤੀ ਨੂੰ ਬਿਠਾਯਾ ਹੋਇਆ। ਇਨ੍ਹਾਂ ਦੇ ਪੁੱਤ੍ਰ ਗਣੇਸ ਅਤੇ ਸ੍ਵਾਮਿਕਾਰਤਿਕ ਹਨ, ਗਣ ਭੂਤ ਅਤੇ ਪ੍ਰੇਤ ਹਨ, ਪ੍ਰਧਾਨ ਸਸਤ੍ਰ ਤ੍ਰਿਸੂਲ ਹੈ, ਅਤੇ ਸਵਾਰੀ ਬਲਦ ਹੈ. ਜੋ ਨੰਦੀ ਕਹਾਉਂਦਾ ਹੈ, ਇਨ੍ਹਾਂ ਦੇ ਧਨੁਖ ਦਾ ਨਾਮ ਪਿਨਾਕ ਹੈ, ਇਸ ਲਈ ਇਨ੍ਹਾਂ ਦਾ ਨਾਮ 'ਪਿਨਾਕੀ' ਭੀ ਕਿਹਾ ਜਾਂਦਾ ਹੈ। ਇਨ੍ਹਾਂ ਦੇ ਕੋਲ 'ਪਾਸੁ ਪਤ' ਨਾਮ ਦਾ ਇਕ ਅਸਤ੍ਰ ਸੀ, ਜੋ ਇਨ੍ਹਾਂ ਨੇ ਅਰਜਨ ਦੀ ਤਪਸਯਾ ਉਤੇ ਖੁਸ਼ ਹੋਕੇ, ਉਸਨੂੰ ਬਖਸ਼ ਦਿੱਤਾ ਸੀ। ਪੁਰਾਣਾਂ ਵਿਚ ਇਨ੍ਹਾਂ ਦੇ ਸਬੰਧ ਦੀਆਂ ਬਹੁਤ ਸਾਰੀਆਂ ਕਥਾਂ ਹਨ। ਏਹ ਕਾਮਦੇਵ ਨੂੰ ਸਾੜਨ ਵਾਲੇ ਅਤੇ ਜੱਛ ਪ੍ਰਜਾਪਤਿ ਦਾ ਜੱਗ ਧ੍ਵੰਸ ਕਰਨ ਵਾਲੇ ਮੰਨੇ ਜਾਂਦੇ ਹਨ। ਸਮੁੰਦ੍ਰ ਰਿੜਕਨ ਵੇਲੇ ਜੋ ਕਾਲਕੂਟ ਨਾਮ ਦੀ ਜ਼ੈਹਰ ਨਿਕਲੀ ਸੀ, ਉਹ ਇਨ੍ਹਾਂ ਨੇ ਪੀ ਲਈ ਅਤੇ ਗਲੇ ਤੋਂ ਹੇਠਾਂ ਪੇਟ ਵਿਚ ਨਹੀਂ ਜਾਣ ਦਿਤੀ, ਜਿਸ ਕਰਕੇ ਇਨ੍ਹਾਂ ਦਾ ਕੰਠ ਨੀਲਾ ਹੋ ਗਿਆ ਹੈ, ਉਸ ਦਿਨ ਤੋਂ ਇਨ੍ਹਾਂ ਦਾ ਇਕ ਨਾਮ 'ਨੀਲ ਕੰਠ' ਭੀ ਪੈ ਗਿਆ ਹੈ। ਪਰਸ ਰਾਮ ਨੇ ਅਸਤ੍ਰ ਵਿਦਯਾ ਇਨ੍ਹਾਂ ਤੋਂ ਪਾਈ ਸੀ। ਸੰਗੀਤ ਅਤੇ ਨ੍ਰਿਤ ਦੇ ਭੀ ਏਹੀ ਪ੍ਰਧਾਨ ਅਚਾਰਜ ਮੰਨੇ ਜਾਂਦੇ ਹਨ। ਏਹ ਪਰਮ ਤਪਸ੍ਵੀ ਅਤੇ ਯੋਗੀ ਹਨ, ਇਨ੍ਹਾਂ ਦੇ ਨਾਮ ਦਾ ਇਕ ਪੁਰਾਣ ਭੀ ਹੈ, ਜੋ ਸ਼ਿਵ ਪੁਰਾਣ ਕਹਾਉਂਦਾ ਹੈ, ਇਹ ਰਾਮ ਜੀ ਦੇ ਪਰਮ ਭਗਤ ਹਨ, ਸਭ ਤੋਂ ਪਹਿਲੇ ਰਾਮਾਇਣ ਇਨ੍ਹਾਂ ਨੇ ਹੀ ਉਚਾਰੀ ਹੈ, ਇਨ੍ਹਾਂ ਦੀ ਭਗਤੀ ਵੱਸ ਹੋਕੇ ਹੀ ਸ੍ਰੀ ਰਾਮ ਜੀ ਨੇ ਇਉਂ ਕਿਹਾ ਹੈ :–

'ਸ਼ਿਵ ਦ੍ਰੋਹੀ ਮਮ ਦਾਸ ਕਹਾਵੈ । ਸੋ ਨਰ ਸੁਪਨੇਹੁ ਮੋਹਿ ਨ ਭਾਵੈ ॥
ਸ਼ੰਕਰ ਬਿਮੁਖ ਭਗਤਿ ਰਹਿ ਮੋਰੀ । ਸੋ ਨਰ ਮੂਢ ਮੰਦ ਮਤਿ ਥੋਰੀ ॥
ਦੋਹਰਾ । ਸੰਕਰ ਪ੍ਰਿਯ ਮਮ ਦ੍ਰੋਹੀ, ਸ਼ਿਵ ਦ੍ਰੋਹੀ ਮਮ ਦਾਸ ।
ਤੇ ਨਰ ਕਰਹਿੰ ਕਲਪ ਭਰ, ਘੋਰ ਨਰਕ ਮਹਿੰ ਬਾਸ ॥ (ਤੁਲਸੀ ਰਾਮੈਣ)

ਨੋਟ–'ਨਾਭਾ ਭਗਤ ਮਾਲ ਸਟੀਕ' ਵਿਚ ਅਸਾਂ ਇਨ੍ਹਾਂ ਦੇ ਕਈ ਪ੍ਰਸੰਗ ਲਿਖੇ ਹਨ ।

(੩੩) ਸੀਤਾ ਦੀ ਕਥਾ ।

# "ਸੀਤਾ ਲੈ ਗਇਆ ਦਹਸਿਰੋ"–

ਇਕ ਸਮੇਂ ਰਾਵਨ ਨੇ ਵਿਚਾਰ ਕੀਤਾ ਕਿ ਮੇਰੇ ਰਾਜ ਵਿਚ ਅਨੇਕਾਂ ਰਿਖਿ ਮੁਨਿ ਰਹਿੰਦੇ ਹਨ, ਪਰ ਉਨ੍ਹਾਂ ਨੇ ਮੈਨੂੰ ਕਦੇ ਕੋਈ ਭੇਟ ਨਹੀਂ ਭੇਜੀ, ਇਸ ਲਈ ਉਨ੍ਹਾਂ ਤੋਂ ਭੀ 'ਕੱਰ' [ਮਾਮਲਾ] ਲੈਣਾ ਚਾਹੀਦਾ ਹੈ। ਇਹ ਸੋਚਕੇ ਉਸਨੇ ਉਸੇ ਵੇਲੇ ਹੀ ਚਾਰ ਦੂਤ ਰਿਖਿ ਆਸ੍ਰਮ ਵਿਚ ਭੇਜ ਦਿਤੇ, ਕਿ ਜਾਕੇ ਰਿਖੀ-ਮੁਨੀਆਂ ਪਾਸੋਂ "ਰਾਜ-ਕੱਰ" ਲੈਕੇ ਛੇਤੀ ਆਓ। ਉਹ ਦੂਤ ਰਿਖੀਆਂ ਦੇ ਸਥਾਨ ਉਤੇ ਗਏ, ਅਤੇ ਜਾਕੇ ਰਾਜੇ ਦਾ ਹੁਕਮ ਰਿਖੀਆਂ ਨੂੰ ਸੁਣਾ ਦਿੱਤਾ, ਰਿਖੀਆ ਨੇ ਸੋਚਿਆ–

"ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾਂ ਬੂਝਹਿ ਵੀਚਾਰੇ" । (ਸੋਰਠਿ ਮ: ੩)

ਇਸ ਦੁਸ਼ਟ ਰਾਜੇ ਨੇ ਅੱਤ ਚੁੱਕ ਲਈ ਹੈ, ਜੇ ਇਨ੍ਹਾਂ ਦੂਤਾਂ ਦੇ ਹੱਥ ਕੁਝ ਨਾਂ ਦੇਈਏ, ਤਾਂ ਉਸਨੇ ਸਾਂਤਿ ਨਹੀਂ ਹੋਣਾ, ਸਗੋਂ ਉਸਦੀ ਲਾਲਸਾ ਦੀ ਅੱਗ ਭੜਕੇਗੀ। ਜੇ ਦਿੱਤਾ ਜਾਏ, ਤਾਂ ਸਾਡੇ ਕੋਲ ਧਨ ਹੈ ਹੀ ਨਹੀ, ਤਾਂ ਅਸਾਂ ਦੇਣਾ ਕਿਥੋਂ ਹੈ ? ਇਸ ਲਈ ਸਾਰੇ ਰਿਖੀਆਂ ਨੇ ਆਪਨੇ ਸਰੀਰ ਵਿਚੋਂ ਲਹੂ ਕੱਢਕੇ, ਇਕ ਘੜੇ ਵਿਚ ਪਾ ਦਿੱਤਾ, ਉਹ ਲਹੂ ਦਾ ਭਰਿਆ ਘੜਾ ਰਾਜ-ਦੂਤਾਂ ਦੇ ਹੱਥ ਰਾਵਨ ਨੂੰ ਭੇਜ ਦਿੱਤਾ, ਅਤੇ ਨਾਲ ਹੀ ਦੂਤਾਂ ਦੇ ਹੱਥ ਰਾਵਨ ਨੂੰ ਸੁਨੇਹਾ ਭੇਜ ਦਿੱਤਾ "ਜਿਸ ਵੇਲੇ ਤੂੰ ਘੜੇ ਵਿਚਲੇ ਪਦਾਰਥ ਨੂੰ ਘਰ ਲੈ ਜਾਏਂਗਾ, ਉਸੇ ਵੇਲੇ ਤੇਰੀ ਕੁਲ ਦਾ ਨਾਸ ਹੋਵੇਗਾ"। ਇਹ ਸੁਨੇਹਾ ਤੇ ਘੜਾ ਲੈਕੇ, ਰਾਵਨ ਦੇ ਸਿਪਾਹੀ ਰਾਵਨ ਦੇ ਕੋਲ ਪੁੱਜੇ, ਰਾਵਨ ਰਿਖੀਆਂ ਵੱਲੋਂ ਇਕ ਘੜਾ ਆਇਆ ਵੇਖਕੇ ਬੜਾ ਖੁਸ ਹੋਯਾ, ਅਤੇ ਸੋਚਨ ਲੱਗਾ, ਸ਼ਾਇਦ ਰਿਖੀ ਜਨਾਂ ਨੇ ਮੇਰੇ ਲਈ ਅੰਮ੍ਰਿਤ ਭੇਜਿਆ ਹੈ, ਇਸ ਖੁਸੀ ਨਾਲ ਉਹ ਘੜਾ ਨੰਗਾ ਕਰਨ ਲੱਗਾ, ਤਾਂ ਸੇਵਕਾਂ ਨੇ ਉਸੇ ਵੇਲੇ ਹੀ ਰਿਖੀਆਂ ਦਾ 'ਸ੍ਰਾਪ' ਰੂਪ ਸੁਨੇਹਾ ਸੁਣਾ ਦਿੱਤਾ, ਜਿਸਨੂੰ ਸੁਣਕੇ ਰਾਜਾ ਠਠੰਬਰ ਗਿਆ, ਅਤੇ ਉਸਨੇ ਘੜੇ ਦਾ ਮੂੰਹ ਨਾਂ ਖੋਲ੍ਹਿਆ ॥

ਇਸ ਤੋਂ ਪਹਲੋਂ ਇਕ ਦਿਨ ਸ਼ਿਵਜੀ ਦੀ ਸਭਾ ਵਿਚ ਰਾਵਨ ਦੀ ਰਾਜੇ ਜਨਕ ਨਾਲ ਵੇਦਾਂਤ ਉਤੇ ਚਰਚਾ ਹੋਈ ਸੀ, ਜਿਸ ਵਿਚ ਰਾਵਨ ਹਾਰ ਗਿਆ ਸੀ। ਉਸ ਦਿਨ ਤੋਂ ਰਾਵਨ ਰਾਜੇ ਜਨਕ ਨਾਲ ਈਰਖਾ ਰਖਦਾ ਸੀ। ਇਸੇ ਸਬਬ ਉਸਨੇ ਰਾਜ ਕਰਮਚਾਰੀਆਂ ਨੂੰ ਹੁਕਮ ਦਿੱਤਾ, ਕਿ ਰਿਖੀਆਂ ਦੇ ਲਹੂ ਦਾ ਘੜਾ ਲਿਜਾਕੇ ਰਾਜੇ ਜਨਕ ਦੇ ਰਾਜ ਵਿਚ ਦੱਬ ਆਓ, ਕਿਸੇ ਨਾਂ ਕਿਸੇ ਦਿਨ ਰਾਜਾ ਜਨਕ ਇਸ ਘੜੇ ਨੂੰ ਪੁੱਟਕੇ ਅਪਨੇ ਘਰ ਲੈ ਜਾਏਗਾ ਅਤੇ ਉਸਦੀ ਕੁਲ ਦਾ ਖ਼ਾਤਮਾ ਹੋ ਜਾਏਗਾ। ਰਾਵਨ ਦਾ ਹੁਕਮ ਹੁੰਦੇ ਹੀ ਦੂਤ ਉਸ ਘੜੇ ਨੂੰ ਮਿਥਲਾ ਪੁਰੀ ਦੀ ਹੱਦ ਵਿਚ ਦੱਬ ਆਏ॥

ਇਹ ਘੜਾ ਦੱਬੇ ਜਾਣ ਤੋਂ ਮਗਰੋਂ ਰਾਜੇ ਜਨਕ ਦੇ ਦੇਸ ਵਿਚ ਔੜ ਲੱਗ ਗਈ, ਬਾਰਾਂ ਵਰ੍ਹਿਆਂ ਤੱਕ ਮੀਂਹ ਨਾਂ ਪਿਆ, ਤਾਂ ਰਾਜੇ ਨੂੰ ਕਾਲ ਪੈ ਜਾਣ ਦਾ ਡਰ ਹੋ ਗਿਆ। ਉਸਨੇ ਪੰਡਿਤਾਂ ਦੀ ਸਲਾਹ ਨਾਲ ਜੱਗ ਕਰਨਾ ਸ਼ੁਰੂ ਕੀਤਾ ਅਤੇ ਜਗ ਸਥਾਨ ਲਈ ਰਾਜੇ ਨੇ ਸੋਨੇ ਦਾ ਹਲ ਬਣਵਾਕੇ, ਜਿਮੀ ਵਿਚ ਉਸ ਹਲ ਨੂੰ ਆਪ ਚਲਾਇਆ, ਉਸ ਹਲ ਦੀ ਸਿਆੜ ਨਾਲ ਉਹ ਰਿਖੀਆਂ ਦੇ ਖ਼ੂਨ ਦਾ ਘੜਾ ਪੁੱਟਿਆ ਆਯਾ, ਜਿਸ ਵਿਚੋਂ ਇਕ ਲੜਕੀ ਨਿਕਲੀ। ਇਸ ਲੜਕੀ ਦਾ ਨਾਮ ਜਨਕ ਜੀ ਨੇ ਤਾਂ ਜਾਨਕੀ ਰਖਿਆ ਸੀ, ਪਰ ਮਗਰੋਂ ਨਾਰਦ ਨੇ 'ਸੀਤਾ' ਰੱਖ ਦਿੱਤਾ।

ਰਿਖੀਆਂ ਦਾ ਸਰਾਪ ਸੀ, ਕਿ "ਘੜੇ ਵਿਚਲੇ ਪਦਾਰਥ ਨੂੰ ਜਦ ਤੂੰ ਆਪਨੇ ਘਰ ਲੈ ਜਾਏਂਗਾ, ਤਦੋਂ ਤੇਰੀ ਕੁਲ ਦਾ ਨਾਸ ਹੋਵੇਗਾ"। ਇਸ ਸਰਾਪ ਦੇ ਕਾਰਣ ਹੀ, ਹੁਣ ਰਾਵਨ ਦੀ ਕੁਲ ਨਾਸ ਹੋਣ ਦਾ ਸਮਾ ਨੇੜੇ ਆ ਗਿਆ ਸੀ, ਉਹ ਘੜੇ ਵਿਚੋਂ ਨਿਕਲੇ ਪਦਾਰਥ 'ਸੀਤਾ ਨੂੰ ਚੁਰਾਕੇ ਅਪਨੇ ਘਰ ਵਿਚ ਲੈ ਗਿਆ ਹੈ ॥੧੧੮॥

ਦੂਜੀ ਕਥਾ ਇਉਂ ਹੈ–ਭੀਲਨੀ ਨੇ ਸ੍ਰੀ ਰਾਮ ਜੀ ਨੂੰ ਕਿਹਾ–ਇਕ ਵੇਰੀ ਰਾਵਨ ਪੁਸ਼ਪਕ ਬਿਮਾਨ ਵਿਚ ਬੈਠਕੇ ਬਨ ਦੀ ਸੈਲ ਨੂੰ ਗਿਆ, ਉਥੇ ਉਸਨੇ ਇਕ ਸੁੰਦਰ ਇਸਤ੍ਰੀ ਵੇਖੀ, ਤਾਂ ਰਾਵਨ ਨੇ ਉਸਨੂੰ ਕਿਹਾ– 'ਹੇ ਭਾਮਨੀ ! ਤੂੰ ਬਨ ਵਿਚ ਇਕੱਲੀ ਕਿਉਂ ਫਿਰਦੀ ਹੈਂ' ? ਇਸਦੇ ਉੱਤਰ ਵਿਚ ਉਸਨੇ ਕਿਹਾ– "ਹੇ ਦਸਾਨਨ ! ਸੁਣੋ, ਬ੍ਰਹਮ ਰਿਖਿ ਕੁਸ਼ਧ੍ਰਜ ਮੇਰਾ ਪਿਤਾ ਸੀ ਜੋ ਵੇਦਾਂ ਦਾ ਪੂਰਨ ਗਿਆਤਾ ਸੀ। ਉਨ੍ਹਾਂ ਦੇ ਤਪ ਅਤੇ

ਵੇਦ ਪਾਠ ਤੋਂ ਮੇਰਾ ਜਨਮ ਹੋਯਾ ਸੀ, ਇਸ ਲਈ ਮੇਰਾ ਨਾਮ ਉਨ੍ਹਾਂ ਨੇ 'ਵੇਦਵਤੀ' ਰਖਿਆ ਸੀ। ਉਸ ਵੇਲੇ ਮੇਰੇ ਪਿਤਾ ਨੇ ਇਹ ਪ੍ਰਣ ਕਰ ਲਿਆ, ਕਿ ਮੈਂ ਤੇਰਾ ਵਿਵਾਹ ਵਿਸ਼ਨੂੰ ਭਗਵਾਨ ਨਾਲ ਕਰਾਂਗਾ। ਮੇਰੇ ਰੂਪ ਦੀ ਮਹਿਮਾ ਸੁਨਕੇ, ਸੁੰਭ ਦੈਤ ਨੇ ਮੇਰੇ ਪਿਤਾ ਪਾਸੋਂ ਮੈਨੂੰ ਮੰਗਿਆ, ਪਰ ਮੇਰੇ ਪਿਤਾ ਨੇ ਕਹਿ ਦਿੱਤਾ, ਮੈਂ ਪ੍ਰਣ ਕਰ ਚੁਕਾ ਹਾਂ, ਜੋ ਮੈਂ ਇਸਨੂੰ ਵਿਸ਼ਨੂੰ ਦੇ ਨਾਲ ਵਿਆਹੁਣਾ ਹੈ, ਇਸ ਲਈ ਤੈਨੂੰ ਨਹੀਂ ਦੇ ਸਕਦਾ। ਸੁੰਭ ਨੇ ਏਹ ਉੱਤਰ ਸੁਣਿਆ ਤੇ ਘਰ ਨੂੰ ਚਲਾ ਗਿਆ, ਪਰ ਫੇਰ ਅਧੀ ਰਾਤ ਵੇਲੇ ਆਣਕੇ ਉਸਨੇ ਮੇਰੇ ਪਿਤਾ ਨੂੰ ਮਾਰ ਦਿੱਤਾ, ਮੇਰੀ ਮਾਤਾ ਅਪਨੇ ਪਤੀ ਨਾਲ ਸਤੀ ਹੋ ਗਈ, ਇਸ ਤਰ੍ਹਾਂ ਮੈਂ ਇਕੱਲੀ ਹੋ ਗਈ ਹਾਂ, ਅਤੇ ਅਪਨੇ ਪਿਤਾ ਦੇ ਵਚਨ ਨੂੰ ਸੱਤ ਕਰਨ ਲਈ, ਪਿਤਾ ਦੇ ਸਥਾਨ ਉਤੇ ਬੈਠਕੇ ਤਪ ਕਰ ਰਹੀ ਹਾਂ। ਏਹ ਸੁਣਕੇ ਰਾਵਨ ਨੇ ਕਿਹਾ—ਤੂੰ ਏਡਾ ਉਗ੍ਰ ਤਪ ਕਿਉਂ ਕਰਦੀ ਹੈਂ ? ਮੇਰੀ ਇਸਤ੍ਰੀ ਹੋ ਜਾਹੁ, ਮੈਂ ਤ੍ਰਿਲੋਕੀ ਦਾ ਰਾਜਾ ਰਾਵਨ ਹਾਂ। ਇਹ ਕਹਿਕੇ ਰਾਵਨ ਨੇ ਉਸ ਦੇ ਹੱਥ ਨੂੰ ਫੜ ਲਿਆ ਤਾਂ ਉਸ ਇਸਤ੍ਰੀ ਦਾ ਹੱਥ ਉਸੇ ਛਿਨ ਤਲਵਾਰ ਵਰਗਾ ਹੋ ਗਿਆ ਅਤੇ ਉਸਨੇ ਕਿਹਾ—"ਜੇ ਮੈਂ ਤੈਨੂੰ ਸਰਾਪ ਦੇਕੇ ਨਾਸ ਕਰਾਂ ਤਾਂ ਮੇਰਾ ਤਪ ਨਾਸ ਹੋਜਾਏਗਾ, ਇਸ ਲਈ ਮੈਂ ਅਗਲੇ ਜਨਮ ਵਿਚ ਤੇਰਾ ਨਾਸ਼ ਕਰਾਂਗੀ।" ਏਹ ਕਹਿਕੇ ਉਸਨੇ ਅਪਨੇ ਹਵਨ ਕੁੰਡ ਵਿਚ ਛਾਲ ਮਾਰ ਦਿਤੀ ਅਤੇ ਮਰ ਗਈ। ਉਸ ਵੇਦਵਤੀ ਦੀ ਆਤਮਾ ਹੀ ਸੀਤਾ ਰੂਪ ਹੋਕੇ ਪ੍ਰਗਟ ਹੋਈ ਹੈ, ਅਤੇ ਤੁਹਾਡੇ ਨਾਲ ਬਨ ਵਿਚ ਆਈ ਸੀ। ਰਾਵਨ ਉਸਨੂੰ ਅਪਨੇ ਨਾਸ ਹੋਣ ਵਾਸਤੇ ਚੁਰਾਕੇ ਲੈ ਗਿਆ ਹੈ। ਹੇ ਰਾਮ ਜੀ ! ਮੈਂ ਏਹ ਸਾਰੀ ਵਾਰਤਾ ਅਪਨੇ ਗੁਰੂ ਮਤੰਗ ਰਿਖੀ ਪਾਸੋ ਸੁਣੀ ਸੀ, ਜੋ ਤੁਹਾਨੂੰ ਸੁਣਾਦਿੱਤੀ ਹੈ॥੧੧੯॥



ਸੁੰਦਰ ਦਾਸ ਜੀ ਦਾ ਪ੍ਰਸੰਗ।

# "ਕਹੈ ਸੁੰਦਰ ਸੁਨਹੁ ਸੰਤਹੁ"

ਸਾਹਿਬ ਸ੍ਰੀ ਗੁਰੂ ਅਮਰਦੇਵ ਜੀ ਦੇ ਦੋ ਪੁਤ੍ਰ ਮੋਹਨ ਜੀ ਦੇ ਮੋਹਰੀ ਜੀ ਸਨ, ਇਨ੍ਹਾਂ ਦੋਹਾਂ ਵਿਚੋਂ ਮੋਹਰੀ ਜੀ ਦੇ ਪੁਤਰ 'ਸੰਸਰਾਮ ਜੀ' ਲਿਖਾਰੀ ਸਨ, ਇਸ ਸੰਸਰਾਮ ਜੀ ਦੇ ਪੁੱਤਰ 'ਸੁੰਦਰ' ਜੀ ਸਨ। ਇਹ ਅਪਨੇ ਦਾਦੇ ਮੋਹਰੀ ਜੀ ਵਾਂਗ ਪੂਰੇ ੨ ਗੁਰ ਭਗਤ ਸਨ, ਛੋਟੀ ਉਮਰਾ ਵਿਚ ਹੀ ਇਨ੍ਹਾਂ

ਨੂੰ ਸਤਿਗੁਰੂ ਜੀ ਦੀ ਸੇਵਾ ਦੀ ਲਗਨ ਲਗ ਗਈ ਸੀ, ਇਹ ਅੱਠੇ ਪਹਿਰ ਸ੍ਰੀ ਗੁਰੂ ਅਮਰ ਦੇਵ ਜੀ ਦੇ ਚਰਨਾਂ ਵਿਚ ਹੀ ਬੈਠੇ ਰਹਿੰਦੇ ਸਨ, ਸ੍ਰੀ ਗੁਰੂ ਅਮਰ ਦੇਵ ਜੀ ਨੇ ਅਪਨੇ ਅੰਤ ਦੇ ਸਮੇ, ਅਪਨੇ ਸਾਰੇ ਪਰਾਵਾਰ ਤੇ ਸਿੱਖ-ਸੰਗਤਾਂ ਨੂੰ ਆਪਨੇ ਕੋਲ ਸੱਦਕੇ, ਜੋ ਉਪਦੇਸ਼ ਦਿੱਤਾ ਸੀ, ਉਹ ਇਨ੍ਹਾਂ ਨੇ ਅੱਖਰ ੨ ਯਾਦ ਰਖਿਆ ਸੀ। ਇਨ੍ਹਾਂ ਨੂੰ ਸੱਦ ਲਾਉਣ ਦਾ ਬੜਾ ਸ਼ੌਂਕ ਸੀ। ਜਦ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੋਇੰਦ-ਵਾਲ ਜੀ ਵਿਚ ਪੋਥੀਆਂ ਲੈਣ ਗਏ ਸਨ, ਤਦੋਂ ਪੋਥੀਆਂ ਲੈਣ ਤੋਂ ਮਗਰੋਂ ਉਹ ਅਪਨੇ ਮਾਮੇ ਮੋਹਰੀ ਜੀ ਦੇ ਘਰ ਗਏ, ਫੇਰ ਆਪਨੇ ਨਾਨੇ-ਗੁਰੂ ਸ੍ਰੀ ਗੁਰੂ ਅਮਰ ਦੇਵ ਜੀ ਦੇ ਅੰਗੀਠੇ ਪੁਰ ਯਾਤ੍ਰਾ ਕਰਨ ਵਾਸਤੇ ਗਏ। ਉਸ ਵੇਲੇ ਗੋਇੰਦਵਾਲ ਦੇ ਕਈ ਸਿਖ ਪ੍ਰੇਮੀ ਤੇ ਭੱਲੇ ਖਾਨ ਦਾਨ ਦੇ ਕਈ ਸੱਜਨ, ਆਪ ਜੀ ਦੇ ਨਾਲ ਗਏ ਸਨ, ਉਸ ਵੇਲੇ ਇਹ ਸੁੰਦਰ ਜੀ ਭੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਹਾਜਰ ਸਨ, ਉਥੇ ਜਾਕੇ ਸਤਿਗੁਰੂ ਜੀ ਨੇ ਸਾਰੀ ਸੰਗਤ ਪਾਸੋਂ ਪੁੱਛਿਆ ਕਿ ਸ੍ਰੀ ਗੁਰੂ ਅਮਰ ਦੇਵ ਜੀ ਨੇ ਅਪਨੇ ਅੰਤ ਸਮੇਂ ਕੋਈ ਉਪਦੇਸ਼ ਕੀਤਾ ਸੀ ਜਾਂ ਨਹੀਂ ? ਜੇ ਕੋਈ ਉਪਦੇਸ਼ ਕੀਤਾ ਸੀ, ਜਾਂ ਕੋਈ ਸਿਖਯਾ ਦਿਤੀ ਸੀ, ਤਾਂ ਉਹ ਕੀ ਸੀ ? ਸ੍ਰੀ ਗੁਰੂ ਜੀ ਦੇ ਇਸ ਪ੍ਰਸ਼ਨ ਦੇ ਉੱਤਰ ਵਿਚ ਕਿਸੇ ਨੇ ਭੀ ਕੁਝ ਤਸੱਲੀ ਵਾਲਾ ਉੱਤਰ ਨਾਂ ਦਿੱਤਾ। ਕਈ ਸਿਆਣੇ ੨ ਪੁਰਸ਼ਾਂ ਨੇ ਕਿਹਾ—ਉਪਦੇਸ਼ ਤਾਂ ਗੁਰੂ ਜੀ ਨੇ ਬਹੁਤ ਦਿੱਤਾ ਸੀ, ਜੋ ਸਾਨੂੰ ਪੂਰਾ ੨ ਯਾਦ ਨਹੀਂ ਰਿਹਾ। ਉਸ ਵੇਲੇ ਇਨ੍ਹਾਂ ਨੇ ਹੱਥ ਜੋੜਕੇ ਬੇਨਤੀ ਕੀਤੀ—ਦਾਸ ਨੂੰ ਆਗਯਾ ਬਖਸ਼ੋ, ਤਾਂ ਜਿੰਨਾਕੁ ਯਾਦ ਹੈ, ਅਰਜ ਕਰ ਦੇਂਦਾ ਹਾਂ। ਇਉਂ ਸ੍ਰੀ ਸਤਿਗੁਰੂ ਜੀ ਦੀ ਆਗਯਾ ਪਾਕੇ ਬਾਬਾ ਸੁੰਦਰ ਜੀ ਖੜੇ ਹੋਕੇ, ਸੱਦ ਲਾਉਣ ਲੱਗੇ। ਉਨ੍ਹਾਂ ਨੇ ਸੱਦਾਂ ਵਿਚ ਹੀ ਸ੍ਰੀ ਗੁਰੂ ਜੀ ਦੇ ਅੰਤ ਸਮੇ ਦਾ ਸਾਰਾ ਪ੍ਰਸੰਗ ਬਹੁਤ ਸੋਹਣਾ ਜੇਹਾ ਬਣਾਕੇ ਸ੍ਰੀ ਗੁਰੂ ਜੀ ਨੂੰ ਸੁਣਾ ਦਿੱਤਾ। ਓਹ ਸੱਦ ਇਨ੍ਹਾਂ ਨੇ ਇਸ ਪ੍ਰੇਮਾਵਸਥਾ ਵਿਚ ਹੋਕੇ ਗਾਂਵਿਆਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਹੁਤ ਹੀ ਸੁੰਦਰ ਲੱਗਾ। ਇਸ ਤਰ੍ਹਾਂ ਸੁੰਦਰ ਜੀ ਦੇ ਸੁੰਦਰ ਸੱਦ ਨੂੰ ਸੁਣਕੇ, ਸ੍ਰੀ ਗੁਰੂ ਜੀ ਨੇ ਲਿਖ ਲਿਆ। ਸੁੰਦਰ ਜੀ ਦੀ ਅਵਸਥਾ ਨੂੰ ਪੂਰਨ ਸੰਤਾ ਭਗਤਾਂ ਵਾਲੀ ਵੇਖਕੇ, ਇਨ੍ਹਾਂ ਨੂੰ ਭੀ ਭਗਤ-ਸ੍ਰੇਣੀ ਵਿਚ ਸ਼ਾਮਲ ਕਰ ਦਿਤਾ। ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਮਕਲੀ ਰਾਗ ਪੂਰ ਆਏ, ਤਾਂ ਚੂੰਕਿ ਸੁੰਦਰ

ਜੀ ਨੇ ਰਾਮਕਲੀ ਰਾਗਨਿ ਦੀ ਸੁਰ ਵਿਚ ਹੀ ਸੱਦ ਗਾਂਵਿਆਂ ਸੀ, ਇਸ ਲਈ ਸਤਿਗੁਰੂ ਜੀ ਨੇ ਉਹ ਸੱਦ ਇਸੇ ਰਾਮਕਲੀ ਰਾਗਨੀ ਵਿਚ ਦਰਜ ਕਰਕੇ ਸੁੰਦਰ ਜੀ ਨੂੰ ਜਗਤ ਉਤੇ ਅਟਲ ਤੇ ਅਮਰ ਕਰ ਦਿੱਤਾ। ਜੋ ਸਿਖ ਸੰਪ੍ਰਦਾ ਵਿਚ ਪ੍ਰਾਣੀ ਦੇ ਅੰਤਮ ਸੰਸਕਾਰ ਸਮੇਂ ਪੜ੍ਹਿਆ ਜਾਂਦਾ ਹੈ॥੧੨੦॥

(੩੫) ਸਧਨਾ ਜੀ ਦੀ ਕਥਾ।

## ਅਉਸਰ ਲਜਾ ਰਾਖ ਲੇਹੁ ਸਧਨਾ ਜਨ ਤੋਰਾ॥(ਬਿਲ:)

ਸੰਮਤ ੧੨੨੩ ਬਿਕ੍ਰਮੀ ਅਤੇ ਸੰਨ ੧੧੮੦ ਈ: ਵਿਚ ਇਲਾਕਾ ਸਿੰਧ ਦੇ 'ਸੇਰਵਾਨ' ਨਗਰ ਵਿਚ ਸਧਨਾ ਜੀ ਦਾ ਜਨਮ ਹੋਯਾ ਸੀ, ਇਹ ਜਾਤਿ ਦੇ ਕਸਾਈ ਸਨ, ਬਾਲ ਉਮਰਾਂ ਤੋਂ ਹੀ ਇਨ੍ਹਾਂ ਨੂੰ ਹਰਿ ਨਾਮ ਸਿਮਰਨ ਦੀ ਪ੍ਰੀਤਿ, ਅਤੇ ਭਗਵਤ-ਭਗਤੀ ਦਾ ਪਿਆਰ ਪ੍ਰਾਪਤ ਸੀ, ਰਾਤ-ਦਿਨ ਵਿਚ ਜਦ ਕਦੇ ਭੀ ਸਮਾ ਮਿਲਦਾ, ਏਹ ਪ੍ਰੇਮ-ਪੂਰਬਕ ਪ੍ਰਭੂ ਦੇ ਗੁਣ-ਕੀਰਤਨ ਤੇ ਹਰਿ ਸਿਮਰਨ ਵਿਚ ਅਨਿੰਨ ਮਨ ਨਾਲ ਲਗ ਜਾਂਦੇ ਸਨ। ਭਾਵੇਂ ਕਸਾਈ ਜਾਤਿ ਵਿਚੋਂ ਸਨ, ਪਰ ਇਨ੍ਹਾਂ ਦੇ ਦਿਲ ਵਿਚ ਕਰੁਣਾ, ਪ੍ਰੇਮ ਤੇ ਦਯਾ ਏਨੀ ਵਸੀ ਹੋਈ ਸੀ, ਕਿ ਏਹ ਜੀਵ ਬਧ ਕਰਨ ਦੇ ਨਾਮ ਤੋਂ ਕੰਬ ਉੱਠਦੇ ਸਨ। ਬੇਜ਼ੁਬਾਨ ਪਸ਼ੂਆਂ ਵਾਸਤੇ ਭੀ ਏਹ ਅਪਨੇ ਹਿਰਦੇ ਵਿਚ ਦਰਦ-ਭਰਿਆ ਦਿਲ ਰਖਦੇ ਸਨ। ਜੋ ਭੀ ਪ੍ਰਾਣ-ਧਾਰੀ ਪਸੂ-ਪੰਛੀ ਸੀ, ਸਭਨਾਂ ਨੂੰ ਏਹ ਆਪਨਾ ਹੀ ਸਰੂਪ ਮੰਨਦੇ ਸਨ, ਪਰ ਪਰਵਾਰ ਦੀ ਪਾਲਨਾ ਭੀ ਜ਼ਰੂਰੀ ਸੀ। ਕਸਾਈ ਹੋਣ ਦੇ ਸਬਬ, ਮਾਸ ਵੇਚਨ ਤੋਂ ਬਿਨਾ ਹੋਰ ਕੋਈ ਕਿੱਤਾ ਹੀ ਨਹੀਂ ਜਾਣਦੇ ਸਨ, ਉਹ ਮਨ ਹੀ ਮਨ ਵਿਚ ਇਸ ਕੰਮ ਤੋਂ ਬੜੀ ਭਾਰੀ ਨਫ਼ਰਤ ਕਰਦੇ ਸਨ, ਜੀਵਾਂ ਨੂੰ ਮਾਰਕੇ ਉਨ੍ਹਾਂ ਦਾ ਮਾਸ ਵੇਚਨਾ, ਇਨ੍ਹਾਂ ਨੂੰ ਬਹੁਤ ਬੁਰਾ ਮਲੂਮ ਹੁੰਦਾ ਸੀ, ਪਰ ਕਰਦੇ ਭੀ ਕੀ? ਭੁੱਖਾ ਢਿੱਡ, ਅਤੇ ਪਰਵਾਰ ਦੀ ਪਾਲਨਾ ਦਾ ਬੋਝ ਕੀ ਨਹੀਂ ਕਰਾਉਂਦਾ? ਪਰ ਫੇਰ ਭੀ ਅਪਨੇ ਹੱਥ ਨਾਲ ਬੱਕਰੇ ਆਦਿਕਾਂ ਦੇ ਮਾਰਣ ਦਾ ਕੰਮ ਇਨ੍ਹਾਂ ਨੇ ਤਰਕ ਕਰ ਦਿੱਤਾ ਸੀ। ਪਰਵਾਰ ਦੀ ਪਾਲਨਾ ਦੇ ਵਾਸਤੇ, ਓਹ ਮਨ ਮਾਰਕੇ, ਹੋਰਨਾਂ ਕੋਲੋਂ ਮਾਸ ਲਿਆਕੇ ਵੇਚਿਆ ਕਰਦੇ ਸਨ। ਇਸ ਵਿਹਾਰ-ਕਾਰ ਨੂੰ ਕਰਦਿਆਂ ਹੋਯਾਂ, ਵਿਚ ਵਿਚਾਲੇ ਜਦ ਕਦੇ ਕੁਝ ਵੇਲ੍ਹਾ ਸਮਾ ਮਿਲ ਜਾਂਦਾ, ਤਾਂ 'ਹਰਿ ਹਰਿ' ਨਾਮ ਸਿਮਰਨ ਦੀ ਧੁਨਿ ਵਿਚ ਪ੍ਰੇਮ ਮੱਤ ਹੋਕੇ ਨੱਚ

ਉੱਠਦੇ ਅਤੇ ਉਨ੍ਹਾਂ ਦਾ ਬਿਹਬਲ ਹਿਰਦਾ ਪ੍ਰਭੂ ਦੇ ਰੂਪ-ਰਸ ਮਦਰਾ ਨੂੰ ਪੀਕੇ ਪ੍ਰੇਮ ਮਤਵਾਲਾ ਹੋ ਜਾਇਆ ਕਰਦਾ ਸੀ। ਪ੍ਰਭੂ ਦੇ ਨਾਮ-ਗੁਣ ਕੀਰਤਨ ਵਿਚ ਸਧਨਾ ਜੀ ਦੀ ਏਨੀ ਲਗਨ ਸੀ, ਕਿ ਓਹ ਕਦੇ ੨ ਕੀਰਤਨ ਅਤੇ ਗੁਣ-ਗਾਉਣ ਵਿਚ ਖਾਣਾ-ਪੀਣਾ ਭੀ ਭੁੱਲ ਜਾਂਦੇ ਸਨ ਅਤੇ ਰਾਤਿ ਨੂੰ ਰਾਤਿ ਤੇ ਦਿਨ ਨੂੰ ਦਿਨ ਭੀ ਨਹੀਂ ਸਮਝਦੇ ਸਨ।

ਭਗਤ ਵਛਲ ਭਗਵਾਨ ਅਪਨੇ ਭਗਤ ਦੀ ਬਿਹਬਲ ਪੁਕਾਰ ਨੂੰ ਸੁਣਕੇ ਆਪਨੇ ਆਪਨੂੰ ਰੋਕ ਨਹੀਂ ਸਕਦੇ। ਓਹ ਤਾਂ ਸਦਾ ਹੀ ਅਪਨੇ ਭਗਤਾਂ ਦੇ ਵਾਸਤੇ ਅਜੇਹੀ ਬਿਧਿ ਮੇਲ ਦੇਂਦੇ ਹਨ, ਜਿਸ ਕਰਕੇ ਉਸਦੀ ਭਗਤਿ ਦਿਨੋ ਦਿਨ ਦ੍ਰਿੜ੍ਹ ਹੁੰਦੀ ਜਾਵੇ। ਹਿਰਦੇ ਵਿਚ ਭਗਤੀ ਦੀ ਇੱਛਾ ਫੁਰਣੀ ਭੀ ਤਾਂ ਪ੍ਰਭੂ ਦੀ ਕ੍ਰਿਪਾ ਨਾਲ ਹੀ ਹੁੰਦੀ ਹੈ। ਭਗਤੀ ਦਾ ਪ੍ਰਕਾਸ਼ ਭੀ ਭਗਵਾਨ ਦੀ ਕ੍ਰਿਪਾ ਨਾਲ ਹੁੰਦਾ ਹੈ। ਹਾਂ, ਭਗਤ ਦੇ ਹਿਰਦੇ ਵਿਚ ਪ੍ਰਭੂ ਦੇ ਵਾਸਤੇ ਤੜਪ ਲੱਗੀ ਰਹੇ, ਵਿਆਕੁਲਤਾ ਵਧਦੀ ਰਹੇ, ਹਰਿ ਸਿਮਰਨ ਤੋਂ ਬਿਨਾਂ ਇਕ ਖਿਨ ਭਰ ਵੀ ਜੀਊਨਾ ਚੰਗਾ ਨਾਂ ਲੱਗੇ। ਹਰਿ ਸਿਮਰਨ ਅਤੇ ਗੁਣ-ਕੀਰਤਨ ਤੋਂ ਬਿਨਾਂ ਉਸਨੂੰ ਸ੍ਵਰਗ ਸੁਖ ਦੀ ਭੀ ਕਾਮਨਾਂ ਨਾਂ ਰਹਿ ਜਾਵੇ। ਨਾਮ ਸੁਣਨ ਨੂੰ ਅਤੇ ਗੁਣ ਗਾਉਨ ਨੂੰ ਮਿਲੇ। ਇਸ ਤੋਂ ਵਧਕੇ ਹੋਰ ਹੈ ਹੀ ਕੀ? ਸਧਨੇ ਦਾ ਮਨ ਹਰੀ ਦੇ ਚਰਨਾਂ ਨਾਲ ਰਮ ਗਿਆ, ਰਾਤ ਦਿਨ ਕੇਵਲ 'ਹਰਿ ਹੀ ਹਰਿ' ਰਹਿ ਗਿਆ! ਪ੍ਰੇਮ ਦਾ ਭੁੱਖਾ ਭਗਵਾਨ ਹੁਣ ਅਪਨੇ ਆਪ ਨੂੰ ਸਧਨੇ ਤੋਂ ਵੱਖਰਾ ਕਿਵੇਂ ਰਖ ਸਕਦਾ ਸੀ? ਗੰਡਕੀ-ਸੁਤ ਸਾਲਗ੍ਰਾਮ ਜੀ ਸਧਨੇ ਦੇ ਘਰ ਵਿਚ ਪਹਿਲੇ ਤੋਂ ਹੀ ਮੌਜੂਦ ਸਨ। ਵਿਚਾਰਾ ਭੋਲਾ-ਭਾਲਾ ਸਧਨਾ ਪ੍ਰਭੂ ਦੇ ਇਸ ਰੂਪ ਨੂੰ ਪਛਨਦਾ ਨਹੀਂ ਸੀ ਅਤੇ ਇਸਨੂੰ ਵੱਟਾਂ ਸਮਝਕੇ, ਇਸ ਨਾਲ ਮਾਸ ਤੋਲਿਆ ਕਰਦਾ ਸੀ। ਪ੍ਰਭੂ ਦੀ ਭੀ ਕੇਹੀ ਵਚਿਤ੍ਰ ਲੀਲ੍ਹਾ ਹੈ! ਭਗਤ ਦੇ ਠੰਢੇ ਹੱਥ ਦਾ ਸਪਰਸ਼ ਹੁੰਦਾ ਰਹੇ, ਭਗਤ ਦੇ ਮਨ ਵਿਚ ਸਦਾ ਹੀ ਧਜਾਨ ਬਣਿਆ ਰਹੇ ਅਤੇ ਰਾਤ ਦਿਨ ਦੇ ਉਸਦੇ ਵਿਹਾਰ ਤੇ ਵਾਪਾਰ ਦਾ ਸਾਧਨ ਬਨਿਆ ਰਹੇ। ਇਸ ਲਈ ਭਗਤ ਦਾ ਮਨ ਰਖਨ ਵਾਲੇ ਚੋਜੀ ਪ੍ਰਭੂ ਸਧਨੇ ਦੇ ਘਰ ਵਿਚ, ਸ਼ਾਲਗ੍ਰਾਮ ਸਰੂਪ ਵਿਚ ਉਸਦੇ ਵੱਟੇ ਦੇ ਵਿਚੋਂ ਦੀ ਹੋਕੇ ਉਸ ਵੱਲ ਤੱਕ ਰਹੇ ਸਨ! ਇਧਰ ਜਦ ਭਗਵਾਨ ਦੇ ਵਾਸਤੇ ਭਗਤ ਵਿਆਕੁਲ ਹੋ ਜਾਂਦਾ ਹੈ ਤਾਂ ਪ੍ਰਭ ਆਪ ਭੀ ਭਗਤ ਨੂੰ ਮਿਲਣ ਦੇ ਵਾਸਤੇ ਤੜਫਨ ਲਗ

ਪੈਂਦਾ ਹੈ ! "ਤੂੰ ਸੰਤਾਂ ਕਾ, ਸੰਤ ਤੇਰੇ, ਮੇਰੇ ਰਾਮ ਰਾਇ !" ਦਾ ਗੁਰਵਾਕ ਇਸ ਤਰ੍ਹਾਂ ਨਾਲ ਸਫਲ ਹੋ ਜਾਂਦਾ ਹੈ।

ਵਿਚਾਰਾ ਸਧਨਾ ਰਾਤ-ਦਿਨ ਠਾਕੁਰ ਜੀ ਦੇ ਨਾਲ ਮਾਸ ਤੋਲ ੨ ਕੇ ਵੇਚਦਾ ਹੈ ਅਤੇ ਉਸਨੂੰ ਇਕ ਮਾਮੂਲੀ ਪੱਥਰ ਦਾ ਵੱਟਾ ਸਮਝਦਾ ਹੈ। ਵੱਟਾ ਦੁਕਾਨਦਾਰ ਦਾ ਸਭਤੋਂ ਪ੍ਰਮੁਖ ਸਾਧਨ ਹੁੰਦਾ ਹੈ, ਇਸੇ ਵਾਸਤੇ ਪਰਮਾਤਮਾ ਸ਼ਾਲਗ੍ਰਾਮ ਸਰੂਪ ਵਿਚ ਉਸਦਾ ਵੱਟਾ ਬਣਕੇ ਆਏ ਸਨ। ਇਕ ਵੈਸ਼ਨਵ ਸਾਧੂ ਸਧਨੇ ਦੀ ਦੁਕਾਨ ਦੇ ਕੋਲੋਂ ਦੀ ਲੰਘਿਆ ਤਾਂ ਉਸਦੀ ਨਜ਼ਰ ਸਧਨੇ ਦੇ ਵੱਟੇ ਉਤੇ ਪੈ ਗਈ। ਉਹ ਝੱਟ ਹੀ ਪਛਾਨ ਗਿਆ ਕਿ ਹੋਵੇ ਨਾਂ ਹੋਵੇ, ਇਹ ਸ੍ਰੀ ਸਾਲਗ੍ਰਾਮ ਜੀ ਦੀ ਮੂਰਤਿ ਹੈ । ਉਹ ਮਹਾਤਮਾ ਸਧਨੇ ਦੀ ਦੁਕਾਨ ਤੇ ਆਯਾ ਅਤੇ ਉਸ ਪਾਸੋਂ ਸ੍ਰੀ ਸਾਲਗ੍ਰਾਮ ਜੀ ਦੀ ਮੂਰਤਿ ਮੰਗਕੇ ਲੈ ਗਿਆ, ਸਧਨਾ ਜੀ ਨੇ ਠਾਕੁਰ ਰੂਪ ਵੱਟਾ ਦੇਣ ਲੱਗਿਆਂ ਕੋਈ ਇਨਕਾਰ ਨਾਂ ਕੀਤਾ। ਸੰਤ ਜੀ ਸਾਲਗ੍ਰਾਮ ਨੂੰ ਪ੍ਰਾਪਤ ਕਰਕੇ ਏਨੇ ਪ੍ਰਸੰਨ ਹੋਏ, ਕਿ ਵੁੱਲੇ ਹੋਏ ਜਾਮੇ ਵਿਚ ਨਾਂ ਸਮਾਏ। ਕੁਟੀਆ ਵਿਚ ਜਾਕੇ ਉਨ੍ਹਾਂ ਨੇ ਸਾਲਗਰਾਮ ਜੀ ਨੂੰ ਪੰਚਾਂਮ੍ਰਿਤ ਨਾਲ ਇਸਨਾਨ ਕਰਾਯਾ, ਹੋਰ ਸਭ ਤਰ੍ਹਾਂ ਦੀ ਧਰਮ ਸਾਸਤ੍ਰ ਅਨੁਸਾਰ-ਵਿਧਿ ਪੂਰਬਿਕ ਪੂਜਾ ਕੀਤੀ ਅਤੇ ਸਾਹਮਣੇ ਖੜੇ ਹੋਕੇ ਹੱਥ ਜੋੜਕੇ, ਬੇਨਤੀ ਕਰਨ ਲੱਗੇ–

"ਅਕਾਲ ਮ੍ਰਿਤ੍ਯੂ ਹਰਣੰ ਸਰਵ ਵ੍ਯਾਧਿ ਵਿਨਾਸ਼ਨਮ ॥
ਵਿਸ਼੍ਣੋ. ਪਾਦੋਦਕੰ ਪੀਤ੍ਵਾ ਪੁਨਰ ਜਨਮ ਨ ਵਿਦ੍ਯਤੇ ॥"

'ਗੋਬਿੰਦ ਭਾਉ ਭਗਤਿ ਦਾ ਭੁੱਖਾ' ਹੈ, ਹਰੀ ਤਾਂ ਅਨਿੰਨ ਭਾਵ ਦੇ ਸਮਰਪਣ ਨਾਲ ਹੀ ਪ੍ਰਸੰਨ ਹੁੰਦਾ ਹੈ ! ਸਾਧੂ ਦੀ ਪੂਜਾ ਵਿਚ ਸਭ ਕੁਝ ਸੀ, ਪਰ ਸਧਨੇ ਵਰਗੀ ਅਨਿੰਨ ਨਿਸਚੇ ਵਾਲੀ ਸਰਬਾਤਮ ਸਮਰਪਣ ਦੀ ਅਲੌਕਿਕ ਮਿਠਾਸ ਕਿਥੇ ਸੀ ? ਰਾਤ ਸਮੇਂ ਸੁੱਤੇ ਹੋਏ ਸੰਤ ਨੇ ਸੁਪਨੇ ਵਿਚ ਸੁਣਿਆ, ਸ੍ਰੀ ਸਾਲਗ੍ਰਾਮ ਜੀ ਕਹਿ ਰਹੇ ਹਨ–'ਹੇ ਸੰਤ ! ਮੈਨੂੰ ਇਥੇ ਕਿਉਂ ਲਿਆਯਾ ਹੈ ? ਮੈਨੂੰ ਤਾਂ ਸਧਨੇ ਦੇ ਘਰ ਵਿਚ ਹੀ ਰਹਿਣ ਦੇਂਦੋਂ। ਸਧਨਾ ਜਦ ਮਾਸ ਤੋਲਣ ਦੇ ਵਾਸਤੇ ਮੈਨੂੰ ਚੁੱਕਦਾ ਸੀ, ਤਾਂ ਮੈਨੂੰ ਉਸਦੇ ਠੰਡੇ ਕੂਲੇ ਹੱਥ ਦੀ ਛੋਹ ਵਿਚੋਂ ਇਕ ਅਲੌਕਿਕ ਪ੍ਰੇਮਾਲਿੰਗਨ ਦਾ ਅਨੰਦ ਮਿਲਦਾ ਸੀ, ਜਦ ਉਹ ਗ੍ਰਾਹਕਾਂ ਨਾਲ ਗੱਲਾਂ ਕਰਦਾ ਸੀ, ਤਾਂ ਮੈਂ ਉਸ ਦੀ ਪ੍ਰੇਮਾਤੁਰ ਪਾਰਥਨਾਂ ਦੇ ਸ਼ਬਦ ਸੁਣਦਾ ਸਾਂ। ਮੇਰਾ ਨਾਮ ਲੈ ਲੈਕੇ ਜਦ ਉਹ ਅਨੰਤ

ਬਿਹਬਲਤਾ ਨਾਲ ਨੱਚਨ ਲਗ ਪੈਂਦਾ ਸੀ, ਮੈਂ ਭੀ ਉਸਦੇ ਹਿਰਦੇ ਰੂਪ ਬਿੰਦ੍ਰਾਬਨ ਵਿਚ ਨੱਚਨ ਲੱਗਦਾ ਸਾਂ। ਉਸਦੇ ਪ੍ਰੇਮਾਂਸੂਆਂ ਵਿਚ ਭਿੱਜਕੇ ਜੋ ਅਨੰਦ ਮੈਨੂੰ ਮਿਲਿਆ ਹੈ, ਉਹ ਮੈਨੂੰ ਤੇਰੇ ਇਸ ਪੰਚਾਂਮ੍ਰਿਤ ਇਸਨਾਨ ਵਿਚੋਂ ਨਹੀਂ ਮਿਲਿਆ! ਉਸਨੇ ਬਿਹਬਲ ਹਿਰਦੇ ਨਾਲ ਇਕ ਵੇਰੀ ਭੀ ਜਦ "ਪ੍ਰਾਨ ਨਾਥ ਹਰਿ!" ਕਹਿਕੇ ਬੁਲਾਯਾ ਸੀ, ਉਸ ਵਿਚ ਜਿੰਨੀ ਵੇਦਨਾ ਅਤੇ ਖਿੱਚ ਸੀ, ਉਸ ਵਿਚ ਮੈਨੂੰ ਖਿੱਚ ਲੈਣ ਦੀ ਜਿੰਨੀ ਤਾਕਤ ਸੀ, ਉਹ ਤੇਰੇ ਅਨੇਕਾਂ ਸਤੋਤ੍ਰਾਂ ਵਿਚੋਂ ਨਹੀਂ ਮਿਲੀ। ਉਸ ਪ੍ਰੇਮ ਦੇ ਪੁਜਾਰੀ ਸਧਨੇ ਦੇ ਘਰ ਹੀ ਮੈਨੂੰ ਛੱਡ ਆਓ, ਮੈਨੂੰ ਉਸਤੋਂ ਬਿਨਾਂ ਇਕ ਛਿਨ ਭਰ ਭੀ ਸ਼ਾਂਤਿ ਨਹੀਂ, ਅਰਾਮ ਨਹੀਂ, ਸੁਖ ਅਤੇ ਚੈਨ ਨਹੀਂ ਹੈ"। ਭਗਤ ਦੇ ਪ੍ਰੇਮ ਪੂਰਤਿ ਹਿਰਦੇ ਵਿਚ ਪ੍ਰਾਣ ਵੱਲਭ ਪ੍ਰਭੂ ਦੀ ਜੋ ਪਵਿਤ੍ਰ ਮੂਰਤਿ ਹੈ, ਉਹ ਤਾਂ ਉਥੇ ਸਰਧਾ ਦੇ ਸੰਘਨੇ ਕੁੰਜਾਂ ਦੀ ਛਾਂ ਵਿਚ, ਪ੍ਰੇਮ ਦੀ ਜਮੁਨਾਂ ਦੇ ਕੰਢੇ ਉਤੇ ਵਿਚਰਨਾ ਚਾਹੁੰਦੀ ਹੈ। ਪ੍ਰੇਮੀ ਦਾ ਹਿਰਦਾ ਹੀ ਭਗਵਾਨ ਦਾ ਸਭ ਤੋਂ ਸੁੰਦਰ ਮੰਦਿਰ ਹੈ। ਇਹ ਸੁਣਦੇ ਹੀ ਸੰਤ ਜੀ ਬਿਸਤਰੇ ਤੋਂ ਉੱਠੇ, ਦੌੜੇ ੨ ਸਧਨੇ ਦੇ ਘਰ ਗਏ ਅਤੇ ਸ੍ਰੀ ਸਾਲਗ੍ਰਾਮ ਜੀ ਦੀ ਮੂਰਤਿ ਉਸਦੇ ਹਵਾਲੇ ਕਰਕੇ ਕਹਿਣ ਲੱਗੇ—"ਇਹ ਪ੍ਰਭੂ ਜੀ ਤੇਰੇ ਕੋਲ ਰਹਿਕੇ ਹੀ ਖੁਸ਼ ਹਨ, ਮੈਂ ਭਾਵੇਂ ਸ਼ਾਸਤ੍ਰੋਕਤ ਬਿਧਿ ਅਨੁਸਾਰ ਇਨ੍ਹਾਂ ਦੀ ਸੇਵਾ-ਪੂਜਾ ਕੀਤਾ ਸੀ, ਪਰ ਮੇਰੀ ਸੇਵਾ ਪੂਜਾ ਇਨ੍ਹਾਂ ਨੂੰ ਪਸੰਦ ਨਹੀਂ ਆਈ। ਇਸ ਲਈ ਇਨ੍ਹਾਂ ਦੇ ਕਹਿਣੇ ਮੁਜਬ ਮੈਂ ਇਨ੍ਹਾਂ ਨੂੰ ਤੇਰੇ ਘਰ ਲੈ ਆਯਾ ਹੈ, ਤੂੰ ਇਨ੍ਹਾਂ ਨਾਲ ਭਾਵੇਂ ਛੁਰੀ ਤੋਲ਼ ਕਰ ਅਤੇ ਭਾਵੇਂ ਇਨ੍ਹਾਂ ਦੀ ਸੇਵਾ ਪੂਜਾ ਕਰ, ਜੋ ਤੇਰਾ ਜੀ ਚਾਹੇ ਕਰ, ਇਹ ਤੇਰੇ ਪੁਰ ਖੁਸ਼ ਹਨ ਅਤੇ ਤੇਰੇ ਕੋਲ ਹੀ ਰਹਿਣਾ ਚਾਹੁੰਦੇ ਹਨ!"

ਸਧਨੇ ਨੂੰ ਜਦ ਇਹ ਪਤਾ ਲਗਾ, ਕਿ ਉਸਦਾ ਵੱਟਾ ਸਚ-ਮੁਚ ਸ੍ਰੀ ਸਾਲਗ੍ਰਾਮ ਜੀ ਦੀ ਮੂਰਤਿ ਹੈ, ਏਹ ਸਾਖਯਾਤ ਵਿਸ਼ਨੂ ਭਗਵਾਨ ਜੀ ਹਨ, ਤਾਂ ਉਸਨੂੰ ਆਪਨੀ ਕਰਨੀ ਉਤੇ ਬੜਾ ਪਛਤਾਵਾ ਹੋਯਾ। ਉਹ ਕਹਿਣ ਲੱਗਾ—"ਹਾਇ! ਮੈਂ ਪ੍ਰਭੂ ਦੀ ਇਸ ਮੰਗਲ ਮੂਰਤਿ ਨੂੰ ਮਾਸ ਤੋਲਣ ਦੇ ਕੰਮ ਵਿਚ ਲਾਕੇ ਕਿੰਨਾ ਘੋਰ ਪਾਪ ਕੀਤਾ ਹੈ?"

ਸੰਤ ਜੀ ਪਾਸੋਂ ਸੁਪਨੇ ਦੀ ਸਾਰੀ ਵਾਰਤਾ ਸੁਣਕੇ ਸਧਨੇ ਦੀ ਵਚਿਤ੍ਰ ਹਾਲਤ ਹੋ ਗਈ! ਪ੍ਰਭੂ ਦਾ ਇਤਨਾ ਪ੍ਰਗਾਢ ਪ੍ਰੇਮ, ਏਨੀ ਭਗਤ ਵੱਛਲਤਾ! ਪ੍ਰੇਮਾਂਸੂਆਂ ਦੀ ਗੰਗਾ ਜਮਨਾ ਵਗ ਤੁਰੀ। ਸਾਰਾ ਸਰੀਰ

ਰੋਮਾਂਚਿਤ ਹੋਗਿਆ, ਪ੍ਰੇਮ ਪੁਲਕਾਵਿਲ ਆ ਗਈ ! ਪ੍ਰਾਣ ਬਿ-ਕਲ ਹੋਗਏ! ਲੂੰ-ਲੂੰ ਵਿਚੋਂ ਹਰਿ-ਹਰਿ ਦੀ ਗੂੰਜ ਹੋਣ ਲਗ ਪਈ, ਹੁਣ ਏਹ ਬੇਗ ਰੋਕਿਆ ਕਿਵੇਂ ਜਾਂਦਾ ? ਪ੍ਰੇਮ ਵਿਚ ਤਾਂ ਬੰਧਨ ਆਪੇ ਹੀ ਟੁੱਟ ਜਾਂਦੇ ਹਨ। 'ਇਕ' ਦਾ ਹੋਕੇ ਹੀ 'ਜੀਊਣ' ਤੇ 'ਮਰਣ' ਦੀ ਲਾਲਸਾ ਹੁੰਦੀ ਹੈ ॥੧੨੧॥

(੨) ਜਗੰਨਾਥ ਜੀ ਦੀ ਯਾਤ੍ਰਾ ਅਤੇ ਪੂਰਬਲੇ ਕਰਮ ਦਾ ਫਲ !

ਸਧਨਾ ਭੀ ਭਗਤਿ ਬਿਹਬਲ ਹਿਰਦੇ ਨਾਲ ਕੁਲ-ਪਰਿਵਾਰ ਦਾ ਸਾਰਾ ਕੰਮ-ਧੰਧਾ ਛੱਡਕੇ, ਪ੍ਰਭੂ ਨੂੰ ਹਿਰਦੇ ਵਿਚ ਧਾਰਨ ਕਰਕੇ, ਸ੍ਰੀ ਸਾਲ-ਗ੍ਰਾਮ ਠਾਕੁਰ ਜੀ ਨੂੰ ਨਾਲ ਲੈਕੇ, ਪੁਰਖੋਤਮ ਪ੍ਰਭੂ ਦੀ ਜਗੰਨਾਥ ਪੁਰੀ ਵੱਲ ਤੁਰ ਪਿਆ। ਜਾਂਦਿਆ ੨ ਸੰਧਿਆ ਵੇਲਾ ਹੋਗਿਆ ਸੀ, ਸਧਨੇ ਨੇ ਸੋਚਿਆ ਕਿ ਇਸ ਸਾਹਮਣੇ ਨਗਰ ਵਿਚ ਜਾਕੇ ਭਿੱਖਯਾ ਮੰਗਕੇ ਖਾ ਲਵਾਂ ਅਤੇ ਰਾਤ ਭਰ ਵਿਸਰਾਮ ਕਰਕੇ ਫਿਰ ਕੱਲ ਤੁਰ ਚੱਲਾਂਗਾ। ਇਹ ਸੋਚਕੇ, ਸਧਨਾ ਉਸ ਨਗਰ ਵੱਲ ਮੁੜਿਆ ਅਤੇ ਨਗਰ ਵਿਚ ਜਾਕੇ ਇਕ ਗ੍ਰਹਸਥੀ ਦੇ ਘਰ ਦੇ ਕੋਲ ਟਿਕ ਗਿਆ। ਭਿਖਯਾ ਦਾ ਅੰਨ ਛੱਕਕੇ, ਹਰਿਗੁਣ ਗਾਉਂਦਾ ਹੋਯਾ, ਸਧਨਾ ਉਥੇ ਹੀ ਲੇਟ ਗਿਆ।

ਜਿਸ ਘਰ ਦੇ ਕੋਲ ਜਾਕੇ ਸਧਨਾ ਬੈਠਾ ਸੀ ਅਤੇ ਜਿਸ ਘਰ ਵਾਲੇ ਪੁਰਖ ਨੇ ਸਧਨਾ ਜੀ ਨੂੰ ਪੁਰਖੋਤਮ ਪੁਰੀ ਦਾ ਯਾਤ੍ਰੂ ਸਾਧੂ ਸਮਝਕੇ ਮੰਜਾ-ਬਿਸਤਰਾ ਦਿਤਾ ਸੀ, ਉਸਦੀ ਇਸਤ੍ਰੀ ਸਧਨਾ ਜੀ ਦਾ ਦਿਵੱਯ ਤੇਜ ਵਾਲਾ ਅਤੇ ਸੁੰਦ੍ਰਤਾ ਦੀ ਰਾਸਿ ਰੂਪ ਸੁੰਦਰ ਚੇਹਰਾ ਵੇਖਕੇ, ਉਹ ਇਨ੍ਹਾਂ ਉਤੇ ਮੋਹਿਤ ਹੋ ਚੁਕੀ ਹੋਈ ਸੀ। ਜਦ ਅਧੀ ਰਾਤ ਬੀਤ ਗਈ, ਤਾਂ ਜਿਥੇ ਸਧਨਾ ਸੁੱਤਾ ਹੋਯਾ ਸੀ, ਉਹ ਕਾਮ ਪੀੜਤ ਹੋਈ ੨ ਉਥੇ ਆ ਗਈ, ਅਤੇ ਅਨੇਕ ਤਰ੍ਹਾਂ ਦੇ ਹਾਵ-ਭਾਵ ਕਰਕੇ ਉਸਨੇ ਕਾਮ ਵਾਸ਼ਨਾ ਜ਼ਾਹਰ ਕੀਤੀ। ਸਧਨਾ ਜੀ ਦਾ ਮਨ ਉਸਦੇ ਮੋਹ ਵਿਚ ਨਾਂ ਫਸਿਆ। ਇਸ ਲਈ ਉਨ੍ਹਾਂ ਨੇ ਸਿਰ ਨਿਵਾਕੇ, ਹੱਥ ਜੋੜਕੇ, ਬੜੀ ਅਧੀਨਗੀ ਨਾਲ ਕਿਹਾ—"ਮਾਤਾ ! ਮੇਰੀ ਪਰਮ ਪੂਜ-ਨੀਯ ਮਾਤਾ ! ਅਪਨੇ ਚਰਨਾਂ ਦੀ ਪਵਿਤ੍ਰ ਧੂੜੀ ਮੈਨੂੰ ਦੇਹੁ ! ਤੂੰ ਮੇਰੀ ਮਾਂ ਹੈ, ਹੇ ਦਯਾ ਸਰੂਪ ਮਾਤਾ ! ਤੇਰੇ ਚਰਨਾਂ ਵਿਚ ਮੈਂ ਕ੍ਰੋੜਹਾਂ ਵੇਰੀ ਪ੍ਰਣਾਮ ਕਰਦਾ ਹਾਂ !"

ਜੋ ਸੱਚੇ ਭਗਤ ਹਨ, ਉਨ੍ਹਾਂ ਲਈ ਤਾਂ "ਤਜਿ ਕਾਮ, ਕਾਮਿਨੀ, ਮੋਹ ਤਜੈ" ਅਤੇ "ਬਿਖਿਆ ...

ਧਾਰਿ" ਵਿਸ਼ੇ ਵਾਸਨਾ ਜ਼ੇਹਰ ਸਮਾਨ ਹੈ, ਜੋ ਉਨ੍ਹਾਂ ਨੇ ਤਿਆਗ ਦਿੱਤੀ ਹੈ, ਤਦੇ ਤਾਂ ਹਰਿ-ਸਿਮਰਨ ਹਿਰਦੇ ਵਿਚ ਆ ਵਸਿਆ ਹੈ, ਫੇਰ ਜਿਨ੍ਹਾਂ ਨੇ ਕਾਮ ਨੂੰ ਛੱਡ ਦਿੱਤਾ ਹੈ, ਅਤੇ ਕਾਮਿਨੀ ਦੇ ਮੋਹ ਨੂੰ ਛੱਡ ਦਿੱਤਾ ਹੈ, ਉਨ੍ਹਾਂ ਨੂੰ ਕੋਈ ਹਾਵ-ਭਾਵ ਕਰਕੇ ਲੁਭਾ ਹੀ ਕਿਵੇਂ ਸਕਦਾ ਹੈ ? ਜਿਥੇ ਮੋਹ ਹੀ ਨਹੀਂ ਹੈ, ਉਥੇ ਕੋਈ ਮੋਹਿਤ ਹੀ ਕਿਵੇਂ ਹੋਵੇਗਾ ? ਭਗਤ ਨੇ ਕਾਮਨੀ ਦਾ ਮੋਹ ਹੀ ਹਿਰਦੇ ਵਿਚੋਂ ਤਿਆਗ ਦਿੱਤਾ ਹੈ, ਤਾਂ ਕਾਮਿਨੀ ਉਨ੍ਹਾਂ ਨੂੰ ਮੋਹਤ ਹੀ ਕਿਵੇਂ ਕਰ ਸਕੇਗੀ ? ਏਹ ਸੱਚ ਹੈ, ਕਿ 'ਰੂਪੈ ਕਾਮੈ ਦੋਸਤੀ' ਹੈ, ਪਰ ਜਦ ਭਗਤਾਂ ਨੇ ਕਾਮ ਨੂੰ ਛੱਡ ਹੀ ਦਿੱਤਾ ਹੈ, ਤਾਂ ਇਸਤ੍ਰੀ ਦੇ ਸੁੰਦਰ ਰੂਪ ਨੂੰ ਵੇਖਕੇ ਜਾਗੇਗਾ ਕੌਣ ? ਜਦ ਦੋਸਤ ਹੀ ਨਹੀਂ ਹੈ, ਤਾਂ ਦੋਸਤੀ ਕਿਨ ਕਰਨੀ ਹੋਈ ? ਸੰਸਾਰ ਦੇ ਆਮ ਜੀਵਾਂ ਵਾਸਤੇ ਇਸਤ੍ਰੀ ਦਾ ਹਾਵ-ਭਾਵ ਯੁਕ੍ਤ ਰੂਪ ਕਾਮ-ਵਾਸ਼ਨਾ ਨਾਲ ਭਾਵੇਂ ਖਿੱਚ ਲਵੇ, ਪਰ ਭਗਤ ਤਾਂ ਹਰੇਕ ਇਸਤ੍ਰੀ-ਸਰੀਰ ਨੂੰ ਮਾਤਾ ਰੂਪ ਨਾਲ ਵੇਖਦੇ ਹਨ, ਤਾਂ ਫੇਰ ਖਿੱਚਿਆ ਹੀ ਕੋਈ ਕਿਵੇਂ ਜਾਵੇਗਾ ? ਸੰਸਾਰ ਤੋਂ ਪੂਰਨ ਵੈਰਾਗ ਹੋਏ ਤੋਂ ਬਿਨਾਂ, ਵਿਸ਼ਿਆਂ ਵਲੋਂ ਘੋਰ ਨਫ਼ਰਤ ਹੋਏ ਤੋਂ ਬਿਨਾਂ, ਭਗਤੀ ਦੇ ਰਾਹ ਉਤੇ ਚਲਨਾ ਹੀ ਬਹੁਤ ਔਖਾ ਹੈ। ਸਧਨੇ ਉਤੇ ਅਪਨੇ ਹਾਵ-ਭਾਵ ਯੁਕ੍ਤ ਰੂਪ ਦਾ ਜਾਦੂ ਚਲਦਾ ਨਾਂ ਵੇਖਕੇ, ਉਸ ਕਾਮਾਤੁਰਾ ਇਸਤ੍ਰੀ ਨੇ ਸਮਝਿਆ ਕਿ ਸ਼ਾਇਦ ਇਹ ਮੇਰੇ ਖ਼ਾਵੰਦ ਦੇ ਡਰ ਕਰਕੇ ਮੇਰੀ ਬੇਨਤੀ ਨਹੀਂ ਸੁਣਦਾ। ਇਹ ਵਿਚਾਰ ਕਰਦੇ ਹੀ ਉਹ ਚੁਪ ਕੀਤੀ ਚਲੀ ਗਈ, ਅਤੇ ਇਕ ਤਿੱਖੀ ਤਲਵਾਰ ਨਾਲ ਅਪਨੇ ਪਤੀ ਦਾ ਸਿਰ, ਧੜ ਨਾਲੋਂ ਕੱਟਕੇ ਵੱਖ ਕਰ ਦਿੱਤਾ। ਫੇਰ ਕਾਹਲੀ ੨ ਉਹ ਸਿਰ ਚੁੱਕ ਕੇ ਸਧਨਾ ਜੀ ਦੇ ਕੋਲ ਆਕੇ ਕਹਿਣ ਲਗੀ–"ਪਿਆਰੇ ! ਤੈਨੂੰ ਜਿਸ ਦਾ ਡਰ ਸੀ ? ਜਿਸਦੇ ਭੈ ਨਾਲ ਤੂੰ ਮੇਰੇ ਨਾਲ ਪ੍ਰੇਮ ਨਹੀਂ ਕਰਦਾ ਸੀ, ਮੈਂ ਉਸ–ਤੇਰੇ ਪ੍ਰੇਮ ਰਾਹ ਦੇ ਰੋਕਨ ਵਾਲੇ ਰੋੜੇ ਨੂੰ, ਤੇਰੇ ਪ੍ਰੇਮ ਸੁਖ ਦੀ ਰੋਕ–ਨੂੰ ਕੱਢ ਆਈ ਹਾਂ, ਹੁਣ ਨਿਸੰਗ ਹੋਕੇ, ਨਿਡਰ ਹੋਕੇ, ਮੈਨੂੰ ਗਲੇ ਨਾਲ ਲਗਾ, ਮੇਰੇ ਗਲ ਦਾ ਹਾਰ ਹੋਕੇ, ਪ੍ਰੇਮ ਸੁਖ ਅੰਮ੍ਰਤ ਨੂੰ ਗੱਟ-ਗੱਟ ਕਰ ਪੀਓ ਅਤੇ ਮੈਂ ਪ੍ਰੇਮ ਦੀਵਾਨੀ ਨੂੰ 'ਮਦਨਾਕੁਸ' ਦਾ ਦਾਰੂ ਦੇਕੇ ਦਾਨੀ ਬਨਾ ! ਅਰਥਾਤ ਮੈਂ ਅਪਨੇ ਵਿਆਂਦੜ ਪਤੀ ਦਾ ਸਿਰ, ਤੇਰੇ ਰੂਪ ਉਤੇ ਮੋਹਤ ਹੋਕੇ, ਪ੍ਰੇਮ ਇਸ਼ਕ ਵਿਚ ਦਿਵਾਨੀ ਹੋਕੇ, ਮੈਂ ਅਪਨੇ ਖ਼ਾਵੰਦ ਦਾ ਸਿਰ ਵੱਢ ਲਿਆਈ ਹਾਂ, ਕਿਉਂਕਿ

ਇਸੇ ਨੇ ਹੀ 'ਤੇਰੇ-ਮੇਰੇ ਪ੍ਰੇਮ ਵਿਚ ਰੋਕ ਪਾਈ ਸੀ। ਹੁਣ ਤੈਨੂੰ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਹੈ, ਮੈਂ ਤੇਰੀ ਹਾਂ, ਤਨ-ਮਨ-ਧਨ ਕਰਕੇ ਤੇਰੀ ਹਾਂ, ਭਾਵੇਂ ਇਥੇ ਰਹੁ, ਏਹ ਘਰ-ਬਾਰ ਤੇਰਾ ਹੈ ਅਤੇ ਮੈਂ ਤੇਰੀ ਦਾਸੀ ਹਾਂ। ਜੇ ਤੂੰ ਇਥੇ ਰਹਿਣਾ ਨਹੀਂ ਚਾਹੁੰਦਾ, ਤਾਂ ਇਕ ਵੇਰੀ ਪ੍ਰੇਮ ਦਾਨ ਦੇਕੇ, ਮੈਨੂੰ ਨਾਲ ਲੈ ਚੱਲ। ਇਸ ਘਰ ਦਾ ਸਾਰਾ ਭਾਂਡਾ ਟੀਂਡਾ ਗਹਿਣਾ-ਗੱਟਾ, ਅੰਨ-ਧਨ ਸਭ ਕੁਝ ਮੈਂ ਨਾਲ ਲੈ ਚਲਦੀ ਹਾਂ, ਜਿਥੇ ਤੇਰਾ ਮਨ-ਮੰਨੇ, ਉਥੇ ਹੀ ਚਲ ਰਹੁ ਅਤੇ ਮੇਰੇ ਗਲ ਦਾ ਸੋਹਣਾ ਜੇਹਾ ਹਾਰ ਬਣਕੇ ਰਹੁ, ਮੈਂ ਤੈਨੂੰ ਉਹ ਕਾਮ-ਕੇਲ ਦਾ ਅਨੰਦ ਚਖਾਵਾਂਗੀ, ਜੋ ਕਿਸੇ ਰਾਜੇ-ਮਹਾਰਾਜੇ ਦੇ ਸੁਪਨੇ ਵਿਚ ਭੀ ਨਸੀਬ ਨਾਂ ਹੋਇਆ ਹੋਵੇਗਾ। ਉਸ ਕਾਮਾਤੁਰਾ ਦੀਆਂ ਇਸ ਤਰ੍ਹਾਂ ਦੀਆਂ ਇਕ ਸਾਹੀਆਂ ਗੱਲਾਂ ਸੁਣਕੇ ਅਤੇ ਉਸਦੇ ਕੀਤੇ ਹੋਏ ਪਤਿ ਦੇ 'ਹਤਯਾ ਕਾਂਡ' ਨੂੰ ਵੇਖਕੇ ਸਧਨਾ ਜੀ ਕੰਬ ਗਏ। ਉਸ ਕਾਮਾ-ਤੁਰਾ ਵਿਭਚਾਰਣੀ ਨੇ ਅਪਨੀ ਕਾਮ ਵਾਸ਼ਨਾ ਪੂਰੀ ਕਰਨ ਦੇ ਵਾਸਤੇ ਅਪਨੇ ਪਤਿ ਨੂੰ ਕਤਲ ਕਰ ਦਿੱਤਾ, ਪਰ ਸਧਨੇ ਦੇ ਹਿਰਦੇ ਵਿਚ ਉਸ ਦੁਸਟਾ ਦੇ ਵਾਸਤੇ ਮਹਾ-ਘੋਰ ਨਫ਼ਰਤ ਪੈਦਾ ਹੋ ਗਈ। ਉਨ੍ਹਾਂ ਨੇ ਉਸਦੇ ਨਾਲ ਕੋਈ ਗੱਲ ਹੀ ਨਾਂ ਕੀਤੀ, ਅਤੇ ਨਾਂ ਹੀ ਉਸਦੀ ਅੱਖ ਨਾਲ ਅੱਖ ਮਿਲਾਈ, ਚੁਪ-ਚਾਪ ਬੈਠੇ ਹਰਿ ਗੁਣ ਗਾਉਂਦੇ ਰਹੇ।

ਇਧਰ ਰਾਤ ਬੀਤਨ ਨੂੰ ਆ ਰਹੀ ਹੈ, ਉਸ ਦੁਸ੍ਰਾ ਨੇ ਵੇਖ ਲਿਆ ਕਿ ਇਸ ਪੁਰਖ ਉਤੇ ਮੇਰਾ ਪ੍ਰਭਾਵ ਨਹੀਂ ਪਿਆ, ਏਹ ਮੇਰੇ ਮੋਹ ਦੇ ਵੱਸ ਨਹੀਂ ਹੋਇਆ, ਇਸਦੇ ਮਨ ਵਿਚ ਕਾਮ-ਵਾਸ਼ਨਾ ਨਹੀਂ ਜਾਗੀ, ਮੈਂ ਬਥੇਰੇ ਯਤਨ ਕਰ ਥੱਕੀ ਹਾਂ, ਪਰ ਇਸਦੇ ਮਨ ਵਿਚ ਮੋਹਨ-ਉਚਾਟਨ ਆਦਿਕ ਕਾਮ ਦਾ ਕੋਈ ਤੀਰ ਨਹੀਂ ਵੱਜਾ। ਦਿਨ ਚੜ੍ਹੇ ਜਦ ਇਹ ਤੁਰ ਗਿਆ ਤਾਂ ਮੈਂ ਲੋਕਾਂ ਨੂੰ ਕੀ ਮੂੰਹ ਦਿਖਾਵਾਂਗੀ ? ਹੁਣ ਅਜੇਹੀ ਚਾਲ ਕਰਨੀ ਚਾਹੀਦੀ ਹੈ, ਜੋ ਏਹ ਭੀ ਸੁਖ ਦੀ ਜਿੰਦਗੀ ਤਾਂ ਨਾਂ ਭੋਗੇ। ਜਿਸਨੇ ਮੈਨੂੰ ਸੁਖ ਨਹੀਂ ਦਿੱਤਾ, ਉਹ ਸੁਖੀ ਰਹਿਣ ਦਾ ਕੀ ਹੱਕ ਰਖਦਾ ਹੈ ? ਏਹ ਨਿਸਚਾ ਕਰਕੇ ਅਪਨੇ ਘਰ ਦੇ ਬੂਹੇ ਵਿਚ ਖਲੋਕੇ ਰੋਣ-ਪਿੱਟਨ ਲੱਗ ਪਈ, ਉਸਦੇ ਰੋਣ-ਪਿੱਟਨ ਦੀ ਅਵਾਜ ਸੁਣਕੇ ਆਂਢੀ ਗੁਆਂਢੀ ਗੱਲੀ ਮਹੱਲੇ ਅਤੇ ਸਾਰੇ ਨਗਰ ਦੇ ਲੋਗ ਇਕੱਠੇ ਹੋ ਗਏ, ਉਨ੍ਹਾਂ ਸਾਰਿਆਂ ਦੇ ਵਿਚ ਉਸ ਦੁਸ੍ਰਾ ਨੇ ਕਹਿ ਦਿੱਤਾ–"ਔਹ ਜੇਹੜਾ ਆਦਮੀ ਬੈਠਾ ਹੈ, ਉਸਨੇ ਮੇਰੇ ਪਤਿ

ਨੂੰ ਮਾਰ ਦਿੱਤਾ ਹੈ, ਅਤੇ ਮੇਰੇ ਧਰਮ ਨੂੰ ਭ੍ਰਸ਼ਟ ਕਰਨਾ ਚਾਹੁੰਦਾ ਸੀ"। ਲੋਕਾਂ ਨੇ ਸਧਨੇ ਤੋਂ ਇਸਦੇ ਉੱਤਰ ਵਿਚ ਪੁੱਛਿਆ ਤਾਂ ਇਨ੍ਹਾਂ ਨੇ ਕੋਈ ਜਵਾਬ ਨਾਂ ਦਿੱਤਾ, ਕੇਵਲ ਹਰਿ ਨਾਮ ਜਪਦੇ ਰਹੇ। ਜਿਸ ਤੋਂ ਲੋਕਾਂ ਨੇ ਸਮਝਿਆ ਏਹ ਬੜਾ ਫਰੇਬੀ ਅਤੇ ਪੱਕਾ ਬਦਮਾਸ਼ ਹੈ। ਵੇਖੋ, ਵਿਭਚਾਰ ਦੀ ਖ਼ਾਤਰ ਖ਼ੂਨ ਕਰ ਦਿੱਤਾ ਹੈ ਅਤੇ ਹੁਣ ਆਪਨੇ ਆਪ ਨੂੰ ਭਗਤ ਸਾਬਤ ਕਰਨ ਵਾਸਤੇ ਹਰਿ ਨਾਮ ਜਪਨ ਲਗ ਪਿਆ ਹੈ ॥ ੧੨੨ ॥

[੩] ਭਗਤ ਜੀ ਦੀ ਬੇਨਤੀ।

ਦਿਨ ਹੁੰਦੇ ਹੀ ਨਗਰ-ਵਾਸੀ ਸਧਨੇ ਨੂੰ ਫੜਕੇ ਕਚੈਹਰੀ ਵਿਚ ਲੈ ਗਏ, ਉਥੇ ਉਸ ਬਦਮਾਸ਼ ਔਰਤ ਨੇ ਅਜੇਹੀਆਂ ਗੱਲਾਂ ਜੋੜਕੇ ਬਿਆਨ ਦਿੱਤਾ, ਜਿਸਤੋਂ ਉਹ ਆਪ ਬਿਲਕੁਲ ਨਿਰਦੋਸ, ਪਤਿਬ੍ਰਤਾ, ਸਤਵੰਤੀ ਤੇ ਭਗਵੰਤ-ਭਗਤਨੀ ਬਣ ਗਈ ਅਤੇ ਸਧਨਾ ਜੀ ਨੂੰ ਪੂਰਾ ੨ ਬਦਮਾਸ਼-ਡਾਕੂ, ਵਿਸ਼ੈ ਲੰਪਟ-ਕਾਮੀ ਅਤੇ ਖ਼ੂਨੀ ਸਾਬਤ ਕਰ ਦਿੱਤਾ। ਇਸ ਦੇ ਬਿਆਨਾਂ ਤੇ ਗਵਾਹਾਂ ਦੀ ਪੁੱਛ ਗਿੱਛ ਦੇ ਮਗਰੋਂ ਸਧਨੇ ਜੀ ਤੋਂ ਪੁੱਛਿਆ ਗਿਆ ਤਾਂ ਇਨ੍ਹਾਂ ਨੇ ਕੁਝ ਭੀ ਉਜਰਦਾਰੀ ਨਾਂ ਕੀਤੀ ਅਤੇ ਨਾਂ ਹੀ ਕੋਈ ਉਸਦੇ ਬਿਆਨ ਦਾ ਉੱਤਰ ਹੀ ਦਿੱਤਾ, ਕੇਵਲ ਵਾਹਿਗੁਰੂ ਉਤੇ ਭਰੋਸਾ ਰਖਕੇ ਚੁੱਪ ਕਰ ਰਹੇ, ਮਾਨੋਂ ਉਨ੍ਹਾਂ ਨੇ ਸਾਰਾ ਅਪਰਾਧ ਮੰਨ ਲਿਆ ਹੈ! ਇਨ੍ਹਾਂ ਗੱਲਾਂ ਦੇ ਵਿਚ ਹੀ ਰਾਤ ਪੈ ਗਈ ਤਾਂ ਅਦਾਲਤੀ ਨੇ ਭਗਤ ਸਧਨਾ ਜੀ ਨੂੰ ਜੇਹਲ ਵਿਚ ਭਿਜਵਾ ਦਿੱਤਾ ॥

ਜੇਹਲ ਖਾਨੇ ਵਿਚ ਜਾਕੇ ਭਗਤ ਸਧਨਾ ਜੀ ਨੇ ਵਾਹਿਗੁਰੂ ਦੇ ਚਰਨਾਂ ਵਿਚ ਮਨ ਨੂੰ ਜੋੜਕੇ ਇਉਂ ਪ੍ਰਾਰਥਨਾ ਕਰਨੀ ਅਰੰਭ ਕੀਤੀ :—

"ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖ ਧਾਰੀ ॥
ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ ॥ ੧ ॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥ ੨ ॥
ਪ੍ਰਾਨ ਜੁ ਥਾਕੇ ਥਿਰੁ ਨਹੀਂ ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥ ੩ ॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥ ੧ ॥ (ਬਿਲਾਵਲ)

ਇਸ ਤਰ੍ਹਾਂ ਦੀ ਪ੍ਰਾਰਥਨਾ ਕਰਦਿਆਂ ਰਾਤ ਬੀਤ ਗਈ, ਤਾਂ ਦਿਨ ਹੁੰਦੇ ਹੀ ਅਦਾਲਤੀ ਨੇ ਵਾਹਿਗੁਰੂ ਦੀ ਪ੍ਰੇਰਨਾ ਨਾਲ ਸਧਨਾ ਜੀ ਨੂੰ ਮੌਤ ਦੀ ਸਜਾ ਨਾਂ ਦਿੱਤੀ, ਅਤੇ ਕੇਵਲ ਦੋਵੇਂ ਹੱਥ ਵਢਵਾਕੇ ਛੱਡ ਦਿੱਤਾ।

ਦੋਵੇਂ ਹੱਥ ਵੱਢੇ ਜਾਨ ਕਰਕੇ ਬੜੀ ਭਾਰੀ ਤਕਲੀਫ ਹੋ ਰਹੀ ਸੀ, ਪਰ "ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ" ਪਦ ਉਤੇ ਖੇਡਨ ਵਾਲੇ ਜੀਵਨ-ਮੁਕਤ ਸਰੂਪ ਸਧਨਾ ਭਗਤ ਜੀ ਇਸ ਵਿਚ ਭੀ ਪ੍ਰਭੂ ਦੀ ਮੇਹਰ ਸਮਝਕੇ, ਪ੍ਰਸੰਨ ਚਿੱਤ ਨਾਲ ਭਗਵਾਨ ਦੇ ਦਰਸ਼ਨ ਕਰਨ ਦੀ ਲਾਲਸਾ ਰਖਕੇ ਜਗੰਨਾਥ ਪੁਰੀ ਨੂੰ ਤੁਰੇ ਜਾਂਦੇ ਸਨ।

"ਸੰਤਨ ਦੁਖ ਪਾਏ ਤੇ ਦੁਖੀ" ਹੋਣ ਵਾਲੇ ਭਗਵਾਨ ਨੇ, ਭਗਤ ਦੇ ਦੁਖ ਨੂੰ ਆਪਨਾ ਦੁਖ ਮੰਨਣ ਵਾਲੇ ਪ੍ਰਭੂ ਨੇ, ਜਿਥੇ ੨ ਕਿਸੇ ਭਗਤ ਨੂੰ ਭੀੜ ਪੈਂਦੀ ਹੈ, ਉਥੇ ਹੀ ਨੰਗੇ ਪੈਰੀਂ ਭੱਜੇ ਜਾਣ ਵਾਲੇ ਭਗਵੰਤ ਨੇ ਪ੍ਰਭੂ ਤੋਂ ਭਗਤ-ਜਨਾਂ ਦਾ ਦੁਖ ਵੇਖਕੇ ਸਹਾਰਿਆ ਜੂ ਨਹੀਂ ਜਾਂਦਾ। ਇਸ ਲਈ ਭਗਤ ਦੇ ਦੁਖ ਨੂੰ ਪ੍ਰਭੂ ਅਪਨੇ ਉਤੇ ਝੱਲ ਲੈਂਦਾ ਹੈ। ਇਧਰ ਸਧਨਾ ਜੀ ਦੇ ਦੋਹਾਂ ਟੁੰਡਾਂ ਤੋਂ ਲਹੂ ਵਗ ਰਿਹਾ ਹੈ, ਬੜੀ ਭਾਰੀ ਪੀੜ ਹੋ ਰਹੀ ਹੈ, ਉਧਰ ਪ੍ਰਭੂ ਨੇ ਅਪਨੇ ਪੁਜਾਰੀ ਨੂੰ ਸੁਪਨੇ ਵਿਚ ਹੁਕਮ ਦਿੱਤਾ—"ਮੇਰਾ ਪ੍ਰੇਮੀ ਭਗਤ 'ਸਧਨਾ' ਆ ਰਿਹਾ ਹੈ, ਉਸਨੂੰ ਲਿਔਣ ਵਾਸਤੇ ਹੁਣੇ ਸਵਾਰੀ ਭੇਜੀ ਜਾਵੇ"। ਪੁਜਾਰੀ ਜੀ ਪਾਲਕੀ ਚੁਕਵਾਕੇ ਲਿਆਏ ਅਤੇ ਸਧਨਾ ਜੀ ਨੂੰ ਉਸ ਵਿਚ ਸਵਾਰ ਕਰਾਕੇ ਪ੍ਰਭੂ ਜੀ ਦੇ ਕੋਲ ਲੈ ਗਏ॥੧੨੩॥

[੪] ਪ੍ਰਭੂ ਦੀ ਮੇਹਰ ਤੇ ਸੁਪਨ ਦਰਸ਼ਨ।

ਭਗਤ ਸਧਨਾ ਜੀ ਨੇ ਜਿਸ ਵੇਲੇ ਪੁਰਖੋਤਮ ਪ੍ਰਭੂ ਦੇ ਹਜ਼ੂਰ ਹੋਕੇ ਅਸ਼ਟਾਂਗ ਬੰਦਨਾ ਕਰਨੀ ਚਾਹੀ ਅਤੇ ਧਰਤੀ ਉਤੇ ਲੰਮੇ ਪੈ ਗਏ, ਉਸੇ ਵੇਲੇ ਉਨ੍ਹਾਂ ਦੇ ਦੋਵੇਂ ਹੱਥ, ਪਹਲੇ ਵਰਗੇ ਹੀ ਹੋ ਗਏ ਅਤੇ ਉਸੇ ਰਾਤ ਹੀ ਪ੍ਰਭੂ ਨੇ ਸੁਪਨੇ ਵਿਚ ਕਿਹਾ—"ਪਿਛਲੇ ਜਨਮ ਵਿਚ ਤੂੰ ਇਕ ਸਦਾਚਾਰੀ ਅਤੇ ਪ੍ਰਕਾਂਡ ਵਿਦ੍ਵਾਨ ਬ੍ਰਾਹਮਨ ਸੀ ਅਤੇ ਕਾਸ਼ੀ ਵਿਚ ਰਹਿੰਦਾ ਸੀ। ਇਕ ਦਿਨ ਇਕ ਬੂਚੜ ਗਊ ਨੂੰ ਮਾਰਨ ਵਾਸਤੇ ਲਈ ਜਾਂਦਾ ਸੀ, ਗਊ ਕਿਸੇ ਤਰ੍ਹਾਂ ਬੂਚੜ ਦੇ ਹੱਥੋਂ ਛੁੱਟਕੇ ਤੇਰੇ ਘਰ ਆ ਗਈ ਸੀ, ਕਸਾਈ ਦੇ ਪੁੱਛਣ ਉਤੇ ਤੂੰ ਦੋਹਾਂ ਹੱਥਾਂ ਨਾਲ ਗਊ ਨੂੰ ਫੜਕੇ ਬੂਚੜ ਦੇ ਹਵਾਲੇ ਕਰ ਦਿੱਤਾ ਸੀ, ਅਤੇ ਬੂਚੜ ਨੇ ਜਾਕੇ ਉਹ ਗਊ ਮਾਰ ਦਿੱਤੀ ਸੀ। ਓਹੀ ਗਊ ਇਸ ਜਨਮ

ਵਿਚ ਉਹ ਇਸਤ੍ਰੀ ਅਤੇ ਉਸਦਾ ਪਤੀ ਪਿਛਲੇ ਜਨਮ ਦਾ ਬੂਚੜ ਸੀ, ਉਸ ਗਊ ਰੂਪ ਇਸਤ੍ਰੀ ਨੇ ਅਪਨੇ ਪਿਛਲੇ ਜਨਮ ਦਾ ਬਦਲਾ ਲੈਣਾ ਸੀ, ਅਤੇ ਪਤੀ ਰੂਪ ਬੂਚੜ ਦਾ ਗਲਾ ਕੱਟਨਾ ਸੀ, ਪਰ ਚੂੰਕਿ ਤੂੰ ਦੋਹਾਂ ਹੱਥਾਂ ਨਾਲ ਗਊ ਫੜਾਈ ਸੀ, ਇਸ ਲਈ ਗਊ ਨੇ ਤੇਰੇ ਭੀ ਹੱਥ ਕਟਵਾਨੇ ਸਨ। ਇਸ ਕਾਰਣ ਕਰਕੇ ਤੇਰੇ ਹੱਥ ਕੱਟੇ ਗਏ ਸਨ, ਇਸ ਤਰ੍ਹਾਂ ਹੋਨ ਨਾਲ ਤੇਰਾ ਪਿਛਲਾ ਪ੍ਰਤਿਬੰਧਕ ਰੂਪ ਕਰਮ ਮਿਟ ਗਿਆ ਹੈ, ਤੈਨੂੰ ਪਰਮ ਸਿਧਿ ਪਾਉਨ ਵਿਚ ਇਕੋ ਏਹੋ ਰੁਕਾਵਟ ਸੀ, ਜੋ ਹੁਣ ਦੂਰ ਹੋ ਗਈ ਹੈ, ਹੁਣ ਤੈਨੂੰ ਪ੍ਰਮਾਤਮਾ ਪ੍ਰਭੂ ਜੀ ਦੇ ਦਰਸ਼ਨ ਹੋਣ ਵਿਚ ਕੋਈ ਦੇਰ ਨਹੀਂ ਲੱਗੇਗੀ। ਹੁਣ ਤੈਨੂੰ ਬੜੀ ਹੀ ਛੇਤੀ ਦਰਸ਼ਨ ਹੋ ਜਾਣਗੇ। ਏਹ ਕਹਿਕੇ ਅਤੇ ਸਧਨੇ ਨੂੰ ਪ੍ਰੇਮ ਦਾਨ ਬਖਸ਼ਕੇ, ਸੁਪਨ-ਦਰਸ਼ਨ ਲੋਪ ਹੋ ਗਿਆ॥

ਸਧਨੇ ਨੂੰ ਅੱਜ ਪ੍ਰਭੂ ਕ੍ਰਿਪਾ ਦੇ ਹੁੰਦੇ ਹੀ ਪ੍ਰਭੂ ਦੇ ਪ੍ਰਤੱਖ ਦਰਸ਼ਨ ਹੋ ਗਏ, ਭਗਵਤ ਪ੍ਰੇਮ ਨਾਲ ਮਤਵਾਲੇ ਹੋਏ੨ ਸਧਨਾ ਭਗਤ ਦੀ ਅੰਤ ਸਮੇਂ ਤੱਕ ਪ੍ਰਭੂ ਗੁਣ ਕੀਰਤਨ ਤੇ ਨਾਮ ਸਿਮਰਨ ਵਿਚ ਲਗੇ ਰਹੇ ਅਤੇ ਉਨ੍ਹਾਂ ਦੀ ਸਰਧਾ-ਭਗਤੀ ਦਿਨੋ ਦਿਨ ਵਧਦੀ ਹੀ ਰਹੀ, ਅੰਤ ਸਮੇਂ ਪੁਰਖੋਤਮ ਪ੍ਰਭੂ ਦੇ ਚਰਨਾਂ ਵਿਚ ਬੈਠੇ ਹੀ ਦੇਹ ਤਿਆਗ ਕੇ ਪਰਮਧਾਮ ਵਿਚ ਜਾ ਬਿਰਾਜੇ ਸਨ ॥ ੧੨੪ ॥

(੩੬) ਸਨਕਾਦਿਕ ਚਰਿਤ੍ਰ।

## 'ਸਨਕਾਦਿਕ' ਨਾਰਦ-ਮੁਨਿ ਚਾਹੈ ॥' (ਗੁਰਵਾਕ)

'ਸਨਕਾਦਿਕ' ਦਾ ਅਰਥ ਹੈ—ਸਨਕ, ਸਨੰਦਨ, ਸਨਾਤਨ ਤੇ ਸੰਤ ਕੁਮਾਰ ਇਹ ਚਾਰੇ ਬ੍ਰਹਮਾਂ ਦੇ ਮਾਨਸੀ ਪੁਤ੍ਰ ਹਨ, ਜੋ ਸਦਾ ਪੰਜ ਵਰ੍ਹੇ ਦੀ ਬਾਲਾਵਸਥਾ ਵਿਚ ਰਹਿੰਦੇ ਹਨ, ਇਨ੍ਹਾਂ ਨੂੰ ਭਗਵਾਨ ਦਾ ਰੂਪ ਹੀ ਕਹਿਣਾ ਚਾਹੀਦਾ ਹੈ, ਇਹ ਰਾਤ ਦਿਨ 'ਹਰਿ: ਸ਼ਰਣਮ੍' ਮੰਤ੍ਰ ਦਾ ਜਪ ਕੀਤਾ ਕਰਦੇ ਹਨ, ਅਤੇ ਕਾਲ ਕ੍ਰਿਤ ਬ੍ਰਿਧ ਉਮਰਾ ਇਨ੍ਹਾਂ ਉਤੇ ਹਮਲਾ ਨਹੀਂ ਕਰ ਸਕਦੀ। ਏਹ ਹਰ ਵੇਲੇ ਹਰਿ ਦੇ ਧਯਾਨ ਵਿਚ ਮਗਨ ਰਹਿਕੇ ਹਰਿ ਕੀਰ-ਤਨ ਕੀਤਾ ਕਰਦੇ ਹਨ, ਨਿੱਤ ਹਰਿ ਚਰਚਾ ਵਿਚ ਸਾਵਧਾਨ ਅਤੇ ਹਰਿ-ਕਥਾ ਅੰਮ੍ਰਿਤ ਛਕਨ ਵਿਚ ਲੱਗੇ ਰਹਿੰਦੇ ਹਨ, ਗੋਸ੍ਵਾਮੀ ਤੁਲਸੀ ਦਾਸ ਜੀ ਇਨ੍ਹਾਂ ਦੇ ਸਰੂਪ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ :—

"ਜਾਨਿ ਸਮੇ ਸਨਕਾਦਿਕ ਆਏ ॥ ਤੇਜ ਪੁੰਜ ਗੁਣ ਸ਼ੀਲ ਸੁਹਾਏ ॥
ਬ੍ਰਹਮਾਨੰਦ ਸਦਾ ਲਿਵ ਲੀਨਾ ॥ ਦੇਖਤ ਬਾਲਕ ਬਹੁਰ ਕਾਲੀਨਾ ॥

ਧਰੇ ਦੇਹ ਜਨੁ ਚਾਰਿਉ ਵੇਦਾ ॥ ਸਮਦਰਸੀ ਮੁਨਿ ਬਿਗਤ ਬਿਭੇਦਾ ॥
ਆਸਾ ਬਸਨ ਵਜਸਨ ਯਹ ਤਿਨਹੀਂ ॥ ਰਘੁਪਤਿ ਚਰਿਤ ਹੋਇ ਤਹ ਸੁਨਹੀ ॥ (ਰਾਮਾਇਣ)

ਇਹ ਗੱਲ ਪਿਛੇ ਦੱਸੀ ਗਈ ਹੈ, ਕਿ ਬ੍ਰਹਮਾ ਕੋਲ ਇਨ੍ਹਾਂ ਨੇ ਹੀ ਪ੍ਰਸ਼ਨ ਕੀਤਾ ਸੀ–'ਵਿਸ਼ਿਆਂ ਨੂੰ ਚਿਤ ਫੜੀ ਬੈਠਾ ਹੈ, ਜਾਂ ਵਿਸ਼ਜ ਚਿੱਤ ਨੂੰ ਕਾਬੂ ਕਰੀ ਬੈਠੇ ਹਨ, ਇਹ ਦੋਵੇਂ ਇਸ ਤਰ੍ਹਾਂ ਨਾਲ ਆਪੋ ਵਿਚ ਮਿਲੇ ਹੋਏ ਹਨ, ਜੋ ਕਿਸੇ ਤਰ੍ਹਾਂ ਭੀ ਨਖੇੜੇ ਨਹੀਂ ਜਾ ਸਕਦੇ'। ਇਸੇ ਪ੍ਰਸ਼ਨ ਦਾ ਉੱਤਰ ਦੇਣ ਵਾਸਤੇ ਭਗਵਾਨ ਨੇ 'ਹੰਸ' ਅਵਤਾਰ ਧਾਰਿਆ ਸੀ, ਤਾਂਤੇ ਇਉਂ ਕਹਿਣਾ ਚਾਹੀਦਾ ਹੈ, ਇਨ੍ਹਾਂ ਦੀ ਭਗਤੀ ਦੇ ਵਸ ਹੋਕੇ ਹੀ ਭਗਵਾਨ ਅਵਤਾਰ ਧਾਰਦਾ ਹੈ, ਏਹੋ ਗੱਲ ਹੇਠਲੇ ਪ੍ਰਸੰਗ ਤੋਂ ਭੀ ਜ਼ਾਹਰ ਹੁੰਦੀ ਹੈ।

"ਬਾਲ ਬੁਧਿ ਸਨਕਾਦਿਕਾਂ ਬਾਲ ਸੁਭਾਉ ਨ ਵਿਰਤੀ ਹਾਣੈ॥
ਜਾਇ ਬੈਕੁੰਠ ਕਰੋਧ ਕਰਿ ਦੇਇ ਸਰਾਪ ਜੈ ਬਿਜੈ ਧਿਙਾਣੈ ॥ (ਭਾਈ ਗੁਰਦਾਸ ਜੀ ਵਾਰ ੧੨,)

ਭਾਗਵਤ (ਸਕੰਧ ੩) ਵਿਚ ਲਿਖਿਆ ਹੈ, ਇਕ ਸਮੇਂ ਇਹ ਸਨਕਾਦਿਕ ਚਾਰੇ ਭਰਾ ਸੰਸਾਰ ਵਿਚ ਵਿਚਰਦੇ ੨ ਵੈਕੁੰਠ ਨਾਥ ਦੇ ਦਰਸ਼ਨ ਦੀ ਇੱਛਾ ਕਰਕੇ ਬੈਕੁੰਠ ਵਿਚ ਚਲੇ ਗਏ, ਛੇ ਡੇਉਢੀਆਂ ਲੰਘਕੇ ਅੰਦਰ ਸੱਤਵੀਂ ਡੇਉਢੀ ਤੇ ਪੁੱਜੇ ਤਾਂ ਉਥੋਂ ਦੇ ਦ੍ਵਾਰ ਪਾਲਾਂ–ਜੈ ਤੇ ਬਿਜੈ-ਨੇ ਇਨ੍ਹਾਂ ਨੂੰ ਅੰਦਰ ਜਾਣ ਤੋਂ ਰੋਕ ਦਿਤਾ, ਤਾਂ ਇਨ੍ਹਾਂ ਨੇ ਉਨ੍ਹਾਂ ਨੂੰ ਰਾਖਸ਼ ਹੋ ਜਾਣ ਦਾ ਸ੍ਰਾਪ ਦੇ ਦਿੱਤਾ। ਓਹੀ ਜੈ ਤੇ ਬਿਜੈ ਪਹਿਲੇ ਜਨਮ ਵਿਚ ਹਿਰਨਕਸ਼ਿਪ ਤੇ ਹਰਨਾਖਸ਼। ਦੂਜੇ ਜਨਮ ਵਿਚ ਰਾਵਣ ਤੇ ਕੁੰਭ ਕਰਣ ਅਤੇ ਤੀਜੇ ਜਨਮ ਵਿਚ ਦੰਤ ਵਕ੍ਰਤ ਤੇ ਸ਼ਿਸ਼ਪਾਲ ਹੋਏ ਹਨ।

ਸ਼ਿਵ ਪੁਰਾਣ ਦੀ ਕਥਾ ਹੈ, ਕਿ ਜਿਨ੍ਹਾਂ ਸਨਕਾਦਿਕਾਂ ਨੇ ਜੈ ਤੇ ਬਿਜੈ ਨੂੰ ਸ੍ਰਾਪ ਦਿੱਤਾ ਸੀ, ਉਨ੍ਹਾਂ ਵਿਚੋਂ 'ਸਨਕ' ਨੇ ਅਗਲੇ ਜਨਮ ਵਿਚ 'ਪ੍ਰਹਲਾਦ' ਦੂਜੇ ਜਨਮ ਵਿਚ 'ਹਨੂਮਾਨ' ਅਤੇ ਤੀਜੇ ਜਨਮ ਵਿਚ 'ਅਕ੍ਰੂਰ' ਰੂਪ ਧਾਰਿਆ ਸੀ। ਇਨ੍ਹਾਂ ਸਨਕਾਦਿਕਾਂ ਦੇ ਸ੍ਰਾਪੇ ਹੋਏ ਜੈ ਤੇ ਬਿਜੈ ਦੇ ਉਧਾਰ ਲਈ ਬੈਕੁੰਠ ਨਾਥ ਭਗਵਾਨ ਨੇ ਪਹਿਲਾਂ ਨਰ ਸਿੰਘ, ਫੇਰ ਸ੍ਰੀ ਰਾਮਚੰਦ੍ਰ ਜੀ ਅਤੇ ਤੀਜਾ ਸ੍ਰੀ ਕ੍ਰਿਸ਼ਨ ਰੂਪ ਅਵਤਾਰ ਧਾਰਿਆ ਸੀ॥੧੨੫॥

(੩੭)–(੩੮) ਸੰਮਨ–ਮੂਸਨ ਪ੍ਰਸੰਗ।

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥(ਚਉਬੋਲੇ)

ਸੰਪ੍ਰਦਾਯੀ ਗਿਆਨੀ ਕਹਿੰਦੇ ਹਨ, 'ਸੰਮਨ' ਤੇ 'ਮੂਸਨ' ਦੋਵੇਂ ਪਿਤਾ

ਤੇ ਪੁਤ੍ਰ ਸਨ, ਅਤੇ ਲਾਹੌਰ ਵਿਚ ਰਿਹਾ ਕਰਦੇ ਸਨ, ਗੁਰੂ ਘਰ ਦੇ ਪਰਮ ਸਿਦਕੀ ਤੇ ਸਰਧਾਲੂ ਸਿੱਖ ਸਨ, ਘਰ ਵਿਚ ਧਨ ਦੀ ਕਮੀ ਹੋਣ ਕਰਕੇ ਦੋਵੇਂ ਹੀ ਮੇਹਨਤ ਮਜ਼ਦੂਰੀ ਕੀਤਾ ਕਰਦੇ ਸਨ। ਇਕ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਆਏ, ਤਾਂ ਏਹ ਦੋਵੇਂ ਸਿਦਕੀ ਸਿੱਖ-ਸੰਮਨ ਤੇ ਮੂਸਨ—ਸ੍ਰੀ ਗੁਰੂ ਜੀ ਦੇ ਦਰਸ਼ਨ ਨੂੰ ਆਏ, ਇਨ੍ਹਾਂ ਦੇ ਮਨ ਵਿਚ ਲਾਲਸਾ ਹੋਈ ਕਿ ਸਤਿਗੁਰੂ ਜੀ ਨੂੰ ਪਰਾਸਦ ਛਕਾਉਨਾ ਚਾਹੀਦਾ ਹੈ। ਅਜੇਹੀ ਵਿਚਾਰ ਕਰਕੇ ਏਹ ਸੋਚਨ ਲੱਗੇ, ਜਿਸ ਦਿਨ ਸ੍ਰੀ ਗੁਰੂ ਜੀ ਦੇ ਕੋਲ ਸੰਗਤ ਥੋੜੀ ਹੋਵੇਗੀ, ਉਸ ਦਿਨ ਅਸੀਂ ਪ੍ਰਸਾਦ ਵਰਜ ਦੇਵਾਂਗੇ। ਇਕ ਦਿਨ ਮੌਕਾ ਵੇਖਕੇ ਇਨ੍ਹਾਂ ਨੇ ਪਰਸਾਦ ਵਰਜ ਦਿੱਤਾ ਅਤੇ ਉਧਰ ਜਾਕੇ ਹਲਵਾਈ ਨੂੰ ਕਿਹਾ—ਜੋ ਸਾਨੂੰ ਪੰਜਾਂਹ ਕੁ ਮੂਰਤੀਆਂ ਦੇ ਛਕਨ ਵਾਸਤੇ, ਪੱਕਾ ਭੋਜਨ ਤਿਆਰ ਕਰ ਦੇਹੁ, ਇਸਦਾ ਮੁੱਲ ਅਸੀਂ ਸਹਿਜੇ ੨ ਤੈਨੂੰ ਵਿਆਜ ਸਮੇਤ ਦੇ ਦੇਵਾਂਗੇ। ਇਨ੍ਹਾਂ ਦੀ ਸੱਚੀ ਸੱਚੀ ਗੱਲ ਸੁਣਕੇ, ਹਲਵਾਈ ਨੇ ਕਿਹਾ—ਗੁਰ ਸਿੱਖੋ ! ਤੁਸੀਂ ਮੈਨੂੰ ਦੋ ਮਹੀਨੇ ਤਕ ਰੁਪੈ ਦੇ ਦੇਣਾ, ਤੁਸੀਂ ਗੁਰੂ ਜੀ ਨੂੰ ਪ੍ਰਸਾਦ ਛਕਾਓ, ਜਿੰਨਾਂ ਖਰਚ ਲੱਗੇਗਾ ਮੈਂ ਅਪਨੇ ਕੋਲੋਂ ਲਗਾ ਦੇਂਦਾ ਹਾਂ, ਜਦ ਅੰਨ ਪਾਣੀ ਤਿਆਰ ਹੋ ਰਿਹਾ ਸੀ ਅਤੇ ਏਹ ਦੋਵੇਂ ਜਨੇ ਹਲਵਾਈ ਦੇ ਹਾਮੀ ਭਰਨ ਉਤੇ ਹੀ ਸ੍ਰੀ ਗੁਰੂ ਜੀ ਨੂੰ ਪ੍ਰਸਾਦ ਵਰਜ ਆਏ ਸਨ, ਅਤੇ ਹਲਵਾਈ ਇਨ੍ਹਾਂ ਦੇ ਘਰ ਪੁੱਜਕੇ ਆਪਨੇ ਕੋਲੋਂ ਸਾਮਾਨ ਬਣਾ ੨ ਕੇ ਇਨ੍ਹਾਂ ਨੂੰ ਦੇ ਰਿਹਾ ਸੀ, ਉਸ ਵੇਲੇ ਇਨ੍ਹਾਂ ਦੇ ਗਵਾਂਢੀ ਇਕ ਸ਼ਾਹੂਕਾਰ ਨੇ ਹਲਵਾਈ ਨੂੰ ਜਾਕੇ ਕਿਹਾ—"ਓ ਭਲੇ ਲੋਕਾ ! ਤੂੰ ਇਨ੍ਹਾਂ ਜਨਮਾਂ ਜਨਮਾਂ ਦੇ ਭੁੱਖੇ ਕੰਗਾਲਾਂ ਪਿਉ ਪੁੱਤ੍ਰ ਪਾਸੋਂ ਕੀ ਲੈ ਲੈਣਾ ਹੈ ? ਇਨ੍ਹਾਂ ਨੂੰ ਤਾਂ ਰੋਟੀ ਖਾਣ ਨੂੰ ਨਹੀਂ ਲੱਭਦੀ। ਤੂੰ ਐਵੇਂ ਸੌ-ਪੰਜਾਹ ਰੁਪਯਾ ਇਨ੍ਹਾਂ ਨੂੰ ਕਰਜ਼ਾ ਦੇਕੇ ਇਕ ਦੋ ਰੁਪੈ ਦੀ ਵਿਆਜ ਦੇ ਲਾਲਚ ਵੱਸ ਹੋਕੇ, ਸਾਰੀ ਮੂੜੀ ਹੀ ਨਾਂ ਗੁਆ ਲਈਂ ? ਕਿਤੇ ਉਹ ਗੱਲ ਨਾਂ ਹੋਵੇ ਜੋ ਲੋਕੀ ਕਿਹਾ ਕਰਦੇ ਹਨ, ਕਿ—

"ਖੱਤ੍ਰੀ ਦਾ ਕੀ ਮੋਹਨਾ, ਆਨਾ ਦੇ ਕੇ ਰੁਪਯਾ ਖੋਹਨਾ"

ਇਸ ਤਰ੍ਹਾਂ ਦੀਆਂ ਕਈ ਗੱਲਾਂ ਕਹਿਕੇ ਉਸ ਨੇ ਹਲਵਾਈ ਨੂੰ ਬਿਟਲ ਕਰ ਦਿੱਤਾ, ਹਲਵਾਈ ਨੇ ਝੱਟ ਹੀ ਆਣਕੇ ਭਾਈ ਸੰਮਨ ਜੀ ਨੂੰ ਕਹਿ ਦਿੱਤਾ—ਭਾਈ ਜੀ ਸੱਚੀ ਗੱਲ ਤਾਂ ਏਹ ਹੈ ਮੈਨੂੰ ਤੁਹਾਡੇ ਗੁਆਂਢੀ ਨੇ ਕਹਿ ਦਿੱਤਾ ਹੈ, ਇਨ੍ਹਾਂ ਪਾਸੋਂ ਤੈਨੂੰ ਰਕਮ ਕਦੇ ਭੀ ਨਹੀਂ ਮਿਲੇਗੀ, ਇਸ ਲਈ

ਮੈਂ ਤੁਹਾਨੂੰ ਸਾਧ-ਸੰਗਤ ਨੂੰ ਛਕਾਉਨ ਵਾਸਤੇ ਲੰਗਰ ਤਿਆਰ ਕਰਕੇ ਨਹੀਂ ਦੇ ਸਕਦਾ, ਤੁਸੀਂ ਆਪਨਾ ਕੋਈ ਹੋਰ ਬੰਦੋਬਸਤ ਕਰ ਲੌ। ਇਸ ਲਈ ਮੈਂ ਤੁਹਾਨੂੰ ਅੱਜ ਹੀ ਖਬਰ ਕਰ ਦਿੱਤੀ ਹੈ, ਭਈ! ਕੱਲ ਨੂੰ ਜਦ ਮੈਂ ਭੋਜਨ ਨਾਂ ਦੇਵਾਂ ਤਾਂ ਮੈਨੂੰ ਕਿਸੇ ਤਰ੍ਹਾਂ ਭੀ ਤੁਸੀਂ ਝੂਠਾ ਨਾਂ ਕਰਨਾ, ਹਾਂ! ਏਹ ਤਾਂ ਹੋ ਸਕਦਾ ਹੈ, ਜੋ ਪੰਜ-ਸੱਤ ਰੁਪੈ ਘਟ-ਵਧ ਜਾਵਨਗੇ ਤਾਂ ਉਹ ਕੁਝ ਦਿਨਾਂ ਦਾ ਹੇਰ-ਫੇਰ ਕੀਤਾ ਜਾ ਸਕੇਗਾ, ਸਾਰੇ ਰੁਪਯਾਂ ਦੇ ਖਰਚ ਕਰਨ ਵਾਸਤੇ, ਮੇਰੇ ਕੋਲ ਫੁਰਸਤ ਨਹੀਂ ਹੈ। ਹਲਵਾਈ ਪਾਸੋਂ ਇਸ ਤਰ੍ਹਾਂ ਨਾਲ ਜਵਾਬ ਸੁਣਕੇ, ਦੋਹਾਂ ਪਿਉ ਪੁੱਤ੍ਰਾਂ ਨੇ ਵਿਚਾਰ ਕੀਤੀ, ਕਿ ਅੱਜ ਰਾਤ ਨੂੰ ਇਸੇ ਗੁਰ ਨਿੰਦਕ ਤੇ ਰੋਕ ਪਾਉਣ ਵਾਲੇ ਸ਼ਾਹੂਕਾਰ ਦਾ ਝੁੱਗਾ ਭੰਨਕੇ ਹਲਵਾਈ ਨੂੰ ਦੇ ਦੇਈਏ ਤੇ ਮਗਰੋਂ ਲੰਗਰ ਤਿਆਰ ਕਰਵਾਈਏ, ਏਹ ਫੈਸਲਾ ਕਰਕੇ ਉਨ੍ਹਾਂ ਨੇ ਰਾਤ ਦੇ ਸਮੇਂ ਕੋਠੇ ਉਤੋਂ ਉਸਦੀ ਛੱਤ ਨੂੰ ਪਾੜ ਲਾਯਾ, ਛੱਤ ਵਿਚ ਮੋਘਾ ਕਰਕੇ ਸੰਮਨ ਜੀ ਨੇ ਅਪਨੇ ਪੁੱਤ੍ਰ ਮੂਸਨ ਨੂੰ ਉਸ ਮੋਘੇ ਵਿਚੋਂ ਹੇਠਾਂ ਉਤਾਰ ਦਿੱਤਾ, ਮੂਸਨ ਨੇ ਸ਼ਾਹੂਕਾਰ ਦੇ ਅੰਦਰੋਂ ਪੰਜ ਸੋ ਦੀ ਥੈਲੀ ਕੱਢਕੇ ਪਿਉ ਨੂੰ ਫੜਾ ਦਿੱਤੀ, ਅਤੇ ਆਪ ਉਸੇ ਹੀ ਰਾਹ ਥਾਣੀ ਉਪਰ ਨੂੰ ਚੜ੍ਹ ਆਯਾ ਤੇ ਮੋਘੇ ਦੇ ਵਿਚ ਹੀ ਫਸ ਗਿਆ, ਸੰਮਨ ਨੇ ਬਥੇਰੀ ਵਾਹ ਲਾਈ, ਪਰ ਮੂਸਨ ਕਿਸੇ ਤਰ੍ਹਾਂ ਭੀ ਉਸ ਮੋਘੇ ਵਿਚੋਂ ਬਾਹਰ ਨਾਂ ਨਿਕਲ ਸੱਕਿਆ, ਉਧਰੋਂ ਦਿਨ ਭੀ ਚੜ੍ਹਨ ਨੂੰ ਨੇੜੇ ਨੇੜੇ ਆ ਗਿਆ, ਤਾਂ ਮੂਸਨ ਨੇ ਕਿਹਾ—ਪਿਤਾ ਜੀ! ਤੁਸੀ ਤਲਵਾਰ ਨਾਲ ਮੇਰੇ ਧੜ ਨਾਲੋਂ ਸਿਰ ਨੂੰ ਲਾਹਕੇ ਲੈ ਜਾਓ, ਕਿਉਂਕਿ ਜੇਕਰ ਇਸ ਤਰ੍ਹਾਂ ਮੇਰੇ ਜੀਊਂਦੇ ੨ ਹੀ ਦਿਨ ਚੜ੍ਹ ਗਿਆ ਤਾਂ ਲੋਕੀ ਕਹਿਣਗੇ 'ਗੁਰੂ ਜੀ ਦੇ ਸਿੱਖ ਚੋਰੀਆਂ ਕਰਦੇ ਹਨ', ਇਸ ਤਰ੍ਹਾਂ ਤਾਂ ਗੁਰ-ਸਿੱਖੀ ਨੂੰ ਕਲੰਕ ਲੱਗ ਜਾਏਗਾ। ਬਾਕੀ ਧੜ ਦੀ ਤਾਂ ਪਛਾਨ ਹੋ ਹੀ ਨਹੀਂ ਸਕਦੀ। ਫੇਰ ਅੱਜ ਨਾਂ ਕੰਮ ਆਯਾ, ਤਾਂ ਕਦੋਂ ਆਵੇਗਾ! ਮਰ ਤਾਂ ਜਾਣਾ ਹੀ ਹੈ, ਅੱਜ ਦਾ ਮਰ ਜਾਣਾ, ਗੁਰ ਸੇਵਾ ਲਈ ਮਰਣਾ ਹੈ, ਅਤੇ ਫੇਰ ਦਾ ਮਰਣਾ ਕੁੱਤੇ ਦੀ ਮੌਤ ਦਾ ਮਰਣਾ ਹੈ। ਮੈਨੂੰ ਅਜੇਹੀ ਮਰਣੀ ਚੰਗੀ ਹੈ, ਜੋ ਗੁਰ ਸੇਵਾ ਦੀ ਖਾਤ੍ਰ ਮਿਲੇ, ਤੁਸੀ ਬਿਨਾ ਹੀਲ-ਹੁੱਜਤ ਦੇ ਮੇਰਾ ਸਿਰ ਲਾਹ ਲੌ! ਪੁੱਤ੍ਰ ਦੀ ਏਹ ਗੱਲ ਸੁਣਕੇ, ਸੰਮਨ ਜੀ ਨੇ ਭੀ ਸਿਦਕ ਵਾਲੇ ਹਿਰਦੇ ਨਾਲ ਉਸਦੇ ਬਚਨਾਂ ਨੂੰ

ਸੱਚਾ ਜਾਣਕੇ, ਉਸਦਾ ਸਿਰ ਲਾਹ ਲਿਆ, ਅਤੇ ਕੋਠੇ ਉਤੇ, ਚੁਬਾਰੇ ਅੰਦਰ ਲਿਆਕੇ ਰੱਖ ਦਿੱਤਾ ਅਤੇ ਦਿਨ ਹੋਣ ਤੋਂ ਪਹਿਲੋਂ ਹੀ ਹਲਵਾਈ ਨੂੰ ਦੋ ਸੌ ਰੁਪਯਾ ਦੇਕੇ ਅੰਨ-ਪਾਣੀ ਤਿਆਰ ਕਰਵਾਨ ਲਗ ਪਿਆ। ਉਧਰ ਦਿਨ ਚੜ੍ਹਿਆ ਤਾਂ ਸ਼ਾਹੂਕਾਰ ਅਪਨੇ ਘਰ ਅੰਦਰ ਮੁਰਦਾ ਪਿਆ ਹੋਯਾ ਵੇਖਕੇ, ਤੇ ਘਰ ਦੇ ਅੰਦਰ ਖੂਨ ਹੀ ਖੂਨ ਵੀਟਿਆ ਹੋਯਾ ਵੇਖਕੇ, ਡਰ ਗਿਆ, ਉਸਨੂੰ ਅਪਨੇ ਰੁਪੈ ਚੋਰੀ ਹੋਣ ਦਾ ਤਾਂ ਕੋਈ ਖਿਆਲ ਨਾ ਆਯਾ, ਇਸ ਗੱਲ ਦਾ ਡਰ ਬੈਠ ਗਿਆ, ਕਿ ਜੇਕਰ ਕਿਸੇ ਨੇ ਮੇਰੇ ਉਤੇ ਦਾਵਾ ਕਰ ਦਿੱਤਾ, ਤਾਂ ਮੁਰਦਾ ਮੇਰੇ ਅੰਦਰੋਂ ਬਰਾਮਦ ਹੋ ਜਾਣ ਕਰਕੇ, ਮੈਂ ਹੀ ਕਾਤਲ ਸਾਬਤ ਹੋ ਜਾਵਾਂਗਾ। ਇਸ ਲਈ ਇਸ ਮੁਰਦੇ ਨੂੰ ਛੇਤੀ ਤੋਂ ਛੇਤੀ ਗੁੰਮ ਕਰਨਾ ਚਾਹੀਦਾ ਹੈ, ਇਸ ਲਈ ਉਸਨੇ ਝੱਟ ਹੀ ਭਾਈ ਸੰਮਨ ਨੂੰ ਬੁਲਾਕੇ ਕਿਹਾ–ਭਾਈ ਜੀ ਮੈਂ ਤੁਹਾਨੂੰ ਇਕ ਸੌ ਰੁਪਯਾ ਦੇਂਦਾ ਹਾਂ, ਤੁਸੀ ਇਸ ਮੁਰਦੇ ਨੂੰ ਕਿਸੇ ਨਾਂ ਕਿਸੇ ਤਰ੍ਹਾਂ ਮੇਰੇ ਘਰ ਤੋਂ ਬਾਹਰ ਲੈ ਜਾਓ, ਪਤਾ ਨਹੀਂ ਕਿਸ ਦੁਸ਼ਮਨ ਨੇ ਮੇਰੇ ਪਾਸੋਂ ਦੁਸ਼ਮਨੀ ਲੈਣ ਵਾਸਤੇ ਇਹ ਮੁਰਦਾ ਮੇਰੇ ਘਰ ਲਿਆ ਸੁਟਿਆ ਹੈ, ਇਸ ਲਈ ਤੁਸੀ ਪੁਲਸ ਦੇ ਔਣ ਤੋਂ ਪਹਿਲੋਂ ੨ ਹੀ ਇਹ ਮੁਰਦਾ ਗੁੰਮ ਕਰੋ, ਫੇਰ ਮੈਨੂੰ ਕੋਈ ਡਰ ਨਹੀਂ ਹੈ, ਭਾਈ ਸੰਮਨ ਜੀ ਨੇ ਕਿਹਾ–"ਹੁਣ ਦਿਨ ਹੋ ਚੁੱਕਾ ਹੈ, ਇਸ ਵੇਲੇ ਸ਼ਹਿਰੋਂ ਬਾਹਰ ਤਾਂ ਕਿਸੇ ਤਰ੍ਹਾਂ ਜਾ ਨਹੀਂ ਸਕਦਾ, ਜੇ ਤੁਹਾਨੂੰ ਬਹੁਤਾ ਹੀ ਡਰ ਮਲੂਮ ਹੁੰਦਾ ਹੈ, ਤਾਂ ਹੁਣ ਮੈਂ ਇਸ ਮਿਰਤਕ-ਦੇਹ ਨੂੰ ਚੁੱਕਕੇ ਆਪਨੇ ਘਰ ਲੈ ਜਾਂਦਾ ਹਾਂ, ਮੌਕਿਆ ਮਿਲਣ ਉਤੇ ਮੈਂ ਆਪੇ ਹੀ ਇਸਦਾ ਸਸਕਾਰ ਕਰ ਆਵਾਂਗਾ"। ਇਸ ਤਰ੍ਹਾਂ ਕਹਿਕੇ ਅਤੇ ਸੌ ਰੁਪਯਾ ਤੇ ਮੁਰਦਾ ਲੈਕੇ ਭਾਈ ਜੀ ਘਰ ਆ ਗਏ, ਜਿਥੇ ਸਿਰ ਲਿਆਕੇ ਰਖਿਆ ਸੀ, ਉਥੇ ਹੀ ਲੋਥ ਲੈ ਆਂਦੀ ਅਤੇ ਧੜ ਦੇ ਨਾਲ ਸਿਰ ਜੋੜਕੇ, ਉਪਰ ਚੱਦਰ ਪਾ ਛੱਡੀ, ਇਸ ਤਰ੍ਹਾਂ ਜੋੜਕੇ ਚੌਬਾਰੇ ਵਿਚ ਰਖ ਦਿੱਤਾ, ਤੇ ਬਾਹਰੋਂ ਜੰਦ੍ਰਾ ਮਾਰ ਛੱਡਿਆ, ਫਿਰ ਆਪ ਬੇਫ਼ਿਕਰ ਹੋਕੇ, ਪ੍ਰਸੰਨ ਮਨ ਨਾਲ ਗੁਰੂ ਜੀ ਦਾ ਲੰਗਰ ਤਿਆਰ ਕਰਵਾਨ ਲੱਗ ਪਏ। ਜਦ ਲੰਗਰ ਤਿਆਰ ਹੋ ਗਿਆ, ਸ੍ਰੀ ਗੁਰੂ ਜੀ ਨੂੰ ਪ੍ਰਸ਼ਾਦ ਛਕਨ ਵਾਸਤੇ ਸੱਦ ਲਿਆਂਦਾ ਗਿਆ, ਸ੍ਰੀ ਸਤਿ-ਗੁਰੂ ਜੀ ਸਾਰੀ ਸਿੱਖ ਸੰਗਤ ਸਮੇਤ ਪੰਗਤ ਲਗਾਕੇ ਬੈਠ ਗਏ, ਸਾਰੀਆਂ ਪੰਗਤਾਂ ਨੇ ਹੱਥ ਧੋ ਲਏ, ਸਭ ਸਿੱਖ–ਸੰਗਤ ਦੇ ਅੱਗੇ ਲੰਗਰ ਪਰੋਸਿਆ

ਗਿਆ, ਤਾਂ ਸਤਿਗੁਰੂ ਜੀ ਨੇ ਕਿਹਾ–ਭਾਈ ਸੰਮਨ! ਮੂਸਨ ਕਿਥੇ ਹੈ? ਉਸਨੂੰ ਬੁਲਾਓ, ਸੰਮਨ ਜੀ ਨੇ ਬੇਨਤੀ ਕੀਤੀ–ਸੱਚੇ ਪਾਤਿਸ਼ਾਹੋ! ਤੁਸਾਂ ਸਾਨੂੰ ਬਹੁਤ ਸਾਰਾ ਬਖਸ਼ ਛੱਡਿਆ ਹੈ, ਇਸ ਵਾਸਤੇ ਉਸਦੇ ਵਿਹਾਰ-ਕਾਰ ਲਈ ਕਿਧਰੇ ਬਾਹਰ-ਅੰਦਰ ਗਿਆ ਹੋਵੇਗਾ, ਆਪ ਲੰਗਰ ਛਕੋ, ਉਹ ਆਪੇ ਹੀ ਆ ਜਾਵੇਗਾ। ਸਤਿਗੁਰੂ ਜੀ ਨੇ ਫੁਰਮਾਇਆ–ਭਾਈ ਸੰਮਨ! ਜਿੰਨਾਂ ਚਿਰ ਮੂਸਨ ਨਹੀਂ ਆਵੇਗਾ, ਅਸੀ ਪ੍ਰਸ਼ਾਦ ਨਹੀਂ ਛਕਾਂਗੇ, ਤੂੰ ਉਸਨੂੰ ਛੇਤੀ ਅਵਾਜ਼ ਮਾਰ, ਜੋ ਉਹ ਆਵੇ ਤਾਂ ਪ੍ਰਸ਼ਾਦ ਛਕੀਏ! ਭਾਈ ਜੀ ਨੇ ਫੇਰ ਬੇਨਤੀ ਕੀਤੀ–ਸੱਚੇ ਪਾਤਿਸ਼ਾਹੁ ਜੀ! ਮੈਨੂੰ ਕੋਈ ਪਤਾ ਹੋਵੇ, ਜੋ ਮੂਸਨ ਫਲਾਣੀ ਥਾਂ ਤੇ ਗਿਆ ਹੈ, ਤਦ ਤਾਂ ਮੈਂ ਅਵਾਜ਼ ਭੀ ਮਾਰਾਂ? ਜਿਥੇ ਉਹ ਗਿਆ ਹੈ, ਉਥੇ ਮੇਰੀ ਅਵਾਜ਼ ਤਾਂ ਪੁੱਜ ਹੀ ਨਹੀਂ ਸਕਦੀ, ਆਪ ਸਭ ਜਾਣੀ ਜਾਣ ਹੋ, ਆਪ ਸਮਰੱਥ ਹੋ, ਜੇ ਚਾਹੋ ਤਾਂ ਸੱਦ ਸਕਦੇ ਹੋ! ਭਾਈ ਸੰਮਨ ਦੀ ਏਹ ਪ੍ਰਾਰਥਨਾ ਸੁਣਕੇ ਸਤਿਗੁਰੂ ਜੀ ਨੇ ਅਵਾਜ਼ ਮਾਰੀ–ਭਾਈ ਮੂਸਨ! ਸੰਗਤ ਤੇਰੇ ਘਰ ਆਕੇ ਬੈਠੀ ਹੋਈ ਹੈ, ਅਤੇ ਤੂੰ ਇਸ ਵੇਲੇ ਸੰਗਤ ਤੋਂ ਵੱਖਰਾ ਕਿਥੇ ਚਲਾ ਗਿਆ ਹੈਂ? ਛੇਤੀ ਆਓ, ਆਕੇ ਸਾਧ-ਸੰਗਤ ਦੀ ਸੇਵਾ ਕਰ, ਤਾਂਕਿ ਗੁਰ ਸਿੱਖ-ਸੰਗਤ ਪ੍ਰਸਾਦ ਛਕ ਲਵੇ। ਸਤਿਗੁਰੂ ਜੀ ਦੀ ਇਸ ਅਵਾਜ਼ ਦੇਣ ਦੇ ਮਗਰੋਂ, ਕੋਠੇ ਅੰਦਰੋਂ ਮੂਸਨ ਨੇ ਅਵਾਜ਼ ਦਿੱਤੀ– "ਸਤਿਗੁਰੂ ਜੀ! ਮੈਂ ਸਾਧ ਸੰਗਤ ਵਾਸਤੇ ਲੂਣ-ਮਰਚਾਂ ਪੀਸਕੇ ਲਈ ਆਉਂਦਾ ਹਾਂ"। ਏਹ ਕਹਿੰਦਾ ਹੀ ਝੱਟ ਗੁਰ ਚਰਨਾਂ ਪੁਰ ਆਣਕੇ ਮੂਸਨ ਨੇ ਪ੍ਰਣਾਮ ਕਰ ਦਿੱਤੀ। ਇਸਦੇ ਮਗਰੋਂ ਜਦ ਸਤਿਗੁਰੂ ਜੀ ਸੰਗਤ ਸਮੇਤ ਪ੍ਰਸਾਦ ਛਕ ਚੁੱਕੇ ਤਾਂ ਆਪ ਨੇ ਆਸਨ ਤੋਂ ਉੱਠਕੇ ਭਾਈ ਸੰਮਨ ਤੇ ਮੂਸਨ ਨੂੰ ਗਲ ਨਾਲ ਲਾ ਲਿਆ। ਫੇਰ ਪਿਛਲੇ ਪੈਹਰ ਦੇ ਦੀਵਾਨ ਵਿਚ ਸਤਿਗੁਰੂ ਜੀ ਨੇ ਉਨ੍ਹਾਂ ਦੇ ਪ੍ਰੇਮ ਦੀ ਸਾਰੀ ਵਾਰਤਾ ਸੰਗਤ ਨੂੰ ਸੁਣਾਕੇ, ਉਨ੍ਹਾਂ ਦੋਹਾਂ-ਪਿਉ ਪੁਤ੍ਰਾਂ ਨੂੰ ਉਪਦੇਸ਼ ਕੀਤਾ, ਕਿ ਪ੍ਰੇਮ ਦਾ ਸੌਦਾ ਹੀ ਐਸਾ ਹੈ, ਪ੍ਰੇਮ ਰੁਪਯਾਂ ਨਾਲ ਤੁਲਕੇ ਨਹੀਂ ਮਿਲਦਾ, ਪ੍ਰੇਮ ਨੂੰ ਪਰਖਨ ਵਾਲਾ ਵਾਹਿਗੁਰੂ ਦੰਮਾਂ ਨਾਲ ਹੱਥ ਨਹੀਂ ਆਉਂਦਾ, ਪਿਆਰਾ ਪ੍ਰੇਮ ਨਾਲ ਮਿਲਦਾ, ਅਤੇ ਪ੍ਰੇਮ ਦਾ ਮੁੱਲ ਸਿਰ ਹੈ, ਸੱਚ ਤਾਂ ਇਹ ਹੈ, ਜੇਕਰ ਸਿਰ ਦੇ ਵੱਟੇ ਭੀ ਪ੍ਰੇਮ ਮਿਲ ਜਾਏ ਤਾਂ ਭੀ ਸਸਤਾ ਸੌਦਾ ਹੈ, ਵੱਡਾ ਹੀ ਸਵੱਲਾ ਸੌਦਾ ਹੈ! ਇਨ੍ਹਾਂ ਨੂੰ ਸ੍ਰੀ ਗੁਰ ਜੀ ਨੇ ਜੋ ਉਪਦੇਸ਼ ਦਿੱਤਾ ਸੀ, ਉਹ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਵਿਚ 'ਚਉਬੋਲੇ ਮਹਲਾ ੫' ਸਿਰਲੇਖ ਦੀ ਬਾਣੀ ਹੈ।

ਇਹ ਸਾਖੀ ਸੰਪ੍ਰਦਾਈ ਗਿਆਨੀ ਸੁਣਾਇਆ ਕਰਦੇ ਹਨ, ਇਸਦੇ ਉਤੇ ਕਈ ਤਰ੍ਹਾਂ ਦੇ ਪ੍ਰਸ਼ਨ ਹੁੰਦੇ ਹਨ, ਉਨ੍ਹਾਂ ਪ੍ਰਸ਼ਨਾਂ ਨੂੰ ਵੇਖਕੇ ਬਾਵਾ ਪ੍ਰੇਮ ਸਿੰਘ ਜੀ ਨਰਯੋਬਾ, 'ਕਵਿ ਸੰਤ-ਰੇਣ' ਨੇ ਇਕ ਹੋਰ ਨਵੀਂ ਵਾਰਤਾ ਘੜ ਦਿੱਤੀ ਹੈ। ਉਹ ਪ੍ਰਸ਼ਨ ਕੀ ਹਨ? ਅਤੇ ਕਵਿ ਸੰਤ-ਰੇਣ ਜੀ ਨੇ ਕੇਹੜੀ ਵਾਰਤਾ ਲਿਖੀ ਹੈ ? ਅਸਲ ਪ੍ਰਸੰਗ ਏਹੋ ਹੈ ਜਾਂ ਹੋਰ? ਜੇ ਹੋਰ ਹੈ ਤਾਂ ਉਹ ਕੇਹੜਾ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਇਥੇ ਦੇਣਾ ਮੁਨਾਸਬ ਨਹੀਂ ਹੈ, ਕਿਉਂਕਿ ਇਥੇ ਜਗ੍ਹਾ ਬਹੁਤ ਥੋੜੀ ਹੈ, ਪ੍ਰਸੰਗ ਬਹੁਤ ਲਿਖਣੇ ਹਨ, ਇਨ੍ਹਾਂ ਸਾਰੀਆਂ ਗੱਲਾਂ ਨੂੰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਵਿਚ ਚਉਬੋਲੇ ਬਾਣੀ ਦੇ ਆਰੰਭ ਵਿਚ, ਉਥਾਨਕਾ ਰੂਪ ਤੇ ਲਿਖ ਚੁੱਕੇ ਹਾਂ, ਉਥੇ ਇਹ ਪ੍ਰਸੰਗ, ਇਸ ਉਪਰਲੇ ਸੰਕੇ, ਕਵਿ ਸੰਤ-ਰੇਣ ਜੀ ਦਾ ਲਿਖਿਆ ਪ੍ਰਸੰਗ, ਉਸ ਉਪਰ ਸੰਕੇ, ਫੇਰ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਅਸਲ ਪ੍ਰਸੰਗ, ਇਸ ਉਥਾਨਕਾ ਦੇ ਮਗਰੋਂ ਉਸ ਚਉਬੋਲੇ ਬਾਣੀ ਦਾ ਮੂਲ ਪਾਠ ਤੇ ਅਰਥ ਲਿਖੇ ਹਨ, ਉਸਨੂੰ ਜ਼ਰੂਰ ਵੇਖੋ ॥੧੨੭॥ 1540

(੩੯) ਸੂਰਦਾਸ ਜੀ ਦੀ ਕਥਾ।

## "ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ"॥ (ਸਾਰੰਗ)

ਸੂਰਦਾਸ ਜੀ ਦਾ ਜਨਮ ਦਾ ਸਮਾ ਅਨੁਮਾਨ ਨਾਲ ੧੫੪੦ ਬਿਕ੍ਰਮੀ, ਅਤੇ ਸਮਾਉਨ ਦਾ ਸਮਾ ੧੬੨੦ ਬਿਕ੍ਰਮੀ ਮੰਨਿਆਂ ਜਾਂਦਾ ਹੈ। ਇਨ੍ਹਾਂ ਦਾ ਜਨਮ ਦਿੱਲੀ ਦੇ ਕੋਲ 'ਸੀਹੀ' ਪਿੰਡ ਵਿਚ ਹੋਇਆ ਸੀ, ਇਹ ਜਾਤਿ ਦੇ ਸਾਰਸ੍ਵਤ ਬ੍ਰਾਹਮਨ ਸਨ। ਕਈ ਲੇਖਕਾਂ ਨੇ ਇਨ੍ਹਾਂ ਦਾ ਜਨਮ ਨਗਰ 'ਰੁਨਕਤਾ' (ਰੇਣੂਕਾ ਖੇਤ੍ਰ)–ਜੋ ਆਗਰਾ-ਮਥੁਰਾ ਦੀ ਸੜਕ ਉਤੇ ਹੈ– ਲਿਖਿਆ ਹੈ। ਇਨ੍ਹਾਂ ਦੇ ਮਾਤਾ-ਪਿਤਾ ਬਹੁਤ ਹੀ ਨਿਰਧਨ ਹਨ, ਪਿਤਾ ਦਾ ਨਾਮ ਰਵੀਦਾਸ ਸੀ। ਸੂਰਦਾਸ ਜੀ ਸੱਤ ਭਰਾ ਸਨ, ਜਿਨ੍ਹਾਂ ਵਿਚੋਂ ਛੇ ਤਾਂ ਮੁਸਲਮਾਨਾਂ ਦੇ ਨਾਲ ਲੜਕੇ ਸ਼ਹੀਦ ਹੋ ਗਏ ਸਨ। ਸਰਦਾਰ ਕਵਿ ਨੇ ਸੂਰਦਾਸ ਜੀ ਨੂੰ ਚੰਦ ਬਰਦਾਈ ਦੀ ਕੁਲ ਵਿੱਚੋਂ ਦੱਸਿਆ ਹੈ।

ਸੂਰਦਾਸ ਜੀ ਜਨਮ ਤੋਂ ਹੀ ਅੰਨ੍ਹੇ ਨਹੀਂ ਸਨ, ਅਜੇਹੀ ਕਹਾਵਤ ਹੈ ਕਿ ਇਕ ਵੇਰੀ ਇਹ ਇਕ ਇਸਤ੍ਰੀ ਨੂੰ ਵੇਖਕੇ ਉਸ ਉਤੇ ਮੋਹਤ ਹੋ ਗਏ। ਉਸਦੇ ਵੱਲੇ ਇਕ ਟੱਕ ਵੇਖਦੇ ਹੋਏ ਬਹੁਤ ਚਿਰ ਤੱਕ ਉਥੇ ਹੀ ਖੜੇ ਰਹੇ। ਅੰਤ ਵਿਚ ਉਹ ਰੂਪ-ਵਤੀ ਆਪ ਹੀ ਇਨ੍ਹਾਂ ਦੇ ਕੋਲ ਆ ਗਈ ਅਤੇ ਕਹਿਣ ਲੱਗੀ–ਮਹਾਰਾਜ! ਕੀ ਆਗਜ਼ਾ ਹੈ? ਸੂਰਦਾਸ ਜੀ ਨੂੰ ਉਸ ਵੇਲੇ ਅਪਨੇ ਆਪ ਵਿਚ ਬੜੀ ਸ਼ਰਮ ਆਈ। ਇਨ੍ਹਾਂ ਨੇ ਅੱਖਾਂ ਦਾ ਦੋਖ ਸਮਝਕੇ ਉਸ ਯੁਵਤੀ ਨੂੰ ਕਿਹਾ–ਜੇਕਰ ਤੂੰ ਮੇਰੀ ਆਗਜ਼ਾ ਮੰਨਦੀ ਹੈਂ, ਤਾਂ ਸੂਈ ਨਾਲ ਮੇਰੀਆਂ ਅੱਖਾਂ ਕੱਢ ਦੇਹੁ। ਯੁਵਤੀ ਨੇ ਆਗਜ਼ਾ ਦੇ ਮੁਤਾਬਕ ਹੀ ਕੰਮ ਕੀਤਾ, ਤਦ ਤੋਂ ਸੂਰਦਾਸ ਜੀ ਅੰਨ੍ਹੇ ਹੋ ਗਏ।

'ਕਵਿਤਾ ਕੌਮਦੀ' ਦੇ ਕਰਤਾ ਜੀ ਨੇ ਇਨ੍ਹਾਂ ਦੇ ਅੰਨ੍ਹੇ ਹੋਣ ਦੀ ਇਹ ਕਥਾ ਲਿਖੀ ਹੈ, ਪਰ ਮੈਨੂੰ ਮੇਰੇ ਵਿਦਜ਼ਾ-ਗੁਰੂ ਸ੍ਰੀ ਮਾਨ ਪੰਡਿਤ ਸਰੂਪ ਦਾਂਸ ਜੀ ਨੇ ਇਨ੍ਹਾਂ ਦੇ ਅੰਨ੍ਹੇ ਹੋਣ ਦੀ ਕਥਾ ਇਉਂ ਸੁਣਾਈ ਸੀ :–

ਇਸ ਗੱਲ ਨੂੰ ਤਾਂ ਸਾਰੇ ਹੀ ਮੰਨਦੇ ਹਨ, ਕਿ ਇਨ੍ਹਾਂ ਦੇ ਮਾਤਾ ਪਿਤਾ ਮਹਾਂ ਨਿਰਧਨ ਸਨ, ਜਦ ਕਿ ਇਹ ਚੜ੍ਹਦੀ ਜਵਾਨੀ ਦੇ ਹੁਲਾਰੇ ਵਿਚ ਸਨ, ਤਾਂ ਮਾਤਾ ਪਿਤਾ ਨੇ ਇਨ੍ਹਾਂ ਨੂੰ ਜੰਗਲ ਵਿਚੋਂ ਲਕੜਾਂ ਚੁਣ ਦਿੱਤੀਆਂ ਅਤੇ ਕਿਹਾ ਇਸਨੂੰ ਸ਼ੈਹਰ ਵਿਚ ਵੇਚਕੇ ਜੋ ਕੁਝ ਵੱਟਿਆ ਜਾਏ, ਉਸਦਾ ਲੂਣ-ਤੇਲ ਆਦਿਕ ਸਾਮਗ੍ਰੀ ਲੈ ਆਓ। ਮਾਤਾ ਪਿਤਾ ਦੀ ਆਗਜ਼ਾ ਮੰਨਕੇ ਏਹ ਲਕੜਾਂ ਲੈਕੇ ਸ਼ੈਹਰ ਵਿਚ ਗਿਆ, ਕਿਸੇ ਦੁਕਾਨਦਾਰ ਨੇ ਇਸ ਪਾਸੋਂ ਲਕੜਾਂ ਮੁੱਲ ਲੈ ਲਈਆਂ, ਉਸਦੇ ਘਰ ਲਕੜਾਂ ਸੁੱਟਨ ਗਿਆ ਤਾਂ ਉਸਦੀ ਰੂਪ-ਵਤੀ ਸੁੰਦਰ ਸਜ਼ਾਮਾ-ਇਸਤ੍ਰੀ ਨੂੰ ਵੇਖਕੇ, ਉਸ ਉਤੇ ਮੋਹਤ ਹੋ ਗਿਆ, ਕਾਮ ਦੇ ਤੀਰ ਦਾ ਵਿੰਨ੍ਹਿਆ ਹੋਇਆ ਲੂਣ ਤੇਲ ਲੈਕੇ ਘਰ ਨੂੰ ਆਯਾ ਪਰ ਹਾਤ ਭਰ ਤੜਫਦਾ ਰਿਹਾ। ਅਗਲੇ ਸਵੇਰੇ ਫੇਰ ਲਕੜਾਂ ਦੀ ਪੰਡ ਬੰਨ੍ਹੀ ਅਤੇ ਉਸੇ ਦੁਕਾਨਦਾਰ ਦੇ ਘਰ ਅਪਨੇ ਆਪ ਚਲਾ ਗਿਆ। ਉਸਦੇ ਘਰ ਲਕੜਾਂ ਸੁੱਟਨ ਦੇ ਬਹਾਨੇ ਨਾਲ ਆਪਣੀ ਪਿਆਰੀ ਦੇ ਸੁੰਦਰ ਸਰੂਪ ਦਾ ਦਰਸ਼ਨ ਕਰ ਆਇਆ। ਹੁਣ ਇਸਦਾ ਏਹੋ ਨਿਯਮ ਹੋ ਗਿਆ ਕਿ ਇਕ ਪੰਡ ਲਕੜਾਂ ਰੋਜ਼ ਉਸਦੇ ਘਰ ਸੁੱਟ ਆਉਂਦਾ ਅਤੇ ਉਸਦੀ ਰੂਪ ਮਾਧੁਰੀ ਦੀ ਛਟਾ ਵੇਖਕੇ ਨੇਤ੍ਰਾਂ ਨੂੰ ਤ੍ਰਿਪਤ ਕਰ ਲੈਂਦਾ। ਜਿੰਨਾਂ ਚਿਰ ਉਸਦੇ ਰੂਪ ਨੂੰ

ਵੇਖ ਨਾਂ ਲੈਂਦਾ, ਇਸਨੂੰ ਸ਼ਾਂਤਿ ਨਾਂ ਆਉਂਦੀ। ਇਸ ਤਰ੍ਹਾਂ ਤਿੰਨ ਵਰ੍ਹੇ ਤੱਕ ਹਰ ਰੋਜ਼ ਉਸਦੇ ਘਰ ਲਕੜਾਂ ਸੁੱਟਨ ਜਾਂਦਾ ਰਿਹਾ, ਕੋਈ ਗੱਲ ਕੀਤੇ ਤੋਂ ਬਿਨਾਂ, ਕੇਵਲ ਦਰਸ਼ਨ ਕਰਕੇ, ਸ਼ਾਂਤਿ ਮਨ ਹੋਕੇ ਘਰ ਮੁੜ ਆਉਂਦਾ। ਇਹ ਲਕੜਾਂ ਰੋਜ਼ ਲੈ ਜਾਂਦਾ, ਇਸਤ੍ਰੀ ਤਾਂ ਏਹ ਸਮਝਦੀ, ਜੋ ਇਨ੍ਹਾਂ ਲਕੜਾਂ ਦਾ ਮੁੱਲ ਪਤੀ ਜੀ ਨੇ ਹੱਟੀ ਤੋਂ ਇਸ ਲਕੜਹਾਰੇ ਨੂੰ ਦੇ ਦਿੱਤਾ ਹੋਵੇਗਾ ਅਤੇ ਘਰ ਵਿਚ ਲਕੜਾਂ ਦੀ ਪੰਡ ਵੇਖਕੇ ਦੁਕਾਨਦਾਰ ਸਮਝ ਲੈਂਦਾ ਕਿ ਘਰ ਵਾਲੀ ਨੇ ਮੁੱਲ ਲਈ ਹੋਵੇਗੀ। ਇਹ ਪ੍ਰੇਮ ਦਾ ਭੁੱਖਾ ਲਕੜਾਂ ਦਾ ਮੁੱਲ ਕੇਵਲ ਪ੍ਰੀਤਮ ਦਾ ਦਰਸ਼ਨ ਪ੍ਰਾਪਤ ਕਰਦਾ ਅਤੇ ਪ੍ਰਸੰਨ ਚਿਤ ਨਾਲ ਅਪਨੀ ਕੁਟੀਆ ਵਿਚ ਆ ਜਾਂਦਾ। ਤਿੰਨ ਵਰ੍ਹੇ ਤੱਕ ਹਰ ਰੋਜ਼ ਇਕ ਪੰਡ ਲਕੜਾਂ ਦੀ ਆ ਜਾਂਦੀ, ਘਰ ਵਿਚ ਲਕੜਾਂ ਰੱਖਨ ਨੂੰ ਕੋਈ ਥਾਂ ਨਾਂ ਰਹੀ, ਅੰਦਰ ਬਾਹਰ ਅੱਗੇ ਪਿਛੇ ਲਕੜਾਂ ਦੇ ਹੀ ਢੇਰ ਲਗ ਗਏ, ਤਾਂ ਇਕ ਦਿਨ ਇਸਤ੍ਰੀ ਨੇ ਪਤੀ ਨੂੰ ਪੁੱਛਿਆ–"ਸ੍ਵਾਮੀ ਜੀ ! ਤੁਸਾਂ ਕੋਈ ਮਸਾਨਾਂ ਦਾ ਠੇਕਾ ਲੈਣਾ ਹੈ ? ਪਤੀ ਨੇ ਉੱਤਰ ਦਿੱਤਾ ਨਹੀਂ, ਤਾਂ ਫੇਰ ਉਸਨੇ ਕਿਹਾ–ਤੁਸੀ ਹਰ ਰੋਜ਼ ਲੱਕੜਾਂ ਮੁੱਲ ਲੈਕੇ ਜਮ੍ਹਾਂ ਕਿਸ ਵਾਸਤੇ ਕਰੀ ਜਾਂਦੇ ਹੋ ? ਉਸਨੇ ਉੱਤਰ ਦਿੱਤਾ–ਮੈਂ ਤਾਂ ਕੋਈ ਲੱਕੜਾਂ ਮੁੱਲ ਨਹੀਂ ਲੈਂਦਾ। ਮੈਨੂੰ ਯਾਦ ਹੈ, ਤਿੰਨ ਵਰ੍ਹੇ ਹੋਏ ਹਨ, ਤਾਂ ਇਕ ਗਰੀਬ ਬ੍ਰਾਹਮਨ ਪਾਸੋਂ ਲਕੜਾਂ ਦੀ ਪੰਡ ਮੁੱਲ ਲਈ ਸੀ, ਉਸ ਤੋਂ ਬਾਦ ਮੈਂ ਕੋਈ ਲੱਕੜ ਨਹੀਂ ਲਈ, ਸਗੋਂ ਮੈਂ ਤੈਨੂੰ ਇਹ ਪੁੱਛਨ ਹੀ ਵਾਲਾ ਸਾਂ ਕਿ ਤੂੰ ਏਨੀਆਂ ਲੱਕੜਾਂ ਕਿਉਂ ਸੁੱਟਵਾਈ ਜਾਂਦੀ ਹੈਂ ? ਪਤੀ ਦੀ ਏਹ ਗੱਲ ਸੁਣਕੇ ਇਸਤ੍ਰੀ ਨੇ ਕਿਹਾ–ਜਿਸ ਬ੍ਰਾਹਮਨ ਪਾਸੋਂ ਤੁਸਾਂ ਲੱਕੜਾਂ ਲਈਆਂ ਸਨ, ਓਹੀ ਬ੍ਰਾਹਮਨ ਹਰ ਰੋਜ਼ ਇਕ ਲਕੜਾਂ ਦੀ ਪੰਡ ਉਸੇ ਦਿਨ ਤੋਂ ਮੇਰੇ ਘਰ ਸੱਟ ਜਾਂਦਾ ਹੈ, ਉਸਨੂੰ ਲਕੜਾਂ ਸੁੱਟਦਿਆਂ ਤਿੰਨ ਵਰ੍ਹੇ ਹੋ ਗਏ ਹਨ, ਨਾਂ ਓਹ ਕੋਈ ਗੱਲ ਕਰਦਾ ਹੈ, ਨਾਂ ਕੋਈ ਪੈਸਾ ਮੰਗਦਾ ਹੈ, ਲੱਕੜਾਂ ਸੁੱਟਕੇ ਕੇਵਲ ਦਸ ਪੰਦ੍ਰਾਂ ਮਿੰਟ ਸਾਡੇ ਥੜੇ ਉਤੇ ਬੈਠਕੇ ਸਾਹ-ਲੈਂਦਾ ਹੈ, ਅਤੇ ਫਿਰ ਤੁਰ ਜਾਂਦਾ ਹੈ, ਮੈਂ ਤਾਂ ਏਹੋ ਸਮਝ ਛੱਡਿਆ ਸੀ, ਜੋ ਤੁਸਾਂ ਹੀ ਉਸਨੂੰ ਆਖਿਆ ਹੋਵੇਗਾ ਕਿ ਸਾਡੇ ਘਰ ਲਕੜਾਂ ਸੁੱਟ ਆਇਆ ਕਰ। ਪਰ ਹੁਣ ਵਿਚਾਰ ਇਸ ਗੱਲ ਦੀ ਹੈ, ਕਿ ਉਹ ਸਾਡੇ ਘਰ ਲੱਕੜਾਂ ਕਿਉਂ ਸੁੱਟਦਾ ਹੈ ? ਇਸਦੇ ਉੱਤਰ ਵਿਚ ਪਤੀ ਨੇ ਕਿਹਾ–ਅੱਜ ਜਿਸ ਵੇਲੇ ਉਹ

ਲੱਕੜਾਂ ਦੀ ਪੰਡ ਲੈਕੇ ਘਰ ਆਵੇ ਤਾਂ ਤੂੰ ਉਸਨੂੰ ਬਿਠਾਈਂ, ਅਤੇ ਉਧਰੋਂ ਮੈਨੂੰ ਸਦਵਾ ਲਈਂ, ਫੇਰ ਉਸ ਨੂੰ ਪੁੱਛਾਂਗੇ ਅਤੇ ਜੋ ਉਸਦੀ ਭਾਵਨਾ ਹੋਵੇਗੀ, ਉਸਨੂੰ ਪੂਰੀ ਕਰਨ ਦੀ ਕੋਸ਼ਸ਼ ਕੀਤੀ ਜਾਏਗੀ। ਮੇਰਾ ਖਿਆਲ ਪੈਂਦਾ ਹੈ, ਉਸਨੂੰ ਸੌ ਪੰਜਾਹ ਰੁਪੈ ਦੀ ਲੋੜ ਹੋਵੇਗੀ, ਉਸੇ ਵਾਸਤੇ ਉਹ ਸਾਡੀ ਖੁਸ਼ਾਮਦ ਕਰ ਰਿਹਾ ਹੈ, ਜੇ ਅਜੇਹੀ ਗੱਲ ਹੋਵੇਗੀ ਤਾਂ ਅੱਜ ਹੀ ਉਸਦਾ ਕੰਮ ਪੂਰਾ ਕਰ ਦਿਤਾ ਜਾਏਗਾ, ਇਹ ਕਹਿਕੇ ਪਤੀ ਹੱਟੀ ਪੁਰ ਤੁਰ ਗਿਆ। ਏਹ ਭੀ ਅਪਨੇ ਰੋਜ਼ ਦੇ ਵੇਲੇ ਲੱਕੜਾਂ ਦੀ ਪੰਡ ਲੈਕੇ ਆ ਗਿਆ, ਅਗੋਂ ਸੁੰਦਰੀ ਇਸਦੀ ਉਡੀਕ ਕਰ ਹੀ ਰਹੀ ਸੀ, ਉਸਨੇ ਅੰਦਰੋਂ ਪੀੜ੍ਹੀ ਲਿਆਕੇ ਡਾਹ ਦਿਤੀ ਅਤੇ ਬੜੇ ਮਿੱਠੇ ਬਚਨਾਂ ਨਾਲ ਕਿਹਾ–ਦੇਵਤਾ ਜੀ ! ਇਸ ਉਤੇ ਬੈਠ ਜਾਓ। ਇਨ੍ਹਾਂ ਨੂੰ ਬਿਠਾਕੇ ਹੱਟੀ ਤੋਂ ਪਤਿ ਦੇਵਤਾ ਜੀ ਨੂੰ ਸਦਵਾ ਲਿਆ। ਜਦੋਂ ਦੁਕਾਨਦਾਰ ਘਰ ਆ ਗਿਆ ਤਾਂ ਉਸਨੇ ਲੱਕੜਾਂ ਲਿਔਣ ਵਾਲੇ ਤੋਂ ਪੁੱਛਿਆ–ਸਜਨਾ ! ਤੂੰ ਲੱਕੜਾਂ ਕਿਉਂ ਲਿਆਉਂਦਾ ਹੈਂ ? ਉਸਨੇ ਉੱਤਰ ਦਿਤਾ, ਮੇਰੇ ਮਨ ਦੀ ਖੁਸ਼ੀ, ਮੈਂ ਅਪਨੇ ਮਨ ਨੂੰ ਖੁਸ਼ ਕਰਨ ਵਾਸਤੇ ਲੱਕੜਾਂ ਲਿਆਉਂਦਾ ਹਾਂ। ਉਸਨੇ ਪੱਛਿਆ–ਇਸਦਾ ਮੁਲ ਕਿਸ ਪਾਸੋਂ ਲੈਂਦਾ ਹੈਂ ਜਾਂ ਲਏਂਗਾ ? ਜਵਾਬ ਦਿੱਤਾ–ਨਾਂ ਮੂਲ ਲੈਂਦਾ ਹਾਂ, ਨਾਂ ਲਵਾਂਗਾ, ਅਤੇ ਨਾਂ ਹੀ ਮੁੱਲ ਲੈਣ ਦਾ ਚਿੱਤ ਚੇਤਾ ਰਖਦਾ ਹਾਂ। ਦੁਕਾਨਦਾਰ ਨੇ ਬੜੀ ਨਿਮ੍ਰਤਾ ਅਤੇ ਪਿਆਰ ਭਰੀ ਬਾਨੀ ਨਾਲ ਪੁੱਛਿਆ–ਤੂੰ ਲੱਕੜਾਂ ਲਿਔਣ ਦਾ ਕਾਰਣ ਸਚੋ ਸੱਚ ਦੱਸ ਦੇਹੁ, ਜੇਕਰ ਤੈਨੂੰ ਕਿਸੇ ਗੱਲ ਦੀ ਲੋੜ ਹੈ, ਜਾਂ ਤੈਨੂੰ ਕੋਈ ਦੁਖ ਹੈ, ਜਾਂ ਕੋਈ ਹੋਰ ਹੀ ਮੇਰੇ ਗੋਚਰਾ ਕੰਮ ਹੈ, ਤੈਨੂੰ ਕਿਸੇ ਤਰ੍ਹਾਂ ਦੀ ਮਾਇਆ ਦੀ ਲੋੜ ਹੈ, ਤਾਂ ਤੂੰ ਪ੍ਰਗਟ ਕਰ ਦੇਹੁ, ਮੈਂ ਵਾਹ ਲੱਗਦੀ, ਤੇਰਾ ਦੁਖ ਦੂਰ ਕਰਨ ਅਤੇ ਤੇਰੀ ਭਾਵਨਾ ਪੂਰੀ ਕਰਨ ਦਾ ਯਤਨ ਕਰਾਂਗਾ। ਦੁਕਾਨਦਾਰ ਦੀ ਗੱਲ ਸੁਣਕੇ ਲਕੜਹਾਰੇ ਨੇ ਸਚੋ ਸੱਚ ਕਹਿ ਦਿੱਤਾ, ਕਿ ਅੱਜ ਤਿੰਨ ਵਰ੍ਹੇ ਹੋ ਚੁੱਕੇ ਹਨ, ਤੁਸਾਂ ਮੇਰੇ ਪਾਸੋਂ ਇਕ ਦਿਨ ਲੱਕੜਾਂ ਮੁੱਲ ਲਈਆਂ ਸਨ, ਜਦ ਮੈਂ ਲੱਕੜਾਂ ਸੁੱਟਨ ਵਾਸਤੇ ਤੁਹਾਡੇ ਨਾਲ ਨਾਲ ਤੁਹਾਡੇ ਇਸ ਘਰ ਵਿਚ ਆਇਆ ਅਤੇ ਆਣਕੇ ਤੁਹਾਡੀ ਇਸਤ੍ਰੀ ਦਾ ਦਰਸ਼ਨ ਕੀਤਾ, ਉਸੇ ਵੇਲੇ ਹੀ ਮੇਰਾ ਮਨ ਮੇਰੇ ਵੱਸ ਵਿਚ ਨਾਂ ਰਿਹਾ। ਕਾਮ ਨੇ ਮੈਨੂੰ ਅਪਨੇ ਤੀਰ ਮਾਰ ੨ ਕੇ ਘਾਇਲ ਕਰ ਦਿੱਤਾ, ਇਨ੍ਹਾਂ ਜ਼ਖਮਾਂ ਦਾ ਹੋਰ ਤਾਂ ਕੋਈ

ਉਪਾਓ ਹੋ ਨਹੀਂ ਸਕਦਾ ਸੀ, ਮੈਂ ਇਸ ਸੁੰਦਰੀ ਦੇ ਦਰਸ਼ਨ ਕਰਨ ਵਾਸਤੇ ਹੀ ਹਰ ਰੋਜ਼ ਲਕੜਾਂ ਲਿਆਉਂਦਾ ਹਾਂ ਅਤੇ ਇਸੇ ਬਹਾਨੇ ਨਾਲ ਇਸਦੇ ਦਰਸ਼ਨ ਕਰਦਾ ਹਾਂ, ਇਸਦਾ ਦਰਸ਼ਨ ਕਰਦਾ ਹਾਂ, ਤਾਂ ਮਨ ਚਾਰ ਪੈਹਰ ਤਕ ਸੁਖੀ ਰਹਿੰਦਾ ਹੈ, ਜਿਵੇਂ ਅਮਲੀ ਨੂੰ ਵੇਲੇ ਨਾਲ ਅਮਲ ਨਾਂ ਮਿਲੇ ਤਾਂ ਉਸਦੀ ਬੁਰੀ ਹਾਲਤ ਹੋ ਜਾਂਦੀ ਹੈ, ਇਵੇਂ ਹੀ ਜੇਕਰ ਮੈਨੂੰ ਸਮੇਂ ਸਿਰ ਇਨ੍ਹਾਂ ਦੇ ਦਰਸ਼ਨ ਨਾਂ ਹੋਣ ਤਾਂ ਮੇਰਾ ਮਰਨਾ ਮੇਰੇ ਸਿਰ ਤੇ ਸਵਾਰ ਹੋ ਜਾਏ। ਮੈਂ ਘਰ ਤੋਂ ਤੁਰਦਾ ਹੋਇਆ ਪ੍ਰਮਾਤਮਾਂ ਅੱਗੇ ਏਹੋ ਪ੍ਰਾਰਥਨਾ ਕਰਦਾ ਆਉਂਦਾ ਹਾਂ, ਕਿ ਮੈਨੂੰ ਉਨ੍ਹਾਂ ਦਾ ਦਰਸ਼ਨ ਹੋ ਜਾਏ, ਕਿਤੇ ਵਾਂਹਢੇ ਨਾਂ ਚਲੇ ਗਏ ਹੋਣ, ਕਿਤੇ ਘਰ ਦੇ ਅੰਦਰ ਹੀ ਕਿਸੇ ਕੰਮ ਵਿਚ ਨਾਂ ਰੁੱਝੇ ਹੋਣ, ਜਿਸ ਕਰਕੇ ਮੈਂ ਦਰਸ਼ਨ ਤੋਂ ਵਾਂਜਿਆ ਨਾਂ ਰਹਾਂ, ਜੇ ਕਿਸੇ ਦਿਨ ਘੜੀ ਦੋ ਘੜੀ ਦਾ ਅੱਗਾ-ਪਿੱਛਾ ਹੋ ਜਾਂਦਾ ਹੈ, ਤਾਂ ਮੇਰੀਆਂ ਅੱਖਾਂ ਅੱਗੇ ਹਨੇਰ ਆ ਜਾਂਦਾ ਹੈ, ਇਨ੍ਹਾਂ ਦੇ ਦਰਸ਼ਨ ਹੁੰਦੇ ਹੀ ਫੇਰ ਸੁਖ ਤੇ ਸ਼ਾਂਤਿ ਪ੍ਰਾਪਤ ਹੁੰਦੀ ਹੈ। ਇਸਦੀ ਸੱਚੀ ੨ ਗੱਲ ਸੁਣਕੇ ਦੁਕਾਨਦਾਰ ਗੁੱਸੇ ਨਹੀਂ ਹੋਇਆ, ਸਗੋਂ ਉਸਨੇ ਇਸ ਨਾਲ ਪ੍ਰੇਮ ਕੀਤਾ, ਅਤੇ ਇਸਨੂੰ ਅਪਨੇ ਘਰ ਦੇ ਅੰਦਰ ਲੈ ਗਿਆ, ਇਸ਼ਨਾਨ ਕਰਾਕੇ, ਸੁੰਦਰ ਕਪੜੇ ਪਹਿਨਾਕੇ, ਚੁਬਾਰੇ ਵਿਚ ਪਲੰਘ ਵਿਛਾਕੇ, ਉਸ ਉਤੇ ਇਨ੍ਹਾਂ ਨੂੰ ਬਿਠਾ ਦਿੱਤਾ ਅਤੇ ਫੇਰ ਮਗਰੋਂ ਉਸਨੇ ਅਪਨੀ ਧਰਮ ਪਤਨੀ ਨੂੰ ਕਿਹਾ–"ਸੁਭਗੇ! ਏਹ ਤੇਰਾ ਸੱਚਾ ਪ੍ਰੇਮੀ ਹੈ, ਤੇਰੇ ਪ੍ਰੇਮ ਵੱਸ ਹੋਕੇ ਇਸਨੇ ਤਿੰਨ ਵਰ੍ਹੇ ਤੇਰੇ ਘਰ ਲੱਕੜਾਂ ਢੋਈਆਂ ਹਨ, ਮੈਂ ਤੈਨੂੰ ਆਗਯਾ ਦੇਂਦਾ ਹਾਂ, ਤੂੰ ਹਾਰ-ਸ਼ਿੰਗਾਰ ਲਗਾਕੇ ਇਸਦੇ ਕੋਲ ਜਾਹੁ ਅਤੇ ਇਸਦੇ ਮਨ ਨੂੰ ਪ੍ਰਸੰਨ ਕਰਨ ਦਾ ਸਾਧਨ ਕਰ, ਜੋ ਭੀ ਕਾਰ ਤੈਨੂੰ ਕਹੇ, ਓਹੀ ਕਾਰ ਕਰ, ਤੈਨੂੰ ਕੋਈ ਪਾਪ ਨਹੀਂ ਲੱਗੇਗਾ"। ਪਤੀ ਦੀ ਏਹ ਆਗਯਾ ਸੁਣਕੇ ਉਹ ਸਤਵੰਤੀ ਹਾਰ ਸ਼ਿੰਗਾਰ ਕਰਕੇ ਇਨ੍ਹਾਂ ਦੇ ਕੋਲ ਪਹੁੰਚੀ, ਉਸ ਸਤਵੰਤੀ ਦੇ ਪਵਿਤ੍ਰ ਆਚਰਨ ਦਾ ਪ੍ਰਭਾਵ ਇਸ ਉਤੇ ਅਜੇਹਾ ਪਿਆ, ਕਿ ਇਸਦੇ ਮਨ ਵਿਚ ਵਸਤੁ ਵਿਚਾਰ ਪੈਦਾ ਹੋ ਗਿਆ, ਕੋਈ ਪੂਰਬਲੇ ਪੁੰਨ ਜਾਗ ਪਏ, ਜੋ ਨਰਕ ਦੇ ਵਿਚ ਡਿੱਗਦੇ ਡਿੱਗਦੇ ਝੱਟ ਹੀ ਸਾਵਧਾਨ ਹੋ ਗਏ। ਜਿਸ ਵੇਲੇ ਸਤਵੰਤੀ ਨੇ ਜਾਕੇ ਇਨ੍ਹਾਂ ਦੇ ਚਰਨਾਂ ਉਤੇ ਸਿਰ ਰੱਖਕੇ ਪ੍ਰਾਰਥਨਾ ਕੀਤੀ, ਦਾਸੀ ਆਪਦੀ ਸੇਵਾ ਵਾਸਤੇ ਹਾਜ਼ਰ ਹੈ, ਦਾਸੀ ਦਾ ਤਨ-ਮਨ ਆਪਦੀ ਭੇਟ ਹੈ, ਮੈਂ ਪਤੀ ਪਰਮੇਸ਼ਰ ਦੀ ਆਗਯਾ

ਨਾਲ ਆਪਦੇ ਚਰਨਾਂ ਵਿਚ ਤਨ-ਮਨ ਦੀ ਭੇਟ ਹਾਜ਼ਰ ਕਰਦੀ ਹਾਂ, ਆਪ ਨੂੰ ਪੂਰਾ ੨ ਅਧਿਕਾਰ ਹੈ, ਜਿਸ ਤਰ੍ਹਾਂ ਨਾਲ ਚਾਹੋ, ਉਸੇ ਤਰ੍ਹਾਂ ਹੀ ਮੇਰੇ ਤਨ-ਮਨ ਨੂੰ ਵਰਤੋ, ਮੇਰਾ ਕੋਈ ਭੀ ਉਜ਼ਰ ਨਹੀਂ ਹੋਵੇਗਾ। ਸਤਵੰਤੀ ਦੀ ਇਹ ਗੱਲ ਸੁਣਕੇ ਲਕੜਹਾਰੇ ਬ੍ਰਾਹਮਨ ਨੇ ਸੋਚਿਆ ਹੈ, ਧੰਨ ਹੈ ਇਸਦਾ ਪਤੀ ਅਤੇ ਧੰਨ ਹੈ ਏਹ ਸਤਵੰਤੀ, ਜਿਨ੍ਹਾਂ ਨੇ ਮੇਰਾ ਅਪਰਾਧ ਵੇਖਕੇ ਭੀ ਮੈਨੂੰ ਅਪਰਾਧੀ ਨਹੀਂ ਮੰਨਿਆ। ਮੇਰੇ ਜਨਮ ਤੇ ਜੀਵਨ ਨੂੰ ਧ੍ਰਿਕਾਰ ਹੈ, ਮੈਂ ਇਨ੍ਹਾਂ ਅੱਖਾਂ ਨਾਲ ਇਸ ਗੂੰਹ-ਮੂਤ੍ਰ ਦੇ ਥੈਲੇ ਨੂੰ ਵੇਖਕੇ, ਅਪਨੇ ਜੀਵਨ ਨੂੰ ਕਲੰਕਤ ਕਰ ਲਿਆ ਹੈ ਅਤੇ ਜਾਣ-ਬੁਝਕੇ ਨਰਕ ਕੁੰਡ ਵਿਚ ਡਿੱਗਨ ਲੱਗਾ ਹਾਂ, ਫੇਰ ਖਿਆਲ ਆਇਆ, ਮੈਨੂੰ ਇਨ੍ਹਾਂ ਅੱਖਾਂ ਨੇ ਧੋਖਾ ਦਿੱਤਾ ਹੈ, ਜਿਨ੍ਹਾਂ ਅੱਖਾਂ ਨੇ–

"ਇਹ ਜਗਤ ਹਰਿ ਕਾ ਰੂਪ' ਵੇਖਣਾ ਸੀ. ਜਿਨ੍ਹਾਂ ਅੱਖਾਂ ਨੂੰ ਹਰ ਇਕ ਵਸਤੂ 'ਹਰਿ ਰੂਪ ਨਦਰੀ' ਆਉਣਾ ਸੀ, ਉਨ੍ਹਾਂ ਅੱਖਾਂ ਨੇ ਹੀ ਮੈਨੂੰ ਧੋਖਾ ਦਿੱਤਾ ਹੈ, ਇਸ ਲਈ ਇਨ੍ਹਾਂ ਅੱਖਾਂ ਨੂੰ ਸਜਾ ਦੇਣੀ ਚਾਹੀਦੀ ਹੈ। ਅਜੇਹਾ ਵਿਚਾਰ ਕਰਕੇ ਆਪ ਨੇ ਕਿਹਾ–ਜੇਕਰ ਤੂੰ ਮੇਰੀ ਸੇਵਾ ਕਰਨੀ ਹੈ ਅਤੇ ਮੇਰਾ ਹੁਕਮ ਮੰਨਣਾ ਹੈ, ਤਾਂ ਦੋ ਸਲਾਈਆਂ ਮੈਨੂੰ ਲਿਆ ਦੇਹੁ। ਉਸ ਭੋਲੀ-ਭਾਲੀ ਨੇ ਝੱਟ ਹੀ ਦੋ ਸਲਾਈਆਂ ਲਿਆ ਦਿੱਤੀਆਂ, ਆਪ ਜੀ ਨੇ ਦੋਵੇਂ ਸਲਾਈਆਂ ਦੋਹਾਂ ਹੱਥਾਂ ਵਿਚ ਲੈਕੇ, ਉਸੇ ਵੇਲੇ ਹੀ ਦੋਹਾਂ ਅੱਖਾਂ ਨੂੰ ਕੱਢ ਦਿੱਤਾ। ਇਸ ਤਰ੍ਹਾਂ ਆਪ ਅੱਖਾਂ ਤੋਂ ਹੀਨ ਹੋਕੇ ਬ੍ਰਿੰਦਾਬਨ ਵਲ ਤੁਰ ਪਏ।

ਪ੍ਰੇਮ ਤਾਂ ਇਨ੍ਹਾਂ ਦੇ ਹਿਰਦੇ ਵਿਚ ਹੈਗਾ ਹੀ ਸੀ, ਓਹੀ ਯੁਵਤੀ ਪ੍ਰੇਮ ਹੁਣ ਕ੍ਰਿਸ਼ਨ ਪ੍ਰੇਮ ਦੇ ਰੂਪ ਵਿਚ ਬਦਲ ਗਿਆ, ਆਪ ਕ੍ਰਿਸ਼ਨ ਪ੍ਰੇਮ ਵਿਚ ਮਤਵਾਲੇ ਬ੍ਰਿੰਦਾਬਨ ਨੂੰ ਤੁਰੇ ਜਾਂਦੇ ਸਨ, ਕਿ ਰਾਹੋਂ ਭੁੱਲਕੇ ਇਕ ਖੂਹ ਵਿਚ ਡਿਗ ਪਏ, ਸੱਤ ਦਿਨ ਉਸੇ ਖੂਹ ਵਿਚ ਖੜੇ ਰਹੇ, ਏਹੋ ਸੱਤ ਦਿਨ ਤਪ ਸਰੂਪ ਖੜੇ ਹੋਕੇ ਭਜਨ ਕਰਦੇ ਰਹੇ, ਤਾਂ ਅੱਠਵੇਂ ਦਿਨ ਇਕ ਗੁਆਲੇ ਦੇ ਲੜਕੇ ਨੇ ਆਣਕੇ ਆਪ ਨੂੰ ਖੂਹ ਵਿਚੋਂ ਬਾਹਰ ਕਢਿਆ ਅਤੇ ਪ੍ਰਸਾਦ ਛਕਾਯਾ। ਉਸ ਬਾਲਕ ਦੇ ਕੋਮਲ ਹੱਥਾਂ ਦਾ ਸਪਰਸ਼ ਪਾਕੇ, ਅਤੇ ਉਸਦੀ ਅੰਮ੍ਰਿਤ ਵਰਗੀ ਮਿੱਠੀ ਬੋਲੀ ਸੁਣਕੇ ਸੂਰਦਾਸ ਨੂੰ ਨਿਸਚਾ ਹੋ ਗਿਆ ਕਿ ਇਹ ਕੋਈ ਸਾਧਾਰਣ ਗੁਆਲ-ਲੜਕਾ ਨਹੀਂ ਹੈ, ਏਹ ਤਾਂ ਆਪ ਹੀ ਚੋਜੀ ਗੁਆਲ-ਬਾਲ ਹੈ, ਇਹ ਨਿਸਚਾ ਹੁੰਦੇ ਹੀ ਉਸ ਬਾਲਕ ਦੀ ਬਾਂਹ ਨੂੰ

ਘੁੱਟਕੇ ਫੜ ਲਿਆ, ਪਰ ਉਹ ਬਾਂਹ ਛੁਡਾਕੇ ਭੱਜ ਗਿਆ, ਤਾਂ ਸੂਰਦਾਸ ਨੇ ਕਿਹਾ– "ਬਾਂਹ ਛੁਡਾਏ ਜਾਤ ਹੋ, ਨਿਬਲ ਜਾਨਿ ਕੈ ਮੋਹਿ ॥
ਹਿਰਦੈ ਤੇ ਜਬ ਜਾਹੁਗੇ, ਮਰਦ ਬਦੌਂਗੋ ਤੋਹਿ ॥"

ਇਸਦੇ ਮਗਰੋਂ ਆਪ 'ਗਊ ਘਾਟ' ਨਾਮ ਦੀ ਜਗ੍ਹਾ ਵਿਚ ਰਹਿਨ ਲਗੇ, ਉਥੇ ਹੀ ਗੋਸ੍ਵਾਮੀ ਬਲਭਾਚਾਰਜ ਜੀ ਦੇ ਚੇਲੇ ਹੋਏ ਅਤੇ ਉਨ੍ਹਾਂ ਦੇ ਨਾਲ ਗੋਕਲ ਵਿਚ ਸ੍ਰੀ ਨਾਥ ਜੀ ਦੇ ਮੰਦਰ ਵਿਚ ਗਏ। ਗੋਸ੍ਵਾਮੀ ਬਿਠਲ ਦਾਸ ਜੀ ਨੇ ਇਨ੍ਹਾਂ ਨੂੰ ਪੁਸ੍ਰਿ ਮਾਰਗੀਯ ਅੱਠ ਮਹਾ ਕਵੀਯਾਂ ਵਿਚੋਂ ਸਭ ਤੋਂ ਉੱਚਾ ਦਰਜਾ ਦਿੱਤਾ ਸੀ। ਸੂਰਦਾਸ ਜੀ ਭਗਵਾਨ ਕ੍ਰਿਸ਼ਨ ਜੀ ਦੇ ਅਨਿੰਨ ਭਗਤ ਸਨ। ਮਹਾ ਪ੍ਰਭੁ ਬੱਲਭਾਚਾਰਜ ਜੀ ਦੇ ਉਪਦੇਸ਼ ਨਾਲ ਇਨ੍ਹਾਂ ਨੇ ਸ੍ਰੀ ਮਦ ਭਾਗਵਤ ਦਾ ਉਲਥਾ ਕੀਤਾ, ਜੋ ਸੂਰ-ਸਾਗਰ ਦੇ ਨਾਮ ਨਾਲ ਪ੍ਰਸਿੱਧ ਹੈ। ਜਿਸ ਵਿਚ ਗੋਪੀਆਂ ਦੇ ਬਿਰਹ-ਵਰਣਨ ਵਿਚ ਸੂਰ-ਦਾਸ ਨੇ ਅਪਨੇ ਦਿਲ-ਅੰਦਰਲੇ ਭਾਵਾਂ ਨੂੰ ਝਲਕਾਉਨ ਵਿਚ ਕਮਾਲ ਕਰ ਦਿੱਤਾ ਹੈ। ਇਸ ਸੂਰ ਸਾਗਰ ਦੇ ਸਵਾ-ਲੱਖ ਪਦ ਬਨਾਉਣ ਦਾ ਇਨ੍ਹਾਂ ਦਾ ਖਿਆਲ ਸੀ, ਪਰ ਵਾਹਿਗੁਰੂ ਦੀ ਗਤੀ ਜਦ ਪਝੰਤਰ ਹਜ਼ਾਰ ਪਦ ਬਣ ਗਏ ਤਾਂ ਸੂਰਦਾਸ ਜੀ ਦਾ ਦੇਹਾਵਸਾਨ ਹੋ ਗਿਆ, ਪਰ ਭਗਤ ਦੀ ਭਾਵਨਾ ਨੂੰ ਪੂਰਨ ਕਰਨ ਵਾਲੇ ਭਗਵਾਨ ਨੇ ਬਾਕੀ ਦੇ ਪੰਜਾਹ ਹਜ਼ਾਰ ਪਦ ਆਪ ਬਨਾਏ, ਜੇਹੜੇ ਪਦ ਪ੍ਰਭੂ ਨੇ ਆਪ ਬਨਾਏ ਸਨ, ਉਨ੍ਹਾਂ ਦੇ ਅੰਤ ਵਿਚ 'ਸੂਰਦਾਸ' ਦੀ ਜਗ੍ਹਾਂ ਉਤੇ 'ਸੂਰ ਸਜਾਮ' ਨਾਮ ਆਉਂਦਾ ਹੈ। ਪਰ ਅੱਜ ਕਲ ਸੂਰ ਸਾਗਰ ਦੇ ਸਾਰੇ ਪੰਜ ਹਜ਼ਾਰ ਪਦ ਮਿਲਦੇ ਹਨ।

ਸੂਰਦਾਸ ਜੀ ਨੇ ੮੦ ਵਰ੍ਹੇ ਦੀ ਉਮਰ ਵਿਚ, ਗੋਕੁਲ ਵਿਚ ਸਰੀਰ ਦਾ ਤਿਆਗ ਕੀਤਾ। ਇਨ੍ਹਾਂ ਦਾ ਅੰਤਲਾ ਪਦ ਏਹ ਹੈ, ਜੋ ਸਰੀਰ ਦੇ ਤਿਆਗਨ ਸਮੇਂ ਇਨ੍ਹਾਂ ਨੇ ਕਿਹਾ ਸੀ–

ਖੰਜਨ ਨੈਨ ਰੂਪ ਰਸ ਮਾਤੇ ॥ ਅਤਿ ਸੈ ਚਾਰ ਚਪਲ ਅਨਿਯਾਰੇ ਪਲ ਪਿੰਜਰਾ ਨ ਸਮਾਤੇ ॥
ਚਲ ਚਲ ਜਾਤ ਨਿਕਟ ਸ੍ਰਵਨਨ ਕੇ ਉਲਟ ਪਲਟ ਤਾਟੰਕ ਫੰਦਾਤੇ ॥
ਸੂਰਦਾਸ ਅੰਜਨ ਗੁਨ ਅਟਕੇ ਨਤਰੁ ਅਬਹਿ ਉਡਿ ਜਾਤੇ ॥

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਅਰੰਭ ਕੀਤੀ ਅਤੇ ਗੁਰੂ ਜੀ ਦੀ ਇਛਾ ਅਨੁਸਾਰ ਸਾਰੇ ਭਗਤ ਜਨ ਆਪੋ ਆਪਣੀ ਬਾਣੀ ਲੈਕੇ ਸ੍ਰੀ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਏ, ਤਾਂ ਸੂਰਦਾਸ ਜੀ ਭੀ ਸਭਨਾਂ ਦੇ ਨਾਲ ਹੀ ਆਏ, ਇਨ੍ਹਾਂ ਨੂੰ ਗੁਰ-ਆਗਿਆ

ਹੋਈ, ਆਪ ਬਾਣੀ ਸੁਣਾਓ, ਤਾਂ ਸੂਰਦਾਸ ਜੀ ਨੇ ਸਾਰੰਗ ਦੀ ਸੁਰ ਵਿਚ ਉਚਾਰਿਆ :—"ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥" (ਸਾਰੰਗ)

ਇਹ ਇਕ ਤੁਕ ਉਚਾਰਦਿਆਂ ਹੀ 'ਹਰਿ' ਸਰੂਪ ਦਾ ਦਰਸ਼ਨ ਹੋ ਗਿਆ, ਫੇਰ ਕੀ ਸੀ ? 'ਦਰਸ਼ਨ ਦੇਖਤ ਹੀ ਸੁਧ ਕੀ ਨਾ ਸੁਧ ਰਹੀ', ਆਪ ਦੇਹ ਦੇ ਹੁੰਦੇ ਵਿਦੇਹ ਹੋ ਬੈਠੇ, ਸਤਿਗੁਰੂ ਜੀ ਨੇ ਦਸ ਪੰਦ੍ਹਾਂ ਵੀਹ ਮਿੰਨਟ ਉਡੀਕ ਕੀਤੀ, ਪਰ ਜਦ ਇਕ ਘੰਟੇ ਤਕ ਭੀ ਇਨ੍ਹਾਂ ਦੀ ਸਮਾਧੀ ਨਾਂ ਖੁੱਲ੍ਹੀ, ਤਾਂ ਸ੍ਰੀ ਸਤਿਗੁਰੂ ਜੀ ਇਨ੍ਹਾਂ ਉਤੇ ਬੜੇ ਪ੍ਰਸੰਨ ਹੋਏ, ਸਤਿਗੁਰੂ ਜੀ ਨੇ ਤ੍ਰੁੱਠਕੇ, ਆਪਨੇ ਵੱਲੋਂ ਇੱਕ ਸ਼ਬਦ ਉਚਾਰਕੇ, ਇਨ੍ਹਾਂ ਨੂੰ ਸਿਰੋਪਾਉ ਦੇਣ ਦੇ ਢੰਗ ਉਤੇ, ਉਹ ਸ਼ਬਦ ਇਨ੍ਹਾਂ ਦੇ ਨਾਮ ਉਤੇ ਸਾਰੰਗ ਰਾਗ ਵਿਚ ਦਰਜ ਕਰ ਦਿੱਤਾ। ਯਥਾ—

ਸਾਰੰਗ ਮਹਲਾ ੫ ਸੂਰਦਾਸ ॥

ੴ ਸਤਿਗੁਰ ਪ੍ਰਸਾਦਿ ॥

ਹਰਿ ਕੇ ਸੰਗ ਬਸੇ ਹਰਿ ਲੋਕ ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥ ੧ ॥ ਰਹਾਉ ॥
ਦਰਸਨ ਪੇਖਿ ਭਏ ਨਿਰ ਬਿਖਈ ਪਾਏ ਹੈ ਸਗਲੇ ਥੋਕ ॥
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥ ੧ ॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥ ੨ ॥ ੧ ॥ ੮ ॥

ਇਸ ਸਬਦ ਦੇ ਮਗਰੋਂ ਕਬੀਰ ਜੀ ਨੇ ਸਬਦ ਉਚਾਰਿਆ ਤੇ ਰਾਗ ਦਾ ਭੋਗ ਪਾ ਦਿੱਤਾ ਗਿਆ। ਅੱਗੇ ਮਲਾਰ ਰਾਗ ਦਾ ਅਰੰਭ ਭੀ ਹੋ ਚੁਕਾ, ਤਾਂ ਸੂਰਦਾਸ ਜੀ ਨੇ ਉਸ ਅਪਨੇ ਸ਼ਬਦ ਦੀ ਤੁਕ ਉਚਾਰੀ, ਜੋ ਭਾਈ ਬੰਨੋ ਜੀ ਨੇ ਲਿਖ ਲਈ, ਬਾਕੀ ਦੀਆਂ ਤੁਕਾਂ ਇਉਂ ਹਨ:—

ਕਹਾ ਭਏ ਪੈ ਪਾਨ ਪੀਆ ਬਿਖੁ ਨਹੀ ਤਜਤ ਭੁਅੰਗ ॥ ੧ ॥ ਰਹਾਉ ॥
ਕਾਗਾ ਕਹਾ ਕਪੂਰ ਚੁਗਾਏ ਸੁਆਨ ਨਵਾਏ ਗੰਗ ॥
ਖਰ ਕੋ ਕਹਾ ਅਰਗਜਾ ਲੇਪਨ ਮਰਕਟ ਭੂਖਨ ਅੰਗ ॥ ੧ ॥
ਪਤਿਤ ਪਖਾਨ ਬਾਨ ਨਹੀ ਬੇਧਤ ਰੀਤੇ ਭਏ ਨਿਖੰਗ ॥
ਸੂਰਦਾਸ ਪ੍ਰਭ ਕਾਰੀ ਕਮਰੀਆ ਚਰਹੁ ਨ ਦੂਸਰ ਰੰਗ ॥ ੨ ॥

ਨੋਟ—ਇਕ ਹੋਰ ਸੂਰਦਾਸ ਜੀ ਭੀ ਹੋਏ ਹਨ, ਦੋਹਾਂ ਦੀਆਂ ਕੁਥਾਂ ਗਡ-ਵੱਡ ਹੋ ਚੁਕੀਆਂ ਹੋਈਆਂ ਹਨ, ਉਸ ਸੂਰਦਾਸ ਦਾ ਨਾਮ 'ਬਿਲ੍ਵ ਮੰਗਲ' ਹੈ, ਉਸਦੀ ਕਥਾ ਅਸਾਂ 'ਨਾਭਾ ਭਗਤ ਮਾਲ-ਸਟੀਕ' ਵਿਚ ਵਿਸਥਾਰ ਨਾਲ ਲਿਖੀ ਹੈ।



(੪੦)ਹਨੂਮਾਨ ਜੀ ਦੀ ਕਥਾ ।

# "ਹਨੂਮਾਨ ਸਰਿ ਗਰੁੜ ਸਮਾਨਾਂ" ॥ (ਧਨਾਸਰੀ, ਕਬੀਰ)

"ਹਨੁਵੰਤਰੁ ਆਰਾਧਿਆ ਆਇਆ ਕਰਿ ਸੰਜੋਗ" ॥ (ਗੁਰਵਾਕ)

ਕੇਸਰੀ ਬਾਨਰ ਦੇ ਘਰ, ਮਾਤਾ ਅੰਜਨੀ ਦੇ ਉਦਰੋਂ, ਵਾਯੂ ਦੇਵਤੇ ਦੀ ਕ੍ਰਿਪਾ ਨਾਲ ਇਕ ਪੁੱਤ੍ਰ ਹੋਇਆ, ਉਸੇ ਬਾਲਕ ਦਾ ਨਾਮ 'ਹਨੂਮਾਨ' ਪ੍ਰਸਿੱਧ ਹੋਇਆ। ਹਨੂਮਾਨ ਜੀ ਰੁਦ੍ਰ ਦਾ ਅੰਸ ਅਵਤਾਰ ਮੰਨੇ ਜਾਂਦੇ ਹਨ, ਇਨ੍ਹਾਂ ਦਾ ਜਨਮ ਚੇਤ੍ਰ ਦੀ ਪੂੰਨਜਾ ਨੂੰ ਹੋਇਆ ਸੀ।

'ਉਤਸ਼ਵ ਸਿੰਧੁ' ਵਿਚ ਲਿਖਿਆ ਹੈ,—"ਹਨੂਮਾਨ ਜੀ ਦਾ ਜਨਮ ਕੱਤਕ ਵਦੀ ਚੋਦਸ, ਸ੍ਵਾਂਤਿ ਨਛਤ੍ਰ, ਮੰਗਲਵਾਰ ਅਤੇ ਮੇਖ ਲਗਨ ਵਿਚ ਹੋਇਆ ਸੀ। ਇਸੇ ਤਰ੍ਹਾਂ—

ਬਾਲਮੀਕ ਰਾਮਾਇਣ, ਉੱਤਰ ਕਾਂਡ, ਸਰਗ ੩੫ ਦੇ ਸਲੋਕ ੩੧ ਵਿਚ ਲਿਖਿਆ ਹੈ—ਜਨਮ ਹੁੰਦੇ ਹੀ ਮਹਾਂਬੀਰ ਨੂੰ ਭੁੱਖ ਲੱਗੀ, ਇਸਦੇ ਵਾਸਤੇ ਮਾਤਾ ਫਲ ਲੈਣ ਨੂੰ ਗਈ, ਉਸ ਵੇਲੇ ਸੂਰਜ ਚੜ੍ਹ ਚੁੱਕਿਆ ਸੀ। ਭੁੱਖ ਨਾਲ ਵਿਆਕੁਲ ਹੋਕੇ ਮਨੂਮਾਨ ਨੇ ਸੂਰਜ ਨੂੰ ਹੀ ਫਲ ਸਮ-ਝਿਆ ਅਤੇ ਉਹ ਉਸਨੂੰ ਖਾਣ ਦੇ ਵਾਸਤੇ ਅਕਾਸ਼ ਵਿਚ ਉੱਛਲਿਆ। ਉਸੇ ਦਿਨ ਰਾਹੂ ਭੀ ਸੂਰਜ ਨੂੰ ਗ੍ਰਸਨ ਲਈ ਆਇਆ ਸੀ। ਇਸਤੋਂ ਅਨੁਮਾਨ ਹੁੰਦਾ ਹੈ, ਕਿ ਸ੍ਵਾਂਤੀ ਨਛਤ੍ਰ ਮੰਗਲਵਾਰ, ਕੱਤਕ ਵਦੀ ਚੋਦਸ ਨੂੰ ਮਹਾਂਬੀਰ ਦਾ ਜਨਮ ਰਾਤ ਵਿਚ ਹੋਇਆ ਹੋਵੇਗਾ। ਕਿਉਂਕਿ ਕੱਤਕ ਵਿਚ ਮੇਖ ਲਗਨ ਰਾਤਿ ਵਿਚ ਹੀ ਆਉਂਦਾ ਹੈ। ਰਾਹੂ ਉਸੇ ਦਿਨ ਸੂਰਜ ਨੂੰ ਗ੍ਰਸਨ ਲਈ ਆਯਾ—ਇਹ ਠੀਕ ਹੈ, ਕਿਉਂਕਿ ਸੂਰਜ ਗ੍ਰਹਣ ਅਮਾਵਸ ਨੂੰ ਹੀ ਹੁੰਦਾ ਹੈ।

ਪਰ ਹੋਰ ਕਈ ਪੁਰਾਣਾਂ ਤੇ ਪੰਚਾਂਗਾਂ ਵਿਚ ਚੇਤ੍ਰ ਸੁਦੀ ਪੂੰਨ੍ਯਾ ਲਿਖਿਆ ਹੈ, ਸੋ ਇਸਨੂੰ ਕਲਪ ਭੇਦ ਸਮਝ ਲੈਣਾ, ਇਸ ਗੱਲ ਦਾ ਵਿਵਾਦ ਕਰਨ ਦੀ ਲੋੜ ਨਹੀਂ ਹੈ।

ਜਿਸ ਦਿਨ ਇਹ ਸੂਰਜ ਨੂੰ ਫਲ ਜਾਣਕੇ ਫੜਨ ਲਈ ਅਕਾਸ਼ ਵਿਚ ਉਡੇ ਸਨ, ਉਸ ਦਿਨ ਸੂਰਜ ਗ੍ਰਹਣ ਸੀ। ਜਦ ਇਹ ਅਕਾਸ਼ ਵਿਚ ਤਿੰਨ ਸੌ ਜੋਜਨ ਉੱਚੇ ਉੱਡ ਗਏ, ਤਦ ਸੂਰਜ ਘਬਰਾ ਗਿਆ। ਸਾਰੇ ਦੇਵਤੇ ਦੌੜੇ ਆਏ, ਪਰ ਇਨ੍ਹਾਂ ਦੇ ਸਾਹਮਣੇ ਕਿਸੇ ਇਕ ਦੀ ਭੀ ਪੇਸ਼ ਨ

ਚੱਲੀ। ਤਦ ਇੰਦ੍ਰ ਨੇ ਇਨ੍ਹਾਂ ਨੂੰ ਬੱਜਰ ਮਾਰਿਆ। ਜਿਸ ਨਾਲ ਹਨ੍ਹੋ ਟੁੱਟ ਜਾਣ ਦੇ ਸਬਬ, ਹਨੂਮਾਨ ਜੀ ਬੇਸੁਧ ਹੋਕੇ ਡਿੱਗ ਪਏ। ਇਸ ਹਾਲਤ ਨੂੰ ਵੇਖਕੇ ਇਨ੍ਹਾਂ ਦੇ ਪਿਤਾ-ਪਵਨ-ਦੇਵਤੇ ਨੇ ਸਾਰੇ ਦੇਵਤਿਆਂ ਦੇ ਪ੍ਰਾਣ ਵਾਯੂ ਨੂੰ ਆਕਰਖਣ ਕਰ (ਖਿੱਚ) ਲਿਆ। ਜਿਸ ਕਰਕੇ ਸਾਰੇ ਹੀ ਘਬਰਾਕੇ ਉਨ੍ਹਾਂ ਦੀ ਸ਼ਰਣ ਵਿਚ ਆਏ, ਅਤੇ ਹਨੂਮਾਨ ਨੂੰ ਸੁਚੇਤ ਕਰਕੇ, ਉਨ੍ਹਾਂ ਨੇ ਬਹੁਤ ਸਾਰੇ ਵਰ ਦਿੱਤੇ। ਇੰਦ੍ਰ ਦੇ ਬੱਜਰ ਨਾਲ ਹਨ੍ਹੋ ਟੁੱਟ ਜਾਣ ਦੇ ਕਾਰਣ ਇਨ੍ਹਾਂ ਦਾ ਨਾਮ 'ਹਨੂਮਾਨ' ਪੈ ਗਿਆ। ਇਹ ਮਹਾਨ ਬੁਧਿਮਾਨ, ਤੇਜਸ੍ਵੀ ਅਤੇ ਪਰਾਕ੍ਰਮੀ ਹਨ। ਇਨ੍ਹਾਂ ਨੇ ਸ੍ਰੀ ਰਾਮਚੰਦ੍ਰ ਨਾਲ ਸੁਗ੍ਰੀਵ ਦਾ ਮਿਤ੍ਰਚਾਰਾ ਕਰਾਇਆ। ਸੀਤਾ ਜੀ ਦੀ ਖੋਜ ਕੱਢ ਲਿਔਣ ਦੇ ਔਖੇ ਕੰਮ ਨੂੰ ਭੀ ਇਨ੍ਹਾਂ ਨੇ ਹੀ ਕੀਤਾ। ਰਾਵਨ ਦਾ ਹੰਕਾਰ ਨਾਸ ਕੀਤਾ ਅਤੇ ਸ੍ਰੀ ਰਾਮ ਚੰਦ੍ਰ ਜੀ ਦੀ ਹੋਰ ਅਨੇਕ ਤਰ੍ਹਾਂ ਨਾਲ ਸਹਾਇਤਾ ਕੀਤੀ। ਇਨ੍ਹਾਂ ਦੀ ਰਚੀ ਹੋਈ ਰਾਮਾਇਣ 'ਨਾਟਕ ਰਾਮਾਇਣ' ਜਾਂ 'ਹਨੂਮਾਨ ਨਾਟਕ' ਨਾਮ ਨਾਲ ਮਸ਼ਹੂਰ ਹੈ। ਇਨ੍ਹਾਂ ਦੇ ਜੀਵਨ ਵਿਚੋਂ ਮੋਟੇ ੨ ਕਰਤਬਾਂ ਦਾ ਸੰਖੇਪ ਨਾਲ ਕਥਨ ਅੱਗੇ ਔਂਦਾ ਹੈ :–

## [੧] ਲੰਕਾ ਦਾ ਸਾੜਨਾ।

"ਦਾਧੀ ਲੇ ਲੰਕਾ ਗੜ ਉਪਾੜੀ, ਲੇ ਰਾਵਨ ਬਨ" ॥

"ਸੀਤਾ ਨੂੰ ਵੱਸ ਕਰਨ ਦੇ ਵਾਸਤੇ ਰਾਵਨ ਨੇ ਉਸਨੂੰ ਬਹੁਤ ਮਨਾਇਆ, ਪਰ ਸੀਤਾ ਨੇ ਉਸਦੀ ਇਕ ਗੱਲ ਭੀ ਨਾਂ ਸੁਣੀ। ਫਿਰ ਰਾਵਨ ਨੇ ਰਾਖਸ਼ਨੀਆਂ ਦੇ ਪਹਿਰੇ ਵਿਚ ਰਖਕੇ ਸੀਤਾ ਨਾਲ ਛਲ ਕੀਤਾ, ਇਸ ਤਰ੍ਹਾਂ ਨਾਲ ਭੀ ਸੀਤਾ ਉਸਦੇ ਪੰਜੇ ਵਿਚ ਨਾਂ ਫਸੀ, ਤਾਂ ਉਸਨੇ ਇਕ ਵਰ੍ਹੇ ਦੀ ਮੋਹਲਤ ਦਿੱਤੀ ਅਤੇ ਉਸ ਮੋਹਲਤ ਦੇ ਬੀਤ ਜਾਣ ਪੁਰ ਭੀ ਜੇ ਉਹ ਰਾਜ਼ੀ ਨਾਂ ਹੋਈ, ਤਾਂ ਉਸਨੂੰ ਮਾਰ ਸੁੱਟਨ ਦੀ ਧਮਕੀ ਦਿੱਤੀ ਗਈ। ਇਸ ਮੋਹਲਤ ਦੇ ਹੁਣ ਦੋ ਹੀ ਮਹੀਨੇ ਬਾਕੀ ਰਹਿ ਗਏ ਸਨ, ਸੀਤਾ ਮੁੜ ਮੁੜਕੇ ਸ੍ਰੀ ਰਾਮ ਜੀ ਦਾ ਸਿਮਰਣ ਕਰਦੀ ਹੋਈ ਅਤਯੰਤ ਦੁਖੀ ਹੋ ਰਹੀ ਸੀ। ਉਸਨੂੰ ਅੰਨ ਜਲ ਭੀ ਨਹੀਂ ਭਾਉਂਦਾ ਸੀ। ਇਸ ਹਾਲਤ ਵਿਚ ਅਚਾਨਕ ਹਨੂਮਾਨ ਜੀ ਨੇ ਆਕੇ ਸ੍ਰੀ ਰਾਮਚੰਦ੍ਰ ਜੀ ਦੀ ਦਿੱਤੀ ਹੋਈ ਮੁੰਦ੍ਰੀ ਦੀ ਨਿਸ਼ਾਨੀ ਦੇਕੇ, ਸ੍ਰੀ ਰਾਮ-ਲਛਮਣ ਦੇ ਅਨੰਦ ਪ੍ਰਸੰਨ ਹੋਣ ਦੀ ਅਤੇ ਛੇਤੀ ਹੀ ਆਕੇ ਉਸਨੂੰ ਛੁਡਾ ਲਿਜਾਣ ਦੀ ਖ਼ਬਰ ਦੇਕੇ ਹੌਂਸਲਾ ਦਿੱਤਾ।

ਉਸ ਵੇਲੇ ਸ੍ਰੀ ਜਾਨਕੀ ਜੀ ਨੂੰ ਜੋ ਅਨੰਦ ਪ੍ਰਾਪਤ ਹੋਇਆ, ਉਸਦਾ ਵਰ-ਣਨ ਜੜ੍ਹ ਲੇਖਨੀ ਪਾਸੋਂ ਨਹੀਂ ਹੋ ਸਕਦਾ। ਉਨ੍ਹਾਂ ਨੇ ਹਨੂਮਾਨ ਨੂੰ ਇਹ ਕਹਿਕੇ ਵਿਦਾ ਕੀਤਾ ਕਿ 'ਛੇਤੀ ਜਾਕੇ 'ਸ੍ਰੀ ਰਾਮ-ਲਛਮਨ ਜੀ' ਨੂੰ ਲੈ ਆਓ'। ਹਨੂਮਾਨ ਜੀ ਨੇ ਉਥੋਂ ਜਾਂਦੀ ਵੇਰੀ ਅਸ਼ੋਕ ਬਾਗ਼ ਨੂੰ ਪੱਟ ਖੋਹਕੇ ਵੈਰਾਨ ਕਰ ਦਿੱਤਾ, ਇਹ ਖਬਰ ਪਾਕੇ ਰਾਖਸ਼ ਭੱਜੇ ਆਏ, ਪਰ ਉਨ੍ਹਾਂ ਸਭਨਾਂ ਨੂੰ ਇਨ੍ਹਾਂ ਨੇ ਮਾਰ ਦਿੱਤਾ ਅਤੇ ਇੰਦ੍ਰਜੀਤ ਦੇ ਵੱਸ ਵਿਚ ਆਪੇ ਹੀ ਹੋ ਗਏ ਤਾਂ ਰਾਖਸ਼ ਇਨ੍ਹਾਂ ਦੇ ਹੱਥ ਪੈਰ ਬੰਨ੍ਹਕੇ ਇਨ੍ਹਾਂ ਨੂੰ ਰਾਵਣ ਦੇ ਕੋਲ ਲੈ ਗਏ। ਰਾਵਣ ਨੇ ਇਨ੍ਹਾਂ ਨੂੰ ਮਾਰ ਸੁੱਟਨ ਦਾ ਹੁਕਮ ਦਿੱਤਾ, ਪਰ ਬਭੀਖਣ ਦੇ ਰਾਜ ਧਰਮ ਸਮਝਾਉਣ ਕਰਕੇ, ਉਸਨੇ ਇਨ੍ਹਾਂ ਦੀ ਪੂੰਛ ਨਾਲ ਲੀਰਾਂ ਲਪੇਟਕੇ, ਤੇਲ ਨਾਲ ਭਿਉਂਕੇ ਅੱਗ ਲਾ ਦੇਣ ਦੀ ਆਗਯਾ ਦਿੱਤੀ। ਰਾਜੇ ਦੀ ਇਸ ਆਗਯਾ ਦਾ ਪਾਲਨ ਹੁੰਦੇ ਹੀ ਹਨੂਮਾਨ ਜੀ ਉੱਛਲੇ ਅਤੇ ਇਨ੍ਹਾਂ ਨੇ ਇਕ ਘਰ ਤੋਂ ਦੂਜੇ, ਦੂਜੇ ਤੋਂ ਤੀਜੇ ਟੱਪਦਿਆਂ ਹੋਇਆਂ ਹੀ ਸਾਰੀ ਲੰਕਾ ਨੂੰ ਸਾੜਕੇ ਸੁਆਹ ਕਰ ਦਿੱਤਾ। ਮਗਰੋਂ ਸਮੁੰਦਰ ਟੱਪਕੇ ਅੰਗਦਾਦਿਕ ਬਾਨਰਾਂ ਨਾਲ ਆ ਮਿਲੇ ਅਤੇ ਸਭਨਾਂ ਦੇ ਨਾਲ ਰਲਕੇ ਸ੍ਰੀ ਰਾਮਚੰਦ੍ਰ ਜੀ ਦੇ ਕੋਲ ਗਏ। ਸ੍ਰੀ ਹਨੂਮਾਨ ਜੀ ਨਿਸ਼ਾਨੀ ਵਿਖਾਉਣ ਵਾਸਤੇ, ਸ੍ਰੀ ਸੀਤਾ ਜੀ ਪਾਸੋਂ ਉਨ੍ਹਾਂ ਦੀ ਗੁੱਤ ਦੀ ਅਮੋਲਕ ਚੂੜਾਮਣੀ ਲਿਆਏ ਸਨ, ਉਹ ਸ੍ਰੀ ਰਾਮਚੰਦ੍ਰ ਜੀ ਨੂੰ ਵਿਖਾਕੇ, ਸਾਰਾ ਬਿਰਤਾਂਤ ਵਰਣਨ ਕਰਨ ਲੱਗੇ। ਜਿਸਨੂੰ ਸੁਣਕੇ ਸ੍ਰੀ ਰਾਮਚੰਦ੍ਰ ਜੀ ਵਡੇ ਹੀ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਅਤਯੰਤ ਪ੍ਰੇਮ ਨਾਲ ਹਨੂਮਾਨ ਜੀ ਨੂੰ ਛਾਤੀ ਨਾਲ ਲਿਆ॥

(ਬਾਲ ਰਾਮਾਇਣ ਵਿਚੋਂ)

## [੨] ਦ੍ਰੋਣ ਗਿਰਿ ਦਾ ਲਿਆਉਣਾ।

"ਸਲ ਬਿਸਲ ਆਣ ਤੋਖੀਲੇ ਹਰੀ"। (ਧਨਾਸਰੀ ਤ੍ਰਿਲੋਚਨ)

ਦ੍ਰੋਣਗਿਰਿ ਚੁਕ ਲਿਔਣ ਦੀ ਕਥਾ ਵੈਦਯ ਕ੍ਰਿਤ ਰਾਮਾਇਣ ਵਿਚ ਇਸ ਤਰ੍ਹਾਂ ਲਿਖੀ ਹੈ–ਸੁਖੈਣ ਨੇ ਸ੍ਰੀ ਰਾਮਚੰਦ੍ਰ ਜੀ ਨੂੰ ਕਿਹਾ–ਮਹਾਰਾਜ! ਲਛਮਣ ਮੋਇਆ ਨਹੀਂ ਹੈ, ਮੈਨੂੰ ਇਹ ਪੱਕਾ ਯਕੀਨ ਹੈ, ਕਿਉਂਕਿ ਇਨ੍ਹਾਂ ਦੇ ਚੇਹਰੇ ਦੀ ਰੌਣਕ ਫਿੱਕੀ ਨਹੀਂ ਪਈ ਅਤੇ ਇਨ੍ਹਾਂ ਦੇ ਹੱਥ ਦੀਆਂ ਤਲੀਆਂ ਕਮਲ ਪੱਤੇ ਵਾਂਗੂ ਠੰਡੀਆਂ ਅਤੇ ਸੁਖਦਾਈ ਛੋਹ ਵਾਲੀਆਂ ਮਲੂਮ ਹੁੰਦੀਆਂ ਹਨ, ਦਿਲ ਦੀ ਧੜਕਨ ਭੀ ਚਲ ਰਹੀ ਹੈ, ਸਾਸ ਭੀ

ਧੀਮਾ ੨ ਚਲਦਾ ਮਲੂਮ ਹੁੰਦਾ ਹੈ। ਇਸ ਵੇਲੇ ਜੇਕਰ ਸੰਜੀਵਨੀ ਮਿਲ ਸਕੇ ਤਾਂ ਮੈਂ ਇਸਨੂੰ ਤੁਰਤ ਹੀ ਸੁਚੇਤ ਕਰ ਸਕਦਾ ਹਾਂ। ਤਦ ਹਨੂਮਾਨ ਜੀ ਨੇ ਅੱਗੇ ਹੋਕੇ ਪੁੱਛਿਆ–ਹੇ ਸੁਖੇਣ! ਉਹ ਸੰਜੀਵਣੀ ਕੀ ਹੈ? ਅਤੇ ਕਿਥੋਂ ਮਿਲ ਸਕੇਗੀ? ਦੱਸੋ, ਮੈਂ ਉਸਨੂੰ ਅੱਖ ਦੇ ਪਲਕਾਰੇ ਵਿਚ ਲਿਆ-ਉਂਦਾ ਹਾਂ। ਸੁਖੇਣ ਨੇ ਕਿਹਾ–"ਇਹ ਮਹਾਂ ਦੁਖਦਾਈ ਕੰਮ ਨੂੰ ਇਕ ਤੂੰਹੀ ਪੂਰਾ ਕਰ ਸਕਦਾ ਹੈਂ, ਹੋਰ ਕੋਈ ਨਹੀਂ। ਜਾਹ, ਹਿਮਾਲਯ ਪੁਰ, ਕੈਲਾਸ਼ ਦੀ ਦੱਖਣੀ ਚੋਟੀ ਉਤੇ ਸੰਜੀਵਣੀ ਮਹੌਸ਼ਧਿ ਹੈ ਅਤੇ ਉਥੇ ਹੀ ਵਿਸਲਜ ਕਰਣੀ ਤੇ ਸਾਵਰਣ ਕਰਣੀ ਨਾਮ ਦੀਆਂ ਬੂਟੀਆਂ ਹਨ, ਉਨ੍ਹਾਂ ਨੂੰ ਛੇਤੀ ਨਾਲ ਲਿਆਓ"। ਇਹ ਸੁਣਦਾ ਹੀ ਹਨੂਮਾਨ ਉੱਡਿਆ ਅਤੇ ਥੋੜੇ ਚਿਰ ਵਿਚ ਹੀ ਹਿਮਾਲੇ ਪੁਰ ਜਾ ਪੁੱਜਾ, ਕੈਲਾਸ਼ ਪਰਬਤ ਦੀ ਦੱਖਣੀ ਚੋਟੀ ਉਤੇ ਬੂਟੀ ਢੂੰਡਣ ਲੱਗਾ, ਪਰ ਉਸਨੂੰ ਪਛਾਣ ਨਾਂ ਸਕਿਆ। ਫਿਰ ਇਹ ਸੋਚਕੇ ਕਿ ਲੱਭਣ ਵਿਚ ਬਹੁਤ ਡੇਰ ਹੋ ਜਾਏਗੀ, ਫੇਰ ਭੀ ਪਤਾ ਨਹੀਂ ਜੋ ਮੈਂ ਉਸ ਬੂਟੀ ਨੂੰ ਲਭ ਸੱਕਾਂ ਜਾਂ ਨਾਂ, ਆਪੇ ਸੁਖੇਣ ਲੱਭ ਲਏਗਾ। ਇਹ ਸੋਚਦਿਆਂ ਹੀ ਪਹਾੜ ਦੀ ਉਸ ਟੇਕਰੀ ਨੂੰ ਉਖਾੜਕੇ, ਉਸਨੂੰ ਗੇਂਦ ਵਾਂਗੂੰ ਚੁੱਕਕੇ, ਹਿਮਾਲਯ ਤੋਂ ਉੱਡਿਆ ਅਤੇ ਲੰਕਾ ਵਿਚ ਸੁਖੇਣ ਦੇ ਕੋਲ ਆ ਉਤ-ਰਿਆ। ਸੁਖੇਣ ਹਨੂਮਾਨ ਜੀ ਦੇ ਇਸ ਅਤੁੱਲ ਪਰਾਕ੍ਰਮ ਨੂੰ ਵੇਖਕੇ, ਦੰਦਾਂ ਥੱਲੇ ਉਂਗਲੀ ਦਬਾਕੇ ਹੈਰਾਨ ਹੋ ਰਿਹਾ ਅਤੇ ਵਡੇ ਪ੍ਰੇਮ ਨਾਲ ਸੁਖੇਣ ਨੇ ਹਨੂਮਾਨ ਨੂੰ ਥਾਪੀ ਦਿੱਤੀ। ਹਨੂਮਾਨ ਨੇ ਕਿਹਾ–"ਵੈਦ ਜੀ! ਇਸ ਟੇਕਰੀ ਤੋਂ ਤੁਸੀ ਆਪੇ ਹੀ ਬੂਟੀਆਂ ਲਭ ਲਵੋ, ਮੈਨੂੰ ਉਨ੍ਹਾਂ ਦੀ ਪਛਾਣ ਨਹੀਂ ਸੀ, ਅਤੇ ਡੇਰੀ ਹੋ ਜਾਣ ਤੋਂ ਡਰਦਾ ਹੋਇਆ ਸਾਰੀ ਪਹਾੜੀ ਹੀ ਪੁੱਟ ਲਿਆਇਆ ਹਾਂ"। ਸੁਖੇਣ ਨੇ ਲੋੜੀਦੀਆਂ ਬੂਟੀਆਂ ਪੁੱਟਕੇ ਉਨ੍ਹਾਂ ਦਾ ਰਸ ਕੱਢਕੇ, ਲਛਮਣ ਜੀ ਦੇ ਨੱਕ ਵਿਚ ਚੜ੍ਹਾ ਦਿੱਤਾ, ਜਿਸ ਨਾਲ ਉਹ ਝਟ ਪਟ ਸਾਵਧਾਨ ਹੋਕੇ ਉੱਠ ਬੈਠੇ।

## [੩] ਗਰੁੜ ਦਾ ਮਾਨ ਮਰਦਨ।

ਗਰੁੜ ਦੇ ਮਨ ਵਿਚ ਇਸ ਗੱਲ ਦਾ ਬਹੁਤਾ ਹੰਕਾਰ ਸੀ, ਕਿ ਮੈਂ ਮਹਾਨ ਹੀ ਬਲਵਾਨ ਹਾਂ ਅਤੇ 'ਹਰਿ ਜੀ ਹੰਕਾਰ ਨਾ ਭਾਵਈ' ਇਸ ਲਈ ਸ੍ਰੀ ਵਿਸ਼ਨੂ ਜੀ ਨੇ ਗਰੁੜ ਨੂੰ ਕਿਹਾ–"ਹੇ ਸੁਪਰਣ! ਤੂੰ ਵਡਾ ਪਰਾਕ੍ਰਮ

ਹੈਂ, ਤੇਰੇ ਵਰਗਾ ਉੱਦਮੀ ਤਿੰਨਾਂ ਲੋਕਾਂ ਵਿਚ ਹੋਰ ਕੌਣ ਹੋਵੇਗਾ ? ਹੁਣ ਤੂੰ ਛੇਤੀ ਨਾਲ ਜਾਕੇ, ਜੰਗਲ ਵਿਚੋਂ ਇਕ ਬਾਂਦਰ ਫੜ ਲਿਆਓ. ਤੂੰ ਇਕੱਲਾ ਹੀ ਫੜ ਲਿਆਵੇਂਗਾ ਜਾਂ ਆਪਣੇ ਨਾਲ ਕੁਝ ਫ਼ੌਜ ਭੀ ਲੈਂਦਾ ਜਾਏਂਗਾ" ? ਇਹ ਸੁਣਕੇ ਗਰੁੜ ਬੜੇ ਜੋਸ਼ ਵਿਚ ਆਇਆ ਅਤੇ ਕਹਿਣ ਲੱਗਾ— "ਬਾਂਦਰ ਨੂੰ ਫੜਨਾ ਕੋਈ ਬਹਾਦਰੀ ਹੈ, ਮੈਂ ਤਾਂ ਡਿੱਗਦੇ ਹੋਏ ਆਕਾਸ਼ ਨੂੰ ਇਕੱਲਾ ਹੀ ਥੰਮ ਸਕਦਾ ਹਾਂ, ਫਿਰ ਬਾਂਦਰ ਫੜਨਾ ਕੀ ਮੁਸ਼ਕਲ ਹੈ ? ਮੈਨੂੰ ਏਹੀ ਹੈਰਾਨੀ ਹੈ, ਕਿ ਆਪ ਮੇਰੇ ਵਰਗੇ ਪਰਮ ਪੁਰਖਾਰਥੀ ਬਾਂਦਰ ਨੂੰ ਫੜਨ ਲਈ ਭੇਜ ਰਹੇ ਹੋ ਅਤੇ ਫਿਰ ਨਾਲ ਸਹਾਇਤਾ ਵਾਸਤੇ ਫੌਜ ਦਾ ਲਿਜਾਣਾ ਸੋਚ ਰਹੇ ਹੋ ? ਭਗਵਨ ! ਵੇਖੋ, ਮੈਂ ਹੁਣੇ ਬਾਂਦਰ ਫੜਕੇ ਲੈ ਔਂਦਾ ਹਾਂ" । ਇਹ ਕਹਿਕੇ ਹਰਿ ਜੀ ਦੇ ਚਰਣਾਂ ਤੇ ਬੰਦਨਾ ਕਰਕੇ, ਗਰੁੜ ਜੀ ਅਕਾਸ਼ ਵੱਲ ਉੱਡੇ। ਛੇਤੀ ਹੀ ਬਨ ਵਿਚ ਪਹੁੰਚ ਗਏ। ਉਸ (ਗਰੁੜ) ਨੇ ਵੇਖਿਆ ਕਿ ਇਕ ਬਾਂਦਰ (ਹਨੂਮਾਨ) ਉਨ੍ਹਾਂ ਵੱਲੇ ਪਿੱਠ ਮੋੜਕੇ ਬੈਠਾ ਹੋਇਆ ਹੈ ਅਤੇ ਜਾਤੀ ਸੁਭਾਵਾਨੁਸਾਰ ਫਲ ਤੋੜ ੨ ਕੇ ਖਾ ਰਿਹਾ ਹੈ; ਉਸਨੂੰ ਵੇਖਕੇ ਗਰੁੜ ਨੇ ਕਿਹਾ—"ਹੇ ਬਾਂਦਰ ! ਤੂੰ ਸਾਰਾ ਬਨ ਹੀ ਉਜਾੜ ਦਿੱਤਾ ਹੈ ਅਤੇ ਸਾਰੇ ਜੰਗਲੀ-ਜਾਨਵਰਾਂ ਨੂੰ ਦੁਖੀ ਕਰਕੇ ਭਜਾ ਦਿੱਤਾ ਹੈ ! ਓ ਨੀਚ ! ਤੂੰ ਤਾਂ ਸਾਰੇ ਫਲ ਹੀ ਖਰਾਬ ਕਰ ਸੁੱਟੇ ਹਨ, ਤੂੰ ਬੜਾ ਹੀ ਜ਼ਾਲਮ ਹੈਂ, ਤੇਰੀ ਇਸ ਬੇਅਦਬੀ ਦਾ ਮੈਂ ਤੈਨੂੰ ਜ਼ਰੂਰ ਦੰਡ ਦੇਵਾਂਗਾ" । ਗਰੁੜ ਦੀ ਇਸ ਗੱਲ ਨੂੰ ਸੁਣਕੇ ਹਨੂਮਾਨ ਨੇ ਹੱਸਕੇ ਕਿਹਾ—ਤੇਰਾ ਨਾਮ ਕੀ ਹੈ ? ਅਤੇ ਤੈਨੂੰ ਭੇਜਿਆ ਕਿਸਨੇ ਹੈ ? ਗਰੁੜ ਨੇ ਉੱਤਰ ਦਿੱਤਾ—"ਮੇਰਾ ਪੁਰਖਾਰਥ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੈ, ਮੈਂ ਕੱਸ਼ਪ ਦਾ ਪੁਤ੍ਰ, ਸ੍ਰੀ ਵਿਸ਼ਨੂ ਜੀ ਦਾ ਦੂਤ ਅਤੇ ਪੰਛੀਆਂ ਦਾ ਰਾਜਾ ਗਰੁੜ ਹਾਂ, ਮੈਂ ਸਾਰੇ ਦੇਵਤਿਆਂ ਨੂੰ ਜਿੱਤਕੇ, ਅਪਨੇ ਬਲ ਨਾਲ ਉਨ੍ਹਾਂ ਪਾਸੋਂ ਅੰਮ੍ਰਿਤ ਖੋਹ ਲਿਆਂਦਾ ਸੀ, ਮੈਥੋਂ ਡਰਦੇ ਹੋਏ ਸਾਰੇ ਨਾਗ ਰਾਜ ਧਰਤੀ ਦੇ ਹੇਠਾਂ ਜਾ ਲੁਕੇ ਹਨ" । ਇਹ ਸੁਣਕੇ ਹਨੂਮਾਨ ਨੇ ਕਿਹਾ—"ਜੋ ਆਪਨੇ ਮੂੰਹ ਨਾਲ ਆਪਣੀ ਵਡਿਆਈ ਕਰਦਾ ਹੈ, ਉਹ ਸੌ ਮੂਰਖਾਂ ਨਾਲੋਂ ਭੀ ਵਡਾ ਮੂਰਖ ਅਤੇ ਬੇਸਮਝ ਹੈ । ਬਲ, ਜਸ, ਕੀਰਤਿ, ਧਰਮ, ਪੁਰਖਾਰਥ ਅਤੇ ਪਰਮ ਵਿਦਯਾ ਦੀ, ਜੋ ਪੁਰਸ਼ ਆਪਣੇ ਮੂੰਹੋਂ ਉਪਮਾਂ ਕਰਦਾ ਹੈ, ਓਹ ਅਸਲ ਵਿਚ ਉਜੇਹਾ ਨਹੀਂ ਹੁੰਦਾ" । ਇਹ ਸੁਣਕੇ ਗਰੁੜ ਨੇ ਹੱਸਕੇ ਕਿਹਾ—"ਓਇ ਬਾਂਦਰਾ ! ਮਲੂਮ ਹੁੰਦਾ ਹੈ, ਤੇਰੀ

ਮੌਤ ਨੇੜੇ ਹੈ, ਇਸ ਲਈ ਤੇਰੀ ਤੂਤੀ ਬੋਲਣ ਲੱਗੀ ਹੈ"। ਹਨੂਮਾਨ ਜੀ ਨੇ ਭੀ ਉਸੇ ਤਰਾਂ ਦਾ ਉੱਤਰ ਦਿੱਤਾ। ਜਿਸਨੂੰ ਸੁਣਕੇ ਗਰੁੜ ਨੇ ਅਕਾਸ਼ ਵਿਚ ਉੱਡਕੇ ਕ੍ਰੋਧ ਨਾਲ ਐਨੇ ਜੋਰ ਨਾਨ ਗਰਜਨਾ ਕੀਤੀ, ਕਿ ਸਾਰੇ ਅੰਡਜ ਤੇ ਬਨਚਰ ਆਦਿਕ ਜੀਵ ਭੈ ਭੀਤ ਹੋ ਗਏ। ਉਸੇ ਵੇਲੇ ਗਰੁੜ ਅੱਚਨ ਚੇਤ ਹੀ ਹਨੂਮਾਨ ਉਤੇ ਝਪਟਿਆ ਅਤੇ ਚੁੰਝਾਂ ਮਾਰਣ ਲੱਗਾ। ਪਰ ਹਨੂਮਾਨ ਜੀ ਜਰਾ ਭੀ ਨਾਂ ਹਿੱਲੇ। ਜਿਸ ਤਰ੍ਹਾਂ ਪਹਾੜ ਉੱਤੇ ਭੌਰਾ, ਵਡੇ ਭਾਰੇ ਦਰਖ਼ਤ ਉੱਤੇ ਮੱਖੀ ਅਤੇ ਹਾਥੀ ਉੱਤੇ ਕੀੜੀ ਦਾ ਜਿੰਨਾਕੂ ਭਾਰ ਹੁੰਦਾ ਹੈ, ਓਨਾ ਹੀ ਗਰੁੜ ਜੀ ਦਾ ਭਾਰ ਹਨੂਮਾਨ ਜੀ ਨੂੰ ਮਲੂਮ ਹੋਇਆ। ਪਲ ਭਰ ਇਸ ਤਰ੍ਹਾਂ ਦੀ ਖੇਡ ਕਰਨ ਮਗਰੋਂ ਹਨੂਮਾਨ ਜੀ ਨੇ ਗਰੁੜ ਨੂੰ ਪੈਰਾਂ ਹੇਠਾਂ ਦਬਾਕੇ, ਗਿੱਚੀ ਤੋਂ ਫੜਕੇ ਉਤਾਂਹ ਚੁਕਿਆ ਤਾਂ ਗਰੁੜ ਘਬਰਾ ਗਿਆ ਤੇ ਉਸਦੇ ਔਨੇ ਬਾਹਰ ਨਿਕਲ ਆਏ, ਤਦ ਉਸਨੂੰ ਚੁੱਕਕੇ ਹਨੂਮਾਨ ਜੀ ਨੇ ਸਮੁੰਦਰ ਵਿਚ ਸੁੱਟ ਦਿੱਤਾ। ਹਨੂਮਾਨ ਜੀ ਨੇ ਗਰੁੜ ਨੂੰ ਦ੍ਵਾਰਕਾ ਤੋਂ ਸੁੱਟਿਆ ਤਾਂ ਓਹ ਸੱਠ ਹਜ਼ਾਰ ਜੋਜਨ ਦੇ ਫਾਸਲੇ ਪੁਰ ਸਮੁੰਦ੍ਰ ਵਿਚ ਜਾਕੇ ਡਿੱਗਾ ਅਤੇ ਛਟਪਟਾਕੇ ਡੁੱਬਨ ਲੱਗਾ। ਓਹ ਫੇਰ ਸਾਹ ਰੋਕਕੇ ਪਾਣੀ ਦੇ ਉਪਰ ਆਇਆ ਅਤੇ ਮਨ ਵਿਚ ਕਹਿਣ ਲੱਗਾ–"ਭਗਵਾਨ ਦੇ ਸਾਹਮਣੇ ਜੋ ਮੈਂ ਹੰਕਾਰ ਕੀਤਾ ਸੀ, ਉਸਦਾ ਪੂਰਾ ੨ ਫਲ ਮਿਲ ਗਿਆ ਹੈ, ਸੰਸਾਰ ਵਿਚ ਕੋਈ ਵਿਦਯਾ ਮਦ ਨਾਲ ਮਸਤ ਹੈ, ਕੋਈ ਧਨ ਮਦ ਨਾਲ ਮਦਹੋਸ਼ ਹੈ, ਪਰ ਭਗਵਾਨ ਜਰਾ ਜਿੰਨਾ ਭੀ ਅਭਿਮਾਨ ਕਰਨ ਕਰਕੇ ਉਸਨੂੰ ਦੰਡ ਦੇਂਦੇ ਹਨ"। ਫਿਰ ਗਰੁੜ ਜੀ ਸ੍ਰੀ ਹਰਿ ਜੀ ਦਾ ਚਿੰਤਨ ਕਰਨ ਲੱਗੇ– "ਹੇ ਭਗਵਨ ! ਆਪ ਮੇਰੇ ਉਤੇ ਕ੍ਰੋਧਵਾਨ ਕਿਉਂ ਹੋਏ ਹੋ ? ਕ੍ਰਿਪਾ ਕਰੋ, ਜੇ ਭੁੱਲਾ ਭੀ ਹਾਂ, ਤਾਂ ਭੀ ਤੁਹਾਡਾ ਹੀ ਸੇਵਕ ਹਾਂ, ਆਪਣਾ ਜਾਣਕੇ ਸਹਾਈ ਹੋਵੋ" ਆਦਿਕ। ਗਰੁੜ ਨੂੰ ਦਿਸ਼ਾ ਭ੍ਰਮ ਹੋਗਿਆ ਸੀ, ਪਰ ਪ੍ਰਾਰਥਨਾ ਕਰਦੇ ਹੀ ਉਸਨੇ ਦ੍ਵਾਰਕਾ ਦਾ ਉੱਜਾਲਾ ਵੇਖਿਆ। ਤਦ ਸ੍ਰੀ ਹਰੇ ਕ੍ਰਿਸ਼ਨ ੨ ਆਦਿ ਸਿਮਰਨ ਕਰਦਾ ਹੋਇਆ ਉਹ ਆਕਾਸ਼ ਵੱਲ ਨੂੰ ਉੱਡਿਆ ਅਤੇ ਮਨ ਵਿਚ ਸੋਚਨ ਲੱਗਾ–"ਜੇਕਰ ਮੁੜ ਉਸੇ ਬਨ ਵਿਚ ਜਾਵਾਂਗਾ, ਤਾਂ ਉਹ ਬਾਂਦਰ ਮੈਨੂੰ ਫੇਰ ਫੜ ਲਏਗਾ; ਇਸ ਲਈ ਉਹ ਦੂਜੇ ਰਾਹ ਤੋਂ ਮੁੜਿਆ। ਜਿਸ ਕਿਸ ਤਰ੍ਹਾਂ ਉਹ ਦ੍ਵਾਰਕਾ ਦੇ ਸਿੰਘ ਪੌਰ ਦਰਵਾਜ਼ੇ ਪੁਰ ਪੁੱਜਾ ਅਤੇ ਉਥੇ ਬੇਹੋਸ਼ ਹੋਕੇ ਡਿੱਗ ਪਿਆ। ਸੇਵਕਾਂ ਨੇ ਏਹ ਸਾਰਾ ਸਮਾਚਾਰ ਭਗਵਾਨ

ਕ੍ਰਿਸ਼ਨ ਜੀ ਨੂੰ ਸੁਣਾਕੇ ਤੇ ਗਰੁੜ ਜੀ ਨੂੰ ਚੁੱਕਕੇ, ਭਗਵਾਨ ਜੀ ਦੇ ਚਰਣਾਂ ਵਿਚ ਜਾਕੇ ਲਿਟਾ ਦਿੱਤਾ। ਭਗਵਾਨ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ, ਉਸਦੀਆਂ ਅੱਖਾਂ ਵਿਚ ਜਲ ਦੇ ਛੱਟੇ ਮਾਰਕੇ ਉਸਨੂੰ ਸੁਚੇਤ ਕਰ ਦਿੱਤਾ॥

## [੪] ਭੀਮ ਦਾ ਗਰਬ ਗੰਜਨ।

ਇਕ ਵੇਰੀ ਛੋਟੇ ਵਡੇ ਰਿਖੀ ਰਤਨਾਂ ਦੀਆਂ ਥਾਲੀਆਂ ਵਿਚ, ਦੇਵਤਿਆਂ ਨੂੰ ਭੀ ਦੁਰਲੱਭ ਖਟ ਰਸ ਭੋਜਨ ਕਰ ਰਹੇ ਸਨ, ਉਸ ਵੇਲੇ ਭੀਮ ਨੇ ਬ੍ਰਾਹਮਣਾਂ ਨੂੰ ਇਸ ਤਰ੍ਹਾਂ ਦੇ ਕਰੜੇ ਬਚਨ ਕਹੇ–"ਹੇ ਬ੍ਰਾਹਮਣੋ! ਵੇਖੋ, ਭਾਂਡਿਆਂ ਵਿਚ ਤੁਸੀ ਜ਼ਰਾ ਮਾਤ੍ਰ ਭੀ ਜੂਠ ਨਹੀਂ ਛੱਡ ਸਕੋਗੇ, ਜੇਕਰ ਅਜੇਹਾ ਕਰੋਗੇ, ਤਾਂ ਮੈਂ ਜੂਠ ਨੂੰ ਤੁਹਾਡੀਆਂ ਬੋਦੀਆਂ ਨਾਲ ਬੰਨ੍ਹ ਦੇਵਾਂਗਾ, ਜਿੰਨਾ ਭੋਜਨ ਤੁਹਾਡੇ ਪੇਟ ਵਿਚ ਸਮਾ ਸੱਕੇ, ਓਨਾਂ ਹੀ ਮੰਗ ਲੌ, ਬਹੁਤਾ ਲੈਕੇ, ਥਾਲੀ ਵਿਚ ਜੂਠਾ ਛੱਡ ਦੇਣਾ ਚੰਗਾ ਨਹੀਂ ਹੋਵੇਗਾ, ਮੇਰੇ ਸੁਭਾਵ ਨੂੰ ਤੁਸੀ ਸਾਰੇ ਚੰਗੀ ਤਰ੍ਹਾਂ ਜਾਣਦੇ ਹੀ ਹੋ"। ਭੀਮ ਦੇ ਡਰ ਨਾਲ ਬ੍ਰਾਹਮਣ ਬਹੁਤ ਹੀ ਥੋੜਾ ਭੋਜਨ ਕਰਨ ਲੱਗੇ, ਜਿਸ ਕਰਕੇ ਉਹ ਵਿਚਾਰੇ ਕਮਜ਼ੋਰ ਹੋ ਗਏ। ਏਹ ਗੱਲ ਹਰਿ ਪ੍ਰਭੂ ਜੀ ਤਾੜ ਗਏ ਅਤੇ ਭੀਮ ਨੂੰ ਕਹਿਣ ਲੱਗੇ–"ਤੂੰ ਛੇਤੀ ਨਾਲ ਜਾਕੇ ਗੰਦਮਾਦਨ ਪਹਾੜ ਤੋਂ ਰਿਖੀਆਂ ਨੂੰ ਬੁਲਾ ਲਿਆਓ, ਉਨ੍ਹਾਂ ਦੀ ਬੜੀ ਜਰੂਰਤ ਹੈ"। ਭੀਮ ਦੇ ਮਨ ਵਿਚ ਆਪਣੇ ਬਲ ਦਾ ਹੰਕਾਰ ਸੀ, ਇਸ ਲਈ ਉਹ ਵਡੀ ਕਾਹਲੀ ਨਾਲ ਉਨ੍ਹਾਂ ਰਿਖੀਆਂ ਨੂੰ ਲਿਔਣ ਲਈ ਤੁਰ ਪਿਆ। ਰਾਹ ਵਿਚ ਬੁੱਢੇ ਬਾਂਦਰ ਦੇ ਰੂਪ ਵਿਚ, ਵਡੇ ਸਾਰੇ ਪਹਾੜ ਦੀ ਤਰ੍ਹਾਂ ਆਪਣੀ ਪੂਛਲ ਰਸਤੇ ਵਿਚ ਅੜਾਕੇ ਹਨੂਮਾਨ ਜੀ ਬੈਠੇ ਸਨ। ਭੀਮ ਨੇ ਗਰਜਕੇ ਉਨ੍ਹਾਂ ਨੂੰ ਕਿਹਾ–"ਹੇ ਬਾਂਦਰ! ਰਾਹ ਵਿਚੋਂ ਪੂੰਛ ਹਟਾਓ, ਮੈਨੂੰ ਰਿਖੀਆਂ ਦੇ ਦਰਸ਼ਨ ਕਰਨ ਲਈ ਛੇਤੀ ਜਾਣ ਦੀ ਜਰੂਰਤ ਹੈ"। ਇਹ ਸੁਣਕੇ ਹਨੂਮਾਨ ਜੀ ਨੇ ਨਿਮ੍ਰਤਾ ਨਾਲ ਕਿਹਾ– "ਹੇ ਭੀਮ! ਮੈਂ ਹੁਣ ਬੁੱਢਾ ਹੋ ਗਿਆ ਹਾਂ, ਪਰ ਤੂੰ ਤਾਂ ਮਹਾਂਬਲੀ ਭੀਮਸੈਨ ਹੈਂ, ਇਸ ਲਈ ਤੂੰ ਹੀ ਜਰਾ ਪੂਛਲ ਹਟਾ ਦੇਹੁ"। ਏਹ ਸੁਣਕੇ ਭੀਮਸੈਨ ਰਾਜੀ ਹੋ ਗਿਆ ਅਤੇ ਦਸ ਹਜ਼ਾਰ ਹਾਥੀਆਂ ਦਾ ਜ਼ੋਰ ਲਾਕੇ ਪੂਛਲ ਹਟਾ-ਉਣ ਲੱਗਾ, ਪਰ ਉ ਜ਼ਰਾ ਜਿੰਨੀ ਭੀ ਨਾਂ ਹਿੱਲ ਸੱਕੀ, ਸਗੋਂ ਪਹਾੜ ਵਾਂਗੂ ਅਚੱਲ ਪਈ ਰਹੀ। ਭੀਮਸੈਨ ਦਾ ਬਲ ਨਾਸ ਹੋਇਆ ਵੇਖਕੇ ਹਨੂਮਾਨ

ਜੋ ਹੱਸ ਪਏ ਅਤੇ ਕਹਿਣ ਲੱਗੇ–"ਹੇ ਧਰਮਾਨੁਜ! ਤੂੰ ਹੰਕਾਰ ਨੂੰ ਛੱਡਕੇ ਭਗਵਾਨ ਕ੍ਰਿਸ਼ਨ ਜੀ ਦਾ ਸਿਮਰਨ ਕਰ"। ਤਦ ਤਾਂ ਭੀਮਸੈਨ ਜੀ ਭੀ ਹਨੂਮਾਨ ਜੀ ਦੀ ਇਸ ਤਰ੍ਹਾਂ ਨਾਲ ਉਸਤਤਿ ਕਰਨ ਲੱਗੇ–"ਹੇ ਭਗਵਨ! ਆਪ ਸ੍ਰੀ ਰਾਮਚੰਦ੍ਰ ਜੀ ਦੇ ਪਿਆਰੇ ਹੋ! ਆਪ ਨੇ ਰਾਵਨ ਦੇ ਬਲ ਤੇ ਹੰਕਾਰ ਨੂੰ ਚੂਰਣ ਕੀਤਾ ਸੀ ਅਤੇ ਸ੍ਰੀ ਸੀਤਾ ਜੀ ਦੇ ਸ਼ੋਕ ਨੂੰ ਦੂਰ ਕੀਤਾ ਸੀ। ਭੀਮ ਨੂੰ ਨਿਰਾਭਿਮਾਨ ਹੋਇਆ ਵੇਖਕੇ, ਹਨੂਮਾਨ ਜੀ ਨੇ ਆਪਣੀ ਪੂੰਛ ਹਟਾ ਲਈ, ਤਾਂ ਭੀਮ ਜੀ ਗੰਦਮਾਦਨ ਪਹਾੜ ਪੁਰ ਚਲੇ ਗਏ॥

# [੫] ਹਾਰ ਦਾ ਤੋੜਨਾ।

ਰਾਵਣ ਨੇ ਸਾਰੇ ਦੇਵੀ ਦੇਵਤਿਆਂ, ਰਾਜੇ ਮਹਾਰਾਜਿਆਂ, ਰਿਖੀਆਂ ਮੁਨੀਆਂ ਪਾਸੋਂ, ਕੁਝ ਭੇਟਾ ਲੈਕੇ ਛੱਡਿਆ ਸੀ, ਜਿਸਨੇ ਕੋਈ ਭੇਟਾ ਨਹੀਂ ਦਿੱਤੀ ਉਨ੍ਹਾਂ ਨੂੰ ਅਪਣੇ ਬੰਦੀਖਾਨੇ ਵਿਚ ਕੈਦ ਕਰ ਰਖਿਆ ਸੀ, ਇਸੇ ਤਰ੍ਹਾਂ ਹੀ ਜਦ ਸਮੁੰਦਰ ਨੂੰ ਫੜਿਆ ਤਾਂ ਉਸਨੇ ਮਹਾ ਅਮੋਲਕ ਰਤਨਾਂ ਦਾ ਥਾਲ ਭੇਟਾ ਦੇਕੇ, ਰਾਵਨ ਤੋਂ ਉਧਾਰ ਪਾਇਆ ਸੀ, ਸਮੁੰਦਰ ਦੇ ਦਿੱਤੇ ਹੋਏ ਅਮੋਲਕ ਰਤਨ ਲਿਆਕੇ ਰਾਵਨ ਨੇ ਆਪਣੇ ਖਜ਼ਾਨੇ ਵਿਚ ਰਖ ਲਏ।

ਰਾਵਨ ਮਾਰਿਆ ਗਿਆ ਅਤੇ ਲੰਕਾ ਦਾ ਪਤਿ ਬਭੀਖਣ ਹੋਇਆ, ਸ੍ਰੀ ਰਾਮਚੰਦ੍ਰ ਜੀ ਆਪਣੀ ਅਠਾਰਾਂ ਪਦਮ ਬਾਂਦਰ ਸੈਨਾਂ ਨੂੰ ਨਾਲ ਲੈਕੇ, ਬਭੀਖਣ, ਸੁਗ੍ਰੀਵ, ਅੰਗਦ, ਜਾਮਵੰਤ ਆਦਿਕਾਂ ਸਣੇ ਅਯੁਧਯਾ ਨੂੰ ਆਏ ਅਤੇ ਸਭ ਤੋਂ ਪਹਿਲੇ ਹਨੂਮਾਨ ਨੂੰ ਘਰ ਭੇਜ ਦਿੱਤਾ, ਜਿਸਨੇ ਸ੍ਰੀ ਰਾਮਚੰਦ੍ਰ ਜੀ ਦੇ ਲੰਕਾ ਨੂੰ ਫਤੇ ਕਰਕੇ ਘਰ ਨੂੰ ਮੁੜੇ ਆਉਣ ਦੀ ਖੁਸ਼ ਖਬਰੀ ਸੁਣਾਕੇ, ਸਭਨੂੰ ਅਨੰਦਿਤ ਕਰ ਦਿੱਤਾ, ਅਯੁਧਯਾ ਵਿਚ ਆਏ ਤਾਂ ਆਪ ਜੀ ਨੂੰ ਅਯੁਧਯਾ ਦਾ ਰਾਜ ਤਿਲਕ ਹੋਇਆ ਅਤੇ ਸ੍ਰੀ ਰਾਮਚੰਦ੍ਰ ਜੀ 'ਮਹਾਰਾਜ' ਹੋ ਗਏ। ਜਦ ਸ੍ਰੀ ਰਾਮਚੰਦ੍ਰ ਜੀ ਰਾਜ ਸਿੰਘਾਸਣ ਪੁਰ ਬਿਰਾਜਮਾਨ ਹੋਏ ਤਾਂ ਸਾਰੇ ਰਾਜੇ ਮਹਾਰਾਜਿਆਂ, ਪਰਜਾ ਦੇ ਧਨੀ-ਮਾਨੀਆਂ ਨੇ ਆਪੋ ਆਪਣੇ ਵਿਤ ਅਨੁਸਾਰ ਨਜ਼ਰਾਂ ਭੇਟ ਕੀਤੀਆਂ, ਉਸ ਵੇਲੇ ਬਭੀਖਣ ਨੇ ਭੀ ਉਨ੍ਹਾਂ 'ਸਮੁੰਦਰੀ ਰਤਨਾਂ ਦੀ ਮਾਲਾ' ਬਣਵਾਕੇ, ਸ੍ਰੀ ਮਹਾਰਾਜ ਰਾਮਚੰਦ੍ਰ ਜੀ ਦੀ ਨਜ਼ਰ ਵਿਚ ਭੇਟਾ ਕੀਤੀ, ਜੋ ਸ੍ਰੀ ਰਾਮਚੰਦ੍ਰ ਜੀ ਨੇ ਉਸੇ ਵੇਲੇ ਸ੍ਰੀ ਸੀਤਾ ਜੀ ਦੇ ਗਲ ਵਿਚ ਪਹਿਨਾ ਦਿੱਤੀ।

ਸੀਤਾ ਜੀ ਨੇ ਆਪਣੇ ਗਲ ਵਿਚੋਂ ਮਾਲਾ ਉਤਾਰਕੇ ਹੱਥ ਵਿਚ ਫੜ ਲਈ, ਉਸਦੀ ਅਮੋਲਕ ਆਭਾ ਨੂੰ ਵੇਖਕੇ, ਸਾਰੇ ਸਭਾ ਸਦਾਂ ਦੇ ਮੂੰਹ ਵਿਚ ਪਾਣੀ ਭਰ ਆਇਆ, ਹਰ ਇਕ ਨੂੰ ਇਹ ਚਾਹ ਹੋਈ ਕਿ ਮਾਤਾ ਜੀ ਇਹ ਮਾਲਾ ਮੈਨੂੰ ਬਖਸ਼ ਦੇਵਣ ਤਾਂ ਹੀ ਚੰਗਾ ਹੈ, ਪਰ ਮੰਗ ਕੋਈ ਭੀ ਨਹੀਂ ਸਕਦਾ, ਮਾਤਾ ਜੀ ਨੇ ਮਾਲਾ ਹੱਥ ਵਿਚ ਫੜਕੇ, ਸ੍ਵਾਮੀ ਜੀਦਾ ਇਸ਼ਾਰਾ ਪਾਕੇ, ਓਹ ਮਾਲਾ ਹਨੂਮਾਨ ਦੇ ਗਲ ਵਿਚ ਪਾ ਦਿੱਤੀ, ਮਾਲਾ ਗਲ ਵਿਚ ਪੈਂਦਿਆਂ ਹੀ ਹਨੂਮਾਨ ਜੀ ਇਕ ਦਮ ਹੀ ਤ੍ਰਬਕ ਉੱਠੇ।

ਅਮੋਲਕ ਰਤਨਾਂ ਦੀ ਮਾਲਾ, ਸੀਤਾ ਮਾਤਾ ਨੇ ਹਨੂਮਾਨ ਜ਼ੀ ਨੂੰ ਬਖ਼ਸ਼ ਦਿੱਤੀ, ਪਰ ਹਨੂਮਾਨ ਜੀ ਨੂੰ ਓਹ ਮਾਲਾ ਚੰਗੀ ਨਹੀਂ ਲੱਗੀ, ਜਿਵੇਂ ਕਿਸੇ ਉਤੇ ਅੱਗ ਦਾ ਅੰਗਾਰ ਰੱਖ ਦਿੱਤਾ ਜਾਏ ਤਾਂ ਓਹ ਤ੍ਰਿਬਕ ਉੱਠਦਾ ਹੈ, ਏਹੀ ਹਾਲਤ ਹਨੂਮਾਨ ਜੀ ਦੀ ਹੋਈ। ਹਨੂਮਾਨ ਜੀ ਨੇ ਸੋਚਿਆ, ਇਹ ਅਮੋਲਕ ਰਤਨ ਮੈਨੂੰ ਮਿਲੇ ਹਨ, ਪਰ ਇਹ ਨਿਯਮ ਹੈ-'ਧਨ ਦੇਇੰ ਨਾਮ ਦੇਇੰ ਨਾ ਜਨ ਕੋ' ਜਿਸਨੂੰ ਧਨ ਮਿਲਦਾ ਹੈ, ਉਸਨੂੰ ਨਾਮ ਨਹੀਂ ਮਿਲਦਾ, ਤਾਂਤੇ 'ਰਾਮ ਬਿਨ ਕੌਣ ਕਾਮ' ? ਕੀ ਮੈਂ ਮਾਲਾ ਲੈਣ ਤੋਂ ਇਨਕਾਰ ਕਰ ਦੇਵਾਂ ? ਏਹ ਭੀ ਸੇਵਕ ਦਾ ਧਰਮ ਨਹੀਂ, 'ਸਲਾਮ ਜਵਾਬ ਦੋਵੇ ਕਰੈ' ਤਾਂ ਉਸ ਦੀਆਂ 'ਦੋਵੇਂ ਗੱਲਾਂ ਝੂਠੀਆਂ ਹਨ' । ਨਾਂ ਸੇਵਾ ਤੇ ਨਾਂ ਸਰੀਕੀ, ਸੇਵਕ ਤੋਂ ਜਵਾਬ ਨਹੀਂ, ਜਵਾਬ ਕਰਨਾ ਸ਼ਰੀਕ ਦਾ ਕੰਮ ਹੈ; ਸ਼ਰੀਕ ਤੋਂ ਸੇਵਾ ਨਹੀਂ, ਸੇਵਾ ਸੇਵਕ ਦਾ ਧਰਮ ਹੈ। ਹੁਣ ਮੈਂ ਕੀ ਕਰਾਂ ? ਜੇ ਮਾਲਾ ਲਵਾਂ ਤਾਂ ਨਾਮ ਨਹੀਂ ਮਿਲੇਗਾ, ਜੇ ਮਾਲਾ ਲੈਣ ਤੋਂ ਇਨਕਾਰ ਕਰਾਂ ਤਾਂ ਸੇਵਕ ਧਰਮ ਨਹੀਂ ਰਹਿੰਦਾ। ਬਸ, ਏਹੋ ਗੱਲ ਸੀ, ਜਿਸਨੂੰ ਸੋਚਦਿਆਂ ਹਨੂਮਾਨ ਜੀ ਦੀ ਬੁਧੀ ਘਬਰਾ ਗਈ। ਇਸਦੇ ਨਾਲ ਹੀ ਦੂਜਾ ਵਿਚਾਰ ਫੁਰਿਆ-'ਸੇਵਕ ਦੀ ਸੇਵਾ ਨਿਸਕਾਮ ਹੋਣੀ ਚਾਹੀਦੀ ਹੈ, ਤਾਂ ਸ੍ਵਾਮੀ ਮਿਲਦਾ ਹੈ :- "ਸੇਵਾ ਕਰਤ ਹੋਇ ਨਿਹਕਾਮੀ ॥ ਤਾ ਕਉ ਹੋਤ ਪਰਾਪਤ ਸੁਆਮੀ" ॥ ਜੇ ਮੈਂ ਮਾਲਾ ਲੈ ਲਵਾਂ, ਤਾਂ ਮੇਰੀ ਸੇਵਾ ਨਿਸਕਾਮ ਨਹੀਂ ਰਹੇਗੀ, ਓਹ ਸੇਵਾ ਨਾਂ ਰਹੀ, ਜਿਸਦਾ ਫਲ-ਧਨ ਮਿਲ ਗਿਆ, ਓਹ ਤਾਂ ਮਜ਼ਦੂਰੀ ਹੈ, ਭਾੜੀ ਨੂੰ ਭਾੜਾ ਮਿਲ ਗਿਆ, ਕੀ ਮੈਂ ਇਹ ਮਾਲਾ ਲੈਕੇ 'ਸੇਵਕ' ਭਾਵ ਤੋਂ ਹਟਕੇ ਭਾੜੀ ਬਣ ਜਾਂਵਾਂ ? ਕੀ ਭਾੜਾ ਲੈਕੇ ਸੁਆਮੀ ਪ੍ਰਾਪਤੀ ਤੋਂ ਵਾਂਜਿਆ ਜਾਂਵਾਂ ? ਏਹ ਗੱਲ ਜੀ ਵੱਡੀ ਔਖੀ ਹੈ, 'ਸੇਵਕ' ਨੂੰ ਭਾੜੀ ਬਣ ਜਾਣਾ

ਅਧੋਗਤੀ ਨੂੰ ਜਾਣਾ ਹੈ, ਏਹ ਤਾਂ ਮੈਥੋਂ ਕਿਸੇ ਤਰ੍ਹਾਂ ਨਹੀਂ ਹੋ ਸਕਦਾ, ਪਰ ਹੁਣ ਹੋ ਹੀ ਕੀ ਸਕਦਾ ਹੈ ? ਮਾਤਾ ਜੀ ਨੇ ਮਾਲਾ ਮੇਰੇ ਗਲ ਪਾ ਦਿੱਤੀ ਹੈ, ਕੀ ਇਸਨੂੰ ਗਲੋਂ ਲਾਹਕੇ ਸੁੱਟ ਦੇਵਾਂ ? ਸੁੱਟ ਦੇਵਾਂਗਾ, ਤਾਂ ਮਾਤਾ ਜੀ ਗੁੱਸੇ ਹੋ ਜਾਣਗੇ, ਫੇਰ ਮੇਰਾ ਥਾਂ ਹੀ ਕੇਹੜਾ ਹੈ ? ਸੇਵਾ ਤਾਂ ਇਸ ਲਈ ਕੀਤੀ ਜਾਂਦੀ ਹੈ, ਕਿ ਸ੍ਵਾਮੀ ਜੀ ਪ੍ਰਸੰਨ ਹੋਵਨ, ਨਾਂ ਕਿ ਨਰਾਜ਼ ? ਜੇ ਸ੍ਵਾਮੀ ਜੀ ਨਰਾਜ਼ ਹੋਗਏ, ਤਾਂ ਫੇਰ ਸੇਵਾ ਹੀ ਕੀ ਰਹੀ ? ਇਹ ਦੂਜਾ ਖਿਆਲ ਸੀ, ਜਿਸਨੇ ਹਨੂਮਾਨ ਜੀ ਦੀ ਬੁਧਿ ਨੂੰ ਘਬਰਾ ਦਿੱਤਾ ।

ਮੁਕਤੀ ਦੀ ਜੁਗਤੀ ਨਾਮ ਦੀ ਦਾਸੀ ਹੈ, ਹਨੂਮਾਨ ਜੀ ਨਾਮ ਦੇ ਪਿਆਰੇ ਹਨ, ਇਸ ਲਈ ਆਪ ਜੀ ਨੂੰ ਭੀ 'ਮੁਕਤੀ ਦੀ ਜੁਗਤੀ' ਸੁੱਝ ਗਈ, ਆਪ ਜੀ ਨੇ ਮਾਲਾ ਤੋੜ ਲਈ, ਉਸ ਵਿਚੋਂ ਇਕ ਮਣਕਾ ਲੈਕੇ, ਮੂੰਹ ਵਿਚ ਪਾਕੇ ਦੰਦਾਂ ਨਾਲ ਤੋੜਕੇ ਦੋ ਟੋਟੇ ਕਰਕੇ ਵੇਖਿਆ ਅਤੇ ਫੇਰ ਸੁੱਟ ਦਿੱਤਾ, ਇਸੇ ਤਰ੍ਹਾਂ ਦੋ, ਚਾਰ, ਦਸ, ਬਾਰਾਂ ਵੀਹ ਮਣਕੇ ਤੋੜ ਸੁੱਟੇ; ਸ੍ਰੀ ਰਾਮਚੰਦ੍ਰ ਜੀ ਤੇ ਮਾਤਾ ਸੀਤਾ ਜੀ ਵੇਖਦੇ ਹਨ, ਪਰ ਆਪ ਜੀ ਨੇ ਤੋੜਨ ਦਾ ਕਾਰਣ ਨਹੀਂ ਪੁੱਛਿਆ। ਪਰ ਪੁੱਛਣ ਭੀ ਕਿਉਂ ? ਉਨ੍ਹਾਂ ਨੇ ਮਾਲਾ ਬਖਸ਼ ਦਿੱਤੀ ਹੈ, ਉਸਦਾ ਮਾਲਕ ਹਨੂਮਾਨ ਹੈ, ਹਨੂਮਾਨ ਆਪਣੀ ਵਸਤੂ ਨੂੰ ਵਿਗਾੜੇ ਜਾਂ ਸੁਆਰੇ ਕਿਸੇ ਨੂੰ ਕੀ ? ਪਰ ਸਭਾ ਦੇ ਸਾਰੇ ਲੋਕ ਹੈਰਾਨ ਹਨ, ਕਈ ਤਾਂ ਕੰਨਾਂ ਫੂਸੀ ਕਰਨ ਲੱਗ ਪਏ, ਇਕ ਨੇ ਤਾਂ ਹੌਸਲਾ ਕਰਕੇ ਏਹ ਭੀ ਕਹਿ ਦਿੱਤਾ–

"ਰਤਨ ਮਣੀ ਗਲ ਬਾਂਦਰੇ ਕਿਹੁ ਕੀਮ ਨ ਜਾਣੈ" ॥ (ਭਾਈ ਗੁਰਦਾਸ)

ਜਿਵੇਂ ਖੋਤੇ ਨੂੰ ਚੰਦਨ ਦੀ ਤੇ ਕੁੱਤੇ ਨੂੰ ਸੋਨੇ ਦੀ ਸਾਰ ਨਹੀਂ, ਇਵੇਂ ਹੀ ਬਾਂਦਰ ਨੂੰ ਅਮੋਲਕ ਰਤਨਾਂ ਦੀ ਸਾਰ ਨਹੀਂ ਹੈ, ਮਾਤਾ ਜੀ ਨੇ ਭੀ ਬਿਨਾਂ ਸੋਚੇ ਸਮਝੇ ਅਜੇਹੇ ਅਮੋਲਕ ਰਤਨ ਬਾਂਦਰ ਦੇ ਗਲ ਪਾ ਦਿੱਤੇ ਹਨ, ਉਸਨੂੰ ਇਨ੍ਹਾਂ ਦੀ ਕੀ ਸਾਰ ਹੈ ? ਪਰ ਸਾਹਮਣੇ ਕੋਈ ਬੋਲ ਨਹੀਂ ਸਕਦਾ, ਫੇਰ ਭੀ ਬਭੀਖਣ ਜੀ ਤੋਂ ਨਾ ਰਿਹਾ ਗਿਆ, ਉਨ੍ਹਾਂ ਨੇ ਝਟ ਹੀ ਹਨੂਮਾਨ ਨੂੰ ਕਿਹਾ–ਹੇ ਮਹਾਂਬੀਰ ! ਤੂੰ ਏਹ ਕੀ ਕਰ ਰਿਹਾ ਹੈਂ ਇਸ ਤਰ੍ਹਾਂ ਦੇ ਅਮੋਲਕ ਰਤਨ, ਜੋ ਰਾਵਨ ਨੇ ਬੜੇ ਕਸ਼ਟਾਂ ਨਾਲ ਪ੍ਰਾਪਤ ਕੀਤੇ ਸਨ, ਤੂੰ ਐਵੇਂ ਭੰਨ ਭੰਨਕੇ ਸੁੱਟੀ ਜਾਂਦਾ ਹੈਂ, ਇਸਦਾ ਕਾਰਣ ਕੀ ਹੈ ? ਕੀ ਤੂੰ ਇਨ੍ਹਾਂ ਦੀ ਸਾਰ ਨਹੀਂ ਜਾਣਦਾ? ਏਹ ਕਚਕੜੇ ਨਹੀਂ ਹਨ, ਏਹ ਤਾਂ ਅਮੋਲਕ ਰਤਨ ਹਨ,

ਤੇਰੇ ਇਸ ਤਰ੍ਹਾਂ ਕਰਨ ਨਾਲ ਅਸਾਂ ਸਾਰਿਆਂ ਦੇ ਮਨ ਨੂੰ ਵੱਡਾ ਦੁੱਖ ਹੋ ਰਿਹਾ ਹੈ। ਹਨੂਮਾਨ ਜੀ ਨੇ ਨਿਮ੍ਰਤਾ ਨਾਲ ਕਿਹਾ–ਵੀਰ ਜੀ! ਦੁੱਖ ਮੰਨਣ ਦਾ ਕੋਈ ਕਾਰਣ ਨਹੀਂ ਹੈ, ਮੈਂ ਇਹ ਸਮਝਦਾ ਹਾਂ, ਏਹ ਸਮੁੰਦ੍ਰੀ ਰਤਨ ਹਨ, ਜੋ ਜਣੇ ਖਣੇ ਨੂੰ ਮਿਲਣੇ ਕਿਤੇ ਰਹੇ, ਇੰਦ੍ਰ ਆਦਿਕ ਰਾਜੇ ਨੂੰ ਮਿਲਣੇ ਭੀ ਅਸੰਭਵ ਹਨ ਅਤੇ ਮੈਂ ਇਨ੍ਹਾਂ ਨੂੰ ਕਚਕੜੇ ਜਾਣਕੇ ਨਹੀਂ ਤੋੜ ਰਿਹਾ, ਮੈਂ ਇਨ੍ਹਾਂ ਨੂੰ ਤੋੜਕੇ ਵੇਖਦਾ ਹਾਂ, ਕਿ ਇਨ੍ਹਾਂ ਵਿਚ 'ਰਾਮ' ਵੱਸਦਾ ਹੈ, ਜਾਂ ਨਹੀਂ ? ਕਿਉਂਕਿ ਜਿਸ ਵਸਤੂ ਵਿਚ ਰਾਮ ਨਹੀਂ ਵੱਸਦਾ ਓਹ ਮੇਰੇ ਕਿਸੇ ਕੰਮ ਨਹੀਂ ਅਤੇ ਨਿਕੰਮੀ ਚੀਜ਼ ਨੂੰ ਮੈਂ ਆਪਣੇ ਕੋਲ ਰੱਖਣਾ ਨਹੀਂ ਚਾਹੁੰਦਾ। ਇਸਦੇ ਉੱਤਰ ਵਿਚ ਬਭੀਖਣ ਨੇ ਕਿਹਾ–ਚੇਤਨ ਵਸਤੂ ਵਿਚ ਰਾਮ ਵੱਸਦਾ ਹੈ, ਜੜ੍ਹ ਪਦਾਰਥ ਮਾਇਆ ਦਾ ਵਿਕਾਰ ਹਨ, ਉਨ੍ਹਾਂ ਵਿਚ ਰਾਮ ਨਹੀਂ ਵੱਸਦਾ, ਇਸੇ ਤਰ੍ਹਾਂ ਦਾ ਤੁਹਾਡਾ ਸਰੀਰ ਹੈ, ਜੋ ਮਾਇਆ ਦਾ ਵਿਕਾਰ ਹੈ ਇਸ ਸਰੀਰ ਵਿਚ ਰਾਮ ਨਹੀਂ ਹੋਵੇਗਾ, ਪਰ ਜੋ ਸਰੀਰ ਦਾ ਅਭਿਮਾਨੀ ਆਤਮਾ ਚੇਤਨ ਹੈ, ਉਸ ਵਿਚ ਰਾਮ ਜ਼ਰੂਰ ਹੋਵੇਗਾ ਅਤੇ ਹੈਗਾ ਹੈ, ਤਾਂਤੇ ਤੁਹਾਡਾ ਜੜ੍ਹ ਰੂਪ ਰਤਨਾਂ ਨੂੰ ਭੰਨਕੇ ਸੁੱਟ ਦੇਣਾ, ਯੁਕਤਿ ਸੰਗਤ ਨਹੀਂ ਹੈ। ਬਭੀਖਣ ਦੀ ਏਹ ਉਕਤਿ ਸੁਣਕੇ, ਝਟ ਪਟ ਹੀ ਆਪਨੇ ਨੌਹਾਂ ਨਾਲ ਛਾਤੀ ਤੋਂ ਖਲੜੀ ਪਾੜ ਦਿੱਤੀ ਅਤੇ ਕਿਹਾ– ਹੇ ਬਭੀਖਣ ! ਵੇਖ, ਮੇਰੇ ਸਰੀਰ ਵਿਚ ਰਾਮ ਵੱਸਦਾ ਹੈ, ਜਾਂ ਨਹੀਂ ਜੇ ਇਸਦੇ ਵਿਚ ਰਾਮ ਨਹੀਂ ਵੱਸਦਾ ਹੋਵੇਗਾ, ਤਾਂ ਮੈ ਇਸ ਸਰੀਰ ਨੂੰ ਭੀ ਰੱਖਣ ਨੂੰ ਤਿਆਰ ਨਹੀਂ ਹਾਂ। ਹਨੂਮਾਨ ਜੀ ਦੇ ਇਸ ਵਾਕ ਨੂੰ ਸੁਣਦਿਆਂ ਜਦ ਬਭੀਖਣ ਆਦਿਕ ਸਾਰੇ ਸਭਾਸਦਾਂ ਨੇ ਹਨੂਮਾਨ ਜੀ ਦੀ ਪਾਟੀ ਹੋਈ ਛਾਤੀ ਨੂੰ ਵੇਖਿਆ ਤਾਂ ਉਨ੍ਹਾਂ ਦੇ ਸਾਰੇ ਸਰੀਰ ਵਿਚ 'ਰਾਮ ਰਾਮ ਰਾਮ ਰਾਮ ਰਾਮ' ਹੀ ਅੰਕਤ ਕੀਤਾ ਹੋਇਆ ਵੇਖਕੇ ਸਭ ਦੀ ਅਕਲ ਗੁੰਮ ਹੋ ਗਈ, ਸਾਰੇ ਹੈਰਾਨ ਹੋਕੇ ਉਨ੍ਹਾਂ ਦੇ ਚਰਣਾਂ ਪੁਰ ਡਿੱਗ ਪਏ ॥

## [੬] ਸ੍ਰੀ ਰਾਮ ਜੀ ਦਾ ਕਥਨ।

ਵੈਦਯ ਕ੍ਰਿਤ ਰਾਮ ਚਰਿਤ੍ਰ ਵਿਚ ਲਿਖਿਆ ਹੈ, ਇਸਦੇ ਮਗਰੋਂ ਜਦ ਸੁਗ੍ਰੀਵ, ਬਭੀਖਣ, ਜਾਮਵੰਤ, ਨਲ, ਨੀਲ, ਅੰਗਦ, ਦ੍ਵਿਵਿਦ ਤੇ ਹਨੁਮਾਨ ਆਦਿਕ ਸ੍ਰੀ ਰਾਮ ਚੰਦ੍ਰ ਜੀ ਤੋਂ ਵਿਦਾ ਹੋਣ ਲੱਗੇ ਤਾਂ ਉਨ੍ਹਾਂ

ਸਭਨਾਂ ਨੇ ਨਿਮ੍ਰਤਾ ਨਾਲ ਕਿਹਾ—'ਸਾਨੂੰ ਆਪਣਾ ਦਾਸ ਜਾਣਕੇ ਯਾਦ ਰਖਣਾ, ਉਸ ਵੇਲੇ ਉਨ੍ਹਾਂ ਸਭਨਾਂ ਦੀਆਂ ਅੱਖਾਂ ਤੋਂ ਪ੍ਰੇਮਾਂਸੂ ਵਹ ਤੁਰੇ ਅਤੇ ਉਹ ਸ੍ਰੀ ਰਾਮ ਚੰਦ੍ਰ ਜੀ ਦੀਆਂ ਪ੍ਰਕਰਮਾਂ ਕਰਕੇ ਵਿਦਾ ਹੋਏ। ਸਭ ਤੋਂ ਪਿਛੋਂ ਵਿਦਾ ਹੋਣ ਵੇਲੇ ਹਨੂਮਾਨ ਜੀ ਨੇ ਬੇਨਤੀ ਕੀਤੀ—"ਹੇ ਮਹਾਰਾਜ! ਮੇਰਾ ਪ੍ਰੇਮ, ਮੇਰੀ ਭਗਤਿ, ਆਪ ਜੀ ਵਿਚ ਅਚੱਲ ਰਹੇਗੀ, ਹੋਰ ਕਿਤੇ ਭੀ ਨਾਂ ਜਾਏਗੀ, ਜਦ ਤਕ ਇਸ ਜਗਤ ਵਿਚ ਰਾਮ ਕਥਾ ਦਾ ਪ੍ਰਚਾਰ ਰਹੇਗਾ, ਤਦ ਤਕ ਮੇਰੇ ਪ੍ਰਾਣ ਇਸ ਦੇਹ ਵਿਚ ਰਹਿਣਗੇ। ਮੈਂ ਨਿੱਤ ਆਪ ਜੀ ਦੇ ਗੁਣਾ-ਨੁਵਾਦ ਸੁਣਿਆ ਕਰਾਂਗਾ ਅਤੇ ਇਸੇ ਨਾਲ ਮੇਰੇ ਵਿਛੋੜੇ ਜੰਨਯ ਦੁਖ ਦਾ ਨਾਸ ਹੋਵੇਗਾ"। ਹਨੂਮਾਨ ਜੀ ਦੀ ਇਸ ਬੇਨਤੀ ਨੂੰ ਸੁਨਕੇ, ਸ੍ਰੀ ਰਾਮ ਚੰਦ੍ਰ ਜੀ ਦਾ ਸਰੀਰ ਰੋਮਾਂ ਚਿਤ ਹੋ ਗਿਆ, ਛੇਤੀ ਨਾਲ ਹੀ ਸਿੰਘਾਸਨ ਤੋਂ ਉੱਠਕੇ ਉਨ੍ਹਾਂ ਨੇ ਹਨੂਮਾਨ ਨੂੰ ਘੁੱਟਕੇ ਛਾਤੀ ਨਾਲ ਲਾ ਲਿਆ ਅਤੇ ਕਿਹਾ—ਹੇ ਹਨੂਮਾਨ! ਤੂੰ ਮੇਰੇ ਉਤੇ ਏਨੇ ਉਪਕਾਰ ਕੀਤੇ ਹਨ, ਕਿ ਮੈਂ ਉਨ੍ਹਾਂ ਵਿਚੋਂ ਇਕ ਦਾ ਬੀ ਬਦਲਾ ਨਹੀਂ ਦੇ ਸਕਦਾ, ਪਰ ਮੈਂ ਏਹੋ ਚਾਹੁੰਦਾ ਹਾਂ, ਕਿ ਤੇਰੇ ਉਪਕਾਰਾਂ ਦਾ ਬੋਝ ਮੇਰੇ ਸਿਰ ਉਤੇ ਲੱਦਿਆ ਰਹੇ, ਅਤੇ ਬਦਲਾ ਦੇਣ ਦਾ ਕੋਈ ਸਮਾ ਹੀ ਨਾਂ ਆਵੇ, ਮੇਰੀ ਏਹੋ ਮਰਜ਼ੀ ਹੈ। ਤੇਰੇ ਕਥਨਾਨੁਸਾਰ ਹੀ ਜਦ ਤਕ ਲੋਕ ਮੇਰੀ ਕਥਾ ਨੂੰ ਕਹਿੰਦੇ ਸੁਣਦੇ ਰਹਿਣਗੇ, ਤਦ ਤਕ ਤੂੰ ਜੀਊਂਦਾ ਰਹੇਂਗਾ ਅਤੇ ਤੇਰਾ ਜਸ ਹਰ ਜਗ੍ਹਾਂ ਉਤੇ ਫੈਲੇਗਾ॥

## ਗਯਾਨ ਉਪਦੇਸ਼।

ਬ੍ਰਹਮਾਂਡ ਪੁਰਾਣ ਦਾ ਕਥਨ ਹੈ ਕਿ ਹਨੂਮਾਨ ਜੀ ਨੂੰ ਭਗਵਾਨ ਰਾਮ ਜੀ ਨੇ ਜੀਵ ਈਸ਼੍ਵਰ ਦੀ ਏਕਤਾ ਦਾ ਗਯਾਨ ਉਪਦੇਸ਼ ਕੀਤਾ ਸੀ, ਓਹੀ ਅਰਜਨ ਨੂੰ ਗੀਤਾ ਵਿਚ ਅਤੇ ਊਧਵ ਨੂੰ ਭਾਗਵਤ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਕੀਤਾ ਸੀ। ਹਨੂਮਾਨ ਜੀ ਅਨਿੰਨ ਭਗਤ ਅਤੇ ਪਰਮ ਗਯਾਨੀ ਭਗਤ ਸਨ। ਤੁਲਸੀ ਕ੍ਰਿਤ ਰਾਮਾਇਣ ਵਿਚ ਸ੍ਰੀ ਰਾਮ ਚੰਦ੍ਰ ਜੀ ਹਨੂਮਾਨ ਨੂੰ ਕਹਿੰਦੇ ਹਨ:—

"ਸੁਨੁ, ਸੁਤ! ਤੋਹਿ ਉਰਿਣ ਮੈਂ ਨਾਹੀ॥ ਦੇਖਉਂ ਕਰਿ ਬਿਚਾਰ ਮਨ ਮਾਂਹੀਂ॥
ਪ੍ਰਤਿ ਉਪਕਾਰ ਕਰੌਂ ਕਾ ਤੋਰਾ॥ ਸਨਮੁਖ ਹੋਇ ਨ ਸਕਤ ਮਨ ਮੋਰਾ॥
ਹਨੂਮਾਨ ਸਮ ਨਹਿ ਬਡਭਾਗੀ॥ ਨਹਿ ਕੋਊ ਰਾਮ ਚਰਣ ਅਨੁਰਾਗੀ॥
ਗਿਰਿਜਾ! ਜਾਸੁ ਪ੍ਰੀਤਿ ਸੇਵਕਾਈ॥ ਬਾਰ ਬਾਰ ਪ੍ਰਭੁ ਨਿਜ ਮੁਖ ਗਾਈ॥

ਦੋਹਰਾ—ਕਿਮਿ ਬਰਨੌਂ ਹਨੂਮਾਨ ਕੀ, ਕਾਯ ਕਾਂਤਿ ਕਮ ਨੀਯ॥
ਰੋਮ ਰੋਮ ਜਾਕੇ ਸਦਾ, ਰਾਮ ਰਾਮ ਰਮਨੀਯ" ॥



(੪੧) ਰਾਜਾ ਹਰੀ ਚੰਦ ਦੀ ਕਥਾ।

## "ਹਰੀ ਚੰਦ ਦਾਨ ਕਰੈ ਜਸ ਲੇਵਹਿ"। (ਗੁਰਵਾਕ)

ਰਾਜਾ ਹਰੀ ਚੰਦ ਜੀ ਬੜੇ ਹੀ ਧਰਮਾਤਮਾ ਹੋਏ ਹਨ, ਇਨ੍ਹਾਂ ਦੀ ਸਤਵੰਤੀ ਪਟਰਾਣੀ ਦਾ ਨਾਮ 'ਤਾਰਾ' ਸੀ, ਜੋ ਪੂਰਨ ਪਤਿਬ੍ਰਤਾ ਅਤੇ ਸਤਿ ਸੰਗਣ ਸੀ। ਇਹ ਹਰ ਰੋਜ਼ ਰਾਤ ਨੂੰ ਸਾਧ ਸੰਗਤ ਵਿਚ ਜਾਕੇ ਹਰਿ ਕੀਰਤਨ ਤੇ ਹਰਿ ਕਥਾ ਸੁਣਿਆ ਕਰਦੀ ਸੀ। ਇਕ ਦਿਨ ਰਾਣੀ ਦੇ ਸਾਧ ਸੰਗਤ ਵਿਚ ਚਲੇ ਜਾਣ ਦੇ ਮਗਰੋਂ ਰਾਜਾ ਹਰੀ ਚੰਦ ਜਾਗਿਆ ਤਾਂ ਰਾਣੀ ਨੂੰ ਆਪਨੇ ਬਿਸਤਰੇ ਉਪਰ ਨਾਂ ਵੇਖਕੇ ਉਸਨੂੰ ਬਹੁਤ ਸੋਚ ਹੋਈ ਕਿ ਇਸ ਵੇਲੇ ਰਾਣੀ ਕਿਥੇ ਚਲੀ ਗਈ? ਬਹੁਤ ਚਿਰ ਸੋਚਨ ਮਗਰੋਂ ਰਾਣੀ ਦੇ ਚਾਲ ਚਲਨ ਉਪਰ ਸ਼ੱਕ ਪੈ ਗਿਆ ਅਤੇ ਨਿਸਚਾ ਕੀਤਾ ਕਿ ਇਸ ਗੱਲ ਦਾ ਜ਼ਰੂਰ ਪਤਾ ਕਰਨਾ ਚਾਹੀਦਾ ਹੈ।

ਅਗਲੇ ਦਿਨ ਰਾਜਾ ਮਚਲ ਮਾਰਕੇ ਲੰਮਾ ਪੈ ਰਿਹਾ ਤੇ ਘੁਰਾੜੇ ਮਾਰਨ ਲੱਗ ਪਿਆ, ਰਾਣੀ ਨੇ ਜਾਤਾ ਜੋ ਰਾਜਾ ਜੀ ਸੌਂ ਗਏ ਹਨ। ਉਸੇ ਵੇਲੇ ਰਾਣੀ ਉੱਠੀ ਤੇ ਇਸ਼ਨਾਨ ਕਰਕੇ, ਕਪੜੇ ਬਦਲਕੇ ਸਤਸੰਗ ਕਰਨ ਨੂੰ ਤੁਰ ਪਈ। ਰਾਜਾ ਭੀ ਉਸਦੇ ਮਗਰ ਲਗ ਤੁਰਿਆ, ਪਰ ਰਾਣੀ ਨੂੰ ਇਸ ਗੱਲ ਦਾ ਕੁਝ ਭੀ ਪਤਾ ਨਾਂ ਲੱਗਾ। ਜਦ ਰਾਣੀ ਸਾਧ ਸੰਗਤ ਵਿਚ ਚਲੀ ਗਈ ਤਾਂ ਰਾਜੇ ਨੇ ਰਾਣੀ ਨੂੰ ਝੂਠਾ ਕਰਨ ਦੇ ਖਿਆਲ ਨਾਲ ਉਸ ਦੀ ਇਕ ਖੜਾਂਵ ਚੁੱਕ ਲਈ ਅਤੇ ਆਪਨੇ ਮਹੱਲਾਂ ਵਿਚ ਆ ਕੇ ਪਲੰਘ ਉਪਰ ਸੌਂ ਗਿਆ।

ਜਦ ਸਾਧ ਸੰਗਤ ਵਿਚ ਕਥਾ ਕੀਰਤਨ ਦਾ ਭੋਗ ਪਿਆ ਤੇ ਸਾਰੇ ਸਤਸੰਗੀ ਆਪੋ ਆਪਣੇ ਘਰਾਂ ਨੂੰ ਜਾਣ ਲੱਗੇ, ਰਾਣੀ ਭੀ ਉੱਠੀ ਤੇ ਬਾਹਰ ਆਕੇ ਪਊਏ ਪਾਣ ਲੱਗੀ। ਤਾਂ ਇਕ ਪਊਆ ਨਾਂ ਵੇਖਕੇ, ਰਾਣੀ ਨੂੰ ਚਿੰਤਾ ਹੋਈ। ਇਕ ਦੂਜੇ ਨੂੰ ਪੁੱਛਿਆ, ਪਰ ਪਊਏ ਦਾ ਪਤਾ ਕਿਤੋਂ ਭੀ ਨਾਂ ਮਿਲਿਆ! ਫੇਰ ਰਾਣੀ ਨੇ ਸਾਧ ਸੰਗਤ ਅੱਗੇ ਬੇਨਤੀ ਕੀਤੀ—"ਸਾਧ ਸੰਗਤ ਜ਼ੀ! ਨਗੂਨੇ ਪਊਏ ਦੇ ਚੋਰੀ ਹੋ ਜਾਣ ਦਾ ਤਾਂ ਕੋਈ ਫ਼ਿਕਰ ਨਹੀਂ ਹੈ, ਪਰ

ਰਾਜਾ ਜੀ ਨੇ ਇਹ ਨਹੀਂ ਮੰਨਨਾ, ਕਿ ਇਸ ਦਾ ਪਊਆ ਸਾਧ ਸੰਗਤ ਵਿਚ ਗੁੰਮ ਹੋ ਗਿਆ ਹੈ, ਉਨ੍ਹਾਂ ਨੇ ਮੇਰੇ ਪਤਿਬ੍ਰਤਾ ਧਰਮ ਉਤੇ ਸ਼ੱਕ ਕਰਨਾ ਹੈ, ਅਤੇ ਏਹੋ ਕਹਿਣਾ ਹੈ, ਕਿ ਰਾਣੀ ਨੇ ਕਿਸੇ ਪਰ ਪੁਰਸ਼ ਨੂੰ ਆਪਨੀ ਨਿਸ਼ਾਨੀ ਦੇ ਤੌਰ ਉਤੇ ਪਊਆ ਦਿੱਤਾ ਹੈ, ਇਸ ਲਈ ਪਤਾ ਨਹੀਂ ਕਿ ਮੈਨੂੰ ਘਰੋਂ ਹੀ ਕੱਢ ਦੇਵਨ ਜਾਂ ਹੋਰ ਕੋਈ ਸਜਾ ਹੀ ਦੇ ਦੇਣ। ਮੇਰੀ ਇੱਜਤ ਬਚਾਨੀ ਸਾਧ ਸੰਗਤ ਦੇ ਵੱਸ ਵਿਚ ਹੈ" ! ਰਾਣੀ ਦੀ ਸੱਚੀ ਅਤੇ ਪ੍ਰੇਮ ਭਰੀ ਹੋਈ ਬੇਨਤੀ ਸੁਣਕੇ ਸਤਸੰਗੀਆਂ ਨੇ ਕਰਤਾਰ ਜੀ ਦੇ ਅੱਗੇ ਪ੍ਰਾਰਥਨਾ ਕੀਤੀ– "ਹੇ ਭਗਵਾਨ ! ਇਹ ਤਾਰਾ ਦੇਵੀ ਆਪ ਜੀ ਦੀ ਅਨਿੰਨ ਭਗਤਨੀ ਹੈ, ਆਪ ਹਮੇਸ਼ਾਂ ਹੀ ਭਗਤਾਂ ਦੀ ਪੈਜ ਰਖਦੇ ਆਏ ਹੋ, ਇਸ ਵੇਲੇ ਇਸਦੇ ਪਤਿਬ੍ਰਤਾ ਧਰਮ ਨੂੰ ਧੱਬਾ ਲੱਗਦਾ ਹੈ, ਆਪ ਇਸਦੀ ਪੈਜ ਰਖੋ, ਇਹ ਆਪ ਜੀ ਦੀ ਸਰਣਾਗਤਿ ਹੈ" !

ਜਦ ਸਾਧ ਸੰਗਤ ਨੇ ਏਹ ਬੇਨਤੀ ਕੀਤੀ, ਅਤੇ ਸਾਧ ਸੰਗਤ ਦੀ ਏਹ ਭਾਵਨਾ ਹੋਈ ਕਿ ਰਾਣੀ ਦੇ ਪਊਏ ਮਿਲ ਜਾਵਨ, ਤਾਂ ਸੰਤਾਂ ਦੀ ਭਾਵਨਾ ਪੂਰੀ ਕਰਨ ਵਾਸਤੇ ਸ੍ਰੀ ਕਰਤਾਰ ਜੀ ਨੇ ਉਥੋਂ ਹੀ ਦੂਜਾ ਪਊਆ ਲਭਾ ਦਿੱਤਾ। ਉਨ੍ਹਾਂ ਦੋਹਾਂ ਪਊਵਿਆਂ ਨੂੰ ਪਹਿਨਕੇ ਰਾਣੀ ਆਪਨੇ ਘਰ ਆ ਗਈ।

ਰਾਣੀ ਨਿਤ ਵਾਂਗੂੰ ਆਪਨੇ ਘਰ ਆ ਕੇ ਪਲੰਘ ਉਤੇ ਸੌਂ ਗਈ, ਸਵੇਰੇ ਉੱਠਦਿਆਂ ਹੀ ਰਾਜੇ ਨੇ ਕਿਹਾ–"ਤਾਰਾ ! ਅੱਜ ਮੇਰੇ ਪਊਏ ਟੁੱਟ ਗਏ ਹਨ, ਤੂੰ ਆਪਨੇ ਪਊਏ ਲੈ ਆਓ, ਤਾਕਿ ਮੈਂ ਓਹੀ ਪਾ ਕੇ ਇਸ਼ਨਾਨ ਕਰ ਲਵਾਂ" ! ਰਾਜੇ ਦਾ ਹੁਕਮ ਸੁਣਦਿਆਂ ਹੀ ਰਾਣੀ ਨੇ ਪਊਏ ਲਿਆ ਕੇ ਰਾਜੇ ਦੇ ਪੈਰਾਂ ਅੱਗੇ ਰੱਖ ਦਿੱਤੇ। ਰਾਜਾ ਦੋਵੇਂ ਪਊਏ ਵੇਖਕੇ ਕੁਝ ਹੈਰਾਨ ਹੋ ਗਿਆ, ਫਿਰ ਉਸਨੇ ਉਹ ਖੜਾਂਵ–ਜੋ ਰਾਣੀ ਦੀ ਚੁਰਾਕੇ ਲੈ ਆਂਦੀ ਤੇ ਲੁਕੋ ਕੇ ਰੱਖੀ ਹੋਈ ਸੀ–ਜਾਂ ਵੇਖੀ, ਉਹ ਭੀ ਉਥੇ ਹੀ ਪਈ ਹੋਈ ਸੀ, ਦੋਵੇਂ ਖੜਾਵਾਂ ਇਕ-ਸਾਰ ਵੇਖਕੇ ਰਾਜਾ ਬੜਾ ਹੀ ਹੈਰਾਨ ਹੋ ਗਿਆ, ਅਤੇ ਕਹਿਣ ਲੱਗਾ–"ਰਾਣੀ ! ਇਹ ਤਾਂ ਵੱਡਾ ਹੀ ਅਸਚਰਜ ਕੌਤਕ ਹੈ, ਤੇਰੀ ਖੜਾਂਵ ਤਾਂ ਮੈਂ ਚੁੱਕ ਲਿਆਇਆ ਸਾਂ, ਇਹ ਦੂਜੀ ਕਿਥੋਂ ਆਈ? ਰਾਣੀ ਨੇ ਹੱਥ ਜੋੜਕੇ ਅਰਜ਼ ਕੀਤੀ–'ਸ੍ਵਾਮੀ ਜੀ ! ਵਾਹਿਗੁਰੂ ਆਪਣੇ ਪ੍ਰੇਮੀਆਂ ਦੀ ਆਪ ਹੀ ਪੈਜ ਰੱਖਦਾ ਹੈ। ਜਦ ਮੇਰੀਆਂ ਖੜਾਂਵਾਂ ਨਾਂ ਲੱਭੀਆਂ ਤਾਂ ਸੰਤਾਂ ਨੇ ਨਿਰੰਕਾਰ ਪਾਸ ਪ੍ਰਾਰਥਨਾ ਕੀਤੀ। ਕਰਤਾਰ ਜੀ ਨੇ ਸੰਤਾਂ ਦੀ

ਪ੍ਰਾਰਥਨਾਂ ਸੁਣਕੇ ਮੇਰੀ ਖੜਾਂਵ ਵਰਗੀ ਹੋਰ ਖੜਾਂ ਲਭਾ ਦਿੱਤੀ ਕਿਉਂਕਿ–

"ਸਤਿਗੁਰ ਆਖੇ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ" ।

ਅਰਥਾਤ ਸਤਿਗੁਰੂ ਜੀ ਜੋ ਆਖਦੇ ਹਨ, ਸੱਚਾ-ਵਾਹਿਗੁਰੂ ਓਹੀ ਕਰਦਾ ਹੈ ਅਤੇ ਓਹ ਗੱਲ ਛੇਤੀ ਨਾਲ ਹੀ ਪੂਰੀ ਹੋ ਜਾਂਦੀ ਹੈ। ਰਾਣੀ ਪਾਸੋਂ ਸਤਿਸੰਗ ਦੀ ਮਹਿਮਾ ਸੁਣਕੇ ਅਤੇ ਪ੍ਰਤਾਪ ਅੱਖੀਂ ਵੇਖਕੇ, ਰਾਜਾ ਭੀ ਸਤਿਸੰਗੀ ਹੋ ਗਿਆ। ਇਸੇ ਸਤਿਸੰਗ ਦੇ ਪ੍ਰਤਾਪ ਕਰਕੇ ਹੀ ਉਹ ਆਪਨੇ ਧਰਮ ਕਰਮ ਵਿਚ ਪ੍ਰਪੱਕ ਹੋਕੇ ਅਤੇ ਅਨੇਕਾਂ ਮੁਸੀਬਤਾਂ ਝਾਗਕੇ ਭੀ ਧਰਮ ਤੋਂ ਬੇਮੁਖ ਨਾਂ ਹੋਇਆ। ਭਾਈ ਗੁਰਦਾਸ ਜੀ ਲਿਖਦੇ ਹਨ :–

ਸੁਖ ਰਾਜੇ ਹਰੀ ਚੰਦ ਘਰਿ ਨਾਰ ਸੁਤਾਰਾ ਲੋਚਨ ਰਾਣੀ ॥
ਸਾਧ ਸੰਗਤਿ ਮਿਲਿ ਗਾਂਵਦੇ ਰਾਤੀਂ ਜਾਇ ਸੁਣੇ ਗੁਰ ਬਾਣੀ ॥
ਪਿਛਹੁ ਰਾਜਾ ਜਾਗਿਆ ਅੱਧੀ ਰਾਤ ਨਿਖੰਡ ਵਿਹਾਣੀ ॥
ਰਾਣੀ ਦਿਸ ਨ ਆਵਈ ਮਨਿ ਵਿਚਿ ਵਰਤ ਗਈ ਹੈਰਾਣੀ ॥
ਹੋਰਤ ਰਾਤੀ ਉੱਠਕੇ ਪਿਛੇ ਚਲਿਆ ਤਰਲ ਜੁਆਣੀ ॥
ਰਾਣੀ ਪਹੁਚੀ ਸੰਗਤੀ ਰਾਜੇ ਖੜੀ ਖੜਾਂਵ ਨਿਸਾਣੀ ॥
ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਂਵ ਪੁਰਾਣੀ ॥
ਰਾਜੇ ਡਿਠਾ ਚਲਿਤ ਏਹੁ ਏਹੁ ਖੜਾਂਵ ਹੈ ਚੋਜ ਵਿਡਾਣੀ ॥
ਸਾਧ ਸੰਗਤਿ ਵਿਟਹੁ ਕੁਰਬਾਣੀ ॥ ੬ ॥ ੧੦ ॥ (ਵਾਰ ੧੦)



[੪੨] ਦੂਜੇ ਰਾਜੇ ਹਰੀ ਚੰਦ ਦੀ ਕਥਾ ।

ਤਿਨਿ ਹਰੀ ਚੰਦ ਪ੍ਰਿਥਮੀ ਪਤਿ ਰਾਜੇ ਕਾਗਦ ਕੀਮ ਨ ਪਾਈ ॥
ਅਉਗਣ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਵਿਕਾਈ ॥ (ਗੁਰਵਾਕ)

ਸੂਰਜ ਬੰਸ ਦਾ ਅਠਾਈਵਾਂ ਰਾਜਾ 'ਹਰੀ ਚੰਦ' ਹੋਇਆ ਹੈ, ਜੋ ਰਾਜਾ ਤ੍ਰਿਸ਼ੰਕੂ ਦਾ ਪੁਤ੍ਰ ਸੀ। ਪੁਰਾਣਾਂ ਵਿਚ ਇਹ ਬੜਾ ਹੀ ਦਾਨੀ ਅਤੇ ਸਤਵਾਦੀ ਲਿਖਿਆ ਹੈ। ਮਾਰਕੰਡੇਯ ਪੁਰਾਣ ਵਿਚ ਇਸਦੀ ਕਥਾ ਬੜੇ ਵਿਸਥਾਰ ਨਾਲ ਆਈ ਹੈ, ਜਿਸਦਾ ਸਾਰ ਅੰਸ ਇਉਂ ਹੈ :–

ਰਾਜਾ ਹਰੀ ਚੰਦ ਜੀ ਸਤਜੁਗ ਵਿਚ ਹੋਏ ਹਨ, ਜੋ ਸਤਜ ਨਿਸ਼ੂ ਤੇ ਦਾਨ ਵੀਰ ਸਨ, ਉਨ੍ਹਾਂ ਦਾ ਜਸ ਤਿੰਨਾਂ ਲੋਕਾਂ ਵਿਚ ਫੈਲਿਆ ਹੋਯਾ ਸੀ। ਉਨ੍ਹਾਂ ਦੇ ਦਾਨ-ਧਾਰਾ ਦੀ ਮਹਿਮਾ ਦੇਵ-ਰਾਜ ਇੰਦ੍ਰ ਨੇ ਭੀ ਸੁਣੀ, ਤਾਂ ਉਸਦੇ ਮਨ ਵਿਚ ਈਰਖਾ ਜਾਗ ਪਈ, ਉਹ ਅਪਨੇ ਸੁਭਾਵ ਅਨੁਸਾਰ ਹਰੀ ਚੰਦ ਦੀ ਮਹਿਮਾ ਨੂੰ ਸਹਾਰ ਨਾਂ ਸੱਕਿਆ, ਈਰਖਾ ਦੀ ਅੱਗ

ਦਬਾਉਨ ਨਾਲ ਦੱਬਦੀ ਨਹੀਂ। ਇਜ ਲਈ ਦੇਵੇਂਦ੍ਰ ਨੇ ਹਰੀ ਚੰਦ ਨੂੰ ਹੇਠੀ ਵਿਖਾਉਨ ਦਾ ਪ੍ਰਣ ਕਰ ਲਿਆ।

ਇਕ ਦਿਨ ਦੇਵ ਰਿਖੀ ਨਾਰਦ ਜੀ ਫਿਰਦੇ ੨ ਦੇਵ-ਲੋਕ ਵਿਚ ਆ ਗਏ, ਇੰਦ੍ਰ ਨੇ ਉਨ੍ਹਾਂ ਦਾ ਵੱਡਾ ਆਦਰ-ਸਤਕਾਰ ਕੀਤਾ। ਫਿਰ ਗੱਲਾਂ ਹੀ ਗੱਲਾਂ ਵਿਚ ਹਰੀ ਚੰਦ ਦੀ ਚਰਚਾ ਛਿੜ ਪਈ। ਨਾਰਦ ਜੀ ਨੇ ਹਰੀ ਚੰਦ ਜੀ ਦਾ ਬੜਾ ਜਸ ਵਰਣਨ ਕੀਤਾ। ਨਾਰਦ ਜੀ ਦੀਆਂ ਗੱਲਾਂ ਨੇ ਇੰਦ੍ਰ ਦੀ ਈਰਖਾਗਨਿ ਨੂੰ ਭੜਕਾਉਨ ਵਾਸਤੇ ਘਿਉ ਦੀ ਅਹੂਤੀ ਦਾ ਕੰਮ ਕੀਤਾ। ਨਾਰਦ ਜੀ ਇੰਦ੍ਰ ਦੇ ਮਨ ਦੇ ਬੁਰੇ ਇਰਾਦੇ ਨੂੰ ਤਾੜ ਗਏ, ਇਸ ਲਈ ਉਹ ਹੋਰ ਭੀ ਹਰੀ ਚੰਦ ਦੀ ਬਹੁਤ ਸਾਰੀ ਵਧਾ ੨ ਕੇ ਵਡਿਆਈ ਕਰਨ ਲੱਗ ਪਏ। ਨਾਰਦ ਜੀ ਜਾਣਾ ਹੀ ਚਾਹੁੰਦੇ ਸਨ, ਕਿ ਏਨੇ ਚਿਰ ਵਿਚ ਵਿਸ੍ਵਾਮਿਤ੍ਰ ਜੀ ਭੀ ਉਥੇ ਆ ਗਏ। ਆਦਰ-ਸਤਕਾਰ ਮਗਰੋਂ ਨਾਰਦ ਜੀ ਤਾਂ ਚਲੇ ਗਏ ਅਤੇ ਇੰਦ੍ਰ ਤੇ ਵਿਸ੍ਵਾਮਿਤ੍ਰ ਜੀ ਗੱਲੀਂ-ਬਾਤੀਂ ਜੁੱਟ ਪਏ।

ਵਿਸ੍ਵਾਮਿਤ੍ਰ ਨੇ ਇੰਦ੍ਰ ਪਾਸੋਂ ਕ੍ਰੋਧ ਦਾ ਕਾਰਣ ਪੁੱਛਿਆ, ਪੁੱਛਣਾ ਯੋਗ ਭੀ ਸੀ, ਕਿਉਂਕਿ ਉਸਦੇ ਚੇਹਰੇ ਤੋਂ ਉਸਦੇ ਮਨ ਦਾ ਇਰਾਦਾ ਪ੍ਰਗਟ ਹੋ ਰਿਹਾ ਸੀ। ਇਸਦੇ ਉੱਤਰ ਵਿਚ ਇੰਦ੍ਰ ਨੇ ਹਰੀ ਚੰਦ ਰਾਜੇ ਦੀਆਂ ਗੱਲਾਂ ਦੱਸਕੇ. ਵਿਸ੍ਵਾਮਿਤ੍ਰ ਜੀ ਨੂੰ ਭੜਕਾਯਾ ਅਤੇ ਕਿਹਾ—ਹਰੀ ਚੰਦ ਦੀ ਪਰੀਖਯਾ ਜਰੂਰ ਹੋਣੀ ਚਾਹੀਦੀ ਹੈ। ਵਿਸ੍ਵਾਮਿਤ੍ਰ ਜੀ ਜਿੰਨੇਕੂ ਸਰਲ ਚਿਤ ਸਨ, ਓਨੇ ਹੀ ਕ੍ਰੋਧੀ ਭੀ ਸਨ। ਉਨ੍ਹਾਂ ਨੇ ਦੇਵਰਾਜ ਇੰਦ੍ਰ ਦੇ ਕੰਮ ਵਿਚ ਅਪਨੀ ਸਲਾਹ ਹੀ ਨਹੀਂ ਦਿੱਤੀ, ਸਗੋਂ ਪਰੀਖਯਾ ਕਰਨ ਦਾ ਜ਼ੁੰਮ ਹੀ ਆਪ ਚੁੱਕ ਲਿਅ, ਇਸ ਲਈ ਇੰਦ੍ਰ ਦਾ ਮਨ ਬੜਾ ਹੀ ਪ੍ਰਸੰਨ ਹੋਗਿਆ

ਦੂਜੇ ਹੀ ਦਿਨ ਵਿਸ੍ਵਾਮਿਤ੍ਰ ਜੀ ਬ੍ਰਾਹਮਣ ਦੇ ਰੂਪ ਵਿਚ ਹਰੀ ਚੰਦ! ਦੇ ਦਰਬਾਰ ਵਿਚ ਪਹੁੰਚ ਗਏ, ਦ੍ਵਾਰਪਾਲ ਦੇ ਖਬਰ ਦੇਂਦਿਆਂ ਹੀ ਰਾਜਾ ਹਰੀ ਚੰਦ ਜੀ ਨੇ ਬ੍ਰਾਹਮਣ ਰੂਪਧਾਰੀ ਵਿਸ੍ਵਾਮਿਤ੍ਰ ਨੂੰ ਝੱਟ ਹੀ ਰਾਜ-ਭਵਨ ਵਿਚ ਬੁਲਾ ਲਿਆ ਅਤੇ ਸੋਲਾਂ ਪ੍ਰਕਾਰ ਨਾਲ ਸੇਵਾ-ਪੂਜਾ ਕਰਕੇ, ਸੁੰਦਰ ਆਸਨ ਪੁਰ ਬਿਠਾਯਾ ਅਤੇ ਫਿਰ ਹੱਥ ਜੋੜਕੇ ਔਣ ਦਾ ਕਾਰਣ ਪੁੱਛਿਆ। ਵਿਸ੍ਵਾਮਿਤ੍ਰ ਨੇ ਹਰੀ ਚੰਦ ਦੇ ਦਾਨ-ਧਾਰਾ ਦੀ ਪ੍ਰਸੰਸਾ ਕਰਦਿਆਂ ਹੋਯਾਂ ਉਸਤੋਂ ਸਾਰੇ ਰਾਜ ਦਾ ਦਾਨ ਮੰਗਿਆ। ਹਰੀ ਚੰਦ ਨੇ ਉਸੇ ਵੇਲੇ ਹੀ

ਦਾਨ ਕਰਨ ਦੇ ਵੇਲੇ ਉਨ੍ਹਾਂ ਦੇ ਮਨ ਵਿਚ ਰਤਾ ਭਰ ਵੀ ਸ਼ੋਕ-ਚਿੰਤਾ ਜਾਂ ਗ਼ਮ ਪੈਦਾ ਨਹੀਂ ਹੋਯਾ। ਸਗੋਂ ਉਸ ਵੇਲੇ ਉਨ੍ਹਾਂ ਦਾ ਹਿਰਦਾ ਅਨੰਦ, ਉਤਸ਼ਾਹ ਤੇ ਉਮੰਗ ਨਾਲ ਭਰਿਆ ਹੋਯਾ ਸੀ। ਉਸਦੀ ਇਹ ਹਾਲਤ ਵੇਖਕੇ ਵਿਸ੍ਵਾਮਿਤ੍ਰ ਅਪਨੀ ਅਸਫਲਤਾ ਉਤੇ ਅਪਨੇ ਮਨ ਵਿਚ ਕੁੜ੍ਹਿਆ। ਉਸੇ ਵੇਲੇ ਉਸਨੂੰ ਇਕ ਨਵੀਂ ਯੁਕਤੀ ਸੁੱਝ ਪਈ, ਉਸਨੇ ਹਰੀ ਚੰਦ ਪਾਸੋਂ ਦੱਖਣਾ ਮੰਗੀ ਅਤੇ ਇਸੇ ਗੱਲ-ਬਾਤ ਵਿਚ ਇਹ ਗੱਲ ਸੁਝਾ ਦਿੱਤੀ, ਕਿ ਏਡੇ ਵੱਡੇ ਦਾਨ ਦੀ ਦੱਖਣਾ ਭੀ ਏਡੀ ਵੱਡੀ ਹੀ ਹੋਣੀ ਚਾਹੀਦੀ ਹੈ।

ਰਾਜਾ ਹਰੀ ਚੰਦ ਨੇ ਸੁਤੇ ਹੀ ਅਪਨੇ ਖਜ਼ਾਨਚੀ ਨੂੰ ਇਕ ਹਜ਼ਾਰ ਸ੍ਵਰਨ-ਮੁਦ੍ਰਿਕਾ (ਮੋਹਰ) ਲੈ ਆਉਨ ਦੀ ਆਗਯਾ ਦਿੱਤੀ। ਇਸ ਆਗਯਾ ਨੂੰ ਸੁਣਦੇ ਹੀ ਬ੍ਰਾਹਮਣ ਵੇਸਧਾਰੀ ਵਿਸ੍ਵਾਮਿਤ੍ਰ ਲਾਲ-ਪੀਲਾ ਹੋ ਗਿਆ। ਉਸਦੇ ਅੰਦਰਲੀ ਦੱਬੀ ਹੋਈ ਅੱਗ ਇਕ ਦਮ ਹੀ ਭੜਕ ਉੱਠੀ, ਓਹ ਕ੍ਰੋਧ ਨਾਲ ਭਰਕੇ ਕਹਿਣ ਲੱਗਾ—'ਓਇ ਪਖੰਡੀ! ਤੂੰ ਦਾਨ ਅਤੇ ਸੱਤਯ ਦਾ ਪਖੰਡ ਕਿਉਂ ਬਣਾ ਛੱਡਿਆ ਹੈ? ਹੁਣ ਮੈਂ ਤੇਰੀ ਸੱਤਯਤਾ ਤੇ ਦਾਨ ਪੁਣੇ ਦੇ ਸਿਧਾਂਤ ਨੂੰ ਚੰਗੀ ਤਰ੍ਹਾਂ ਸਮਝ ਗਿਆ ਹਾਂ। ਓ ਪਾਪੀ! ਕੀ ਤੂੰ ਮੈਨੂੰ ਹੁਣੇ ਹੁਣੇ ਸਾਰੇ ਰਾਜ ਦਾ ਦਾਨ ਨਹੀਂ ਦੇ ਚੁੱਕਾ? ਕੀ ਖਜ਼ਾਨੇ ਅਤੇ ਖਜ਼ਾਨਚੀ ਦਾ ਮਾਲਿਕ ਅਜੇ ਤਕ ਤੂੰਹੀ ਹੈਂ?

ਇਸਦੇ ਉੱਤਰ ਵਿਚ ਹਰੀ ਚੰਦ ਜੀ ਬੜੀ ਨਿੰਮ੍ਰਤਾ ਨਾਲ ਕਹਿਣ ਲੱਗੇ—ਮਹਾਰਾਜ! ਮੇਰੇ ਅਪਰਾਧ ਨੂੰ ਖਿਮਾ ਕਰੋ, ਆਪ ਸੱਚ ਕਹਿੰਦੇ ਹੋ, ਏਹ ਮੇਰੀ ਬੜੀ ਭਾਰੀ ਭੁੱਲ ਹੈ, ਜੋ ਮੈਥੋਂ ਸ੍ਵਭਾਵਿਕ ਹੀ ਹੋ ਗਈ ਹੈ। ਬ੍ਰਾਹਮਣ ਨੇ ਕਿਹਾ—ਹੁਣੇ ਲਿਆ, ਕੁਝ ਭੀ ਹੋਵੇ, ਦੱਖਣਾ ਦਾ ਕਰਜ਼ਾ ਛੇਤੀ ਹੀ ਚੁਕਦਾ ਕਰ! ਹਰੀ ਚੰਦ ਨੇ ਬ੍ਰਾਹਮਣ ਦੇਵਤੇ ਜੀ ਦੀਆਂ ਬਹੁਤ ਸਾਰੀਆਂ ਮਿੰਨਤਾਂ ਤਰਲੇ ਕੀਤੇ, ਤਾਂ ਉਸਨੇ ਇਕ ਮਹੀਨੇ ਦੀ ਮੋਹਲਤ ਦਿੱਤੀ। ਤੁਰਦੇ ਹੋਇਆਂ ਬ੍ਰਾਹਮਣ ਦੇਵਤੇ ਨੇ ਕਿਹਾ—"ਜੇਕਰ ਤੂੰ ਇਕ ਮਹੀਨੇ ਦੇ ਅੰਦਰ ਅਪਨਾ ਕਰਜ਼ਾ ਅਦਾ ਨਾਂ ਕਰ ਦੇਵੇਂਗਾ, ਤਾਂ ਮੈਂ ਤੈਨੂੰ ਸੱਤਯ ਭ੍ਰਸ਼ਟ (ਝੂਠਾ) ਕਰ ਦੇਵਾਂਗਾ, ਜਿਸ ਕਰਕੇ ਤੂੰ ਸੌ ਕਲਪ ਤੱਕ ਨਰਕ ਦਾ ਦੁਖ ਭੋਗੇਂਗਾ"। ਇਸ ਤਰ੍ਹਾਂ ਦਾ ਬਕੜਵਾਦ ਕਰਦੇ ਹੋਏ, ਬ੍ਰਾਹਮਣ ਦੇਵਤਾ ਰਾਜ-ਭਵਨ ਤੋਂ ਬਾਹਰ ਨਿਕਲ ਗਏ। ਪਰ ਸੱਤਯ ਦੀ ਪ੍ਰਤੱਗਯਾ ਵਾਲਾ ਹਰੀ ਚੰਦ ਚਿੰਤਾ ਦੇ ਸਮੁੰਦਰ ਵਿਚ ਗੋਤੇ ਖਾਣ ਲੱਗ ਪਿਆ। ਉਸਨੇ

ਸਾਰਾ ਰਾਜ-ਭਾਗ ਦਾਨ ਕਰ ਦੇਣ ਦਾ ਏਨਾਂ ਅਨੰਦ ਪ੍ਰਾਪਤ ਨਹੀਂ ਹੋਇਆ ਸੀ। ਜਿੰਨਾਂ ਕਿ ਕਰਜ਼ਾ ਚੁਕਾ ਦੇਣ ਦਾ ਫਿਕਰ ਦੁਖ ਦੇਣ ਲੱਗਾ।

ਗੱਲ ਹੀ ਗੱਲ ਵਿਚ ਰਾਜ ਦਾਨ ਕਰ ਦੇਣ ਦਾ ਸਮਾਚਾਰ ਰਣਵਾਸ ਅਤੇ ਸਾਰੇ ਸ਼ੈਹਰ ਵਿਚ ਬਨ ਦੀ ਅੱਗ ਵਾਂਗੂ ਖਿੱਲਰ ਗਿਆ। 'ਸ਼ੈਬਜਾ' ਭੀ ਹਰੀ ਚੰਦ ਦੀ ਸੱਚੀ 'ਅਰਧ-ਸਰੀਰੀ' ਸੀ। ਓਹ ਉਨ੍ਹਾਂ ਦੇ ਦੁਖ ਸੁਖ ਦੀ ਸਾਥਿਨਿ ਸੀ। ਉਸਨੂੰ ਭੀ ਪਤਿ ਦਾ ਧਨ ਪੂਰਾ ਕਰਨ ਦੀ ਚਿੰਤਾ ਪੈ ਗਈ। ਹਰੀ ਚੰਦ ਸਭ ਕੁਝ ਛੱਡਕੇ, ਕੇਵਲ ਇਕੋ ਧੋਤੀ ਵਿਚ, ਸਿਰੋਂ-ਪੈਰੋਂ ਨੰਗਾ ਹੀ ਸ਼ੈਹਰੋਂ ਨਿਕਲ ਤੁਰਿਆ। ਸਤਵੰਤੀ 'ਸ਼ੈਵਜਾ' ਰਾਜ-ਛੁੱਟ ਜਾਣ ਕਰਕੇ ਘਬਰਾਈ ਨਹੀਂ, ਸਗੋਂ ਉਸਨੇ ਬੜੀ ਖੁਸ਼ੀ ਨਾਲ ਪਤੀ ਦਾ ਸਾਥ ਦਿੱਤਾ। ਇਨ੍ਹਾਂ ਦਾ ਪੁਤ੍ਰ ਰੋਹਿਤਾਸ੍ਵ ਤਾਂ ਅਜੇ ਥੋੜੇ ਹੀ ਵਰ੍ਹਿਆਂ ਦਾ ਬੇਸਮਝ ਬਾਲਕ ਸੀ। ਉਸਨੂੰ ਕੀ ਖਬਰ, ਕਿ ਇਥੇ ਕੀ ਤੋਂ ਕੀ ਹੋ ਗਿਆ ਹੈ। ਬਾਲਕ ਮਾਂ-ਪ੍ਰਿਉ ਦਾ ਪਰਛਾਵਾਂ ਹੀ ਸੀ, ਓਹ ਭੀ ਉਨ੍ਹਾਂ ਦੇ ਨਾਲ ਹੀ ਤੁਰਦਾ ਹੋਯਾ। ਸਾਰੇ ਸ਼ੈਹਰ ਵਿਚ ਹਾ-ਹਾ ਕਾਰ ਮਚ ਗਿਆ, ਹਰੀ ਚੰਦ ਦੇ ਵਿਛੋੜੇ ਦਾ ਦੁੱਖ ਕੋਈ ਸਹਾਰ ਨਹੀਂ ਸੱਕਿਆ, ਸਾਰੇ ਨਗਰ ਵਾਸੀ ਭੀ ਦੁੱਖ ਨਾਲ ਦੁਖੇ ਹੋਏ ਰੋ ਤੇ ਕੁਰਲਾ ਰਹੇ ਸਨ। ਜੇਹੜਾ ਕੁਝ ਮਿੰਟ ਪਹਿਲੋਂ ਚਕ੍ਰਵਰਤੀ ਰਾਜਾ ਸੀ, ਓਹੀ ਹਰੀ ਚੰਦ ਹੁਣ ਇਕ ਮਹਾਂ ਦੀਨ-ਹੀਨ ਕੰਗਲੇ ਵਾਂਗੂ ਨਗਰ ਤੋਂ ਬਾਹਰ ਸੜਕ ਉਤੇ ਖੜਾ ਹੈ। ਸਾਰੀ ਪਰਜਾ ਉਸ ਵੇਲੇ ਸ਼ੋਕ ਉਨਮੱਤ ਹੋ ਰਹੀ ਸੀ। ਸਾਰੇ ਨਰ-ਨਾਰੀਆਂ ਦੀਆਂ ਅੱਖਾਂ ਤੋਂ ਹੰਝੂ ਵਗ ਰਹੇ ਸਨ।

ਹਰੀ ਚੰਦ ਸਾਰਾ ਰਾਜ ਧਨ ਤਾਂ ਦਾਨ ਕਰ ਹੀ ਚੁੱਕਾ ਸੀ, ਹੁਣ ਉਹ ਕਰਜ਼ਾ ਕਿਥੋਂ ਉਤਾਰੇ? ਉਸਨੂੰ ਯਾਦ ਆ ਗਿਆ. ਕਿ ਕਾਸ਼ੀ ਇਸ ਧਰਤੀ ਤੋਂ ਵੱਖਰੀ ਹੈ. ਉਹ ਭਗਵਾਨ ਸ਼ਿਵਜੀ ਦੇ ਤ੍ਰਿਸੂਲ ਉਤੇ ਟਿਕੀ ਹੋਈ ਹੈ, ਇਸ ਲਈ ਹਰੀ ਚੰਦ ਜੀ ਨੇ ਕਾਸ਼ੀ ਵਿਚ ਜਾਕੇ, ਉਥੋਂ ਧਨ ਇਕੱਠਾ ਕਰਨ ਦਾ ਇਰਾਦਾ ਕਰ ਲਿਆ ਅਤੇ ਥੋੜੇ ਦਿਨਾਂ ਵਿਚ ਹੀ ਕਾਸ਼ੀ ਪਹੁੰਚ ਗਏ।

ਹਰੀ ਚੰਦ ਜੀ ਕਾਸ਼ੀ ਸ਼ੈਹਰ ਦੇ ਗਲੀ, ਕੂਚੇ, ਬਜ਼ਾਰਾਂ ਵਿਚ ਫਿਰ ਰਹੇ ਸਨ, ਪਰ ਉਨ੍ਹਾਂ ਨੂੰ ਧਨ ਇਕੱਠਾ ਕਰਨ ਦਾ ਕੋਈ ਉਪਾਉ ਨਹੀਂ ਸੁੱਝਦਾ ਸੀ, ਇਸ ਲਈ ਗਮ-ਚਿੰਤਾ ਨਾਲ ਗੁਸੇ ਹੋਏ ਹੱਕੇ-ਬੱਕੇ ਹੋਏ, ਨਿਰਾਸ-ਉਦਾਸ ਹੋਏ ਸ਼ੈਹਰ ਦੇ ਕੋਨੇ ੨ ਵਿਚ ਫਿਰ ਰਹੇ ਸਨ। ਅੰਤ ਵਿਚ ਉਨ੍ਹਾਂ ਨੂੰ

ਖਿਆਲ ਆਯਾ, ਆਪਨੇ ਆਪ ਨੂੰ ਵੇਚਕੇ, ਧਨ ਇਕੱਠਾ ਕਰਕੇ ਕਰਜ਼ਾ ਅਦਾ ਕਰ ਦੇਣਾ ਚਾਹੀਦਾ ਹੈ। ਏਹ ਨਿਸਚਾ ਕਰਕੇ ਉਹ ਬਜ਼ਾਰ ਵਿਚ ਫਿਰਦੇ ਹੋਏ ਹੋਕਾ ਦੇਣ ਲਗੇ–"ਸੇਠ ਸ਼ਾਹੂਕਾਰੋ! ਮੈਨੂੰ ਕੋਈ ਜਨਾਂ ਮੁਲ ਲੈ ਲੌ" ! ਇਸ ਤਰ੍ਹਾਂ ਦਾ ਹੋਕਾ ਦੇਂਦੇ ਹੋਏ ਗਲੀ-ਕੂਚੇ ਤੇ ਬਜ਼ਾਰਾਂ ਵਿਚ ਚੱਕਰ ਤੇ ਚੱਕਰ ਕੱਟਨ ਲੱਗੇ। ਕਿੰਨੇ ਹੀ ਚੱਕਰ ਕੱਟ ਲੈਣ ਮਗਰੋਂ ਅੰਤ ਨਿਰਾਸ ਹੋਕੇ ਹਰੀ ਚੰਦ ਨੇ ਕਿਹਾ :–"ਹਾਇ ! ਕਾਸ਼ੀ ਵਿਚ ਮੇਰਾ ਕੋਈ ਗ੍ਰਾਹਕ ਨਹੀਂ ਹੈ"?

ਇਧਰ ਰਾਜੇ ਦੀ ਏਹ ਹਾਲਤ ਸੀ, ਉਧਰ ਰਾਣੀ 'ਸ਼ੈਬਯਾ' ਭੀ ਫਿਰ ੨ ਕੇ ਅਪਨੇ ਵਿਕਨ ਦਾ ਹੋਕਾ ਦੇਣ ਲੱਗੀ, ਰੋਹਿਤਾਸ ਤਾਂ ਅਬੋਧ ਬਾਲਕ ਸੀ, ਉਹ ਅਪਨੇ ਮਾਂ-ਬਾਪ ਦੇ ਸਾਂਗ ਲਾਂਦਾ ਹੋਯਾ ਤੋਤਲੀ ਜ਼ਬਾਨ ਨਾਲ ਕਹੀ ਜਾਂਦਾ "ਅਲੇ ! ਕੋਈ ਅਮਕੋ ਭੀ ਮੁੱਲ ਲੇ ਲੋ !" ਕਾਸ਼ੀ ਪੁਰੀ ਵਿਚ ਥਾਂ ਪਰ ਥਾਂ ਇਸਤ੍ਰੀ ਮਰਦਾਂ ਦੇ ਝੁੰਡਾਂ ਦੇ ਝੁੰਡ ਖੜੇ ਹੋ ਗਏ, ਲੋਕ ਉਨ੍ਹਾਂ ਦੇ ਚੇਹਰਿਆਂ ਨੂੰ ਵੇਖਕੇ ਅਪਨੇ ਮਨ ਵਿਚ ਵਿਚਾਰਾਂ ਕਰਦੇ ਕਿ ਇਸ "ਉੱਤਮ ਕੁਲ ਦੇ ਪਰਵਾਰ ਨੂੰ ਕਿਸ ਬਿਪਦਾ ਨੇ ਘੇਰ ਲਿਆ ਹੈ, ਜੋ ਅਪਨੇ ਆਪ ਨੂੰ ਇਸ ਤਰ੍ਹਾਂ ਵੇਚਨ ਲਈ ਹੋਕੇ ਦੇ ਰਹੇ ਹਨ ?" ਏਨੇ ਵਿਚ ਹੀ ਬ੍ਰਾਹਮਣ ਰੂਪ ਧਾਰੀ ਵਿਸ਼ਾਮਿਤ੍ਰ ਨੇ ਕਰਜ਼ਾ ਚੁਕਾ ਦੇਣ ਲਈ ਬੜਾ-ਭਾਰਾ ਤਕਾਜ਼ਾ ਕਰਨਾ ਸ਼ੁਰੂ ਕਰ ਦਿੱਤਾ। ਉਸਦੀਆਂ ਗੱਲਾਂ ਸੁਣਕੇ-ਰਾਜਾ ਹਰੀ ਚੰਦ ਬੜਾ ਉਦਾਸ ਹੋ ਗਿਆ, ਤਦ ਰਾਜੇ ਨੂੰ ਦੀਨ, ਵਿਆਕੁਲ ਅਤੇ ਨੀਵਾਂ ਮੂੰਹ ਕਰਕੇ ਚਿੰਤਾ ਕਰਦਿਆਂ ਵੇਖਕੇ, ਰਾਣੀ 'ਸ਼ੈਬਯਾ' ਗਦ ਗਦ ਕੰਠ ਹੋਕੇ ਕਹਿਣ ਲੱਗੀ–

"ਮਹਾਰਾਜ ! ਆਪ ਚਿੰਤਾ ਛੱਡਕੇ ਅਪਨੇ ਸੱਤਯ ਦਾ ਪਾਲਨ ਕਰੋ, ਸਤਯ ਤੋਂ ਰਹਿਤ ਮਨੁੱਖ ਮਸਾਨਾਂ ਦੇ ਵਾਂਗੂ ਬੁਰਾ ਤੇ ਵਰਜਨੀਯ ਹੈ। ਹੇ ਸਿੰਹ ਪੁਰਖ ! ਅਪਨੇ ਸੱਤ ਪਾਲਨ ਤੋਂ ਵਧਕੇ ਕੋਈ ਧਰਮ ਨਹੀਂ ਹੈ, ਜਿਸਦੀ ਗੱਲ ਪੂਰੀ ਨਹੀਂ ਹੁੰਦੀ, ਉਸਦੇ ਹੋਮ-ਯੱਗ, ਵੇਦਪਾਠ ਤੇ ਦਾਨਾਦਿ ਕਰਮ, ਸਭ ਨਿਸਫਲ ਹੋ ਜਾਂਦੇ ਹਨ। ਸਤਯ ਮਨੁੱਖ ਨੂੰ ਤਾਰ ਦੇਂਦਾ ਹੈ ਅਤੇ ਝੂਠ ਡੋਬ ਦੇਂਦਾ ਹੈ। ਹੇ ਰਾਜਨ ! ਇਸਤ੍ਰੀ ਤਾਂ ਪੁਤ੍ਰ ਦੇ ਵਾਸਤੇ ਹੈ, ਹੁਣ ਮੈਨੂੰ ਪੁੱਤ੍ਰ ਪੈਦਾ ਹੋ ਗਿਆ ਹੈ, ਜਿਸਤੋਂ ਆਪਦੀ ਕੁਲ ਤੁਰ ਪਏਗੀ ਅਤੇ ਪਿਤਰਾਂ ਦਾ ਉਧਾਰ ਹੋ ਜਾਏਗਾ। ਇਸ ਲਈ ਹੁਣ ਆਪ ਮੈਨੂੰ ਵੇਚ ਦਿਓ ਅਤੇ ਇਸ ਬ੍ਰਾਹਮਣ ਨੂੰ ਦੱਖਣਾ ਦੇ ਦਿਓ"। (ਮਾਰਕੰਡਯ ਪੁਰਾਣ ੮। ੧੬-੨੧,੨੪)

ਰਾਣੀ ਦੀ ਇਹ ਗੱਲ ਸੁਣਕੇ, ਹਰੀ ਚੰਦ ਮੂਰਛਿਤ ਹੋਕੇ ਡਿੱਗ ਪਿਆ, ਜਦ ਉਸਨੂੰ ਸੁਰਤ ਆਈ, ਤਾਂ ਫੇਰ ਆਪਨੇ ਆਪ ਨੂੰ ਵੇਚਨ ਦੇ ਹੋਕੇ ਦੇਣ ਲੱਗ ਪਿਆ। ਏਨੇ ਵਿਚ ਇਕ ਪੰਡਿਤ ਅਪਨੇ ਵਿਦਯਾਰਥੀਆਂ ਸਮੇਤ ਉਥੇ ਆ ਗਿਆ। ਉਹ ਵਿਦ੍ਵਾਨ ਪੰਡਿਤ ਹਰੀ ਚੰਦ ਨੂੰ ਪੰਜ ਸੋ ਮੋਹਰ ਦੇਣ ਲਈ ਤਿਆਰ ਹੋ ਗਿਆ। ਪਰ ਧਰਮ ਨਿਸ਼ਠ, ਸੱਤਯ ਸਿੰਧੂ ਹਰੀ ਚੰਦ ਨੇ ਉਸ ਪਾਸੋਂ ਦਾਨ ਲੈਣ ਤੋਂ ਇਨਕਾਰ ਕਰ ਦਿੱਤਾ। ਦਾਨ ਲੈਣਾ ਖੱਤ੍ਰੀ ਧਰਮ ਤੋਂ ਉਲਟ ਹੈ, ਰਾਜਾ ਵਿਕਨ ਨੂੰ ਤਿਆਰ ਹੋਯਾ, ਪਰ ਰਾਣੀ ਸ਼ੈਬਯਾ ਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ—"ਹੇ ਨਾਥ! ਇਸਤ੍ਰੀ ਮਰਦ ਦਾ ਧਨ ਹੈ, ਇਸਤ੍ਰੀ ਦੇ ਹੁੰਦੇ ਪੁਰਖ ਪਹਿਲੇ ਨਹੀਂ ਵਿਕ ਸਕਦਾ, ਪਹਿਲੇ ਆਪ ਅਪਨੇ ਇਸਤ੍ਰੀ ਧਨ ਨੂੰ ਵੇਚੋ"! ਹਰੀ ਚੰਦ ਨੇ ਪੱਥਰ ਦਿਲ ਕਰਕੇ, ਅੱਧੀ ਰਕਮ ਦੇ ਬਦਲੇ ਵਿਚ ਸ਼ੈਬਯਾ ਨੂੰ ਵੇਚ ਦਿੱਤਾ। ਉਸ ਵਿਦ੍ਵਾਨ ਪੰਡਿਤ ਨੇ ਪੰਜ ਸੌ ਮੋਹਰ ਦੇਕੇ ਸ਼ੈਬਯਾ ਨੂੰ ਮੁੱਲ ਲੈ ਲਿਆ। ਉਸ ਪੰਡਿਤ ਦੀ ਇਸਤ੍ਰੀ ਨੂੰ ਘਰ ਦੇ ਕੰਮ-ਧੰਧੇ ਤੋਂ ਵੇਹਲ ਨਾਂ ਮਿਲਣ ਕਰਕੇ, ਉਸ ਪਾਸੋਂ ਕੁਝ ਪਾਠ-ਪੂਜਾ, ਭਜਨ-ਸਿਮਰਨ ਨਹੀਂ ਹੋ ਸਕਦਾ ਸੀ। ਇਸ ਲਈ ਪੰਡਿਤ ਜੀ ਨੇ ਘਰ ਦਾ ਕੰਮ-ਧੰਧਾ ਕਰਨ ਵਾਸਤੇ 'ਸ਼ੈਬਯਾ' ਨੂੰ ਮੁੱਲ ਲੈ ਲਿਆ। ਪਤਿਬ੍ਰਤਾ ਸ਼ੈਬਯਾ ਨੇ ਦਾਸੀਪਨੇ ਵਿਚ ਭੀ ਅਪਨੇ ਪਤਿਬ੍ਰਤ ਧਰਮ ਦੀ ਚੰਗੀ ਤਰ੍ਹਾਂ ਨਾਲ ਰਖਯਾ ਕੀਤੀ ਸੀ। ਉਸਨੇ ਪੰਡਿਤ ਨੂੰ ਨਿਸੰਗ ਹੋਕੇ ਕਹਿ ਦਿੱਤਾ ਸੀ ਕਿ ਮੈਂ ਪਰਾਏ ਪੁਰਖ ਨਾਲ ਬੋਲਣਾ ਅਤੇ ਕਿਸੇ ਦਾ ਜੂਠਾ—ਭੋਜਨ ਖਾਣਾ ਇਨ੍ਹਾਂ ਤੋਂ ਬਿਨਾਂ ਹੋਰ ਸਾਰੀ ਸੇਵਾ ਕੀਤਾ ਕਰਾਂਗੀ"। ਪੰਡਿਤ ਜੀ ਨੇ ਸ਼ੈਬਯਾ ਦੀਆਂ ਇਨ੍ਹਾਂ ਗੱਲਾਂ ਨੂੰ ਬੜੀ ਖੁਸ਼ੀ ਨਾਲ ਪ੍ਰਵਾਨ ਕਰ ਲਿਆ!

ਪੰਡਿਤ ਜੀ ਅਪਨੇ ਵਿਦਯਾਰਥੀ ਨੂੰ ਸੈਬਯਾ ਨੂੰ ਘਰ ਪਹੁੰਚਾਨ ਦੀ ਆਗਯਾ ਦੇਕੇ ਚਲੇ ਗਏ। ਜਦ ਸ਼ੈਬਯਾ ਜਾਨ ਲੱਗੀ ਤਾਂ ਭੋਲਾ—ਭਾਲਾ ਬਾਲਕ ਮਾਂ ਦਾ ਪੱਲਾ ਫੜੀ ਖੜਾ ਸੀ। ਉਸ ਵੇਲੇ ਦੇ ਕਰੁਣਾ ਜਨਕ ਨਜ਼ਾਰੇ ਨੂੰ ਵੇਖਕੇ ਪੱਥਰ ਹਿਰਦੇ ਭੀ ਢਲਕੇ ਪਾਣੀ ਹੋਏ੨ ਸਨ। ਪਰ ਉਸ ਵਿਦਯਾ-ਰਥੀ ਨੂੰ ਜ਼ਰਾ ਭਰ ਵੀ ਦਯਾ ਨਾਂ ਆਈ। ਉਸਨੇ ਸ਼ੈਬਯਾ ਨੂੰ ਛੇਤੀ ਉਥੋਂ ਤੁਰਨ ਦੇ ਵਾਸਤੇ ਕਿਹਾ। ਬਾਲਕ ਰੋਹਿਤਾਸ ਕਦੇ ਮਾਂ ਦੇ ਮੂੰਹ ਵੱਲ ਤੱਕਦਾ ਅਤੇ ਕਦੀ ਹੈਰਾਨੀ ਭਰੀਆਂ ਅੱਖਾਂ ਨਾਲ ਪਿਤਾ ਵੱਲ ਵੇਖਨ ਲੱਗ ਪੈਂਦਾ। ਵਿਦਯਾਰਥੀ ਨੇ ਝਟਕਾ ਦੇਕੇ ਰੋਹਿਤਾਸ ਨੂੰ ਸ਼ੈਬਯਾ ਨਾਲੋਂ ਵੱਖਰਾ ਕਰ

ਦਿੱਤਾ, ਤਾਂ ਉਹ ਵਿਚਾਰਾ ਧਰਤੀ ਉਤੇ ਡਿੱਗਕੇ ਰੋਣ ਲੱਗ ਪਿਆ। ਹਰੀ ਚੰਦ ਨੇ ਰੋਹਿਤਾਸ ਨੂੰ ਭੀ ਦਾਸ ਬਣਾਕੇ ਉਸਦੀ ਮਾਂ ਦੇ ਨਾਲ ਭੇਜ ਦੇਣਾ ਚੰਗਾ ਸਮਝਿਆ, ਸ਼ੈਬਜਾ ਪਤਿ ਨੂੰ ਜਲ ਭਰੇ ਅਤ੍ਰਿਪਤਿ ਨੈਨਾਂ ਨਾਲ ਵੇਖਦੀ ਹੋਈ, ਰੋਹਿਤਾਸ ਨੂੰ ਨਾਲ ਲੈਕੇ ਵਿਦਯਾਰਥੀ ਦੇ ਨਾਲ ਚਲੀ ਗਈ।

ਹਰੀ ਚੰਦ ਨੇ ਸ਼ੈਬਜਾ ਨੂੰ ਵੇਚਕੇ ਪੰਜ ਸੌ ਮੋਹਰ ਤਾਂ ਪ੍ਰਾਪਤ ਕਰ ਲਈ, ਪਰ ਪੰਜ ਸੌ ਮੋਹਰ ਦਾ ਕਰਜ਼ਾ ਅਜੇ ਉਸਦੇ ਸਿਰ ਉਤੇ ਬਾਕੀ ਹੈ। ਬਸ ਕੇਵਲ ਅੱਜ ਦਾ ਦਿਨ ਹੀ ਇਕ ਮਹੀਨੇ ਦੀ ਮਿਆਦ ਪੂਰੀ ਹੋਣ ਵਿਚ ਬਾਕੀ ਹੈ, ਅੱਜ ਸ਼ਾਮ ਨੂੰ ਮਿਆਦ ਪੂਰੀ ਹੋ ਜਾਏਗੀ, ਸਤਯ ਤੋਂ ਭ੍ਰਸ਼ਟ ਹੋਣ ਦਾ ਡਰ ਉਸਦੇ ਸਿਰ ਉਤੇ ਸਵਾਰ ਸੀ। ਉਹ ਇਸੇ ਹੀ ਚਿੰਤਾ ਵਿਚ ਸੀ ਕਿ ਸਾਹਮਣਿਓਂ ਬ੍ਰਾਹਮਣ ਦੇਵਤਾ ਜੀ ਆ ਗਏ। ਉਨ੍ਹਾਂ ਨੇ ਔਂਦਿਆਂ ਹੀ ਕ੍ਰੋਧ ਭਰੇ ਬਚਨਾਂ ਨਾਲ ਕਿਹਾ–"ਲਿਆ ਮੇਰੀ ਦੱਖਣਾ" ! ਹਰੀ ਚੰਦ ਨੇ ਪੰਜ ਸੌ ਮੋਹਰ ਉਸਦੇ ਅੱਗੇ ਰੱਖ ਦਿੱਤੀ, ਅੱਧੀ ਦੱਖਣਾ ਵੇਖਕੇ ਉਹ ਕ੍ਰੋਧ ਨਾਲ ਅੱਗ ਭਬੂਕਾ ਹੋਕੇ ਕਹਿਣ ਲੱਗਾ–"ਓ ਦੁਸ਼ਟ ! ਮੈਨੂੰ ਕੋਈ ਲੋੜ ਨਹੀਂ, ਜੋ ਹਜ਼ਾਰ ਮੋਹਰ ਵਾਸਤੇ ਤੇਰੇ ਪਿੱਛੇ ਧੱਕੇ ਖਾਂਦਾ ਫਿਰਾਂ? ਕੀ ਤੂੰ ਮੈਨੂੰ ਪੰਜ ਸੌ ਮੋਹਰ ਦੇਕੇ ਹੀ ਪਿੱਛਾ ਛੁਡਾਉਣਾ ਚਾਹੁੰਦਾ ਹੈਂ ? ਅੱਜ ਸ਼ਾਮ ਤਕ ਤੇਰੀ ਮਿਆਦ ਪੂਰੀ ਹੋ ਜਾਏਗੀ, ਉਸਦੇ ਬਾਦ ਮੈਂ ਤੈਨੂੰ ਸਰਾਪ ਦੇ ਦੇਵਾਂਗਾ"। ਹਰੀ ਚੰਦ ਜੀ ਨੇ ਬੜੀ ਅਧੀਨਗੀ ਨਾਲ ਕਿਹਾ–"ਮਹਾਰਾਜ ! ਭਗਵਾਨ ਦੀ ਕ੍ਰਿਪਾ ਨਾਲ ਅੱਜ ਸ਼ਾਮ ਤਕ ਮੈਂ ਆਪਦੀ ਦੱਖਣਾ ਦੇ ਦੇਵਾਂਗਾ" ! ਇਹ ਸੁਣਕੇ ਬ੍ਰਾਹਮਣ ਚਲਾ ਗਿਆ ਅਤੇ ਹਰੀ ਚੰਦ ਦੀਨ-ਬੰਧੂ ਪ੍ਰਭੂ ਦਾ ਸਿਮਰਨ ਕਰਨ ਲੱਗਾ।

ਹਰੀ ਚੰਦ ਫੇਰ ਅਪਨੇ ਆਪਨੂੰ ਵੇਚਨ ਦੇ ਵਾਸਤੇ ਹੋਕਾ ਦੇਣ ਲੱਗਾ। ਏਨੇ ਵਿਚ ਚੰਡਾਲਾਂ ਦਾ ਰਾਜਾ 'ਕਾਲੂ' ਚੰਡਾਲ ਆ ਗਿਆ। ਉਸਨੇ ਹਰੀ ਚੰਦ ਤੋਂ ਪੁੱਛਿਆ–ਤੂੰ ਕੀ ਸੇਵਾ ਕਰ ਸਕਦਾ ਹੈਂ ? ਉਸਨੇ ਉੱਤਰ ਦਿੱਤਾ–ਮੈਂ ਚੰਡਾਲ ਦੇ ਘਰ ਦੇ ਅੰਨ, ਬਸਤ੍ਰ ਅਤੇ ਰਹਿਣ ਤੋਂ ਬਿਨਾਂ ਹੋਰ ਸਾਰੇ ਕੰਮ ਕਰ ਸਕਾਂਗਾ। ਤਾਂ ਉਸਨੇ ਪੰਜ ਸੌ ਮੋਹਰ ਬ੍ਰਾਹਮਣ ਨੂੰ ਦੇਕੇ ਉਸ ਪਾਸੋਂ ਉਸਦਾ ਪਿੱਛਾ ਛੁਡਾਯਾ ਅਤੇ ਫੇਰ ਉਸਨੇ ਹਰੀ ਚੰਦ ਨੂੰ ਕਿਹਾ– "ਮੈਂ ਚੰਡਾਲਾਂ ਦਾ ਰਾਜਾ ਹਾਂ, ਤੂੰ ਮਸਾਨਾਂ ਵਿਚ ਬੈਠਾ ਰਹੁ, ਜੋ ਕੋਈ ਮੁਰਦਾ ਫਕਨ ਉਥੇ ਆਵੇ, ਉਸਦਾ ਅੱਧਾ ਖੱਫਨ ਲੈ ਲੈਣਾ, ਏਹੋ ਤੇਰਾ ਕੰਮ ਹੈ,

ਅੱਧਾ ਖੱਫਨ ਲਏ ਤੋਂ ਬਿਨਾਂ ਕਿਸੇ ਨੂੰ ਭੀ ਮੁਰਦਾ ਨਹੀਂ ਫੂਕਨ ਦੇਣਾ" ! ਹਰੀ ਚੰਦ ਨੇ ਇਸ ਮਹਾਂ ਭਿਆਨਕ ਕੰਮ ਨੂੰ ਖੁਸ਼ੀ ਨਾਲ ਪ੍ਰਵਾਨ ਕੀਤਾ।

ਵਿਸ੍ਵਾਮਿਤ੍ਰ ਤੇ ਇੰਦ੍ਰ ਇਸ ਤਰ੍ਹਾਂ ਦੀ ਘੋਰ ਪਰੀਖਯਾ ਨਾਲ ਹਰੀ ਚੰਦ ਨੂੰ ਸੱਤਯ ਤੋਂ ਨਾਂ ਡੇਗ ਸੱਕੇ, ਤਾਂ ਓਹ ਮਨ ਹੀ ਮਨ ਵਿਚ ਕੁੜ੍ਹਨ ਲੱਗੇ, ਫੇਰ ਉਨ੍ਹਾਂ ਨੇ ਇਕ ਹੋਰ ਹੀ ਢੰਗ ਕੀਤਾ।

ਜਿਥੇ ਹਨੇਰੀ ਰਾਤ ਦੇ ਸਮੇ, ਭੂਤਾਂ ਪ੍ਰੇਤਾਂ ਪਿਸਾਚਾਂ ਦੇ ਬਿਨੋਦ ਸਥਾਨ-ਮਸਾਨਾਂ ਵਿਚ ਰਾਜਾ ਹਰੀ ਚੰਦ, ਹੱਥ ਵਿਚ ਸੋਟਾ ਲੈਕੇ ਖੜਾ ਹੋਯਾ ਸੀ, ਉਥੇ ਹੀ ਕਪਾਲਿਕ ਰੂਪ ਵਿਚ ਹੋਕੇ ਵਿਸ੍ਵਾਮਿਤ੍ਰ ਨੇ ਹਰੀ ਚੰਦ ਨੂੰ ਸੱਤਯ ਤੋਂ ਡੇਗਨ ਲਈ, ਮਸਾਨਾਂ ਵਿਚ ਪੁੱਜਕੇ ਹਰੀ ਚੰਦ ਨੂੰ ਕਿਹਾ—ਮੈਂ ਸਿੱਧੀਆਂ ਦੇ ਵਾਸਤੇ ਸਾਧਨਾਂ ਕਰਨੀ ਹੈ, ਪਰ ਵਿਘਨ-ਬਾਧਾ ਪੈ ਜਾਂਦੀ ਹੈ, ਤੁਸੀ ਮੇਰੀ ਸਹਾਇਤਾ ਕਰੋ। ਹਰੀ ਚੰਦ ਨੇ ਉੱਤਰ ਦਿੱਤਾ—ਮੈਂ ਅਪਨੇ ਸ੍ਵਾਮੀ ਦੇ ਕੰਮ ਤੋਂ ਬੇਮੁਖ ਹੋਕੇ ਹੋਰ ਕਿਤੇ ਨਹੀਂ ਜਾ ਸਕਦਾ। ਤਦ ਕਪਾਲਿਕ ਨੇ ਕਿਹਾ—ਤੁਸੀ ਇਸੇ ਜਗ੍ਹਾਂ ਤੇ ਖੜੇ ਹੋਏ ਹੀ ਮੇਰੇ ਸਾਧਨ ਦੀ ਰਖਯਾ ਕਰੋ, ਹਰੀ ਚੰਦ ਨੇ ਏਹ ਗੱਲ ਉਸਦੀ ਮੰਨ ਲਈ। ਕਪਾਲਿਕ ਦਾ ਸਾਧਨ ਸਫਲ ਹੋ ਗਿਆ। ਅੱਠ ਸਿੱਧੀਆਂ ਤੇ ਨੌ ਨਿਧੀਆਂ ਉਸਦੇ ਵੱਸ ਹੋ ਗਈਆਂ। ਕਪਾਲਿਕ ਨੇ ਹਰੀ ਚੰਦ ਨੂੰ ਇਨਾਮ ਦੇ ਤੌਰ ਉਤੇ ਦਿੱਵਯ ਅੰਜਨ-ਜਿਸ ਨਾਲ ਧਰਤੀ ਵਿਚ ਦੱਬਿਆ ਹੋਯਾ ਧਨ ਨਜ਼ਰ ਆ ਜਾਂਦਾ ਹੈ ਅਤੇ ਹੋਰ ਕਈ ਇਕ ਚੀਜ਼ਾਂ ਦੇਣੀਆਂ ਚਾਹੀਆਂ। ਪਰ ਹਰੀ ਚੰਦ ਨੇ ਅਪਨੇ ਵਾਸਤੇ ਕੁਝ ਭੀ ਨਾਂ ਲਿਆ ਅਤੇ ਅਪਨੇ ਸ੍ਵਾਮੀ ਵਾਸਤੇ ਹੀ ਇਹ ਸਭ ਕੁਝ ਮੰਗਿਆ। ਬੈਤਾਲ ਨੇ ਆਕੇ ਹਰੀ ਚੰਦ ਨੂੰ ਰਸੇਂਦ੍ਰ ਤਾਂਬੇ ਤੋਂ ਸੋਨਾਂ ਬਨਾਉਨ ਵਾਲਾ ਪਾਰਾ-ਦੇਣ ਦਾ ਲੋਭ ਦਿੱਤਾ। ਸੱਚੇ ਸ੍ਵਾਮੀ ਭਗਤ ਹਰੀ ਚੰਦ ਜੀ ਇਸ ਲਾਲਚ ਵਿਚ ਨਾਂ ਫਸੇ, ਉਨ੍ਹਾਂ ਨੇ ਰਸੇਂਦ੍ਰ ਨੂੰ ਭੀ ਅਪਨੇ ਸ੍ਵਾਮੀ ਦੀ ਦੌਲਤ ਸਮਝਿਆ। ਫੇਰ ਤਿੰਨ ਵਿਦਯਾ ਹਰੀ ਚੰਦ ਜੀ ਦੇ ਕੋਲ ਆਈਆਂ। ਇਨ੍ਹਾਂ ਤਿੰਨਾਂ ਵਿਦਯਾਂ ਲਈ ਵਿਸ੍ਵਾਮਿਤ੍ਰ ਨੇ ਘੋਰ ਤਪ ਕੀਤਾ ਸੀ, ਪਰ ਕਿਸੇ ਤਰ੍ਹਾਂ ਭੀ ਖੁਸ਼ ਨਹੀਂ ਹੋਈਆਂ ਸਨ, ਹੁਣ ਹਰੀ ਚੰਦ ਦੇ ਸਤ ਨਾਲ ਖੁਸ਼ ਹੋਕੇ ਉਸਦੇ ਕੋਲ ਸਹਿਜੇ ਹੀ ਆ ਗਈਆਂ, ਪਰ ਹਰੀ ਚੰਦ ਨੇ ਇਨ੍ਹਾਂ ਨੂੰ ਭੀ ਕਬੂਲ ਨਹੀਂ ਕੀਤਾ। ਜਦ ਇਸ ਤਰ੍ਹਾਂ ਭੀ ਹਰੀ ਚੰਦ ਸੱਤਯ ਤੋਂ ਨਾਂ ਡਿੱਗਿਆ ਤਾਂ ਵਿਸ੍ਵਾਮਿਤ੍ਰ ਤੇ ਇੰਦ੍ਰ ਨੇ ਹਰੀ ਚੰਦ ਦੀ ਹੋਰ ਪ੍ਰੀਖਯਾ

ਕਰਨ ਲਈ ਮਨੁੱਖ ਦਾ ਹਿਰਦਾ ਪਾੜ ਦੇਣ ਵਾਲੀ ਸੋਚ ਕੱਢੀ। ਓਹ ਏਹ ਸੀ–ਕਿ ਇੰਦ੍ਰ ਨੇ ਤੱਛਕ ਨੂੰ ਕਿਹਾ ਕਿ ਤੂੰ ਜਾਕੇ ਰੋਹਿਤਾਸ ਨੂੰ ਡੰਗ ਮਾਰ, ਉਸਨੇ ਆਣਕੇ ਡੰਗ ਮਾਰ ਦਿੱਤਾ, ਰੋਹਤਾਸ੍ਵ ਮਰ ਗਿਆ, ਬਾਲਕ ਨੂੰ ਮੋਯਾ ਵੇਖਕੇ ਵਿਚਾਰੀ 'ਸ਼ੈਬਜਾ' ਦਾ ਕਲੇਜਾ ਮੂੰਹ ਨੂੰ ਆਉਂਦਾ ਸੀ, ਪਰ ਪ੍ਰਭੂ ਦਾ ਭਾਣਾ ਮੰਨਕੇ, ਉਸਨੇ ਅਪਨੇ ਉਪਰਲੇ ਕਪੜੇ ਵਿਚ ਹੀ ਮੁਰਦਾ ਪੁਤ੍ਰ ਨੂੰ ਲਪੇਟਕੇ ਮੋਢੇ ਨਾਲ ਲਾ ਲਿਆ ਅਤੇ ਫੂਕਨ ਵਾਸਤੇ ਮਸਾਨਾਂ ਵੱਲ ਲੈ ਤੁਰੀ। ਉਸ ਰੋਣ-ਕੁਰਲਾਣ ਦੀ ਅਵਾਜ਼ ਨਾਲ ਪੱਥਰ ਦਿਲ ਮੋਮ ਹੋ ਰਹੇ ਸਨ। ਉਧਰ ਅਪਨੇ ਪਹਿਰੇ ਉੱਤੇ ਖੜੇ ਹੋਏ ਹਰੀ ਚੰਦ ਨੇ ਭੀ ਰਾਣੀ ਦੀ ਅਵਾਜ਼ ਨੂੰ ਸੁਣ ਲਿਆ ਅਤੇ ਸਾਰਾ ਭੇਦ ਸਮਝ ਲਿਆ, ਪਰ ਅਪਨੇ ਸ੍ਵਾਮੀ ਦੀ ਨਿਮਕ ਹਲਾਲੀ ਕਰਨ ਵਾਸਤੇ, ਹਰੀ ਚੰਦ ਨੇ ਆਣਕੇ ਰਾਣੀ ਨੂੰ ਸਾਫ ੨ ਕਹਿ ਦਿੱਤਾ, ਕਿ ਜਿੰਨਾਂ ਚਿਰ ਅੱਧਾ ਖੱਫਨ ਨਹੀਂ ਦੇਵੇਂਗੀ, ਮੈਂ ਫੂਕਨ ਨਹੀਂ ਦੇਵਾਂਗਾ। ਰਾਣੀ ਨੇ ਕਿਹਾ–ਨਾਥ! ਇਹ ਆਪਦਾ ਹੀ ਬਾਲਕ ਹੈ, ਮੇਰੇ ਪਾਸ ਖੱਫਨ ਨਹੀਂ ਹੈ, ਮੈਂ ਇਸਨੂੰ ਅਪਨੇ ਕਪੜੇ ਵਿਚ ਹੀ ਲਪੇਟਕੇ ਲਿਆਈ ਹਾਂ। ਜਿੰਨਾਂਕੂ ਮੇਰਾ ਫਰਜ਼ ਸੀ, ਓਨਾ ਹੀ ਆਪਦਾ ਭੀ ਧਰਮ ਹੈ, ਇਸ ਬੱਚੇ ਦੀ ਸੇਵਾ ਕਰਨ ਦੇ ਅਸੀਂ ਦੋਵੇਂ ਹੀ ਇਕੋ ਜੇਹੇ ਹੱਕਦਾਰ ਹਾਂ, ਜਦ ਇਸਨੂੰ ਖੱਫਨ ਨਸੀਬ ਹੀ ਨਹੀਂ ਹੋਯਾ ਤਾਂ ਆਪ ਏਨੀ ਕਰੜਾਈ ਕਿਉਂ ਕਰ ਰਹੇ ਹੋ? ਹਰੀ ਚੰਦ ਨੇ ਕਿਹਾ–ਸ਼ੈਬਜਾ! ਤੂੰ ਸਤਵੰਤੀ ਹੈਂ, ਵੇਖ! ਮੇਰਾ ਸ੍ਵਾਮਿ ਧਰਮ ਨਸ਼ਟ ਹੁੰਦਾ ਹੈ, ਇਸ ਵੇਲੇ ਇਸ ਕਠਨ ਕਰਤਵ੍ਯ ਪਾਲਨ ਉਤੇ ਖੜਾ ਹਾਂ, ਉਸਦੇ ਪੂਰਾ ਕਰਨ ਵਿਚ ਸਹਾਇਤਾ ਦੇਣੀ ਤੇਰਾ ਭੀ ਫਰਜ਼ ਹੈ, ਮੈਂ ਅਪਨੇ ਸ੍ਵਾਮੀ ਚੰਡਾਲ ਦੇ ਕੰਮ ਕਰਨ ਵਲੋਂ ਗ਼ਫ਼ਲਤ ਕਦੇ ਭੀ ਨਹੀਂ ਕਰਾਂਗਾ, ਤੂੰ ਛੇਤੀ ਨਾਲ ਇਸਦਾ ਅੱਧਾ ਖੱਫਨ ਦੇਕੇ ਇਸਦੀ ਦਾਹ ਕ੍ਰਿਯਾ ਕਰ ਦੇਹੁ। ਜੇਕਰ ਦਿਨ ਚੜ੍ਹਦੇ ਹੀ ਕਿਸੇ ਨੇ ਅਸਾਂ ਦੋਹਾਂ ਨੂੰ ਇਕੱਠਾ ਖੜਾ ਵੇਖ ਲਿਆ, ਤਾਂ ਫਿਰ ਇਹ ਨਿੰਦਾ ਦਾ ਕਾਰਣ ਹੋ ਜਾਏਗਾ।

ਰਾਜੇ ਨੇ ਉਸਨੂੰ ਮੁਰਦਾ ਨਹੀਂ ਫੂਕਨ ਦਿੱਤਾ। ਉਹ ਵਿਚਾਰੀ ਮਮਤਾ ਦੀ ਮਾਰੀ, ਮੁਰਦਾ ਪੁੱਤ੍ਰ ਨੂੰ ਗੋਦੀ ਵਿਚ ਲੈਕੇ ਮਸਾਨਾਂ ਤੋਂ ਬਾਹਰ ਬੈਠੀ ਸੀ, ਉਧਰੋਂ ਚੋਰਾਂ ਦੀ ਟੋਲੀ ਆਈ, ਉਨ੍ਹਾਂ ਨੇ ਵੇਖਿਆ ਜੋ ਇਕ ਮਾਈ ਮੁਰਦਾ ਲੈਕੇ ਅੱਖਾਂ ਮੀਟਕੇ ਬੈਠੀ ਹੈ ਅਤੇ ਅੱਖਾਂ ਵਿਚੋਂ ਹੰਝੂਆਂ ਦੀ ਧਾਰਾ

ਵਗ ਰਹੀ ਹੈ, ਉਨ੍ਹਾਂ ਦੇ ਸ੍ਰਧਾਲੂ ਮਨ ਨੇ ਇਹ ਫੈਸਲਾ ਕਰ ਲਿਆ ਕਿ ਇਹ 'ਮੁਰਦ ਬਾਹਨੀ ਮ੍ਰਿੜਾਲੀ ਭਵਾਨੀ ਹੈ' ਇਸ ਲਈ ਉਨ੍ਹਾਂ ਨੇ ਚੋਰੀ ਦੇ ਮਾਲ ਵਿਚੋਂ ਇਕ ਸੁੱਚੇ ਮੋਤੀਆਂ ਦਾ ਹਾਰ ਉਸਦੇ ਗਲ ਵਿਚ ਪਾ ਦਿੱਤਾ ਅਤੇ ਆਪ ਤੁਰਦੇ ਹੋਏ, ਪਰ ਅਸਲ ਵਿਚ ਏਹ ਕਾਰਾ ਭੀ ਵਿਸ੍ਵਾਮਿਤ੍ਰ ਦਾ ਸੀ। ਦਿਨ ਚੜ੍ਹੇ ਰਾਜੇ ਦੇ ਸਿਪਾਹੀਆਂ ਨੇ ਹਾਰ ਸਮੇਤ ਤਾਰਾ ਰਾਣੀ ਨੂੰ ਫੜ ਲਿਆ ਅਤੇ ਰਾਜੇ ਦੇ ਪੇਸ਼ ਕੀਤਾ, ਜਿਥੋਂ ਉਸਨੂੰ ਕਤਲ ਕਰ ਦੇਣ ਦੀ ਸਜਾ ਹੋਈ, ਇਹ ਕਤਲ ਕਰਨ ਦਾ ਕੰਮ ਭੀ ਕਾਲੂ-ਸ੍ਵਪਚ ਕਰਦਾ ਸੀ, ਜੋ ਅੱਜ ਹਰੀ ਚੰਦ ਨੂੰ ਕਰਨਾ ਪਿਆ। ਇਕ ਪਾਸੇ ਮੁਰਦਾ ਪੁਤ੍ਰ ਦੀ ਲੋਥ ਸਾਹਮਣੇ ਪਈ ਹੈ, ਦੂਜੇ ਪਾਸੇ ਸੰਗਲਾਂ ਵਿਚ ਬੱਧੀ ਹੋਈ ਰਾਣੀ ਕਤਲ ਕਰਨ ਵਾਸਤੇ ਸਾਹਮਣੇ ਖੜੀ ਹੈ, ਇਹ ਕੁਝ ਵੇਖਕੇ ਰਾਜਾ ਆਪਣੇ ਧਰਮ ਦਾ ਬੱਧਾ ਤਲਵਾਰ ਲੈਕੇ ਰਾਣੀ ਨੂੰ ਕਤਲ ਕਰਨ ਲੱਗਾ, ਜਿਸ ਵੇਲੇ ਉਸਨੇ ਤਲਵਾਰ ਉਲਾਰੀ ਤਾਂ ਕਿਸੇ ਗੁਪਤ ਹੱਥਾਂ ਨੇ ਉਸਦੇ ਹੱਥ ਨੂੰ ਫੜ ਲਿਆ, ਉਥੇ ਹੀ ਮਹਾਨ ਉਜਾਲਾ ਹੋ ਗਿਆ, ਉਹ ਮਸਾਨ ਘਾਟ ਇਕ ਸ੍ਵਰਗ ਦਾ ਨਮੂਨਾ ਬਣ ਗਿਆ, ਆਪ ਭਗਵਾਨ ਪ੍ਰਗਟ ਹੋ ਗਏ, ਕਪਟ-ਨਾਟਕ ਦਾ ਖੇਲ ਖਤਮ ਹੋ ਗਿਆ, ਸ਼ੋਕ ਸਦਾ ਦੇ ਵਾਸਤੇ ਦੂਰ ਹੋ ਗਿਆ। ਇੰਦ੍ਰ, ਵਿਸ੍ਵਾਮਿਤ੍ਰ, ਧਰਮ ਰਾਜ ਤੇ ਸਤਜ ਆਦਿਕ ਸਾਰੇ ਦੇਵਤੇ ਉਥੇ ਹੀ ਹਾਜ਼ਰ ਹੋ ਗਏ। ਇੰਦ੍ਰ ਨੇ ਹਰੀ ਚੰਦ ਪਾਸੋਂ ਅਨੇਕ ਤਰ੍ਹਾਂ ਦੇ ਦੁਖਾਂ-ਤਕਲੀਫਾਂ ਦੀ ਮੁਆਫੀ ਮੰਗੀ ਅਤੇ ਕਿਹਾ—"ਮਹਾਰਾਜ਼! ਇਹ ਸਾਰੀ ਮੇਰੀ ਦੁਸ਼੍ਟਤਾ ਸੀ, ਪਰ ਇਸ ਵਿਚ ਭੀ ਆਪ ਦਾ ਸੁਜਸ ਹੀ ਹੋਯਾ ਹੈ, ਸ੍ਵਰਗ ਤਾਂ ਕਿਤੇ ਰਿਹਾ ਆਪ ਨੇ ਸੱਤਜ ਦੇ ਪ੍ਰਤਾਪ ਕਰਕੇ ਬ੍ਰਹਮ ਪਦ ਪਾ ਲਿਆ ਹੈ। ਆਪ ਦੀ ਰੱਖਯਾ ਵਾਸਤੇ ਸ਼ਿਵਜੀ ਨੇ ਭੈਰਵ ਨਾਥ ਨੂੰ ਆਗਯਾ ਦਿੱਤੀ ਸੀ। ਭੈਰਵ ਜੀ ਪੰਡਤਿ ਬਣੇ ਸਨ ਅਤੇ ਨਾਰਦ ਜੀ ਵਿਦਯਾਰਥੀ ਬਣੇ ਸਨ। ਧਰਮ ਨੇ ਆਪ ਦੇ ਵਾਸਤੇ ਚੰਡਾਲ ਦਾ ਸ੍ਵਾਂਗ ਧਾਰਿਆ ਸੀ ਅਤੇ ਸੱਤਜ ਨੇ ਆਪ ਦੇ ਸਬਬ ਹੀ 'ਬੈਤਾਲ' ਦਾ ਰੂਪ ਧਾਰਿਆ ਸੀ। ਨਾਂ ਤੁਸੀਂ ਵਿਕੇ ਹੋ, ਨਾਂ ਦਾਸ ਹੋਏ ਹੋ, ਏਹ ਸਾਰਾ ਖੇਲ ਸ੍ਰੀ ਨਾਰਾਯਣ ਜੀ ਦੀ ਪ੍ਰੇਰਣਾ ਨਾਲ ਕੇਵਲ ਤੁਹਾਡੇ ਸ੍ਵਜਸ ਨੂੰ ਵਧਾਉਨ ਦੇ ਵਾਸਤੇ ਕੀਤਾ ਗਿਆ ਹੈ"।

ਵਿਸ੍ਵਾਮਿਤ੍ਰ ਨੇ ਰਾਜ ਮੋੜ ਦਿੱਤਾ, ਭਗਵਾਨ ਨੇ ਰੋਹਿਤਾਸ ਨੂੰ ਜੀਵਨ-ਦਾਨ ਦਿੱਤਾ ਅਤੇ ਹਰੀ ਚੰਦ ਨੂੰ ਵਰ ਮੰਗਨ ਨੂੰ ਕਿਹਾ—ਹਰੀ ਚੰਦ ਨੇ ਨਿੰਮ੍ਰਤਾ

ਨਾਲ ਕਿਹਾ–"ਆਪ ਜੀ ਦੇ ਦਰਸ਼ਨ ਤੋਂ ਵਧਕੇ ਹੋਰ ਕੇਹੜੀ ਵਸਤੂ ਹੈ, ਮੈਨੂੰ ਸਭ ਕੁਝ ਮਿਲ ਗਿਆ, ਹੁਣ ਕੋਈ ਕਾਮਨਾਂ ਬਾਕੀ ਨਹੀਂ ਰਹੀ"। ਪਰ ਭਗਵਾਨ ਨੂੰ ਵਰ ਦਿੱਤੇ ਤੋਂ ਬਿਨਾਂ ਚੈਨ ਨਹੀਂ ਹੈ, ਉਨ੍ਹਾਂ ਨੇ ਮੁੜ ਮੁੜਕੇ ਵਰ ਮੰਗਣ ਨੂੰ ਕਿਹਾ–"ਤਾਂ ਹਰੀ ਚੰਦ ਨੇ ਪ੍ਰਾਰਥਨਾ ਕੀਤੀ–"ਹੇ ਭਗਵਨ ! ਮੇਰੀ ਸਾਰੀ ਨਗਰੀ ਬੈਕੁੰਠ ਨੂੰ ਜਾਵੇ, ਅਤੇ ਧਰਤੀ ਉਤੇ ਸਤ ਦੀ ਪ੍ਰਤਿਸ਼੍ਟਾ ਹੋਵੇ" 'ਐਸਾ ਹੀ ਹੋਵੇਗਾ' ਕਹਿਕੇ ਪ੍ਰਭੂ ਲੋਪ ਹੋ ਗਏ*।

## [੨] ਹਰਿ ਚੰਦਉਰੀ ਪ੍ਰਸੰਗ।

"ਹਰਿ ਚੰਦਉਰੀ ਬਨਹਰ ਪਾਤਰੇ ਇਹੈ ਤੁਹਾਰੋ ਬੀਤ"। (ਧਨਾਸਰੀ ਮ: ੫)

ਜਦ ਰਾਜਾ ਹਰੀ ਚੰਦ ਜੀ ਬੈਕੁੰਠ ਨੂੰ ਜਾਣ ਲੱਗੇ ਤਾਂ ਸਾਰੀ ਨਗਰੀ ਭੀ ਇਨ੍ਹਾਂ ਦੇ ਨਾਲ ਚੱਲੀ, ਵਾਹਿਗੁਰੂ ਦੀ ਨੇਤ ਉਸ ਵੇਲੇ ਉਪਰ ਨੂੰ ਉੱਡੀ ਜਾਂਦੀ ਨਗਰੀ ਵਿਚ ਖੋਤਾ ਬੋਲ ਪਿਆ, ਉਸਦੀ ਅਵਾਜ਼ ਸੁਣਕੇ, ਹਰੀ ਚੰਦ ਜੀ ਨੂੰ ਹੰਕਾਰ ਹੋ ਗਿਆ ਕਿ, ਮੇਰੇ ਸਤ ਦੇ ਪ੍ਰਤਾਪ ਕਰਕੇ ਖੋਤੇ ਭੀ ਬੈਕੁੰਠ ਨੂੰ ਜਾ ਰਹੇ ਹਨ। ਇਹ ਹੰਕਾਰ ਹੁੰਦੇ ਹੀ–"ਹਰਿ ਜੀ ਹੰਕਾਰ ਨਾ ਭਾਵਈ" ਪ੍ਰਭੂ ਨੇ ਹੁਕਮ ਦਿੱਤਾ, ਇਸ ਨਗਰੀ ਨੂੰ ਉਪਰ ਨਾਂ ਲਿਆਓ, ਹੁਕਮ ਹੁੰਦੇ ਹੀ ਉਹ ਨਗਰੀ ਉਥੇ ਰੋਕੀ ਗਈ, ਜੋ ਅੱਜ ਤਕ ਅੱਧੇ ਅਸਮਾਨ ਵਿਚ ਰੁਕੀ ਹੋਈ ਹੈ ਅਤੇ ਹਵਾ ਦੇ ਬੇਗ ਨਾਲ ਕਦੀ ਕਿਤੇ ਤੇ ਕਦੀ ਕਿਤੇ ਫਿਰਦੀ ਰਹਿੰਦੀ ਹੈ, ਇਸਦਾ ਨਾਮ 'ਹਰ ਚੰਦਉਰੀ' ਤੇ 'ਗੰਧਰਬ ਨਗਰੀ' ਕਿਹਾ ਜਾਂਦਾ ਹੈ, ਜਿਵੇਂ "ਹਰਿ ਚੰਦਉਰੀ" ਇਕ ਜਗ੍ਹਾਂ ਤੇ ਸਥਿਰ ਨਹੀਂ ਹੈ, ਇਵੇਂ ਹੀ ਮਾਯਾ ਤੇ ਜਗਤ ਦਾ ਜੀਵਨ ਇਕ ਸਾਰ ਸਥਿਰ ਨਹੀਂ ਹੈ। ਯਥਾ–

"ਹਰਿ ਚੰਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥
ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ" ॥ (ਬਿਲਾਵਲੁ ਮਃ ੫)

(੪੪) ਕਪਿਲ ਦੇਵ ਜੀ ਦੀ ਕਥਾ।

## "ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ" ॥ (ਸਵਈਏ ਮਃ੧ ਕੇ)

'ਮਨੂੰ' ਦੀ ਪੁਤ੍ਰੀ, ਕਰਦਮ ਰਿਖਿ ਦੀ ਇਸਤ੍ਰੀ, ਦੇਵਹੂਤੀ ਪਤੀ ਦੇ

*ਇਹ ਪ੍ਰਸੰਗ ਅਸਾਂ ਮਾਰਕੰਡੇਯ ਪੁਰਾਣ ਦੇ ਅਧਾਰ ਤੇ ਲਿਖਿਆ, ਭਾਗਵਤ-ਮਹਾਭਾਰਤ ਤੇ ਹਰਬੰਸ ਆਦਿਕਾਂ ਵਿਚ ਜੋ ਪ੍ਰਸੰਗ ਹੈ, ਓਹ ਅਸਾਂ ਨਾਭਾ ਭਗਤ ਮਾਲ-ਸਟੀਕ, ਭਾਗ੧ ਵਿਚ ਲਿਖਯਾ ਹੈ।

ਹੁਕਮਾਂ ਨੂੰ ਮੰਨਕੇ, ਚੰਗੀ ਤਰ੍ਹਾਂ ਸਰਧਾ ਭਗਤੀ, ਵਿਸ੍ਵਾਸ ਤੇ ਪ੍ਰੇਮ ਨਾਲ ਹਰੀ ਦਾ ਭਜਨ ਕਰਨ ਲੱਗੀ, ਇਸੇ ਤਰ੍ਹਾਂ ਬਹੁਤ ਸਾਰਾ ਸਮਾ ਗੁਜਰ ਗਿਆ ਤਾਂ ਭਗਵਾਨ ਮਧੁ ਸੂਦਨ ਨੇ ਕਰਦਮ ਦੇ ਬੀਰਜ ਤੋਂ ਦੇਵਹੂਤਿ ਦੇ ਗਰਭ ਵਿਚ ਪ੍ਰਵੇਸ਼ ਕੀਤਾ, ਜਿਸ ਤਰ੍ਹਾਂ ਮਹਾਂ ਪ੍ਰਚੰਡ ਅਗਨੀ ਲਕੜਾਂ ਵਿਚ ਸਮਾਈ ਰਹਿੰਦੀ ਹੈ। ਉਸੇ ਵੇਲੇ ਤੋਂ ਕਰਦਮ ਮੁਨਿ ਦੇ ਆਸ਼੍ਰਮ ਵਿਚ ਸੁਰਸ੍ਰਤੀ ਦੇ ਕੰਢੇ ਪੁਰ ਅਨੇਕ ਤਰ੍ਹਾਂ ਦੇ ਅਨੰਦ ਕੁਲਾਹਲ ਹੋਣ ਲੱਗ ਪਏ, ਦੇਵਤੇ ਫੁੱਲਾਂ ਦੀ ਬਰਖਾ ਕਰਦੇ ਅਤੇ ਮੰਗਲ ਵਾਜੇ ਵਜਾਇਆ ਕਰਦੇ। ਇਨ੍ਹਾਂ ਦਿਨਾਂ ਵਿਚ ਬ੍ਰਹਮਾਂ ਨੇ ਆਕੇ ਕਰਦਮ ਰਿਖਿ ਨੂੰ ਅਨੇਕ ਤਰ੍ਹਾਂ ਦੀ ਸ਼ੁਭ ਸਿੱਖਿਆ ਦਿੱਤੀ ਅਤੇ ਨਾਲ ਹੀ ਦੇਵਹੂਤੀ ਨੂੰ ਕਿਹਾ–ਹੇ ਮਾਨਵੀ! ਤੇਰੇ ਇਸ ਗਰਭ ਤੋਂ ਪੈਦਾ ਹੋਣ ਵਾਲੇ ਬਾਲਕ ਦੇ ਦੋਵੇਂ ਨੈਨ ਕਮਲ ਵਰਗੇ ਤੇ ਕੇਸ ਸੋਨੇ ਰੰਗੇ ਅਤੇ ਚਰਨ ਕਮਲ ਪਦਮ ਦੇ ਚਿੰਨ੍ਹਾਂ ਵਾਲੇ ਹੋਣਗੇ, ਓਹ ਗਿਆਨ ਯੋਗ ਨਾਲ, ਕਰਮ ਦਾ ਮੁੱਢ ਜੋ ਵਾਸ਼ਨਾਂ ਹਨ, ਉਨ੍ਹਾਂ ਨੂੰ ਜੜ੍ਹ ਸਮੇਤ ਹੀ ਕੱਟ ਸੁੱਟਨਗੇ। ਇਨ੍ਹਾਂ ਦਾ ਆਦਰ ਅਤੇ ਪੂਜਨ ਵੱਡੇ ੨ ਸਾਂਖਜਾਚਾਰਜ ਕਰਨਗੇ, ਲੋਗ ਇਨ੍ਹਾਂ ਦਾ ਨਾਮ 'ਕਪਿਲਦੇਵ' ਕਿਹਾ ਕਰਨਗੇ।

ਜਦ ਭਗਵਾਨ ਕਪਿਲ ਦੇਵ ਜੀ ਪ੍ਰਗਟ ਹੋਏ ਤਾਂ ਅਪਨੇ ਘਰ ਵਿਚ ਸ੍ਰੇਸ਼ਟ ਦੇਵਤੇ ਵਿਸ਼ਨੂ ਨੂੰ ਅਵਤਾਰ ਲਿਆ ਜਾਣਕੇ, ਕਰਦਮ ਰਿਖਿ ਜੀ ਨੇ ਇਕਾਂਤ ਵਿਚ ਉਨ੍ਹਾਂ ਦੇ ਚਰਨੀ ਪੈਕੇ ਅਨੇਕ ਤਰ੍ਹਾਂ ਦੀ ਪ੍ਰਾਰਥਨਾ ਕੀਤੀ। ਇਕ ਦਿਨ ਦੇਵਹੂਤੀ ਬ੍ਰਹਮਾ ਦੇ ਬਚਨ ਨੂੰ ਚੇਤੇ ਕਰਕੇ, ਕਪਿਲ ਦੇਵ ਜੀ ਦੇ ਕੋਲ ਜਾਕੇ ਕਹਿਣ ਲੱਗੀ–ਹੇ ਦੇਵ! ਇਨ੍ਹਾਂ ਅਸਤ ਇੰਦ੍ਰੀਆਂ ਨੂੰ ਤ੍ਰਿਪਤ ਕਰਦਿਆਂ ੨ ਵਿਸ਼ੈ ਵਾਸ਼ਨਾਂ ਤੋਂ ਮੈਨੂੰ ਵੈਰਾਗ ਹੋ ਗਿਆ ਹੈ। ਆਪ ਆਦਿ ਪੁਰਖ ਭਗਵਾਨ ਹੋ, ਸਾਰੇ ਪੁਰਖਾਂ ਦੇ ਈਸ਼੍ਵਰ ਹੋ, ਅਗਿਆਨ ਰੂਪ ਹਨੇਰੇ ਵਿਚ ਪਏ ਹੋਏ ਜੀਵਾਂ ਦੇ ਗਿਆਨ ਰੂਪ ਨੇਤ੍ਰਾਂ ਦੇ ਖੋਲ੍ਹਨ ਦੇ ਵਾਸਤੇ ਸੂਰਜ ਸਮਾਨ ਹੋ, ਮਨੁੱਖ ਨੂੰ ਇਸ ਦੇਹ ਵਿਚ 'ਮੈਂ ਹਾਂ, ਮੇਰਾ ਹੈ' ਇਹ ਅਸੱਤ ਅਭਿਮਾਨ ਆਪ ਦੀ ਮਾਇਆ ਦੇ ਰਾਹੀਂ ਹੀ ਹੁੰਦਾ ਹੈ, ਸੋ ਆਪ ਮੇਰੇ ਇਸ ਅਹੰਭਾਵ ਨੂੰ ਦੂਰ ਕਰੋ ਆਦਿਕ। ਮਾਤਾ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਕਪਿਲ ਦੇਵ ਜੀ ਕਹਿਣ ਲੱਗੇ– ਹੇ ਪਾਪ ਰਹਿਤੇ! ਆਤਮ ਨਿਸ਼੍ਹ ਯੋਗ ਵਿਚ ਹੀ ਸੁਖ ਅਤੇ ਦੁਖ ਦੋਹਾਂ ਦੀ ਚੰਗੀ ਤਰ੍ਹਾਂ ਨਵਿਰਤੀ ਹੁੰਦੀ ਹੈ, ਮਾਤਾ!

ਇਹ ਚਿੱਤ ਹੀ ਜੀਵ ਦੇ ਬੰਧਨ ਅਤੇ ਮੋਖ ਦਾ ਕਾਰਣ ਹੈ, ਚਿੱਤ ਜੇਕਰ ਵਿਸ਼ਿਆਂ ਵਿਚ ਫਸਿਆ ਹੋਵੇ ਤਾਂ ਬੰਧਨ ਪੈਂਦਾ ਹੈ ਅਤੇ ਜੇ ਪਰਮੇਸ਼ਰ ਵਿਚ ਇਕਾਗ੍ਰ ਹੋਕੇ ਏਹੀ ਚਿੱਤ ਲੱਗ ਜਾਏ, ਤਾਂ ਸੰਸਾਰ ਤੋਂ ਮੁਕਤਿ ਹੋ ਜਾਈਦਾ ਹੈ। ਇਤਾਦਿਕ ਜੋ ਭਗਵਾਨ ਕਪਿਲ ਦੇਵ ਜੀ ਦਾ ਮਾਤਾ ਨੂੰ ਉਪਦੇਸ਼ ਹੈ, ਓਹ ਸ੍ਰੀ ਮਤ ਭਾਗਵਤ ਦੇ ਤੀਜੇ ਸਕੰਧ ਦੇ ੨੫ ਵੇਂ ਅਧ੍ਯਾ ਤੋਂ ਅਰੰਭ ਹੁੰਦਾ ਹੈ, ਜੋ ਅੱਖਰ ੨ ਸੁਣਨ ਪੜ੍ਹਣ ਤੇ ਮੰਨਨ ਕਰਨੇ ਯੋਗ ਹੈ ॥



(੪੫) ਕਮਲਾ [ਲੱਛਮੀ] ਜੀ ਦੀ ਕਥਾ।

# 'ਸੇਵਹਿ ਚਰਨ ਨਿਤਿ ਕਉਲਾ' ਅਤੇ 'ਕਮਲਾ ਪਤਿ ਕਮਲਾ ਨਹੀ ਜਾਨਾ' ॥

'ਕਮਲਾ' ਸ੍ਰੀ ਲੱਛਮੀ ਜੀ ਦਾ ਹੀ ਨਾਮ ਹੈ, ਜੋ ਇਕ ਪ੍ਰਸਿਧ ਦੇਵੀ ਤੇ ਵਿਸ਼ਨੂ ਭਗਵਾਨ ਜੀ ਦੀ ਪਤਨੀ ਅਤੇ ਧਨ ਦੀ ਅਧਿਸ਼੍ਠਾਤ੍ਰੀ ਮੰਨੀ ਜਾਂਦੀ ਹੈ। ਵੱਖੋ ਵੱਖਰੇ ਪੁਰਾਣਾਂ ਵਿਚ ਇਸ ਦੀਆਂ ਅਨੇਕਾਂ ਕਥਾਂ ਮਿਲ-ਦੀਆਂ ਹਨ। ਇਸਦੀ ਉਤਪਤੀ ਦੀ ਬਾਬਤ ਲਿਖਿਆ ਹੈ, ਜਦੋਂ ਦੇਵਤੇ ਤੇ ਦੈਂਤਾਂ ਨੇ ਮਿਲਕੇ ਸਮੁੰਦ੍ਰ ਰਿੜਕਿਆ ਤਾਂ ਚੌਦਾਂ ਰਤਨ ਵਿਚੋਂ ਨਿਕਲੇ ਉਨ੍ਹਾਂ ਵਿਚੋਂ ਇਕ ਏਹ ਭੀ ਸੀ। ਇਸਦਾ ਰੰਗ ਚਿੱਟਾ ਚੰਬੇ ਵਰਗਾ, ਲੱਕ ਬਹੁਤ ਪਤਲਾ, ਚੁਤੜ ਬਹੁਤ ਭਾਰੇ ਤੇ ਚੌੜੇ ਅਤੇ ਬਾਹੀਆਂ ਚਾਰ ਮੰਨੀਆਂ ਹਨ। ਇਹ ਭੀ ਕਿਹਾ ਜਾਂਦਾ ਹੈ ਕਿ ਇਹ ਅਤਯੰਤ ਸੁੰਦਰੀ ਹੈ ਅਤੇ ਸਦਾ ਹੀ ਯੁਵਤੀ ਰਹਿੰਦੀ ਹੈ, ਕਈ ਇਸਨੂੰ 'ਮਹਾ ਲੱਛਮੀ' ਭੀ ਕਹਿੰਦੇ ਹਨ।

ਸ੍ਰੀ ਲੱਛਮੀ ਜੀ ਸਦਾ ਹੀ 'ਵਿਸ਼ਨੂ' ਭਗਵਾਨ ਦੇ ਚਰਣਾਂ ਦੀ ਸੇਵਾ ਕਰਦੇ ਰਹਿੰਦੇ ਹਨ, ਇਸ ਕਰਕੇ 'ਚਰਣ ਸੇਵਕ' ਭਗਤਾਂ ਵਿਚ ਇਨ੍ਹਾਂ ਦੀ ਪ੍ਰਥਮ ਗਣਨਾ ਹੈ, ਹੇਠਲੇ ਪ੍ਰਸੰਗ ਤੋਂ ਆਪ ਜੀ ਦੀ ਭਗਤੀ ਦਾ ਰਹਸ੍ਯ ਪ੍ਰਗਟ ਹੋਵੇਗਾ।

"ਇਕ ਦਿਨ ਪਾਰਬਤੀ ਜੀ ਨੇ ਸ੍ਰੀ ਲੱਛਮੀ ਜੀ ਨੂੰ ਕਿਹਾ—ਹੇ ਵਿਸ਼ਣ ਪ੍ਰਿਯੇ! ਅੱਜ ਤੁਸੀ ਮੈਨੂੰ ਅਪਨਾ ਅਤੇ ਅਪਨੇ ਸ੍ਵਾਮੀ ਦਾ ਸਰੂਪ ਸੁਣਾਵੋ! ਕਿਉਂਕਿ ਤੁਹਾਡਾ ਅਤੇ ਤੁਹਾਡੇ ਪਤੀ ਦਾ ਸਰੂਪ ਜਾਣੇ ਤੋਂ ਬਿਨਾਂ ਭਗਤ ਆਪ ਦੀ ਭਗਤੀ ਨਹੀਂ ਕਰ ਸਕਦੇ। ਆਪ ਦਾ ਸ੍ਵਰੂਪ ਮਲੂਮ ਹੋਣ

ਸੂਰ ਹੀ ਤਾਂ ਲੋਕਾਂ ਦੇ ਮਨ ਵਿਚ ਆਪ ਜੀ ਦੇ ਵਾਸਤੇ ਭਗਤਿ ਪੈਦਾ ਹੋ ਸਕਦੀ ਹੈ ਅਤੇ ਆਪ ਜੀ ਦੀ ਭਗਤੀ ਕਰਕੇ ਜੀਵ ਦਾ ਕਲਯਾਣ ਹੋਣਾ ਹੋ ਸਕਦਾ ਹੈ। ਇਸਦੇ ਉੱਤਰ ਵਿਚ ਲੱਛਮੀ ਜੀ ਨੇ ਕਿਹਾ–

"ਹੇ ਮਹੇਸ੍ਵਰੀ ! ਵਿਸ਼ਨੂ ਭਗਵਾਨ ਇਕ, ਅਦ੍ਵਿਤੀਯ, ਸਤ-ਚਿਤ-ਅਨੰਦ ਅਤੇ ਪਰਮ ਬ੍ਰਹਮ ਹਨ। ਸਾਰੀਆਂ ਉਪਾਧੀਆਂ ਤੋਂ ਮੁਕਤ ਹਨ; ਸੱਤਾ ਮਾਤ੍ਰ ਹਨ; ਮਨ ਬਾਣੀ ਤੋਂ ਅਵਿਸ਼ਯ ਹਨ; ਨਿਸਕਲ, ਨਿਰੰਜਨ; ਨਿਰਵਿਕਾਰ, ਨਿਰਮਲ ਅਤੇ ਸਾਂਤ ਹਨ; ਸਰਬ ਵਿਆਪੀ, ਸਭ ਦੇ ਆਤਮਾਂ, ਸ੍ਵਪ੍ਰਕਾਸ਼ ਅਤੇ ਸਾਰੇ ਦੋਖਾਂ ਤੋਂ ਰਹਿਤ ਹਨ। ਮੈਂ ਉਨ੍ਹਾਂ ਦੀ ਪਰਾ ਸ਼ਕਤਿ ਹਾਂ, ਵੇਦਵੇਤਾ ਮੈਨੂੰ ਮੂਲ ਪ੍ਰਕ੍ਰਿਤੀ ਕਹਿੰਦੇ ਹਨ। ਵਿਸ਼ਨੂ ਭਗਵਾਨ ਦੇ ਸਾਨਿੰਧਯ ਮਾਤ੍ਰ (ਕਲਪਤ ਤਦਾਤਮ ਸਬੰਧ) ਨਾਲ ਮੈਂ ਇਸ ਜਗਤ ਦੀ ਉਤਪਤਿ, ਪਾਲਨਾ ਤੇ ਸੰਘਾਰ ਕਰਦੀ ਹਾਂ। ਮੇਰੇ (ਸ਼ਕਤਿ ਦੇ) ਹੀ ਪ੍ਰਭਾਵ ਕਰਕੇ ਮਹਾ-ਵਿਸ਼ਨੂ ਬੰਧਨ-ਮੋਖ ਰੂਪ ਪਰਮ ਅਦਭੁਤ ਕੌਤਕ ਕਰਦੇ ਹਨ। ਇਹ ਦ੍ਰਿਸ਼ਮਾਨ ਜਗਤ ਉਨ੍ਹਾਂ ਦਾ ਪਹਿਲਾ ਅਵਤਾਰ ਹੈ। ਇਸ ਪਹਿਲੇ ਅਵਤਾਰ ਦੇ ਵਿਚੋਂ ਹੀ ਵਿਸ਼ਨੂ ਭਗਵਾਨ ਦੇ ਅਨੇਕਾਂ ਅਵਤਾਰ ਹੋਇਆ ਕਰਦੇ ਹਨ। ਮੇਰੇ ਪ੍ਰਭਾਵ ਕਰਕੇ ਹੀ ਸ਼ੁਧ ਸਰੂਪ ਹੋਣ ਪਰ ਭੀ ਉਹ ਈਸ਼੍ਵਰ ਦੀ ਉਪਾਧੀ ਧਾਰਨ ਕਰਦੇ ਹਨ ਅਤੇ ਆਪ ਜੀਵ ਭੀ ਬਣ ਜਾਂਦੇ ਹਨ। ਬੰਧਨ, ਮੋਖ, ਸੁਖ, ਦੁਖ, ਹਾਨਿ, ਲਾਭ, ਸਭ ਮੈਂ ਹੀ ਵਿਖਾਂਦੀ ਹਾਂ॥

ਧਰਤੀ ਬਣਕੇ ਮੈਂ ਹੀ ਜੜ-ਚੇਤਨ ਜੀਵਾਂ ਨੂੰ ਦਰਿਆ ਪਹਾੜ ਅਤੇ ਸਮੁੰਦ੍ਰਾਂ ਨੂੰ ਧਾਰਨ ਕਰਦੀ ਹਾਂ। ਮੈਂ ਹੀ ਪਾਣੀ ਹੋਕੇ, ਬਰਖਾ ਕਰਕੇ ਅੰਨਾਦਿਕਾਂ ਦੀ ਪੈਦਾਵਾਰ ਕਰਦੀ ਹਾਂ, ਅਤੇ ਉਸਦੇ ਜ਼ਰੀਏ ਜੀਵਾਂ ਦੀ ਪਾਲਨਾ ਕਰਦੀ ਹਾਂ। ਅੱਗ ਅਤੇ ਸੂਰਜ ਦੇ ਰੂਪ ਵਿਚ ਹੋਕੇ, ਮੈਂ ਹੀ ਸਾਰੇ ਬ੍ਰਹਮੰਡ ਵਿਚ ਉਜਾਲਾ ਕਰਦੀ ਹਾਂ ਅਤੇ ਫਲ ਆਦਿਕਾਂ ਨੂੰ ਪਕਾਂਦੀ ਹਾਂ। ਵਾਯੂ ਦੇ ਰੂਪ ਵਿਚ ਮੈਂ ਹੀ ਸਾਰਿਆਂ ਦਾ ਜੀਵਨ ਹਾਂ ਅਤੇ ਆਕਾਸ਼ ਬਣਕੇ ਮੈਂ ਹੀ ਸਭਨੂੰ ਅਵਕਾਸ਼ (ਵੇਹਲੀ ਥਾਂ) ਦੇਂਦੀ ਹਾਂ। ਮੈਂ ਹੀ ਨਰ-ਸਿਰਾਂ ਦੀ ਮਾਲਾ ਧਾਰਨ ਕਰਨ ਵਾਲੀ, ਮੁਰਦੇ ਉਤੇ ਸਵਾਰ ਹੋਕੇ, ਹਥ ਵਿਚ ਖੜਗ ਧਾਰਨ ਕਰਨ ਵਾਲੀ ਕਾਲਿਕਾ ਹਾਂ। ਗੋਕਲ ਨੂੰ ਅਨੰਦ ਦੇਣ ਵਾਲੇ ਗੋਪਾਲ, ਨੰਦ ਬਾਲਕ, ਰਾਸ ਦੇ ਅਧਿਸ਼੍ਠਾਤਾ, ਗੋਬਿੰਦ, ਸ਼੍ਯਾਮ ਸੁੰਦਰ ਦੇਵ ਮੈਂ ਹੀ ਹਾਂ। ਮੈਂ ਹੀ ਪੰਚਾਨਨ, ਤ੍ਰਿਲੋਚਨ, ਵ੍ਯੋਮਕੇਸ਼, ਉਮਾਕਾਂਤ, ਭੂਤ ਨਾਥ, ਵ੍ਰਿਖਬ ਧ੍ਵਜ ਹਾਂ। ਮੈਂ ਹੀ

ਲੱਛਮੀ ਕਾਂਤ, ਜਨਾਰਦਨ, ਸੰਖ ਚਕ੍ਰ ਗਦਾ ਧਾਰੀ, ਮਨੋਰਮ ਵਿਸ਼ਨੂ ਹਾਂ। ਮੈਂ ਹੀ ਕੁੰਡਲੀ ਮਾਤਾ, ਸ਼ਬਦ ਬ੍ਰਹਮ ਸ੍ਵਰੂਪਣੀ ਯੋਗੇਸ਼੍ਵਰੀ, ਮਹਾਦੇਵੀ, ਨਿਰਵਾਣ ਪਦ ਦੇਣ ਵਾਲੀ ਹਾਂ। ਮੈਂ ਹੀ ਸਭਨੂੰ ਮਨ ਭਾਉਂਦਾ ਫਲ ਦੇਣ ਵਾਲੀ, ਸਰਬ ਵਿਦਯਾ ਸਰੂਪੀ, ਮੂਲ ਅਵਿਦਯਾ ਤੋਂ ਮੁਕਤਿ ਕਰਨ ਵਾਲੀ ਬ੍ਰਹਮ ਵਿਦਯਾ ਹਾਂ। ਮੈਂ ਹੀ ਸਭ ਦੀ ਰਖਯਾ ਕਰਨ ਵਾਲੀ ਮਹੇਸ਼੍ਵਰੀ, ਸਭ ਦੀ ਗਤਿ ਅਤੇ ਸਭ ਦੀ ਪਰਮ ਸੁਹਿਰਦ ਹਾਂ। ਬ੍ਰਾਹਮਣਾਂ ਨੂੰ ਸਮ-ਦਮ ਆਦਿਕ ਗੁਣ ਮੈਂ ਹੀ ਦੇਂਦੀ ਹਾਂ। ਮੇਰੇ ਪ੍ਰਭਾਵ ਕਰਕੇ ਹੀ ਖੱਤ੍ਰੀ ਸੂਰਬੀਰ, ਧੀਰ ਤੇ ਉਦਾਰ ਹੁੰਦੇ ਹਨ। ਵੈਸ਼ਾਂ ਦਾ ਧਨ ਅਤੇ ਏਸ਼੍ਵਰਜ ਮੈਂ ਹੀ ਹਾਂ। ਮੈਂ ਹੀ ਸ਼ੂਦ੍ਰਾਂ ਦਾ ਸ਼ੋਕ ਮਿਟਾਉਂਦੀ ਹਾਂ। ਬ੍ਰਹਮਚਾਰੀਆਂ ਨੂੰ ਇਸ ਲੋਕ ਵਿਚ ਵਿਦਯਾ ਅਤੇ ਪਰਲੋਕ ਵਿਚ ਉੱਚ ਸਥਤਿ ਦੀ ਪ੍ਰਾਪਤੀ ਮੈਂ ਹੀ ਕਰਾਉਂਦੀ ਹਾਂ। ਗ੍ਰਹਸਥੀਆਂ ਤੋਂ ਦਾਨ-ਧਰਮ ਆਤਿੱਥਿ ਸਤਕਾਰ ਆਦਿਕ ਕਰਾਕੇ, ਇਸ ਜਗਤ ਵਿਚ ਉਨ੍ਹਾਂ ਦੀ ਕੀਰਤੀ ਵਧਾਉਂਦੀ ਹਾਂ ਅਤੇ ਪਰਲੋਕ ਵਿਚ ਉਨ੍ਹਾਂ ਨੂੰ ਦਿੱਵਯ ਭੋਗ ਪ੍ਰਦਾਨ ਕਰਾਉਂਦੀ ਹਾਂ। ਬਾਨ ਪ੍ਰਸਤੀਆਂ ਨੂੰ ਉਨ੍ਹਾਂ ਦੇ ਤਪ ਦੇ ਫਲ ਸਰੂਪ 'ਜਨ ਲੋਕ' ਆਦਿਕ ਦੀ ਪ੍ਰਾਪਤੀ ਮੈਂ ਹੀ ਕਰਾਉਂਦੀ ਹਾਂ। ਸੰਨਿਆਸੀਆਂ ਨੂੰ ਬ੍ਰਹਮ ਲੋਕ ਵਿਚ ਮੈਂ ਹੀ ਲੈ ਜਾਂਦੀ ਹਾਂ। ਯੋਗੀਆਂ ਨੂੰ ਅਠਾਰਾਂ ਸਿਧੀਆਂ ਮੈਂ ਹੀ ਦੇਂਦੀ ਹਾਂ। ਭਗਤਾਂ ਨੂੰ ਭਗਵਾਨ ਦੇ ਨਿਤਯ ਵਿਹਾਰ ਸਥਾਨ, ਸ੍ਵੇਤ-ਦੀਪ ਵਿਚ ਮੈਂ ਹੀ ਲੈ ਜਾਂਦੀ ਹਾਂ ਅਤੇ ਗਿਆਨੀਆਂ ਨੂੰ ਮੈਂ ਹੀ ਤਿੰਨਾਂ ਤਾਪਾਂ ਤੋਂ ਰਹਿਤ ਕਰਕੇ ਪਰਮਾਨੰਦ ਦੀ ਪ੍ਰਾਪਤੀ ਕਰਾਉਂਦੀ ਹਾਂ। ਦੇਸ, ਕਾਲ ਅਤੇ ਵਸਤੂ ਮੈਂ ਹੀ ਹਾਂ। ਸਤ, ਰਜ ਅਤੇ ਤਮ; ਗਯਾਤਾ, ਗਯਾਨ ਅਤੇ ਗੇਯ; ਪ੍ਰਮਾਤਾ, ਪ੍ਰਮਾਣ ਤੇ ਪ੍ਰਮੇਯ; ਧਯਾਤਾ, ਧਯਾਨ ਅਤੇ ਧੇਯ; ਮੈਂ ਹੀ ਹਾਂ। ਸਮਸ਼੍ਟਿ, ਵਿਅਸ਼੍ਟੀ ਮੈਂ ਹੀ ਹਾਂ। ਕਾਰਣ, ਸੂਖਮ ਤੇ ਸਥੂਲ; ਤਿੰਨੇ ਦੇਹ ਮੈਂ ਹੀ ਹਾਂ। ਤਿੰਨਾਂ ਦੇਹਾਂ ਦੇ ਅਭਿਮਾਨੀ, ਵਿਸ੍ਵ, ਤੇਜਸ ਤੇ ਪ੍ਰਾਗਯ ਅਤੇ ਤਿੰਨਾਂ ਦੇਹਾਂ ਦੀ ਜਾਗ੍ਰਤ, ਸੁਪਨ ਤੇ ਸੁਖਪਤਿ; ਤਿੰਨੇ ਅਵਸਥਾ ਮੈਂ ਹੀ ਹਾਂ। ਮੈਂ ਹੀ ਵੇਖਦੀ ਹਾਂ, ਦਿੱਸਦੀ ਹਾਂ ਅਤੇ ਵਿਖਾਂਦੀ ਹਾਂ। ਚਾਰੇ ਵੇਦ, ਛੀਏ ਸ਼ਾਸਤ੍ਰ, ਅਠਾਰਾਂ ਪੁਰਾਣ ਅਤੇ ਅਠਾਰਾਂ ਹੀ ਉਪ ਪੁਰਾਣ, ਸਭ ਮੇਰੇ ਹੀ ਰਚੇ ਹੋਏ ਹਨ। ਇੱਛਾ ਸ਼ਕਤਿ, ਕ੍ਰਿਆ ਸ਼ਕਤਿ ਅਤੇ ਮੋਹਕ ਸ਼ਕਤਿ ਮੈਂ ਹੀ ਹਾਂ। ਸਾਰ ਅੰਸ ਇਹ ਹੈ ਕਿ ਦ੍ਰਿਸ਼ਯ ਤੇ ਦ੍ਰਿਸ਼੍ਟਾ ਰੂਪ, ਅਤੇ ਖੇਤ੍ਰ ਤੇ ਖੇਤ੍ਰਗਯ ਰੂਪ; ਇਹ ਸਾਰਾ ਜਗਤ ਮੇਰਾ ਹੀ ਪਸਾਰਾ ਹੈ।

ਪੁਰਖ, ਪ੍ਰਕ੍ਰਿਤਿ, ਪੰਜ ਮਹਾਂ ਤੱਤ੍ਵ, ਅਹੰਕਾਰ, ਪੰਜ ਮਹਾਂ ਭੂਤ, ਪੰਜ ਪ੍ਰਾਣ, ਪੰਜ ਗਯਾਨ ਇੰਦ੍ਰੇ, ਪੰਜ ਕਰਮ ਇੰਦ੍ਰੇ ਅਤੇ ਪੰਜ ਵਿਖਯ; ਏਹ ਸਾਰੇ ਮੇਰੇ ਹੀ ਰੂਪ ਹਨ।

ਵਿਸ਼ਣੂ ਭਗਵਾਨ ਦੀ ਮੈਂ-ਵੈਸ਼ਣਵੀ ਮਾਇਆ ਨਾਲ ਮੋਹਿਤ ਪੁਰਖ, ਇਸ ਮੇਰੀ ਕ੍ਰਿਯਾ ਦਾ ਆਰੋਪ ਵਿਸ਼ਨੂ ਭਗਵਾਨ ਵਿਚ ਕਰਦੇ ਹਨ, ਅਰ-ਥਾਤ ਮੇਰੇ ਰਚੇ ਹੋਏ ਜਗਤ ਨੂੰ ਵਿਸ਼ਨੂ ਭਗਵਾਨ ਦਾ ਰਚਿਆ ਹੋਇਆ ਮੰਨਦੇ ਹਨ। ਪਰਮਾਰਥਿਕ ਰੂਪ ਵਿਚ ਵਿਸ਼ਨੂ ਭਗਵਾਨ ਤਾਂ ਨਾਂ ਚਲਦੇ ਹਨ, ਨਾਂ ਠਹਿਰਦੇ ਹਨ, ਨਾਂ ਸ਼ੋਕ ਕਰਦੇ ਹਨ, ਨਾਂ ਇੱਛਾ ਕਰਦੇ ਹਨ, ਨਾਂ ਤਿਆਗਦੇ ਹਨ, ਨਾਂ ਗ੍ਰਹਿਣ ਕਰਦੇ ਹਨ ਅਤੇ ਨਾਂ ਹੀ ਕੋਈ ਹੋਰ ਕ੍ਰਿਯਾ ਕਰਦੇ ਹਨ, ਸਗੋਂ ਅਨੰਦ ਸਰੂਪ, ਅਵਿਚਲ ਅਤੇ ਪਰਿਣਾਮ ਹੀਨ ਰਹਿੰਦੇ ਹਨ। ਉਹ ਕੇਵਲ ਮੇਰੇ (ਮਾਇਆ ਸ਼ਕਤਿ ਦੇ) ਗੁਣਾਂ ਨਾਲ ਵਯਾ-ਪਤਿ ਹੋਣ ਦੇ ਸਬਬ ਹੀ ਕ੍ਰਿਯਾ ਕਰਦੇ ਹੋਏ ਜੇਹੇ ਪ੍ਰਤੀਤ ਹੁੰਦੇ ਹਨ।

ਅਸਾਂ ਦੋਹਾਂ ਦੇ ਸ੍ਵਰੂਪ ਨੂੰ ਜੋ ਭਾਗਜਵਾਨ ਅਧਿਕਾਰੀ ਗੁਰੂ ਅਤੇ ਸ਼ਾਸਤ੍ਰ ਦੇ ਉਪਦੇਸ਼ ਦ੍ਵਾਰਾ ਜਾਣ ਲੈਂਦਾ ਹੈ, ਉਹ ਨਾਂ ਹਰਖ ਕਰਦਾ ਹੈ, ਨਾਂ ਸ਼ੋਕ ਕਰਦਾ ਹੈ, ਨਾਂ ਡਰ ਮੰਨਦਾ ਹੈ, ਨਾਂ ਜਨਮ ਲੈਂਦਾ ਹੈ, ਅਤੇ ਨਾਂ ਹੀ ਮਰਦਾ ਹੈ, ਸਗੋਂ ਅਜਰ, ਅਮਰ, ਨਿਰਭੈ, ਨਿਰਸ਼ੋਕ ਅਤੇ ਮੋਹ ਰਹਿਤ ਹੋ ਜਾਂਦਾ ਹੈ, ਆਦਿਕ।

ਪੰਚ ਰਾਤ੍ਰ ਆਗਮ ਵਿਚ ਈਸ਼੍ਵਰ ਦਾ ਕਹਿਣਾ ਹੈ–"ਸੰਸਾਰ ਵਿਚ ਜਿੰਨੇ ਪ੍ਰਾਣੀ ਮੇਰੀ ਕ੍ਰਿਪਾ ਦਾ ਪਾਤ੍ਰ ਬਣਨਾ ਚਾਹੁੰਦੇ ਹਨ, ਮਹਾ ਰਿਖੀਆਂ ਨੇ ਸਿੱਧ ਕੀਤਾ ਹੈ, ਕਿ ਉਨ੍ਹਾਂ ਦੇ ਵਾਸਤੇ ਲੱਛਮੀ ਜੀ ਹੀ ਪੁਰਸ਼ਕਾਰ ਭੂਤਾ ਹੈ। ਮੇਰੀ ਭੀ ਏਹੀ ਇੱਛਾ ਹੈ ਅਤੇ ਉਸਦਾ ਏਹੀ ਉਤਮ ਲੱਛਣ ਹੈ। ਮੈਂ ਲੱਛਮੀ ਪਤਿ ਹੀ ਪ੍ਰਾਪਤ ਹੋਣੇ ਯੋਗ ਹਾਂ, ਮੇਰੀ ਪਤਨੀ ਲੱਛਮੀ ਮਿਲਾਉਨ ਵਾਲੀ ਹੈ, ਮੈਂ ਉਪਾਯ ਹਾਂ; ਉਹ ਪੁਰਸ਼ਕਾਰ ਹੈ"। ਭਗਵਾਨ ਦੇ ਬਚਨ ਹੀ ਸ੍ਰੀ ਲੱਛਮੀ ਜੀ ਦੀ ਮਹਿਮਾ ਪ੍ਰਗਟ ਕਰਦੇ ਹਨ।

ਵਿਸ਼ਨ ਪੁਰਾਣ ਵਿਚ ਲਿਖਿਆ ਹੈ–"ਈਸ਼੍ਵਰ ਜਿਸ ਤਰ੍ਹਾਂ ਦਾ ਅਵਤਾਰ ਗ੍ਰਹਿਣ ਕਰਦੇ ਹਨ, ਸ੍ਰੀ ਲੱਛਮੀ ਜੀ ਉਸਦੇ ਅਨੁਕੂਲ ਹੀ ਦੇਹ ਧਾਰਣ ਕਰਦੇ ਹਨ"। ਇਸੇ ਗੱਲ ਨੂੰ ਇਤਹਾਸਾਂ, ਪੁਰਾਣਾਂ ਤੋਂ ਗੌਹ ਕਰਕੇ ਵੇਖੀਏ ਤਾਂ ਈਸ਼੍ਵਰ ਨੇ ਰਾਵਣ ਆਦਿਕਾਂ ਨੂੰ ਮਾਰਣ ਲਈ 'ਸ੍ਰੀ ਰਾਮ ਚੰਦ੍ਰ'

ਅਵਤਾਰ ਧਾਰਿਆ ਸੀ ਤਾਂ ਲੱਛਮੀ ਜੀ ਨੇ ਸੀਤਾ ਦੀ ਦੇਹ ਧਾਰੀ, ਏਹ ਨਿਸਚੇ ਹੈ ਕਿ ਜੇਕਰ ਸ੍ਰੀ ਸੀਤਾ ਜੀ ਦਾ ਅਵਤਾਰ ਨਾਂ ਹੁੰਦਾ ਤਾਂ ਰਾਵਣ ਨੂੰ ਮਾਰਣਾ ਬੜਾ ਹੀ ਕਠਨ ਹੋ ਜਾਂਦਾ। ਇਸੇਤਰ੍ਹਾਂ ਅੰਧਕ, ਜਲੰਧਰ ਆਦਿਕਾਂ ਨੂੰ ਮਾਰਨ ਲਈ ਈਸ਼੍ਵਰ ਨੇ ਸ਼ਿਵ ਰੂਪ ਧਾਰਿਆ ਤਾਂ ਸ੍ਰੀ ਲੱਛਮੀ ਜੀ ਨੇ ਸਤੀ ਤੇ ਸ਼ਿਵਾ ਆਦਿਕ ਰੂਪ ਧਾਰੇ, ਸ਼ਸ਼ਪਾਲ ਆਦਿਕਾਂ ਨੂੰ ਮਾਰਣ ਵਾਸਤੇ ਭਗਵਾਨ ਨੇ ਕ੍ਰਿਸ਼ਨ ਅਵਤਾਰ ਧਾਰਿਆ ਤਾਂ ਸ੍ਰੀ ਲੱਛਮੀ ਜੀ ਨੇ 'ਰੁਕਮਣੀ' ਰੂਪ ਧਾਰਿਆ। ਇਤਾਦਿਕ ਸਾਰੇ ਅਵਤਾਰਾਂ ਦੇ ਨਾਲ ਨਾਲ ਹੀ ਸ੍ਰੀ ਲੱਛਮੀ ਜੀ ਦਾ ਭੀ ਸਬੰਧ ਰਿਹਾ ਹੈ। ਇਸ ਤਰ੍ਹਾਂ ਦੀ ਕ੍ਰਿਪਾ ਸਰੂਪਨੀ ਸ੍ਰੀ ਲੱਛਮੀ ਜੀ ਦੀ ਮਹਿਮਾ ਦਾ ਵਰਣਨ ਕਿਥੋਂ ਤਕ ਕੀਤਾ ਜਾ ਸਕਦਾ ਹੈ ? ਜੋ ਮੇਰੇ ਜੇਹੇ ਅਲਪੱਗ ਜੀਵ ਦੀ ਪਹੁੰਚ ਤੋਂ ਮਹਾਨ ਹੀ ਪਰੇ ਹੈ॥

(੪੬) ਭੀਸ਼ਮ ਪਿਤਾਮਾ ਚਰਿਤ੍ਰ।

# 'ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ'॥

ਭਗਤ ਰਾਜ ਭੀਸ਼ਮ ਪਿਤਾਮਾ ਜੀ ਮਹਾਰਾਜ ਸ਼ਾਂਤਨੁ ਦੇ ਬੀਰਜ ਤੋਂ ਅਤੇ ਗੰਗਾ ਦੇਵੀ ਦੇ ਉਦਰ ਤੋਂ ਪੈਦਾ ਹੋਏ ਸਨ । ਵਸ਼ਿਸ਼ੁ ਰਿਖਿ ਦੇ ਸਰਾਪ ਨਾਲ ਅਠੋ ਵਸੂਆਂ ਨੇ ਮਨੁੱਖ ਜੋਨੀ ਵਿਚ ਅਵਤਾਰ ਲਿਆ ਸੀ, ਜਿਨ੍ਹਾਂ ਵਿਚੋਂ ਸੱਤਾਂ ਨੂੰ ਤਾਂ ਗੰਗਾ ਜੀ ਨੇ ਜੰਮਦਿਆਂ ਹੀ ਜਲ ਦੇ ਪ੍ਰਵਾਹ ਵਿਚ ਰੋੜ੍ਹਕੇ ਸਰਾਪ ਤੋਂ ਛੁਡਾ ਦਿੱਤਾ ਸੀ। ਦਯੋ ਨਾਮ ਦੇ ਅੱਠਵੇਂ ਵਸੂ ਦੇ ਅੰਸਾਵਤਾਰ ਭੀਸ਼ਮ ਨੂੰ ਰਾਜੇ ਸ਼ਾਂਤਨੁ ਨੇ ਰਖ ਲਿਆ। ਗੰਗਾ ਦੇਵੀ ਪੁੱਤ੍ਰ ਨੂੰ ਉਸਦੇ ਪਿਤਾ ਦੇ ਕੋਲ ਛੱਡਕੇ ਆਪ ਚਲੀ ਗਈ। ਉਸ ਬਾਲਕ ਦਾ ਨਾਮ 'ਦੇਵ ਬ੍ਰਤ' ਰਖਿਆ ਗਿਆ ਅਤੇ ਗੰਗਾ ਦਾ ਪੁਤ੍ਰ ਹੋਣ ਕਰਕੇ 'ਗੰਗੇਵ' ਸੰਗਯਾ ਹੋ ਗਈ ।

ਜਿਸਨੂੰ ਮਲਾਹ ਨੇ ਪਾਲਿਆ ਸੀ, ਉਸ 'ਸਤਯਵਤੀ' ਪੁਰ ਮੋਹਿਤ ਹੋਕੇ, ਧਰਮਾਤਮਾਂ ਰਾਜਾ ਸ਼ਾਂਤਨੁ ਕਾਮ ਦੁਖ ਪੀੜਤ ਵੇਖਕੇ, ਦੇਵ ਬ੍ਰਤ ਨੇ ਕਿਸੇ ਤਰੀਕੇ ਨਾਲ ਮੰਤ੍ਰੀਆਂ ਦੇ ਰਾਹੀਂ ਪਿਤਾ ਦੇ ਦੁੱਖ ਦਾ ਕਾਰਣ ਜਾਣ ਲਿਆ ਅਤੇ ਪਿਤਾ ਨੂੰ ਪ੍ਰਸੰਨ ਰੱਖਨ ਦੇ ਵਾਸਤੇ, ਸਤਯਵਤੀ ਦੇ ਧਰਮ ਪਿਤਾ ਕੋਲ ਜਾਕੇ, ਉਸਦੀ ਮਰਜ਼ੀ ਦੇ ਅਨੁਸਾਰ, 'ਮੈਂ ਰਾਜ ਤਖਤ ਉਤੇ ਨਹੀਂ ਬੈਠਾਂਗਾ' ਅਤੇ 'ਸਾਰੀ ਉਮਰਾ ਭਰ ਵਿਆਹ ਨਹੀਂ ਕਰਾਂਗਾ' ਅਤੇ

'ਤੇਰੀ ਪੁੱਤ੍ਰੀ ਦੇ ਪੁੱਤ੍ਰਾਂ ਦਾ ਸਾਰੀ ਜ਼ਿੰਦਗੀ ਭਰ ਸਹਾਇਕ ਬਣਿਆ ਰਹਾਂਗਾ'। ਇਹ ਮਹਾਂ ਕਠਨ ਪ੍ਰਣ ਕਰਕੇ ਅਪਨੇ ਪਿਤਾ ਦਾ ਵਿਆਹ ਸਤਜਵਤੀ ਨਾਲ ਕਰਾ ਦਿੱਤਾ। ਪਿਤਾ-ਭਗਤਿ ਨਾਲ ਪ੍ਰੇਰਤ ਹੋਏ ਹੋਏ ਦੇਵਬ੍ਰਤ ਨੇ ਆਪਣੇ ਜਮਾਂਦ੍ਰੂ ਰਾਜ ਹੱਕ ਨੂੰ ਛੱਡਕੇ, ਹਮੇਸ਼ਾਂ ਵਾਸਤੇ ਇਸਤ੍ਰੀ ਸੁਖ ਦਾ ਭੀ ਤਿਆਗ ਕਰ ਦਿੱਤਾ। ਇਸ ਲਈ ਦੇਵਤਿਆਂ ਨੇ ਪ੍ਰਸੰਨ ਹੋਕੇ ਫੁੱਲਾਂ ਦਾ ਮੀਂਹ ਵਸਾਉਂਦਿਆਂ ਹੋਇਆਂ ਦੇਵਬ੍ਰਤ ਦਾ ਨਾਮ ਭੀਸ਼ਮ ਰਖ ਦਿੱਤਾ। ਪੁਤ੍ਰ ਦਾ ਅਜੇਹਾ ਤਿਆਗ ਵੇਖਕੇ ਰਾਜਾ ਸ਼ਾਂਤਨੁ ਨੇ ਵਰ ਦਾਨ ਦਿੱਤਾ ਕਿ "ਤੂੰ ਜਦ ਤਕ ਜੀਊਣਾ ਚਾਹੇਂਗਾ, ਤਦ ਤਕ ਮੌਤ ਤੇਰਾ ਵਾਲ ਭੀ ਵਿੰਗਾ ਨਹੀਂ ਕਰ ਸਕੇਗੀ। ਤੇਰੀ ਮਰਜ਼ੀ ਦੇ ਮੁਤਾਬਕ ਤੇਰੀ ਮੌਤ ਹੋਵੇਗੀ।'

ਭੀਸ਼ਮ ਜੀ ਵਿਚ ਖੱਤ੍ਰੀਆਂ ਦੇ ਸਾਰੇ ਸ਼ੁਭ ਗੁਣ ਪ੍ਰਗਟ ਸਨ, ਬਹਾਦਰ ਮੂਰਤੀ ਪਰਸਰਾਮ ਪਾਸੋਂ ਇਨ੍ਹਾਂ ਨੇ ਸ਼ਸਤ੍ਰ ਵਿਦ੍ਯਾ ਸਿੱਖੀ ਸੀ। ਜਿਸ ਵੇਲੇ ਪਰਸਰਾਮ ਜੀ ਨੇ ਭੀਸ਼ਮ ਜੀ ਨੂੰ ਇਸ ਗੱਲ ਪੁਰ ਮਜ਼ਬੂਰ ਕੀਤਾ ਕਿ ਤੂੰ ਕਾਸ਼ਿਰਾਜ ਦੀ ਕੰਨਿਆਂ ਅੰਬਾ ਨਾਲ ਵਿਆਹ ਕਰ ਲੈ, ਉਸ ਵੇਲੇ ਭੀਸ਼ਮ ਜੀ ਨੇ ਅਜੇਹਾ ਕਰਨ ਤੋਂ ਬਿਲਕੁਲ ਇਨਕਾਰ ਕਰ ਦਿੱਤਾ। ਪਰਸਰਾਮ ਦੇ ਬਹੁਤ ਕੁਝ ਸਮਝਾਉਨ ਪੁਰ ਭੀ ਜਦ ਉਹ ਨਾਂ ਮੰਨਿਆ ਤਾਂ ਪਰਸਰਾਮ ਜੀ ਧਮਕੀ ਤੇ ਧਮਕੀ ਦੇਣ ਲੱਗੇ, ਤਦ ਭੀਸ਼ਮ ਨੇ ਕਿਹਾ– ਆਪ ਕਹਿੰਦੇ ਹੋ ਕਿ ਮੈਂ ਇਕੱਲੇ ਨੇ ਹੀ ਇਸ ਜਗਤ ਦੇ ਸਾਰੇ ਖੱਤ੍ਰੀਆਂ ਨੂੰ ਇੱਕੀ ਵੇਰੀ ਜਿੱਤ ਲਿਆ ਸੀ, ਉਸਦਾ ਕਾਰਣ ਏਹੋ ਹੈ ਕਿ ਉਸ ਵੇਲੇ ਭੀਸ਼ਮ ਜਾਂ ਭੀਸ਼ਮ ਵਰਗੇ ਕਿਸੇ ਖੱਤ੍ਰੀ ਨੇ ਧਰਤੀ ਪੁਰ ਜਨਮ ਨਹੀਂ ਲਿਆ ਸੀ, ਪਰ ਹੁਣ ਮੈਂ ਆਪ ਜੀ ਦੇ ਅਭਿਮਾਨ ਨੂੰ ਚੂਰਣ ਕਰ ਦੇਵਾਂਗਾ, ਇਸ ਵਿਚ ਕੁਝ ਭੀ ਸ਼ੱਕ ਨਹੀਂ ਹੈ।

ਇਹ ਸੁਣਦੇ ਹੀ ਪਰਸਰਾਮ ਜੀ ਗੁੱਸੇ ਹੋ ਗਏ, ਜੰਗ ਸ਼ੁਰੂ ਹੋ ਪਿਆ ਅਤੇ ਲਗਾਤਾਰ ਤੇਈ (੨੩) ਦਿਨਾਂ ਤਕ ਡਰੌਣਾ ਜੰਗ ਹੁੰਦਾ ਰਿਹਾ। ਪਰ ਪਰਸਰਾਮ ਜੀ ਭੀਸ਼ਮ ਨੂੰ ਜਿੱਤ ਨਾਂ ਸੱਕੇ। ਰਿਖੀਆਂ ਅਤੇ ਦੇਵਤਿਆਂ ਨੇ ਵਿਚਾਲੇ ਪੈਕੇ ਦੋਹਾਂ ਨੂੰ ਸਮਝਾਇਆ ਅਤੇ ਸੁਲਾਹ ਕਰਾ ਦਿੱਤੀ, ਪਰ ਭੀਸ਼ਮ ਨੇ ਖੱਤ੍ਰੀ ਧਰਮ ਦੇ ਅਨੁਸਾਰ ਸ਼ਸਤ੍ਰ ਨਹੀਂ ਛੱਡੇ।

ਜਦ ਸਤਜਵਤੀ ਦੇ ਦੋਵੇਂ ਪੁਤ੍ਰ (ਚਿਤ੍ਰਾ ਗਦ ਤੇ ਵਚਿਤ੍ਰ ਬੀਰਜ) ਮਰ ਗਏ, ਭਰਤ ਵੰਸ ਅਤੇ ਰਾਜ ਦਾ ਕੋਈ ਅਧਕਾਰੀ ਨਾਂ ਰਿਹਾ, ਤਦ

ਸਤਜਵਤੀ ਨੇ ਭੀਸ਼ਮ ਨੂੰ ਰਾਜ ਗੱਦੀ ਲੈਣ ਲਈ ਕਿਹਾ ਅਤੇ ਭਰਜਾਈਆਂ ਦੇ ਪੇਟੋਂ ਪੁਤ੍ਰ ਪੈਦਾ ਕਰਨ ਲਈ ਭੀ ਕਿਹਾ। ਭੀਸ਼ਮ ਚਾਹੁੰਦਾ ਤਾਂ ਅਪਨੇ ਆਪ ਨੂੰ 'ਰਾਜਾ ਨਿਹ ਕਲੰਕ ਹੁੰਦਾ ਹੈ' ਕਹਾਕੇ ਨਿਰਯਤਨ ਹੀ ਰਾਜ ਅਤੇ ਇਸਤ੍ਰੀ ਸੁਖ ਨੂੰ ਭੋਗ ਸਕਦਾ ਸੀ। ਪਰ ਆਪਣੀ ਪ੍ਰਤੱਗਯਾ ਨੂੰ ਪੂਰਾ ਕਰਨ ਦੇ ਵਾਸਤੇ ਮਨੁੱਖ ਦੇ ਮਨ ਨੂੰ ਬਿਲਕੁਲ ਲੁਭਾ ਲੈਣ ਵਾਲੇ ਇਨ੍ਹਾਂ ਦੋਹਾਂ ਭੋਗਾਂ ਉਤੇ ਉਨ੍ਹਾਂ ਨੇ ਲੱਤ ਮਾਰ ਦਿੱਤੀ। ਸਤਜਵਤੀ ਦੇ ਬਹੁਤਾ ਮਜ਼ਬੂਰ ਕਰਨ ਪੁਰ ਭੀਸ਼ਮ ਨੇ ਸਾਫ਼ ਸਾਫ਼ ਕਹਿ ਦਿੱਤਾ ਕਿ 'ਮਾਤਾ! ਤੂੰ ਇਸਦੇ ਵਾਸਤੇ ਮੈਨੂੰ ਮਜ਼ਬੂਰ ਨਾਂ ਕਰ, ਪੰਜ ਤੱਤ ਭਾਵੇਂ ਆਪਣਾ ਗੁਣ ਛੱਡ ਦੇਣ, ਸੂਰਜ ਆਪਣਾ ਤੇਜ ਅਤੇ ਚੰਦ੍ਰਮਾਂ ਆਪਣੀ ਠੰਡਕ ਨੂੰ ਭਾਵੇਂ ਦੂਰ ਕਰ ਦੇਵੇ, ਇੰਦ੍ਰ ਅਤੇ ਧਰਮ ਰਾਜ, ਆਪਣਾ ਬਲ ਅਤੇ ਧਰਮ ਭਾਵੇਂ ਛੱਡ ਦੇਵੇ, ਪਰ ਤਿੰਨਾਂ ਲੋਕਾਂ ਦੇ ਰਾਜ ਸੁਖ ਜਾਂ ਉਸਤੋਂ ਭੀ ਵਧੀਕ ਦੇ ਵਾਸਤੇ ਮੈਂ ਆਪਣੇ ਪਿਆਰੇ ਪ੍ਰਣ ਨੂੰ ਕਦੇ ਭੀ ਨਹੀਂ ਛੱਡ ਸਕਦਾ।

ਭੀਸ਼ਮ ਜੀ ਨੇ ਦੁਰਜੋਧਨ ਦੀ ਅਨੀਤੀ ਵੇਖਕੇ, ਉਸਨੂੰ ਕਈ ਵੇਰੀ ਮਿਠੇ-ਕੌੜੇ ਬਚਨਾਂ ਨਾਲ ਸਮਝਾਯਾ ਸੀ, ਪਰ ਉਹ ਨਾਂ ਸਮਝਿਆ ਅਤੇ ਜਦ ਲੜਾਈ ਦਾ ਵੇਲਾ ਆਇਆ, ਤਦ ਪਾਂਡਵਾਂ ਦੇ ਵੱਲ ਮਨ ਦੀ ਇੱਛਾ ਹੋਣ ਤੇ ਭੀ ਭੀਸ਼ਮ ਨੇ ਔਖੇ ਵੇਲੇ ਆਸਰਾ ਦੇਣ ਵਾਲੇ ਦੀ ਸਹਾਇਤਾ ਕਰਨਾ ਧਰਮ ਸਮਝਕੇ ਕੈਰਵਾਂ ਦਾ ਸੈਨਾਪਤਿ ਬਣਕੇ ਪਾਂਡਵਾਂ ਨਾਲ ਜੰਗ ਕੀਤਾ। ਬੁੱਢਾ ਹੋਣ ਪੁਰ ਭੀ ਉਨ੍ਹਾਂ ਨੇ ਦਸ ਦਿਨ ਤਕ ਜੁਆਨ ਸੂਰਮਿਆਂ ਵਾਂਗੂੰ ਲੜਕੇ ਰਣਭੂਮਿ ਵਿਚ ਬਹੁਤ ਸਾਰੇ ਵੱਡੇ ਵੱਡੇ ਬਹਾਦਰਾਂ ਨੂੰ ਸਦਾ ਲਈ ਸੁਆ ਦਿੱਤਾ ਅਤੇ ਅਨੇਕਾਂ ਨੂੰ ਘਾਇਲ ਕੀਤਾ, ਕੈਰਵਾਂ ਦੀ ਰੱਖਿਆ ਅਸਲ ਵਿਚ ਭੀਸ਼ਮ ਦੇ ਸਬਬ ਹੀ ਕੁਝ ਦਿਨਾਂ ਤਕ ਹੋਈ। ਮਹਾਭਾਰਤ ਦੇ ਅਠਾਰਾਂ ਦਿਨਾਂ ਦੇ ਜੰਗ ਵਿਚ ਦਸ ਦਿਨ ਦਾ ਜੰਗ ਇਕੱਲੇ ਭੀਸ਼ਮ ਜੀ ਦੇ ਸੈਨਾਪਤਿ ਹੁੰਦੇ ਹੋਇਆਂ ਅਤੇ ਬਾਕੀ ਦੇ ਅੱਠ ਦਿਨਾਂ ਵਿਚ ਕਿੰਨੇ ਹੀ ਸੈਨਾਪਤਿ ਬਦਲੇ ਗਏ। ਏਨਾਂ ਹੋਣ ਪੁਰ ਭੀ ਭੀਸ਼ਮ ਜੀ ਪਾਂਡਵਾਂ ਦੇ ਪੱਖ ਵਿਚ ਸੱਚ ਵੇਖਕੇ ਉਨ੍ਹਾਂ ਦੀ ਸੁੱਖ ਮੰਗਦੇ ਰਹੇ ਅਤੇ ਏਹੋ ਮੰਨਦੇ ਸਨ ਕਿ ਅੰਤ ਵਿਚ ਜਿੱਤ ਪਾਂਡਵਾਂ ਦੀ ਹੋਵੇਗੀ।

ਭੀਸ਼ਮ ਜੀ ਗਿਆਨੀ, ਦ੍ਰਿੜ੍ਹ ਪ੍ਰਤੱਗਯਾ ਵਾਲੇ, ਧਰਮਵੇਤਾ, ਸੱਚ ਬੋਲਣ ਵਾਲੇ, ਵਿਦਾਨ, ਰਾਜਨੀਤੀ ਜਾਣਤਾ, ਉਦਾਰ, ਇੰਦ੍ਰੇ ਜਿੱਤ ਅਤੇ

ਨਿਰਪੇਖਜ ਜੋਧਾ ਹੋਣ ਦੇ ਨਾਲ ਹੀ ਭਗਵਾਨ ਦੇ ਅਨਿੰਨ ਭਗਤ ਸਨ। ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੂੰ ਸਾਖਯਾਤ ਭਗਵਾਨ ਸਰੂਪ ਵਿਚ ਸਭ ਤੋਂ ਪਹਿਲਾਂ ਭੀਸ਼ਮ ਜੀ ਨੇ ਹੀ ਪਛਾਣਿਆ ਸੀ। ਧਰਮਰਾਜ ਦੇ ਰਾਜਸੂਅ ਜੱਗ ਵਿਚ ਯੁਧਿਸ਼੍ਰ ਦੇ ਇਹ ਪੁੱਛਣ ਪੁਰ ਕਿ 'ਪਹਿਲੇ ਪੂਜਾ ਕਿਸਦੀ ਹੋਣੀ ਚਾਹੀਦੀ ਹੈ?' ਭੀਸ਼ਮ ਜੀ ਨੇ ਸਾਫ ਸਾਫ ਅੱਖਰਾਂ ਵਿਚ ਕਹਿ ਦਿੱਤਾ ਸੀ ਕਿ–"ਤੇਜ, ਬਲ, ਪਰਾਕ੍ਰਮ ਅਤੇ ਹੋਰ ਸਾਰੇ ਗੁਣਾਂ ਵਿਚ ਸ੍ਰੀ ਕ੍ਰਿਸ਼ਨ ਹੀ ਸਭ ਤੋਂ ਸ੍ਰੇਸ਼ਟ ਅਤੇ ਸਭ ਤੋਂ ਪਹਿਲੇ ਪੂਜਾ ਪਾਉਣ ਦੇ ਯੋਗ ਹਨ।" ਭੀਸ਼ਮ ਦੀ ਆਗਯਾ ਨਾਲ ਸਹਦੇਵ ਦ੍ਵਾਰਾ ਭਗਵਾਨ ਕ੍ਰਿਸ਼ਨ ਦੀ ਪੂਜਾ ਹੋਣ ਪੁਰ ਜਦ ਸਿਸ-ਪਾਲ ਆਦਿਕ ਰਾਜਾ ਵਿਗੜ ਗਏ ਅਤੇ ਗੁੱਸੇ ਨਾਲ ਭਰਕੇ ਕਹਿਣ ਲੱਗੇ ਕਿ "ਇਸ ਘਮੰਡੀ ਬੁੱਢੇ ਨੂੰ ਪਸੂ ਦੀ ਤਰ੍ਹਾਂ ਵੱਢ ਸੁੱਟੋ ਜਾਂ ਇਸਨੂੰ ਤੇਲ ਦੇ ਖੌਲਦੇ ਹੋਏ ਕੜਾਹੇ ਵਿਚ ਸੁੱਟ ਦਿਓ।" ਤਦ ਭੀਸ਼ਮ ਨੇ ਬਿਲਕੁਲ ਸ਼ਾਂਤਿ ਚਿਤ ਨਾਲ ਸ੍ਵਭਾਵਿਕ ਤੇਜ ਭਰੇ ਬਚਨਾਂ ਨਾਲ ਤਮਕਕੇ ਕਿਹਾ– "ਅਸੀ ਜਾਣਦੇ ਹਾਂ, ਸ੍ਰੀ ਕ੍ਰਿਸ਼ਨ ਜੀ ਸਾਰੇ ਲੋਕਾਂ ਦੀ ਉਤਪਤੀ ਅਤੇ ਬਿਨਾਸ ਦੇ ਕਾਰਣ ਹਨ, ਇਨ੍ਹਾਂ ਹੀ ਦੇ ਰਾਹੀਂ ਇਹ ਜੜ੍ਹ-ਚੇਤਨ ਜਗਤ ਰਚਿਆ ਗਿਆ ਹੈ, ਏਹੀ ਅਵਿਅਕਤ ਪ੍ਰਕ੍ਰਿਤਿ, ਕਰਤਾ, ਸਾਰੇ ਭੂਤਾਂ ਤੋਂ ਪਰੇ ਸਨਾਤਨ ਬ੍ਰਹਮ ਹਨ। ਏਹੀ ਸਭ ਤੋਂ ਵਡੇ ਪੂਜਨੀਯ ਹਨ ਅਤੇ ਜਗਤ ਦੇ ਸਾਰੇ ਸ੍ਰੇਸ਼ਟ ਗੁਣ ਇਨ੍ਹਾਂ ਵਿਚ ਮੌਜੂਦ ਹਨ। ਸਾਰੇ ਰਾਜਿਆਂ ਦਾ ਮਾਨ ਮਰਦਨ ਕਰਕੇ ਅਸਾਂ ਸ੍ਰੀ ਕ੍ਰਿਸ਼ਨ ਜੀ ਦੀ ਸਭ ਤੋਂ ਪਹਿਲੇ ਪੂਜਾ ਕੀਤੀ ਹੈ, ਜਿਸਨੂੰ ਇਹ ਮਨਜ਼ੂਰ ਨਾਂ ਹੋਵੇ, ਉਹ ਸ੍ਰੀ ਕ੍ਰਿਸ਼ਨ ਜੀ ਨਾਲ ਜੁੱਧ ਕਰਨ ਨੂੰ ਤਿਆਰ ਹੋ ਜਾਏ। ਸ੍ਰੀ ਕ੍ਰਿਸ਼ਨ ਜੀ ਸਭ ਤੋਂ ਵੱਡੇ ਹਨ, ਸਭ ਦੇ ਗੁਰੂ ਹਨ, ਸਭ ਦੇ ਬੰਧੂ ਹਨ ਅਤੇ ਸਾਰੇ ਰਾਜਿਆਂ ਨਾਲੋਂ ਪ੍ਰਾਕ੍ਰਮ ਵਿਚ ਸ੍ਰੇਸ਼੍ਰ ਹਨ, ਇਨ੍ਹਾਂ ਦੀ ਪ੍ਰਥਮ-ਪੂਜਾ ਜਿਨ੍ਹਾਂ ਨੂੰ ਨਹੀਂ ਭਾਉਂਦੀ, ਉਨ੍ਹਾਂ ਮੂਰਖਾਂ ਨੂੰ ਕਿਵੇਂ ਸਮਝਾਇਆ ਜਾਵੇ?

ਯੱਗ ਵਿਚ ਵਿਘਨ ਪੈ ਜਾਣ ਦੇ ਅਸਾਰ ਵੇਖਕੇ, ਜਦ ਧਰਮ ਪੁਤ੍ਰ ਨੇ ਭੀਸ਼ਮ ਤੋਂ ਯੱਗ ਰੱਖਯਾ ਦਾ ਉਪਾਉ ਪੁੱਛਿਆ, ਤਦ ਭੀਸ਼ਮ ਨੇ ਦ੍ਰਿੜ੍ਹ ਨਿਸਚੇ ਦੇ ਨਾਲ ਕਹਿ ਦਿੱਤਾ–ਯੁਧਿਸ਼ਟਰ! ਤੂੰ ਇਸ ਗੱਲ ਦਾ ਫ਼ਿਕਰ ਨਾਂ ਕਰ, ਸਿਸਪਾਲ ਦੀ ਖਬਰ ਸ੍ਰੀ ਕ੍ਰਿਸ਼ਨ ਜੀ ਆਪ ਹੀ ਲੈ ਲੈਣਗੇ।" ਅੰਤ ਵਿਚ ਸਿਸਪਾਲ ਦੀਆਂ ਸੌ ਗਾਲਾਂ ਪੂਰੀਆਂ ਹੋ ਜਾਣ ਪੁਰ ਸ੍ਰੀ ਕ੍ਰਿਸ਼ਨ

ਜੀ ਨੇ ਉਥੇਹੀ ਉਸਨੂੰ ਚੱਕ੍ਰ ਨਾਲ ਚਕਨਾ-ਚੂਰ ਕਰਕੇ ਅਪਨੇ ਵਿਚ ਮਿਲਾ ਲਿਆ।

ਮਹਾਭਾਰਤ ਦੇ ਜੰਗ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਜੀ– 'ਮੈਂ ਸ਼ਸਤ੍ਰ ਨਹੀਂ ਫੜਾਂਗਾ' ਇਹ ਪ੍ਰਣ ਕਰਕੇ ਜੰਗ-ਸ਼੍ਰੀਕ ਹੋਏ ਸਨ। ਉਹ ਅਪਨੀ ਭਗਤ ਵਛਲਤਾ ਦੇ ਕਾਰਣ ਸਖਾ ਭਗਤ ਅਰਜਨ ਦਾ ਰਥ ਹੱਕਣ ਦਾ ਕੰਮ ਕਰ ਰਹੇ ਸਨ, ਗੱਲਾਂ ਗੱਲਾਂ ਵਿਚ ਹੀ ਇਕ ਦਿਨ ਭੀਸ਼ਮ ਨੇ ਇਹ ਪ੍ਰਣ ਕਰ ਲਿਆ ਕਿ 'ਮੈਂ ਭਗਵਾਨ ਸ੍ਰੀ ਕ੍ਰਿਸ਼ਨ ਚੰਦ੍ਰ ਨੂੰ ਸ਼ਸਤ੍ਰ ਫੜਾ ਦੇਵਾਂਗਾ।' ਸੂਰਦਾਸ ਜੀ ਭੀਸ਼ਮ ਪ੍ਰਤੱਗਯਾ ਨੂੰ ਕੈਸਾ ਸੋਹਣਾ ਵਰਣਨ ਕਰਦੇ ਹਨ :–

"ਆਜ ਹਉਂ ਹਰਿਹਿੰ ਨ ਸਸਤ੍ਰ ਗਹਾਊਂ ॥
ਤਉ ਲਾਜੌਂ ਗੰਗਾ ਜਨਨੀ ਕੋ, ਸਾਂਤਨੁ ਸੁਤ ਨ ਕਹਾਊਂ ॥
ਸ੍ਯੰਦਨ ਖੰਡ, ਮਹਾਰਥ ਖੰਡੌਂ, ਕਪਿ ਧ੍ਵਜ ਸਹਿਤ ਡੁਲਾਊਂ ॥
ਇਤੀ ਨ ਕਰੌਂ ਸਪਥ ਮੋਹਿ ਹਰਿ ਕੀ, ਛਤ੍ਰਿਯ ਗਤਿਹਿੰ ਨ ਪਾਊਂ ॥
ਪਾਂਡਵ ਦਲ ਸਨਮੁਖ ਹ੍ਵੈ ਧਾਊਂ, ਸਰਿਤਾ ਰੁਧਰ ਬਹਾਊਂ ॥
ਸੂਰਦਾਸ ਰਣ ਭੂਮਿ ਬਿਜਯ ਬਿਨ ਜਿਯਤ ਨ ਪੀਠ ਦਿਖਾਊਂ" ॥

ਭੀਸ਼ਮ ਜੀ ਨੇ ਅਜੇਹਾ ਹੀ ਕੀਤਾ, ਭਗਵਾਨ ਨੂੰ ਆਪਣਾ ਪ੍ਰਣ ਤੋੜਨਾ ਪਿਆ। ਜਗਤ ਪਤਿ ਸ੍ਰੀ ਕ੍ਰਿਸ਼ਨ ਜੀ ਘੜੀ-ਮੁੜੀ ਸ਼ੇਰ ਵਾਂਗੂੰ ਗਰਜਦੇ ਹੋਏ, ਹੱਥ ਵਿਚ ਰਥ ਦਾ ਟੁੱਟਾ ਹੋਇਆ ਪਹੀਆ ਲੈਕੇ ਭੀਸ਼ਮ ਵੱਲੇ ਇਸ ਤਰ੍ਹਾਂ ਦੌੜੇ, ਜਿਵੇਂ ਬਨ ਦਾ ਰਾਜਾ ਸ਼ੇਰ ਭਬਕਾਂ ਮਾਰਦਾ ਹੋਇਆ ਮਦ ਨਾਲ ਮੱਤੇ ਹੋਏ ਹਾਥੀ ਵੱਲੇ ਦੌੜਦਾ ਹੈ। ਭਗਵਾਨ ਦਾ ਪੀਲਾ ਦੁਪੱਟਾ ਮੋਢੇ ਤੋਂ ਡਿੱਗ ਪਿਆ। ਧਰਤੀ ਕੰਬਨ ਲੱਗੀ, ਸੈਨਾਂ ਵਿਚ ਚੌਹਾਂ ਪਾਸਿਆਂ ਤੋਂ 'ਭੀਸ਼ਮ ਮਾਰਿਆ ਗਿਆ, ਭੀਸ਼ਮ ਮਾਰਿਆ ਗਿਆ' ਦੀ ਅਵਾਜ਼ ਔਣ ਲੱਗੀ। ਪ੍ਰੰਤੂ ਇਸ ਵੇਲੇ ਭੀਸ਼ਮ ਨੂੰ ਬੇਹੱਦ ਅਨੰਦ ਸੀ, ਉਸਦਾ ਵਰਣਨ ਕਰਨਾ ਸਾਡੀ ਸਮਰੱਥਾ ਤੋਂ ਬਾਹਰ ਹੈ, ਭਗਵਾਨ ਦੀ ਭਗਤ ਵਛਲਤਾ ਪੁਰ ਮੋਹਤ ਹੋਕੇ, ਭੀਸ਼ਮ ਜੀ ਨੇ ਉਨ੍ਹਾਂ ਦਾ ਸ੍ਵਾਗਤ ਕਰਦਿਆਂ ਹੋਇਆਂ ਇਉਂ ਕਹਿਣਾ ਸ਼ੁਰੂ ਕੀਤਾ, (ਜੋ ਮਹਾ ਭਾਰਥ ਵਿਚ ਲਿਖਿਆ ਹੈ):–

"ਹੇ ਕਮਲ ਨੇਤ੍ਰ! ਆਓ! ਆਓ! ਹੇ ਦੇਵ ਦੇਵ! ਤੁਹਾਨੂੰ ਮੇਰਾ ਨਮਸਕਾਰ ਹੈ! ਹੇ ਪੁਰਖੋਤਮ! ਅੱਜ ਇਸ ਮਹਾਂ ਜੁੱਧ ਵਿਚ ਤੁਸੀ ਮੇਰਾ ਸੰਘਾਰ ਕਰੋ! ਹੇ ਪਰਮਾਤਮਨ! ਹੇ ਕ੍ਰਿਸ਼ਨ! ਹੇ ਨਿਸਪਾਪ! ਹੇ ਗੋਬਿੰਦ!

ਤੁਹਾਡੇ ਹੱਥ ਨਾਲ, ਜੁੱਧ ਵਿਚ ਮਰਨ ਤੇ ਮੇਰਾ ਜਰੂਰ ਹੀ ਸਭ ਤਰ੍ਹਾਂ ਨਾਲ ਭਲਾ ਹੋ ਜਾਏਗਾ। ਮੈਂ ਅੱਜ ਤਿੰਨਾਂ ਲੋਕਾਂ ਵਿਚ ਆਦਰ ਯੋਗ ਹਾਂ। ਹੇ ਪਾਪ ਰਹਿਤ ! ਮੇਰੇ ਉਤੇ ਤੁਸੀ ਜੰਗ ਵਿਚ ਮਨ ਮਰਜ਼ੀ ਅਨੁਸਾਰ ਵਾਰ ਕਰੋ, ਮੈਂ ਤੁਹਾਡਾ ਦਾਸ ਹਾਂ" । ਅਰਜਨ ਨੇ ਪਿਛੋਂ ਤੋਂ ਭੱਜੇਆਕੇ ਭਗਵਾਨ ਦੇ ਪੈਰ ਫੜ ਲਏ ਅਤੇ ਉਨ੍ਹਾਂ ਨੂੰ ਮੋੜਿਆ। ਭਗਵਾਨ ਤਾਂ ਅਪਣੇ ਭਗਤ ਦਾ ਪ੍ਰਣ ਪੂਰਾ ਕਰਨ ਲਈ ਦੌੜੇ ਸਨ, ਭੀਸ਼ਮ ਦਾ ਸੰਘਾਰ ਤਾਂ ਅਰਜਨ ਦੇ ਹੱਥ ਨਾਲ ਹੀ ਹੋਣਾ ਸੀ।

ਅੰਤ ਵਿਚ ਸਿਖੰਡੀ ਦੇ ਸਾਹਮਣੇ ਤੀਰ ਨ ਚਲਾਉਨ ਦੇ ਸਬਬ, ਅਰਜਨ ਦੇ ਤੀਰਾਂ ਨਾਲ ਵਿੰਨ੍ਹੇ ਜਾਕੇ, ਭੀਸ਼ਮ ਜੀ ਤੀਰਾਂ ਦੀ ਸੇਜਾ ਉੱਤੇ ਡਿੱਗ ਪਏ। ਭੀਸ਼ਮ ਜੀ ਸੂਰਮਿਆਂ ਦੇ ਮਨ ਭਾਉਂਦੀ ਸੇਜਾ ਉੱਤੇ ਸੁੱਤੇ ਸਨ, ਉਨ੍ਹਾਂ ਦੇ ਸਾਰੇ ਸਰੀਰ ਵਿਚ ਤੀਰ ਪ੍ਰੋਤੇ ਹੋਏ ਸਨ, ਕੇਵਲ ਸਿਰ ਨੀਵੇਂ ਲਟਕਦਾ ਸੀ। ਉਨ੍ਹਾਂ ਨੇ ਤਕੀਆ ਮੰਗਿਆ, ਦੁਰਜੋਧਨ ਆਦਿਕ ਨਰਮ ਨਰਮ ਗਦੇਲੇ ਲਿਔਣ ਲੱਗੇ। ਭੀਸ਼ਮ ਨੇ ਅੰਤ ਵਿਚ ਅਰਜਨ ਨੂੰ ਕਿਹਾ—ਪਿਆਰੇ ਪੁਤ੍ਰ ! ਮੇਰੇ ਯੋਗ ਤਕੀਆ ਦੇਹੁ, ਅਰਜਨ ਨੇ ਸ਼ੋਕ ਨੂੰ ਰੋਕ ਕੇ ਤਿੰਨ ਤੀਰ ਉਨ੍ਹਾਂ ਦੇ ਮੱਥੇ ਦੇ ਹੇਠਾਂ ਇਸ ਤਰ੍ਹਾਂ ਮਾਰੇ ਕਿ ਸਿਰ ਤਾਂ ਉੱਚਾ ਚੁੱਕਿਆ ਗਿਆ ਅਤੇ ਓਹ ਤੀਰ ਸਿਰਹਾਣੇ ਦਾ ਕੰਮ ਦੇਣ ਲੱਗੇ। ਇਸ ਨਾਲ ਭੀਸ਼ਮ ਜੀ ਬੜੇ ਪ੍ਰਸੰਨ ਹੋਏ ਅਤੇ ਕਹਿਣ ਲੱਗੇ—

"ਹੇ ਪੁਤ੍ਰ ਅਰਜਨ ! ਤੂੰ ਮੇਰੇ ਰਣ-ਸੇਜਾ ਦੇ ਯੋਗ ਹੀ ਤਕੀਆ ਦੇਕੇ ਮੈਨੂੰ ਪ੍ਰਸੰਨ ਕਰ ਲਿਆ ਹੈ, ਜੇਕਰ ਤੂੰ ਮੇਰੀ ਗੱਲ ਨਾਂ ਸਮਝਕੇ ਦੂਜਾ ਤਕੀਆ ਦੇਂਦੋਂ, ਤਾਂ ਮੈਂ ਨਰਾਜ ਹੋਕੇ ਤੈਨੂੰ ਸਰਾਪ ਦੇ ਦੇਂਦਾ। ਖੱਤ੍ਰੀ ਧਰਮ ਵਿਚ ਦ੍ਰਿੜ੍ਹ ਰਹਿਣ ਵਾਲੇ ਖੱਤ੍ਰੀ ਨੂੰ ਰਣਭੂਮੀ ਵਿਚ ਪ੍ਰਾਣ-ਤਿਆਗ ਕਰਨ ਦੇ ਵਾਸਤੇ ਇਸੇ ਤਰ੍ਹਾਂ ਦੀ ਬਾਣ-ਸੇਜਾ ਪੁਰ ਸੌਣਾ ਚਾਹੀਦਾ ਹੈ"।(ਮਹਾਭੀਸ਼ਮਪਰਬ ੧੨੦।੪੮-੪੯)

ਭੀਸ਼ਮ ਜੀ ਤੀਰਾਂ ਦੀ ਸੇਜਾ ਉੱਤੇ ਘਾਇਲ ਪਏ ਸਨ, ਇਹ ਵੇਖਕੇ ਅਨੇਕਾਂ ਹੀ ਚਤਰ ਜ਼ਰਾਹੀ ਵੈਦ (ਸਰਜਨ) ਬੁਲਾਏ ਗਏ ਕਿ ਓਹ ਤੀਰ ਕੱਢਕੇ ਮਰਹਮ-ਪੱਟੀ ਕਰਕੇ ਜ਼ਖਮਾਂ ਨੂੰ ਠੀਕ ਕਰਨ, ਪਰ ਅਪਨੇ ਇਸ਼੍ਟ ਦੇਵ ਭਗਵਾਨ ਨੂੰ ਸਾਹਮਣੇ ਵੇਖਦੇ ਹੋਇਆਂ, ਮੌਤ ਦੀ ਇੰਤਜ਼ਾਰੀ ਵਿਚ ਤੀਰਾਂ ਦੀ ਸੇਜਾ ਉੱਤੇ ਸ਼ਾਂਤਿ ਨਾਲ ਸੁੱਤੇ ਹੋਏ ਭੀਸ਼ਮ ਜੀ ਨੇ ਕੁਝ ਭੀ

ਇਲਾਜ ਨਾਂ ਕਰਾਕੇ ਉਨ੍ਹਾਂ ਨੂੰ ਸਨਮਾਨ ਪੂਰਬਕ ਮੋੜ ਦਿੱਤਾ, ਅਜੇਹੀ ਬੀਰਤਾ ਅਤੇ ਧੀਰਤਾ ਧੰਨ ਹੈ।

ਅੱਠ ਦਿਨਾਂ ਮਗਰੋਂ ਮਹਾਂ ਭਾਰਤ ਦਾ ਜੰਗ ਖ਼ਤਮ ਹੋ ਗਿਆ। ਧਰਮ ਪੁਤ੍ਰ ਨੂੰ ਰਾਜ ਤਿਲਕ ਹੋ ਗਿਆ। ਇਕ ਦਿਨ ਯੁਧਿਸ਼੍ਰ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਦੇ ਦਰਸ਼ਨ ਨੂੰ ਗਿਆ ਅਤੇ ਦੋਵੇਂ ਹੱਥ ਜੋੜਕੇ ਪਲੰਘ ਦੇ ਕੋਲ ਖੜਾ ਹੋ ਗਿਆ। ਪ੍ਰਣਾਮ ਕਰਕੇ ਮੁਸਕ੍ਰਾਉਂਦਿਆਂ ਹੋਯਾਂ ਰਾਜੇ ਨੇ ਭਗਵਾਨ ਤੋਂ ਸੁਖ-ਅਨੰਦ ਪੁੱਛੀ, ਪਰ ਅੱਗੋਂ ਕੋਈ ਉੱਤਰ ਨਾਂ ਮਿਲਿਆ। ਭਗਵਾਨ ਨੂੰ ਏਨਾਂ ਧਿਆਨ ਮਗਨ ਵੇਖਕੇ ਯੁਧਿਸ਼੍ਰ ਕਹਿਣ ਲੱਗਾ– "ਪ੍ਰਭੋ ! ਆਪ ਕਿਸ ਦਾ ਧਿਆਨ ਕਰਦੇ ਹੋ ? ਮੈਨੂੰ ਦੱਸੋ, ਮੈਂ ਆਪ ਜੀ ਦੀ ਸਰਣਾਗਤ ਹਾਂ ਅਤੇ ਭਗਤ ਹਾਂ"। ਭਗਵਾਨ ਨੇ ਉੱਤਰ ਦਿੱਤਾ–"ਹੇ ਧਰਮ ਰਾਜ ! ਤੀਰਾਂ ਦੀ ਸੇਜਾ ਪੁਰ ਲੇਟਿਆ ਹੋਇਆ ਨਰ-ਕੇਸਰੀ ਭੀਸ਼ਮ ਮੇਰਾ ਧਿਆਨ ਕਰ ਰਿਹਾ ਸੀ, ਉਨ੍ਹਾਂ ਨੇ ਮੈਨੂੰ ਯਾਦ ਕੀਤਾ ਸੀ, ਇਸ ਲਈ ਮੈਂ ਭੀਸ਼ਮ ਦਾ ਧਿਆਨ ਕਰ ਰਿਹਾ ਸਾਂ। ਭਾਈ ! ਇਸ ਵੇਲੇ ਮੈਂ ਮਨ ਕਰਕੇ ਭੀਸ਼ਮ ਦੇ ਕੋਲ ਗਿਆ ਹੋਇਆ ਸਾਂ"। ਫਿਰ ਭਗਵਾਨ ਨੇ ਕਿਹਾ–ਰਾਜਨ! ਵੇਦ ਅਤੇ ਧਰਮ ਦੇ ਸਭ ਤੋਂ ਪੂਰਨ ਗਿਆਤੇ, ਨਿਸਚੇ ਵਾਲੇ, ਬ੍ਰਹਮਚਾਰੀ, ਵਡੇ ਅਨਭਵ ਵਾਲੇ, ਕੋਰਵ-ਕੁਲ ਦੇ ਸੂਰਜ ਭੀਸ਼ਮ ਪਿਤਾਮਾ ਦੇ ਅਸਤ ਹੁੰਦਿਆਂ ਹੀ ਸਾਰੇ ਜਗਤ ਦਾ ਗਿਆਨ ਸੂਰਜ ਭੀ ਫਿੱਕਾ ਪੈ ਜਾਏਗਾ, ਇਸ ਲਈ ਉਥੇ ਜਾਕੇ ਕੁਝ ਉਪਦੇਸ਼ ਲੈਣਾ ਹੋਵੇ ਤਾਂ ਲੈ ਲੌ।

ਯੁਧਿਸ਼੍ਰ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੂੰ ਨਾਲ ਲੈਕੇ ਭੀਸ਼ਮ ਜੀ ਦੇ ਕੋਲ ਗਿਆ। ਸਾਰੇ ਵਡੇ ਵਡੇ ਬ੍ਰਹਮਵੇਤਾ ਰਿਖਿ ਮੁਨੀ ਉਥੇ ਬੈਠੇ ਸਨ। ਭੀਸ਼ਮ ਨੇ ਭਗਵਾਨ ਨੂੰ ਵੇਖਕੇ ਪ੍ਰਣਾਮ ਅਤੇ ਸਤਕਾਰ ਕੀਤਾ। ਸ੍ਰੀ ਕ੍ਰਿਸ਼ਨ ਜੀ ਨੇ ਭੀਸ਼ਮ ਨੂੰ ਕਿਹਾ ਕਿ–"ਉਤਾਰਾਇਣ ਆਉਣ ਵਿਚ ਅਜੇ ਤਿੰਨ ਦਿਨ ਦੀ ਡੇਰ ਹੈ, ਏਨੇ ਸਮੇਂ ਵਿਚ ਆਪ ਨੇ ਜੋ ਧਰਮ ਸ਼ਾਸਤ੍ਰ ਦਾ ਗਿਆਨ ਹਾਸਲ ਕੀਤਾ ਹੈ, ਓਹ ਯੁਧਿਸ਼੍ਰ ਨੂੰ ਸੁਣਾਕੇ ਇਨ੍ਹਾਂ ਦੇ ਸ਼ੋਕ ਨੂੰ ਦੂਰ ਕਰੋ"। ਭੀਸ਼ਮ ਨੇ ਕਿਹਾ–"ਪ੍ਰਭੂ ! ਮੇਰਾ ਸਰੀਰ ਤੀਰਾਂ ਦੇ ਜ਼ਖ਼ਮਾਂ ਨਾਲ ਘਬਰਾ ਰਿਹਾ ਹੈ, ਮਨ ਤੇ ਬੁਧਿ ਸਥਿਰ ਨਹੀਂ ਹੈ, ਬੋਲਣ ਦੀ ਤਾਕਤ ਭੀ ਨਹੀਂ ਹੈ, ਘੜੀ-ਮੁੜੀ ਗਸ਼ ਪੈ ਰਹੀ ਹੈ, ਕੇਵਲ ਆਪ ਜੀ ਦੀ ਕ੍ਰਿਪਾ ਨਾਲ ਹੀ ਹੁਣ ਤਕ ਜੀਉ ਰਿਹਾ ਹਾਂ। ਫਿਰ

ਆਪ ਜਗਤ ਗੁਰੂ ਦੇ ਸਾਹਮਣੇ, ਮੈਂ ਸਿੱਖ ਕੁਝ ਕਹਾਂ ਭੀ, ਤਾਂ ਓਹ ਭੀ ਅਯੋਗ ਹੈ। ਮੈਥੋਂ ਬੋਲਿਆ ਨਹੀਂ ਜਾਂਦਾ, ਖਿਮਾ ਕਰਨਾ"। ਪ੍ਰੇਮ ਭਰੀਆਂ ਡੁੱਬ ਡੁਬਾਈਆਂ ਅੱਖਾਂ ਨਾਲ ਵੇਖਕੇ ਅਤੇ ਗਦ ਗਦ ਸ੍ਵਰ ਨਾਲ ਭਗਵਾਨ ਕਹਿਣ ਲੱਗੇ–"ਭੀਸ਼ਮ ! ਤੇਰੀ ਗਲਾਨਿ, ਮੂਰਛਾ, ਦਾਹ, ਪੀੜਾ, ਭੁੱਖ, ਤ੍ਰੇਹ, ਕਲੇਸ਼ ਅਤੇ ਮੋਹ ਸਭ ਮੇਰੀ ਕ੍ਰਿਪਾ ਨਾਲ ਹੁਣੇ ਹੀ ਨਸ਼ਟ ਹੋ ਜਾਏਗਾ। ਤੇਰੇ ਅੰਤਹਕਰਣ ਵਿਚ ਸਭ ਤਰ੍ਹਾਂ ਦਾ ਗਿਆਨ ਸਫੁਰਣ ਹੋ ਜਾਏਗਾ, ਤੇਰੀ ਬੁਧਿ ਨਿਸਚਾਤਮਕਾ ਹੋ ਜਾਏਗੀ, ਤੇਰਾ ਮਨ ਨਿਤ੍ਯ ਸਤ੍ਯ ਗੁਣ ਵਿਚ ਸਥਿਰ ਹੋ ਜਾਏਗਾ। ਤੂੰ ਧਰਮ ਜਾਂ ਜਿਸ ਕਿਸ ਵਿਦ੍ਯਾ ਦਾ ਫੁਰਨਾ ਕਰੇਂਗਾ, ਉਸੇ ਨੂੰ ਤੇਰੀ ਬੁਧਿ ਦੱਸਣ ਲੱਗੇਗੀ"। ਸ੍ਰੀ ਕ੍ਰਿਸ਼ਨ ਜੀ ਨੇ ਫਿਰ ਕਿਹਾ–"ਕਿ ਮੈਂ ਆਪ ਇਸ ਲਈ ਉਪਦੇਸ਼ ਨਾਂ ਕਰਕੇ ਤੇਰੇ ਪਾਸੋਂ ਇਸ ਲਈ ਕਰਵਾਂਦਾ ਹਾਂ, ਜਿਸ ਕਰਕੇ ਮੇਰੇ ਭਗਤ ਦੀ ਕੀਰਤੀ ਅਤੇ ਜਸ ਵਧੇ"। ਭਗਵਾਨ ਦੀ ਕ੍ਰਿਪਾ ਨਾਲ ਭੀਸ਼ਮ ਦੇ ਸਰੀਰ ਦੀ ਸਾਰੀ ਤਕਲੀਫ਼ ਉਸੇ ਵੇਲੇ ਨਸ਼ਟ ਹੋ ਗਈ, ਉਨ੍ਹਾਂ ਦਾ ਅੰਤਹਕਰਨ ਸਾਵਧਾਨ ਅਤੇ ਬੁਧਿ ਪੂਰੀ ਤਰ੍ਹਾਂ ਨਾਲ ਜਾਗ੍ਰਤ ਹੋ ਗਈ। ਬ੍ਰਹਮਚਰਜ, ਅਨੁਭਵ ਗਿਆਨ ਅਤੇ ਭਗਵਤ ਭਗਤਿ ਦੇ ਪ੍ਰਤਾਪ ਕਰਕੇ ਅਗਾਧ ਗਿਆਨੀ ਭੀਸ਼ਮ ਜੀ ਜਿਸ ਤਰ੍ਹਾਂ ਦਸ ਦਿਨਾਂ ਭਕ ਰਣ ਭੂਮੀ ਵਿਚ ਪੂਰਨ ਉਤਸ਼ਾਹ ਨਾਲ ਲੜੇ ਸਨ, ਉਸੇ ਤਰ੍ਹਾਂ ਦੇ ਉਤਸ਼ਾਹ ਨਾਲ ਯੁਧਿਸ਼੍ਰ ਨੂੰ ਆਪਣੇ ਧਰਮ ਦੇ ਸਾਰੇ ਅੰਗਾਂ ਦਾ ਪੂਰੀ ਤਰਾਂ ਉਪਦੇਸ਼ ਦਿੱਤਾ। ਇਸ ਤਰ੍ਹਾਂ ਭਗਵਾਨ ਦੇ ਸਨਮੁਖ ਰਿਖੀਆਂ ਦੇ ਝੁੰਡ ਵਿਚ ਘਿਰੇ ਹੋਏ ਧਰਮ ਚਰਚਾ ਕਰਦੇ ਕਰਦੇ, ਜਦ ਉੱਤਮ ਉਤਰਾਇਣ ਸਮਾ ਆ ਗਿਆ ਤਾਂ ਭੀਸ਼ਮ ਜੀ ਚੁੱਪ ਹੋ ਗਏ, ਅਤੇ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਭਗਵਾਨ ਦੇ ਚਰਨਾਂ ਵਿਚ ਪੂਰੀ ਤਰ੍ਹਾਂ ਨਾਲ ਮਨ ਜੋੜ ਦਿੱਤਾ ਅਤੇ ਉਨ੍ਹਾਂ ਦੀ ਉਸਤਤਿ ਕਰਨ ਲੱਗੇ–(ਜੋ ਸ੍ਰੀ ਮਦ ਭਾਗਵਤ ਵਿਚ ਪੜ੍ਹਨ ਯੋਗ ਹੈ)॥

ਇਕ ਸੌ ਪੈਂਤੀ ਵਰ੍ਹੇ ਦੀ ਉਮਰਾ ਵਿਚ. ਉਤਰਾਇਣ ਦੇ ਸਮੇ, ਸੈਂਕੜੇ ਬ੍ਰਹਮ ਵੇਤੇ ਰਿਖਿ ਮੁਨੀਆਂ ਦੇ ਵਿਚਾਲੇ, ਇਸ ਤਰ੍ਹਾਂ ਸਖਯਾਤ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੀ ਉਸਤਤੀ ਕਰਦੇ ਕਰਦੇ, ਆਤਮ ਰੂਪ ਭਗਵਾਨ ਸ੍ਰੀ ਕ੍ਰਿਸ਼ਨ ਜੀ ਵਿਚ ਮਨ, ਬਾਣੀ ਅਤੇ ਨਜ਼ਰ ਨੂੰ ਸਥਿਰ ਕਰਕੇ ਭੀਸ਼ਮ ਪਿਤਾਮਾ ਜੀ ਪਰਮ, ਸ਼ਾਂਤਿ ਨੂੰ ਪ੍ਰਾਪਤ ਹੋ ਗਏ॥

ਨੋਟ-ਇਸ ਪ੍ਰਕਰਣ ਵਿਚ 'ਉੱਤਰਾਇਣ ਪਦ ਆਇਆ ਹੈ, ਜਿਸਨੂੰ ਕਈ ਪਾਠਕ ਤੇ ਸ੍ਰੋਤੇ ਨਹੀਂ ਸਮਝੇ ਹੋਣਗੇ। ਉਨ੍ਹਾਂ ਦੇ ਸੁਭੀਤੇ ਲਈ ਇਸਦਾ ਵਿਚਾਰ ਪ੍ਰਗਟ ਕਰਦੇ ਹਾਂ:-

ਗਰੜ ਪੁਰਾਣ ਆਦਿਕ ਹਿੰਦੂ ਗ੍ਰੰਥਾਂ ਵਿਚ ਲਿਖਿਆ ਹੈ ਕਿ ਸ੍ਵਰਗ ਜਾਂ ਬੈਕੁੰਠ ਨੂੰ ਜਾਣ ਵਾਸਤੇ ਦੋ ਰਸਤੇ ਹਨ, ਇਕ ਸੂਰਜ ਮਾਰਗ ਅਤੇ ਦੂਜਾ ਚੰਦ੍ਰ ਮਾਰਗ। ਸੂਰਜ ਮਾਰਗ ਸਿਧਾ ਸ੍ਵਰਗ ਨੂੰ ਜਾਂਦਾ ਹੈ, ਅਤੇ ਚੰਦ੍ਰ ਮਾਰਗ ਜਮ ਲੋਕ ਵਿਚ ਦੀ ਹੋਕੇ ਸ੍ਵਰਗ ਨੂੰ ਜਾਂਦਾ ਹੈ। ਪੁੰਨਾਤਮਾ ਪੁਰਸ਼ਾਂ ਨੂੰ ਰਾਮ ਗਣ ਸੂਰਜ ਮਾਰਗ ਥਾਣੀ ਲਿਜਾਂਦੇ ਹਨ ਅਤੇ ਦੂਜੇ ਸਭ ਚੰਦ੍ਰ ਮਾਰਗ ਥਾਣੀ ਜਾਂਦੇ ਹਨ। ਜਿਵੇਂ ਸਾਡਾ ਦਿਨ ਤੇ ਰਾਤ ਹੈ. ਇਵੇਂ ਪਿਤਰਾਂ ਦਾ ਭੀ ਦਿਨ ਤੇ ਰਾਤ ਹੈ, ਜੋ ਸਾਡੇ ਇਕ ਮਹੀਨੇ ਬਰਾਬਰ ਹੈ, ਅਰਥਾਤ ਪਰਵਾ ਤੋਂ ਪੁੰਨਿਆ ਤੱਕ ਪਿਤਰਾਂ ਦਾ ਦਿਨ ਹੈ ਅਤੇ ਏਕਮ ਤੋਂ ਮੱਸਿਆ ਤੱਕ ਪਿਤਰਾਂ ਦੀ ਰਾਤ ਹੈ। ਪਿਤਰਾਂ ਨਾਲੋਂ ਦੇਵਤਿਆਂ ਦਾ ਦਿਨ ਰਾਤ ਵੱਡਾ ਹੈ, ਜੋ ਸਾਡੇ ਵਰ੍ਹੇ ਦੇ ਬਰਾਬਰ ਹੈ, ਅਰਥਾਤ ੨੩ ਦਸੰਬਰੋਂ (ਮਕਰ ਰੇਖਾ) ਤੋਂ ਲੈਕੇ ੨੧ ਜੂਨ (ਕਰਕ ਰੇਖਾ) ਤੱਕ ਉਤਰਾਇਣ ਕਹਾਉਂਦਾ ਹੈ, ਜੋ ਦੇਵਤਿਆਂ ਦਾ ਦਿਨ ਹੈ, ਅਤੇ ੨੨ ਜੂਨ (ਕਰਕ ਰੇਖਾ) ਤੋਂ ੨੨ ਦਸੰਬਰ (ਮਕਰ ਰੇਖਾ) ਤਕ 'ਦਖਣਾਇਣ' ਕਹਾਉਂਦਾ ਹੈ ਜੋ ਦੇਵਤਿਆਂ ਦੀ ਰਾਤ ਹੈ। ਆਮ ਖਿਆਲ ਹੈ ਕਿ ਦਖਣਾਇਣ (ਦੇਵਤਿਆਂ ਦੀ ਰਾਤ) ਵਿਚ ਮਰਣ ਵਾਲਾ ਪ੍ਰਾਣੀ ਚੰਦ੍ਰ ਮਾਰਗ ਥਾਣੀ ਜਾਂਦਾ ਹੈ, ਭਾਵੇਂ ਉਹ ਕਿੰਨਾਂ ਭੀ ਪੁੰਨਾਤਮਾਂ ਹੋਵੇ ਅਤੇ 'ਉਤਰਾਇਣ' (ਦੇਵਤਿਆਂ ਦੇ ਦਿਨ) ਵਿਚ ਮਰਣ ਵਾਲਾ ਸੂਰਜ ਮਾਰਗ ਥਾਣੀ ਜਾਂਦਾ ਹੈ, ਭਾਵੇਂ ਉਹ ਕਿੰਨਾ ਭੀ ਪਾਪਾਤਮਾਂ ਹੋਵੇ। ਇਸੇ ਖਿਆਲ ਨੂੰ ਲੈਕੇ ਕਈ ਇਕ ਸਾਡੇ ਹਿੰਦੂ ਭਰਾ ਰਾਤ ਵੇਲੇ ਮ੍ਰਿਤਕ ਦਾ ਸਸਕਾਰ ਭੀ ਨਹੀਂ ਕਰਦੇ। ਰਾਜੇ ਜਨਕ ਜੀ ਨੂੰ ਭੀ ਚੰਦ੍ਰ ਮਾਰਗ ਥਾਣੀ ਬੈਕੁੰਠ ਵਿਚ ਜਾਣਾ ਪਿਆ ਸੀ. ਉਹ ਕਿਉਂ? ਇਸਦਾ ਉੱਤਰ ਅਸਾਂ ਜਨਕ ਚਰਿਤ੍ਰ ਵਿਚ ਲਿਖ ਦਿੱਤਾ ਹੈ, ਦੂਜਾ ਰਾਜਾ ਯੁਧਿਸ਼ਟਰ ਜੀ ਭੀ ਚੰਦ੍ਰ ਮਾਰਗ ਥਾਣੀ ਗਏ ਸਨ, ਉਨ੍ਹਾਂ ਦਾ ਕਾਰਣ ਅੱਗੇ ਉਨ੍ਹਾਂ ਦੇ ਚਰਿਤ੍ਰ ਵਿਚ ਪ੍ਰਗਟ ਕੀਤਾ ਜਾਏਗਾ। ਚੂੰਕਿ ਭੀਸ਼ਮ ਪਿਤਾਮਾ ਜੀ ਸ੍ਵਛੰਦ ਮ੍ਰਿਤੂ ਦੇ ਮਾਲਕ ਸਨ, ਭਾਵੇਂ ਉਨ੍ਹਾਂ ਲਈ ਇਕ ਤਰ੍ਹਾਂ ਨਾਲ ਦਖਣਾਇਣ ਵਿਚ ਸੱਦਾ ਆ ਗਿਆ ਸੀ, ਪਰ ਉਨ੍ਹਾਂ ਨੇ ਚੰਦ੍ਰ ਮਾਰਗ ਦੇ ਰਸਤੇ ਜਮ ਲੋਕ ਦਾ ਦੁੱਖ ਵੇਖਣਾ ਪਏਗਾ, ਇਸ ਕਰਕੇ ਸਰੀਰ ਦਾ ਤਿਆਗ ਨਾਂ ਕੀਤਾ ਅਤੇ ਤੀਰਾਂ ਨਾਲ ਵਿੰਨ੍ਹੇ ਜਾਕੇ, ਛੇਕੋ-ਛੇਕ ਹੋ

ਚੁੱਕੇ ਹੋਏ ਭੀ ਤੀਰਾਂ ਦੀ ਸੇਜਾ ਉਤੇ ਸੁੱਤੇ ਰਹੇ ਅਤੇ ਸਰੀਰ ਦਾ ਤਿਆਗ ਨਾਂ ਕੀਤਾ। ਇਸਦਾ ਭਾਵ ਏਹ ਭੀ ਜ਼ਾਹਰ ਹੁੰਦਾ ਹੈ, ਕਿ ਬ੍ਰਹਮ ਗਿਆਨੀ ਮਹਾਤਮਾਂ ਆਪਣੇ ਦੁੱਖਾਂ ਨੂੰ ਖੁਸ਼ੀ ੨ ਨਾਲ ਸਹਾਰ ਸਕਦਾ ਹੈ, ਪਰ ਪਰਾਏ ਦੇ ਦੁਖਾਂ ਨੂੰ ਵੇਖ ਨਹੀਂ ਸਕਦਾ। ਜਿਵੇਂ ਰਾਜਾ ਜਨਕ ਨਰਕੀ ਜੀਵਾਂ ਦੇ ਦੁੱਖਾਂ ਨੂੰ ਵੇਖਕੇ ਹੀ ਉਨ੍ਹਾਂ ਨੂੰ ਸੁਖ ਪਹੁੰਚਾਨ ਵਾਸਤੇ ਆਪ ਭੀ ਉਥੇ ਹੀ ਬੈਠ ਗਿਆ ਸੀ, ਤਦੇ ਤਾਂ ਸਤਿਗੁਰੂ ਜੀ ਨੇ ਫੁਰਮਾਇਆ ਹੈ–

"ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥
ਹਰਿ ਦਰਗਹਿ ਕਹੁ ਕੈਸੇ ਗਵੈ"॥ (ਸੁਖਮਨੀ)

ਭੀਸ਼ਮ ਪਿਤਾਮਾ ਜੀ ਨੇ ਤੀਰਾਂ ਦੀ ਸੇਜਾ ਨੂੰ ਫੁੱਲਾਂ ਦੀ ਸੇਜਾ ਸਮਝਕੇ, ਕਈ ਦਿਨਾਂ ਤਕ ਉਥੇ ਹੀ ਸੁਖ ਦੀ ਨੀਂਦੇ ਸੁੱਤੇ ਰਹੇ, ਪਰ ਦਖਾਣਾਇਣ ਵਿਚ ਸਰੀਰ ਦਾ ਤਿਆਗ ਨਾਂ ਕੀਤਾ, ਜਦੋਂ ਉਤਰਾਇਣ ਆ ਗਿਆ ਤਾਂ ਸਰੀਰ ਦਾ ਤਿਆਗ ਕਰਕੇ ਨਿਜ ਦੇਸ ਨੂੰ ਤੁਰਦੇ ਹੋਏ॥



(੪੭) ਗੋਤਮ ਮੁਨਿ ਜੀ ਦੀ ਕਥਾ।

# 'ਗੋਤਮ ਰਿਖਿ ਜਸੁ ਗਾਇਅਉ'॥

(੧) ਨਯਾਯ ਸ਼ਸਤ੍ਰ ਦੇ ਬਨਾਉਨ ਵਾਲੇ ਮਹਾਤਮਾਂ 'ਗੋਤਮ ਜੀ' ਹੋਏ ਹਨ, ਜੋ ਈਸਾ ਤੋਂ ੬੦੦ ਵਰ੍ਹਾ ਪਹਿਲੋਂ ਹੋਏ ਹਨ। ਪਰ–

(੨) ਪੁਰਾਣਾਂ ਦੇ ਅਨੁਸਾਰ ਇਕ ਹੋਰ ਮਹਾਤਮਾਂ 'ਗੋਤਮ ਜੀ' ਹੋਏ ਹਨ, ਜਿਨ੍ਹਾਂ ਦਾ ਸਾਲਗ੍ਰਾਮ ਜੀ ਉਤੇ ਅਟੱਲ ਵਿਸ਼੍ਵਾਸ ਸੀ।

ਮੁਦਗਲ ਤੋਂ ਜੌੜੇ ਬੱਚੇ-ਪੁਤ੍ਰ ਤੇ ਕੰਨਯਾਂ ਪੈਦਾ ਹੋਏ, ਪੁੱਤ੍ਰ ਦਾ ਨਾਮ ਦਿਵੋਦਾਸ ਅਤੇ ਕੰਨਯਾਂ ਦਾ ਨਾਮ ਅਹਲਯਾ ਸੀ, ਜੋ ਮਹਾਨ ਸੁੰਦਰ ਸੀ, ਇਸ ਲਈ ਬਹੁਤਿਆਂ ਨੇ ਉਸਦੀ ਚਾਹਨਾ ਕੀਤੀ, ਤਾਂ ਬ੍ਰਹਮਾਂ ਨੇ ਕਿਹਾ– ਜੋ ਪੁਰਸ਼ ਇਕ ਦੰਡ (੨੪ ਮਿੰਟ) ਵਿਚ ਤ੍ਰਿਲੋਕੀ ਦੀ ਪ੍ਰਕ੍ਰਮਾਂ ਕਰਕੇ ਆਵੇਗਾ ਉਸਨੂੰ ਇਹ ਕੰਨਯਾਂ ਦਿੱਤੀ ਜਾਵੇਗੀ॥

ਗੋਤਮ ਜੀ ਦੀ ਭਗਵਾਨ ਸਾਲਗ੍ਰਾਮ ਉਤੇ ਅਲੌਕਿਕ ਸਰਧਾ ਸੀ, ਇਸ ਲਈ ਸਾਲਗ੍ਰਾਮ ਨੇ ਉਨ੍ਹਾਂ ਨੂੰ ਆਗਯਾ ਦਿੱਤੀ ਕਿ ਤੂੰ ਮੇਰੀ ਪ੍ਰਦੱਖਣਾ ਕਰ ਲੈ! ਇਨ੍ਹਾਂ ਨੇ ਅਜੇਹਾ ਹੀ ਕੀਤਾ। ਇੰਦ੍ਰਾਦਿਕ ਦੇਵਤੇ ਜੋ ਆਪੋ ਆਪਣੀਆਂ ਸਵਾਰੀਆਂ ਉਤੇ ਖੁਸ਼ੀ ੨ ਚੜ੍ਹੇ ਜਾਂਦੇ ਸਨ, ਉਨ੍ਹਾਂ ਸਾਰਿਆਂ ਨੇ

ਅਪਨੇ ਅਪਨੇ ਅੱਗੇ ਗੌਤਮ ਜੀ ਨੂੰ ਜਾਂਦਿਆਂ ਵੇਖਿਆ ਅਤੇ ਸਾਰਿਆਂ ਨੇ ਗੌਤਮ ਜੀ ਦਾ ਅੱਗੇ ੨ ਜਾਣਾ ਮੰਨਿਆਂ। ਇਸ ਤਰ੍ਹਾਂ ਨਾਲ ਗੌਤਮ ਜੀ ਦਾ ਵਿਆਹ ਅਹਲਯਾ ਨਾਲ ਹੋ ਗਿਆ।

ਇਕ ਵੇਰੀ ਮਹਾਂ ਕਾਲ ਪੈ ਗਿਆ ਤਾਂ ਸਾਰੇ ਬ੍ਰਾਹਮਣ ਸ੍ਰੀ ਗੌਤਮ ਜੀ ਦੇ ਆਸ਼੍ਰਮ ਤੇ ਆਏ, ਗੌਤਮ ਜੀ ਨੇ ਤਪੋ ਬਲ ਦੇ ਪ੍ਰਤਾਪ ਨਾਲ ਸਭ ਦੀ ਪਾਲਨਾ-ਪੋਖਨਾ ਕੀਤੀ। ਜਦ ਸੁਕਾਲ ਹੋ ਗਿਆ ਤਾਂ ਬ੍ਰਾਹਮਣਾਂ ਨੇ ਜਾਣ ਦੀ ਆਗਯਾ ਮੰਗੀ, ਪਰ ਗੌਤਮ ਜੀ ਨੇ ਕਿਹਾ—ਦੇਵਤਾ ਗਣੋ! ਤੁਸਾਂ ਭੋਜਨ ਹੀ ਛਕਨਾ ਹੈ, ਇਥੇ ਬੈਠਕੇ ਭਜਨ ਕਰਦੇ ਰਹੋ, ਭਗਵਾਨ ਅੰਨ ਦੇ ਹੀ ਦੇਂਦਾ ਹੈ। ਅੰਤ ਬ੍ਰਾਹਮਣਾਂ ਨੇ ਛਲ-ਰੂਪ ਗਊ ਬਨਾਈ, ਜੋ ਗੌਤਮ ਜੀ ਦੇ ਹੱਥ ਲਗਦਿਆਂ ਹੀ ਡਿੱਗ ਪਈ ਤਾਂ ਬ੍ਰਾਹਮਣਾਂ ਨੇ ਰੌਲਾ ਪਾ ਦਿੱਤਾ ਕਿ ਗੌਤਮ ਜੀ ਪਾਸੋਂ ਗੋ-ਹੱਤਯਾ ਹੋ ਗਈ ਹੈ, ਇਹ ਕਹਿਕੇ ਸਾਰੇ ਚਲੇ ਗਏ। ਜਦ ਮਗਰੋਂ ਗੌਤਮ ਜੀ ਨੂੰ ਬ੍ਰਾਹਮਣਾਂ ਦੇ ਛਲ ਦਾ ਪਤਾ ਲੱਗਾ ਤਦ ਉਨ੍ਹਾਂ ਨੇ ਬ੍ਰਾਹਮਣਾਂ ਨੂੰ ਸ੍ਰਾਪ ਦਿੱਤਾ ਕਿ "ਤੁਹਾਡਾ ਢਿਡ ਭੀ ਨਹੀਂ ਭਰੇਗਾ"!

ਇਕ ਵੇਰੀ ਅਹਲਯਾ ਨੇ ਇੰਦ੍ਰ ਨਾਲ ਵਿਭਚਾਰ ਕੀਤਾ, ਜਦ ਗੌਤਮ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਅਹਲਯਾ ਨੂੰ 'ਪੱਥਰ' ਹੋ ਜਾਣਦਾ ਸ੍ਰਾਪ ਦਿੱਤਾ। ਉਸ ਸ੍ਰਾਪ ਕਰਕੇ ਅਹਲਯਾ ਪੱਥਰ ਦੀ ਸਿਲਾ ਹੋਕੇ ਗੰਗਾ ਕਿਨਾਰੇ ਪਈ ਰਹੀ। ਜਿਸਦਾ ਉਧਾਰ ਸ੍ਰੀ ਰਾਮ ਚੰਦ੍ਰ ਜੀ ਨੇ ਕੀਤਾ, ਇਹ ਸਾਰੀ ਕਥਾ ਪਿਛੇ 'ਅਹਲਯਾ ਪ੍ਰਸੰਗ' ਵਿਚ ਵਿਸਥਾਰ ਨਾਲ ਲਿਖੀ ਹੈ ਉਥੇ ਪੜ੍ਹੋ!

(੪੮) ਗਰੁੜ ਜੀ ਦੀ ਕਥਾ।

## "ਹਨੂਮਾਨ ਸਰਿ ਗਰੁੜ ਸਮਾਨਾ ॥
## ਸੁਰਪਤਿ ਨਰਪਤਿ ਨਹੀ ਗੁਣ ਜਾਨਾ" ॥

'ਗਰੁੜ ਸ੍ਰੀ ਵਿਸ਼ਨੂ ਜੀ ਦਾ ਘੋੜਾ ਤੇ ਪੰਛੀਆਂ ਦਾ ਰਾਜਾ ਮੰਨਿਆਂ ਜਾਂਦਾ ਹੈ। ਜੋ ਬਿਨਤਾ ਦੇ ਗਰਭ ਤੋਂ ਕੱਸ਼ਯਪ ਜੀ ਦਾ ਪੁਤ੍ਰ ਹੈ। ਇਨ੍ਹਾਂ ਦੀ ਉਤਪਤੀ ਦੇ ਸਬੰਧ ਵਿਚ ਭਾਗਵਤ ਵਿਚ ਇਹ ਕਥਾ ਹੈ ਕਿ ਇਕ ਵੇਰੀ ਕੱਸ਼ਪ ਜੀ ਨੇ ਪੁਤ੍ਰ ਪ੍ਰਾਪਤੀ ਦੀ ਇੱਛਾ ਨਾਲ ਯੱਗ ਦਾ ਅਨੁਸ਼੍ਠਾਨ ਕੀਤਾ। ਉਨ੍ਹਾਂ ਦੇ ਯੱਗ ਦੇ ਵਾਸਤੇ ਇੰਦ੍ਰ, ਬਾਲਖਿੱਲ ਅਤੇ ਹੋਰ ਕਈ ਦੇਵਤੇ ਲਕੜੀ ਆਦਿਕ ਯੱਗ ਸਾਮਗ੍ਰੀ ਇਕੱਠੀ ਕਰਨ ਲੱਗੇ। ਇੰਦ੍ਰ ਨੇ ਬੇਰੇ

ਚਿਰ ਵਿਚ ਹੀ ਲਕੜੀਆਂ ਦਾ ਢੇਰ ਲਾ ਲਿਆ ਅਤੇ ਅੰਗੂਠੇ ਜਿੰਨੇ ਕੱਦ ਵਾਲੇ ਬਾਲਖਿੱਲਾਂ ਨੂੰ ਪਲਾਸ (ਢੱਕ) ਦੀ ਇਕ ਟਾਹਨੀ ਨੂੰ ਘਸੀਟੀ ਲਿਆਉਂਦਿਆਂ ਵੇਖਕੇ ਓਹ ਉਨ੍ਹਾਂ ਦੀ ਹੱਸੀ ਉਡਾਉਨ ਲੱਗਾ। ਇਸ ਪੁਰ ਬਾਲਖਿੱਲ ਗੁਸੇ ਹੋਕੇ ਕੱਸ਼ਯਪ ਦਾ ਪੁੱਤ੍ਰ ਦੂਜਾ ਇੰਦ੍ਰ ਪੈਦਾ ਕਰਨ ਦੇ ਪ੍ਰਯਤਨ ਵਿਚ ਲੱਗ ਪਏ। ਅੰਤ ਵਿਚ ਕੱਸ਼ਯਪ ਨੇ ਉਨ੍ਹਾਂ ਨੂੰ ਸਮਝਾ ਬੁਝਾਕੇ ਠੰਢਿਆਂ ਕੀਤਾ ਅਤੇ ਕਿਹਾ—'ਤੁਸੀ ਜਿਸਨੂੰ ਪੈਦਾ ਕੀਤਾ ਚਾਹੁੰਦੇ ਹੋ, ਓਹ ਪੰਛੀਆਂ ਦਾ ਇੰਦ੍ਰ ਹੋਵੇਗਾ। ਅੰਤ ਵਿਚ ਕੱਸ਼ਯਪ ਦੇ ਬੀਰਜ ਤੋਂ ਬਿਨਤਾ ਨੂੰ ਅੱਗ ਅਤੇ ਸੂਰਜ ਦੇ ਸਮਾਨ ਦੋ ਪੁੱਤ੍ਰ-ਗਰੁੜ ਤੇ ਅਰੁਣ-ਪੈਦਾ ਹੋਏ। ਗਰੁੜ ਵਿਸ਼ਨੂ ਦਾ ਬਾਹਨ ਅਤੇ 'ਅਰੁਣ' ਸੂਰਜ ਦਾ ਰਥਵਾਹੀ ਹੋਇਆ।

ਮਹਾਂ ਭਾਰਤ ਵਿਚ ਗਰੁੜ ਜੀ ਦੀ ਬਹੁਤ ਕਥਾ ਆਉਂਦੀ ਹੈ, ਉਸ ਵਿਚ ਲਿਖਿਆ ਹੈ, ਇਕ ਦਿਨ ਬਿਨਤਾ (ਗਰੁੜ ਦੀ ਮਾਤਾ) ਨੂੰ ਕਦ੍ਰ (ਸੱਪਾਂ ਦੀ ਮਾਤਾ) ਨੇ ਕਿਹਾ—"ਸੂਰਜ ਦਾ ਘੋੜਾ ਕਾਲਾ ਹੈ"। ਅੱਗੋਂ ਬਿਨਤਾਂ ਨੇ ਕਿਹਾ—"ਨਹੀਂ! ਸੂਰਜ ਦਾ ਘੋੜਾ ਚਿੱਟਾ ਹੈ"। ਇਸੇ ਗੱਲ ਦਾ ਬੜਾ ਬਾਦ-ਬਿਬਾਦ ਹੋ ਗਿਆ। ਅੰਤ ਨੂੰ ਸ਼ਰਤ ਲੱਗ ਗਈ, ਕਿ ਅਸਾਂ ਦੋਹਾਂ ਵਿਚੋਂ ਜੇਹੜੀ ਝੂਠੀ ਹੋਵੇ, ਓਹ ਆਪਣੀ ਸੌਂਕਨ ਦੀ ਦਾਸੀ ਹੋਵੇ ਅਤੇ ਉਸਦੀ ਉਲਾਦ ਭੀ, ਦੂਜੀ ਦੀ ਉਲਾਦ ਦੀ ਸੇਵਕ ਹੋ ਜਾਵੇ। ਰਾਤ ਪਈ ਤਾਂ ਕਦ੍ਰ ਨੇ ਅਪਣੇ ਪੁੱਤ੍ਰਾਂ-ਸੱਪਾਂ ਨੂੰ ਪੁੱਛਿਆ—ਸੂਰਜ ਦਾ ਘੋੜਾ ਕਾਲਾ ਹੈ ਜਾਂ ਚਿੱਟਾ ? ਸੱਪਾਂ ਨੇ ਕਿਹਾ—ਘੋੜੇ ਦਾ ਰੰਗ ਚਿੱਟਾ ਹੈ। ਇਹ ਸੁਣਦੇ ਹੀ ਕਦ੍ਰ ਨੂੰ ਬੜਾ ਸ਼ੋਕ ਹੋਇਆ। ਫਿਰ ਉਸਨੇ ਅਪਣੇ ਕਾਲੇ ਰੰਗ ਦੇ ਪੁੱਤ੍ਰਾਂ ਨੂੰ ਕਿਹਾ—ਤੁਸਾਂ ਕੱਲ੍ਹ ਫਲਾਣੇ ਵੇਲੇ ਘੋੜੇ ਦੇ ਨਾਲ ਲਿਪਟਕੇ ਉਸਨੂੰ ਕਾਲਿਆਂ ਕਰ ਦੇਣਾ, ਤਾ ਕਿ ਮੈਨੂੰ ਸੌਂਕਣ ਦੀ ਦਾਸੀ ਨਾਂ ਹੋਣਾ ਪਵੇ, ਸਗੋਂ ਸੌਂਕਣ ਮੇਰੀ ਦਾਸੀ ਹੋਵੇ, ਪਹਿਲੇਂ ਤਾਂ ਸੱਪਾਂ ਨੇ ਨਾਂਹ ਨੁੱਕਰ ਕੀਤੀ, ਪਰ ਅੰਤ ਨੂੰ ਮਾਂ ਦਾ ਗੁੱਸਾ ਵੇਖਕੇ; ਉਸਦਾ ਕਿਹਾ ਮੰਨ ਲੀਤਾ ਅਤੇ ਅਗਲੇ ਦਿਨ ਕਦ੍ਰ ਨੇ ਬਿਨਤਾ ਨੂੰ ਸੂਰਜ ਦਾ ਘੋੜਾ ਕਾਲਾ ਵਿਖਾਕੇ, ਉਸਨੂੰ ਅਪਣੀ ਦਾਸੀ ਅਤੇ ਉਸਦੇ ਪੁੱਤ੍ਰ-ਗਰੁੜ ਨੂੰ ਅਪਣੇ ਪੁੱਤ੍ਰਾਂ ਸੱਪਾਂ ਦਾ ਸੇਵਕ ਬਣਾ ਲਿਆ।

ਬਿਨਤਾ ਅਪਣੇ ਪੁੱਤ੍ਰਾਂ—†ਤਾਖ੍ਰਯਾ, ਅਰਿਸ੍ਟਨੇਮਿ, ਗਰੁੜ, ਅਰੁਣ,

---

†ਮਹਾਂ ਭਾਰਥ ਆਦ ਪਰਵ, ਅਧਿਆਇ ੬੫ ਦੇ ਸਲੋਕ ੪੦ ਵਿਚ ਬਿਨਤਾ ਦੇ ਛੇ ਪੁੱਤ੍ਰ ਲਿਖੇ ਹਨ ॥

ਆਰੁਣਿ ਅਤੇ ਵਾਰੁਣ-ਸਮੇਤ ਕੁਝ ਸਮਾ ਆਪਣੀ ਸੌਂਕਣ ਦੀ ਗੁਲਾਮੀ ਕਰਦੀ ਰਹੀ ! ਇਕ ਦਿਨ ਗਰੁੜ ਦੀ ਸਲਾਹ ਨਾਲ ਬਿਨਤਾ ਨੇ ਕਦ੍ਰੂ ਨੂੰ ਪੁੱਛਿਆ ਕਿ–"ਤੂੰ ਮੈਨੂੰ ਅਤੇ ਮੇਰੇ ਪੁੱਤ੍ਰਾਂ ਨੂੰ ਕਿਸੇ ਤਰ੍ਹਾਂ ਨਾਲ ਇਸ ਗੁਲਾਮੀ ਤੋਂ ਆਜ਼ਾਦ ਕਰ ਸਕਦੀ ਹੈਂ" ? ਇਸਦੇ ਉੱਤਰ ਵਿਚ ਕਦ੍ਰ ਨੇ ਕਿਹ–"ਹਾਂ ! ਜੇਕਰ ਅੰਮ੍ਰਿਤ ਦਾ ਘੜਾ ਤੂੰ ਮੈਨੂੰ ਮੰਗਵਾ ਦੇਵੇਂ ਤਾਂ ਮੈਂ ਤੈਨੂੰ ਤੇਰੇ ਪੁੱਤ੍ਰਾਂ ਸਮੇਤ, ਗੁਲਾਮੀ ਤੋਂ ਅਜ਼ਾਦ ਕਰ ਦੇਵਾਂਗੀ" । ਕਦ੍ਰ ਦੀ ਸ਼ਰਤ ਸੁਣਕੇ ਬਿਨਤਾ ਨੇ ਗਰੁੜ ਨੂੰ ਕਿਹਾ, ਮਾਂ ਨੂੰ ਸੌਂਕਣ ਦੀ ਗੁਲਾਮੀ ਤੋਂ ਮੁਕਤ ਕਰਾਉਣ ਵਾਸਤੇ ਗਰੁੜ ਇੰਦ੍ਰ ਲੋਕ ਵਿਚ ਪੁੱਜਾ ਅਤੇ ਅੰਮ੍ਰਿਤ ਦੀ ਰਖਿਆ ਕਰਨ ਵਾਲੇ ਦੇਵਤਿਆਂ ਸਣੇ ਇੰਦ੍ਰ ਨਾਲ ਘੋਰ ਜੁੱਧ ਕਰਕੇ ਉਨ੍ਹਾਂ ਤੋਂ ਅੰਮ੍ਰਿਤ ਦਾ ਘੜਾ ਖੋਹ ਲਿਆ । ਇੰਦ੍ਰ ਨੇ ਆਪਣੇ ਤੋਂ ਗਰੁੜ ਨੂੰ ਬਲਵਾਨ ਵੇਖਕੇ ਖੁਸ਼ ਹੋਕੇ ਵਰ ਦੇਣ ਲਈ ਕਿਹਾ–ਤਾਂ ਗਰੁੜ ਨੇ ਇੰਦ੍ਰ ਪਾਸੋਂ ਇਹ ਵਰ ਮੰਗਿਆ–"ਇਕ ਤਾਂ ਮੈਨੂੰ ਹਰਿ ਸੇਵਾ ਪ੍ਰਾਪਤ ਹੋਵੇ, ਦੂਜਾ ਸੱਪ ਮੇਰੀ ਖੁਰਾਕ ਹੋ ਜਾਣ" । ਇੰਦ੍ਰ ਨੇ ਕਿਹਾ ਐਸਾ ਹੀ ਹੋਵੇਗਾ । ਬੱਸ ! ਉਸ ਦਿਨ ਤੋਂ ਇਹ ਵਿਸ਼ਨੂੰ ਦਾ ਘੋੜਾ ਬਣਿਆ ਅਤੇ ਸੱਪਾਂ ਦੀ ਜਾਣ ਦਾ ਵੈਰੀ ਹੋ ਗਿਆ । ਫਿਰ ਇੰਦ੍ਰ ਨੇ ਕਿਹਾ–ਇਹ ਅੰਮ੍ਰਿਤ ਦਾ ਘੜਾ ਤੂੰ ਸੱਪਾਂ ਨੂੰ ਦੇਣ ਚਲਿਆ ਹੈਂ, ਇਕ ਤਾਂ ਅੱਗੇ ਹੀ ਓਹ ਜ਼ੈਹਰ ਭਰੇ ਹਨ, ਦੂਜਾ ਅਮਰ ਹੋ ਗਏ ਤਾਂ ਓਹ ਜਗਤ ਨੂੰ ਕਿਸੇ ਤਰ੍ਹਾਂ ਭੀ ਜੀਊਣ ਨਹੀਂ ਦੇਣਗੇ, ਤਾਂ ਗਰੁੜ ਨੇ ਕਿਹਾ–ਮੈਂ ਘੜਾ ਉਨ੍ਹਾਂ ਨੂੰ ਪਿਆਉਣ ਦੀ ਸ਼ਰਤ ਨਾਲ ਨਹੀਂ ਲਿਜਾ ਰਿਹਾ, ਮੈਂ ਤਾਂ ਕੇਵਲ ਅਪਣੀ ਮਾਤਾ ਨੂੰ ਗੁਲਾਮੀ ਤੋਂ ਮੁਕਤਿ ਕਰਾਣਾ ਹੈ, ਜਿਸ ਵੇਲੇ ਮੇਰੀ ਮਾਤਾ ਅਜ਼ਾਦ ਹੋ ਜਾਵੇ, ਤੂੰ ਘੜਾ ਉਥੋਂ ਚੁਕਵਾ ਮੰਗਵਾਈਂ" । ਗਰੁੜ ਦੀ ਏਹ ਉਕਤਿ ਸੁਣਕੇ ਇੰਦ੍ਰ ਬਹੁਤ ਪ੍ਰਸੰਨ ਹੋਇਆ ਅਤੇ ਅੰਮ੍ਰਿਤ ਦਾ ਘੜਾ ਚੁਰਾ ਲਿਔਣ ਲਈ ਦੇਵਤੇ ਮਗਰ ਭੇਜ ਦਿੱਤੇ । ਗਰੁੜ ਅੰਮ੍ਰਿਤ ਦਾ ਘੜਾ ਲੈਕੇ ਮਾਤਾ ਕੋਲ ਆਇਆ, ਬਿਨਤਾ ਨੇ ਅੰਮ੍ਰਿਤ ਦਾ ਘੜਾ ਲਿਜਾਕੇ ਅਪਣੀ ਸੌਂਕਣ ਕਦ੍ਰ ਨੂੰ ਦਿੱਤਾ । ਕਦ੍ਰ ਨੇ ਘੜਾ ਦੱਭ ਉਤੇ ਰੱਖ ਦਿੱਤਾ ਅਤੇ ਬਿਨਤਾ ਨੂੰ ਕਿਹਾ–ਭੈਣ ! ਹੁਣ ਤੋਂ ਤੂੰ ਅਤੇ ਤੇਰੇ ਪੁੱਤ੍ਰ ਮੇਰੀ ਗੁਲਮੀ ਤੋਂ ਅਜ਼ਾਦ ਹਨ । ਬਿਨਤਾ ਪੁੱਤ੍ਰਾਂ ਸਣੇ ਘਰ ਨੂੰ ਆਈ, ਉਧਰ ਕਦ੍ਰ ਨੇ

ਲੌ ! ਸੱਪਾਂ ਨੇ ਕਿਹਾ ਅਸੀ ਨ੍ਹਾ ਧੋ ਕੇ ਆਉਂਦੇ ਹਾਂ, ਬੱਸ ! ਏਨੇ ਵਿਚ ਹੀ ਦੇਵਤਿਆਂ ਨੇ ਘੜਾ ਲੋਪ ਕਰ ਲਿਆ। ਜਦ ਸੱਪ ਅੰਮ੍ਰਿਤ ਪੀਣ ਲਈ ਆਏ ਤਾਂ ਜਿਥੇ ਘੜਾ ਰਖਿਆ ਸੀ, ਉਸ ਥਾਂ ਨੂੰ ਚੱਟਣ ਲੱਗ ਪਏ, ਜਿਸ ਕਰਕੇ ਉਨ੍ਹਾਂ ਦੀਆਂ ਜੀਭਾਂ ਫਟ ਗਈਆਂ ਤੇ ਇਕ ੨ ਜੀਭ ਤੋਂ ਦੋ ਦੋ ਜੀਭਾਂ ਹੋ ਗਈਆਂ। ਇਸ ਤਰ੍ਹਾਂ ਨਾਲ ਗਰੁੜ ਨੇ ਅਪਣੇ ਬਾਹੁ ਬਲ ਨਾਲ 'ਹਰਿ ਸੇਵਾ ਤੇ ਮਾਤਾ ਨੂੰ ਬੰਧਨ ਮੁਕਤਿ' ਕਰ ਦਿੱਤਾ ਸੀ।

"ਗਰੁੜ ਮਹਾ ਗਜ਼ਾਨੀ ਸੁਖ ਰਾਸੀ ॥ ਹਰਿ ਸੇਵਕ ਅਤਿ ਨਿਕਟ ਨਿਵਾਸੀ" ॥

ਗਰੁੜ ਜੀ ਮਹਾਂ ਗਜ਼ਾਨੀ ਹਨ, ਪਰ ਭਗਵਾਨ ਦੀ ਮਾਇਆ ਵਡੀ ਪ੍ਰਬਲ ਹੈ, ਉਸ ਮਾਇਆ ਦੀ ਪ੍ਰੇਰਣਾ ਕਰਕੇ ਇਨ੍ਹਾਂ ਨੂੰ ਭੀ ਇਕ ਵੇਰੀ ਭ੍ਰਮ ਹੋ ਗਿਆ, ਜਦੋਂ ਸ੍ਰੀ ਰਾਮ ਜੀ ਮੇਘ ਨਾਦ ਨਾਲ ਜੰਗ ਕਰ ਰਹੇ ਸਨ, ਉਸ ਵੇਲੇ ਮੇਘ ਨਾਦ ਨੇ ਨਾਗ ਫਾਸ ਪਾਕੇ ਸ੍ਰੀ ਰਾਮ ਚੰਦ੍ਰ ਜੀ ਤੇ ਲਛਮਨ ਜੀ ਨੂੰ ਸਾਰੀ ਸੈਨਾਂ ਸਮੇਤ ਨਾਗ ਦੀ ਫਾਹੀ ਨਾਲ ਬੰਨ੍ਹਕੇ ਮੂਰਛਿਤ ਕਰ ਲਿਆ ਸੀ, ਉਸ ਵੇਲੇ ਨਾਰਦ ਜੀ ਨੇ ਗਰੁੜ ਨੂੰ ਭੇਜਿਆ। ਗਰੁੜ ਨੇ ਜਾਂਦਿਆਂ ਹੀ ਨਾਗਾਂ ਨੂੰ ਖਾ ਲਿਆ ਤੇ ਸ੍ਰੀ ਰਾਮ ਜੀ ਦੀ ਸੈਨਾਂ ਸਮੇਤ ਮੂਰਛਾ ਖੁਲ੍ਹੀ, ਉਸ ਵੇਲੇ ਗਰੁੜ ਨੂੰ ਭ੍ਰਮ ਹੋਇਆ ਕਿ ਜੇ ਸ੍ਰੀ ਰਾਮ ਜੀ ਸਚਮੁੱਚ ਵਿਸ਼ਨੁ ਅਵਤਾਰ ਹਨ, ਤਾਂ ਇਨ੍ਹਾਂ ਨੂੰ ਸੱਪਾਂ ਦੀ ਜ਼ੈਹਰ ਹੀ ਕਿਉਂ ਚੜ੍ਹੀ ? ਜਿਸ ਵਿਸ਼ਨੁ ਭਗਵਾਨ ਦੀ ਸੇਜਾ ਹੀ ਸ਼ੇਸ਼ਨਾਗ ਹੈ, ਉਸਦੇ ਅਵਤਾਰ ਨੂੰ ਨਾਂਗਾਂ ਦੀ ਫਾਹੀ ਪੈ ਜਾਣੀ ਅਸੰਭਵ ਜੇਹੀ ਗੱਲ ਹੈ, ਇਸ ਭ੍ਰਮ ਦੀ ਨਵਿਰਤੀ ਲਈ ਗਰੁੜ ਬ੍ਰਹਮਾ ਦੇ ਕੋਲ ਗਿਆ ਤਾਂ ਬ੍ਰਹਮਾ ਜੀ ਨੇ ਸ਼ਿਵਜੀ ਕੋਲ ਭੇਜਿਆ। ਸ਼ਿਵਜੀ ਨੇ ਕਿਹਾ—ਹੇ ਖਗ ਰਾਜ ! ਖਗ ਦੀ ਬੋਲੀ ਨੂੰ ਖਗ ਭਲੀ ਪ੍ਰਕਾਰ ਸਮਝਦਾ ਹੈ, ਇਸ ਲਈ ਤੂੰ ਕਾਗ ਭਸੁੰਡਿ ਕੋਲ ਜਾਹੁ, ਓਹ ਤੇਰਾ ਭ੍ਰਮ ਦੂਰ ਕਰੇਗਾ, ਸ਼ਿਵਜੀ ਦਾ ਹੁਕਮ ਮੰਨਕੇ ਇਹ ਕਾਗ ਭਸੁੰਡਿ ਕੋਲ ਗਿਆ ਅਤੇ ਕਾਗ ਭਸੁੰਡਿ ਜੀ ਪਾਸੋਂ ਜਿਸ ਪ੍ਰੇਮ ਨਾਲ ਇਨ੍ਹਾਂ ਨੇ 'ਰਾਮ ਚਰਿਤ ਮਾਨਸ' ਸੁਣਿਆ ਸੀ, ਉਸਦਾ ਵਰਣਨ ਹੋ ਹੀ ਨਹੀਂ ਸਕਦਾ। ਉਸਦੇ ਪ੍ਰੇਮ ਨੂੰ ਗੁਸਾਂਈ ਤੁਲਸੀ ਦਾਸ ਜੀ ਨੇ ਇਸ ਤਰ੍ਹਾਂ ਅੰਕਤ ਕੀਤਾ ਹੈ—

"ਸੁਨਿ ਸੁਭ ਰਾਮ ਕਥਾ ਖਗ ਨਾਹਾ ॥ ਵਿਗਤ ਮੋਹ ਮਨਿ ਪਰਮ ਉਛਾਹਾ ॥
ਸੁਨਿ ਭਸੁੰਡ ਕੇ ਵਚਨ ਸੁਹਾਏ ॥ ਹਰਖਿਤ ਖਗ ਪਤਿ ਪੰਖ ਫੁਲਾਏ ॥
ਨੈਨ ਨੀਰ ਮਨ ਅਤਿ ਹਰਖਾਨਾ ॥ ਸ੍ਰੀ ਰਘੁਪਤਿ ਪ੍ਰਤਾਪ ਉਰ ਆਨਾ ॥
ਪੁਨਿ ਪੁਨਿ ਕਾਗ ਚਰਨ ਸਿਰ ਨਾਵਾ ॥ ਜਾਨਿ ਰਾਮ ਸਮ ਪ੍ਰੇਮ ਬਢਾਵਾ ॥

ਦੋਹਰਾ ॥ ਕਾਗ ਚਰਣ ਸਿਰ ਨਾਇ ਕਰਿ, ਪ੍ਰੇਮ ਸਹਿਤ ਮਤਿ ਧੀਰ ॥
ਗਰੁੜ ਗਇਯੋ ਬੈਕੁੰਠ ਤਬ, ਹ੍ਰਿਦਯ ਰਾਖਿ ਰਘੁਬੀਰ" ॥

ਮਹਾ ਭਾਰਤ ਦੇ 'ਸੌਪਰਣ' ਪਰਬ ਵਿਚ ਇਨ੍ਹਾਂ ਦੇ ਬਲ-ਪਰਾਕ੍ਰਿਮ ਅਤੇ ਭਗਤੀ ਚਰਿਤ੍ਰ ਵਡੇ ਵਿਸਥਾਰ ਨਾਲ ਵਰਣਨ ਕੀਤੇ ਹੋਏ ਹਨ ॥



(੪੯) ਚੰਦ੍ਰਹਾਂਸ ਦੀ ਕਥਾ।

## "ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟ ਬੁਧੀ ਅਪਨਾ ਘਰੁ ਲੂਕੀ ਜਾਰੇ" ॥ (ਨਟ ਮ: ੪)

ਦੁਆਪਰ ਜੁਗ ਦੀ ਵਾਰਤਾ ਹੈ। ਕੇਰਲ ਦੇਸ ਵਿਚ 'ਮੇਧਾਵੀ' ਨਾਮ ਦਾ ਇਕ ਧਰਮਾਤਮਾ ਰਾਜਾ ਰਾਜ ਕਰਦਾ ਸੀ, ਉਸਦੇ ਇਕਲੌਤੇ ਪੁੱਤ੍ਰ ਦਾ ਨਾਮ 'ਚੰਦ੍ਰਹਾਂਸ' ਸੀ। ਚੰਦ੍ਰਹਾਂਸ ਦੀ ਉਮਰ ਅਜੇ ਬਹੁਤ ਛੋਟੀ ਹੀ ਸੀ, ਤਾਂ ਵੈਰੀਆਂ ਨੇ ਕੇਰਲ ਦੇਸ ਉਤੇ ਧਾਵਾ ਬੋਲਕੇ 'ਮੇਧਾਵੀ' ਰਾਜੇ ਨੂੰ ਜੁੱਧ ਵਿਚ ਮਾਰ ਦਿੱਤਾ, ਚੰਦ੍ਰਹਾਂਸ ਦੀ ਮਾਤਾ, ਪਤਿਬ੍ਰਤਾ ਰਾਣੀ ਪਤੀ ਦੇ ਨਾਲ ਹੀ ਸਤੀ ਹੋ ਗਈ। ਰਾਜ ਉਤੇ ਦੂਜੇ (ਵੈਰੀ) ਰਾਜੇ ਦਾ ਕਬਜ਼ਾ ਹੋ ਗਿਆ। ਇਸ ਬਿਪਤਾ ਦੇ ਸਮੇਂ ਵਿਚ ਚੰਦ੍ਰਹਾਂਸ ਦੀ ਦਾਈ ਉਸਨੂੰ ਲੈਕੇ, ਚੁਪ ਕੀਤੇ ਹੀ ਨਗਰ ਤੋਂ ਨਿਕਲ ਗਈ, ਅਤੇ ਕੁੰਤਲਪੁਰ ਵਿਚ ਆਣਕੇ ਰਹਿਣ ਲੱਗੀ। ਸ੍ਵਾਮਿ ਭਗਤਨੀ-ਦਾਈ ਨੇ ਤਿੰਨ ਵਰ੍ਹੇ ਤਕ ਮੇਹਨਤ ਮਜ਼ਦੂਰੀ ਕਰਕੇ ਚੰਦ੍ਰਹਾਂਸ ਨੂੰ ਪੁੱਤ੍ਰ ਵਾਂਗੂ ਪਾਲਿਆ, ਉਸਦੇ ਮਗਰੋਂ ਉਹ ਭੀ ਕਾਲ ਦਾ ਗ੍ਰਾਸ ਬਣ ਗਈ ॥

## [੨] ਚੰਦ੍ਰਹਾਂਸ ਨੂੰ ਸੰਤ ਮਿਲਾਪ।

ਚੰਦ੍ਰਹਾਂਸ ਅਨਾਥ ਅਤੇ ਨਿਰਾਸਰਾ ਹੋ ਗਿਆ, ਪਰ ਅਨਾਥਾਂ ਦਾ ਨਾਥ ਭਗਵਾਨ ਹੈ, ਨਿਰਾਸਰਿਆਂ ਦਾ ਆਸਰਾ ਭੀ ਭਗਵੰਤ ਹੈ, ਓਹ ਵਿਸ੍ਵੰਭਰ ਸਭਨਾਂ ਦਾ ਪੇਟ ਭਰਦਾ ਹੈ। ਉਸ ਭਗਵੰਤ ਦੀ ਪ੍ਰੇਰਣਾ ਅਜੇਹੀ ਹੋਈ, ਕਿ ਚੰਦ੍ਰਹਾਂਸ ਇਕ ਦਿਨ ਸੁਤੇ ਹੀ ਕੁੰਤਲਪੁਰ ਤੋਂ ਬਾਹਰ ਨਿਕਲ ਤੁਰਿਆ। ਉਸ ਸ਼ੇਹਰ ਤੋਂ ਕੁਝ ਥੋੜੀ ਵਾਟ ਉਤੇ ਇਕ 'ਸਾਧੂ ਆਸ਼੍ਰਮ' ਸੀ, ਜਿਥੇ ਚੰਗੇ ਚੰਗੇ ਬ੍ਰਹਮਵੇਤਾ, ਭਜਨ ਦੀ ਮੂਰਤੀ ਸਾਧੂ ਰਹਿੰਦੇ ਸਨ। ਚੰਦ੍ਰਹਾਂਸ ਉਸ ਸਾਧੂ ਆਸ਼੍ਰਮ ਵਿਚ ਸੁਤੇ ਹੀ ਜਾ ਪੁਜਾ। ਉਸ ਬਾਲਕ ਦੀ ਦੀਨ-ਹੀਨ ਅਵਸਥਾ

ਨੂੰ ਵੇਖਕੇ, ਦਯਾ ਸਰੂਪ ਮਹਾਤਮਾਂ ਨੂੰ ਉਸ ਬਾਲਕ ਉਤੇ ਦਇਆ ਆਈ। ਓਹੀ ਇਸਦਾ ਲਾਲਨ-ਪਾਲਨ ਕਰਨ ਲੱਗ ਪਏ। ਉਨ੍ਹਾਂ ਵੈਸ਼ਨਵ ਸੰਤਾਂ ਨੂੰ ਨਿੱਤ ਠਾਕੁਰ ਪੂਜਾ ਕਰਦਿਆਂ ਵੇਖਕੇ, ਇਸ ਬਾਲਕ ਚੰਦ੍ਰਹਾਂਸ ਨੂੰ ਭੀ ਠਾਕੁਰ ਪੂਜਾ ਕਰਨ ਦਾ ਚਾਉ ਲੱਗ ਗਿਆ, ਬਾਲਕ ਦੇ ਚਾਉ ਨੂੰ ਵੇਖਕੇ ਸੰਤਾਂ ਨੇ ਇਕ ਛੋਟਾ ਜੇਹਾ ਠਾਕੁਰ ਦੇ ਦਿੱਤਾ, ਅਤੇ ਨਾਲ ਹੀ ਇਕ ਬਟੂਆ ਗਲੇ ਵਿਚ ਪਾ ਦਿੱਤਾ, ਕਿ ਤੂੰ ਆਪਣੇ ਠਾਕੁਰ ਨੂੰ ਹਰ ਵੇਲੇ ਆਪਣੇ ਕੋਲ ਹੀ ਰਖਿਆ ਕਰ, ਤੇ ਸਮੇਂ ੨ ਨਾਲ ਪੂਜਾ-ਸੇਵਾ ਕੀਤਾ ਕਰ! ਬਾਲਕ ਚੰਦ੍ਰਹਾਂਸ ਦਿਨ ਵਿਚ ਕਈ ੨ ਵੇਰੀ ਠਾਕੁਰ ਦੀ ਪੂਜਾ ਕਰਦਾ ਅਤੇ ਜਿਸ ਤਰ੍ਹਾਂ ਸੰਤ ਸਮਾਧੀ ਲਾਕੇ ਬੈਠ ਜਾਇਆ ਕਰਦੇ ਸਨ, ਉਸੇ ਤਰ੍ਹਾਂ ਹੀ ਰਾਮ ੨ ਕਹਿੰਦਾ ਕਹਿੰਦਾ ਅੱਖਾਂ ਮੀਟਕੇ ਬੈਠ ਜਾਇਆ ਕਰਦਾ। ਪਹਿਲੋਂ ਤਾਂ ਬੱਚੇ ਲਈ ਇਹ ਠਾਕੁਰ ਪੂਜਾ ਤੇ ਰਾਮ ੨ ਕਰਨਾ, ਮਨ ਪਰਚਾਉਨ ਦੀ ਖੇਡ ਸੀ, ਪਰ ਹੌਲੀ ਹੌਲੀ ਇਹ ਅਨਿੰਨ ਭਗਤੀ ਬਣ ਗਈ ਅਤੇ ਚੰਦ੍ਰਹਾਂਸ ਜੀ ਪਰਮ ਭਗਤ ਹੋ ਗਏ। ਜਦ ਉਹ ਅਪਨੇ ਸਰੀਰ ਦੀ ਸੁਧ ਬੁਧ ਭੁਲਾਕੇ, ਹਰਿ ਕੀਰਤਨ ਕਰਦੇ ਤੇ ਸਮਾਧੀ ਸਥਿਰ ਹੋ ਜਾਂਦੇ, ਤਦ ਉਨ੍ਹਾਂ ਦੇ ਚੁਫੇਰੇ ਅਲੌਕਿਕ ਚਾਂਦਨੀ ਜੇਹੀ ਫੈਲ ਜਾਂਦੀ। ਉਸ ਵੇਲੇ ਚੰਦ੍ਰਹਾਂਸ ਵੇਖਦਾ ਕਿ ਜਨਾਂ ਦੇ ਮਨ ਨੂੰ ਮੋਹਨ ਵਾਲਾ ਇਕ ਸੁੰਦਰ ਬਾਲਕ ਬੰਸਰੀ ਹੱਥ ਵਿਚ ਲੈਕੇ ਉਨ੍ਹਾਂ ਦੇ ਨਾਲ ਮਿਲਕੇ ਹਰਿ ਕੀਰਤਨ ਕਰ ਰਿਹਾ ਹੈ।

ਕੁੰਤਲਪੁਰ ਦਾ ਰਾਜਾ ਧਰਮਾਤਮਾਂ ਸੀ, ਪਰ ਉਨ੍ਹਾਂ ਦੇ ਘਰ ਪੁੱਤ੍ਰ ਕੋਈ ਨਹੀਂ ਸੀ, ਕੇਵਲ ਇਕੋ ਇਕ ਰੂਪ-ਗੁਣ ਸਪੰਨ ਕੰਨਜਾਂ ਸੀ, ਜਿਸਦਾ ਨਾਮ 'ਚੰਪਕਮਾਲਿਨੀ' ਸੀ। ਰਾਜੇ ਦਾ ਗੁਰੂ ਮਹਾਰਿਖਿ ਗਾਲਵ ਸੀ, ਉਸਦੇ ਉਪਦੇਸ਼ ਨਾਲ ਰਾਜਾ ਆਪਨਾ ਸਾਰਾ ਸਮਾਂ ਭਜਨ ਸਿਮਰਨ ਤੇ ਸਤਸੰਗ ਵਿਚ ਬਿਤਾਉਂਦਾ ਸੀ। ਰਾਜ ਭਾਗ ਦਾ ਸਾਰਾ ਭਾਰ ਉਨ੍ਹਾਂ ਦੇ ਵਜ਼ੀਰ ਦੇ ਸਿਰ ਪੁਰ ਸੀ, ਜਿਸਦਾ ਨਾਮ ਸੀ 'ਧ੍ਰਿਸਟ ਬੁਧਿ'। ਏਹੋ ਕਹਿਣਾ ਚਾਹੀਦਾ ਹੈ, ਕਿ ਕੁੰਤਲਪੁਰ ਦਾ ਰਾਜ ਇਕ ਤਰ੍ਹਾਂ ਨਾਲ ਉਹ ਵਜ਼ੀਰ ਧ੍ਰਿਸਟ ਬੁਧੀ ਹੀ ਕਰਦਾ ਸੀ। ਉਸਦਾ ਆਪਣਾ ਵੱਖਰਾ ਭੀ ਜ਼ਿਮੀਦਾਰਾ ਸੀ, ਅਤੇ ਧਨ-ਸੰਪਦਾ ਦਾ ਕੋਈ ਓੜਕ ਨਹੀਂ ਸੀ। ਧ੍ਰਿਸਟ ਬੁਧਿ ਨਾਮ ਵਾਲੇ ਵਜ਼ੀਰ ਦੇ 'ਮਦਨ' ਤੇ 'ਅਮਲ' ਨਾਮ ਦੇ ਦੋ ਲਾਇਕ ਪੁੱਤ੍ਰ ਸਨ ਅਤੇ 'ਵਿਖਯਾ' ਨਾਮ ਵਾਲੀ ਮਹਾਂ ਸੁੰਦਰੀ ਕੰਨਜਾਂ ਸੀ। ਮਦਨ ਅਤੇ ਅਮਲ ਰਾਜ ਦੇ ਕੰਮਾਂ ਵਿਚ ਪਿਤਾ ਦੀ

ਪੂਰੀ ੨ ਮਦਦ ਕਰਦੇ ਸਨ। ਇਨ੍ਹਾਂ ਦੋਹਾਂ ਵਿਚੋਂ ਮਦਨ ਹਰਿ ਭਗਤ ਅਤੇ ਨੇਕ ਸੁਭਾਵ ਸੀ, ਜਿਸ ਕਰਕੇ ਵਜ਼ੀਰ ਦੇ ਮਹੱਲਾਂ ਵਿਚ, ਜਿਥੇ ਵਿਸ਼ੇ ਵਿਲਾਸ ਦੇ ਰਾਗ ਰੰਗ ਦਾ ਪ੍ਰਵਾਹ ਵਗਦਾ ਸੀ, ਉਥੇ ਕਦੇ ਕਦੇ ਸੰਤ-ਸਮਾਗਮ, ਅਤਿਥਿ ਸਤਿਕਾਰ, ਅਤੇ ਹਰਿ ਕੀਰਤਨ ਭੀ ਹੋਇਆ ਕਰਦਾ ਸੀ। ਭਾਵੇਂ ਇਨ੍ਹਾਂ ਕੰਮਾਂ ਵਿਚ ਧ੍ਰਿਸਟ ਬੁਧੀ ਕੋਈ ਪ੍ਰੇਮ ਨਹੀਂ ਰਖਦਾ ਸੀ, ਓਹ ਰਾਤ ਦਿਨ ਰਾਜ ਦੇ ਕੰਮਾਂ ਅਤੇ ਧਨ ਕੱਠਾ ਕਰਨ ਵਿਚ ਲੱਗਾ ਰਹਿੰਦਾ ਸੀ। ਪਰ ਲਾਇਕ ਪੁੱਤ੍ਰ ਮਦਨ ਨੂੰ ਮੋਹ ਵੱਸ ਇਨ੍ਹਾਂ ਕੰਮਾਂ ਤੋਂ ਰੋਕਦਾ ਭੀ ਨਹੀਂ ਸੀ॥

# [੩] ਕੁਦਰਤ ਦੇ ਰੰਗ ਤੇ ਮਨ ਦੀਆਂ ਸੋਚਾਂ॥

ਇਕ ਦਿਨ ਧ੍ਰਿਸਟ ਬੁਧਿ ਵਜ਼ੀਰ ਨੇ ਕਿਸੇ ਉਤਸ਼ਵ ਦੇ ਸਮੇਂ ਬ੍ਰਹਮ ਭੋਜ ਕੀਤਾ, ਜਿਸ ਕਰਕੇ 'ਸਾਧੂ ਆਸ਼੍ਰਮ' ਦੀ ਸਾਰੀ ਸੰਤ ਮੰਡਲੀ ਉਸਦੇ ਘਰ ਭੋਜਨ ਛਕਨ ਲਈ ਆਈ ਅਤੇ ਉਸ ਮੰਡਲੀ ਦੇ ਨਾਲ ਹੀ ਬਾਲਕ ਚੰਦ੍ਰਹਾਂਸ ਭੀ ਭੋਜਨ ਛਕਨ ਲਈ ਆ ਗਿਆ। ਜਦ ਸਭਨੂੰ ਪੱਤਲਾਂ ਪੁਰ ਭੋਜਨ ਪਰੋਸਿਆ ਗਿਆ ਤਾਂ ਸੰਤ ਮੰਡਲੀ ਦੇ ਮੰਡਲੇਸ੍ਵਰ ਸੰਤ ਦੇ ਕੋਲ ਵਾਰ ਹੀ ਬਾਲਕ ਭਗਤ ਚੰਦ੍ਰਹਾਂਸ ਭੋਜਨ ਛਕਨ ਲਈ ਪੱਤਲ ਲੈਕੇ ਬੈਠਾ ਸੀ, ਉਧਰੋਂ ਧ੍ਰਿਸਟ ਬੁਧਿ ਆ ਗਿਆ, ਤਾਂ ਸੁਤੇ ਹੀ ਮੰਡਲੇਸ੍ਵਰ ਮਹਾਤਮਾਂ ਹੱਸ ਪਏ। ਧ੍ਰਿਸਟ ਬੁਧਿ ਨੇ ਮਹਾਤਮਾਂ ਤੋਂ ਹੱਸਣ ਦਾ ਕਾਰਣ ਪੁੱਛਿਆ ਤਾਂ ਪਹਿਲੋਂ ਤੇ ਮਹਾਤਮਾਂ ਨੇ ਆਲਾ-ਟੋਲਾ ਕੀਤਾ, ਪਰ ਮਗਰੋਂ ਇਸ ਤਰਾਂ ਕਿਹਾ—

'ਹੇ ਰਾਜਨ! ਇਹ ਲੜਕਾ ਜੋ ਸਾਡੇ ਸਾਹਮਣੇ ਬੈਠਾ ਭੋਜਨ ਛਕ ਰਿਹਾ ਹੈ, ਇਸਦਾ ਮਾਂ ਨਹੀਂ, ਪਿਉ ਨਹੀਂ। ਘਰ ਨਹੀਂ, ਬੂਹਾ ਨਹੀਂ। ਕੌਡੀ ਨਹੀਂ, ਪੈਸਾ ਨਹੀਂ। ਮਿਲਖ ਨਹੀਂ, ਜਗੀਰ ਨਹੀਂ। ਭਾਵੇਂ ਇਹ ਕਿਸੇ ਰਾਜੇ ਦਾ ਪੁੱਤ੍ਰ ਹੈ, ਪਰ ਇਸ ਵੇਲੇ ਮਹਾਂ ਕੰਗਾਲ ਹੈ। ਵਾਹਿਗੁਰੂ ਦੀ ਨੇਤ ਬੇਅੰਤ ਹੈ, ਜੋ:— "ਖਿਨ ਮਹਿ ਨੀਚ ਕੀਟ ਕਉ ਰਾਜ॥
ਪਾਰ ਬ੍ਰਹਮ ਗਰੀਬ ਨਿਵਾਜ॥ (ਸੁਖਮਨੀ ਸਾਃ)

ਐਸਾ ਗਰੀਬ ਨਿਵਾਜ ਹੈ, ਕਿ—
"ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ"॥

ਅਤੇ—"ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ"॥ (ਸਾਰੰਗ ਕਬੀਰ)

ਕੰਗਲੇ ਨੂੰ ਰਾਜਾ ਕਰ ਦੇਂਦਾ ਹੈ, ਉਸਨੇ ਇਥੇ ਭੀ ਏਹੋ ਖੇਡ ਕਰਨੀ ਹੈ, ਓਹ ਖੇਡ ਏਹ ਹੈ, ਕਿ ਇਸ ਬਾਲਕ ਨੇ ਤੇਰਾ ਜਵਾਈ ਹੋਣਾ ਹੈ ਅਤੇ ਇਸ ਕੁੰਤਲਪੁਰ ਦਾ ਰਾਜ ਭੀ ਇਸਨੇ ਕਰਨਾ ਹੈ। ਨਿਰੰਕਾਰ ਦੀ ਅਜੇਹੀ ਖੇਡ ਨੂੰ ਵੇਖਕੇ ਅਸੀ ਹੱਸ ਰਹੇ ਹਾਂ।

ਏਹ ਗੱਲ ਸੁਣਦਾ ਹੀ ਧ੍ਰਿਸਟ ਬੁਧੀ, ਅਜੇਹੇ ਗਮਾਂ ਦੇ ਖੂਹ ਵਿਚ ਡੁੱਬਾ, ਮਾਨੋ ਸਿਰ ਉਤੇ ਪਹਾੜ ਟੁੱਟ ਪਿਆ ਹੈ। ਸੰਤ ਪੂਰਨ ਪੁਰਖ ਸਨ, ਉਨ੍ਹਾਂ ਦੇ ਬਚਨ ਅਮੋਘ ਸਨ, ਫਿਰ ਉਨ੍ਹਾਂ ਨੇ ਇਹ ਭੀ ਕਹਿ ਦਿੱਤਾ ਸੀ, ਕਿ 'ਭਾਵੇਂ ਇਹ ਕਿਸੇ ਰਾਜਾ ਦਾ ਪੁੱਤ੍ਰ ਹੈ, । ਇਸ ਗੱਲ ਨੇ ਉਸਦੀ ਯਾਦ ਸ਼ਕਤੀ ਨੂੰ ਝੂਨਿਆ, ਜਿਸਨੇ ਖੋਜ ਲਿਆ ਕਿ ਹੋਵੇ ਨਾਂ ਹੋਵੇ, ਇਹ ਓਹੀ ਲੜਕਾ ਹੋਵੇਗਾ, ਜੋ ਮੇਧਾਵੀ ਰਾਜੇ ਦਾ ਸੀ, ਜਿਸਨੂੰ ਦਾਈ ਲੈਕੇ ਰਾਤੋ ਰਾਤ ਨੱਸ ਗਈ ਸੀ। ਕੁੰਤਲਪੁਰ ਦਾ ਵਾਰਸ ਭੀ ਏਹੀ ਸੀ, ਕਿਉਂਕਿ ਕੁੰਤਲਪੁਰ ਭੀ 'ਕੇਰਲ' ਰਾਜਧਾਨੀ ਦੇ ਅੰਤਰ ਗਤ ਸੀ । ਇਕ ਤਾਂ ਕੰਗਲੇ ਦਾ ਜੁਆਈ ਹੋਣਾ ਦੂਜਾ ਕੁੰਤਲਪੁਰ ਦਾ ਰਾਜ ਹੱਥੋਂ ਖੁੱਸ ਜਾਣਾ। ਇਹ ਦੋਵੇਂ ਗੱਲਾਂ ਅਜੇਹੀਆਂ ਸਨ, ਜੋ ਧ੍ਰਿਸਟ ਬੁਧੀ ਨੂੰ ਬਿੱਜ ਪੈਣ ਨਾਲੋਂ ਭੀ ਦੁਖ-ਦਾਈ ਸਨ। ਓਹ ਜਾਣਦਾ ਸੀ, ਜੋ ਕੁੰਤਲਪੁਰ ਦੇ ਰਾਜੇ ਦੇ ਘਰ ਕੋਈ ਪੁੱਤ੍ਰ ਨਹੀਂ ਹੈ, ਰਾਜੇ ਦੇ ਜੀਉਂਦਿਆਂ ਹੀ ਮੈਂ ਰਾਜ-ਕਾਜ ਕਰਦਾ ਹਾਂ, ਉਸਦੇ ਮਰਨ ਮਗਰੋਂ ਤਾਂ ਮੈਂ ਆਪੇ ਰਾਜਾ ਹੋ ਜਾਵਾਂਗਾ ਅਤੇ ਮੇਰੇ ਮਗਰੋਂ ਇਸ ਰਾਜ ਦੇ ਹੱਕਦਾਰ ਮੇਰੇ ਪੁੱਤ੍ਰ ਹੋਣਗੇ। ਇਸ ਤਰ੍ਹਾਂ ਨਾਲ ਓਹ ਕੁੰਤਲਪੁਰ ਦਾ ਰਾਜ ਅਪਣਾ ਹੀ ਸਮਝ ਰਿਹਾ ਸੀ। ਪਰ ਜਦ ਸੰਤਾਂ ਨੇ ਕਹਿ ਦਿੱਤਾ ਕਿ ਇਹ ਕਿਸੇ ਰਾਜੇ ਦਾ ਪੁੱਤ੍ਰ ਹੈ ਅਤੇ ਕੁੰਤਲਪੁਰ ਦਾ ਰਾਜਾ ਭੀ ਏਹ ਹੋਵੇਗਾ, ਤਾਂ ਉਸਦੇ ਦੂਰੰਦੇਸ਼ ਮਨ ਨੇ ਸੋਚ ਲਿਆ, ਸਾਡਾ ਰਾਜਾ ਭਗਤ ਲੋਗ ਹੈ, ਸੰਤਾਂ ਦਾ ਸੇਵਕ ਤੇ ਪ੍ਰੇਮੀ ਹੈ, ਜੇ ਕਿਤੇ ਸੰਤਾਂ ਨੇ ਇਹ ਗੱਲ ਰਾਜੇ ਦੇ ਕੰਨੀ ਪਾ ਦਿੱਤੀ, ਕਿ ਏਹ ਲੜਕਾ ਰਾਜ ਕੁਮਰ ਹੈ, ਤਾਂ ਉਸਨੇ ਝੱਟ ਹੀ ਪੁੱਤ੍ਰੀ ਦਾ ਸਾਕ ਇਸਨੂੰ ਦੇਕੇ, ਨਾਲ ਹੀ ਰਾਜ ਨੂੰ ਦਾਜ ਵਿਚ ਦੇ ਦੇਣਾ ਹੈ, ਇਸ ਤਰ੍ਹਾਂ ਨਾਲ ਇਸ ਕੁੰਤਲਪੁਰ ਦਾ ਰਾਜ ਮੇਰੀ ਉਲਾਦ ਪਾਸੋਂ ਖੁੱਸ ਜਾਏਗਾ, ਨਾਲੇ ਕੰਗਲੇ ਨੂੰ ਜਵਾਈ ਬਣਾਕੇ ਮੈਨੂੰ ਸ਼ਰਮਿੰਦਗੀ ਉਠਾਣੀ ਪਏਗੀ। ਕੋਈ ਅਜੇਹਾ ਕੰਮ ਕਰੀਏ, ਜਿਸ ਕਰਕੇ ਇਹ ਲੜਕਾ ਮਰ ਜਾਏ, ਤਾਂ ਬਲਾ ਟਲੇ, ਫਿਰ ਕੋਈ ਅੰਦੇਸਾ ਹੀ ਨਹੀਂ ਰਹੇਗਾ ॥

# [੪] "ਅਪਨੇ ਜਨ ਕਉ ਸਰਪਰ ਰਾਖੈ" ॥

ਸੰਤ ਪ੍ਰਸਾਦ ਛਕ ਰਹੇ ਹਨ, ਪਰ ਧ੍ਰਿਸਟ ਬੁਧਿ ਦਾ ਮਨ ਅਜੇਹੀਆਂ ਗੋਂਦਾਂ ਗੁੰਦ ਰਿਹਾ ਹੈ, ਸੰਤ ਮੰਡਲੀ ਪ੍ਰਸਾਦ ਛਕਕੇ ਚਲੀ ਗਈ, ਚੰਦ੍ਰਹਾਂਸ ਭੀ ਉਨ੍ਹਾਂ ਦੇ ਨਾਲ ਹੀ ਆਇਆ ਸੀ, ਨਾਲ ਹੀ ਉੱਠਕੇ ਤੁਰ ਗਿਆ। ਮਗਰੋਂ ਧ੍ਰਿਸਟ ਬੁਧਿ ਨੇ ਜਲਾਦਾਂ ਨੂੰ ਸੱਦਕੇ ਕਿਹਾ—ਜੋ ਸਾਡੇ ਸ਼ੈਹਰ ਤੋਂ ਬਾਹਰ ਸੰਤਾਂ ਦਾ ਡੇਰਾ ਹੈ, ਉਸ ਡੇਰੇ ਵਿਚ ਇਕ ਲੜਕਾ ਰਹਿੰਦਾ ਹੈ, ਜੇਕਰ ਤੁਸੀ ਉਸਨੂੰ ਮਾਰਕੇ ਮੈਨੂੰ ਕੋਈ ਨਿਸ਼ਾਨ ਲਿਆ ਦਿਓ, ਤਾਂ ਤੁਹਾਨੂੰ ਬਹੁਤ ਸਾਰਾ ਇਨਾਮ ਦਿੱਤਾ ਜਾਇਗਾ।

"ਪਾਪ ਬੁਰਾ ਪਾਪੀ ਕਉ ਪਿਆਰਾ ॥ ਪਾਪ ਲਦੇ ਪਾਪੇ ਪਾਸਾਰਾ" ॥

ਭਾਵੇਂ ਪਾਪ ਬੁਰਾ ਹੈ, ਪਰ ਪਾਪੀ ਨੂੰ ਪਿਆਰਾ ਹੈ, ਇਸ ਲਈ ਪਾਪੀ ਪੁਰਸ਼ ਪਾਪ ਦਾ ਹੀ ਵਿਹਾਰ-ਕਾਰ ਕਰਦਾ ਹੈ। ਜਲਾਦਾਂ ਨੇ ਭੀ ਓਹੀ ਕੰਮ ਕੀਤਾ, ਕਿ ਮੌਕਿਆ ਤਾੜਕੇ ਚੰਦ੍ਰਹਾਂਸ ਨੂੰ ਚੁੱਕ ਲਿਆ ਅਤੇ ਵਡੇ ਸੰਘਨੇ ਜੰਗਲ ਵਿਚ ਲਿਜਾਕੇ ਉਸਨੂੰ ਮਾਰਣ ਦੀ ਸਲਾਹ ਕਰਨ ਲੱਗੇ। ਚੰਦ੍ਰਹਾਂਸ ਨੇ ਉਨ੍ਹਾਂ ਦਾ ਇਰਾਦਾ ਸਮਝਕੇ, ਉਨ੍ਹਾਂ ਨੂੰ ਕਿਹਾ—ਹੇ ਭਲੇ ਪੁਰਸ਼ੋ! ਮੈਨੂੰ ਦੋ ਘੜੀਆਂ ਦਾ ਸਮਾਂ ਦੇਵੋ, ਮੈਂ ਭਗਵੰਤ ਦੀ ਪੂਜਾ ਕਰ ਲਵਾਂ, ਫਿਰ ਜਦੋਂ ਮੈਂ ਇਸ਼ਾਰਾ ਕਰਾਂ, ਉਸ ਵੇਲੇ ਤਲਵਾਰ ਮਾਰਕੇ ਮੇਰਾ ਸਿਰ ਉਡਾ ਦੇਣਾ, ਜਲਾਦਾਂ ਨੇ ਉਸਦੀ ਗੱਲ ਮੰਨ ਲਈ, ਚੰਦ੍ਰਹਾਂਸ ਨੇ ਅਪਨੇ ਬਟੂਏ ਵਿਚੋਂ ਠਾਕੁਰ ਕੱਢਕੇ, ਜੰਗਲ ਦੇ ਫੁੱਲ ਪੱਤ੍ਰ ਲੈਕੇ, ਉਸਦੀ ਪੂਜਾ ਕਰਨੀ ਸ਼ੁਰੂ ਕੀਤੀ ਅਤੇ ਪ੍ਰੇਮ ਭਰੀ ਗਦ ਗਦ ਬਾਣੀ ਨਾਲ ਬੇਨਤੀ ਕੀਤੀ :—

"ਗਹੋ ਆਜ ਹਾਥ ਨਾਥ ! ਸ਼ਰਣ ਮੈਂ ਤਿਹਾਰੀ ॥
ਤਾਤ—ਮਾਤ ਬੰਧੁ—ਭ੍ਰਾਤ ਸੁਹਿਰਦ ਸੌਖ੍ਯਕਾਰੀ ॥
ਏਕ ਤੁਮਹੀ ਸਰਬਸ ਮਮ ਪ੍ਰਣਤ ਦੁੱਖ ਹਾਰੀ ॥
ਦਾਸ ਜਾਨਿ ਇੱਛਾਧੀਨ ਇੱਛਤ ਸ਼ੁਭਕਾਰੀ ॥
ਮੌਤ ਸਮੇ ਮਿਲੌ ਮੋਹਿ, ਮੋਹਨ ! ਮੋਹਿ ਟਾਰੀ ॥"

ਉਸ ਜੰਗਲ ਵਿਚ ਕਰੁਣਾ ਰਸ ਛਾ ਗਿਆ, ਭਗਵਾਨ ਨੇ ਕਾਂਟਾ ਭੁਆ ਦਿੱਤਾ। ਜ਼ਾਲਮ ਜਲਾਦਾਂ ਦੀਆਂ ਅੱਖਾਂ ਵਿਚੋਂ ਭੀ ਹੰਝੂ ਵਗ ਤੁਰੇ। ਉਨ੍ਹਾਂ ਦਾ ਹਿਰਦਾ ਬਦਲ ਗਿਆ। ਉਨ੍ਹਾਂ ਨੇ ਆਪਣੇ ਮਨ ਵਿਚ ਸੋਚਿਆ— "ਇਸ ਤਰ੍ਹਾਂ ਦੇ ਹਰਿ ਭਗਤ, ਨਿਰ ਅਪਰਾਧ ਬਾਲਕ ਨੂੰ ਕਤਲ ਕਰਨ [illegible] ਸਾਡੀ ਕੀ ਹਾਲਤ ਹੋਵੇਗੀ" ? ਉਨ੍ਹਾਂ ਨੇ ਕਤਲ ਕਰਨ

ਦਾ ਇਰਾਦਾ ਦੂਰ ਕਰ ਦਿੱਤਾ, ਪਰ ਧ੍ਰਿਸਟ ਬੁੱਧਿ ਦੇ ਵਾਸਤੇ ਕੋਈ ਨਿਸ਼ਾਨੀ ਲਿਜਾਣੀ ਚਾਹੀਦੀ ਹੈ। ਉਨ੍ਹਾਂ ਨੂੰ ਇਹ ਸੋਚ ਪੈ ਗਈ, ਤਾਂ ਕੀਹ ਵੇਖਦੇ ਹਨ ਕਿ ਚੰਦ੍ਰਹਾਂਸ ਦੇ ਇਕ ਪੈਰ ਵਿਚ ਛੇ ਉਂਗਲਾਂ ਹਨ, ਉਨ੍ਹਾਂ ਨੇ ਝੱਟ ਹੀ ਤਲਵਾਰ ਨਾਲ ਛੇਵੀਂ ਉਂਗਲ ਵਢ ਲਈ। ਕੁਲੱਛਣ ਰੂਪ ਛੇਵੀਂ ਉਂਗਲ ਭੀ ਦੂਰ ਹੋ ਗਈ। ਚੰਦ੍ਰਹਾਂਸ ਨੂੰ ਉਸੇ ਜੰਗਲ ਵਿਚ ਛੱਡਕੇ ਜੱਲਾਦ ਮੁੜ ਗਏ। ਧ੍ਰਿਸ੍ਰ ਬੁਧਿ ਨੂੰ ਉਂਗਲੀ ਵੱਢਕੇ ਲਿਆਂਦੀ ਹੋਈ ਵਿਖਾ ਦਿੱਤੀ। ਜਿਸ ਕਰਕੇ ਉਸਦੇ ਅਨੰਦ ਦੀ ਹੱਦ ਨਾਂ ਰਹੀ। ਉਸਨੇ ਸਮਝਿਆ, ਅੱਜ ਮੇਰੀ ਬੁੱਧਿ ਦੀ ਚਤੁਰਾਈ ਨੇ ਸੰਤਾਂ ਦੀ ਅਮੋਘ ਬਾਣੀ ਨੂੰ ਝੂਠਾ ਕਰ ਦਿੱਤਾ ਹੈ।

ਡਰਾਉਣੇ ਜੰਗਲ ਦੇ ਵਿਚ ਸੁਕੁਮਾਰ ਬਾਲਕ ਇਕੱਲਾ ਪਿਆ ਹੈ, ਪੈਰ ਵਿਚ ਪੀੜ ਹੋ ਰਹੀ ਹੈ ਅਤੇ ਲਹੂ ਵਗ ਰਿਹਾ ਹੈ, ਪਰ ਮੂੰਹ ਤੋਂ ਇਕ ਰਸ ਹਰਿ ਕੀਰਤਨ ਹੋ ਰਿਹਾ ਹੈ। ਏਨੇ ਵਿਚ ਉਸਨੇ ਵੇਖਿਆ—ਇਕ ਪ੍ਰੇਮ ਭਰੀ ਸ਼ਯਾਮ ਮੂਰਤਿ ਉਸ ਵੱਲੇ ਆ ਰਹੀ ਹੈ, ਉਸੇ ਵੇਲੇ ਅਚਾਨਕ ਹੀ ਸਾਰੀ ਪੀੜ ਮਿਟ ਗਈ। ਭੁੱਖ ਪਿਆਸ ਸ਼ਾਂਤ ਹੋ ਗਈ, ਮੂੰਹ ਕਮਲ ਵਾਂਗੂੰ ਖਿੜ ਪਿਆ, ਮਨ ਪੂਰਨ ਅਨੰਦ ਨਾਲ ਭਰ ਗਿਆ। ਬਨ ਦੀਆਂ ਹਰਨੀਆਂ ਆਕੇ ਉਸਦੇ ਪੈਰ ਚੱਟਨ ਲੱਗ ਪਈਆਂ, ਪੰਛੀਆਂ ਨੇ ਛਾਂ ਕਰ ਦਿੱਤੀ, ਬਾਂਦਰ ਆਦਿਕ ਜੰਗਲੀ ਜਾਨਵਰ ਫਲ ਲਿਆਕੇ ਦੇਣ ਲੱਗ ਪਏ। ਧਰਤੀ ਕੋਮਲ ਹੋ ਗਈ। ਬਾਲਕ ਮੋਹਤ ਮਨ ਤੇ ਮਿੱਠੀ ੨ ਸੁਰ ਨਾਲ ਹਰਿ ਕੀਰਤਨ ਕਰਨ ਲੱਗਾ। ਡਰਾਉਣਾ ਜੰਗਲ ਹਰਿ ਕੀਰਤਨ ਦੀ ਧੁਨਿ ਨਾਲ ਗੂੰਜ ਉੱਠਿਆ। ਜੰਗਲ ਦੇ ਪਸ਼ੂ-ਪੰਛੀ ਆਪਣੇ ਸਬੰਧੀਆਂ ਵਾਂਗੂ ਉਸਦੇ ਕੋਲ ਆਣਕੇ ਖੇਡਣ ਲੱਗ ਪਏ।

## [੫] "ਖਿਨ ਮਹਿ ਨੀਚ ਕੀਟ ਕਉ ਰਾਜ" ॥

ਕੁੰਤਲਪੁਰ ਰਾਜ ਦੇ ਅਧੀਨ, ਚੰਦਨਪੁਰ ਨਾਮ ਦੀ ਇਕ ਛੋਟੀ ਜੇਹੀ ਰਿਆਸਤ ਸੀ, ਉਥੋਂ ਦੇ ਰਾਜੇ ਦਾ ਨਾਮ 'ਕੁਲਿੰਦਕ' ਸੀ। ਰਾਜ ਛੋਟਾ ਹੋਣ ਪੁਰ ਭੀ ਧਰਮ ਅਤੇ ਧਨ ਨਾਲ ਭਰਿਆ ਹੋਇਆ ਸੀ। ਘਾਟਾ ਸੀ ਤਾਂ ਇਕ ਏਹੋ ਕਿ ਰਾਜਾ ਪੁੱਤ੍ਰ ਤੋਂ ਹੀਨ ਸੀ। ਵਾਹਿਗੁਰੂ ਦੀ ਪ੍ਰੇਰਨਾ ਨਾਲ ਰਾਜਾ ਕੁਲਿੰਦਕ ਸ਼ਿਕਾਰ ਖੇਡਦਾ ੨ ਉਸੇ ਜੰਗਲ ਵਿਚ ਆ ਨਿਕ-

ਲਿਆ, ਜਿਸ ਵਿਚ ਜੱਲਾਦ ਚੰਦ੍ਰਹਾਂਸ ਨੂੰ ਛੱਡ ਗਏ ਸਨ। ਹਰਿ ਕੀਰਤਨ ਦੀ ਮਿੱਠੀ ਅਵਾਜ਼ ਸੁਣਕੇ ਰਾਜਾ ਉਸਦੇ ਕੋਲ ਗਿਆ ਅਤੇ ਬਾਲਕ ਦੀ ਮੋਹਨੀ ਮੂਰਤਿ ਵੇਖਦੇ ਹੀ ਉਹ ਮੋਹਤ ਹੋ ਗਿਆ! ਰਾਜੇ ਨੇ ਝੱਟ ਹੀ ਬਾਲਕ ਨੂੰ ਗੋਦ ਵਿਚ ਚੁਕ ਲਿਆ ਅਤੇ ਬਦਨ ਦੀ ਮਿੱਟੀ ਝਾੜਕੇ ਉਸਤੋਂ ਮਾਂ ਪਿਉ ਦਾ ਨਾਮ-ਟਿਕਾਨਾ ਪੁੱਛਿਆ ਤਾਂ ਚੰਦ੍ਰਹਾਂਸ ਨੇ ਕਿਹਾ–

"ਮਾਤ ਪਿਤਾ ਸ੍ਰੀ ਕ੍ਰਿਸ਼ਨ ਮੇਰੇ ਹਨ, ਉਨ੍ਹਾਂ ਪਾਲਿਆ ਮੈਨੂੰ ਹੈ" ॥

ਰਾਜੇ ਨੇ ਸੋਚਿਆ, ਪ੍ਰਮਾਤਮਾਂ ਨੇ ਕ੍ਰਿਪਾ ਕਰਕੇ ਮੇਰੇ ਵਾਸਤੇ ਹੀ ਇਸ ਹਰਿ ਭਗਤ ਬਾਲਕ ਨੂੰ ਭੇਜਿਆ ਹੈ। ਉਸਨੇ ਚੰਦ੍ਰਹਾਂਸ ਨੂੰ ਛਾਤੀ ਨਾਲ ਲਾਕੇ ਘੋੜੇ ਪੁਰ ਚੜ੍ਹਾ ਲਿਆ ਅਤੇ ਘਰ ਮੁੜ ਗਿਆ। ਰਾਣੀ ਦੀ ਗੋਦ ਭਰ ਗਈ। ਰਾਜੇ ਨੇ ਮੁਤਬੰਨਾ ਬਨਾਉਣ ਦੀ ਮੁਨਿਆਦੀ ਕਰਾ ਦਿੱਤੀ, ਸਾਰੇ ਨਗਰ ਵਿਚ ਅਨੰਦ ਛਾ ਗਿਆ।

ਰਾਜੇ ਕੁਲਿੰਦਕ ਨੇ ਚੰਦ੍ਰਹਾਂਸ ਨੂੰ ਪੜ੍ਹਨੇ ਪਾਇਆ, ਇਹ ਥੋੜੇ ਸਮੇਂ ਵਿਚ ਹੀ ਚੌਹਾਂ ਵੇਦਾਂ ਅਤੇ ਹੋਰ ਸਾਰੀਆਂ ਵਿਦਯਾਵਾਂ ਵਿਚ ਨਿਪੁੰਨ ਹੋ ਗਿਆ! ਅਪਨੇ ਸ਼ੁਭ ਗੁਣਾਂ ਕਰਕੇ ਉਹ ਸਾਰੇ ਰਾਜ ਪਰਵਾਰ ਅਤੇ ਸਾਰੀ ਪਰਜਾ ਦਾ ਜੀਵਨ-ਆਸਰਾ ਬਣ ਗਿਆ। ਸਾਰੇ ਰਾਜ ਵਿਚ ਧਰਮ ਦਾ ਰਾਜ ਫੈਲ ਗਿਆ। ਹਰਿ ਕੀਰਤਨ ਦੇ ਪ੍ਰਤਾਪ ਨਾਲ ਛੋਟੀ ਜੇਹੀ ਰਿਆਸਤ ਜਗਤ ਪ੍ਰਸਿਧ ਹੋ ਗਈ। ਘਰ ਘਰ ਵਿਚ ਹਰਿ ਕੀਰਤਨ ਹੋਣ ਲੱਗ ਪਿਆ, ਸਾਰੀ ਪਰਜਾ ਦੇ ਇਸਤ੍ਰੀ ਪੁਰਸ਼ ਸਤਸੰਗੀ ਅਤੇ ਸਤਜਬ੍ਰਤ ਦੇ ਪਿਆਰੇ ਹੋ ਗਏ, ਸਾਰੇ ਹੀ ਪਰਸਪਰ ਮੈਤ੍ਰੀ ਪਿਆਰ ਦੇ ਭਰੇ ਹੋਏ,ਨੇਮ-ਧਰਮ ਦੇ ਆਸਰੇ ਹੋਕੇ ਜੀਵਨ ਬਿਤਾਉਨ ਲੱਗ ਪਏ।

ਚੰਦਨ ਪੁਰ ਰਿਆਸਤ ਕੁੰਤਲਪੁਰ ਨੂੰ 'ਕੱਰ' ਦਿੱਤਾ ਕਰਦੀ ਸੀ, ਅਤੇ ਉਹ ਦਸ ਹਜ਼ਾਰ ਮੋਹਰ ਸਾਲਾਨਾ ਸੀ, ਚੰਦ੍ਰਹਾਂਸ ਨੇ ਆਪਣੇ ਸ਼ੁਭ ਗੁਣਾਂ ਦੇ ਪ੍ਰਤਾਪ ਕਰਕੇ ਇਕ ਅਧਰਮੀ ਰਾਜੇ ਦੇ ਰਾਜ ਨੂੰ ਆਪਣੇ ਰਾਜ ਨਾਲ ਮਿਲਾ ਲਿਆ, ਜਿਸ ਕਰਕੇ ਚੰਦਨਪੁਰ ਦੀ ਸਾਲਾਨਾ ਆਮਦਨ ਬਹੁਤ ਸਾਰੀ ਵਧ ਗਈ, ਇਸ ਵਧੀ ਆਮਦਨ ਦੇ ਹਿਸਾਬ ਨਾਲ 'ਕੁੰਤਲ ਪੁਰ' ਨੂੰ ਕੱਰ ਭੀ ਦਸ ਹਜ਼ਾਰ ਮੋਹਰ ਨਾਲੋਂ ਬਹੁਤ ਸਾਰਾ ਵਧੀਕ ਭੇਜਿਆ ਗਿਆ।

ਇਧਰ ਧ੍ਰਿਸ਼ਟ ਬੁਧਿ ਨੇ ਸੁਣਿਆ, ਕਿ ਚੰਦਨਪੁਰ ਦੇ ਰਾਜੇ ਕੁਲਿੰਦਕ ਨੇ ਬਨ ਵਿਚੋਂ ਇਕ ਲੜਕਾ ਲਿਆਕੇ ਉਸਨੂੰ ਗੋਦ ਪਾ ਲਿਆ

ਹੈ, ਉਸ ਜੰਗਲੀ-ਲੜਕੇ ਨੇ ਯੁਵਰਾਜ ਬਣਕੇ ਕਿੰਨੇ ਹੀ ਛੋਟੇ ੨ ਰਾਜੇ ਫਤੇ ਕਰਕੇ ਆਪਣਾ ਰਾਜ ਵਧਾ ਲਿਆ ਹੈ, ਇਸ ਲਈ ਚੰਦਨ ਪੁਰੀ ਧਨ-ਐਸ਼੍ਵਰਜ ਨਾਲ ਭਰੀ ਹੋਈ ਹੈ, ਸਾਰੀ ਪਰਜਾ ਸਭ ਤਰ੍ਹਾਂ ਨਾਲ ਸੁਖੀ ਹੈ। ਹੁਣ ਅੱਗੇ ਨਾਲੋਂ ਦਸ ਗੁਣਾਂ 'ਕੱਰ' ਆਇਆ ਵੇਖਕੇ, ਉਸਨੂੰ ਯਕੀਨ ਹੋ ਗਿਆ ਕਿ ਸਚ ਮੁਚ ਹੀ ਚੰਦਨ ਪੁਰ ਹੁਣ ਇਕ ਬਲਵਾਨ ਰਿਆਸਤ ਹੋ ਗਈ ਹੈ। ਕਿਤੇ ਅਜੇਹਾ ਨਾਂ ਹੋ ਜਾਵੇ ਕਿ ਜਿਸ ਜੰਗਲੀ-ਲੜਕੇ ਨੇ ਹੋਰਨਾਂ ਰਿਆਸਤਾਂ ਨੂੰ ਆਪਣੀ ਰਿਆਸਤ ਨਾਲ ਮਿਲਾ ਲਿਆ ਹੈ, ਸਾਡੇ ਉਪਰ ਭੀ ਹੱਥ ਫੇਰਦਾ ਹੋਵੇ। ਇਸ ਲਈ-ਧ੍ਰਿਸਟ ਬੁਧੀ ਵਜ਼ੀਰ ਨੇ ਕੁੰਤਲਪੁਰ ਦੇ ਧਰਮਾਤਮਾਂ ਰਾਜੇ ਨੂੰ ਕਈ ਤਰ੍ਹਾਂ ਦੀਆਂ ਛਲ ਭਰੀਆਂ ਗੱਲਾਂ ਕਹਿਕੇ, ਥੋੜੀ ਜਿੰਨੀ ਸੈਨਾਂ ਲੈਕੇ, ਆਪ ਚੰਦਨ ਪੁਰ ਨੂੰ ਵੇਖਣ ਲਈ ਅਤੇ ਉਥੋਂ ਦੀ ਚਾਲ-ਢਾਲ ਤੇ ਯੁਵਰਾਜ ਸਣੇ ਰਾਜੇ ਦੀ ਨੀਯਤ ਪਰਖਨ ਲਈ, ਚੰਦਨ ਪੁਰ ਜਾ ਪੁੱਜਾ। ਚੰਦਨ ਪੁਰ ਦੇ ਧਾਰਮਿਕ ਰਾਜੇ ਅਤੇ ਭਗਤ ਰਾਜ ਚੰਦ੍ਰਹਾਂਸ ਯੁਵਰਾਜ ਨੇ ਉਸਦਾ ਵਡਾ ਸ੍ਵਾਗਤ ਕੀਤਾ। ਧ੍ਰਿਸਟ ਬੁੱਧਿ ਯੁਵ-ਰਾਜ ਨੂੰ ਵੇਖਕੇ ਹੈਰਾਨ ਹੋ ਗਿਆ ਅਤੇ ਟਕਟਕੀ ਬੰਨ੍ਹਕੇ ਉਸਦੇ ਮੂੰਹ ਵੱਲ ਤੱਕਨ ਲੱਗਾ, ਪਰ ਚੰਦ੍ਰਹਾਂਸ ਦੀ ਪਛਾਨ ਆਉਂਦਿਆਂ ਹੀ ਉਸਦੇ ਤਨ ਬਦਨ ਨੂੰ ਅੱਗ ਲੱਗ ਗਈ, ਉਸਦੇ ਚਤਰ ਮਨ ਨੇ ਝੱਟ ਕਹਿ ਦਿੱਤਾ ਏਹ ਓਹੀ ਬਾਲਕ ਹੈ, ਜਿਸਨੂੰ ਮੈਂ ਜਲਾਦਾਂ ਪਾਸੋਂ ਮਰਵਾਣਾ ਚਾਹਿਆ ਸੀ, ਇਹ ਚੰਡਾਲਾਂ ਪਾਸੋਂ ਕਿਸੇ ਤਰ੍ਹਾਂ ਨਾਲ ਬਚਕੇ ਆ ਗਿਆ ਹੋਣਾ ਹੈ, ਪਰ ਹੁਣ ਇਸਨੂੰ ਛੇਤੀ ਮਾਰ ਦੇਣਾ ਚਾਹੀਦਾ ਹੈ, ਕਿਤੇ ਸੰਤਾਂ ਦਾ ਕਿਹਾ ਹੋਇਆ ਬਚਨ ਸੱਚਾ ਨਾਂ ਹੋ ਜਾਵੇ ! ਇਹ ਵਿਚਾਰ ਕਰਨ ਮਗਰੋਂ ਉਸਨੇ ਚੰਦ੍ਰਹਾਂਸ ਨੂੰ ਕਿਹਾ—ਹੇ ਪੁੱਤ੍ਰ ! ਤੁਸੀ ਜਾਕੇ ਬਿਸਰਾਮ ਕਰੋ, ਇਹ ਸੁਣਕੇ ਚੰਦ੍ਰਹਾਂਸ ਤਾਂ ਚਲਾ ਗਿਆ। ਮਗਰੋਂ ਧ੍ਰਿਸਟ ਬੁਧਿ ਚੰਦਨਪੁਰ ਦੇ ਧਰਮਾਤਮਾਂ ਰਾਜੇ ਨੂੰ ਕਹਿਣ ਲਗਾ—ਹੇ ਨਰਾਧਮ ! ਤੂੰ ਜੰਗਲ ਵਿਚੋਂ ਕੋਈ ਨੀਚ ਕੁਲ ਦਾ ਲੜਕਾ ਲਿਆਕੇ ਉਸਨੂੰ ਗੋਦ ਪਾ ਲਿਆ ਹੈ, ਕੀ ਤੂੰ ਇਹ ਧਰਮ ਦਾ ਕੰਮ ਕੀਤਾ ਹੈ ? ਫਿਰ ਇਸ ਗੱਲ ਦੀ ਕੁੰਤਲ ਰਾਜ ਨੂੰ ਕੋਈ ਖਬਰ ਹੀ ਨਹੀਂ ਕੀਤੀ, ਤੂੰ ਬਹੁਤ ਬੁਰਾ ਕੰਮ ਕੀਤਾ ਹੈ, ਦੁਧ ਵਿਚ ਕਾਂਜੀ ਪਾਈ ਹੈ,ਆਪਣੀ ਪਵਿਤ੍ਰ ਕੁਲ ਰਾਜਪੂਤ ਨੂੰ ਕਲੰਕਤ ਕਰ ਦਿੱਤਾ ਹੈ। ਭਾਵੇਂ ਲੜਕਾ ਚੰਗਾ ਹੈ, ਪਰ ਇਸਦੀ ਕੁਲ ਆਦਿਕ ਦਾ ਵੀਚਾਰ ਨਹੀਂ ਕੀਤਾ, ਇਕ ਏਹੋ ਵਡਾ

## [੬] 'ਜੋ ਮਨ ਚਿਤ ਨ ਚੇਤੇ ਸਨ ਸੋ ਗਾਲੀ ਰਬ ਕੀਆ'

ਇਹ ਕੁਝ ਪਿਆਰ ਤੇ ਤਾੜਨਾ ਨਾਲ ਕਿਹਾ, ਜਿਸ ਕਰਕੇ ਧਰਮਾਤਮਾਂ ਰਾਜਾ ਉਸਦੇ ਖੋਟੇ ਮਨ ਦੀ ਖੁਟਿਆਈ ਨੂੰ ਨਾਂ ਸਮਝ ਸੱਕਿਆ। ਫੇਰ ਧ੍ਰਿਸਟ ਬੁਧੀ ਨੇ ਇਕ ਚਿੱਠੀ ਆਪਣੇ ਪੁੱਤ੍ਰ ਮਦਨ ਵੱਲ ਲਿਖੀ ਅਤੇ ਚੰਦ੍ਰਹਾਂਸ ਨੂੰ ਸੱਦਕੇ ਕਹਿਣ ਲੱਗਾ, ਹੇ ਰਾਜ ਕੁਮਾਰ! ਇਕ ਵਡਾ ਜ਼ਰੂਰੀ ਕੰਮ ਮੈਨੂੰ ਚੇਤੇ ਆਇਆ ਹੈ, ਜਿਸ ਵਿਚ ਤੁਹਾਡਾ ਤੇ ਮੇਰਾ ਭੀ ਭਲਾ ਹੋਵੇਗਾ। ਇਸ ਲਈ ਤੂੰ ਛੇਤੀ ਤੋਂ ਛੇਤੀ ਕੁੰਤਲਪੁਰ ਜਾਹੁ, ਅਤੇ ਮੇਰੀ ਇਹ ਚਿੱਠੀ ਮੇਰੇ ਪੁੱਤ੍ਰ ਮਦਨ ਨੂੰ ਜਾਕੇ ਦੇ ਦੇਹੁ। ਪਰ ਵੇਖਣਾ! ਕਿਤੇ ਰਸਤੇ ਵਿਚ ਪੱਤ੍ਰ ਖੁੱਲ੍ਹ ਨਾਂ ਜਾਵੇ ਅਤੇ ਮਦਨ ਤੋਂ ਬਿਨਾਂ ਹੋਰ ਕਿਸੇ ਨੂੰ ਇਹ ਭੇਦ ਭੀ ਮਲੂਮ ਨਾਂ ਹੋਵੇ।

ਚੰਦ੍ਰਹਾਂਸ ਘੋੜੇ ਪੁਰ ਸਵਾਰ ਹੋਕੇ, ਉਸੇ ਵੇਲੇ ਤੁਰ ਪਿਆ। ਕੁੰਤਲ ਪੁਰ ਉਥੋਂ ਚੱਵੀ ਕੋਹ ਸੀ। ਜਾਂਦਿਆਂ ੨ ਦਿਨ ਢਲ ਗਿਆ। ਸ਼ਹਿਰ ਤੋਂ ਬਾਹਰ ਕੁੰਤਲਪੁਰ ਦੇ ਰਾਜੇ ਦਾ ਸੁੰਦਰ ਬਾਗ਼ ਸੀ। ਚੰਦ੍ਰਹਾਂਸ ਉਥੇ ਪਹੁੰਚਕੇ, ਥਕੇਵਾਂ ਮਿਟਾਉਨ ਤੇ ਪਾਣੀ ਪੀਣ ਵਾਸਤੇ ਬਾਗ਼ ਵਿਚ ਘੋੜੇ ਤੋਂ ਉਤਰਿਆ। ਸੋਹਣੇ ਤਲਾਓ ਵਿਚੋਂ ਆਪ ਪਾਣੀ ਪੀਤਾ ਅਤੇ ਘੋੜੇ ਨੂੰ ਪਿਆਇਆ। ਰਸਤੇ ਦਾ ਥਕੇਵਾਂ ਸੀ ਹੀ, ਘੋੜੇ ਨੂੰ ਇਕ ਦਰਖ਼ਤ ਨਾਲ ਬੰਨ੍ਹ ਦਿਤਾ ਅਤੇ ਆਪ ਬ੍ਰਿਛ ਦੀ ਛਾਂ ਹੇਠਾਂ ਚਾਰਜਾਮਾ ਵਿਛਾਕੇ ਲੇਟ ਗਿਆ। ਉਪਰੋਂ ਸੀਤਲ, ਮੰਦ ਤੇ ਸੁਗੰਧਤ ਪੌਣ ਦਾ ਝੱਲਾ ਆਇਆ, ਜਿਸਦੇ ਛੋਂਹਦਿਆਂ ਹੀ ਚੰਦ੍ਰਹਾਂਸ ਨੀਂਦ ਦੀ ਗੋਦ ਵਿਚ ਚਲਾ ਗਿਆ।

ਉਸੇ ਵੇਲੇ ਰਾਜ ਕੁਮਾਰੀ ਚੰਪਕ ਮਾਲਿਨੀ ਅਤੇ ਵਜ਼ੀਰ ਪੁੱਤ੍ਰੀ 'ਬਿਖਯਾ' ਅਪਨੀਆਂ ਸਹੇਲੀਆਂ ਸਮੇਤ ਬਾਗ਼ ਵਿਚ ਟਹਿਲਨ ਲਈ ਆਈਆਂ ਸਨ ਕੁਝ ਚਿਰ ਲਈ ਬਾਗ਼ ਵਿਚ ਫਿਰ ਤੁਰਕੇ ਰਾਜ ਕੁਮਾਰੀ ਤਾਂ ਹੋਰਨਾਂ ਸਖੀਆਂ ਸਮੇਤ ਘਰ ਨੂੰ ਮੁੜ ਗਈ, ਪਰ ਭਗਵਾਨ ਦੀ ਪ੍ਰੇਰਣਾ ਨਾਲ ਬਿਖਯਾ ਉਥੇ ਰਹਿ ਗਈ। ਕਾਮ ਤੋਂ ਭੀ ਸੋਹਣਾ ਚੰਦ੍ਰਹਾਂਸ ਜਿਥੇ ਸੁੱਤਾ ਪਿਆ ਸੀ, ਬਿਖਯਾ ਫਿਰਦੀ ੨ ਉਥੇ ਹੀ ਆ ਗਈ ਅਤੇ ਸੁੱਤੇ ਹੋਏ ਰਾਜ ਕੁਮਾਰ ਨੂੰ ਵੇਖਕੇ, ਉਸਦਾ ਮਨ ਮੋਹਿਤ ਹੋ ਗਿਆ। ਮਨ ਹੀ ਮਨ ਵਿਚ ਉਸਨੇ ਰਾਜ ਕੁਮਾਰ ਨੂੰ ਪਤਿ ਧਾਰਣ ਕਰ ਲਿਆ। ਫੇਰ ਉਸਨੇ

ਵੇਖਿਆ ਕਿ ਕੁਮਾਰ ਦੀ ਪੱਗ ਵਿਚ ਇਕ ਚਿੱਠੀ ਟੁੰਗੀ ਹੋਈ ਹੈ, ਪਹਿਲੇ ਤਾਂ ਉਸਨੇ ਮਨ ਵਿਚ ਏਹ ਸੋਚਿਆ ਕਿ ਬਗਾਨੀ ਚਿੱਠੀ ਪੜ੍ਹਣੀ ਪਾਪ ਹੈ, ਪਰ ਫੇਰ ਉਸਨੇ ਵਿਚਾਰ ਕੀਤਾ ਕਿ ਜਦ ਮੈਂ ਇਨ੍ਹਾਂ ਨੂੰ ਪਤੀ ਧਾਰ ਚੁੱਕੀ ਹਾਂ, ਤਾਂ ਫਿਰ ਇਨ੍ਹਾਂ ਦੀ ਚਿੱਠੀ ਬਗਾਨੀ ਕਿਵੇਂ ਹੋਈ ? ਦੂਜਾ ਸ਼ਾਇਦ ਇਸ ਚਿੱਠੀ ਵਿਚੋਂ ਕੋਈ ਪਤਾ ਲੱਗ ਜਾਵੇ ਕਿ ਇਹ ਕਿਥੋਂ ਦੇ ਰਾਜ ਕੁਮਾਰ ਹਨ ? ਤਾਂਕਿ ਮੈਂ ਮਾਤਾ ਜੀ ਨੂੰ ਕਹਿ ਤਾਂ ਸੱਕਾਂਗੀ ਕਿ ਮੈਂ ਫਲਾਣੇ ਰਾਜ ਕੁਮਾਰ ਨੂੰ ਪਤੀ ਧਾਰਨ ਕਰ ਲਿਆ ਹੈ, ਆਦਿਕ। ਅਜੇਹਾ ਸੋਚਕੇ ਉਸਨੇ ਹੌਲੀ ਜੇਹੀ ਪੱਗ ਵਿਚੋਂ ਚਿੱਠੀ ਖਿੱਚ ਲਈ ਅਤੇ ਆਪਣੇ ਪਿਤਾ ਦੇ ਅੱਖਰਾਂ ਨੂੰ ਪਛਾਣਕੇ ਅਤੇ ਆਪਣੇ ਹੀ ਭਰਾ ਵੱਲੋਂ ਵੇਖਕੇ ਉਸਨੂੰ ਹੋਰ ਭੀ ਵਿਸਮਯ ਹੋਇਆ ਤੇ ਝੱਟ ਹੀ ਪੱਤ੍ਰ ਖੋਲ੍ਹ ਲਿਆ ਪਰ ਉਸਨੂੰ ਪੜ੍ਹਦਿਆਂ ਹੀ ਉਹ ਘਬਰਾ ਗਈ, ਉਸਦਾ ਸ਼ਰੀਰ ਥਰ-ਥਰ ਕੰਬਨ ਲੱਗ ਪਿਆ, ਚੇਹਰੇ ਪੁਰ ਪਿਲੱਤਨ ਛਾ ਗਈ, ਕਿਉਂਕਿ ਚਿੱਠੀ ਵਿਚ ਲਿਖਿਆ ਸੀ–

"ਸ੍ਵਸਿਤ ਸ਼੍ਰੀ ਪ੍ਰਿਯ ਪੁਤ੍ਰ ਮਦਨ ! ਦੇਖਤ ਏਹ ਪਾਤੀ।
ਬਿਖ ਦੇਣਾ ਝਟ ਇਸੇ, ਹੋਇ ਮਮ ਸੀਤਲ ਛਾਤੀ ॥
ਕੁਲ ਵਿਦਯਾ ਸੌਂ ਦਰਜ ਸੂਰਤਾ ਕੁਝ ਨ ਦੇਖਨਾ ॥
ਮਦਨ ਸ਼ਤ੍ਰ ਇਸ ਰਾਜ ਕੁੱਅਰ ਕੋ ਰਿਦੈ ਲੇਖਨਾ ॥"

ਬਿਖਯਾ ਨੇ ਵਿਚਾਰ ਕੀਤਾ, ਕਿ 'ਅਜੇਹੇ ਸੁੰਦਰ ਸਲੋਨੇ ਸਿੰਘ ਸਾਵਕ ਰਾਜ ਕੁਮਾਰ ਨੂੰ ਪਿਤਾ ਜੀ ਬਿਖ ਕਿਉਂ ਦਿਵਾਉਨ ਲੱਗੇ ਹਨ ? ਹੋਵੇ ਨ ਹੋਵੇ, ਮੇਰੇ ਯੋਗ ਭਾਉਂਦਾ ਵਰ ਵੇਖਕੇ ਆਨੰਦ ਬਿਹਬਲਤਾ ਨਾਲ ਉਨ੍ਹਾਂ ਤੋਂ ਲਿਖਨ ਵਿਚ ਭੁੱਲ ਹੋ ਗਈ ਹੈ। ਅਸਲ ਵਿਚ 'ਬਿਖ ਦੇਣਾ' ਦੀ ਜਗ੍ਹਾਂ ਪੁਰ 'ਬਿਖਯਾ ਦੇਣਾ' ਲਿਖਣਾ ਚਾਹੀਦਾ ਸੀ। ਪਿਤਾ ਜੀ ਲਿਖਦੇ ਹਨ 'ਸੀਤਲ ਹੋ ਮਮ ਛਾਤੀ', ਇਸ ਤਰ੍ਹਾਂ ਦੇ ਨਰ-ਸ੍ਰੇਸ਼ਟ ਸੁੰਦਰ ਕੁਮਾਰ ਨੂੰ ਬਿਖ ਦੇਕੇ ਕਿਸ ਦੀ ਛਾਤੀ ਸੀਤਲ ਹੁੰਦੀ ਹੈ ? ਵਡੇ ਭਾਗਾਂ ਨਾਲ ਇਸ ਤਰ੍ਹਾਂ ਦਾ ਜਵਾਈ ਮਿਲਦਾ ਹੈ। ਇਸੇ ਕਰਕੇ ਪਿਤਾ ਜੀ ਨੇ ਕੁਲ, ਵਿਦਯਾ ਆਦਿਕ ਕੁਝ ਭੀ ਨਾਂ ਵੇਖਕੇ 'ਮਦਨ-ਸ਼ੱਤ੍ਰ' ਅਰਥਾਤ ਸੁੰਦਰਤਾ ਵਿਚ ਕਾਮਦੇਵ ਨੂੰ ਭੀ ਸ਼ਰਮਿੰਦਾ ਕਰਨ ਵਾਲੇ ਇਸ ਨੈਨਾਭਿਰਾਮ ਰਾਜ ਪੁੱਤ੍ਰ ਦੇ ਹੱਥ ਮੈਨੂੰ ਦੇਣਾ ਚਾਹਿਆ ਹੈ। ਪਰਮੇਸ੍ਵਰ ਨੇ ਬੜਾ ਹੱਛਾ ਕੀਤਾ, ਜੋ ਇਹ ਚਿੱਠੀ ਪਹਿਲਾਂ ਮੇਰੇ ਹੱਥ ਲੱਗ ਗਈ, ਕਿਤੇ ਭਾਈ ਸਾਹਿਬ ਜੀ ਦੇ

ਹੱਥ ਆ ਜਾਂਦੀ, ਤਾਂ ਉਹ ਭੁੱਲ ਵਿਚ ਪੈਕੇ ਜ਼ੈਹਰ ਦੇ ਦਿੰਦੇ, ਤਾਂ ਵੱਡਾ ਅਨਰਥ ਹੋ ਜਾਂਦਾ !" ਬਿਖਯਾ ਨੇ ਅਜੇਹੀਆਂ ਦਲੀਲਾਂ ਸੋਚਕੇ, ਇਹ ਨਿਸਚੇ ਕਰ ਲਿਆ ਅਤੇ ਝੱਟ ਹੀ 'ਬਿਖ ਦੇਣਾ' ਦੀ ਜਗ੍ਹਾਂ ਤੇ 'ਬਿਖਯਾ ਦੇਣਾ' ਲਿਖ ਦਿੱਤਾ। 'ਮਦਨ ਸ਼ਤ੍ਰ' ਦੋਵੇਂ ਪਦ ਵੱਖੋ ਵੱਖ ਲਿਖੇ ਸਨ, ਉਨ੍ਹਾਂ ਦੋਹਾਂ ਸ਼ਬਦਾਂ ਨੂੰ ਭੀ ਜੋੜ ਦਿਤਾ। ਜਿਸ ਕਰਕੇ 'ਮਦਨ ਸ਼ਤ੍ਰ' ਦੀ ਜਗ੍ਹਾਂ ਪੁਰ 'ਮਦਨਸ਼ਤ੍ਰ' ਪੜ੍ਹਿਆ ਜਾਨ ਲੱਗਾ। ਉਸਦੇ ਮਗਰੋਂ ਅੰਬ ਦੀ ਗੂੰਦ ਨਾਲ ਚਿੱਠੀ ਪਹਿਲੇ ਵਾਂਗੂ ਹੀ ਬੰਦ ਕਰਕੇ ਰਾਜ ਕੁਮਾਰ ਦੀ ਪੱਗ ਵਿਚ ਟੁੰਗ ਦਿੱਤੀ, ਅਤੇ ਆਪ ਓਹ ਭੱਜਕੇ ਅੱਗੇ ਜਾ ਰਹੀਆਂ ਸਹੇਲੀਆਂ ਦੇ ਝੁੰਡ ਵਿਚ ਜਾਕੇ ਮਿਲ ਗਈ। ਰਾਜ ਕੁਮਾਰੀ ਅਤੇ ਸਹੇਲੀਆਂ ਉਸ ਨਾਲ ਪਿਆਰ ਭਰੀਆਂ ਚੂੰਢੀਆਂ ਵੱਢਣ ਲੱਗੀਆਂ।

ਥੋੜੇ ਹੀ ਚਿਰ ਮਗਰੋਂ ਚੰਦ੍ਰਹਾਂਸ ਦੀ ਨੀਂਦ ਖੁੱਲ੍ਹੀ, ਸੰਧਯਾਸਮਾਂ ਨੇੜੇ ਆ ਗਿਆ ਸੀ ! ਉਸਨੇ ਝੱਟ ਹੀ ਘੋੜੇ ਤੇ ਸਵਾਰ ਹੋਕੇ, ਮਦਨ ਕੋਲ ਜਾਕੇ, ਚਿੱਠੀ ਉਸਦੇ ਹੱਥ ਫੜਾਈ। ਚਿੱਠੀ ਨੂੰ ਪੜ੍ਹਕੇ, ਮਦਨ ਨੂੰ ਬੜੀ ਖੁਸ਼ੀ ਹੋਈ ! ਬ੍ਰਾਹਮਣਾਂ ਨੂੰ ਸੱਦਕੇ, ਉਨ੍ਹਾਂ ਦੀ ਆਗਯਾ ਨਾਲ ਉਸੇ ਦਿਨ ਗਊ ਧੂੜਿ ਦੇ ਮਹੂਰਤ ਵਿਚ ਬਿਖਯਾ ਦੇ ਨਾਲ ਚੰਦ੍ਰਹਾਂਸ ਦਾ ਵਿਆਹ ਬੜੇ ਭਾਰੇ ਜਲ ਜਲੌ ਨਾਲ ਹੋ ਗਿਆ ! ਮਦਨ ਨੇ ਮੰਗਤਿਆਂ ਨੂੰ ਖੁੱਲ੍ਹੇ ਦਿਲ ਨਾਲ ਦਾਨ ਦੇਕੇ ਪ੍ਰਸੰਨ ਕੀਤਾ। ਕੰਨਯਾ ਦਾਨ ਦੇ ਵੇਲੇ ਕੁੰਤਲਪੁਰ ਦਾ ਰਾਜਾ ਅਪਨੇ ਦੂਜੇ ਅਮੀਰਾਂ ਵਜੀਰਾਂ ਸਣੇ ਉਥੇ ਆਪ ਆਇਆ ਸੀ। ਰਾਜ ਕੁਮਾਰ ਦੀ ਮਨ ਮੋਹਨੀ ਰੂਪ-ਗੁਣ-ਰਾਸਿ ਵੇਖਕੇ ਰਾਜੇ ਨੇ ਵਿਚਾਰ ਕੀਤਾ ਕਿ "ਨਾ ਤਾਂ ਚੰਪਕ ਮਾਲਿਨੀ ਦੇ ਵਾਸਤੇ ਇਸ ਤੋਂ ਵਧੀਕ ਯੋਗਯ ਹੋਰ ਕੋਈ ਦੂਜਾ ਵਰ ਹੀ ਮਿਲ ਸਕਦਾ ਹੈ ਅਤੇ ਨਾ ਰਾਜ ਕਾਜ ਦੇ ਭਾਰ ਨੂੰ ਸੰਭਾਲਨ ਵਾਲਾ ਕੋਈ ਅਜੇਹਾ ਬਲ-ਬੀਰਜ-ਬੁਧਿ ਅਤੇ ਸੀਲ ਸਦਾ-ਚਾਰ ਸਪੰਨ ਹੀ ਮਿਲ ਸਕਦਾ ਹੈ" ! ਰਾਜੇ ਨੇ ਉਸੇ ਛਿਨ ਵਿਚ ਅਪਨੇ ਮਨ ਵਿਚ ਧੀਰ ਬੀਰ ਰਾਜ ਕੁਮਾਰ ਚੰਦ੍ਰਹਾਂਸ ਦੇ ਹੱਥ ਰਾਜ ਪੁੱਤ੍ਰੀ ਸਹਿਤ ਰਾਜ ਨੂੰ ਭੇਟਾ ਕਰ ਦੇਣ ਦਾ ਨਿਸਚਯ ਕਰ ਲਿਆ।

ਤਿੰਨ ਦਿਨ ਮਗਰੋਂ ਧ੍ਰਿਸਟ ਬੁਧਿ ਮੁੜਿਆ। ਅਪਨੇ ਲਿਖੇ ਨਾਲੋਂ ਬਿਲਕੁਲ ਹੀ ਉਲਟ ਵੇਖਕੇ ਉਸਦੇ ਦਿਲ ਨੂੰ ਡਾਢੀ ਸਖਤ ਸੱਟ ਲੱਗੀ।

ਹੋਣ ਦਿੱਤਾ। ਉਸਦੇ ਦ੍ਵੈਖ ਤੇ ਹਿੰਸਾ ਨਾਲ ਭਰੇ ਹੋਏ ਗੰਦੇ ਅੰਤਹਕਰਣ ਨੇ ਏਹੋ ਨਿਸਚੇ ਕਰ ਲਿਆ ਕਿ 'ਕੰਨਜਾਂ ਭਾਵੇਂ ਵਿਧਵਾ ਹੋ ਜਾਵੇ, ਪਰ ਇਸ ਸ਼ਤ੍ਰੂ ਨੂੰ ਜ਼ਰੂਰ ਕਤਲ ਕਰਾਨਾ ਚਾਹੀਦਾ ਹੈ'।

ਨਗਰ ਤੋਂ ਕੁਝ ਦੂਰ, ਬਨ ਵਿਚ, ਪਹਾੜੀ ਉਤੇ ਭਵਾਨੀ ਦਾ ਮੰਦਰ ਸੀ, ਧ੍ਰਿਸਟ ਬੁਧਿ ਨੇ ਉਥੇ ਜੱਲਾਦ ਨੂੰ ਇਹ ਗੱਲ ਸਮਝਾਕੇ ਭੇਜ ਦਿੱਤਾ ਕਿ ਅੱਜ ਸੰਧਯਾ ਤੋਂ ਮਗਰੋਂ ਜੋ ਕੋਈ ਉਥੇ ਜਾਵੇ, ਉਸਨੂੰ ਕਤਲ ਕਰ ਦੇਵੇ। ਇਧਰ ਚੰਦ੍ਰਹਾਂਸ ਨੂੰ ਕਪਟ ਦੀ ਹਾਸੀ ਹੱਸਦਿਆਂ ਹੋਇਆਂ ਕਿਹਾ—"ਪੁੱਤ੍ਰ! ਭਵਾਨੀ ਸਾਡੀ ਕੁਲ ਦੇਵੀ ਹੈ, ਹਰ ਇਕ ਸ਼ੁਭ ਕੰਮ ਦੇ ਮਗਰੋਂ ਹੀ ਸਾਡੇ ਘਰ ਭਵਾਨੀ ਪੂਜਨ ਦੀ ਕੁਲ ਰੀਤਿ ਹੈ; ਇਸ ਲਈ ਤੁਸੀ ਅੱਜ ਹੀ ਸੰਧਯਾ ਵੇਲੇ ਉਥੇ ਜਾਕੇ ਭਵਾਨੀ ਦੇ ਮੰਦਰ ਭੇਟਾ ਚੜ੍ਹਾ ਆਉਣੀ ਅਤੇ ਪੂਜਾ ਕਰ ਆਉਣੀ॥

ਸੌਹਰੇ ਦੀ ਆਗਯਾ ਨਾਲ ਸਰਲ ਹਿਰਦੇ ਵਾਲਾ ਚੰਦ੍ਰਹਾਂਸ ਪੂਜਾ ਦੀ ਸਾਮੱਗ੍ਰੀ ਲੈਕੇ ਭਵਾਨੀ ਦੇ ਮੰਦਰ ਵੱਲ ਤੁਰਿਆ। ਪਰ—

"ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ"॥ (ਸਲੋਕ ਮ: ੯)

ਅਤੇ "ਅਪਣਾ ਚਿਤਵਿਆ ਹਰਿ ਕਰੈ ਜੋ ਮੇਰੈ ਚਿਤ ਨ ਹੋਇ"॥ ਮਨੁੱਖ ਦਾ ਇਰਾਦਾ ਕਦੇ ਪੂਰਾ ਨਹੀਂ ਹੁੰਦਾ, ਓਹੀ ਇਰਾਦਾ ਪੂਰਾ ਹੁੰਦਾ ਹੈ, ਜਿਸਨੂੰ ਵਾਹਿਗੁਰੂ ਆਪ ਹੀ ਪੂਰਾ ਕੀਤਾ ਚਾਹੁੰਦਾ ਹੈ।

ਇਧਰ ਕੁੰਤਲ ਪੁਰ ਦੇ ਰਾਜੇ ਦੇ ਮਨ ਵਿਚ ਵੈਰਾਗ ਪੈਦਾ ਹੋ ਗਿਆ। ਉਨ੍ਹਾਂ ਨੇ ਅੱਜ ਹੀ ਰਾਜ ਛੱਡ ਦੇਣ ਅਤੇ ਪਰਮ ਪਦ ਦੀ ਪ੍ਰਾਪਤੀ ਲਈ, ਬਨ ਵਿਚ ਚਲੇ ਜਾਣ ਦਾ ਪੱਕਾ ਇਰਾਦਾ ਕਰ ਲਿਆ। ਪਰ ਜਾਣ ਤੋਂ ਪਹਿਲਾਂ ਰਾਜ ਕੁਮਾਰੀ ਦਾ ਵਿਆਹ ਕਰਨਾ ਅਤੇ ਕਿਸੇ ਨੂੰ ਰਾਜ ਦਾ ਹੱਕਦਾਰ ਬਨਾਉਨਾ, ਇਹ ਦੋ ਜ਼ਰੂਰੀ ਕੰਮ ਕਰਨੇ ਸਨ! ਰਾਜੇ ਨੇ ਆਪਨੇ ਪਹਿਲੇ ਕੀਤੇ ਹੋਏ ਵਿਚਾਰ ਨੂੰ ਸਫਲਾ ਕਰਨ ਲਈ ਵਜ਼ੀਰ ਦੇ ਪੁੱਤ੍ਰ ਮਦਨ ਨੂੰ ਆਪਣੇ ਕੋਲ ਬੁਲਾਕੇ ਕਿਹਾ—ਪੁੱਤ੍ਰ! ਮੇਰੀ ਇੱਛਾ ਅੱਜ ਹੀ ਬਨ ਵਿਚ ਚਲੇ ਜਾਣ ਦੀ ਹੈ। ਚੰਪਕਮਾਲਿਨੀ ਦਾ ਹੱਥ ਕਿਸੇ ਯੋਗ "ਰਾਜ ਪੁੱਤ੍ਰ ਨੂੰ ਸੌਂਪਨਾ ਚਾਹੁੰਦਾ ਹਾਂ। ਰਾਜ ਦਾ ਅਧਿਕਾਰ ਭੀ ਦੇਣਾ ਹੈ। ਸਾਡੇ ਲੋਕਾਂ ਦੇ ਚੰਗੇ ਭਾਗਾਂ ਨੂੰ ਭਗਵਾਨ ਨੇ ਚੰਦ੍ਰਹਾਂਸ ਨੂੰ ਇਥੇ ਭੇਜ ਦਿੱਤਾ ਹੋਇਆ ਹੈ। ਓਹ ਸਭ ਤਰ੍ਹਾਂ

ਰਾਜੇ ਦੀ ਗੱਲ ਸੁਣਕੇ ਸੱਚੇ ਤੇ ਸੂਧੇ ਮਨ ਵਾਲੇ ਮਦਨ ਦੇ ਅਨੰਦ ਦਾ ਅੰਤ ਨਾਂ ਰਿਹਾ। ਉਹ ਭਣਵੱਈਏ ਨੂੰ ਸੱਦਨ ਲਈ ਦੌੜਿਆ। ਪਿਤਾ ਦੀ ਖੋਟੀ ਨੀਯਤ ਦਾ ਉਸਨੂੰ ਕੁਝ ਭੀ ਪਤਾ ਨਹੀਂ ਸੀ। ਚੰਦ੍ਰਹਾਂਸ ਭਵਾਨੀ ਦੇ ਮੰਦਰ ਵੱਲੇ ਜਾਂਦਾ ਹੋਇਆ ਉਸਨੂੰ ਰਾਹ ਵਿਚ ਮਿਲਿਆ। ਉਸਨੂੰ ਰਾਜੇ ਦਾ ਹੁਕਮ ਸੁਣਾਕੇ, ਚੰਦ੍ਰਹਾਂਸ ਨੂੰ ਰਾਜ ਮਹੱਲ ਵਿਚ ਭੇਜ ਦਿੱਤਾ ਅਤੇ ਉਸ ਪਾਸੋਂ ਪੂਜਾ ਦੀ ਸਾਮਗ੍ਰੀ ਲੈਕੇ ਆਪ ਸਿੱਧਾ ਹੀ ਭਵਾਨੀ ਦੇ ਮੰਦਰ ਤੇ ਚਲਾ ਗਿਆ। ਇਹ ਗੱਲ ਕਹਿਣ ਦੀ ਲੋੜ ਨਹੀਂ, ਕਿ ਮੰਦਰ ਵਿਚ ਪਹੁੰਚਦਿਆਂ ਹੀ ਜੱਲਾਦ ਨੇ ਤਿੱਖੀ ਤਲਵਾਰ ਨਾਲ ਉਸਦੇ ਚਾਰ ਟੋਟੇ ਕਰਕੇ ਰੱਖ ਦਿੱਤੇ! ਅਤੇ ਚੰਦ੍ਰਹਾਂਸ ਫਿਰ ਤੀਜੀ ਵੇਰੀ ਮੌਤ ਦੇ ਮੂੰਹੋਂ ਬਚ ਗਿਆ।

"ਜਿਸ ਰਾਖੈ ਤਿਸ ਕੋਇ ਨ ਮਾਰੈ ॥ ਸੋ ਮੂਆ ਜਿਸ ਮਨਹੁ ਬਿਸਾਰੈ ॥" (ਸੁਖਮਨੀ)

ਇਧਰ ਕੁੰਤਲ ਪੁਰ ਨਰੇਸ ਨੇ ਆਪਣੀ ਸੁਪੁਤ੍ਰੀ ਚੰਪਕ ਮਾਲਿਨੀ ਦਾ ਹੱਥ ਚੰਦ੍ਰਹਾਂਸ ਨੂੰ ਫੜਾਕੇ ਅਸੀਸ ਦਿੱਤੀ ਅਤੇ ਉਸੇ ਵੇਲੇ ਗਾਲਵਮੁਨਿ ਨੇ ਚੰਦ੍ਰਹਾਂਸ ਦਾ ਚੰਪਕ ਮਾਲਿਨੀ ਨਾਲ ਵਿਆਹ ਕਰਾ ਦਿੱਤਾ ਤੇ ਮਗਰੋਂ ਮੁਨਿ ਜੀ ਦੀ ਆਗਯਾ ਨਾਲ ਹੀ ਚੰਦ੍ਰਹਾਂਸ ਨੂੰ ਰਾਜ ਤਿਲਕ ਹੋ ਗਿਆ! ਰਾਜਾ ਦੋਹਾਂ ਜ਼ਰੂਰੀ ਕੰਮਾਂ ਤੋਂ ਛੁੱਟੀ ਪਾਕੇ, ਸਭ ਕੁਝ ਛੱਡ ਛਡਾਕੇ ਮਿੱਟੀ ਪੱਥਰ ਅਤੇ ਸੋਨੇ ਵਿਚ ਸਮ ਬੁੱਧਿ ਬਨਾਕੇ ਜੰਗਲ ਨੂੰ ਚਲਾ ਗਿਆ।

"ਧ੍ਰਿਸਟ ਬੁੱਧਿ ਨੇ ਕੁਝ ਹੋਰ ਸੋਚਿਆ ਸੀ, ਪਰ ਹੋਇਆ ਕੁਝ ਹੋਰ" ਦੂਜੇ ਦਿਨ ਸਵੇਰੇ ਧ੍ਰਿਸਟਬੁੱਧਿ ਨੇ ਜਦ ਚੰਦ੍ਰਹਾਂਸ ਦਾ ਚੰਪਕ ਮਾਲਿਨੀ ਨਾਲ ਵਿਵਾਹ ਹੋਣਾ ਅਤੇ ਉਸਨੂੰ ਕੁੰਤਲਪੁਰ ਦਾ ਰਾਜ ਤਿਲਕ ਹੋ ਜਾਣਾ ਅਤੇ ਆਪਣੇ ਪਿਆਰੇ ਪੁਤ੍ਰ ਮਦਨ ਦਾ ਜਲਾਦਾਂ ਦੇ ਹੱਥੋਂ ਕਤਲ ਕੀਤੇ ਜਾਣ ਦਾ ਸਮਾਚਾਰ ਸੁਣਿਆ; ਤਦ ਤਾਂ ਉਸਦੇ ਸਿਰ ਉਤੇ ਪਹਾੜ ਟੁੱਟ ਪਿਆ, ਸੱਚ ਹੈ, ਦੂਜੇ ਲਈ ਖੂਹ ਖੱਟਣ ਵਾਲੇ ਵਾਸਤੇ ਖਾਤਾ ਪਹਿਲੋਂ ਹੀ ਤਿਆਰ ਹੁੰਦਾ ਹੈ, ਤਦੇ ਤਾਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਹੈ :—

"ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥" (ਆਸਾ ਮ: ੫)

ਧ੍ਰਿਸਟ ਬੁਧਿ ਉਨਮੱਤ ਹੋਕੇ, ਭਵਾਨੀ ਦੇ ਮੰਦਰ ਵੱਲ ਭੱਜਿਆ। ਉਥੇ ਜਾਕੇ ਉਸਨੇ ਪ੍ਰਾਣਾਂ ਤੋਂ ਭੀ ਵਧੀਕ ਪਿਆਰੇ ਪੁਤ੍ਰ ਦੇ ਚਾਰ ਟੋਟੇ ਹੋਏ ਪਏ ਵੇਖੇ, ਉਸਨੇ ਗ਼ਮ ਨਾਲ ਵਿਆਕੁਲ ਹੋਕੇ, ਅਨੇਕ ਤਰ੍ਹਾਂ ਨਾਲ ਰੋਂਦਿਆਂ ੨ ਤਲਵਾਰ ਨਾਲ ਆਪਣੀ ਹਤਯਾ ਕਰ ਲਈ ਅਤੇ ਧਰਤੀ ਪੁਰ ਡਿੱਗ ਪਿਆ।

ਸੌਹਰੇ ਧ੍ਰਿਸਟ ਬੁੱਧਿ ਨੂੰ ਪਾਗਲਾਂ ਵਾਂਗੂੰ ਭੱਜੇ ਜਾਂਦਿਆਂ ਵੇਖਕੇ, ਚੰਦ੍ਰਹਾਂਸ ਭੀ ਉਸਦੇ ਪਿੱਛੇ ੨ ਤੁਰਿਆ ਸੀ। ਮੰਦਰ ਵਿਚ ਜਾਕੇ ਉਸਨੇ ਵੇਖਿਆ ਕਿ ਪਿਉ-ਪੁੱਤ੍ਰ ਦੋਵੇਂ ਮੋਏ ਪਏ ਹਨ। ਚੰਦ੍ਰਹਾਂਸ ਨੇ ਇਨ੍ਹਾਂ ਦੋਹਾਂ ਦੀ ਮੌਤ ਵਿਚ ਆਪਨੂੰ ਕਾਰਣ ਸਮਝਕੇ ਆਪ ਮਰਣਾ ਚਾਹਿਆ। ਜਿਉਂ ਹੀ ਉਸਨੇ ਤਲਵਾਰ ਮਿਆਨ ਤੋਂ ਬਾਹਰ ਕੱਢੀ, ਉਸੇ ਵੇਲੇ ਭਵਾਨੀ ਨੇ ਪ੍ਰਗਟ ਹੋਕੇ ਉਸਦਾ ਹੱਥ ਫੜਕੇ, ਉਸਨੂੰ ਖਿੱਚਕੇ ਆਪਣੀ ਗੋਦੀ ਵਿਚ ਬਿਠਾ ਲਿਆ! ਜਨਮ ਤੋਂ ਮਾਤਾ ਤੋਂ ਹੀਣੇ ਚੰਦ੍ਰਹਾਂਸ ਨੂੰ ਅੱਜ ਜਗਤ ਮਾਤਾ ਦੀ ਗੋਦੀ ਵਿਚ ਬੈਠੇ ਮਾਤ੍ਰੀ-ਪਿਆਰ ਦਾ ਅਨੰਦ ਪ੍ਰਾਪਤ ਹੋਇਆ।

ਮਾਤਾ ਭਵਾਨੀ ਕਹਿਣ ਲੱਗੀ–"ਮੇਰੇ ਲਾਲ ਚੰਦ੍ਰਹਾਂਸ! ਧ੍ਰਿਸਟ-ਬੁੱਧਿ ਵਡਾ ਦੁਸ਼ਟ ਸੀ ਉਸਨੇ ਤੈਨੂੰ ਮਾਰਣ ਦੇ ਵਾਸਤੇ ਵਡੇ ੨ ਜਾਲ ਰਚੇ ਸਨ। ਚੰਗਾ ਹੋਇਆ, ਜੋ ਉਹ ਆਪੇ ਹੀ ਮਰ ਗਿਆ। ਹਾਂ, ਇਹ ਮਦਨ ਭਗਤ ਤੇਰਾ ਪ੍ਰੇਮੀ ਸੀ, ਪਰ ਇਸਨੇ ਤੇਰੇ ਵਿਆਹ ਦੇ ਸਮੇਂ ਧਨ-ਏਸ਼੍ਵਰਜ ਦੇ ਦਾਨ ਨੂੰ ਪੂਰਾ ਨਾਂ ਸਮਝਕੇ ਆਪਣਾ ਸਰੀਰ ਤੈਨੂੰ ਭੇਟਾ ਕਰਨ ਦੀ ਪ੍ਰਤਗਯਾ ਕੀਤੀ ਸੀ, ਇਸ ਕਰਕੇ ਅੱਜ ਇਹ ਭੀ ਕਰਜ਼ੇ ਤੋਂ ਬੇਬਾਕ ਹੋ ਗਿਆ ਹੈ। ਤੂੰ ਸ਼ੋਕ ਛੱਡਕੇ ਰਾਜ ਕਰ। ਮੈਂ ਪ੍ਰਸੰਨ ਹਾਂ, ਮਨ ਭਾਉਂਦਾ ਵਰ ਮੈਥੋਂ ਮੰਗ ਲੈ"!

ਚੰਦ੍ਰਹਾਂਸ ਨੇ ਕਿਹਾ–"ਮਾਤਾ! ਤੂੰ ਮੈਨੂੰ ਵਰ ਦਿੱਤਾ ਚਾਹੁੰਦੀ ਹੈਂ, ਮੇਰੇ ਉਤੇ ਪ੍ਰਸੰਨ ਹੈਂ, ਤਾਂ ਪਹਿਲਾ ਵਰ ਤਾਂ ਮੈਨੂੰ ਏਹ ਦੇਹੁ ਕਿ 'ਹਮੇਸ਼ਾਂ ਜਨਮ ਜਨਮ ਵਿਚ ਮੇਰੀ ਹਰਿ ਭਗਤਿ ਬਣੀ ਰਹੇ"। ਅਤੇ ਦੂਜਾ ਵਰ ਏਹ ਦੇਹੁ ਕਿ ਮੇਰੇ ਲਈ ਮੋਏ ਹੋਏ, ਇਹ ਦੋਵੇਂ ਪ੍ਰਾਣੀ ਹੁਣੇ ਹੀ ਜੀਉ ਉੱਠਣ! ਮੇਰੇ ਸੌਹੁਰ ਧ੍ਰਿਸਟ ਬੁੱਧਿ ਨੇ ਮੈਨੂੰ ਮਾਰਣ ਦੇ ਵਾਸਤੇ ਜੋ ਕੁਝ ਕੀਤਾ ਸੀ, ਉਸਦਾ ਮੈਨੂੰ ਰੰਚਕ ਮਾਤ੍ਰ ਭੀ ਦੁੱਖ ਨਹੀਂ ਹੈ, ਕਿਉਂਕਿ ਮਨੁੱਖ ਅਗਯਾਨ ਦੇ ਵਸ ਹੋਕੇ ਇਸ ਤਰ੍ਹਾਂ ਕੀਤਾ ਹੀ ਕਰਦਾ ਹੈ; ਮਾਤਾ! ਇਸਨੂੰ ਖਿਮਾ ਕਰੋ, ਇਸਨੂੰ ਸ਼ੁਭ ਬੁਧਿ ਦੇਵੋ, ਇਸਦੇ ਪਾਪਾਂ ਦਾ ਨਾਸ ਕਰਕੇ ਇਸਨੂੰ ਭਗਵਾਨ ਦੀ ਨਿਰਮਲ ਭਗਤਿ ਦਾ ਦਾਨ ਬਖਸ਼ ਦੇਵੋ।

ਭਵਾਨੀ ਨੇ ਪ੍ਰੇਮ ਭਰੀ ਬਾਣੀ ਨਾਲ ਕਿਹਾ–'ਐਸਾ ਹੀ ਹੋਵੇਗਾ'। ਫਿਰ ਜਗਦੰਬਾ ਤਾਂ ਅੰਤਰ ਧਯਾਨ ਹੋ ਗਈ! ਦੋਵੇਂ ਪਿਉ-ਪੁਤ੍ਰ ਸੌਂਕੇ ਜਾਗਣ ਵਾਂਗੂੰ ਉੱਠ ਬੈਠੇ ਅਤੇ ਉਨ੍ਹਾਂ ਨੇ ਚੰਦ੍ਰਹਾਂਸ ਨੂੰ ਗਲ ਨਾਲ ਲਾ ਲਿਆ॥

(੫੦) ਜਸ਼ੋਦਾਂ ਦੀ ਕਥਾ।

ਇਹ ਗੱਲ ਤਾਂ ਉਪਰਲੇ 'ਨੰਦ ਚਰਿਤ੍' ਵਿਚ ਦੱਸ ਦਿੱਤੀ ਗਈ ਹੈ, ਕਿ ਜਸ਼ੋਦਾਂ ਨੰਦ ਜੀ ਦੀ ਰਾਣੀ ਸੀ, ਪਿਛਲੇ ਜਨਮ ਵਿਚ ਦੱਖ੍ਯ-ਪਤਨੀ ਰੂਪ ਵਿਚ ਇਸਨੇ ਬਹੁਤ ਤਪ ਕੀਤਾ ਸੀ, ਤਾਂ ਸਤੀ ਨੇ ਫੇਰ ਇਕ ਵੇਰੀ ਇਸ ਦੇ ਘਰ ਜਨਮ ਲੈਣ ਲਈ ਕਿਹਾ ਸੀ, ਜੋ ਕੰਨਯਾ ਰੂਪ ਹੋਕੇ ਅਵਤਰੀ ਸੀ ਅਤੇ ਕੰਸ ਦੇ ਹੱਥੀਂ ਨਿਜ ਸਥਾਨ ਨੂੰ ਚਲੀ ਗਈ ਸੀ। ਫੇਰ ਇਕ ਜਗ੍ਹਾਂ ਤੇ ਏਹ ਭੀ ਲਿਖਿਆ ਹੈ ਕਿ ਮਨੁ ਤੇ ਸਤਰੂਪਾ ਨੇ ਬੜੀ ਤਪਸਯਾ ਕਰਕੇ ਪ੍ਰਭੂ ਤੋਂ ਬਾਲ-ਲੀਲ੍ਹਾ ਦੇ ਦਰਸ਼ਨ ਕਰਨ ਦਾ ਵਰ ਪ੍ਰਾਪਤ ਕੀਤਾ ਸੀ, ਜਿਸ ਕਰਕੇ ਪ੍ਰਭੂ ਨੇ 'ਵਸੁਦੇਵ-ਦੇਵਕੀ' ਦੇ ਘਰ ਅਵਤਾਰ ਲੈਕੇ ਇਨ੍ਹਾਂ ਦੇ ਘਰ ਆਣਕੇ ਸਾਰੇ ਬਾਲਕ-ਵਿਨੋਦ ਪੂਰਨ ਕਰਕੇ ਇਨ੍ਹਾਂ ਦੀ ਭਗਤੀ ਨੂੰ ਸਫਲ ਕੀਤਾ ਸੀ, ਜਦੋਂ ਸ੍ਰੀ ਕ੍ਰਿਸ਼ਨ ਜੀ ਅਕ੍ਰੂਰ ਦੇ ਨਾਲ ਮਥੁਰਾ ਜਾਣ ਲਈ ਤਿਆਰ ਹੋ ਪਏ ਤਾਂ ਪ੍ਰੇਮ ਦਿਵਾਨੀ ਜਸ਼ੋਦਾਂ ਦੀ ਅਵਸਥਾ ਅਸਚਰਜ ਹੋ ਗਈ ਸੀ, ਜਿਸ ਨੂੰ ਇਕ ਸੁਕਵਿ ਜੀ ਨੇ ਇਉਂ ਕਿਹਾ ਹੈ ਕਿ—

"ਜਸੁਦਾਂ ਬਾਰ ਬਾਰ ਪ੍ਰਤਿ ਭਾਖੇ ॥ ਹੈ ਕੋਈ ਹਮਰੋ ਮੀਤ ਪਯਾਰੋ ਚਲਤ ਗੁਪਾਲਹਿੰ ਰਾਖੇ" ॥

ਜਦੋਂ ਸ੍ਰੀ ਕ੍ਰਿਸ਼ਨ ਬਲਦੇਵ ਜੀ ਮਥੁਰਾ ਪੁਰੀ ਚਲੇ ਗਏ, ਤਾਂ ਜਸ਼ੋਦਾ ਦੀ ਜੋ ਹਾਲਤ ਹੋਈ, ਉਸਨੂੰ ਇਕ ਹਿੰਦੀ-ਸੁਕਵਿ ਜੀ ਨੇ 'ਜਸ਼ੋਦਾ ਕਾ ਬਿਰਹ' ਨਾਮ ਨਾਲ ਇਸ ਤਰ੍ਹਾਂ ਵਰਣਨ ਕੀਤਾ ਹੈ, ਜਿਸ ਤੋਂ ਜਸ਼ੋਦਾ ਦੀ ਪੂਰਨ ਭਗਤੀ ਦਾ ਦਰਸ਼ਨ ਹੁੰਦਾ ਹੈ :—

"ਪ੍ਰਿਯ ਪਤਿ ! ਵਹੁ ਮੇਰਾ ਪ੍ਰਾਣ ਪਯਾਰਾ ਕਹਾਂ ਹੈ ?
ਦੁਖ-ਜਲਨਿਧਿ ਡੂਬੀ ਕਾ ਸਹਾਰਾ ਕਹਾਂ ਹੈ ?
ਲਖ ਮੁਖ ਜਿਸਕਾ ਮੈਂ ਆਜ ਲੌਂ ਜੀ ਸਕੀ ਹੂੰ !
ਵਹੁ ਹ੍ਰਿਦਯ ਹਮਾਰਾ ਨੈਨ-ਤਾਰਾ ਕਹਾਂ ਹੈ ? ॥ ੧ ॥
ਪਲ ਪਲ ਜਿਸਕੇ ਮੈਂ ਪੰਥ ਕੋ ਦੇਖਤੀ ਥੀ ॥
ਨਿਸ ਦਿਨ ਜਿਸਕੇ ਹੀ ਧਯਾਨ ਮੇਂ ਥੀ ਬਿਤਾਤੀ !
ਜਿਸਕੇ ਗਲੇ ਮੇਂ ਸੋਹਤੀ ਮੁਕਤਿਨ ਕੀ ਮਾਲਾ,
ਵਹੁ ਨਵਨਲਿਨੀ ਸੇ ਨੈਨ ਵਾਲਾ ਕਹਾਂ ਹੈ ? ॥ ੨ ॥
ਮੁਝ ਵਿਜਿੱਤ ਜਰਾ ਕਾ ਏਕ ਆਧਾਰ ਜੋ ਹੈ ॥
ਵਹੁ ਪਰਮ ਅਨੂਠਾ ਰਤਨ ਸਰਵੰਸ੍ਵ ਮੇਰਾ ॥
ਧਨ ਮੁਝ ਨਿਧਨੀ ਕਾ, ਲੋਚਨੋ ਕਾ ਉੱਜਾਲਾ ।
ਸਜਲ ਜਲਦ ਕੀ ਸੀ ਕਾਂਤਿ ਵਾਲਾ ਕਹਾਂ ਹੈ ? ॥੩॥
ਪ੍ਰਤਿ ਦਿਨ ਜਿਸ ਕੋ ਮੈਂ ਅੰਕ ਮੇਂ ਨਾਥ ਲੈਕੇ,
ਨਿਸ ਸਕਲ ਕੁਅੰਕੋ ਕੀ ਕ੍ਰਿਯਾ ਕੀਲਤੀ ਥੀ ॥

ਅਤਿ ਪ੍ਰਿਯ ਜਿਸ ਕੋ ਹੈ ਵਸਤ੍ਰ ਪੀਲਾ ਨਿਰਾਲਾ,
ਵਹ ਵਿਸਲਯ ਕੇ ਸੇ ਅੰਗ ਵਾਲਾ ਕਹਾਂ ਹੈ ? ॥ ੪ ॥
ਵਰ ਬਦਨ ਬਿਲੋਕੇ ਫੂਲ ਅੰਭੋਜ ਐਸਾ,
ਕਰ ਤਲ ਗਤਿ ਹੋਤਾ ਵ੍ਯੋਮ ਕਾ ਚੰਦ੍ਰਮਾ ਥਾ ॥
ਮ੍ਰਿਦੁ ਰਵ ਜਿਸਕਾ ਹੈ ਰਕ੍ਤ ਸੂਖੀ ਨਸੋਂ ਕਾ,
ਵਹੁ ਮਧੁ ਮਯਕਾਰੀ ਮਾਨਸੋਂ ਕਾ ਕਹਾਂ ਹੈ ? ॥ ੫ ॥
ਰਸ ਮਯ ਵਚਨੋਂ ਸੇ ਨਾਥ ਜੋ ਸਰਵਦਾ ਹੀ ॥
ਮਮ ਸਦਨ ਬਹਾਤਾ ਸ੍ਵਰਗ ਮੰਦਾਕਿਨੀ ਥਾ ॥
ਸ਼੍ਰੁਤਿ ਪੁਟ ਟਪਕਾਤਾ ਬੂੰਦ ਜੋ ਥਾ ਸੁਧਾ ਕੀ,
ਵਹੁ ਨਵ-ਖਨਿ ਨਯਾਰੀ ਮੰਜੁਤਾ ਕੀ ਕਹਾਂ ਹੈ ? ॥ ੬ ॥
ਗ੍ਰਿਹ ਗ੍ਰਿਹ ਅਕੁਲਾਤੀ ਗੋਪ ਕੀ ਪਤਨੀਆਂ ।
ਪਥ ਪਥ ਫਿਰਤੇ ਹੈਂ ਗ੍ਵਾਲ ਭੀ ਉਨਮਨਾ ਹੋ ।
ਜਿਸ ਕੁਵਰ ਬਿਨਾ ਮੈਂ ਹੋ ਰਹੀ ਹੂੰ ਅਧੀਰਾ ।
ਵਹ ਖਾਨਿ ਸੁਖਮਾ ਕਾ ਸ੍ਵਛ ਹੀਰਾ ਕਹਾਂ ਹੈ ? ॥ ੭ ॥
ਵਹੁ ਵਿਭਵ ਵਹਾਂ ਕਾ ਦੇਖਕੇ ਸਯਾਮ ਭੂਲਾ ।
ਵਹ ਬਿਲਮ ਗਯਾ ਥਾ ਬ੍ਰਿੰਦ ਮੇਂ ਬਾਲਕੋਂ ਕੇ ।
ਫੱਸ ਕਰ ਜਿਸ ਮੇਂ ਹਾ ! ਲਾਲ ਛੂਟਾ ਨ ਮੇਰਾ,
ਸੁਫਲਕ-ਸੁਤ ਨੇ ਕਯਾ ਜਾਲ ਕੋਈ ਵਿਛਾਯਾ ?
ਯਦਿ ਵਹ ਅਤਿ ਨੇਹੀ ਸ਼ੀਲ ਸੌਜਨਯ ਸ਼ਾਲੀ ।
ਤਜ ਕਰ ਨਿਜ ਭ੍ਰਾਤਾ ਕੋ ਨਹੀ ਸਦਮ ਆਯਾ ।
ਬ੍ਰਿਜ-ਅਵਨਿ ਬਤਾ ਦੋ ਨਾਥ ! ਕੈਸੇ ਬਸੇਗੀ ?
ਬਿਨ ਬਦਨ ਬਿਲੋਕੇ ਆਜ ਮੈਂ ਕਯੋਂ ਬਚੂੰਗੀ ?
ਹਾ ! ਬ੍ਰਿੱਧਾ ਕੇ ਅਤੁਲ ਧਨ, ਹਾ ! ਬ੍ਰਿਧਤਾ ਕੇ ਸਹਾਰੇ ।
ਹਾ ! ਪ੍ਰਾਣੋਂ ਕੇ ਪਰਮ ਪ੍ਰਿਯ, ਹਾ ! ਏਕ ਮੇਰੇ ਦੁਲਾਰੇ ॥
ਹਾ ! ਸ਼ੋਭਾ ਕੇ ਸਦਨ-ਸਮ, ਹਾ ! ਰੂਪ ਲਾਵੰਨਯ ਵਾਰੇ ।
ਹਾ ! ਬੇਟਾ, ਹਾ ! ਹ੍ਰਿਦਯ ਧਨ, ਹਾ ! ਨੈਨ ਤਾਰੇ ਹਮਾਰੇ ॥
ਕੈਸੇ ਹੋਕੇ ਅਲਗੁ ਤੁਝ ਸੇ ਆਜ ਲੌ ਮੈਂ ਬਚੀ ਹੂੰ ?
ਜੋ ਮੈਂ ਹੀ ਹੂੰ ਸਮਝ ਨ ਸਕੀ ਤੋ ਤੁਝੇ ਕਯੋਂ ਬਤਾਊਂ ?
ਹਾ ! ਜੀਊਂਗੀ ਨ, ਪਰ ਹੈ ਵੇਦਨਾ ਏਕ ਹੋਤੀ ।
ਤੇਰਾ ਪਯਾਰਾ ਬਦਨ ਮਰਤੀ ਬਾਰ ਮੈਨੇ ਨ ਦੇਖਾ ?



(੫੧) ਰਾਜਾ ਜਨਕ ਜੀ ਦੀ ਕਥਾ ।

# 'ਜਨਕ' ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥ (ਕਾ:ਮ:੪)

ਇਹ ਤਾਂ ਸਾਰੇ ਹੀ ਜਾਣਦੇ ਹਨ ਕਿ ਰਾਜਾ ਜਨਕ ਜੀ ਸ੍ਰੀ ਸੀਤਾ

ਜੀ ਦੇ ਪਿਤਾ, ਸ੍ਰੀ ਰਾਮਚੰਦ੍ਰ ਜੀ ਦੇ ਸੌਹਰੇ ਅਤੇ ਮਿਥਲਾ ਸ਼ੈਹਰ ਦੇ ਰਾਜੇ ਹੋਏ ਹਨ। ਇਨ੍ਹਾਂ ਦੇ ਪਾਸ ਇਕ ਸ਼ਿਵਜੀ ਦਾ ਧਨੁਖ ਸੀ, ਜਿਸਦੀ ਇਹ ਪੂਜਾ ਕੀਤਾ ਕਰਦੇ ਸਨ। ਉਸੇ ਧਨੁਖ ਨੂੰ ਤੋੜਕੇ, ਸ੍ਰੀ ਸੀਤਾ ਜੀ ਨੂੰ ਸ੍ਰੀ ਰਾਮ ਚੰਦ੍ਰ ਜੀ ਨੇ ਵਿਆਹਿਆ ਸੀ, ਕਿਉਂਕਿ ਰਾਜੇ ਜਨਕ ਨੇ ਇਹ ਪ੍ਰਣ ਕੀਤਾ ਹੋਯਾ ਸੀ ਕਿ ਜੋ ਇਸ ਧਨੁਖ ਨੂੰ ਤੋੜੇਗਾ, ਓਹੀ ਸ੍ਰੀ ਸੀਤਾ ਜੀ ਦਾ ਪਤੀ ਹੋ ਸੱਕੇਗਾ, ਆਦਿਕ। ਸੀਤਾ-ਸ੍ਵਯੰਬਰ ਦੀ ਕਥਾ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਰਾਜਾ ਜਨਕ ਜੀ ਆਪਣੀ ਪ੍ਰਤੱਗਯਾ ਵਿਚ ਪ੍ਰਪੱਕ ਤੇ ਪੂਰਨ ਸੰਤ ਸੇਵੀ ਸਨ।

ਜਦ ਰਾਜੇ ਜਨਕ ਜੀ ਨੂੰ ਇਹ ਪਤਾ ਲਗਾ ਕਿ—

'ਗੁਰ ਬਿਨ ਘੋਰ ਅੰਧਾਰ ਗੁਰੂ ਬਿਨ ਸਮਝ ਨ ਆਵੈ॥
ਗੁਰ ਬਿਨ ਸੁਰਤਿ ਨਾ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥'

ਅਤੇ "ਨਿਗੁਰੇ ਕਾ ਹੈ ਨਾਉ ਬੁਰਾ" ਨਿਰਾ ਪੁਰਾ ਨਿਗੁਰਾ ਬਦ ਨਾਮ ਨਹੀਂ ਹੁੰਦਾ ਸਗੋਂ :—

ਗੁਰ ਮੰਤ੍ਰ ਹੀਨਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਨਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲ ਖਲਹ ॥ (ਸਹਸਕ੍ਰਿਤੀ ਮ:੫)

ਗੁਰ ਮੰਤ੍ਰ ਤੋਂ ਹੀਣੇ ਪੁਰਸ਼ ਨਾਲੋਂ ਕਾਂ, ਕੁੱਤੇ, ਸੂਰ, ਸੱਪ ਤੇ ਖੋਤੇ ਚੰਗੇ ਹਨ। ਤਦ ਆਪ ਜੀ ਨੇ ਗੁਰੂ ਧਾਰਨ ਕਰਨ ਵਾਸਤੇ ਇਕ ਰਿਖੀਆਂ, ਮੁਨੀਆਂ, ਮਹਾਤਮਾਂ, ਸੰਤਾਂ ਤੇ ਪੰਡਤਾਂ ਦਾ ਵੱਡਾ ਭਾਰਾ ਇਕੱਠ ਕੀਤਾ। ਉਸ ਇਕੱਠ ਵਿਚ ਇਕ ਬੜਾ ਉੱਚ-ਸਥਾਨ ਸਥਾਪਨ ਕਰਕੇ ਸਾਰੇ ਮਹਾਤਮਾਂ ਵਿਚ ਉੱਚੀ ਅਵਾਜ਼ ਨਾਲ ਏਹ ਸੁਣਾ ਦਿੱਤਾ, ਕਿ ਇਸ ਉੱਚ-ਸਥਾਨ ਪੁਰ ਉਹ ਮਹਾਤਮਾ ਬਿਰਾਜ ਸਕਦਾ ਹੈ, ਜੋ ਅਪਨੇ ਆਪਨੂੰ ਮੇਰੇ ਗੁਰੂ ਹੋਣ ਦੇ ਯੋਗ ਸਮਝਦਾ ਹੈ ਅਤੇ ਮੇਰਾ ਗੁਰੂ ਉਹ ਹੋ ਸਕੇਗਾ, ਜੋ ਮੈਨੂੰ ਘੋੜੇ ਪੁਰ ਪਲਾਕੀ ਮਾਰਦਿਆਂ ੨ ਗਿਆਨ ਕਰਾ ਦੇਵੇਗਾ, ਰਾਜੇ ਦੇ ਇਸ ਬਚਨ ਨੂੰ ਸੁਣਕੇ ਕਿਸੇ ਭੀ ਮਹਾਤਮਾਂ ਦਾ ਉਸ ਸਿੰਘਾਸਣ ਪੁਰ ਬੈਠਣ ਦਾ ਹੌਂਸਲਾ ਨਾਂ ਹੋਇਆ। ਕੁਝ ਚਿਰ ਦੇ ਬਾਦ ਰਾਜੇ ਦੇ ਪ੍ਰੋਹਤ ਨੇ ਕਿਹਾ— "ਮਹਾਤਮਾਂ ਗਣੋ ! ਕੀ ਤੁਸਾਂ ਸਭਨਾਂ ਵਿਚ ਅਜੇਹਾ ਕੋਈ ਸਮਰਥਾਵਾਨ ਨਹੀਂ ਹੈ, ਜੋ ਰਾਜੇ ਦੀ ਕਾਮਨਾ ਪੂਰੀ ਕਰੇ ? ਕੀ ਤੁਸਾਂ ਸਭਨਾਂ ਦੇ ਹੁੰਦੇ ਸੁੰਦੇ ਰਾਜਾ ਗੁਰਮੰਤ੍ਰ ਤੋਂ ਹੀਣਾ ਹੀ ਰਹੇਗਾ ? ਕੀ ਅੱਜ ਤੋਂ ਇਹ ਨਿਸਚਾ

ਕਰ ਲਿਆ ਜਾਵੇ, ਕਿ ਪ੍ਰਿਥਵੀ ਮੰਡਲ ਪੂਰਨ ਮਹਾਤਮਾਂ ਤੋਂ ਖਾਲੀ ਹੋ ਚੁੱਕਾ ਹੈ ? ਕੀ ਸਾਰੇ ਪੇਟ-ਪਾਲਨਾ ਵਾਸਤੇ ਹੀ ਫਕੀਰੀ ਬਾਣੇ ਨੂੰ ਧਾਰਕੇ ਫਿਰ ਰਹੇ ਹਨ" ?। ਰਾਜ ਪ੍ਰੋਹਤ ਦਾ ਅਜੇਹਾ ਰਹਸਯ ਪੂਰਨ ਤਾਹਨਾ ਸੁਣਕੇ, ਇਕ ਮਹਾਂ ਪੁਰਸ਼–ਜਿਨ੍ਹਾਂ ਦੇ ਸਰੀਰ ਵਿਚ ਕਈ ਵਿੰਗ ਚਿੱਬ ਸਨ, ਜੋ ਅਪਣੇ ਸਰੀਰ ਦੀ ਕ੍ਰਿਆ ਭੀ ਅਪਨੇ ਇੰਦ੍ਰਿਆਂ ਨਾਲ ਨਹੀਂ ਸੁਧਾਰ ਸਕਦੇ ਸਨ, ਅਤੇ ਅਜੇਹੇ ਕਾਰਣਾਂ ਕਰਕੇ ਹੀ ਜਿਨ੍ਹਾਂ ਦਾ ਨਾਮ 'ਅਸਟਾ-ਵਕ੍ਰ' ਪ੍ਰਸਿਧ ਹੋ ਚੁੱਕਾ ਸੀ, ਸਿੰਘਾਸਣ ਪੁਰ ਆਨ ਚੜ੍ਹੇ। ਸਾਰੇ ਬ੍ਰਾਹਮਣਾਂ, ਪੰਡਿਤਾਂ ਤੇ ਰਿਖੀਆਂ ਨੇ ਭਾਵੇਂ ਉਨ੍ਹਾਂ ਦੀ ਹਾਸੀ ਭੀ ਕੀਤੀ, ਪਰ ਰਾਜੇ ਜਨਕ ਜੀ ਨੇ ਕੋਈ ਫੁਰਨਾ ਮਨ ਵਿਚ ਨਾਂ ਲਿਆਕੇ ਬੇਨਤੀ ਕੀਤੀ–"ਮੇਰੇ ਅਹੋ ਭਾਗ ! ਪ੍ਰੰਤੂ ਭਗਵਨ ! ਸਿੰਘਾਸਣ ਪੁਰ ਤਦ ਹੀ ਸੋਭਾ ਪਾ ਸਕਦੇ ਹੋ, ਜਦ ਪਹਿਲੇ ਮੈਨੂੰ ਗਯਾਨ ਕਰਾਓ, ਨਹੀਂ ਤਾਂ ਸਿੰਘਾਸਣ ਤੇ ਪੈਰ ਨਹੀਂ ਟਿਕਾ ਸਕਦੇ।" ਇਹ ਸੁਣਕੇ ਅਸ਼੍ਰਾਵਕ੍ਰ ਜੀ ਨੇ ਕਿਹਾ–"ਹਾਂ ! ਰਾਜਨ ! ਇਸ ਮੰਡਪ ਵਿਚ ਜਿੰਨੇ ਇਕੱਠੇ ਹੋਏ ਹਨ ਅਤੇ ਜੋ ਮੇਰੇ ਸਰੀਰ ਨੂੰ ਵੇਖਕੇ ਹੱਸ ਰਹੇ ਹਨ, ਇਹ ਬ੍ਰਾਹਮਣ ਨਹੀਂ ਹਨ, ਚਮਾਰ ਹਨ। ਕਿਉਂਕਿ ਬ੍ਰਹਮ ਨੂੰ ਜਾਣਨ ਵਾਲਾ ਬ੍ਰਾਹਮਣ ਹੁੰਦਾ ਹੈ, ਮੇਰੇ ਸਰੀਰ ਦੇ ਅੰਤਰ ਗਤ ਬ੍ਰਹਮ ਵਿਚ ਕੋਈ ਵਿੰਗ ਚਿੱਬ ਜਾਂ ਮੈਲ ਕੁਚੈਲ ਨਹੀਂ ਹੈ, ਉਸਦੀ ਇਨ੍ਹਾਂ ਨੇ ਪਰਖ ਨਹੀਂ ਕੀਤੀ, ਅਤੇ ਮੇਰੇ ਇਸ ਗੂਹ ਮੂਤ੍ਰ ਦੇ ਥੈਲੇ ਨੂੰ ਵਿੰਗਾ ਚਿੱਬਾ ਵੇਖਕੇ ਹੱਸੇ ਹਨ, ਚੰਮ ਦੀ ਪਰਖ ਕਰਨ ਵਾਲਾ ਚੁਮਾਰ ਹੁੰਦਾ ਹੈ, ਇਸ ਲਈ ਇਨ੍ਹਾਂ ਵੱਲੇ ਧਿਆਨ ਨਾਂ ਕਰੋ, ਅਤੇ ਘੋੜਾ ਲਿਆਓ"। ਹੁਕਮ ਹੁੰਦੇ ਹੀ ਘੋੜਾ ਆ ਗਿਆ, ਰਾਜਾ ਸਵਾਰ ਹੋਣ ਲੱਗਾ, ਰਕਾਬ ਵਿਚ ਪੈਰ ਟਿਕਾਕੇ, ਰਾਸਾਂ ਹੱਥ ਵਿਚ ਫੜ ਲਈਆਂ, ਤਾਂ ਅਸ੍ਰਾਵਕ੍ਰ ਜੀ ਨੇ ਫੇਰ ਕਿਹਾ–"ਰਾਜਨ ! ਪਲਾਕੀ ਮਾਰਦਿਆਂ ਤੈਨੂੰ ਗਿਆਨ ਹੋ ਜਾਣਾ ਹੈ, ਗਿਆਨ ਹੁੰਦੇ ਹੀ ਤੂੰ ਮੇਰਾ ਚੇਲਾ ਹੋ ਜਾਣਾ ਹੈ ਅਤੇ ਘੋੜੇ ਤੇ ਸ੍ਵਾਰ ਹੁੰਦੇ ਹੀ ਘੋੜੇ ਨੇ ਦੌੜ ਜਾਣਾ ਹੈ। ਇਸ ਲਈ ਤੂੰ ਮੈਨੂੰ ਗੁਰ-ਦੱਖਣਾ ਕਿਸ ਵੇਲੇ ਦੇਵੇਂਗਾ ? ਤਾਂਤੇ ਪਹਿਲੇ ਗੁਰ-ਦੱਖਣਾ ਦੇਕੇ ਰਕਾਬ ਪੁਰ ਪੈਰ ਟਿਕਾਓ।" ਇਹ ਸੁਣਕੇ ਰਾਜੇ ਨੇ ਬੇਨਤੀ ਕੀਤੀ–'ਗੁਰ ਦੱਖਣਾ ਕੀ ਦੇਵਾਂ?' ਰਿਖੀ ਨੇ ਕਿਹਾ–

ਤਨ, ਮਨ, ਧਨ, ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥

ਗੁਰੂ ਨੂੰ ਭੇਟ ਦੇਣ ਵਾਸਤੇ ਜਗਤ ਵਿਚ ਤਨ, ਮਨ ਤੇ ਧਨ, ਏਹ

ਤਿੰਨ ਚੀਜਾਂ ਹਨ, ਪਰ ਤੂੰ ਤਿੰਨੇ ਨਹੀਂ, ਇਨ੍ਹਾਂ ਵਿਚੋਂ ਇਕ ਭੇਟਾ ਕਰ ਦੇਹੁ। ਫਿਰ ਰਾਜੇ ਨੇ ਬੇਨਤੀ ਕੀਤੀ–'ਅਰਧ ਸਰੀਰੀ ਨਾਰਿ' ਹੈ, ਅਤੇ ਉਹ ਮੇਰੇ ਧਰਮ ਕਰਮ ਦੀ ਹਿੱਸੇਦਾਰ ਹੈ, ਜੇ ਹੁਕਮ ਹੋਵੇ ਤਾਂ ਮਹੱਲ ਵਿਚ ਜਾਕੇ ਅਪਣੇ ਅੱਧੇ ਸਰੀਰ ਨਾਲ ਸਲਾਹ ਕਰ ਆਵਾਂ ?' ਰਿਖਿ ਨੇ ਕਿਹਾ ਜਾਓ, ਰਾਜੇ ਨੇ ਮੱਹਲਾਂ ਵਿਚ ਜਾਕੇ ਮਹਾਰਾਣੀ ਤੋਂ ਪੁੱਛਿਆ–ਗੁਰੂ ਜੀ ਤਨ, ਮਨ ਤੇ ਧਨ, ਇਨ੍ਹਾਂ ਤਿੰਨ ਵਿਚੋਂ ਇਕ ਚੀਜ਼ ਗੁਰ ਦੱਖਣਾਂ ਵਿਚ ਮੰਗਦੇ ਹਨ, ਤੂੰ ਦੱਸ, ਮੈਂ ਉਨ੍ਹਾਂ ਨੂੰ ਇਨ੍ਹਾਂ ਤਿੰਨਾਂ ਵਿਚੋਂ ਕੇਹੜੀ ਚੀਜ਼ ਭੇਟਾ ਕਰ ਦੇਵਾਂ? ਰਾਣੀ ਨੇ ਬੇਨਤੀ ਕੀਤੀ–ਸ੍ਵਾਮੀ ਜੀ ! ਜੇ ਧਨ ਰਿਖਿ ਜੀ ਨੂੰ ਦੇ ਦਿੱਤਾ, ਤਾਂ ਅਸੀ ਤਾਂ ਕੰਗਾਲ ਹੋ ਜਾਵਾਂਗੇ। ਰੋਟੀਓਂ ਆਤੁਰ ਹੋਕੇ ਦਰ ਬਦਰ ਧੱਕੇ ਖਾਂਦੇ ਫਿਰਾਂਗੇ, ਅਤੇ 'ਧਨ ਬਿਨਾ ਜਨ ਜਗ ਨਾਂ ਸੁਹਾਇ' ਸਾਨੂੰ ਜਗਤ ਦਾ ਜੀਊਣਾ ਭੀ ਭਾਰੂ ਹੋ ਜਾਏਗਾ, ਰਿਖਿ ਜੀ ਮਹਾਰਾਜੇ ਬਣਕੇ ਸੰਸਾਰ ਦੇ ਅਨੰਦ-ਸੁਖ ਭੋਗਣਗੇ। ਤਾਂ ਦੱਸੋ, ਗੁਰੂ ਧਾਰਨ ਦਾ ਸਾਨੂੰ ਕੀ ਫਲ ਮਿਲਿਆ ? ਮੇਰੀ ਸਮਝ ਵਿਚ ਧਨ ਦੇਣਾ ਯੋਗ ਨਹੀਂ ਹੈ। ਭਲਾ ਜੇ ਤਨ ਦੇ ਦਿਓ, ਤਾਂ ਤੁਹਾਡੇ ਹੁੰਦੇ ਸੰਦੇ ਮੈਂ ਰੰਡੀ, ਕਿਉਂਕਿ ਤੁਹਾਡੇ ਸਰੀਰ ਦੇ ਮਾਲਕ ਰਿਖਿ ਜੀ ਹੋ ਜਾਣਗੇ, ਉਹ ਤੁਹਾਨੂੰ ਆਪਣੇ ਨਾਲ ਬਨ ਵਿਚ ਲੈ ਜਾਣਗੇ, ਮੈਂ ਇਨ੍ਹਾਂ ਮਹੱਲਾਂ ਵਿਚ ਰਹਿਕੇ, ਆਪ ਤੋਂ ਵਿਛੁੜੀ ਹੋਈ ਮਹਾਨ ਦੁਖ ਭੋਗਾਂਗੀ। ਕਿਉਂਕਿ:–

"ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥ (ਸਲੋਕ ਮ: ੫)
ਅਤੇ "ਤੁਧੁ ਬਿਨੁ ਰੋਗੁ ਰਜਾਈਆ ਦਾ ਓਢਣ ਨਾਗ ਨਿਵਾਸਾ ਦੇ ਰਹਿਣਾ॥(ਖਿਆਲਪਾ:੧੦)

ਇਸ ਲਈ ਮੈਂ ਨਹੀਂ ਚਾਹੁੰਦੀ ਕਿ ਤੁਸੀ ਆਪਣਾ ਤਨ ਗੁਰੂ ਜੀ ਨੂੰ ਭੇਟਾ ਦੇਵੋ। ਬਾਕੀ ਰਿਹਾ ਮਨ. ਉਹ ਬੇਸ਼ਕ ਭੇਟਾ ਦੇ ਦਿਓ, ਮਨ ਦੇਣ ਨਾਲ ਰਾਜ ਭੀ ਨਹੀਂ ਖੁੱਸਦਾ ਅਤੇ ਤੁਸੀ ਭੀ ਮੈਥੋਂ ਨਹੀਂ ਵਿਛੜਦੇ, ਅਤੇ ਗੁਰੂ ਜੀ ਭੀ ਖੁਸ਼ ਹੋ ਜਾਣਗੇ। ਇਹ ਸਲਾਹ ਕਰਕੇ ਰਾਜੇ ਨੇ ਰਿਖੀ ਜੀ ਪਾਸ ਆਕੇ ਆਪਣਾ ਮਨ ਭੇਟਾ ਕਰ ਦਿੱਤਾ, ਅਤੇ ਘੋੜੇ ਪੁਰ ਚੜ੍ਹਣ ਲੱਗਾ ਰਿਖੀ ਜੀ ਨੇ ਬਾਹੋਂ ਫੜ ਲਿਆ ਅਤੇ ਕਿਹਾ–'ਮੇਰਾ ਮਨੁ ਨਹੀਂ ਚਾਹੁੰਦਾ, ਜੋ ਮੈਂ ਘੋੜੇ ਪੁਰ ਚੜ੍ਹਾਂ'। ਫਿਰ ਰਾਜੇ ਦੇ ਗਲੋਂ ਕਪੜੇ ਉਤਾਰ ਲਏ ਅਤੇ ਕਿਹਾ–'ਮੇਰਾ ਮਨ ਨਹੀਂ ਚਾਹੁੰਦਾ, ਜੋ ਇਨ੍ਹਾਂ ਕਪੜਿਆਂ ਨੂੰ ਪਾਵਾਂ'। ਇੰਨਾਂ ਸੁਣਦਿਆਂ ਹੀ ਰਾਜੇ ਨੂੰ ਸੁਝ ਆ ਗਈ ਕਿ 'ਮਨ ਦਾ ...

ਕਰ ਲਿਆ ਜਾਵੇ, ਕਿ ਪ੍ਰਿਥਵੀ ਮੰਡਲ ਪੂਰਨ ਮਹਾਤਮਾਂ ਤੋਂ ਖਾਲੀ ਹੋ ਚੁੱਕਾ ਹੈ ? ਕੀ ਸਾਰੇ ਪੇਟ-ਪਾਲਨਾ ਵਾਸਤੇ ਹੀ ਫਕੀਰੀ ਬਾਣੇ ਨੂੰ ਧਾਰਕੇ ਫਿਰ ਰਹੇ ਹਨ" ?। ਰਾਜ ਪ੍ਰੋਹਤ ਦਾ ਅਜੇਹਾ ਰਹਸਜ ਪੂਰਨ ਤਾਹਨਾ ਸੁਣਕੇ, ਇਕ ਮਹਾਂ ਪੁਰਸ਼—ਜਿਨ੍ਹਾਂ ਦੇ ਸਰੀਰ ਵਿਚ ਕਈ ਵਿੰਗ ਚਿੱਬ ਸਨ, ਜੋ ਅਪਣੇ ਸਰੀਰ ਦੀ ਕ੍ਰਿਆ ਭੀ ਅਪਨੇ ਇੰਦ੍ਰਿਆਂ ਨਾਲ ਨਹੀਂ ਸੁਧਾਰ ਸਕਦੇ ਸਨ, ਅਤੇ ਅਜੇਹੇ ਕਾਰਣਾਂ ਕਰਕੇ ਹੀ ਜਿਨ੍ਹਾਂ ਦਾ ਨਾਮ 'ਅਸਟਾ-ਵਕ੍ਰ' ਪ੍ਰਸਿਧ ਹੋ ਚੁੱਕਾ ਸੀ, ਸਿੰਘਾਸਣ ਪੁਰ ਆਨ ਚੜ੍ਹੇ। ਸਾਰੇ ਬ੍ਰਾਹਮਣਾਂ, ਪੰਡਿਤਾਂ ਤੇ ਰਿਖੀਆਂ ਨੇ ਭਾਵੇਂ ਉਨ੍ਹਾਂ ਦੀ ਹਾਸੀ ਭੀ ਕੀਤੀ, ਪਰ ਰਾਜੇ ਜਨਕ ਜੀ ਨੇ ਕੋਈ ਫੁਰਨਾ ਮਨ ਵਿਚ ਨਾਂ ਲਿਆਕੇ ਬੇਨਤੀ ਕੀਤੀ—"ਮੇਰੇ ਅਹੋ ਭਾਗ ! ਪ੍ਰੰਤੂ ਭਗਵਨ ! ਸਿੰਘਾਸਣ ਪੁਰ ਤਦ ਹੀ ਸੋਭਾ ਪਾ ਸਕਦੇ ਹੋ, ਜਦ ਪਹਿਲੇ ਮੈਨੂੰ ਗਜਾਨ ਕਰਾਓ, ਨਹੀਂ ਤਾਂ ਸਿੰਘਾਸਣ ਤੇ ਪੈਰ ਨਹੀਂ ਟਿਕਾ ਸਕਦੇ।" ਇਹ ਸੁਣਕੇ ਅਸ਼੍ਰਾਵਕ੍ਰ ਜੀ ਨੇ ਕਿਹਾ—"ਹਾਂ ! ਰਾਜਨ ! ਇਸ ਮੰਡਪ ਵਿਚ ਜਿੰਨੇ ਇਕੱਠੇ ਹੋਏ ਹਨ ਅਤੇ ਜੋ ਮੇਰੇ ਸਰੀਰ ਨੂੰ ਵੇਖਕੇ ਹੱਸ ਰਹੇ ਹਨ, ਇਹ ਬ੍ਰਾਹਮਣ ਨਹੀਂ ਹਨ, ਚਮਾਰ ਹਨ। ਕਿਉਂਕਿ ਬ੍ਰਹਮ ਨੂੰ ਜਾਣਨ ਵਾਲਾ ਬ੍ਰਾਹਮਣ ਹੁੰਦਾ ਹੈ, ਮੇਰੇ ਸਰੀਰ ਦੇ ਅੰਤਰ ਗਤ ਬ੍ਰਹਮ ਵਿਚ ਕੋਈ ਵਿੰਗ ਚਿੱਬ ਜਾਂ ਮੈਲ ਕੁਚੈਲ ਨਹੀਂ ਹੈ, ਉਸਦੀ ਇਨ੍ਹਾਂ ਨੇ ਪਰਖ ਨਹੀਂ ਕੀਤੀ, ਅਤੇ ਮੇਰੇ ਇਸ ਗੂੰਹ ਮੂਤ੍ਰ ਦੇ ਥੈਲੇ ਨੂੰ ਵਿੰਗਾ ਚਿੱਬਾ ਵੇਖਕੇ ਹੱਸੇ ਹਨ, ਚੰਮ ਦੀ ਪਰਖ ਕਰਨ ਵਾਲਾ ਚੁਮਾਰ ਹੁੰਦਾ ਹੈ, ਇਸ ਲਈ ਇਨ੍ਹਾਂ ਵੱਲੇ ਧਿਆਨ ਨਾਂ ਕਰੋ, ਅਤੇ ਘੋੜਾ ਲਿਆਓ"। ਹੁਕਮ ਹੁੰਦੇ ਹੀ ਘੋੜਾ ਆ ਗਿਆ, ਰਾਜਾ ਸਵਾਰ ਹੋਣ ਲੱਗਾ, ਰਕਾਬ ਵਿਚ ਪੈਰ ਟਿਕਾਕੇ, ਰਾਸਾਂ ਹੱਥ ਵਿਚ ਫੜ ਲਈਆਂ, ਤਾਂ ਅਸ੍ਰਾਵਕ੍ਰ ਜੀ ਨੇ ਫੇਰ ਕਿਹਾ—"ਰਾਜਨ ! ਪਲਾਕੀ ਮਾਰਦਿਆਂ ਤੈਨੂੰ ਗਿਆਨ ਹੋ ਜਾਣਾ ਹੈ, ਗਿਆਨ ਹੁੰਦੇ ਹੀ ਤੂੰ ਮੇਰਾ ਚੇਲਾ ਹੋ ਜਾਣਾ ਹੈ ਅਤੇ ਘੋੜੇ ਤੇ ਸ੍ਵਾਰ ਹੁੰਦੇ ਹੀ ਘੋੜੇ ਨੇ ਦੌੜ ਜਾਣਾ ਹੈ। ਇਸ ਲਈ ਤੂੰ ਮੈਨੂੰ ਗੁਰ-ਦੱਖਣਾ ਕਿਸ ਵੇਲੇ ਦੇਵੇਂਗਾ ? ਤਾਂਤੇ ਪਹਿਲੇ ਗੁਰ-ਦੱਖਣਾ ਦੇਕੇ ਰਕਾਬ ਪੁਰ ਪੈਰ ਟਿਕਾਓ।" ਇਹ ਸੁਣਕੇ ਰਾਜੇ ਨੇ ਬੇਨਤੀ ਕੀਤੀ—'ਗੁਰ ਦੱਖਣਾਕੀ ਦੇਵਾਂ?' ਰਿਖੀ ਨੇ ਕਿਹਾ—

ਤਨ, ਮਨ, ਧਨ, ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥

ਗੁਰੂ ਨੂੰ ਭੇਟ ਦੇਣ ਵਾਸਤੇ ਜਗਤ ਵਿਚ ਤਨ, ਮਨ ਤੇ ਧਨ, ਏਹ

ਵਿਚਿ ਉਦਾਸੀ ਜਿਉਂ ਕਮਲ ਰਹੇ ਵਿਚ ਪਾਣੀ ਹੇ'! ਮਾਇਆ ਤੋਂ ਨਿਰਲੇਪ ਰਹਿੰਦੇ ਸਨ, ਵਡੇ ੨ ਰਿਖੀ ਮੁਨੀ ਆਪ ਜੀ ਦੀ ਸੰਗਤ ਕਰਕੇ ਪੂਰਨ ਬ੍ਰਹਮ-ਗਿਆਨੀ ਹੋ ਗਏ, "ਸੁਕ ਜਨਕ ਪਗੀ ਲਗਿ ਧਿਆਵੈਗੋ' ਅਤੇ 'ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ'। ਸੁਕਦੇਵ ਜੀ ਆਦਿ ਮੁਨੀਆਂ ਨੇ ਆਪ ਜੀ ਪਾਸੋਂ ਹੀ ਬ੍ਰਹਮ ਗਿਆਨ ਪਾਇਆ ਸੀ। ਆਪ ਜੀ ਨੂੰ ਦੇਹ ਹੰਗਤਾ ਤਾਂ ਬਿਲਕੁਲ ਨਹੀਂ ਸੀ ਰਹੀ, ਪਰ ਜਗਤ ਵਿਚ ਆਪਨਾ ਪ੍ਰਤਾਪ ਵਿਖਾਣ ਦੀ ਅਭਿਲਾਖਾ ਜ਼ਰੂਰ ਸੀ, ਇਸੇ ਲਈ ਆਪ ਇਕ ਪੈਰ ਗਰਮ ਤੇਲ ਦੇ ਕੜਾਹੇ ਵਿਚ ਰਖਦੇ ਅਤੇ ਦੂਜਾ ਪੈਰ ਇਸਤ੍ਰੀਆਂ ਦੀ ਛਾਤੀ ਪੁਰ ਟਿਕਾਕੇ, ਇਹ ਜ਼ਾਹਰ ਕੀਤਾ ਕਰਦੇ ਸਨ, ਕਿ ਭਜਨ ਦੇ ਪ੍ਰਤਾਪ ਨਾਲ ਜਿਵੇਂ ਸਾਨੂੰ ਤੱਤਾ ਤੇਲ ਨਹੀਂ ਸਾੜ ਸਕਦਾ, ਇਵੇਂ ਹੀ ਇਸਤ੍ਰੀਆਂ ਦੀ ਸੰਗਤ ਸਾਡੇ ਮਨ ਨੂੰ ਵਿਕਾਰੀ ਨਹੀਂ ਕਰ ਸਕਦੀ, ਇਸੇ ਗੱਲ ਨੂੰ ਪ੍ਰਗਟ ਕਰਨ ਲਈ ਭਾਈ ਸਾਹਿਬ ਨੇ ਲਿਖਿਆ ਹੈ :-

"ਪੈਰ ਕੜਾਹੇ ਜਨਕ ਦਾ ਕਰਿ ਪਾਖੰਡ ਧਰੰਮ ਦਿਖਾਣਾ" ॥ ੧੪ ॥ (ਵਾਰ ੧੨)

ਜਦ ਆਪ ਜੀ ਦਾ ਅੰਤ ਸਮਾਂ ਨੇੜੇ ਆਇਆ ਤਾਂ ਆਪ ਜੀ ਨੂੰ ਲਿਜਾਣ ਵਾਸਤੇ ਰਾਮ ਗਣਾਂ ਦੀ ਸਭਾ ਆਈ, ਚੂੰਕਿ ਆਪ ਨੇ ਧਰਮ ਵਿਚ ਧੱਕਾ ਕੀਤਾ ਸੀ, ਇਸਦਾ ਫਲ ਜ਼ਰੂਰ ਭੋਗਣਾ ਪੈਣਾ ਸੀ, ਇਸ ਲਈ ਆਪ ਜੀ ਨੂੰ ਉਹ ਜਮ ਮਾਰਗ ਥਾਣੀ ਲੈ ਚਲੇ। ਭਾਵੇਂ 'ਜਹ ਲਾਲਚ ਜਾਗਾਤੀ ਘਾਟ। ਦੂਰ ਰਹੀ ਓਹ ਜਨ ਤੇ ਬਾਟ। ਅਤੇ 'ਚਿਤ੍ਰ ਗੁਪਤ ਜੋ ਲਿਖਤੇ ਲੇਖਾ। ਭਗਤ ਜਨਾ ਕਉ ਦ੍ਰਿਸਟਿ ਨ ਪੇਖਾ"। ਉਹ ਰਸਤਾ ਆਪ ਜੀ ਦੇ ਜਾਣ ਵਾਲਾ ਨਹੀਂ ਸੀ, ਪਰ 'ਕਰਮ ਕ੍ਰਿਤ ਨਾਂ ਮਿਟੈ' ਕੀਤੇ ਕਰਮ ਮਿਟ ਨਹੀਂ ਸਕਦੇ, ਉਸਦਾ ਫਲ ਅਵੱਸ ਭੋਗਣਾ ਪੈਂਦਾ ਹੈ, ਇਸੇ ਕਾਰਣ ਹੀ ਆਪ ਜੀ ਨੂੰ ਜਮ ਮਾਰਗ ਦਾ ਨਜ਼ਾਰਾ ਵਿਖਾਯਾ ਗਿਆ ਸੀ।

ਜਦ ਜਮ ਲੋਕ ਦੇ ਨੇੜੇ ਪੁਜੇ ਤਾਂ ਉਥੇ ਨਾਰਕੀ ਜੀਵਾਂ ਦੀ ਰੋਣ-ਕੁਰਲਾਣ ਦੀ ਅਵਾਜ਼ ਸੁਣਕੇ, ਆਪ ਜੀ ਦਾ ਕੋਮਲ ਹਿਰਦਾ ਦ੍ਰਵ ਗਿਆ, ਇਸ ਲਈ ਆਪ ਜੀ ਨੇ ਰਾਮ ਗਣਾਂ ਤੋਂ ਪੁੱਛਿਆ-ਇਹ ਕੌਣ ਰੋਂਦੇ ਹਨ? ਉਨ੍ਹਾਂ ਨੇ ਬੇਨਤੀ ਕੀਤੀ-ਇਹ ਨਰਕ ਵਾਸੀ ਜੀਵ ਨਰਕ ਦੇ ਦੁੱਖਾਂ ਨਾਲ ਦੁਖੀ ਹੋਕੇ ਪੁਕਾਰ ਕਰ ਰਹੇ ਹਨ। ਜਦ ਆਪ ਕੁਝ ਹੋਰ ਅੱਗੇ ਜਮ ਲੋਕ

ਕਰਨਾ ਹੀ ਗਿਆਨ ਹੈ'। 'ਜੋ ਮਨ ਮਾਰੇ ਸੋਈ ਮੁਨੀ' ਹੈ। 'ਮਨ ਦਾ ਸਮਝਨਾ ਹੀ ਰੱਬ ਦਾ ਮੇਲ ਹੈ'। ਅਤੇ 'ਮਨ ਮਾਰੈ ਬਿਨੁ ਭਗਤਿ ਨ ਹੋਈ।' ਪਰ "ਮਨ ਅਸਾਧ ਸਾਧੈ ਜਨ ਕੋਇ"। ਜਿਸ ਉਤੇ ਵਾਹਿਗੁਰੂ ਦੀ ਪੂਰਨ ਕਿਰਪਾ ਹੁੰਦੀ ਹੈ, ਓਹੀ ਮਨ ਨੂੰ ਕਾਬੂ ਕਰ ਸਕਦਾ ਹੈ, ਯਥਾ–'ਮਨ ਬਸੁ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ'। ਇਹ ਸਮਝਦਿਆਂ ਹੀ ਰਾਜਾ ਰਿਖਿ ਦੇ ਚਰਨਾਂ ਪੁਰ ਡਿੱਗ ਪਿਆ, ਰਿਖੀ ਨੇ ਚੁਕਕੇ ਗਲ ਨਾਲ ਲਾ ਲਿਆ ਅਤੇ ਕਿਹਾ–'ਰਾਜਨ ! ਤੈਨੂੰ ਸਾਰੇ ਗ੍ਰੰਥਾਂ ਦਾ ਸਾਰ ਅੱਧੀ ਤੁਕ ਵਿਚ ਕਹਿ ਦੇਂਦਾ ਹਾਂ:–

ਬਹੁ ਸਾਸਤ੍ਰ ਬਹੁ ਸਿਮ੍ਰਤੀ ਪੇਖੇ ਸਰਬ ਢੰਢੋਲ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ (ਸੁਖਮਨੀ)

(ਅ) ਨਾਮ ਤਤੁ ਸਭ ਹੀ ਸਿਰ ਜਾਪੈ ॥
(ੲ) ਨਾਮ ਸਿਰੋਮਣਿ ਸਰਬ ਮੈ ਭਗਤ ਰਹੈ ਲਿਵਧਾਰ ॥
(ਸ) ਨਾਮ ਤੁਲ ਕਛੁ ਅਵਰ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨ ਕੋਇ ॥

ਨਾਮ ਦੇ ਸਮਾਨ ਕੋਈ ਜਪ, ਤਪ, ਨੇਮ, ਬ੍ਰਤ, ਹੋਮ ਤੇ ਯੱਗ ਨਹੀਂ ਹੈ ਅਤੇ ਉਸ ਨਾਮ ਦੀ ਦਾਤੀ ਸਾਧ ਸੰਗਤਿ ਹੈ, ਤਾਂਤੇ–

"ਹਰਿ ਕੀਰਤਿ ਸਾਧ ਸੰਗਤਿ ਹੈ ਸਿਰ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸ ਭਇਓ ਪਰਾਪਤਿ ਜਿਸ ਪੁਰਬ ਲਿਖੇ ਕਾ ਲਹਣਾ ॥
ਤੇਰੋ ਸੇਵਕ ਏਹੁ ਰੰਗ ਮਾਤਾ ॥ ਭਇਓ ਕ੍ਰਿਪਾਲ ਦੀਨ ਦੁਖ ਭੰਜਨ,
ਹਰਿ ਹਰਿ ਕੀਰਤਨ ਇਹੁ ਮਨੁ ਰਾਤਾ ॥ ਆਦਿਕ।

ਰਾਜੇ ਦਾ ਮਨ ਤਾਂ ਪਹਿਲੋਂ ਹੀ ਪਿੰਗਲਾ ਹੋ ਚੁੱਕਾ ਸੀ, ਉਤੋਂ ਨਾਮ ਸਿਮਰਨ ਦਾ ਛੱਟਾ ਵੱਜ ਗਿਆ ਬੱਸ ! ਉਸੇ ਵੇਲੇ ਰਾਜੇ ਦੀ ਸਮਾਧੀ ਲੱਗ ਗਈ, ਸਰੀਰ ਦੀ ਸੁਧ-ਬੁਧ ਹੀ ਭੁਲ ਗਈ, ਆਪ ਦੇਹ ਦੇ ਹੁੰਦੇ ਵਿਦੇਹ ਹੋ ਗਏ, ਸਾਰੇ ਮਹਾਤਮਾ ਨੇ ਉਸ ਵੇਲੇ ਰਾਜੇ ਨੂੰ ਵਿਦੇਹੀ ਕਹਿ ਦਿੱਤਾ ਜੋ ਆਪ ਜੀ ਦਾ ਵਿਸ਼ੇਸ਼ਣ ਹੋ ਗਿਆ, ਉਸੇ ਦਿਨ ਤੋਂ ਹੀ ਰਾਜੇ ਜਨਕ ਦਾ ਨਾਮ 'ਵਿਦੇਹੀ' ਪ੍ਰਸਿੱਧ ਹੋ ਗਿਆ ਹੈ। ਭਾਵੇਂ ਪੁਰਾਣਾਂ ਵਿਚ 'ਨਿਮਿ' ਰਾਜੇ ਦੇ ਵਿਦੇਹੀ ਹੋਣ ਦੀ ਕਥਾ ਲਿਖਕੇ ਜਨਕ ਨੂੰ ਉਸੇ ਕੋਟੀ ਵਿਚ ਗਿਣਿਆ ਹੈ, ਪਰ ਸਾਡੇ ਸਿਧਾਂਤ ਵਿਚ ਰਾਜੇ ਜਨਕ ਦਾ ਵਿਦੇਹੀ ਨਾਮ ਹੋਣ ਦਾ ਕਾਰਣ ਉਪਰਲੀ ਵਾਰਤਾ ਹੈ, ਨਿਮਿ ਦਾ ਵਿਦੇਹ ਹੋਕੇ ਪਲਕਾ ਵਿਚ ਵੱਸਣਾ ਕਾਰਣ ਨਹੀਂ ਹੈ।

ਰਾਜਾ ਜਨਕ ਜੀ ਰਾਜ ਕਾਜ ਕਰਦੇ ਹੋਏ ਭੀ 'ਗੁਰਮੁਖ ਮਾਇਆ

ਪਰ ਇਕ ਘੜੀ ਭਰ ਦੇ ਸਿਮਰਨ ਦਾ ਮਹਾਤਮ ਤੈਨੂੰ ਦੇਂਦੇ ਹਾਂ. ਉਸਦੇ ਬਰਾਬਰ ਜਿੰਨੇ ਪਾਪੀ ਛੱਡੇ ਜਾ ਸਕਦੇ ਹਨ, ਓਨੇ ਛੱਡ ਦੇਹੁ, ਰਾਜੇ ਪਾਸੋਂ ਇਕ ਘੜੀ ਭਰ ਦਾ ਸਿਮਰਨ ਲੈਕੇ. ਧਰਮ ਰਾਜੇ ਨੇ ਪਾਪੀਆਂ ਦੇ ਪਾਪ ਨੂੰ ਤੱਕੜ ਉਤੇ ਪਾ ਕੇ ਤੋਲਿਆ ਤਾਂ ਉਨ੍ਹਾਂ ਸਭਨਾਂ ਦੇ ਪਾਪ ਪਾਂਸਗੂੰ ਜਿੰਨੇ ਭੀ ਨਾਂ ਹੋਏ, ਨਾਮ ਵਾਲਾ ਛਾਬਾ ਜ਼ਮੀਨ ਨਾਲ ਹੀ ਲੱਗਾ ਰਿਹਾ। ਇਸ ਤਰ੍ਹਾਂ ਸਾਰੇ ਦੇ ਸਾਰੇ ਨਰਕੀ-ਜੀਵਾਂ ਨੂੰ ਨਰਕਾਂ ਵਿਚੋਂ ਕਢਾਕੇ ਆਪਨੇ ਨਾਲ ਲਿਜਾਕੇ ਰਾਜਾ ਜਨਕ ਜੀ ਸਚ ਖੰਡ ਵਿਚ ਜਾ ਬਿਰਾਜੇ। ਇਸ ਸਾਰੇ ਪ੍ਰਸੰਗ ਨੂੰ ਮਹਾਤਮਾ ਜਨ ਦੋ ਤੁਕਾਂ ਵਿਚ ਚੇਤੇ ਕਰਾਕੇ, ਨਾਮ ਜਪਨ ਦਾ ਉਪਦੇਸ਼ ਦਿੱਤਾ ਕਰਦੇ ਹਨ:—"ਧੰਨ ਧੰਨ ਰਾਜਾ ਜਨਕ ਹੈ, ਜਿਨ ਸਿਮਰਨ ਕੀਓ ਬਿਬੇਕ ॥

ਏਕ ਘੜੀ ਕੇ ਸਿਮਰਨੇ, ਪਾਪੀ ਤਰੇ ਅਨੇਕ ॥
ਐਸਾ ਸਿਮਰਨ ਜਾਣਕੇ, ਸੰਤਾਂ ਪਕੜੀ ਟੇਕ ॥
'ਸਿਮਰਨ ਜਗ ਵਿਚ ਸਾਰ ਹੈ, ਵਿਸਰੇ ਘੜੀ ਨਾਂ ਏਕ ॥

ਭਾਈ ਗੁਰਦਾਸ ਜੀ ਨੇ ਰਾਜੇ ਜਨਕ ਜੀ ਦੇ ਇਸੇ ਪ੍ਰਸੰਗ ਨੂੰ ਇਸ ਤਰ੍ਹਾਂ ਨਾਲ ਵਰਣਨ ਕੀਤਾ ਹੈ;—

"ਭਗਤ ਵਡਾ ਰਾਜਾ ਜਨਕ ਹੈ ਗੁਰਮੁਖ ਮਾਇਆ ਵਿਚਿ ਉਦਾਸੀ ॥
ਦੇਵ ਲੋਕ ਨੋ ਚਲਿਆ ਗਣ ਗੰਧਰਬ ਸਭਾ ਸੁਖ ਵਾਸੀ।
ਜਮ ਪੁਰਿ ਗਇਆ ਪੁਕਾਰ ਸੁਣਿ ਵਿਲੱਾਵਣ ਜੀਅ ਨਰਕ ਨਿਵਾਸੀ ॥
ਧਰਮ ਰਾਇ ਨੂੰ ਪੁਛਿਓਨੁ ਸਭਨਾ ਦੀ ਕਰਿ ਬੰਦ ਖਲਾਸੀ ॥
ਕਰੇ ਬੇਨਤੀ ਧਰਮ ਰਾਇ ਹਉ ਸੇਵਕ ਠਾਕੁਰ ਅਬਿਨਾਸੀ ॥
ਗਹਣੇ ਧਰਿਓਨੁ ਇਕ ਨਾਉ ਪਾਪਾਂ ਨਾਲ ਕਰਨਿ ਨਿਰਜਾਸੀ ॥
ਪਾਸੰਗ ਪਾਪ ਨ ਪੁੱਜਨੀ ਗੁਰਮੁਖ ਨਾਉ ਅਤੁਲ ਨ ਤੁਲਾਸੀ ॥
ਨਰਕਹੁ ਛੁਟੇ ਜੀਅ ਜੰਤੁ ਕਟੀ ਗਲਹੁ ਸਿਲਕ ਜਮ ਫਾਸੀ ॥
ਮੁਕਤਿ ਜੁਗਤਿ ਨਾਵੈ ਕੀ ਦਾਸੀ* ॥ ੫ ॥ ੧੦ ॥



(੫੨) ਜਮਦਗਨਿ ਦੀ ਕਥਾ ।

ਜਮਦਗਨਿ ਮੁਨਿ ਦਾ ਪ੍ਰਸੰਗ ਮਹਾਭਾਰਤ ਹਰਿਵੰਸ ਅਤੇ ਵਿਸ਼ਨ ਪੁਰਾਣ ਵਿਚ ਆਇਆ ਹੈ। ਇਨ੍ਹਾਂ ਦੀ ਉਤਪਤੀ ਦਾ ਪ੍ਰਸੰਗ ਅਸੀਂ ਰਿਚੀਕ ਮੁਨਿ ਦੇ ਚਰਿਤ੍ਰ (ਨਾਭਾ ਭਗਤ ਮਾਲ-ਸਟੀਕ) ਵਿਚ ਵਰਣਨ ਕਰ ਚੁਕੇ ਹਾਂ ਕਿ ਸਤਜਵਤੀ ਨੇ ਦਿੱਵ-ਪ੍ਰਯੋਗ ਬਦਲ ਲਿਆ। ਜਿਸ ਕਰਕੇ ਉਸਦਾ ਪੁੱਤ੍ਰ ਖਾਤ੍ਰਿ ਗੁਣਾਂ ਵਾਲਾ ਹੋਣਾ ਸੀ, ਪਰ ਫੇਰ ਉਸਨੇ ਪਤਿ-ਪਰਮੇਸ਼ੁਰ ਕੋਲ

* ਅਰਥ ਵੇਖੋ ਮੇਰਾ ਟੀਕਾ ਕੀਤਾ ਹੋਇਆ 'ਗਿਆਨ ਰਤਨ ਮਾਲਾ-ਸਟੀਕ' ਲੜੀ ੧੦।

ਹੀ ਸੁਖ ਪਾਕੇ, ਸ਼ਾਂਤਿ ਰੂਪ ਹੋ ਕੇ ਚੁਪ ਹੋ ਰਹੇ ਸਨ, ਤਾਂ ਰਾਜੇ ਨੇ ਫਿਰ ਪੁੱਛਿਆ–ਇਹ ਹੁਣ ਕਿਉਂ ਨਹੀਂ ਰੋਂਦੇ ? ਰਾਮ ਗਣਾਂ ਨੇ ਕਿਹਾ–"ਆਤਸ਼ ਦੁਨੀਆਂ ਖੁਨਕ ਨਾਮ ਖੁਦਾਇਆ" ਦੁਨੀਆਂ ਅੱਗ ਹੈ, ਵਾਹਿਗੁਰੂ ਦਾ ਨਾਮ ਮਹਾਂ ਸੀਤਲ ਹੈ, ਉਸੇ ਨੂੰ ਤੁਸਾਂ ਸਿਮਰਿਆ ਹੈ ਅਤੇ ਓਹੀ ਤੁਹਾਡੇ ਹਿਰਦੇ ਵਿਚ ਵੱਸ ਰਿਹਾ ਹੈ, ਉਸੇ ਨਾਮ ਦੀ ਠੰਡਕ ਕਰਕੇ ਸਾਰੇ ਨਰਕ ਠੰਡੇ ਹੋ ਗਏ ਹਨ, ਇਸ ਕਰਕੇ ਇਨ੍ਹਾਂ ਦਾ ਰੋਣਾ ਕੁਰਲਾਣਾ ਮਿਟ ਗਿਆ ਹੈ। 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਪਰਉਪਕਾਰ ਦੇ ਪੁਤਲੇ, ਦੂਜਿਆਂ ਨੂੰ ਸੁਖੀ ਰੱਖਨ ਦੀ ਆਤਮਾ ਵਾਲੇ 'ਬ੍ਰਹਮ ਗਿਆਨੀ ਆਪ ਪਰਮੇਸੁਰ'। ਰੱਬ ਰੂਪ ਰਾਜਾ ਜਨਕ ਜੀ ਨੇ ਕਿਹਾ–ਜਦ ਸਾਡੇ ਇਥੇ ਆਵਨ ਨਾਲ ਦੁਖੀਆਂ ਦਾ ਦੁਖ ਦੂਰ ਹੋ ਗਿਆ ਹੈ, ਤਾਂ ਸਾਨੂੰ ਅੱਗੇ ਜਾਣ ਦੀ ਲੋੜ ਨਹੀਂ ਹੈ, ਸਾਡਾ ਬਿਮਾਨ ਇਥੇ ਹੀ ਉਤਾਰ ਦੇਵੋ, ਹੁਕਮ ਮੰਨਕੇ ਗਣਾਂ ਗੰਧਰਬਾਂ ਨੇ ਬਿਮਾਨ ਉਥੇ ਹੀ ਉਤਾਰ ਦਿੱਤਾ ॥

ਰਾਜਾ ਜਨਕ ਜੀ ਨੂੰ ਜਮ ਲੋਕ ਵਿਚ ਪੁੱਜਾ ਜਾਣਕੇ, ਜਮ ਰਾਜਾ ਭੱਜਾ ਆਇਆ ਅਤੇ ਆਕੇ ਰਾਜੇ ਦਾ ਧੰਨਵਾਦ ਕਰਕੇ ਬੇਨਤੀ ਕੀਤੀ–ਹੇ ਮਹਾਰਾਜ ! ਮੇਰੇ ਧੰਨ ਭਾਗ ਹਨ, ਜੋ ਆਪ ਜੀ ਨੇ ਦਾਸ ਨੂੰ ਦਰਸ਼ਨ ਦੇਕੇ ਨਿਹਾਲ ਕੀਤਾ ਅਤੇ ਇਸ ਪੁਰੀ ਨੂੰ ਭੀ ਪਵਿਤ੍ਰ ਕੀਤਾ ਹੈ, 'ਨਾਨਕ ਧਰਮ ਐਸੇ ਚਵੈ ਕੀਤੋਨੁ ਭਵਨ ਪੁਨੀਤ'। ਰਾਜੇ ਜਨਕ ਨੇ ਕਿਹਾ–ਹੇ ਧਰਮ ਰਾਜ! ਇਨ੍ਹਾਂ ਜੀਵਾਂ ਦੇ ਬੰਧਨ ਖੋਲ੍ਹ ਦੇਹੁ, ਦੁਖੀਆਂ ਦੇ ਰੋਣੇ ਸਾਥੋਂ ਸੁਣੇ ਨਹੀਂ ਜਾਂਦੇ, ਧਰਮ ਰਾਜ ਨੇ ਬੇਨਤੀ ਕੀਤੀ–ਮੈਂ ਤਾਂ ਆਪ ਜੀ ਦਾ ਸੇਵਕ ਹਾਂ, ਪਰ ਨਿਰੰਕਾਰ ਜੀ ਦੇ ਹੁਕਮ ਵਿਚ ਹੀ ਸਾਰੀ ਕਾਰ ਹੋ ਰਹੀ ਹੈ, ਜੇ ਪਾਪੀਆਂ ਨੂੰ ਉਨ੍ਹਾਂ ਦੇ ਕਰਮਾਂ ਦਾ ਯੋਗ ਦੰਡ ਨਾਂ ਦਿੱਤਾ ਜਾਵੇ, ਤਾਂ ਅੱਗੇ ਨੂੰ ਕੋਈ ਭੀ ਪਾਪਾਂ ਤੋਂ ਮੂੰਹ ਨਹੀਂ ਮੋੜੇਗਾ। ਇਨ੍ਹਾਂ ਦੇ ਸੁਧਾਰ ਵਾਸਤੇ ਹੀ ਇਨ੍ਹਾਂ ਨੂੰ ਤਾੜਨਾ ਹੋ ਰਹੀ ਹੈ, ਇਹ ਭੀ ਨਿਰੰਕਾਰ ਦੀ ਬਖਸ਼ਸ਼(ਦਾਤ) ਹੈ, ਜੋ ਇਨ੍ਹਾਂ ਦੇ ਭਲੇ ਵਾਸਤੇ ਹੀ ਇਨ੍ਹਾਂ ਨੂੰ ਮਿਲਦੀ ਹੈ :–

"ਕੇਤਿਆ ਦੂਖ ਭੂਖ ਸਦ ਮਾਰ ॥ ਇਹ ਭਿ ਦਾਤ ਤੇਰੀ ਦਾਤਾਰ ॥(ਜਪੁ)

ਪਰ ਹਾਂ ! ਜੇਕਰ ਇਨ੍ਹਾਂ ਦੇ ਪਾਪਾਂ ਦੇ ਬਦਲੇ ਵਿਚ ਕੋਈ ਦਾਨ ਪੁੰਨ ਮਿਲ ਜਾਵੇ ਤਾਂ ਇਹ ਛੱਡੇ ਭੀ ਜਾ ਸਕਦੇ ਹਨ। ਇਹ ਸੁਣਕੇ ਰਾਜੇ ਜਨਕ ਨੇ ਕਿਹਾ–ਹੇ ਧਰਮ ਰਾਇ ! ਅਸਾਂ ਕੋਈ ਦਾਨ ਪੰਨ ਤਾਂ ਨਹੀਂ ਕੀਤਾ,

(੫੩) ਜਮਾਲ ਅਤੇ (੫੪) ਪਤੰਗ ਦੀ ਕਥਾ।

"ਲਖ ਘਾਟੀ ਊਚੇ ਘਨੋ ਚੰਚਲ ਚੀਤ ਬਿਹਾਲ ॥
ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ **ਜਮਾਲ** ॥੯॥

ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ **ਪਤੰਗ** ॥੧੧॥"
(ਰਉਬੇਲੇ)

ਲਾਹੌਰ ਸ਼ਹਿਰ ਵਿਚ ਇਕ ਪੰਜਵੇਂ ਗੁਰੂ ਦਾ ਸਿੱਖ ਦੁਕਾਨ ਕਰਦਾ ਸੀ, ਇਸ ਗੁਰਸਿੱਖ ਦਾ ਨਾਮ 'ਪਤੰਗ' ਸੀ ਅਤੇ ਇਹ ਸਦਾ ਹੀ ਸੱਤ ਦਾ ਵਿਉਹਾਰ ਕਰਦਾ ਸੀ, ਇਸਦੇ ਸੱਤ ਦੇ ਵਿਉਹਾਰ ਕਰਕੇ, ਮੁਸਲਮਾਨ ਬਾਦਸ਼ਾਹ ਤੱਕ ਇਸਦਾ ਸਤਕਾਰ ਕਰਦੇ ਸਨ ਅਤੇ ਸਾਰੇ ਹੀ ਜਾਣਦੇ ਸਨ, ਕਿ 'ਪਤੰਗ' ਕਦੇ ਭੀ ਝੂਠ ਨਹੀਂ ਬੋਲਦਾ। ਇਸ ਕਰਕੇ ਮੁਸਲਮਾਨ ਅਮੀਰ, ਵਜ਼ੀਰ, ਉਮਰਾਉ, ਪਿਆਦੇ ਆਦਿਕ ਜਦ ਕਦੇ ਬਾਹਰ ਦੌਰੇ ਪੁਰ, ਜਾਂ ਅਪਨੇ ਦੇਸ-ਕਾਬਿਲ ਆਦਿਕ ਨੂੰ ਜਾਂਦੇ ਸਨ, ਤਾਂ ਅਪਨੀ ਜੀਅ-ਜੋਖੋਂ, ਗਹਿਣਾ ਗੱਟਾ ਜਾਂ ਰੋਕੜੀ ਭਾਈ ਪਤੰਗ ਦੇ ਕੋਲ ਹੀ ਅਮਾਨਤ ਰੱਖ ਜਾਇਆ ਕਰਦੇ ਸਨ।

ਇਸੇ ਲਾਹੌਰ ਵਿਚ ਇਕ ਬਾਦਸ਼ਾਹ ਦਾ ਉਮਰਾਉ 'ਜਮਾਲ ਖਾਂ' ਸੀ, ਇਕ ਵੇਰੀ ਉਹ ਕਿਤੇ ਬਾਹਰ ਚਲਿਆ ਤਾਂ ਉਹ ਅਪਨੀਆਂ ਦੋ ਸੌ ਮੋਹਰਾਂ ਦੀ ਗੰਢ ਬੰਨ੍ਹਕੇ ਭਾਈ ਪਤੰਗ ਕੋਲ ਅਮਾਨਤ ਧਰ ਗਿਆ। ਭਾਈ ਜੀ ਨੇ ਉਸਦੀਆਂ ਮੋਹਰਾਂ ਦੀ ਗੰਢ ਲੈਕੇ ਇਕ ਕੁੱਜੇ ਵਿਚ ਪਾ ਦਿੱਤੀ ਅਤੇ ਫੇਰ ਉਨ੍ਹਾਂ ਨੂੰ ਘਰ ਲਿਜਾਕੇ ਅਮਾਨਤ ਦੀ ਜਗ੍ਹਾਂ ਤੇ ਰੱਖਣ ਦਾ ਚੇਤਾ ਭੁੱਲ ਗਿਆ, ਇਸ ਕਰਕੇ ਉਨ੍ਹਾਂ ਨੇ ਅਮਾਨਤ ਖਾਤੇ ਵਿਚ ਉਸਦੀ ਕਿਸੇ ਗੰਢ ਦਾ ਨਾਮ ਹੀ ਨਾਂ ਲਿਖਿਆ, ਕਿਉਂਕਿ ਚੇਤਾ ਜੂ ਭੁੱਲ ਗਿਆ ਸੀ।

ਜਦ ਜਮਾਲ ਖਾਂ ਬਾਹਰੋਂ ਆਇਆ ਤਾਂ ਉਸਨੇ ਭਾਈ ਪਤੰਗ ਪਾਸੋਂ ਅਪਨੀ ਅਮਾਨਤ ਮੰਗੀ। ਭਾਈ ਜੀ ਨੇ ਅਪਨਾ ਅਮਾਨਤ ਖਾਤਾ ਵੇਖਿਆ, ਉਸ ਵਿਚ ਉਸਦਾ ਕਿਤੇ ਨਾਮ ਨਹੀਂ ਲਿਖਿਆ ਸੀ, ਫੇਰ ਉਹ ਜਿੱਥੇ ਲੋਕਾਂ ਦੀਆਂ ਅਮਾਨਤਾਂ ਰਖਦੇ ਹੁੰਦੇ ਸਨ, ਉਹ ਜਗ੍ਹਾ ਵੇਖੀ। ਉਥੇ ਭੀ ਉਨ੍ਹਾਂ ਨੂੰ ਉਸਦੀ ਪੋਟਲੀ ਨਾਂ ਮਿਲੀ, ਤਾਂ ਉਨ੍ਹਾਂ ਅਪਨੀ ਧਰਮ ਪਤਨੀ ਤੋਂ ਪੁੱਛਿਆ ਕਿ ਅਸਾਂ ਤੈਨੂੰ ਕਿਸੇ ਦੀ ਕੋਈ ਮੋਹਰਾਂ ਦੀ ਗਠੜੀ ਤਾਂ ਲਿਆਕੇ ਨਹੀਂ ਦਿੱਤੀ

ਪ੍ਰਾਰਥਨਾ ਕੀਤੀ, ਕਿ "ਮੇਰਾ ਪੁੱਤ੍ਰ ਖੱਤ੍ਰੀ ਗੁਣ ਪੂਰਤ ਨਾਂ ਹੋਵੇ, ਪੋਤ੍ਰਾ ਭਾਵੇਂ ਹੋ ਜਾਵੇ ਇਸ ਵਿਚ ਮੈਨੂੰ ਕੋਈ ਆਪੱਤੀ ਨਹੀਂ ਹੈ"। ਪਤਨੀ ਦੀ ਪ੍ਰਾਰਥਨਾ ਸੁਣਕੇ ਰਿਚੀਕ ਜੀ ਨੇ ਅਜੇਹਾ ਉਪਾਉ ਕਰ ਦਿੱਤਾ। ਇਸ ਲਈ ਬ੍ਰਾਹਮਣਤ੍ਵ ਗੁਣ ਪੂਰਤ ਜਮਦਗਨਿ ਸਤ੍ਯਵਤੀ ਦਾ ਪੁਤ੍ਰ ਹੋਇਆ ਅਤੇ ਅੱਗੇ ਸਤ੍ਯਵਤੀ ਦਾ ਪੋਤ੍ਰਾ, ਜਮਦਗਨਿ ਜੀ ਦਾ ਪੁਤ੍ਰ 'ਪਰਸਰਾਮ' ਮਹਾਂ ਤੇਜਸ੍ਵੀ ਖੱਤ੍ਰੀ ਗੁਣ ਪੂਰਤ, ਸੁਰੰਧਰ ਯੋਧਾ ਹੋਇਆ। ਜਮਦਗਨਿ ਨੇ ਰਾਜਾ ਪ੍ਰਸੇਨ ਜਿਤ ਦੀ ਕੰਨਯਾ ਰੇਣੁਕਾ ਨਾਲ ਵਿਆਹ ਕੀਤਾ, ਜਿਸ ਤੋਂ ਉਸ ਦੇ 'ਰੁਮ੍ਰਵਾਨ' ਸੁਖੇਣ, ਬਹੁ, ਵਿਸ਼੍ਵਾਬਹੁ ਅਤੇ ਪਰਸਰਾਮ' ਨਾਮ ਵਾਲੇ ਪੰਜ ਪੁਤ੍ਰ ਹੋਏ। ਇਕ ਵੇਰੀ ਜਮਦਗਨਿ ਜੀ ਰੇਣੁਕਾ ਉਤੇ ਨਰਾਜ ਹੋ ਗਏ ਤਾਂ ਉਨ੍ਹਾਂ ਨੇ ਵਡੇ ਪੁੱਤ੍ਰ ਨੂੰ ਕਿਹਾ—ਅਪਨੀ ਮਾਤਾ ਦਾ ਸਿਰ ਲਾਹ ਦੇਹੁ, ਪਰ ਉਸਨੇ ਨਾਂ ਲਾਹਿਆ, ਅੰਤ ਨੂੰ ਪਿਤਾ ਦਾ ਹੁਕਮ ਮੰਨਕੇ ਪਰਸਰਾਮ ਨੇ ਮਾਤਾ ਅਤੇ ਭਰਾਵਾਂ ਦਾ ਸਿਰ ਲਾਹ ਦਿੱਤਾ, ਤਦ ਜਮਦਗਨਿ ਨੇ ਪ੍ਰਸੰਨ ਹੋਕੇ ਪਰਸਰਾਮ ਨੂੰ ਕਿੰਨੇ ਹੀ ਵਰ ਦਿਤੇ। ਵਿਸ਼ਨੁ ਪੁਰਾਣ ਵਿਚ ਲਿਖਿਆ ਹੈ, ਇਕ ਵੇਰੀ ਹੈਹਯ ਦਾ ਰਾਜਾ ਕਾਰਤਿਵੀਰਯ ਉਨ੍ਹਾਂ ਦੇ ਆਸ਼੍ਰਮ ਪੁਰ ਪ੍ਰਾਹੁਣਾ ਹੋਕੇ ਆਇਆ, ਰਿਖੀ ਨੇ ਰਾਜੇ ਦੀ ਖਾਤ੍ਰਦਾਰੀ ਲਈ ਕਾਮਧੇਨ ਪਾਸੋਂ ਅਨੇਕ ਤਰ੍ਹਾਂ ਦੇ ਪਦਾਰਥ ਪ੍ਰਾਪਤ ਕੀਤੇ, ਰਾਜਾ ਉਨ੍ਹਾਂ ਪਦਾਰਥਾਂ ਨੂੰ ਲੈਕੇ ਹੈਰਾਨ ਹੋ ਗਿਆ ਅਤੇ ਕਾਮਧੇਨ ਦੇ ਪ੍ਰਤਾਪ ਨੂੰ ਵੇਖਕੇ ਰਿਖੀ ਨੂੰ ਮਾਰ ਦਿੱਤਾ ਅਤੇ ਕਾਮਧੇਨ ਨੂੰ ਖੋਹਕੇ ਲੈ ਤੁਰਿਆ, ਮਗਰੋਂ ਰੇਣਕਾ ਪਿੱਟਨ ਲੱਗ ਪਈ, ਉਸਦੇ ਰੋਣ ਪਿੱਟਨ ਦੀ ਅਵਾਜ਼ ਸੁਣਕੇ ਪਰਸ ਰਾਮ ਤਪ ਛੱਡਕੇ ਆ ਗਿਆ ਅਤੇ ਪਰਸ ਰਾਮ ਨੇ ਰਾਜੇ ਦਾ ਪਿੱਛਾ ਕਰਕੇ ਉਸਦੇ ਹਜ਼ਾਰ ਹੱਥ ਵੱਢਕੇ ਉਸ ਨੂੰ ਮਾਰ ਦਿੱਤਾ। ਜੈਸਾ ਕਿ ਭਾਈ ਸਾਹਿਬ ਜੀ ਭੀ ਲਿਖਦੇ ਹਨ :—

"ਸਹਸ ਬਾਹੁ ਜਮਦਗਨਿ ਘਰ ਹੋਇ ਪਰਾਹੁਣਚਾਰੀ ਆਇਆ ॥
ਕਾਮਧੇਨੁ ਲੋਭਾਇਕੈ ਜਮਦਗਨੈ ਦਾ ਸਿਰ ਵਢਵਾਇਆ ॥
ਪਿਟਦੀ ਸੁਣਕੇ ਰੇਣੁਕਾ ਪਰਸਰਾਮ ਧਾਈ ਕਰਿ ਆਇਆ ॥
ਇਕੀ ਵਾਰ ਕਰੋਧ ਕਰਿ ਖੱਤ੍ਰੀ ਮਾਰ ਨਿਖਤ੍ਰਿ ਕਰਾਇਆ ॥
ਚਰਣ ਸਰਣ ਫੜਿ ਉਬਰੇ ਦੂਜੇ ਕਿਸੇ ਨ ਖੜਗ ਉਚਾਇਆ ॥
ਹਉਮੈ ਮਾਰ ਨ ਸੱਕੀਆ ਚਿਰੰਜੀਵ ਹੁਇ ਆਪ ਗਣਾਇਆ ॥
ਚਰਣ ਕਵਲ ਮਕਰੰਦ ਨ ਪਾਇਆ ॥ ੭ ॥ ੨੩ ॥

ਨੋਟ—ਇਸ ਪੌੜੀ ਦਾ ਅਰਥ 'ਗਿਆਨ ਰਤਨ ਮਾਲਾ—ਸਟੀਕ' ਲੜੀ ੨੩ ਵਿਚ ਅਤੇ ਇਸ ਦਾ ਸਾਰਾ ਪ੍ਰਸੰਗ ਪਰਸਰਾਮ ਪ੍ਰਸੰਗ ਵਿਚ ਵੇਖੋ॥

ਨੂੰ ਸੋਚ ਰਹੇ ਸਨ, ਏਨੇ ਨੂੰ ਦੁਕਾਨ ਤੇ ਕੋਈ ਗ੍ਰਾਹਕ ਕੋਈ ਨਿੱਕਾ ਜੇਹਾ ਸੌਦਾ ਲੈਣ ਆ ਗਿਆ, ਉਸਦੇ ਸੌਦੇ ਨੂੰ ਲੱਭਨ ਵਾਸਤੇ ਭਾਈ ਜੀ ਕੁੱਜਿਆਂ ਨੂੰ ਫੋਲਨ ਲੱਗੇ, ਤਾਂ ਇਕ ਕੁੱਜੇ ਵਿਚੋਂ ਦੋ ਸੋ ਮੋਹਰਾਂ ਦੀ ਗੱਠੜੀ ਲੱਭ ਪਈ। ਭਾਈ ਪਤੰਗ ਜੀ ਨੂੰ ਨਿਸਚਾ ਹੋ ਗਿਆ ਜੋ ਇਹ ਗਠੜੀ ਉਸੇ ਜਮਾਲ ਖਾਂ ਦੀ ਹੈ, ਆਪ ਉਸ ਗਠੜੀ ਨੂੰ ਲੈਕੇ ਜਮਾਲ ਖਾਂ ਦੇ ਕੋਲ ਗਏ। ਭਾਈ ਜੀ ਬਥੇਰਾ ਉਸਨੂੰ ਰੁਪੈ ਦੇਣ, ਪਰ ਜਮਾਲ ਉਹ ਗੱਠੜੀ ਨਾਂ ਲਵੇ, ਅਤੇ ਏਹੋ ਆਖੇ ਜਦ ਮੈਂ ਪਾਤਸ਼ਾਹ ਦੇ ਕੋਲ ਝੂਠਾ ਹੋ ਗਿਆ ਹਾਂ, ਤਾਂ ਮੇਰਾ ਕੀ ਹੱਕ ਹੈ, ਜੋ ਮੈਂ ਇਹ ਮੋਹਰਾਂ ਤੇਰੇ ਪਾਸੋਂ ਲੈ ਲਵਾਂ। ਅੰਤ ਜਮਾਲ ਖਾਂ ਨੇ ਪੁਛਿਆ—ਤੇਰਾ ਗੁਰੂ ਕੋਣ ਹੈ? ਭਾਈ ਜੀ ਨੇ ਕਿਹਾ—ਪੰਜਵੇਂ ਗੁਰੂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਮੇਰੇ ਗੁਰੂ ਹਨ, ਜੋ ਸ੍ਰੀ ਅੰਮ੍ਰਿਤਸਰ ਜੀ ਨਿਵਾਸ ਰਖਦੇ ਹਨ। ਜਮਾਲ ਖਾਂ ਨੇ ਕਿਹਾ—ਤੂੰ ਮੈਨੂੰ ਅਪਨੇ ਗੁਰੂ ਕੋਲ ਲੈ ਚੱਲ, ਮੈਂ ਉਨ੍ਹਾਂ ਤੋਂ ਇਕ ਗੱਲ ਪੁਛਾਂਗਾ। ਭਾਈ ਪਤੰਗ ਜੀ ਜਮਾਲ ਖਾਂ ਨੂੰ ਨਾਲ ਲੈਕੇ ਸਤਿਗੁਰੂ ਜੀ ਦੇ ਹਜ਼ੂਰ ਆਏ। ਜਮਾਲ ਖਾਂ ਨੇ ਪੁਛਿਆ—"ਸਤਿਗੁਰੂ ਜੀ! ਤੁਸਾਂ ਅਪਨੇ ਸਿੱਖ ਨੂੰ ਝੂਠੇ ਤੋਂ ਸੱਚਾ ਕਿਉਂ ਕਰ ਦਿੱਤਾ? ਅਤੇ ਮੈਂ ਸੱਚਾ ਸਾਂ, ਫੇਰ ਮੇਰਾ ਹੱਥ ਕਿਉਂ ਸੜ ਗਿਆ?" ਸਤਿਗੁਰੂ ਜੀ ਨੇ ਫੁਰਮਾਯਾ, "ਹੇ ਜਮਾਲ! ਪਤੰਗ ਦੇ ਮਨ ਵਿਚ ਬੇਈਮਾਨੀ ਨਹੀਂ ਸੀ, ਉਸ ਨੂੰ ਤੇਰੇ ਰੁਪੈ ਰੱਖੇ ਹੋਏ ਭੁੱਲ ਹੀ ਗਏ ਸਨ, ਭੁੱਲ ਜਾਣਾ ਮਨੁੱਖ ਦਾ ਧਰਮ ਹੈ, ਜੇਕਰ ਇਸਦੇ ਮਨ ਵਿਚ ਉਨ੍ਹਾਂ ਰੁਪਯਾਂ ਨੂੰ ਗੁੰਮ ਕਰ ਜਾਣ ਦਾ ਖਿਆਲ ਹੁੰਦਾ, ਤਾਂ ਜਦ ਕਿ ਇਹ ਕਚੈਹਰੀ ਵਿਚ ਸੱਚਾ ਭੀ ਬਣ ਚੁੱਕਾ ਸੀ ਤੇ ਮਗਰੋਂ ਤੇਰੇ ਰੁਪੈ ਉਸਨੂੰ ਅਪਨੇ ਅੰਦਰੋਂ ਲੱਭ ਪਏ ਸਨ, ਤਾਂ ਉਸੇ ਵੇਲੇ ਹੀ ਤੇਰੇ ਕੋਲ ਭੱਜਾ ਗਿਆ ਕਿ ਏਹ ਮੋਹਰਾਂ ਤੇਰੀਆਂ ਹਨ, ਤੂੰ ਲੈ ਲੈ। ਇਥੋਂ ਸਾਬਤ ਹੁੰਦਾ ਹੈ, ਜੋ ਉਸਦੇ ਮਨ ਵਿਚ ਕੋਈ ਲੋਭ-ਲਾਲਚ ਨਹੀਂ ਸੀ। ਇਸੇ ਕਰਕੇ ਹੀ ਸਤਿਗੁਰੂ ਨਾਨਕ ਜੀ ਨੇ ਉਸਦਾ ਹੱਥ ਨਹੀਂ ਸੜਨ ਦਿੱਤਾ। ਚੂੰਕਿ ਤੇਰਾ ਭਰੋਸਾ ਇਕ ਉਤੇ ਦ੍ਰਿੜ੍ਹ ਨਹੀਂ ਸੀ, ਤੂੰ ਤੇਲ ਵਿਚ ਹੱਥ ਪਾਉਂਦਿਆਂ ੨ ਕਿੰਨੇ ਹੀ ਪੀਰਾਂ-ਫਕੀਰਾਂ ਨੂੰ ਮਨਾਯਾ ਅਤੇ ਉਨ੍ਹਾਂ ਦੀਆਂ ਮੰਨਤਾਂ ਮੰਨੀਆਂ ਸਨ, ਭਗਤ ਜੀ ਨੇ ਕਿਹਾ ਹੈ:—

"ਕਬੀਰ ਜਾਕਾ ਦਿਲ ਸਾਬਤਿ ਨਹੀ ਤਾਕਉ ਕਹਾਂ ਖੁਦਾਇ ॥ ੧੮੫ ॥ (ਸ਼ਲੋਕ ਕਬੀਰ)

ਦਿਲ ਦੀ ਸਾਬਤੀ ਵਾਲੇ ਨੂੰ ਹੀ ਖੁਦਾ ਜੀ ਮਦਦ ਮਿਲਦੀ ਹੈ

ਉਸਨੇ ਭੀ ਕਿਹਾ–"ਮੈਨੂੰ ਤੁਸਾਂ ਕੋਈ ਅਮਾਨਤ ਰੱਖਨ ਵਾਸਤੇ ਨਹੀਂ ਦਿੱਤੀ"। ਇਸ ਤਰ੍ਹਾਂ ਅਪਨੇ ਘਰ ਦੀ ਸਾਰੀ ਜਾਚ ਪੜਤਾਲ ਕਰਕੇ ਭਾਈ ਪਤੰਗ ਜੀ ਨੇ ਜਮਾਲ ਖਾਂ ਨੂੰ ਉੱਤਰ ਦਿੱਤਾ, "ਤੂੰ ਮੇਰੇ ਕੋਲ ਕੋਈ ਮੋਹਰਾਂ ਦੀ ਗੰਢ ਅਮਾਨਤ ਨਹੀਂ ਰੱਖ ਗਿਆ"। ਇਸ ਗੱਲ ਨੂੰ ਸੁਣਦਿਆਂ ਜਮਾਲ ਖਾਂ ਤਾਂ ਲੋਹੇ ਲਾਖਾ ਹੋ ਗਿਆ, ਉਸਨੇ ਜਾਕੇ ਬਾਦਸ਼ਾਹ ਕੋਲ ਪੁਕਾਰ ਕੀਤੀ, ਬਾਦਸ਼ਾਹ ਨੇ ਭਾਈ ਪਤੰਗ ਨੂੰ ਸੱਦਕੇ ਕਿਹਾ–ਭਾਈ ਜੀ ! ਅੱਜ ਤਕ ਤਾਂ ਸਾਨੂੰ ਏਹੋ ਹੀ ਭਰੋਸਾ ਸੀ ਜੋ ਤੁਸੀਂ ਕਦੇ ਕਿਸੇ ਦੀ ਅਮਾਨਤ ਖਿਆਨਤ ਨਹੀਂ ਕਰਦੇ ਅਤੇ ਨਾਂ ਹੀ ਝੂਠ ਬੋਲਦੇ ਹੋ, ਪਰ ਅੱਜ ਇਹ ਖਾਂ ਸਾਹਿਬ ਤੁਹਾਡੇ ਉਤੇ ਅਮਾਨਤ ਨੂੰ ਹਜਮ ਕਰਨ ਦਾ ਦਾਵਾ ਕਰਦੇ ਹਨ, ਮੈਂ ਤੁਹਾਨੂੰ ਭੀ ਝੂਠਾ ਨਹੀਂ ਕਹਿ ਸਕਦਾ ਅਤੇ ਏਹ ਖਾਂ ਸਾਹਿਬ ਭੀ ਝੂਠਾ ਮਲੂਮ ਨਹੀਂ ਹੁੰਦਾ। ਇਸ ਲਈ ਮੇਰੇ ਖਿਆਲ ਵਿਚ ਝੂਠ-ਸੱਚ ਦੀ ਪਰਖ ਇਸ ਤਰ੍ਹਾਂ ਹੀ ਹੋ ਸਕਦੀ ਹੈ ਕਿ ਇਕ ਤੇਲ ਦਾ ਕੜਾਹਿਆ ਤਪਾਯਾ ਜਾਵੇ, ਜਦ ਤੇਲ ਖੌਲਨ ਲਗ ਪਵੇ, ਤਾਂ ਉਸ ਵਿਚ ਪੈਸਾ ਸੁੱਟ ਦਿੱਤਾ ਜਾਵੇ, ਜੇਹੜਾ ਉਸ ਤੇਲ ਵਿਚੋਂ ਪੈਸਾ ਕੱਢ ਲਵੇ, ਤੇ ਹੱਥ ਭੀ ਨਾਂ ਸੜੇ, ਉਹ ਸੱਚਾ ਮੰਨਿਆ ਜਾਵੇਗਾ। ਜਿਸਦਾ ਹੱਥ ਸੜ ਜਾਵੇਗਾ, ਉਹ ਝੂਠਾ ਮੰਨਿਆ ਜਾਇਗਾ, ਦੋਹਾਂ ਨੇ ਇਸ 'ਤਪਾਵਸ' ਨੂੰ ਪ੍ਰਵਾਨ ਕਰ ਲਿਆ। ਪੈਸਾ ਵਿਚ ਸੁੱਟਿਆ ਗਿਆ, ਭਾਈ ਜੀ ਨੂੰ ਹੁਕਮ ਹੋਯਾ, ਤੁਸੀਂ ਪੈਸਾ ਕਢੋ, ਭਾਈ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦਾ ਧਿਆਨ ਧਰਿਆ ਤੇ ਸਵਾ-ਰੁਪੈ ਦੀ ਮੰਨਤ ਮੰਨੀ, ਫਿਰ ਵਾਹਿਗੁਰੂ ਆਖਕੇ, ਹੱਥ ਤੇਲ ਦੇ ਵਿਚ ਪਾ ਦਿੱਤਾ ਅਤੇ ਪੈਸਾ ਵਿਚੋਂ ਇਉਂ ਕੱਢ ਲਿਆਂਦਾ, ਜਿਵੇਂ ਠੰਢੇ ਤਲਾਉ ਵਿਚੋਂ ਰੋੜਾ ਕੱਢ ਲਈਦਾ ਹੈ, ਪਰ ਜਦ ਜਮਾਲ ਖਾਂ ਨੂੰ ਪੈਸਾ ਕੱਢਨ ਦਾ ਹੁਕਮ ਹੋਯਾ ਅਤੇ ਉਸਨੇ ਹੱਥ ਵਿਚ ਪਾਣਾ ਚਾਹਿਆ ਤਾਂ ਭਾਫ਼ ਨਾਲ ਹੀ ਹੱਥ ਝੁਲਸ ਗਿਆ ਅਤੇ ਤੇਲ ਦੇ ਨਾਲ ਛੋਂਹਦਿਆਂ ਹੀ ਹੱਥ ਸੜ ਗਿਆ। ਇਉਂ ਜਮਾਲ ਖਾਂ ਭਰੇ ਦਰਬਾਰ ਵਿਚ ਝੂਠਾ ਹੋਯਾ ਅਤੇ ਸ਼ਰਮਿੰਦਾ ਹੁੰਦਾ ਘਰ ਨੂੰ ਮੁੜ ਆਯਾ।

ਇਧਰ ਭਾਈ ਪਤੰਗ ਜੀ ਹੱਟੀ ਪੁਰ ਆਏ ਤਾਂ ਉਹ ਫੇਰ ਸੋਚ ਕਰਨ ਲੱਗੇ, ਜਮਾਲ ਖਾਂ ਨੇ ਸਾਡੇ ਉਤੇ ਝੂਠੀ ਪੁਕਾਰ ਕਿਉਂ ਕੀਤੀ। ਉਹ ਝੂਠਾ ਨਹੀਂ ਹੋਵੇਗਾ, ਏਹ ਸਭ ਗੁਰੂ ਜੀ ਦੀ ਮੇਹਰ ਹੈ, ਫੇਰ ਉਸਦੀ ਸਾਡੀ ਕੋਈ ਲਾਗ-ਬਾਜ਼ੀ ਭੀ ਨਹੀਂ ਹੈ, ਏਹ ਕੀ ਕਾਰਣ ਹੈ ? ਭਾਈ ਜੀ ਇਨ੍ਹਾਂ ਗੱਲਾਂ

ਏਹ ਕੰਮ ਕਰਕੇ ਬਾਹਰ ਦਾ ਦਰਵਾਜ਼ਾ ਖੋਲ੍ਹ ਦਿੱਤਾ। ਰਾਣਾ ਜੀ ਦਾ ਰਥ ਭੀ ਮੰਦਿਰ ਦੇ ਬੂਹੇ ਉਤੇ ਪਹੁੰਚ ਗਿਆ, ਰਾਣਾ ਸਾਹਿਬ ਜੀ ਰਥ ਤੋਂ ਉਤਰਕੇ ਮੰਦਿਰ ਦੇ ਅੰਦਰ ਗਏ। ਪ੍ਰਭੂ ਜੀ ਨੂੰ ਡੰਡਵਤ ਪ੍ਰਣਾਮ ਕਰਕੇ ਪੰਡਾ ਜੀ ਨੂੰ ਪ੍ਰਣਾਮ ਕੀਤੀ, ਪੰਡਾ ਜੀ ਨੇ ਰਾਣਾ ਜੀ ਨੂੰ ਅਸ਼ੀਰਵਾਦ ਦਿੱਤੀ ਅਤੇ ਚਤਰਭੁਜ ਸ੍ਵਾਮੀ ਜੀ ਦੇ ਗਲ ਵਿਚੋਂ ਪੁਸ਼ਪ ਮਾਲਾ ਉਤਾਰਕੇ ਰਾਣਾ ਜੀ ਨੂੰ ਪ੍ਰਭੂ ਦਾ ਪ੍ਰਸ਼ਾਦ ਦਿੱਤਾ, ਮਾਲਾ ਦੇ ਨਾਲ ਚਿੱਟਾ ਵਾਲ ਲੱਗਾ ਹੋਯਾ ਵੇਖਕੇ ਰਾਣਾ ਜੀ ਤਾੜ ਗਏ, ਏਹ ਫੁੱਲਾਂ ਦੀ ਮਾਲਾ ਬੁੱਢੇ ਬ੍ਰਾਹਮਣ ਨੇ ਅਪਨੇ ਗਲ ਤੋਂ ਲਾਹਕੇ ਪ੍ਰਭੂ ਦੇ ਗਲ ਵਿਚ ਪਾ ਦਿੱਤੀ ਹੋਣੀ ਹੈ, ਇਸ ਲਈ ਉਨ੍ਹਾਂ ਨੇ ਵਿਅੰਗ ਨਾਲ ਕਿਹਾ– ਪੁਜਾਰੀ ਜੀ ! ਚਤਰਭੁਜ ਸ੍ਵਾਮੀ ਜੀ ਬੁੱਢੇ ਹੋ ਗਏ ਹਨ ? ਅਤੇ ਉਨ੍ਹਾਂ ਨੂੰ ਧੌਲੇ ਆ ਗਏ ਹਨ ? ਇਸਦੇ ਉੱਤਰ ਵਿਚ ਪੰਡਾ ਜੀ ਨੇ ਕਿਹਾ–ਜੀ ਹਾਂ, ਪ੍ਰਭੂ ਜੀ ਨੂੰ ਧੌਲੇ ਆ ਗਏ ਹਨ, ਤਾਂ ਰਾਣਾ ਜੀ ਨੇ ਕਿਹਾ–"ਹੱਛਾ' ਕੱਲ ਮੈਂ ਭੀ ਸਵੇਰੇ ਹੀ ਆਣਕੇ, ਪ੍ਰਭੂ ਜੀ ਦੇ ਬ੍ਰਿਧ ਸਰੂਪ ਦੇ ਦਰਸ਼ਨ ਕਰਾਂਗਾ, ਮੈਨੂੰ ਖਿਆਲ ਸੀ, ਜੋ ਪ੍ਰਭੂ ਬ੍ਰਿਧ ਹੁੰਦੇ ਹੀ ਨਹੀਂ, ਪਰ ਜੇ ਬ੍ਰਿਧ ਹੋ ਗਏ ਹਨ, ਤਦ ਤਾਂ ਮੈਂ ਭੁੱਲ ਪੁਰ ਹਾਂ ਅਤੇ ਇਸ ਭੁੱਲ ਨੂੰ ਦੂਰ ਕਰਨ ਵਾਸਤੇ ਮੈਂ ਕੱਲ ਸਵੇਰੇ ਹੀ ਆਵਾਂਗਾ"। ਇਹ ਕਹਿਕੇ ਰਾਣਾ ਜੀ ਚਲੇ ਗਏ। ਹੁਣ ਪੰਡਾ ਜੀ ਨੂੰ ਆਪਨੀ ਭੁੱਲ ਨਜ਼ਰ ਆਈ, ਉਸਨੇ ਸਮਝ ਲਿਆ ਜੋ ਰਾਣਾ ਜੀ ਨੇ ਸਾਰਾ ਭੇਦ ਤਾੜ ਲਿਆ ਹੈ, ਉਹ ਸਵੇਰੇ ਏਹੋ ਭੇਦ ਲੈਣ ਲਈ ਆਉਣਗੇ। ਬੱਸ ! ਫੇਰ ਕੀ ਹੋਣਾ ਹੈ, ਫਾਂਸੀ ਤੋਂ ਬਿਨਾਂ ਹੋਰ ਕੋਈ ਥਾਂ ਹੀ ਨਹੀਂ, ਜਦ ਦੇਵਾ ਪੰਡਾ ਜੀ ਨੂੰ ਆਪਨੀ ਮੌਤ ਦਿੱਸੀ ਤਾਂ ਇਕ ਮਨ ਹੋਕੇ ਪ੍ਰਭੂ ਦੇ ਦਰ ਤੇ ਡਿੱਗ ਪਏ, ਸਾਰੀ ਰਾਤ ਬੇਨਤੀਆਂ ਕਰਦਿਆਂ ਗੁਜ਼ਾਰੀ, ਅੰਤ ਵਿਚ ਕਿਹਾ– ਪ੍ਰਭੂ ! "ਕੋਟਿ ਪਰਾਧ ਭਰੇ ਭੀ ਤੇਰੇ ਚੇਰੇ ਰਾਮ"। ਮੇਰੇ ਵਿਚ ਭਗਤੀ ਨਹੀਂ ਅਤੇ ਨਾ ਹੀ ਸੇਵਾ-ਪੂਜਾ ਦਾ ਵੱਲ ਹੈ। ਕੇਵਲ, ਹਾਂ ਪ੍ਰਭੂ ! ਕੇਵਲ ਤੇਰਾ 'ਪਤਿਤ ਪਾਵਨ ਨਾਮ ਸੁਣ, ਆਸਾ ਉਰ ਧਾਰਿ ਹਉਂ"। ਹੇ ਪ੍ਰਭੂ ! ਮੇਰਾ "ਨਾਮ ਪਰਿਓ ਹੈ ਭਗਤ ਗੋਬਿੰਦ ਕਾ" ਇਹ ਵੇਲਾ ਹੈ, ਹੁਣ "ਰਾਖਉ ਪੈਜ ਤੁਮਾਰੀ" ! ਪੰਡਾ ਜੀ ਦੀ ਇਕ ਮਨ ਹੋਕੇ ਕੀਤੀ ਅਰਦਾਸ ਪ੍ਰਭੂ ਦੇ ਦਰ ਤੇ ਪ੍ਰਵਾਨ ਹੋ ਗਈ, ਪ੍ਰਭੂ ਨੇ ਆਪਨੇ ਸੇਵਕ ਦੇਵਾ ਜੀ ਦੀ ਰਖਿਆ ਵਾਸਤੇ ਅਪਨੇ 'ਪਾਖਾਨ ਮੂਰਤਿ' ਉਤੇ ਧੌਲੇ ਕੇਸ ਧਾਰਨ ਕਰ ਲਏ। ਦਿਨ ਚੜ੍ਹ ਪਿਆ ਪੰਡਿਤ ਜੀ ਨੇ ਮੁਰਝਾਏ ਮਨ ਨਾਲ ਇਸ਼ਨਾਨ ਕੀਤਾ, ਪਰ ਅੱਜ

ਤੇਰਾ ਮਨ ਸਾਬਤੀ ਤੋਂ ਹੀਣਾ ਸੀ, ਇਸ ਲਈ ਤੇਰਾ ਹੱਥ ਸੜ ਗਿਆ। ਸਤਿਗੁਰੂ ਜੀ ਦਾ ਇਹ ਉੱਤਰ ਸੁਣਕੇ ਜਮਾਲ ਖਾਂ ਦੀ ਤਸੱਲੀ ਹੋ ਗਈ ਅਤੇ ਉਸਨੇ ਭੀ ਉਸੇ ਵੇਲੇ ਸਤਿਗੁਰੂ ਜੀ ਦੀ ਸਿੱਖੀ ਧਾਰਨ ਕਰ ਲਈ ਅਤੇ ਗੁਰ ਉਪਦੇਸ਼ ਦੀ ਕਮਾਈ ਕਰਕੇ ਪੂਰਨ ਪਦ ਦਾ ਅਧਿਕਾਰੀ ਹੋ ਗਿਆ। ਭਾਈ ਗੁਰਦਾਸ ਜੀ ਨੇ ਪੂਰਨ ਪਦ ਦੀ ਪਹੁੰਚ ਵਾਲੇ ਗੁਰਸਿੱਖਾਂ ਦੇ ਨਾਮਾਂ ਵਿਚ ਉਸਦਾ ਨਾਮ ਭੀ ਲਿਖਿਆ ਹੈ, ਯਥਾ–

"ਮੀਆਂ ਜਮਾਲ ਨਿਹਾਲ ਹੈ, ਭਗਤੂ ਭਗਤਿ ਕਮਾਵੈ ਕਾਰਾ" ॥

ਜਿਸ ਵੇਲੇ ਭਾਈ ਪਤੰਗ ਤੇ ਜਮਾਲ ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਪੁੱਜੇ ਸਨ, ਉਸ ਵੇਲੇ ਸਤਿਗੁਰੂ ਜੀ ਚੌਬੋਲੇ ਬਾਣੀ ਦਾ ਉਚਾਰਨ ਕਰ ਰਹੇ ਸਨ, ਉਨ੍ਹਾਂ ਦੋਹਾਂ ਨੂੰ ਉਪਦੇਸ਼ ਦੇਣ ਵਾਸਤੇ ਸਤਿਗੁਰੂ ਜੀ ਨੇ ਉਪਰਲੇ ਦੋਵੇਂ ਸਲੋਕ ਉਚਾਰੇ ਸਨ ॥ ੪੨ ॥

(੫੫) ਦੇਵਾ ਪੰਡਾ ਦੀ ਕਥਾ।

## "ਦੇਵਾ ਪਾਹਨ ਤਾਰੀਅਲੇ ॥
## ਰਾਮ ਕਹਤ ਜਨ ਕਸ ਨ ਤਰੇ" ? (ਗੌੜੀ, ਨਾਮ ਦੇਵ)

ਉਦਯ ਪੁਰ ਦੇ ਨੇੜੇ ਚਤਰਭੁਜ ਸ੍ਵਾਮੀ ਦਾ ਮੰਦਰ ਹੈ, ਉਥੋਂ ਦਾ ਪੁਜਾਰੀ ਦੇਵਾ ਨਾਮ ਦਾ ਪੰਡਾ ਸੀ। ਉਦਯ ਪੁਰ ਦਾ ਰਾਣਾ ਸਾਹਿਬ ਹਰ ਰੋਜ਼ ਪਿਛਲੇ ਪੈਹਰ ਚਤਰਭੁਜ ਸ੍ਵਾਮੀ ਦੇ ਦਰਸ਼ਨ ਨੂੰ ਆਯਾ ਕਰਦੇ ਸਨ। ਇਕ ਦਿਨ ਰਾਣਾ ਸਾਹਿਬ ਜੀ ਨੂੰ ਕਿਸੇ ਕਾਰਣ ਕਰਕੇ ਮੰਦਰ ਵਿਚ ਆਉਣ ਤੋਂ ਡੇਰ ਹੋ ਗਈ ਤਾਂ ਦੇਵਾ ਪੰਡਾ ਜੀ ਨੇ ਪ੍ਰਭੂ ਨੂੰ ਨਿਵਾਸ ਕਰਾ ਦਿੱਤਾ ਅਤੇ ਪ੍ਰਭੂ ਦੇ ਗਲ ਵਿਚਲੀ ਫੁੱਲਾਂ ਦੀ ਮਾਲਾ ਅਪਨੇ ਗਲੇ ਵਿਚ ਪਾਕੇ, ਮੰਦਰ ਦੇ ਦਰਵਾਜੇ ਬੰਦ ਕਰਕੇ ਅਪਨੀ ਕੁਟੀਆ ਨੂੰ ਚਲਾ ਗਿਆ। ਏਨੇ ਚਿਰ ਨੂੰ ਰਾਣਾ ਸਾਹਿਬ ਜੀ ਦੇ ਰਥ ਦੇ ਆਉਣ ਦੀ ਅਵਾਜ਼ ਉਸਦੇ ਕੰਨੀ ਪੈ ਗਈ। ਪੰਡਾ ਜੀ ਨੇ ਝੱਟ ਹੀ ਮੰਦਰ ਦਾ ਬੂਹਾ ਖੋਲ੍ਹਕੇ, ਚਤਰ-ਭੁਜ ਸ੍ਵਾਮੀ ਜੀ ਨੂੰ ਸਿੰਘਾਸਨ ਤੇ ਬਿਰਾਜਮਾਨ ਕਰਾਕੇ, ਅਪਨੇ ਗਲ ਵਿਚੋਂ ਮਾਲਾ ਉਤਾਰਕੇ ਪ੍ਰਭੂ ਨੂੰ ਪਹਿਰਾ ਦਿੱਤੀ, ਪਰ ਕਾਹਲੀ ਵਿਚ ਅਜੇਹਾ ਹੋਯਾ ਜੋ ਪੰਡਾ ਜੀ ਦੀ ਦਾੜ੍ਹੀ ਦਾ ਇਕ ਚਿੱਟਾ ਵਾਲ ਮਾਲਾ ਦੇ ਨਾਲ ਲੱਗ ਗਿਆ ਅਤੇ ਵਾਲ ਦੇ ਸਮੇਤ ਹੀ ਪੰਡਾ ਜੀ ਨੇ ਮਾਲਾ ਪ੍ਰਭੂ ਨੂੰ ਪਹਿਨਾ ਦਿੱਤੀ।

ਜਾਵੇ, ਫੇਰ ਮੰਦਰ ਵਿਚ ਨਾਂ ਆਵੇ। ਏਨਾਂ ਹੀ ਦੰਡ ਬਹੁਤ ਹੈ, ਸੋ ਉਸ ਦਿਨ ਤੋਂ ਲੈਕੇ ਅੱਜ ਤਕ ਉਦਯਪੁਰ ਦੇ ਮਹਾਰਾਣਾ ਚਤੁਰਭੁਜ ਸੁਾਮੀ ਜੀ ਦੇ ਮੰਦਰ ਵਿਚ ਨਹੀਂ ਜਾ ਸਕਦੇ। ਰਾਜ ਕੁਮਾਰ ਦਰਸ਼ਨ ਕਰਨ ਜਾਂਦੇ ਹਨ, ਭੇਟਾ ਚੜ੍ਹਾਂਦੇ ਹਨ, ਪ੍ਰਸਾਦ ਲੈਂਦੇ ਹਨ, ਜਦੋਂ ਗੱਦੀ ਨਸ਼ੀਨ ਹੋ ਜਾਂਦੇ ਹਨ, ਉਨ੍ਹਾਂ ਵੱਲੋਂ ਪ੍ਰਸਾਦ ਭੇਟ ਤਾਂ ਮੰਦਰ ਵਿਚ ਜਾਂਦਾ ਹੈ, ਪਰ ਆਪ ਮੰਦਰ ਦੇ ਅੰਦਰ ਨਹੀਂ ਜਾ ਸਕਦੇ। ਭਗਤ ਨਾਮਦੇਵ ਜੀ ਨੇ ਉਸ ਪ੍ਰਸੰਗ ਦੇ ਇਸ਼ਾਰਾ ਕਰਦਿਆਂ ਹੋਇਆਂ ਫੁਰਮਾਯਾ ਹੈ, ਕਿ ਪੱਥਰ ਮੂਰਤਿ ਪ੍ਰਭੂ ਨੇ ਦੇਵਾ ਪੰਡਾ ਜੀ ਨੂੰ ਤਾਰ ਦਿੱਤਾ ਸੀ, ਤਾਂ ਜੋ ਕੋਈ ਉਸੇ ਤਰ੍ਹਾਂ ਦੀ ਸਰਧਾ-ਭਗਤੀ ਨਾਲ, ਪੂਰਨ ਵਿਸ਼੍ਵਾਸ ਤੇ ਇਕ ਮਨ ਹੋਕੇ ਪ੍ਰਭੂ ਦਾ ਸਿਮਰਨ ਕਰੇਗਾ। ਓਹ ਭਲਾ ਕਿਉਂ ਨਾਂ ਤਰੇਗਾ ? ਅਰਥਾਤ ਉਸਦਾ ਉਧਾਰ ਤਾਂ ਜ਼ਰੂਰ ਹੀ ਹੋ ਜਾਵੇਗਾ॥



(੫੬) ਦੇਵਕੀ ਦੀ ਕਥਾ।

## "ਧਨਿ ਧਨਿ ਤੂ ਮਾਤਾ ਦੇਵਕੀ॥
## ਜਿਹ ਗ੍ਰਿਹ ਰਮਈਆ ਕਮਲਾ ਪਤੀ"॥ (ਮਾਲੀਗੋ: ਨਾਮਦੇਵ)

ਯਦੁਵੰਸੀ ਉਗ੍ਰਸੈਨ ਦੇ ਛੋਟੇ ਭਰਾ 'ਦੇਵਕ' ਦੀ ਲੜਕੀ ਦਾ ਨਾਮ ਦੇਵਕੀ ਸੀ, ਜਿਸਨੂੰ ਉਗ੍ਰਸੈਨ ਨੇ ਅਪਨੀ ਗੋਦ ਵਿਚ ਲਿਆ ਹੋਯਾ ਸੀ, ਜਿਸਦਾ ਵਿਆਹ ਵਸੁਦੇਵ ਯਦੁਵੰਸੀ ਨਾਲ ਹੋਯਾ ਸੀ, ਜਦ ਇਸਦਾ ਵਿਵਾਹ ਹੋ ਚੁੱਕਾ ਤਾਂ ਨਾਰਦ ਨੇ ਆਕੇ ਇਸਦੇ ਭਰਾ ਕੰਸ ਨੂੰ ਕਿਹਾ—ਤੇਰੀ ਇਸੇ ਚਚੇਰੀ ਭੈਣ ਦੇਵਕੀ ਦੇ ਅੱਠਵੇਂ ਗਰਭ ਤੋਂ ਜੋ ਬੱਚਾ ਪੈਦਾ ਹੋਵੇਗਾ, ਓਹ ਤੇਰਾ ਬਧ ਕਰੇਗਾ। ਇਹ ਸੁਣਕੇ ਕੰਸ ਨੇ ਬਸੁਦੇਵ ਤੇ ਦੇਵਕੀ ਨੂੰ ਕੈਦ ਕਰ ਲਿਆ ਅਤੇ ਉਸਦੇ ਇਕ ੨ ਕਰਕੇ ਛੇ ਬੱਚੇ ਮਾਰ ਦਿੱਤੇ, ਜਦ ਸੱਤਵਾਂ ਬੱਚਾ ਗਰਭ ਵਿਚ ਆਯਾ, ਤਾਂ ਯੋਗ ਮਾਯਾ ਨੇ ਅਪਨੀ ਤਾਕਤ ਨਾਲ ਉਸ ਬਾਲਕ ਨੂੰ ਰੋਹਣੀ (ਬਸੁਦੇਵ ਜੀ ਦੀ ਦੂਜੀ ਰਾਣੀ) ਦੇ ਗ਼ਰਭ ਵਿਚ ਪਹੁੰਚਾ ਦਿੱਤਾ। ਅੱਠਵੇਂ ਗਰਭ ਦੇ ਵੇਲੇ ਦੇਵਕੀ ਉਤੇ ਕਰੜਾ ਪੈਹਰਾ ਲੱਗ ਗਿਆ। ਦੇਵਕੀ ਤੇ ਬਸੁਦੇਵ ਦੇ ਹੱਥਾਂ-ਪੈਰਾਂ ਵਿਚ ਬੇੜੀਆਂ ਹਥਕੜੀਆਂ ਪੈ ਗਈਆਂ। ਭਾਦੋਂ ਵਦੀ ਅਸ਼੍ਟਮੀ ਨੂੰ ਭਗਵਾਨ ਕ੍ਰਿਸ਼ਨ ਜੀ ਨੇ ਦੇਵਕੀ

ਪ੍ਰਭੂ ਪੂਜਾ ਅਤੇ ਹਰ ਰੋਜ਼ ਵਾਲੇ ਸਿਮਰਨ ਕਰਨ ਦਾ ਬੜਾ ਸੁਆਦ ਆਯਾ, ਕਿਉਂਕਿ ਸਿਮਰਨ ਵਿਚ ਮਨ ਜੂ ਲੱਗਾ ਹੋਇਆ ਸੀ, ਅਪਨੀ ਨਿੱਤ ਕ੍ਰਿਤ ਤੋਂ ਵੇਹਲਾ ਹੋਕੇ ਪੰਡਾ ਜੀ ਨੇ ਪ੍ਰਭੂ ਦਾ ਇਸ਼ਨਾਨ ਕਰਾਉਣ ਲਈ ਮੰਦਰ ਦਾ ਦਰਵਾਜ਼ਾ ਖੋਲ੍ਹਿਆ, ਫੇਰ ਤਾਂ ਦੇਵਾ ਜੀ ਨੂੰ ਅਕੈਹ ਸੁਖ ਪ੍ਰਾਪਤ ਹੋਯਾ। ਪਾਖਾਨ ਮੂਰਤਿ ਪ੍ਰਭੂ ਦੇ ਚੇਹਰੇ ਉਤੇ ਅਪਨੇ ਨਾਲੋਂ ਭੀ ਲੰਮੀ ਤੇ ਧੌਲੀ ਦਾੜ੍ਹੀ ਵੇਖਕੇ ਪੰਡਾ ਜੀ ਦੇ ਅਨੰਦ ਦੀ ਹੱਦ ਨਾਂ ਰਹੀ, ਪੰਡਾ ਜੀ ਨੇ ਦਹੀਂ ਮਲਕੇ ਪ੍ਰਭੂ ਜੀ ਦੀ ਦਾੜ੍ਹੀ ਦਾ ਇਸ਼ਨਾਨ ਕਰਾਯਾ, ਫੇਰ ਪੁਸ਼ਾਕ ਆਦਿਕ ਪਹਿਨਾਕੇ ਸਿੰਘਾਸਨ ਪੁਰ ਸੁਸ਼ੋਭਤ ਕਰਕੇ ਆਰਤੀ ਉਤਾਰੀ ਤਾਂ ਏਨੇ ਨੂੰ ਰਾਣਾ ਜੀ ਦਾ ਰਥ ਭੀ ਬੂਹੇ ਪੁਰ ਆ ਖੜਾ ਹੋਯਾ, ਅਜੇ ਪੰਡਾ ਜੀ ਆਰਤੀ ਪੂਜਾ ਕਰਕੇ ਮੰਦਿਰ ਤੋਂ ਬਾਹਰ ਭੀ ਨਹੀਂ ਜਾ ਸੱਕੇ ਸਨ, ਜਾਂ ਰਾਣਾ ਜੀ ਮੰਦਿਰ ਦੇ ਅੰਦਰ ਆ ਗਏ, ਪ੍ਰਭੂ ਦੀ ਪਾਖਾਨ-ਵਿਗ੍ਰਹ [ਮੂਰਤੀ] ਨੂੰ ਦਾੜ੍ਹੀ ਸੰਜੁਗਤ ਵੇਖਕੇ ਹੈਰਾਨ ਹੋ ਗਏ, ਉਨ੍ਹਾਂ ਨੇ ਸਮਝਿਆ ਇਹ ਬੁੱਢਾ ਬ੍ਰਾਹਮਣ ਬੜਾ ਚਲਾਕ ਹੈ ਇਸਨੇ ਕੇਡੀ ਚਲਾਕੀ ਕੀਤੀ ਹੈ, ਜੋ ਅਪਨੀ ਗੱਲ ਨੂੰ ਸੱਚਾ ਕਰਨ ਵਾਸਤੇ ਕਿਸੇ ਤਰ੍ਹਾਂ ਨਾਲ ਪੱਥਰ ਦੀ ਮੂਰਤਿ ਨਾਲ ਵਾਲ ਚਿਪਕਾ ਦਿੱਤੇ ਹਨ, ਨਹੀਂ ਤਾਂ ਪੱਥਰ ਨੂੰ ਵਾਲ ਉੱਗ ਹੀ ਕਿਵੇਂ ਸਕਦੇ ਹਨ? ਅੱਜ ਤੀਕਰ ਨਾਂ ਕਦੇ ਕਿਸੇ ਨੇ ਵੇਖੇ ਨਾਂ ਸੁਣੇ, ਕਿ ਪਥਰ-ਮੂਰਤਿ ਠਾਕਰ ਜੀ ਨੂੰ ਦਾੜ੍ਹੀ-ਮੁੱਛਾਂ ਆਈਆਂ ਹੋਣ! ਇਸ ਗੱਲ ਦਾ ਨਿਰਣਾ ਕਰਨ ਲਈ ਰਾਣਾ ਜੀ ਨੇ ਠਾਕਰ ਜੀ ਦੀ ਦਾੜ੍ਹੀ ਦੇ ਵਾਲਾਂ ਨੂੰ ਫੜਕੇ ਖਿੱਚਿਆ ਤਾਂ ਪ੍ਰਭੂ ਨੇ ਦਰਦ ਨੂੰ ਮੰਨਿਆ ਅਤੇ ਦਰਦ ਨੂੰ ਜ਼ਾਹਰ ਕਰਨ ਵਾਸਤੇ ਨੱਕ ਨੂੰ ਚੜ੍ਹਾਯਾ, ਏਹ ਵੇਖਕੇ ਰਾਣਾ ਜੀ ਨੂੰ ਹੋਰ ਭੀ ਹੈਰਾਨੀ ਹੋਈ ਅਤੇ ਹੱਥ ਦੀ ਖਿੱਚ ਨਾਲ ਪ੍ਰਭੂ ਦੀ ਦਾੜ੍ਹੀ ਦਾ ਇਕ ਵਾਲ ਪੁੱਟਿਆ ਆਯਾ, ਜਿਸ ਕਰਕੇ ਜਿਸ ਥਾਂ ਤੋਂ ਵਾਲ ਪੁੱਟਿਆ ਗਿਆ, ਉਥੋਂ ਹੀ-ਲਹੂ ਦੀ ਧਾਰ ਉੱਡੀ ਜੋ ਰਾਣਾ ਜੀ ਦੇ ਕਪੜਿਆਂ ਉਥੇ ਆਣ ਪਈ। ਉਸ ਧਾਰ ਦੇ ਪੈਂਦੇ ਹੀ ਰਾਣਾ ਜੀ ਗਸ਼ ਖਾਕੇ ਦਸ ਕਦਮ ਦੀ ਵਿੱਥ ਉਤੇ ਜਾ ਡਿੱਗੇ। ਕੋਈ ਪੈਹਰ ਕੁ ਮਗਰੋਂ ਸੁਰਤ ਆਈ ਤਾਂ ਰਾਣੇ ਨੇ ਪ੍ਰਭੂ ਪਾਸੋਂ ਖਿਮਾ ਯਾਚਨਾ ਕੀਤੀ, ਉਸ ਵੇਲੇ ਚਤੁਰਭੁਜ ਸ੍ਵਾਮੀ ਜੀ ਨੇ ਹੁਕਮ ਦਿੱਤਾ। ਬੱਸ, ਅੱਜ ਤੋਂ ਬਾਦ, ਕੋਈ ਰਾਣਾ ਸਾਡੇ ਮੰਦਰ ਵਿਚ ਨਹੀਂ ਆਵੇਗਾ, ਜਦ ਤਕ ਰਾਜ ਕੁਮਾਰ ਰਹੇ, ਤਦ ਤਕ ਤਾਂ ਦਰਸ਼ਨ ਕਰਨ ਆਵੇ, ਜਦ ਗੱਦੀ ਪੁਰ ਬੈਠ

ਨਾਮ ਦਾ ਤੁਹਾਡਾ ਪੁੱਤ੍ਰ ਹੋਯਾ ਸਾਂ, ਹੁਣ ਤੀਜੇ ਜਨਮ ਵਿਚ ਤੁਹਾਡੇ ਘਰ ਪੂਰਨ-ਅੰਸ ਸਹਿਤ ਕ੍ਰਿਸ਼ਨ ਨਾਮ ਦਾ ਅਵਤਾਰ ਹੋਯਾ ਹਾਂ। ਤੁਹਾਨੂੰ ਅਪਨੇ ਮੂਲ ਰੂਪ ਦਾ ਬੋਧ ਕਰਾਉਨ ਵਾਸਤੇ ਹੀ ਮੈਂ ਚਤਰਭੁਜ ਰੂਪ ਹੋਕੇ ਤੁਹਾਨੂੰ ਦਰਸ਼ਨ ਦਿੱਤਾ ਸੀ। ਹੁਣ ਤੁਸੀ ਮੈਨੂੰ ਭਾਵੇਂ ਪੁੱਤ੍ਰ ਰੂਪ ਨਾਲ ਵੇਖੋ, ਭਾਵੇਂ ਪੂਰਨ ਰੂਪ ਨਾਲ ਜਾਣੋ। ਤੁਹਾਨੂੰ ਪਰਮ ਗਤਿ ਜ਼ਰੂਰ ਹੀ ਪ੍ਰਾਪਤ ਹੋਵੇਗੀ। ਭਾਵੇਂ ਕੋਈ ਜਾਣ-ਬੁੱਝਕੇ ਅੰਮ੍ਰਿਤ ਨੂੰ ਪੀਵੇ ਤੇ ਭਾਵੇਂ ਅਨਜਾਣੇ ਪੀਵੇ, ਉਸਨੇ ਅਮਰ ਤਾਂ ਜ਼ਰੂਰ ਕਰਨਾ ਹੈ, ਇਸ ਤਰ੍ਹਾਂ ਮੈਂ ਕ੍ਰਿਸ਼ਨ-ਪ੍ਰੇਮ ਨਾਲ, ਡਰ ਨਾਲ, ਈਰਖਾ ਨਾਲ, ਦ੍ਵੈਖ ਨਾਲ, ਵੈਰ ਨਾਲ, ਵਿਰੋਧ ਨਾਲ, ਚਾਹੇ ਕਿਸੇ ਤਰ੍ਹਾਂ ਭੀ ਜਿਸ ਕਿਸੇ ਦੇ ਹਿਰਦੇ ਵਿਚ ਵੱਸ ਜਾਵਾਂਗਾ, ਫੇਰ ਉਹ ਭਾਵੇਂ ਕਿੱਡਾ ਪਾਪੀ ਤੋਂ ਪਾਪੀ ਕਿਉਂ ਨਾਂ ਹੋਵੇ, ਮੁਕਤ ਹੋਏ ਤੋਂ ਬਿਨਾਂ ਰਹਿ ਨਹੀਂ ਸਕੇਗਾ, ਉਸਦੀ ਕਲਿਆਣ ਜ਼ਰੂਰ ਹੋਵੇਗੀ।

ਇਥੇ ਏਹ ਦੱਸ ਦੇਣਾ ਭੀ ਜ਼ਰੂਰੀ ਹੈ, ਕਿ ਦੇਵਕੀ ਦੇ ਛੇ ਪੁੱਤ੍ਰ ਕਿਉਂ ਮਰੇ ਸਨ ? ਦੇਵਕੀ ਪਿਛਲੇ ਕਿਸੇ ਜਨਮ ਵਿਚ ਇਕ ਰਾਜੇ ਦੀ ਰਾਣੀ ਸੀ ਅਤੇ ਤਦ ਉਸਨੇ ਈਰਖਾ ਨਾਲ ਅਪਨੀ ਸੌਂਕਨ ਦੇ ਇਕ ੨ ਕਰਕੇ ਛੇ ਪੁੱਤ ਮਾਰ ਦਿੱਤੇ ਸਨ। ਉਸ ਕਰਮ ਨੂੰ ਨਾਸ ਕਰਨ ਵਾਸਤੇ ਭਗਵਾਨ ਨੇ ਇਹ ਪ੍ਰਾਸਚਿਤ ਕਰਾਕੇ ਉਸਨੂੰ ਉਸ ਕਰਮ ਫਾਸ ਤੋਂ ਮੁਕਤ ਕਰ ਦਿੱਤਾ ਸੀ। ਇਹ ਕਥਾ ਦੇਵੀ ਭਾਗਵਤ ਵਿਚ ਆਉਂਦੀ ਹੈ ਅਤੇ ਉਥੇ ਏਹ ਭੀ ਦੱਸਿਆ ਹੈ ਕਿ ਭਗਵਾਨ ਨੇ ਦ੍ਵਾਰਕਾ ਜਾਣ ਦੇ ਮਗਰੋਂ ਦੇਵਕੀ ਦੇ ਪ੍ਰਸ਼ਨ ਕਰਨ ਉਤੇ ਉਨ੍ਹਾਂ ਨੇ ਉਸਨੂੰ ਦਿਵੱਜ ਦ੍ਰਿਸ਼੍ਰੀ ਦੇਕੇ ਇਸ ਗੱਲ ਦਾ ਅਨੁਭਵ ਭੀ ਕਰਾ ਦਿੱਤਾ ਸੀ। ਦੇਵੀ ਭਾਗਵਤ ਦੇ ਉਸੇ ਅਨੁਭਵ ਕਰਾਉਨ ਦੇ ਪ੍ਰਸੰਗ ਨੂੰ ਦਸਮੇਸ ਗੁਰੂ ਜੀ ਨੇ ਇਉਂ ਉਚਾਰਿਆ ਹੈ:—

ਸ੍ਵੈਯਾ—"ਸ੍ਰੀ ਬ੍ਰਿਜ ਨਾਇਕ ਪੈ ਤਬ ਹੀ ਕਬਿ ਸ੍ਯਾਮ ਕਹੈ ਚਲਿ ਦੇਵਕੀ ਆਈ ॥
ਚਉਦਹਿ ਲੋਕਨ ਕੇ ਕਰਤਾ ਤੁਮ ਸੱਤਿ ਇਹੈ ਮਨ ਮੈ ਠਹਰਾਈ ॥
ਹੇ ਮਧੁ ਕੀਟਭ ਕੇ ਕਰਤਾ-ਬਧ ਐਸੇ ਕਰੀ ਹਰਿ ਜਾਨ ਬਡਾਈ ॥
ਪੁਤ੍ਰ ਜਿਤੇ ਹਮਰੇ ਹਨੇ ਕੰਸ ਸੋਊ ਹਮ ਕੋ ਤੁਮ ਦੇਹੁ ਮੰਗਾਈ ॥ ੨੪੩੧ ॥
ਆਨ ਦੀਏ ਬਲਿ ਲੋਕ ਤੇ ਬਾਲਕ ਮਾਇ ਕੇ ਬੈਨ ਜਬੈ ਸੁਨ ਪਾਏ ॥
ਦੇਵਕੀ ਬਾਲਕ ਜਾਨ ਤਿਨੈ ਕਬਿ ਸ੍ਯਾਮ ਕਹੈ ਉਠਿ ਕੰਠ ਲਗਾਏ ॥
ਜਨਮਨ ਕੀ ਸੁਧ ਭੀ ਤਿਨਕੇ ਹਮ ਬਾਮਨ ਹੈ ਇਹ ਬੈਨ ਸੁਨਾਏ ॥
ਮਾਤ ਪਿਤਾਹੂੰਕੇ ਦੇਖਤ ਹੀ ਤੇਊ ਬ੍ਰਹਮ ਕੇ ਲੋਕ ਕੀ ਓਰ ਸਿਧਾਏ ॥੨੪੩੨॥



ਦੇ ਗ੍ਰਿਹ ਅਵਤਾਰ ਧਾਰਿਆ। ਉਸੇ ਰਾਤ ਨੂੰ ਜਸੋਦਾਂ ਨੂੰ ਇਕ ਲੜਕੀ ਪੈਦਾ ਹੋਈ, ਪ੍ਰਭੂ ਪ੍ਰੇਰਣਾ ਨਾਲ ਬਸੁਦੇਵ ਦੀਆਂ ਬੇੜੀਆਂ ਆਦਿਕ ਖੁੱਲ੍ਹ ਗਈਆਂ, ਪੈਹਰੇਦਾਰ ਸੌਂ ਗਏ, ਬੂਹੇ ਚੌੜ ਚਪੱਟ ਹੋ ਗਏ, ਬਸੁਦੇਵ ਉਸ ਬਾਲਕ ਨੂੰ ਗੋਕਲ ਵਿਚ ਲੈ ਗਿਆ, ਜਸ਼ੋਦਾ ਦੇ ਕੋਲ ਉਸ ਬਾਲਕ ਨੂੰ ਛਡ ਆਯਾ ਤੇ ਲੜਕੀ ਨੂੰ ਚੁੱਕ ਲਿਆਯਾ। ਓਹ ਲੜਕੀ ਲਿਆਕੇ ਉਸਨੇ ਦੇਵਕੀ ਦੇ ਕੋਲ ਸੁਆ ਦਿੱਤੀ, ਤਾਂ ਫੇਰ ਪਹਿਲੇ ਵਾਂਗੂ ਦਰਵਾਜੇ ਆਦਿਕ ਬੰਦ ਹੋ ਗਏ, ਪੈਹਰੇਦਾਰ ਸੁਚੇਤ ਹੋ ਗਏ, ਉਨ੍ਹਾਂ ਨੇ ਬਾਲ ਦੇ ਰੋਣ ਦੀ ਅਵਾਜ਼ ਸੁਣਕੇ, ਕੰਸ ਨੂੰ ਖਬਰ ਕਰ ਦਿੱਤੀ, ਕਿ ਦੇਵਕੀ ਨੂੰ ਬਾਲਕ ਪੈਦਾ ਹੋਯਾ ਹੈ. ਉਸਨੇ ਉਸੇ ਵੇਲੇ ਆਕੇ ਉਸ ਲੜਕੀ ਨੂੰ ਫੜ ਲਿਆ ਅਤੇ ਪੱਥਰ ਪੁਰ ਪਟਕਾਉਨਾ ਚਾਹਿਆ, ਉਹ ਲੜਕੀ ਉਸਦੇ ਹੱਥੋਂ ਛੁੱਟਕੇ ਅਕਾਸ਼ ਮਾਰਗ ਵਿਚ ਜਾਕੇ ਬਿਜਲੀ ਵਾਂਗੂ ਕੜਕਕੇ ਉਸਨੇ ਕਹਿ ਦਿੱਤਾ- ਹੇ ਕੰਸ! ਜਿਸਨੂੰ ਤੂੰ ਮਾਰਨਾ ਚਾਹੁੰਦਾ ਸੀ, ਉਹ ਤੇਰਾ ਦੁਸ਼ਮਨ ਗੋਕਲ ਵਿਚ ਪਲ ਰਿਹਾ ਹੈ। ਕੰਸ ਨੇ ਦੇਵਕੀ ਤੋਂ ਆਕੇ ਬੱਚਿਆਂ ਦੇ ਬੇਗੁਨਾਹ ਮਰਣ ਦੀ ਮੁਆਫ਼ੀ ਮੰਗੀ। ਉਧਰ ਗੋਕਲ ਦੇ ਬੱਚੇ ਮਰਵਾਨੇ ਸ਼ੁਰੂ ਕਰ ਦਿੱਤੇ। ਅੰਤ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਦਿੱਤਾ ਤੇ ਮਾਤਾ-ਪਿਤਾ ਨੂੰ ਉਸਦੀ ਕੈਦ ਵਿਚੋਂ ਮੁਕਤ ਕਰਕੇ ਮਾਤਾ ਪਿਤਾ ਨੂੰ ਪ੍ਰਨਾਮ ਕੀਤੀ, ਪਰ ਦੇਵਕੀ ਨੇ ਕ੍ਰਿਸ਼ਨ ਜੀ ਨੂੰ ਪਿਆਰ ਨਹੀਂ ਦਿੱਤਾ ਸੀ, ਸਗੋਂ ਉਸਨੇ ਕ੍ਰਿਸ਼ਨ ਜੀ ਨੂੰ ਪਰਮ ਬ੍ਰਹਮ ਰੂਪ ਜਾਣਕੇ ਉਨ੍ਹਾਂ ਦੀ ਉਸਤਤਿ ਤੇ ਆਰਤੀ ਉਤਾਰੀ ਸੀ ॥

ਦੇਵਕੀ ਦੇ ਮੂੰਹੋਂ ਅਪਨੀ ਉਸਤਤਿ-ਉਪਮਾਂ ਸੁਣਕੇ ਭਗਵਾਨ ਪ੍ਰਸੰਨ ਹੋਏ ਅਤੇ ਕਹਿਣ ਲੱਗੇ "ਹੇ ਮਾਤਾ! ਸ੍ਵਯੰਭੁਵ ਮਨ੍ਵੰਤਰ ਵਿਚ ਪ੍ਰਜਾ ਉਤਪੰਨ ਕਰਨ ਦੇ ਵਾਸਤੇ ਬ੍ਰਹਮਾ ਨੇ ਤੁਸਾਂ ਦੋਹਾਂ ਨੂੰ ਧਰਤੀ ਉਤੇ ਭੇਜਿਆ ਸੀ। ਉਸ ਵੇਲੇ ਸ੍ਰੀ ਵਸੁਦੇਵ ਜੀ ਦਾ ਨਾਮ 'ਸੁਤਪਾ' ਸੀ ਅਤੇ ਤੁਹਾਡਾ ਨਾਮ ਪ੍ਰਸ਼ਨੀ ਸੀ। ਪੁੱਤ੍ਰ-ਪ੍ਰਾਪਤੀ ਦੇ ਵਾਸਤੇ ਤੁਸਾਂ ਦੋਹਾਂ ਨੇ ਘੋਰ ਤਪ ਕੀਤਾ ਸੀ। ਉਸ ਤਪਸਯਾ ਨਾਲ ਪ੍ਰਸੰਨ ਹੋਕੇ ਮੈਂ ਤੁਹਾਨੂੰ ਤਿੰਨ ਵੇਰੀ ਵਰ ਮੰਗਨ ਨੂੰ ਕਿਹਾ ਸੀ, ਪਰ ਤੁਸਾਂ ਨੇ ਮੋਹ ਵੱਸ ਹੋਕੇ, ਮੁਕਤੀ ਨਾਂ ਮੰਗੀ ਅਤੇ ਤਿੰਨੇ ਵੇਰੀ "ਪੁੱਤ੍ਰ ਹੋਵੇ! ਪੁੱਤ੍ਰ ਹੋਵੇ!! ਪੁੱਤ੍ਰ ਹੋਵੇ"!!! ਹੀ ਵਰ ਮੰਗਿਆ ਸੀ। ਉਸ ਵਰਦਾਨ ਦੇ ਅਨੁਸਾਰ ਮੈਂ ਤੁਹਾਡੇ ਪਹਿਲੇ 'ਪ੍ਰਸ਼ਨੀ-ਗਰਭ' ਨਾਮ ਦਾ ਜਨਮ ਲਿਆ ਸੀ, ਦੂਜੀ ਵੇਰੀ ਤੁਸੀਂ ਕਸ਼ਯਪ ਅਤੇ ਅਦਿਤਿ ਹੋਏ ਤਾਂ ਮੈਂ 'ਬਾਵਨ'

(੫੮) ਧਰਮਰਾਇ ਜੀ ਦੀ ਕਥਾ।

## 'ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬਿਚਾਰਿ॥ ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਿਰਕਾਰ'॥

ਮਾਰਕੰਡੇਯ ਪੁਰਾਣ ਵਿਚ ਲਿਖਿਆ ਹੈ—ਵਿਸ੍ਵਕਰਮਾ ਦੀ ਲੜਕੀ 'ਸੰਗਯਾ' ਨੇ ਆਪਣੇ ਪਤੀ ਸੂਰਜ ਨੂੰ ਵੇਖਕੇ, ਡਰ ਨਾਲ ਅੱਖਾਂ ਬੰਦ ਕਰ ਲਈਆਂ, ਤਾਂ ਸੂਰਜ ਨੇ ਗੁੱਸੇ ਹੋਕੇ ਉਸਨੂੰ ਸ੍ਰਾਪ ਦਿੱਤਾ—"ਜਾਹ, ਤੈਨੂੰ ਜੋ ਪੁੱਤ੍ਰ ਜੰਮੇਗਾ, ਉਹ ਸਾਰੇ ਲੋਕਾਂ ਦਾ ਸੰਯਮਨ ਕਰਨ ਵਾਲਾ (ਪ੍ਰਾਣ ਲੈਣ ਵਾਲਾ) ਹੋਵੇਗਾ"। ਤਦ ਫਿਰ ਉਸ ਸੰਗਯਾ ਨੇ ਉਨ੍ਹਾਂ ਵੱਲ ਚੰਚਲ ਦ੍ਰਿਸ਼ਟੀ ਨਾਲ ਵੇਖਿਆ ਤਾਂ ਫਿਰ ਸੂਰਜ ਨੇ ਕਿਹਾ—"ਤੈਨੂੰ ਜੋ ਲੜਕੀ ਜੰਮੇਗੀ, ਉਹ ਇਸੇ ਤਰ੍ਹਾਂ ਚੰਚਲਤਾ ਪੂਰਬਕ ਨਦੀ ਰੂਪ ਹੋਕੇ ਵਗਿਆ ਕਰੇਗੀ"। ਪੁੱਤ੍ਰ ਦਾ ਨਾਮ 'ਯਮ' ਤੇ ਲੜਕੀ ਦਾ ਨਾਮ 'ਯਮੀ' ਹੋਇਆ, ਜੋ ਮਗਰੋਂ 'ਜਮੁਨਾ' ਦੇ ਨਾਮ ਨਾਲ ਪ੍ਰਸਿੱਧ ਹੋ ਗਈ, ਕਹਿੰਦੇ ਹਨ, ਇਹ ਦੋਵੇਂ ਭੈਣ-ਭਰਾ ਜੌੜੇ ਜੰਮੇ ਸਨ, ਜਿਸ ਕਰਕੇ ਇਨ੍ਹਾਂ ਦਾ ਨਾਮ 'ਯਮਜ' ਜਾਂ 'ਯਮ ਤੇ ਯਮੀ' ਪੈ ਗਿਆ ਸੀ। ਹਿੰਦੂ ਗ੍ਰੰਥਾਂ ਵਿਚ ਲਿਖਿਆ ਹੈ, ਮਰਣ ਮਗਰੋਂ ਸਭ ਤੋਂ ਪਹਿਲਾਂ ਜੀਵ 'ਯਮ' ਕੋਲ ਜਾਂਦਾ ਹੈ, ਉਥੇ ਯਮਰਾਜ ਦੇ ਸਾਹਮਣੇ ਇਸਦੇ ਕੀਤੇ ਕਰਮਾਂ ਦਾ ਹਿਸਾਬ ਹੁੰਦਾ ਹੈ ਅਤੇ ਯਮਰਾਜ ਦੇ ਹੁਕਮ ਨਾਲ ਹੀ ਨਰਕ ਜਾਂ ਸ੍ਵਰਗ ਆਦਿਕਾਂ ਦੇ ਦੁਖ ਸੁਖ ਭੋਗਦਾ ਹੈ; ਜਿਥੇ ਯਮ ਦਾ ਵਾਸਾ ਹੈ, ਉਸ ਜਗ੍ਹਾ ਦਾ ਨਾਮ 'ਸੰਯਮਨਪੁਰੀ' ਜਾਂ 'ਯਮਪੁਰੀ' ਹੈ ਅਤੇ ਮਰਣ ਦੇ ਵੇਲੇ ਜੋ ਜੀਵ ਨੂੰ ਇਥੋਂ ਫੜਕੇ ਯਮਪੁਰੀ ਵਿਚ ਲੈ ਜਾਂਦੇ ਹਨ, ਉਨ੍ਹਾਂ ਦਾ ਨਾਮ 'ਯਮਦੂਤ' ਹੈ। ਚੂੰਕਿ ਇਹ ਜੀਵਾਂ ਦੇ ਕੀਤੇ ਕਰਮਾਂ ਦੀ ਵਿਚਾਰ ਧਰਮ ਪੂਰਬਕ ਕਰਦਾ ਹੈ, ਇਸ ਲਈ ਇਸਦਾ ਨਾਮ 'ਧਰਮ ਰਾਜ' ਭੀ ਕਿਹਾ ਜਾਂਦਾ ਹੈ। ਅਰਥਾਤ ਇਕੋ ਹੀ ਸਰੀਰ ਧਾਰੀ ਦੇ 'ਯਮਰਾਜ' ਤੇ 'ਧਰਮਰਾਜ' ਦੋ ਨਾਮ ਹਨ। ਜੈਸਾ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ:—

"ਧਰਮੀ ਡਿੱਠਾ 'ਧਰਮ ਰਾਇ' ਪਾਪੀ 'ਯਮਰਾਜਾ' ਕਰਿ ਡਿੱਠਾ॥
ਪਾਪੀ ਨੋ ਪਛਾੜਦਾ ਧਰਮੀ ਨਾਲ ਬੋਲੇਂਦਾ ਮਿੱਠਾ"॥

ਸਿੰਮ੍ਰਿਤੀਕਾਰਾਂ ਨੇ ਲਿਖਿਆ ਹੈ, 'ਯਮ' ਚੋਦਾਂ ਹਨ, ਜਿਨ੍ਹਾਂ ਦੇ ਨਾਮ ਏਹ ਹਨ:—

ਯਮ, ਧਰਮਰਾਜ, ਮ੍ਰਿਤ੍ਯੁ, ਅੰਤਕ, ਵੈਵਸ੍ਵਤ, ਕਾਲ, ਸਰਵ ਭੂਤ ਖ੍ਯ, ਉਦੁੰਬਰ, ਦਧ੍ਰ, ਨੀਲ, ਪਰਮੇਸ਼੍ਰੀ, ਵ੍ਰਿਕੋਦਰ, ਚਿਤ੍ਰ ਅਤੇ ਗੁਪਤ।

ਧਰਮਰਾਜ ਧਰਮ ਦਾ ਇਨਸਾਫ਼ ਕਰਦਾ ਹੈ, ਇਸ ਲਈ ਧਰਮਾਤਮਾ ਤੇ ਪੂਰਨ ਹਰੀ ਭਗਤ ਹੈ, ਜੈਸਾ ਕਿ ਵਿਸ਼ਨ ਪੁਰਾਣ ਵਿਚ ਲਿਖਿਆ ਹੈ:–

"ਆਪਣੇ ਸੇਵਕ ਦੇ ਹੱਥ ਵਿਚ ਫਾਸੀ ਫੜੀ ਹੋਈ ਵੇਖਕੇ, ਯਮਰਾਜ ਨੇ ਉਸਦੇ ਕੰਨ ਵਿਚ ਕਿਹਾ–ਭਗਵਾਨ ਮਧੁਸੂਦਨ ਦੀ ਸਰਣਾਗਤ ਪੁਰਸ਼ਾਂ ਨੂੰ ਛੱਡ ਦੇਣਾ, ਕਿਉਂਕਿ ਮੈਂ ਭਗਵੰਤ ਭਗਤਾਂ ਤੋਂ ਬਿਨਾਂ ਹੋਰ ਸਾਰੇ ਪੁਰਸ਼ਾਂ ਦਾ 'ਸ੍ਵਾਮੀ' [ਰਾਜਾ] ਹਾਂ ॥ ੧੪ ॥ ਦੇਵ ਪੂਜਯ ਬਿਧਾਤਾ ਨੇ ਮੈਨੂੰ 'ਯਮ' ਨਾਮ ਧਰਕੇ, ਲੋਕਾਂ ਦੇ ਪਾਪ ਪੁੰਨ ਦਾ ਵਿਚਾਰ ਕਰਨ ਦੇ ਵਾਸਤੇ ਮੁਕਰਰ ਕੀਤਾ ਹੈ। ਮੈਂ ਅਪਨੇ ਗੁਰੂ ਸ੍ਰੀ ਹਰਿ ਪ੍ਰਭੂ ਦੇ ਵਸੀਭੂਤ [ਅਧੀਨ] ਹਾਂ, ਸੁਤੰਤ੍ਰ ਨਹੀਂ ਹਾਂ। ਭਗਵਾਨ ਵਿਸ਼ਨੂੰ ਮੇਰੀ ਭੀ ਪੜਤਾਲ ਕਰਨ ਦੀ ਤਾਕਤ ਵਾਲਾ ਹੈ ॥ ੧੫ ॥ ਜਿਸ ਤਰ੍ਹਾਂ ਸੋਨਾ ਇਕ ਹੋਕੇ ਭੀ, ਕੜਾ, ਕੈਂਠਾਂ, ਕੁੰਡਲ ਆਦਿਕ ਦੇ ਭੇਤ ਕਰਕੇ ਅਨੇਕ ਸ਼ਕਲਾਂ ਦਾ ਪ੍ਰਤੀਤ ਹੁੰਦਾ ਹੈ, ਉਸੇ ਤਰ੍ਹਾਂ ਇਕ ਹੀ ਹਰੀ ਦੇਵਤਾ ਮਨੁੱਖ ਅਤੇ ਪਸ਼ੂ ਆਦਿਕ ਅਨੇਕ ਤਰ੍ਹਾਂ ਦੀਆਂ ਕਲਪਨਾਂ ਕਰਕੇ ਕਥਨ ਕੀਤਾ ਜਾਂਦਾ ਹੈ ॥ ੧੬ ॥ ਜਿਸ ਤਰ੍ਹਾਂ ਹਵਾ ਦੇ ਸ਼ਾਂਤਿ ਹੋ ਜਾਨ ਪੁਰ, ਉਸ ਵਿਚ ਉੱਡਦੇ ਹੋਏ ਪਰਮਾਣੂ ਪ੍ਰਿਥਵੀ ਨਾਲ ਮਿਲਕੇ ਇਕ ਹੋ ਜਾਂਦੇ ਹਨ, ਉਸੇ ਤਰ੍ਹਾਂ ਗੁਣ–ਖ੍ਯੋਭ ਦੇ ਨਾਲ ਪੈਦਾ ਹੋਏ੨ ਸਾਰੇ ਦੇਵਤੇ ਮਨੁੱਖ ਅਤੇ ਪਸ਼ੂ ਆਦਿਕ ਉਸ ਸਨਾਤਨ ਪਰਮਾਤਮਾਂ ਵਿਚ ਲੀਨ ਹੋ ਜਾਂਦੇ ਹਨ ॥ ੧੭ ॥ ਜੋ ਭਗਵਾਨ ਦੇ ਮਹਾਨ ਪਵਿਤ੍ਰ ਚਰਨ ਕਮਲਾਂ ਪੁਰ ਪ੍ਰਮਾਰਿਥਕ ਬੁਧਿ ਨਾਲ ਬੰਦਨਾਂ ਕਰਦਾ ਹੈ, ਉਹ ਸਾਰੇ ਪਾਪਾਂ ਤੋਂ ਮੁਕਤਿ ਹੋ ਚੁਕਾ ਹੈ, ਉਸ ਤੋਂ ਦੂਰ ੨ ਹੀ ਭੱਜ ਜਾਣਾ ॥ ੧੮ ॥ ਆਦਿਕ ਇਹ ਸਾਰਾ ਪ੍ਰਪੰਚ ਅਤੇ ਮੈਂ ਇਕ ਪਰਮ ਪੁਰਖ ਪਰਮੇਸ਼੍ਵਰ ਵਾਸਦੇਵ ਹੀ ਹਾਂ, ਹਿਰਦੇ ਵਿਚ ਭਗਵਾਨ 'ਬੇਅੰਤ' ਦੇ ਇਸਥਿਤ ਹੋਣ ਨਾਲ ਜਿਨ੍ਹਾਂ ਦੀ ਅਜੇਹੀ ਬੁਧਿ ਹੋ ਗਈ ਹੈ, ਉਨ੍ਹਾਂ ਨੂੰ ਤੁਸੀਂ ਦੂਰ ਹੀ ਛੱਡ ਜਾਣਾ ॥ ੩੨॥ "ਹੇ ਕਮਲ ਨੈਨ ! ਹੇ ਵਾਸੁਦੇਵ ! ਹੇ ਵਿਸ਼ਨੂੰ ! ਹੇ ਧਰਣੀਧਰ ! ਹੇ ਅਚੁੱਤ! ਹੇ ਸੰਖ-ਚਕ੍ਰਧਾਰੀ ! ਆਪ ਮੈਨੂੰ ਸਰਣ ਵਿਚ ਰਖ ਲੌ" ! ਜੋ ਪੁਰਸ਼ ਇਸ ਤਰ੍ਹਾਂ ਨਾਲ ਅਰਜਾਂ ਕਰਦੇ ਹੋਣ ਉਨ੍ਹਾਂ ਪਵਿਤ੍ਰ ਪੁਰਸ਼ਾਂ ਨੂੰ ਤੁਸਾਂ ਦੂਰ ਤੋਂ ਹੀ ਛੱਡ ਦੇਣਾ ॥ ੩੩ ॥ ਜਿਸ ਸ੍ਰੇਸ਼ਟ ਪੁਰਖ ਦੇ ਹਿਰਦੇ ਵਿਚ ਭਗਵਾਨ

ਬਿਰਾਜਦਾ ਹੈ, ਜਿਥੋਂ ਤਕ ਉਸਦੀ ਨਿਗਾਹ ਪਹੁੰਚਦੀ ਹੈ, ਉਥੋਂ ਤਕ ਭਗਵਾਨ ਦੇ ਚਕ੍ਰ ਦੇ ਪ੍ਰਭਾਵ ਕਰਕੇ, ਅਸਾਂ ਸਭਨਾਂ ਦੇ ਬਲ-ਬੀਰਜ ਨਸ਼ਟ ਹੋ ਜਾਣ ਦੇ ਸਬਬ ਕਰਕੇ, ਹੇ ਦੂਤੋ! ਤੁਹਾਡੀ ਅਤੇ ਮੇਰੀ ਪਹੁੰਚ ਨਹੀਂ ਹੋ ਸਕਦੀ ॥ ੩੪ ॥ (ਵਿਸ਼ਨੁ ਪੁਰਾਣ ਅੰਸ ੩ ਅਧ: ੭)

ਉਪਰਲੇ ਕੁਝਕੁ ਨਮੂਨੇ ਦੇ ਸਲੋਕਾਂ ਤੋਂ ਪ੍ਰਗਟ ਹੁੰਦਾ ਹੈ, ਕਿ ਧਰਮ ਰਾਜਾ ਪੂਰਨ ਹਰਿ ਭਗਤ ਹੈ ਅਤੇ ਓਹ ਹਰਿ ਸਿਮਰਨ ਕਰਨ ਵਾਲਿਆਂ ਨੂੰ ਆਪਣੇ ਸਿਰ ਦੇ ਤਾਜ ਮੰਨਦਾ ਹੈ, ਇਸੇ ਲਈ ਤਾਂ ਸਤਿਗੁਰੂ ਜੀ ਨੇ ਫੁਰਮਾਇਆ ਹੈ:—

"ਨਾਮ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤ ॥
ਨਾਨਕ ਧਰਮ ਐਸੇ ਚਵੇ ਕੀਤੋ ਭਵਨ ਪੁਨੀਤ ॥ (ਸਲੋਕ ਮਃ ੫)

ਜਨਮ ਸਾਖੀ ਵਿਚ ਭੀ ਇਕ ਕਥਾ ਔਂਦੀ ਹੈ, ਇਕ ਸ਼ਾਹੂਕਾਰ ਨੂੰ ਕਿਸੇ ਮਹਾਂ ਪੁਰਸ਼ ਨੇ ਕਿਹਾ—ਜਦੋਂ ਧਰਮ ਰਾਜਾ ਤੁਹਾਨੂੰ ਪੁੱਛੇ ਕਿ ਤੁਸਾਂ ਪਹਿਲੋਂ ਨਰਕ ਭੋਗਣਾ ਹੈ ਜਾਂ ਸੂਰਗ? ਕਿਉਂਕਿ ਤੁਸਾਂ ਆਪਣੀ ਸਾਰੀ ਉਮਰਾਂ ਵਿਹਾਰਕ ਧੰਧਿਆਂ ਵਿਚ ਗੁਜ਼ਾਰੀ ਹੈ, ਜਿਸਦਾ ਫਲ ਤੁਸਾਂ ਨਰਕ ਭੋਗਣਾ ਹੈ, ਕੇਵਲ ਦੋ-ਢਾਈ ਘੜੀਆਂ ਸੰਤ ਦਾ ਸੰਗ ਹੋਇਆ ਹੈ, ਉਸ ਦਾ ਫਲ ਤੁਸਾਂ ਸੂਰਗ ਭੋਗਣਾ ਹੈ, ਇਸ ਕਰਕੇ ਜੇ ਤੁਸੀਂ ਪਹਿਲੇ ਸੁਖ ਭੋਗਣਾ ਹੈ ਤਾਂ ਤੁਹਾਨੂੰ ਜਿਸ ਸੂਰਗ ਵਿਚ ਆਖੋ ਉਥੇ ਭੇਜ ਦੇਵਾਂ। ਤੁਸਾਂ ਕਹਿਣਾ ਮੈਨੂੰ ਪਹਿਲੇ ਸੁਖ ਭੋਗ ਲੈਣ ਦਿਓ, ਮਗਰੋਂ ਦੁੱਖਾਂ ਦੀ ਸਜ਼ਾ ਭੋਗਾਂਗਾ। ਫੇਰ ਤੁਹਾਨੂੰ ਧਰਮ ਰਾਜਾ ਪੁੱਛੇਗਾ—ਬ੍ਰਹਮ ਪੁਰੀ, ਸ਼ਿਵ ਪੁਰੀ, ਇੰਦ੍ਰ ਪੁਰੀ, ਵਿਸ਼ਨ ਪੁਰੀ ਆਦਿਕ ਜਗ੍ਹਾਂ ਵਿਚੋਂ ਕਿਥੋਂ ਦਾ ਸੁਖ ਭੋਗਣਾ ਚਾਹੁੰਦੇ ਹੋ? ਹੇ ਸ਼ਾਹੂਕਾਰ! ਤੂੰ ਧਰਮ ਰਾਜ ਨੂੰ ਕਹੀਂ, ਮੈਨੂੰ ਸਾਧ ਸੰਗਤ ਵਿਚ ਭੇਜ ਦੇਹੁ, ਉਸਦੇ ਦੂਤ ਤੈਨੂੰ ਸਾਧ ਸੰਗਤ ਵਿਚ ਛੱਡਣ ਜਾਣਗੇ, ਉਸਤੋਂ ਮਗਰੋਂ ਜੋ ਕੁਝ ਹੋਵੇਗੀ, ਉਸਨੂੰ ਅਸੀਂ ਆਪੇ ਸਮਝ ਲਵਾਂਗੇ। ਇਹ ਸਾਰੀ ਗੱਲ ਸਮਝਾਕੇ ਸੰਤ ਚਲੇ ਗਏ, ਕੁਝ ਚਿਰ ਮਗਰੋਂ ਸ਼ਾਹੂਕਾਰ ਦਾ ਅੰਤ ਸਮਾ ਆ ਗਿਆ, ਯਮ ਦੇ ਦੂਤ ਆਕੇ, 'ਗਲਿ ਸੰਗਲ ਸਿਰਿ ਮਾਰੇ ਊਭੌ' ਦੀ ਹਾਲਤ ਬਣਾਕੇ, ਉਸਨੂੰ ਯਮਰਾਜ ਦੇ ਕੋਲ ਲੈ ਗਏ, ਉਥੇ ਸੰਤਾਂ ਦੇ ਦੱਸੇ ਮੁਤਾਬਕ ਹੀ ਸਾਰੀ ਗੱਲ ਹੋਈ, ਇਸਨੇ ਦੋ-ਢਾਈ ਘੜੀਆਂ ਸੰਤ ਦਾ ਸੰਗ ਕੀਤੇ ਦਾ ਫਲ ਭੋਗਣ ਵਾਸਤੇ, ਸਾਧ ਸੰਗਤ ਬੈਕੁੰਠ

ਦੀ ਯਾਚਨਾ ਕੀਤੀ। ਧਰਮ ਰਾਜਾ ਨੇ ਆਪਣੇ ਦੂਤਾਂ ਨੂੰ ਹੁਕਮ ਕੀਤਾ–ਦੂਤੋ! ਜਿਸ ਸਾਧ ਸੰਗ ਰੂਪ 'ਸਚਖੰਡ (ਵਿਚ) ਵਸੈ ਨਿਰੰਕਾਰ' ਹੈ, ਉਸ ਸਾਧ ਸੰਗਤਿ ਸਥਾਨ ਦੀ ਹੱਦ ਪੁਰ ਜਾਕੇ ਇਸ ਪਾਪੀ ਨੂੰ ਛੱਡ ਆਓ, ਫਿਰ ਜਦੋਂ ਏਹ ਮੁੜਕੇ ਤੁਹਾਡੇ ਕੋਲ ਆ ਜਾਵੇ ਤਾਂ ਇਸਨੂੰ ਮੇਰੇ ਕੋਲ ਲੈ ਆਉਣਾ। ਅਜੇਹਾ ਹੁਕਮ ਸੁਣਕੇ ਦੂਤ ਉਸ ਪਾਪੀ ਸ਼ਾਹੂਕਾਰ ਨੂੰ ਲੈਕੇ ਤੁਰ ਪਏ। ਸਾਧ ਸੰਗਤ ਅਸਥਾਨ ਦੀ ਹੱਦ ਉਤੇ ਜਾਕੇ ਉਨ੍ਹਾਂ ਨੇ ਸ਼ਾਹੂਕਾਰ ਦੇ ਗੱਲੋਂ ਸੰਗਲ ਤੇ ਪੈਰੋਂ ਬੇੜੀਆਂ ਆਦਿਕ ਖੋਲ੍ਹਕੇ ਕਿਹਾ–ਔਹ, ਸਾਹਮਣੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਚਖੰਡ ਮੰਦਰ ਹੈ, ਜਿਥੇ ਸੰਤ ਜਨ ਬੈਠੇ ਹਰੀ ਦੇ ਗੁਣਾਂ ਦਾ ਕੀਰਤਨ ਕਰਦੇ ਹਨ, ਤੂੰ ਉਥੇ ਚਲਾ ਜਾਹੁ, ਅਸੀਂ ਇਥੇ ਬੈਠਦੇ ਹਾਂ, ਪੰਜ ਘੜੀਆਂ ਮਗਰੋਂ ਆਪੇ ਹੀ ਇਥੇ ਆ ਜਾਵੀਂ, ਜੇ ਤੂੰ ਆਪੇ ਨਾਂ ਆਇਓਂ ਤਾਂ ਚੇਤੇ ਰੱਖ ਅਜੇਹਾ ਮਾਰਾਂਗੇ, ਜੋ ਯਾਦ ਪਿਆ ਕਰੇਂ, ਆਦਿਕ ਕਹਿਕੇ ਯਮਦੂਤ ਉਥੇ ਬਹਿ ਗਏ। ਇਹ ਯਮਦੂਤਾਂ ਦੇ ਬੰਧਨਾਂ ਤੋਂ ਮੁਕਤ ਹੋਕੇ 'ਸਾਧ ਸੰਗਤਿ ਬੈਕੁੰਠੈ ਆਹਿ'॥ ਬੈਕੁੰਠ ਸਥਾਨ ਵਿਚ ਪੁੱਜਾ, ਜਾਕੇ ਕੀ ਵੇਖਦਾ ਹੈ, ਕਿ ਸਭ ਤੋਂ ਉੱਚ ਸਥਾਨ ਪੁਰ ਦਿੱਬ ਜੋਤਿ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਸੁਸ਼ੋਭਤ ਹੋ ਰਹੇ ਹਨ ਅਤੇ ਉਨ੍ਹਾਂ ਦੇ ਚਰਨਾਂ ਵਿਚ ਓਹੀ ਗੁਰਮੁਖ ਸਿੱਖ ਬੈਠਾ ਹੈ, ਜਿਸਨੇ ਇਸਨੂੰ ਇਥੇ ਪੁੱਜਣ ਦਾ ਸਾਰਾ ਢੰਗ ਸਮਝਾਯਾ ਸੀ, ਇਸਨੇ ਅੰਦਰ ਜਾਂਦਿਆਂ ਹੀ ਸਿਰ ਨਿਵਾਇਆ ਤੇ ਇਕ ਪਾਸੇ ਹੋਕੇ ਬੈਠਣ ਲੱਗਾ, ਤਾਂ ਉਸ ਗੁਰਮੁਖ ਸਿੱਖ ਨੇ ਕਿਹਾ–"ਸ਼ਾਹ ਜੀ! ਆ ਗਏ ਹੋ, ਭਲਾ ਹੋਇਆ, ਜੀਉ ਆਇਆਂ ਨੂੰ"। ਪਰ ਹੁਣ ਇਥੇ ਬੈਠੋ ਨਾਂ, 'ਵਿਣ ਸੇਵਾ ਧ੍ਰਿਗ ਹੱਥ ਪੈਰ' ਸੇਵਾ ਤੋਂ ਹੀਣੇ ਹੱਥ ਪੈਰ ਨਿਕੰਮੇ ਹਨ, ਇਨ੍ਹਾਂ ਨੂੰ ਸਫਲ ਕਰਨ ਲਈ ਸੇਵਾ ਕਰੋ, ਪੱਖਾ ਲੈਕੇ ਸੰਤ ਜਨਾਂ ਨੂੰ ਹਵਾ ਕਰੋ, ਉਪਕਾਰੀ ਮਹਾਂ ਪੁਰਸ਼ ਦੇ ਹੁਕਮ ਨੂੰ ਮੰਨਕੇ ਸ਼ਾਹੂਕਾਰ ਪੱਖਾ ਝੱਲਨ ਲੱਗਾ, ਕੁਝ ਚਿਰ ਮਗਰੋਂ ਪੱਖਾ ਰੱਖਕੇ ਤੁਰਣ ਨੂੰ ਤਿਆਰ ਹੋਯਾ ਤਾਂ ਉਸ ਗੁਰਮੁਖ ਸਿੱਖ ਨੇ ਪੁੱਛਿਆ–ਸ਼ਾਹ ਜੀ ਕਿਥੇ ਜਾਂਦੇ ਹੋ? ਇਸਦੇ ਉੱਤਰ ਵਿਚ ਸ਼ਾਹ ਨੇ ਕਿਹਾ–ਭਾਈ ਸਾਹਿਬ! ਕੁਝ ਨਾਂ ਪੁੱਛੋ, ਉਨ੍ਹਾਂ ਜਮਦੂਤਾਂ ਨੇ ਬੁਰੀ ਤਰ੍ਹਾਂ ਨਾਲ ਕੁੱਟਿਆ ਹੈ, ਹੁਣ ਭੀ ਔਹ ਸਾਹਮਣੇ ਬੈਠੇ ਹੋਏ ਕਚੀਚੀਆਂ ਵੱਟ ੨ ਕੇ ਇਸ਼ਾਰੇ ਕਰਦੇ ਹਨ, ਜੇ ਮੈਂ ਪੰਜ ਘੜੀਆਂ ਤੋਂ ਮਗਰੋਂ ਗਿਆ ਤਾਂ ਮੈਨੂੰ ਅੱਗੇ ਤੋਂ ਭੀ ਵਧੀਕ ਕੁੱਟਣਗੇ, ਇਹ ਪੰਜ ਘੜੀਆਂ ਦਾ ਸੁਖ ਭੀ ਤੁਹਾਡੀ ਕ੍ਰਿਪਾ ਨਾਲ

ਮਿਲ ਗਿਆ ਹੈ, ਨਹੀਂ ਤਾਂ ਮੇਰੇ ਹੋਮ, ਯੱਗ, ਦਾਨ ਪੁੰਨ ਆਦਿਕ ਕੀਤੇ ਹੋਏ ਕਰਮ ਤਾਂ ਕਿਸੇ ਲੇਖੇ ਨਹੀਂ ਆਏ। ਪਰ ਹੱਛਾ, ਮੇਰੇ ਭਾਗ, ਹੁਣ ਮੈਂ ਉਨ੍ਹਾਂ ਦੂਤਾਂ ਕੋਲ ਜਾਂਦਾ ਹਾਂ, ਜੋ ਭਾ ਪਈ ਹੈ, ਉਸਨੂੰ ਕੱਟਾਂਗਾ। ਸੰਤਾਂ ਨੇ ਕਿਹਾ–ਸ਼ਾਹ ਜੀ ! ਤੁਸੀਂ ਬੇਫ਼ਿਕਰ ਹੋਕੇ ਇਥੇ ਸੇਵਾ ਕਰੀ ਜਾਓ ਅਤੇ ਉਨ੍ਹਾਂ ਦੂਤਾਂ ਵੱਲੇ ਵੇਖੋ ਹੀ ਨਾਂ, ਉਹ ਤੁਹਾਨੂੰ ਇਥੇ ਆਕੇ ਫੜ ਨਹੀਂ ਸਕਦੇ। ਇਸ ਤਰ੍ਹਾਂ ਨਾਲ ਸਮਝਾ ਬੁਝਾਕੇ ਸ਼ਾਹ ਨੂੰ ਫਿਰ ਉਥੇ ਹੀ ਰੱਖ ਲਿਆ, ਭਾਵੇਂ ਸ਼ਾਹੂਕਾਰ ਕਈ ਵੇਰੀ ਔਣ ਨੂੰ ਤਿਆਰ ਹੋਇਆ, ਪਰ ਪਰਉਪਕਾਰੀ ਗੁਰਸਿੱਖ ਨੇ ਉਸਨੂੰ ਸਾਧ ਸੰਗਤ ਤੋਂ ਬਾਹਰ ਨਾਂ ਜਾਣ ਦਿੱਤਾ। ਅੰਤ ਨੂੰ ਜਮਦੂਤ ਬੈਠੇ ੨ ਅੱਕ ਥੱਕਕੇ ਉੱਠਕੇ ਤੁਰ ਪਏ ਅਤੇ ਜਾਕੇ ਧਰਮ ਰਾਜਾ ਨੂੰ ਕਹਿਣ ਲੱਗੇ–ਹੇ ਦੰਡ ਧਾਰੀ ਧਰਮ ਸਰੂਪ ਮਹਾਰਾਜ ! ਇਸ ਸਾਧ ਸੰਗਤ ਵਿਚ ਜੋ ਭੀ ਸਾਡੀ ਢੱਕ ਜਾਂਦੀ ਹੈ, ਉਸਨੂੰ ਇਹ ਮੁੜਕੇ ਸਾਡੇ ਤੱਕ ਔਣ ਹੀ ਨਹੀਂ ਦੇਂਦੇ, ਅੱਜ ਤੋਂ ਪਹਿਲੇ ਭੀ ਕਿੰਨੇ ਹੀ ਪਾਪੀ ਉਥੇ ਪੁੱਜੇ, ਜੋ ਮੁੜਕੇ ਨਹੀਂ ਆਏ ਅਤੇ ਅੱਜ ਵਾਲਾ ਮਹਾਂ ਪਾਪੀ ਭੀ ਉਨ੍ਹਾਂ ਨੇ ਮੁੜਕੇ ਨਹੀਂ ਔਣ ਦਿੱਤਾ, ਜੇ ਤੁਸੀਂ ਸਾਨੂੰ ਹੁਕਮ ਦਿਓ ਤਾਂ ਅਸੀਂ ਸਾਧ ਸੰਗਤ ਦੇ ਅੰਦਰ ਜਾਕੇ ਸੰਤਾਂ ਸਮੇਤ ਉਨ੍ਹਾਂ ਢੱਕਾਂ ਨੂੰ ਬੰਨ੍ਹਕੇ ਲੈ ਆਈਏ ਤਾਂ ਕਿ ਉਨ੍ਹਾਂ ਨੂੰ ਭੀ ਨਸੀਹਤ ਆ ਜਾਵੇ, ਫੇਰ ਅੱਗੇ ਨੂੰ ਕਦੇ ਕੋਈ ਸਾਡੀ ਢੱਕ ਨੂੰ ਅੰਦਰ ਨਾਂ ਰੱਖਣਗੇ। ਜਮਦੂਤਾਂ ਪਾਸੋਂ ਇਹ ਸੁਣਕੇ ਧਰਮ ਰਾਜਾ ਨੇ ਜੋ ਕੁਝ ਉੱਤਰ ਦਿੱਤਾ ਉਸ ਨੂੰ ਸ੍ਰੀ ਗੁਰੂ ਸਾਹਿਬ ਜੀ ਨੇ ਬਾਵਨ ਅਖਰੀ ਵਿਚ ਇਸ ਤਰ੍ਹਾਂ ਨਾਲ ਫੁਰਮਾਇਆ ਹੈ:–

"ਜਹ ਸਾਧੂ ਗੋਬਿੰਦ ਭਜਨ ਕੀਰਤਨ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ" ॥ (ਗੌੜੀ ਬਾਵ: ਮ: ੫)

ਹੇ ਦੂਤੋ ! ਜਿਥੇ ਸੰਤ ਜਨ ਗੋਬਿੰਦ ਭਜਨ ਕਰਦੇ ਹਨ ਅਤੇ (ਸ੍ਰੀ ਗੁਰੂ) ਨਾਨਕ (ਜੀ ਦੀ ਬਾਣੀ ਦਾ) ਨਿੱਤ ਕੀਰਤਨ ਹੁੰਦਾ ਹੈ, (ਉਸ ਜਗ੍ਹਾ ਦੇ) ਨੇੜੇ ਭੀ ਨਾਂ ਜਾਣਾ, (ਜੇ ਭੁੱਲਕੇ ਭੀ ਚਲੇ ਜਾਓਗੇ ਤਾਂ ਬੱਝ ਜਾਓਗੇ, ਮੈਂ ਬੱਝ ਜਾਵਾਂਗਾ ਅਤੇ ਸਾਡੀ ਇਸ ਸਯਮਨੀ ਪੁਰੀ ਸਮੇਤ ਚਿੱਤ੍ਰ ਗੁਪਤ ਭੀ ਬੱਝ ਜਾਣਗੇ, ਫਿਰ) ਨਾਂ ਮੈਂ ਨਾਂ ਤੁਸੀਂ ਅਤੇ ਨਾਂ ਹੀ (ਇਸ ਸਯਮਨੀ ਪੁਰੀ ਦਾ ਕੰਮ ਚਲਾਉਣ ਵਾਲੇ ਚਿੱਤ੍ਰ ਗੁਪਤ ਹੀ) ਛੁਟ ਸਕਨਗੇ। ਕਿਉਂਕਿ 'ਰਾਮ ਸੰਤ ਮਹਿ ਭੇਦ ਕਿਛੁ ਨਾਹੀ'। ਇਸ ਲਈ ਸੰਤ ਸਾਡੇ ਸਿਰ ਉਤੇ

ਹੁਕਮ ਕਰਨ ਵਾਲੇ ਹਨ, ਜਿਵੇਂ ਮੈਂ ਜਗਤ ਦੇ ਜੀਵਾਂ ਦਾ ਸ੍ਵਾਮੀ ਹਾਂ, ਇਵੇਂ ਹੀ ਸੰਤ ਮੇਰੇ ਸ੍ਵਾਮੀ ਹਨ ॥

ਇਤਾਦਿਕ ਪ੍ਰਸੰਗਾਂ ਤੋਂ ਪਤਾ ਮਿਲਦਾ ਹੈ, ਧਰਮ ਰਾਜਾ ਪੂਰਨ ਹਰਿ ਭਗਤ ਹੈ ਅਤੇ ਭਗਵੰਤ ਭਗਤੀ ਦੇ ਅੰਤ੍ਰੀਵ ਰਹਸ੍ਯ ਨੂੰ ਓਹ ਪੂਰੀ ਤਰ੍ਹਾਂ ਜਾਣਦਾ ਹੈ, ਜੇਹਾ ਕਿ ਧਰਮ ਰਾਜਾ ਨੇ ਆਪਣੀ ਜ਼ਬਾਨੀ ਦੂਤਾਂ ਨੂੰ ਕਿਹਾ ਹੈ:–

"ਸਾਖਯਾਤ ਭਗਵੰਤ ਪ੍ਰਣੀਤ ਜੋ ਧਰਮ ਹੈ, ਉਸਨੂੰ ਕੀ ਭ੍ਰਿਗੁ ਆਦਿਕ ਰਿਖੀ ਅਤੇ ਕੀ ਦੇਵ ਗਣ, ਸਾਰੇ ਸਿੱਧ, ਕੋਈ ਭੀ ਨਹੀਂ ਜਾਣ ਸਕਦੇ, ਤਦ ਸਾਰੇ ਅਸੁਰ, ਮਨੁੱਖ ਕੁਲ, ਵਿਦਯਾ ਧਰ ਅਤੇ ਚਾਰਣ ਗਣ ਭੀ ਕਿਸ ਤਰ੍ਹਾਂ ਜਾਣ ਸਕਦੇ ਹਨ? ॥ ੧੯॥ ਹੇ ਦੂਤ ਗਣ ! ਕੇਵਲ ਸ੍ਵਯੰਭੂ ਬ੍ਰਹਮਾ, ਸ਼ੰਭੁ ਭਗਵਾਨ, ਨਾਰਦ, ਸੰਤ ਕੁਮਾਰ, ਕਪਿਲਦੇਵ, ਮਨੁ ਦੇਵ, ਪ੍ਰਹਿਲਾਦ ਜੀ, ਰਾਜਾ ਜਨਕ ਜੀ, ਭੀਸ਼ਮ ਪਿਤਾਮਹ, ਰਾਜਾ ਬਲਿ, ਸੁਕਦੇਵ ਅਤੇ ਮੈਂ, ਏਹ ਬਾਰਾਂ ਜਨੇ ਹੀ ਉਸ ਨਿਰਮਲ, ਦੁਰਗੇਯ ਅਤੇ ਗੁਪਤ, ਭਾਗਵਤ ਧਰਮ ਨੂੰ ਜਾਣਦੇ ਹਾਂ, ਜਿਸਨੂੰ ਜਾਣਨੇ ਕਰਕੇ ਮਨੁੱਖ ਜੀਵਨ ਮੁਕਤ ਹੋ ਜਾਂਦਾ ਹੈ ॥ ੨੦ ॥ ੨੧ ॥ (ਭਾਗਵਤ, ਸਕੰਧ ੬, ਅਧ: ੩)

(੫੯) ਨਾਰਦ ਜੀ ਦੀ ਕਥਾ ।

## 'ਨਾਰਦ' ਧ੍ਰੂਹ ਪ੍ਰਹਿਲਾਦ ਸੁਦਾਮਾ
## ਪੁਬ ਭਗਤ ਹਰਿ ਕੇ ਜੁ ਗਣੰ ॥ (ਗੁਰਵਾਕ)

ਭਾਗਵਤ, ਬ੍ਰਹਮ ਵੈਵਰਤ ਆਦਿਕ ਪੁਰਾਣਾਂ ਵਿਚ ਨਾਰਦ ਦੇ ਸਬੰਧ ਵਾਲੀਆਂ ਵਡੀਆਂ ਲੰਮੀਆਂ ਚੌੜੀਆਂ ਕਥਾਂ ਮਿਲਦੀਆਂ ਹਨ। ਜੇਹਾ ਕਿ ਬ੍ਰਹਮ ਵੈਵਰਤ ਵਿਚ ਬ੍ਰਹਮਾਂ ਦੇ ਕੰਠ ਤੋਂ ਪੈਦਾ ਹੋਣਾ ਲਿਖਿਆ ਹੈ, ਕਿ ਜਦ ਇਸਨੇ ਪ੍ਰਜਾ ਨੂੰ ਪੈਦਾ ਕਰਨਾ ਨਾ-ਮਨਜ਼ੂਰ ਕੀਤਾ, ਤਦ ਬ੍ਰਹਮਾਂ ਨੇ ਇਸਨੂੰ ਸ੍ਰਾਪ ਦਿੱਤਾ ਅਤੇ ਇਹ ਗੰਧ-ਅਧਨ ਪਰਬਤ ਉਤੇ ਉਪਵਰਣ ਨਾਮਕ ਗੰਧਰਬ ਹੋਇਆ, ਇਕ ਦਿਨ ਇੰਦ੍ਰ ਦੀ ਸਭਾ ਵਿਚ ਰੰਭਾ ਦਾ ਨਾਚ ਵੇਖਦੇ ਵੇਖਦੇ ਇਹ ਕਾਮ ਮੋਹਿਤ ਹੋ ਗਿਆ ਤਾਂ ਬ੍ਰਹਮਾਂ ਨੇ ਫੇਰ ਸ੍ਰਾਪ ਦਿੱਤਾ– 'ਤੁਸੀ ਮਨੁੱਖ ਹੋਵੋ' । ਦ੍ਰੁਮਲ ਨਾਮ ਦੇ ਗੋਪ ਦੀ ਇਸਤ੍ਰੀ ਕਲਾਵਤੀ, ਪਤਿ ਦੀ ਆਗਯਾ ਨਾਲ, ਬ੍ਰਹਮ ਵੀਰਜ ਦੀ ਪ੍ਰਾਪਤੀ ਲਈ, ਘਰ ਤੋਂ ਨਿਕਲੀ

ਅਤੇ ਉਸਨੇ 'ਕਾਸ਼ਯਪ ਨਾਰਦ' ਅੱਗੇ ਪ੍ਰਾਰਥਨਾ ਕੀਤੀ। ਅੰਤ ਵਿਚ 'ਕਾਸ਼ਯਪ ਨਾਰਦ' ਦੇ ਬੀਰਜ ਪ੍ਰਾਪਤ ਕਰਨ ਤੋਂ ਉਸਨੂੰ ਗਰਭ ਰਿਹਾ। ਉਸੇ ਗਰਭ ਤੋਂ, ਗੰਧਰਬ ਦੇਹ ਤਿਆਗ ਕੇ 'ਨਾਰਦ ਜੀ' ਪੈਦਾ ਹੋਏ। ਪੁਰਾਣਾਂ ਵਿਚ ਨਾਰਦ ਜੀ ਵਡੇ ਭਾਰੇ ਹਰਿਭਗਤ ਪ੍ਰਸਿਧ ਹਨ, ਇਹ ਸਦਾ ਹੀ ਭਗਵਾਨ ਦਾ ਜਸ ਬੀਨਾ ਬਜਾਕੇ ਗਾਵਿਆ ਕਰਦੇ ਹਨ। ਇਨ੍ਹਾਂ ਦਾ ਸੁਭਾਵ ਲੜਾਈ-ਪਸੰਦ ਕਿਹਾ ਗਿਆ ਹੈ, ਇਸ ਕਰਕੇ ਇਧਰ ਦੀਆਂ ਉਧਰ ਲਗਾਉਣ ਵਾਲੇ ਮਨੁੱਖ ਨੂੰ ਲੋਕੀ 'ਨਾਰਦ' ਕਿਹਾ ਕਰਦੇ ਹਨ ॥

ਮਹਾਭਾਰਤ ਆਦਿਕ ਪੁਰਾਣਾਂ ਦੇ ਅਧਾਰ ਤੋਂ, ਭਾਰਤ ਵਰਸ਼ ਦੇ ਪੁਰਾਣੇ ਕੋਸ਼ ਵਿਚ ਹੁਣ ਤਕ ਸੱਤ ਨਾਰਦ ਲਿਖੇ ਮਿਲਦੇ ਹਨ ਜਿਨ੍ਹਾਂ ਦਾ ਵਰਣਨ ਅਸਾਂ 'ਨਾਭਾ ਭਗਤ-ਮਾਲ ਸਟੀਕ' ਵਿਚ ਕੀਤਾ ਹੈ ॥

ਇਸੇ ਦੇਵ ਰਿਖਿ ਨਾਰਦ ਜੀ ਦੇ ਬਣਾਏ ਹੋਏ ਕਈ ਪੁਸਤਕ ਹਨ, ਜੇਹਾ ਕਿ 'ਭਗਤਿ ਸੂਤ੍ਰ' ਨਾਮ ਦੀ ਇਕ ਛੋਟੀ ਜੇਹੀ ਪੁਸਤਕ ਦੇ ੩੦ ਵੇਂ ਸੂਤ੍ਰ ਵਿਚ ਸਾਫ ਅੱਖਰਾਂ ਵਿਚ ਆਪਣੇ ਆਪ ਨੂੰ 'ਬ੍ਰਹਮ ਪੁਤ੍ਰ' ਕਥਨ ਕੀਤਾ ਹੈ। ਨਾਰਦ ਸਿੰਮ੍ਰਿਤਿ, ਲਘੁ ਨਾਰਦੀਯ ਪੁਰਾਣ। ਬ੍ਰਿਹਤ ਨਾਰਦੀਯ ਪੁਰਾਣ ਅਤੇ ਨਾਰਦ ਪੰਚ ਰਾਤ੍ਰਿ ਭੀ ਇਨ੍ਹਾਂ ਦੀ ਬਣਾਈ ਹੋਈ ਹੈ, ਇਹ ਗੱਲ ਸਾਰੇ ਵਿਦ੍ਵਾਨ ਕਹਿੰਦੇ ਹਨ, ਪਰ ਜੇ ਇਸ ਵਿਚ ਕੋਈ ਸ਼ੰਕਾ ਹੋਵੇ ਤਾਂ ਅਸੀ ਕੋਈ ਸਰਬੱਗ ਥੋੜੇ ਹੀ ਹਾਂ। ਇਸੇ ਨਾਰਦ ਜੀ ਨੇ ਮਾਤਾ ਦੇ ਗਰਭ ਵਿਚ ਬੈਠੇ ਹੋਏ ਪ੍ਰਹਲਾਦ ਨੂੰ ਗਯਾਨ ਕਰਾਇਆ, ਧ੍ਰੂਹ ਨੂੰ ਭਗਤੀ ਦਾ ਰਸਤਾ ਦੱਸਿਆ, ਬਿਆਸ ਜੀ ਨੂੰ ਸ਼ੋਕ ਸਾਗਰ ਵਿਚੋਂ ਕੱਢਕੇ ਭਗਤੀ ਦੇ ਰਾਹ ਪਾਇਆ ਅਤੇ ਸ੍ਰੀ ਮਤ ਭਾਗਵਤ ਪੁਰਾਣ ਦੇ ਜਨਮ ਦਾ ਕਾਰਣ ਭੀ ਏਹੀ ਦੇਵ ਰਿਖਿ ਨਾਰਦ ਜੀ ਹਨ ॥



(੬੦) ਪਾਂਡਵ ਦੀ ਕਥਾ।

## "ਰੋਵਹਿ ਪਾਂਡਵ ਭਏ ਮਜੂਰ ॥
## ਜਿਨਕੈ ਸੁਆਮੀ ਰਹਤ ਹਜੂਰਿ ॥ (ਰਾਮਕਲੀ ਵਾਰ ਮ: ੩)

ਰਾਜਾ ਪੰਡੂ ਨੇ ਸ਼ਿਕਾਰ ਖੇਡਦਿਆਂ ਹੋਇਆਂ, ਇਕ ਵੇਰੀ ਇਕ ਹਰਨ ਨੂੰ-ਜਦ ਕਿ ਓਹ ਹਰਨੀ ਨਾਲ ਮੈਥੁਨ ਕਰ ਰਿਹਾ ਸੀ-ਤੀਰ ਨਾਲ

ਮਾਰ ਦਿੱਤਾ। ਅਸਲ ਵਿਚ ਓਹ ਹਰਨ 'ਕਿਮਿੰਦਯ' ਨਾਮ ਦਾ ਰਿਖੀ-ਪੁੱਤ੍ਰ ਸੀ ਅਤੇ ਹਰਨੀ ਉਸਦੀ ਇਸਤ੍ਰੀ ਸੀ, ਜੋ ਦਿਨ ਦੇ ਸਮੇ ਪਸੂ ਬਣਕੇ ਕਾਮ-ਕੇਲ ਕਰ ਰਹੇ ਸਨ। ਤੀਰ ਵੱਜਦਿਆਂ ਹੀ ਉਸ ਹਰਨ ਨੇ ਮਨੁੱਖਾਂ ਦੀ ਬੋਲੀ ਵਿਚ ਕਿਹਾ–"ਹੇ ਰਾਜਨ ! ਤੂੰ ਮੈਨੂੰ ਇਸਤ੍ਰੀ ਨਾਲ ਭੋਗ ਕਰਨ ਦੇ ਵੇਲੇ ਮਾਰਿਆ ਹੈ, ਇਸ ਲਈ ਜਦ ਤੂੰ ਭੀ ਇਸਤ੍ਰੀ ਨਾਲ ਭੋਗ ਕਰੇਂਗਾ, ਉਸੇ ਵੇਲੇ ਤੇਰੀ ਮੌਤ ਹੋਵੇਗੀ ਅਤੇ ਜਿਸ ਇਸਤ੍ਰੀ ਨਾਲ ਭੋਗ ਕਰਦਾ ਹੋਇਆ ਮਰੇਂਗਾ, ਓਹ ਤੇਰੇ ਨਾਲ ਸਤੀ ਹੋ ਜਾਏਗੀ"।

ਇਸ ਲਈ ਪੰਡੁ ਸਾਰੇ ਭੋਗ ਬਿਲਾਸ ਛੱਡਕੇ, ਅਪਨੀਆਂ ਦੋਹਾਂ ਇਸਤ੍ਰੀਆਂ ਸਮੇਤ ਨਾਗਸੁਤ ਪਹਾੜ ਪੁਰ ਚਲਾ ਗਿਆ ਅਤੇ ਕਠਨ ਤਪੱਸਯਾ ਕਰਨ ਲੱਗ ਪਿਅ। ਉਥੇ ਹੀ ਇਕ ਵੇਰੀ ਪੰਡੁ ਰਾਜੇ ਨੇ ਬਹੁਤ ਸਾਰੇ ਰਿਖੀਆਂ ਨਾਲ ਮਿਲਕੇ ਸ੍ਵਰਗ ਲੋਗ ਜਾਣਾ ਚਾਹਿਆ, ਪਰ ਰਿਖੀਆਂ ਨੇ ਉਸਨੂੰ ਮਨ੍ਹਾ ਕਰ ਦਿੱਤਾ ਅਤੇ ਕਿਹਾ–'ਬੇਉਲਾਦਾ ਪੁਰਸ਼ ਸ੍ਵਰਗ ਵਿਚ ਨਹੀਂ ਜਾ ਸਕਦਾ'। ਇਹ ਸੁਣਕੇ ਪੰਡੂ ਰਾਜੇ ਨੇ ਆਪਣੀਆਂ ਇਸਤ੍ਰੀਆਂ ਨੂੰ ਕਿਸੇ ਬ੍ਰਾਹਮਣ ਤੋਂ ਪੁੱਤ੍ਰ ਪੈਦਾ ਕਰਨ ਦੀ ਆਗਯਾ ਦਿੱਤੀ, ਪਰ ਕੁੰਤੀ ਨੂੰ ਕੁਆਰਪਣੇ ਤੋਂ ਹੀ ਦੁਰਬਾਸਾ ਦਾ ਵਰ ਮਿਲ ਚੁੱਕਾ ਸੀ, ਕਿ ਜਿਸ ਦੇਵਤੇ ਨੂੰ ਚਾਹੇ, ਉਸਨੂੰ ਬੁਲਾਕੇ, ਉਸਤੋਂ ਪੁੱਤ੍ਰ ਪ੍ਰਾਪਤ ਕਰ ਲਵੇ ਅਤੇ ਉਸਨੇ ਇਸ ਵਰ ਨੂੰ ਅਜਮਾ ਭੀ ਲਿਆ ਹੋਇਆ ਸੀ। ਇਸ ਲਈ ਕੁੰਤੀ ਨੇ ਧਰਮ, ਵਾਯੂ ਤੇ ਇੰਦ੍ਰ ਦਾ ਅਵਾਹਨ ਕਰਕੇ, ਉਨ੍ਹਾਂ ਤੋਂ ਤਿੰਨ ਪੁੱਤ੍ਰ 'ਯੁਧਿਸ਼ਟਰ' 'ਭੀਮ' ਤੇ 'ਅਰਜੁਨ' ਪੈਦਾ ਕਰ ਲਏ ਸਨ। ਫਿਰ ਉਸਦੇ ਓਸੇ ਵਰ ਦੇ ਪ੍ਰਤਾਪ ਨਾਲ ਅਸ੍ਵਨੀ ਕੁਮਾਰਾਂ ਦ੍ਵਾਰੇ ਮਾਦ੍ਰੀ ਨੂੰ ਦੋ ਪੁੱਤ੍ਰ-ਨਕੁਲ ਤੇ ਸਹਦੇਵ-ਪੈਦਾ ਹੋਏ। ਇਹ ਪੰਜੇ ਹੀ 'ਪਾਂਡਵ' ਨਾਮ ਨਾਲ ਪ੍ਰਸਿੱਧ ਹੋਏ, ਇਨ੍ਹਾਂ ਪੰਜਾਂ ਦਾ ਦ੍ਰੋਪਤੀ ਨਾਲ ਵਿਆਹ ਹੋਇਆ ਸੀ।

ਇਨ੍ਹਾਂ ਦਾ ਤਾਯਾ 'ਧ੍ਰਿਤਰਾਸ਼੍ਰਟ' ਅੰਨ੍ਹਾ ਸੀ, ਜਿਸਦੇ ਇਕ ਸੌ ਪੁੱਤ੍ਰ ਸਨ, ਜਿਨ੍ਹਾਂ ਵਿਚੋਂ ਦੁਰਯੋਧਨ ਵੱਡਾ ਸੀ, ਜੋ ਇਨ੍ਹਾਂ ਦਾ ਭਾਰੀ ਸ਼ਤ੍ਰ ਬਣਿਆ ਹੋਇਆ ਸੀ, ਭਾਵੇ ਇਹ ਪੰਜੇ ਹੀ ਧਰਮਾਤਮਾ ਸਨ, ਪਰ ਦੁਰਯੋਧਨ ਇਨ੍ਹਾਂ ਨਾਲ ਅਕਾਰਣ ਹੀ ਵੈਰ ਕਰਦਾ ਸੀ। 'ਸ਼ਤ੍ਰ' ਦਾ ਪ੍ਰਯਾਯ 'ਕੈਰਵ' ਹੈ, ਇਸ ਲਈ ਇਨ੍ਹਾਂ 'ਦੁਰਯੋਧਨ' ਆਦਿਕਾਂ ਦਾ ਨਾਮ ਪੁਸਤਕਾਂ ਵਿਚ 'ਕੈਰਵ' ਲਿਖਿਆ ਹੈ। ਇਨ੍ਹਾਂ ਕੈਰਵਾਂ ਤੇ ਪਾਂਡਵਾਂ ਦਾ ਬੜਾ ਭਾਰਾ ਜੰਗ ਹੋਇਆ

ਸੀ, ਜਿਸ ਵਿਚ ਇਹ ਪਾਂਡਵ ਜਿੱਤੇ ਸਨ।

ਕ੍ਰਿਸ਼ਨ ਜੀ ਨੂੰ ਖਬਰ ਮਿਲੀ, ਕਿ ਪਾਂਡਵ ਲਾਖ ਦੇ ਘਰ ਵਿਚ ਸੜ ਗਏ ਹਨ, ਤਾਂ ਆਪ ਪਾਂਡਵਾਂ ਦੀ ਖੋਜ ਲਈ ਬਾਹਰ ਨਿਕਲੇ, ਅੰਤ ਨੂੰ ਢੂੰਢਦੇ ੨ ਦ੍ਰੋਪਦੀ ਦੇ ਸੁਯੰਬਰ ਵਿਚ ਪੁੱਜੇ, ਉਥੇ ਅਰਜੁਨ ਨੂੰ ਪਛਾਣਕੇ ਬਲਰਾਮ ਨੂੰ ਕਹਿ ਦਿੱਤਾ। ਜਦ ਅਰਜੁਨ ਨੇ ਰਾਜੇ ਦ੍ਰੂਪਦ ਦੀ ਸ਼ਰਤ ਪੂਰੀ ਕਰ ਦਿੱਤੀ ਅਤੇ ਦ੍ਰੋਪਦੀ ਨੂੰ ਲੈਕੇ ਤੁਰਣ ਲੱਗੇ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵਾਂ ਦੀ ਮਦਦ ਕਰਕੇ ਰਾਜਿਆਂ ਨੂੰ ਹਰਾ ਦਿੱਤਾ ਅਤੇ ਕੰਗਾਲੀ ਨਾਲ ਭਰੇ ਹੋਏ ਪਾਂਡਵਾਂ ਨੂੰ, ਮਿੱਤ੍ਰਤਾ ਦੇ ਬਦਲੇ ਵਿਚ ਅਪਾਰ ਧਨ ਦੇਕੇ, ਉਨ੍ਹਾਂ ਨੂੰ ਮਹਾ ਧਨੀ ਬਣਾ ਦਿੱਤਾ। ਪਾਂਡਵਾਂ ਦੇ ਰਾਜਸੂਆ ਯੱਗ ਨੂੰ ਭੀ ਸ੍ਰੀ ਕ੍ਰਿਸ਼ਨ ਜੀ ਨੇ ਪੂਰਾ ਕਰਾਇਆ ਸੀ ਅਤੇ ਹੋਰਨਾਂ ਰਾਜਿਆਂ ਵਾਂਗੂ ਸ੍ਰੀ ਕ੍ਰਿਸ਼ਨ ਜੀ ਨੇ ਭੀ ਰਾਜਾ ਯੁਧਿਸ਼੍ਰ ਨੂੰ ਚੌਦਾਂ ਹਜ਼ਾਰ ਵਧੀਆ ਹਾਥੀ ਨਜ਼ਰਾਨੇ ਦੇ ਤੌਰ ਪੁਰ ਭੇਟਾ ਦਿੱਤੇ ਸਨ। ਮਹਾ ਭਾਰਤ ਦੇ ਪੜ੍ਹਣ ਤੋਂ ਪਤਾ ਲੱਗਦਾ ਹੈ, ਕਿ ਅਜੇਹਾ ਕੋਈ ਭੀ ਸਮਾ ਨਹੀਂ, ਜਿਸ ਵੇਲੇ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਨੇ ਪਾਂਡਵਾਂ ਦੀ ਸਹਾਇਤਾ ਨਹੀਂ ਕੀਤੀ! ਭਾਵੇਂ ਕ੍ਰਿਸ਼ਨ ਜੀ ਇਨ੍ਹਾਂ ਦੇ ਮਾਮੇ ਦੇ ਪੁੱਤ ਭਰਾ ਸਨ ਅਤੇ ਪਾਂਡਵ ਕ੍ਰਿਸ਼ਨ ਜੀ ਦੀ ਭੂਆ ਦੇ ਪੁੱਤ ਭਰਾ ਸਨ, ਪਰ ਸ੍ਰੀ ਕ੍ਰਿਸ਼ਨ ਜੀ ਇਨ੍ਹਾਂ ਦੀ ਭਗਤੀ ਦੇ ਅਧੀਨ ਹੋਕੇ ਹੀ ਅੱਠੇ ਪੈਹਰ ਇਨ੍ਹਾਂ ਦੇ ਅੰਗ-ਸੰਗ ਰਹਿੰਦੇ ਸਨ, ਇਨ੍ਹਾਂ ਪੰਜਾਂ ਦੇ ਵੱਖੋ ਵੱਖਰੇ ਪ੍ਰਸੰਗ ਅਸਾਂ ਨੇ ਨਾਭਾ ਭਗਤ ਮਾਲ ਵਿਚ ਵਿਸਥਾਰ ਨਾਲ ਲਿਖੇ ਹਨ, ਉਸਨੂੰ ਵੇਖਣ ਦੀ ਕ੍ਰਿਪਾ ਕਰੋ।

ਇਹ ਤਾਂ ਅਸੀ ਉਪਰ ਦੱਸ ਹੀ ਚੁੱਕੇ ਹਾਂ, ਕਿ ਸ੍ਰੀ ਕ੍ਰਿਸ਼ਨ ਜੀ ਹਰ ਵੇਲੇ ਇਨ੍ਹਾਂ ਦੇ ਸਹਾਈ ਰਹਿੰਦੇ ਸਨ, ਹੇਠ ਲਿਖੇ ਪ੍ਰਸੰਗ ਤੋਂ ਇਹ ਗੱਲ ਹੋਰ ਭੀ ਸਪਸ਼ਟ ਹੋ ਜਾਏਗੀ—

'ਕੁਰੁਛੇਤ੍ਰ ਦਾ ਜੰਗ ਖ਼ਤਮ ਹੋ ਗਿਆ, ਤਾਂ ਪੁੱਤ੍ਰਾਂ ਦੇ ਸ਼ੋਕ ਨਾਲ ਦੁਖੀ ਹੋਈ ਹੋਈ ਗਾਂਧਾਰੀ ਰਣ ਛੇਤ੍ਰ ਵਿਚ ਗਈ। ਉਥੇ ਹੀ ਮਹਾਰਾਜਾ ਯੁਧਿਸ਼ਟਰ ਅਪਨੇ ਭਰਾਵਾਂ ਦੇ ਸਮੇਤ ਗਏ, ਪਾਂਡਵਾਂ ਦੇ ਰੱਖਕ ਭਗਵਾਨ ਕ੍ਰਿਸ਼ਨ ਜੀ ਭੀ ਨਾਲ ਹੀ ਗਏ। ਪਤਿਬ੍ਰਤਾ ਗੰਧਾਰੀ ਦੇ ਨੇਤ੍ਰਾਂ ਦੀ ਅੱਗ ਵਰਗੀ ਜਯੋਤਿ ਅੱਖਾਂ ਉਤੇ ਬੱਧੀ ਹੋਈ ਪੱਟੀ ਦੇ ਵਿਚੋਂ ਹੀ ਧਰਮਰਾਜ ਦੇ ਹੱਥ ਦੇ ਨੌਹਾਂ ਉਤੇ ਪਈ, ਜਿਸ ਨਾਲ ਯੁਧਿਸ਼ਟਰ ਦੇ ਨੌਂਹ ਸੜਕੇ ਕਾਲੇ

ਹੋਗਏ। ਅਰਜਨ ਡਰ ਗਿਆ ਭਗਵਾਨ ਨੇ ਪਾਂਡਵਾਂ ਨੂੰ ਗਾਂਧਾਰੀ ਦੇ ਦਾਰੁਨ ਸ੍ਰਾਪ ਤੋਂ ਬਚਾਉਨ ਵਾਸਤੇ ਗਾਂਧਾਰੀ ਨਾਲ ਆਪ ਹੀ ਗੱਲ-ਬਾਤ ਸ਼ੁਰੂ ਕਰ ਦਿੱਤੀ, ਜਿਸਤੋਂ ਗਾਂਧਾਰੀ ਨੇ ਪਾਂਡਵਾਂ ਦੇ ਬਦਲੇ ਸ੍ਰੀ ਕ੍ਰਿਸ਼ਨ ਜੀ ਨੂੰ ਹੀ ਦੋਸੀ ਮੰਨਕੇ, ਉਨ੍ਹਾਂ ਨੂੰ ਯਾਦਵ-ਕੁਲ ਦੇ ਨਾਸ ਹੋਣ ਦਾ ਸ੍ਰਾਪ ਦੇ ਦਿੱਤਾ, ਜਿਸਨੂੰ ਭਗਵਾਨ ਨੇ ਪ੍ਰਸੰਨਤਾ ਨਾਲ ਪ੍ਰਵਾਨ ਕੀਤਾ ॥

(੨) ਮਹਾਂਬਲੀ ਧ੍ਰਿਤਰਾਸ਼ਟਰ ਨੂੰ ਅਪਨੇ ਸਾਰੇ ਪੁੱਤ੍ਰਾਂ ਨੂੰ ਮਾਰਨ ਵਾਲੇ ਭੀਮਸੈਨ ਉਤੇ ਮਨ ਵਿਚ ਬੜਾ ਹੀ ਗੁੱਸਾ ਆਇਆ। ਅਪਨੇ ਜੱਫੇ ਵਿਚ ਲੈਕੇ ਭੀਮਸੈਨ ਨੂੰ ਘੁੱਟਕੇ ਮਾਰ ਸੁੱਟਨ ਦੇ ਇਰਾਦੇ ਨਾਲ, ਉਸਨੇ ਭੀਮਸੈਨ ਨੂੰ ਇਹ ਕਹਿਕੇ ਬੁਲਾਯਾ ਕਿ ਮੈਂ ਉਸ ਨਾਲ ਇਕ ਵੇਰੀ ਮਿਲਨਾ ਚਾਹੁੰਦਾ ਹਾਂ। ਪਾਂਡਵ ਰੱਖਕ ਸ੍ਰੀ ਕ੍ਰਿਸ਼ਨ ਭਗਵਾਨ ਇਸ ਭੇਦ ਨੂੰ ਸਮਝ ਗਏ। ਉਨ੍ਹਾਂ ਨੇ ਭੀਮਸੈਨ ਦੇ ਅਕਾਰ ਜੇਡੀ ਲੋਹੇ ਦੀ ਮੂਰਤਿ ਬਨਵਾਈ ਅਤੇ ਧ੍ਰਿਤਰਾਸ਼ਟ ਦੀ ਜੱਫੀ ਵਿਚ ਓਹ ਲੋਹੇ ਦਾ ਭੀਮਸੈਨ ਹੀ ਦੇ ਦਿੱਤਾ, ਜਿਸਨੂੰ ਉਸਨੇ ਛਾਤੀ ਨਾਲ ਘੁੱਟਕੇ ਹੀ ਚੂਰਾ ੨ ਕਰ ਦਿੱਤਾ, ਇਸ ਤਰ੍ਹਾਂ ਭਗਵਾਨ ਨੇ ਭੀਮਸੈਨ ਨੂੰ ਮੌਤ ਦੇ ਮੂੰਹ ਤੋਂ ਬਚਾ ਲਿਆ ਸੀ। ਇਸ ਤਰ੍ਹਾਂ ਦੇ ਪ੍ਰਸੰਗਾਂ ਤੋਂ ਸਿਧ ਹੁੰਦਾ ਹੈ, ਕਿ ਭਗਵਾਨ ਹਰ ਸਮੇਂ ਉਨ੍ਹਾਂ ਦੀ ਸਹਾਇਤਾ ਕਰਦੇ ਸਨ, ਪਰ ਫੇਰ ਭੀ ਉਨ੍ਹਾਂ ਨੂੰ ਅਪਨੇ ਸਮੇਂ ਵਿਚ ਕਈ ਵੇਰੀ ਰੋਣਾ ਪਿਆ। ਜਦ ਕਿ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੀ ਸਤਵੰਤੀ ਨੂੰ ਦੁਹਸਾਸਨ ਨੰਗਾ ਕਰਨ ਦਾ ਯਤਨ ਕਰ ਰਿਹਾ ਸੀ ਤਾਂ ਪੰਜੇ ਪਾਂਡਵ ਸਿਰ ਨੀਵਾਂ ਕਰਕੇ ਰੋ ਰਹੇ ਸਨ ॥

ਜਦ ਵੈਰਾਟ ਦਾ ਸਾਲਾ ਕ੍ਰੀਚਕ ਦ੍ਰੋਪਤੀ ਉਤੇ ਆਸ਼ਕ ਹੋਕੇ ਉਸਨੂੰ ਭੋਗਨ ਵਾਸਤੇ ਭਰੇ ਦਰਬਾਰ ਵਿਚੋਂ ਫੜਕੇ ਲਿਆਯਾ ਸੀ, ਉਸ ਵੇਲੇ ਭੀ ਪਾਂਡਵ ਅਪਨੇ ਆਪ ਨੂੰ ਲੁਕਾਉਂਦੇ ਹੋਏ ਰੋਂਦੇ ਰਹੇ ਸਨ। ਉਸ ਵੇਲੇ ਤਾਂ ਦ੍ਰੋਪਤੀ ਨੇ ਕਿਸੇ ਬਹਾਨੇ ਨਾਲ ਕ੍ਰੀਚਕ ਤੋਂ ਅਪਨਾ ਆਪ ਬਚਾ ਲਿਆ ਅਤੇ ਰਾਤ ਸਮੇਂ ਰਸੋਈਖਾਨੇ ਵਿਚ ਜਾਕੇ ਭੀਮਸੈਨ (ਜੋ ਰਸੋਈਆ ਬਣਿਆ ਹੋਇਆ ਸੀ, ਉਸ) ਕੋਲ ਜਾਕੇ ਰੋ-ਰੋ ਕੇ ਸਾਰਾ ਹਾਲ ਸੁਣਾਯਾ ਤਾਂ ਉਸ ਦੀਆਂ ਗੱਲਾਂ ਸੁਣਕੇ ਭੀਮਸੈਨ ਜ਼ਾਰੋ ਜ਼ਾਰ ਰੋਇਆ ਸੀ॥

ਇਸਤੋਂ ਇਹ ਸਿਧ ਹੁੰਦਾ ਹੈ ਕਿ ਭਾਵੇਂ ਭਗਵਾਨ ਉਨ੍ਹਾਂ ਦੇ ਹਰ ਵੇਲੇ ਦੇ ਸਹਾਇਕ ਉਨ੍ਹਾਂ ਦੇ ਨਾਲ ਹੀ ਰਹਿੰਦੇ ਸਨ, ਪਰ ਫੇਰ ਭੀ ਉਨ੍ਹਾਂ

ਨੂੰ ਰੋਣਾ ਹੀ ਪਿਆ। ਇਹ ਹੱਸਨਾ-ਰੋਣਾ ਮਨੁੱਖ ਦੇਹ ਦਾ ਧਰਮ ਹੈ, ਭਾਵੇਂ ਕਿੱਡੇ ਤੋਂ ਕਿੱਡਾ ਵੈਭਵਐਸ੍ਵਰਜ ਵਾਲਾ ਹੋਵੇ, ਉਸਨੂੰ ਭੀ ਕਦੀ ਨਾਂ ਕਦੀ ਜ਼ਰੂਰ ਰੋਣਾ ਹੀ ਪੈਂਦਾ ਹੈ॥



(੬੧) ਪੂਤਨਾ ਦੀ ਕਥਾ।

## "ਹਰਿ ਹਰਿ ਕਰਤ ਪੂਤਨਾ ਤਰੀ॥
## ਬਾਲ ਘਾਤਨੀ ਕਪਟਹਿ ਭਰੀ" ॥ (ਗੋਂਡ, ਨਾਮਦੇਵ)

ਜਦ ਕੰਸ ਨੂੰ ਉਸ ਉੱਡਦੀ ਹੋਈ ਲੜਕੀ* ਨੇ ਕਹਿ ਦਿੱਤਾ, ਕਿ "ਤੇਰਾ ਸ਼ੱਤ੍ਰ ਗੋਕਲ ਵਿਚ ਪਲ ਰਿਹਾ ਹੈ" ਤਾਂ ਕੰਸ ਨੇ ਉਸੇ ਵੇਲੇ ਹੁਕਮ ਦੇ ਦਿਤਾ, ਕਿ ਮੇਰੇ ਰਾਜ ਵਿਚ ਅਜ ਕਲ ਦੇ ਜੰਮੇ ਹੋਏ ਜਿੰਨੇ ਭੀ ਬੱਚੇ ਹਨ, ਸਾਰੇ ਚੁਣ ੨ ਕੇ ਮਾਰ ਸੁੱਟੇ ਜਾਨ। ਇਸ ਤਰ੍ਹਾਂ ਨਾਲ ਵਿਚਾਰੇ ਕਈ ਮਸੂਮ ਬੱਚੇ ਮਾਰੇ ਗਏ, ਅਤੇ ਕਿੰਨੀਆਂ ਹੀ ਮਾਵਾਂ ਦੀਆਂ ਗੋਦਾਂ ਖਾਲੀ ਕੀਤੀਆਂ ਗਈਆਂ, ਪਰ ਸ੍ਰੀ ਕ੍ਰਿਸ਼ਨ ਜੀ ਉਨ੍ਹਾਂ ਦੇ ਹੱਥ ਨਾਂ ਆਏ॥

ਕੰਸ ਨੂੰ ਇਸ ਗੱਲ ਦਾ ਫ਼ਿਕਰ ਪੈ ਗਿਆ ਕਿ ਮੇਰਾ ਸ਼ੱਤ੍ਰ ਗੋਕੁਲ ਵਿਚ ਤਾਂ ਜ਼ਰੂਰ ਹੈ, ਪਰ ਏਹ ਪਤਾ ਨਹੀਂ ਜੋ ਕਿਸ ਘਰ ਵਿਚ ਹੈ? ਕਿੰਨੇ ਬੱਚੇ ਮਰਵਾਏ ਗਏ ਹਨ, ਕੀ ਉਨ੍ਹਾਂ ਵਿਚ ਉਹ ਮੋਯਾ ਹੈ ਜਾਂ ਨਹੀਂ ? ਇਸ ਗੱਲ ਦਾ ਨਿਸਚਾ ਕਿਵੇਂ ਕੀਤਾ ਜਾਏ ? ਉਸਨੇ ਇਹ ਗੱਲਾਂ ਅਪਨੀ ਵਜ਼ੀਰ ਸਭਾ ਵਿਚ ਕਹੀਆਂ ਤਾਂ ਸਭਨਾਂ ਦੀ ਸਲਾਹ ਮਸ਼ੱਵਰੇ ਨਾਲ ਸ਼ੈਹਰ ਵਿਚ ਡੌਂਡੀ ਫਿਰਵਾਈ ਗਈ ਕਿ ਜੋ ਕੋਈ 'ਸ਼ਤ੍ਰੂ' ਦਾ ਪਤਾ ਦੱਸੇਗਾ, ਉਸਨੂੰ ਭਾਰੀ ਇਨਾਮ ਦਿੱਤਾ ਜਾਏਗਾ, ਇਸ ਡੌਂਡੀ ਨੂੰ ਸੁਣਕੇ ਇਕ 'ਮਹਾਬਲ ਭੱਟ' ਨਾਮ ਦੇ ਦੈਂਤ ਨੇ ਇਸ ਗੱਲ ਦਾ ਬੀੜਾ ਚੁੱਕਿਆ ਕਿ ਸ਼ਤ੍ਰ ਦਾ ਪਤਾ ਮੈਂ ਲਵਾਂਗਾ ਅਤੇ ਜੇ ਮੇਰਾ ਜ਼ੋਰ ਚੱਲਿਆ ਤਾਂ ਮੈਂ ਮਾਰ ਭੀ ਲਵਾਂਗਾ। ਕੰਸ ਨੇ ਬਹੁਤ ਸਾਰਾ ਇਨਾਮ ਦਾ ਲਾਲਚ ਦਿੱਤਾ, ਉਹ ਗੋਕੁਲ ਨੂੰ ਤੁਰਿਆ ਰਸਤੇ ਵਿਚ ਉਸਨੇ ਵਿਚਾਰ ਕੀਤਾ, "ਨੰਦ ਗੋਕਲ ਦਾ ਗੋਪ-ਰਾਜਾ ਹੈ ਅਤੇ ਵਸੁਦੇਵ ਦਾ ਉਹ ਪਰਮ ਮਿਤ੍ਰ ਹੈ, ਕਿਤੇ ਉਸਦੇ ਹੀ ਘਰ ਨਾਂ ਹੋਵੇ ? ਮਹਾ ਬਲ ਭੱਟ ਕੁਝ ਜੋਤਿਸ਼ ਭੀ ਜਾਣਦਾ ਸੀ, ਇਸ ਸੰਸੇ ਨੂੰ ਨਵਿਰਤਿ ਕਰਨ

* ਪਿਛੇ ਦੇਵਕੀ ਪ੍ਰਸੰਗ ਨੂੰ ਪੜ੍ਹੋ, ਉਥੋਂ ਲੜਕੀ ਦਾ ਪਤਾ ਮਿਲ ਜਾਏਗਾ।

ਲਈ ਉਸਨੇ ਜੋਤਿਸ਼ ਦੀ ਵੀਚਾਰ ਕੀਤੀ, ਤਾਂ ਉਸਨੂੰ ਅਪਨਾ ਖਿਆਲ ਸਹੀ-ਸਾਬਤ ਹੋਯਾ। ਫੇਰ ਉਹ ਨੰਦ ਦੇ ਘਰ ਨੂੰ ਆਯਾ ਤਾਂ ਉਥੇ ਪੁੱਤ੍ਰ-ਜੰਮਨ ਦੀਆਂ ਖੁਸ਼ੀਆਂ ਹੋ ਰਹੀਆਂ ਸਨ, ਇਹ ਭੀ ਅੰਦਰ ਚਲਾ ਗਿਆ। ਨੰਦ ਨੇ ਇਸਨੂੰ ਬ੍ਰਾਹਮਣ ਰੂਪ ਵਿਚ ਵੇਖਕੇ, ਇਸਦਾ ਆਦਰ ਸਤਕਾਰ ਕੀਤਾ, ਅਤੇ ਸੁੰਦਰ ਆਸਨ ਉਤੇ ਬਿਠਾਯਾ ਮਹਾਬਲ ਨੇ ਅਪਨੇ ਆਪ ਨੂੰ ਜੋਤਸ਼ੀ ਕਹਿਕੇ ਉਨ੍ਹਾਂ ਤੋਂ ਬਾਲਕ ਦਾ ਸਮਾ ਪੁੱਛਕੇ ਅਤੇ ਪੰਚਾਂਗ (ਪੱਤ੍ਰੀ) ਕੱਢਕੇ ਜਨਮ-ਕੁੰਡਲੀ ਬਨਾਕੇ ਉਸਦਾ ਫਲਾ-ਫਲ ਕਹਿਣ ਲੱਗਾ-ਸਾਰੇ ਲੋਗ ਬੜੇ ਸ਼ੌਂਕ ਨਾਲ, ਬਾਲਕ ਦੇ ਸੁਖ-ਦੁਖ ਦਾ ਹਾਲ ਸੁਣਨ ਲਈ ਬਹਿ ਗਏ। ਮਹਾਬਲ ਭੱਟ ਨੇ ਕਿਹਾ–"ਇਹ ਲੜਕਾ ਮੂਲਾ ਨਛਤ੍ਰ ਵਿਚ ਜਨਮਿਆਂ ਹੈ, ਇਸ ਲਈ ਏਹ ਸਾਰਿਆਂ ਨੂੰ ਨਿਰਮੂਲ ਕਰ ਦੇਵੇਗਾ, ਗੋਕਲ ਨੂੰ ਰਸਾਤਲ ਪਹੁੰਚਾਏਗਾ, ਕੁਲ-ਗੋਤ੍ਰ ਦੇ ਲੋਗਾਂ ਦੀ ਹੋਲੀ ਕਰੇਗਾ। ਇਸ ਲਈ ਸੁਖ ਤਾਂ ਇੱਸੇ ਗੱਲ ਵਿਚ ਹੈ, ਕਿ ਇਸਨੂੰ ਹੁਣੇ ਹੀ ਕਿਸੇ ਜੰਗਲ ਵਿਚ ਸੁੱਟ ਦਿੱਤਾ ਜਾਵੇ, ਜਾਂ ਜਿਮੀਂ ਵਿਚ ਟੋਆ ਪੁੱਟਕੇ ਦੱਬ ਦੇਣਾ ਚਾਹੀਦਾ ਹੈ। ਇਹ ਬਾਲਕ ਨਹੀਂ ਹੈ, ਕੁਲ-ਗੋਤ੍ਰ ਦਾ ਕਾਲ ਹੈ"। ਉਸਦੇ ਮੂੰਹੋਂ ਅਜੇਹੀਆਂ ਬੁਰੀਆਂ ਗੱਲਾਂ ਸੁਣਕੇ ਸਭਨਾਂ ਨੂੰ ਦੁਖ ਹੋਯਾ। ਸਾਰੇ ਸੋਚਨ ਲੱਗੇ, ਅਜੇ ਹੁਣੇ ਹੀ ਗਰਗ ਮੁਨੀ ਕਹਿ ਗਏ ਹਨ, ਇਹ ਬਾਲਕ ਕੋਈ ਸਾਧਾਰਨ ਪੁਰਖ ਨਹੀਂ ਹੈ ਬੈਕੁੰਠ ਨਾਥ ਭਗਵਾਨ ਵਿਸ਼ਨੂ ਆਪ ਹੀ ਪ੍ਰਗਟ ਹੋਏ ਹਨ, ਪਰ ਇਹ ਬ੍ਰਾਹਮਣ ਕਿਸ ਤਰ੍ਹਾਂ ਦੀਆਂ ਬੁਰੀਆਂ ਗੱਲਾਂ ਕਹਿੰਦਾ ਹੈ? ਇਹ ਵਿਚਾਰ ਕਰਦੇਹੀ ਸਾਰੇ ਲੋਕਾਂ ਨੂੰ ਗੁੱਸਾ ਆ ਗਿਆ ਲੋਕਾਂ ਦਾ ਗੁੱਸਾ ਤਾਂ ਕਿਤੇ ਰਿਹਾ, ਜੜ੍ਹ ਵਸਤਾਂ ਵਿਚ ਭੀ ਕ੍ਰੋਧ ਭਰ ਗਿਆ ਤੇ ਉਨ੍ਹਾਂ ਵਿਚ ਵਿਆਪਕ ਭਗਵਾਨ ਦੀ ਸੱਤਾ ਨੇ ਉਸ ਮਹਾਬਲ ਭੱਟ ਨੂੰ ਦੰਡ ਦੇਣ ਦਾ ਇਰਾਦਾ ਕਰ ਲਿਆ। ਜਿਸ ਵੇਲੇ ਉਸਨੇ ਕਿਹਾ– 'ਇਸ ਬਾਲਕ ਨੂੰ ਜੰਗਲ ਵਿਚ ਸੁੱਟ ਆਓ ਜਾਂ ਟੋਆ ਪੁੱਟਕੇ ਵਿਚ ਦੱਬ ਆਓ'। ਉਸੇ ਵੇਲੇ ਹੀ ਛਿੱਕੇ ਉਤੋਂ ਹਾਂਡੀ ਡਿੱਗਕੇ ਉਸਦੇ ਸਿਰ ਵਿਚ ਵੱਜੀ, ਵੇਲਨਾ ਆਕੇ ਉਸਦੇ ਮੂੰਹ ਵਿਚ ਧਸ ਗਿਆ। ਚਕਲੇ ਤੇ ਸਿਲ-ਵੱਟੇ ਨੇ ਆਕੇ ਉਸਦੀ ਛਾਤੀ ਨੂੰ ਧੜਾ-ਧੜ ਕੁੱਟਨਾ ਸ਼ੁਰੂ ਕਰ ਦਿੱਤਾ। ਮਹਾਬਲ ਭੱਟ ਉੱਠਕੇ ਭੱਜਨ ਲੱਗਾ ਤਾਂ ਮੰਜੀ ਨੇ ਰਾਹ ਰੋਕ ਲਿਆ। ਮੋਹਲੇ ਨੇ ਆਕੇ ਕੁੱਟਨਾ ਸ਼ੁਰੂ ਕਰ ਦਿੱਤਾ.................। ਮਸਾਂ ੨ ਉਸਨੂੰ ਮਥਰਾ ਦਾ ਰਾਹ ਲੱਭਾ। ਪਰ ਫੇਰ ਭੀ ਉਨ੍ਹਾਂ ਸਾਰਿਆਂ ਨੇ ਉਸਦਾ ਪਿੱਛਾ ਨਾਂ ਛੱਡਿਆ,

ਭਜਦਿਆਂ ੨ ਉਸਨੂੰ ਸਾਹ ਚੜ੍ਹ ਗਿਆ, ਉਸਦੇ ਕਪੜੇ ਡਿੱਗ ਪਏ, ਪੰਚਾਂਗ ਪਾਟ ਗਿਆ, ਜੰਞੂ ਟੁੱਟ ਗਿਆ। ਜੋਤਿਸ਼ੀ ਜੀ ਦੀ ਅਜੇਹੀ ਹਾਲਤ ਵੇਖਕੇ ਬ੍ਰਿਜ ਦੀਆਂ ਇਸਤ੍ਰੀਆਂ ਹਸਦੀਆਂ ੨ ਲੋਟ-ਪੋਟ ਹੋ ਗਈਆਂ, ਓਹ ਕਹਿਣ ਲੱਗੀਆਂ–ਰੰਡੀ ਛੱਡਨਾ, ਖਸਮਾਂ ਨੂੰ ਖਾਣਾ ਸਾਡੇ ਕ੍ਰਿਸ਼ਨ ਨੂੰ ਬੁਰਾ ਕਹਿੰਦਾ ਸੀ, ਚਲੋ ਚੰਗਾ ਹੋਯਾ, ਭਗਵਾਨ ਜੀ ਦੀ ਦਯਾ ਨਾਲ ਜੋਤਸ਼ੀ ਜੀ ਨੂੰ ਦੱਖਣਾ ਚੰਗੀ ਮਿਲ ਗਈ ਹੈ। ਉਧਰ ਓਹ ਧੂਰਤਾਨੰਦ ਭੀ ਭੱਜਦਾ ੨ ਮਸਾਂ ਕਿਵੇਂ ਅਪਨੀ ਜਾਨ ਬਚਾਕੇ-ਨੰਗ-ਧੜੰਗਾ ਕੰਸ ਦੇ ਕੋਲ ਪਹੁੰਚ ਗਿਆ ਅਤੇ ਕਹਿਣ ਲੱਗਾ–"ਤੇਰਾ ਸ਼ਤ੍ਰੂ ਗੋਕੁਲ ਦੇ ਵਿਚ ਜਨਮ ਲੈਕੇ ਵੱਡਾ ਹੋ ਰਿਹਾ ਹੈ, ਓਹ ਸਾਰੀ ਧਰਤੀ ਨੂੰ ਵੈਰ-ਵਾਦੀਆਂ ਤੋਂ ਰਹਿਤ ਕਰਕੇ ਛੱਡੇਗਾ। ਜਦ ਗੋਕੁਲ ਦੇ ਜੜ੍ਹ ਪਦਾਰਥਾਂ ਤੱਕ ਨੇ, ਜੀਊਂਦੇ ਪ੍ਰਾਣੀਆਂ ਵਾਂਗੂੰ ਮੈਨੂੰ ਕਰੜੀ ਮਾਰ ਨਾਲ ਕੁੱਟਿਆ ਹੈ, ਉਸਤੋਂ ਮੈਨੂੰ ਇਹ ਨਿਸਚਾ ਹੋ ਗਿਆ ਹੈ, ਕਿ ਓਹ ਕੋਈ ਮਨੁੱਖ ਨਹੀਂ ਹੈ, ਖਾਸ ਵਿਸ਼ਨੂ ਹੈ। ਕੰਸ! ਨੰਦ ਦੇ ਘਰ ਤੇਰਾ ਸ਼ਤ੍ਰੂ ਵੇਖਣ ਵਿਚ ਤਾਂ ਛੋਟਾ ਜੇਹਾ ਬਾਲਕ ਹੈ, ਪਰ ਹੈ ਕਾਲ ਦਾ ਭੀ ਕਾਲ । ਮੈਨੂੰ ਅਜੇਹਾ ਨਜ਼ਰ ਆਉਂਦਾ ਹੈ, ਕਿ ਤੇਰੀ ਮੌਤ ਨੇੜੇ ਆ ਗਈ ਹੈ"। ਉਸਦੀਆਂ ਇਹ ਗੱਲਾਂ ਸੁਣਕੇ ਕੰਸ ਦਾ ਜੀ ਧੜਕਨ ਲੱਗਾ॥

(ਨੋਟ–ਇਹ ਕਥਾ ਸ੍ਰੀ ਧਰ ਸ੍ਵਾਮੀ ਨੇ 'ਹਰਿ ਵਿਜਯ' ਵਿਚ ਲਿਖੀ ਹੈ, ਜਿਸ ਵਿਚ ਓਹ ਕਹਿੰਦੇ ਹਨ, ਕਿ ਏਹ ਕਥਾ ਹਰਿਵੰਸ ਪੁਰਾਣ ਵਿਚ ਤਾਂ ਨਹੀਂ ਹੈ, ਸਾਰੇ ਪੁਰਾਣਾਂ ਨੂੰ ਵੇਖਣ ਮਗਰੋਂ ਨਾਰਦ ਪੁਰਾਣ ਵਿਚੋਂ ਇਹ ਕਥਾ ਮਿਲੀ ਹੈ)॥

ਹੁਣ ਕੰਸ ਨੂੰ ਨਿਸਚਾ ਹੋ ਗਿਆ ਕਿ 'ਨੰਦ ਦੇ ਘਰ ਮੇਰਾ ਸ਼ਤ੍ਰੂ ਪੈਦਾ ਹੋਯਾ ਹੈ, ਉਸਨੂੰ ਮਰਵਾਨ ਦੀ ਕੋਸ਼ਸ਼ ਕਰਨੀ ਚਾਹੀਦੀ ਹੈ'। ਉਸਨੇ ਉਸੇ ਵੇਲੇ ਪੂਤਨਾ ਨਾਮ ਦੀ ਰਾਖਸ਼ਨੀ ਨੂੰ ਸੱਦਕੇ ਕਿਹਾ–'ਜੇ ਤੂੰ ਨੰਦ ਦੇ ਪੁੱਤ੍ਰ ਨੂੰ ਮਾਰ ਦੇਵੇਂ, ਤਾਂ ਤੈਨੂੰ ਬਹੁਤ ਸਾਰਾ ਇਨਾਮ ਦਿੱਤਾ ਜਾਏਗਾ'। ਓਹ ਦਾਈ ਦਾ ਰੂਪ ਧਾਰਕੇ ਨੰਦ ਦੇ ਘਰ ਗਈ ਅਤੇ ਪਰਵਾਰ ਵਿਚ ਜਾ ਬੈਠੀ! ਗੱਲਾਂ ਬਾਤਾਂ ਕਰਕੇ ਪਘੂੰੜੇ ਵਿਚੋਂ ਕ੍ਰਿਸ਼ਨ ਨੂੰ ਚੁੱਕ ਲਿਆ ਅਤੇ ਮੂੰਹ ਸਿਰ ਚੁੰਮਕੇ ਖਿਡਾਉਨ ਲੱਗ ਪਈ, ਘਰੋਂ ਤੁਰਨ ਲੱਗਿਆਂ ਓਹ ਅਪਣੇ ਮੰਮਿਆਂ ਨੂੰ ਜ਼ੈਹਰ ਦਾ ਲੇਪ ਕਰਕੇ ਆਈ ਸੀ। ਖਿਡਾਂਦੀ ੨ ਛੇਤੀ ਨਾਲ ਦੁਧ ਪਿਆਨ ਲੱਗ ਪਈ, ਕ੍ਰਿਸ਼ਨ ਜੀ ਭੀ ਉਸਦੇ ਕਪਟ ਨੂੰ ਸਮਝ ਗਏ,

ਮੰਮਾ ਮੂੰਹ ਵਿਚ ਲੈਕੇ ਉਨ੍ਹਾਂ ਨੇ ਅਜੇਹਾ ਸ਼ੀਰ ਪੀਤਾ ਕਿ ਉਸਦੇ ਪ੍ਰਾਣਾਂ ਨੂੰ ਖਿੱਚ ਪਈ, ਪ੍ਰਾਣਾਂ ਨੂੰ ਧੂਹ ਪੈਂਦਿਆਂ ਹੀ ਉੱਠ ਖਲੋਤੀ ਅਤੇ ਬਾਹਰ ਬੂਹੇ ਵਿਚ ਆ ਗਈ, ਬਾਹਰ ਔਂਦਿਆਂ ਹੀ ਉਸਨੇ ਕਪਟ ਰੂਪ ਨੂੰ ਛੱਡਕੇ ਅਪਨੇ ਰਾਖਸ਼ਨੀ ਰੂਪ ਨੂੰ ਧਾਰ ਲਿਆ, ਬੜੀ ਵੱਡੀ ਸਾਰੀ ਦੇਹ ਬਣਾਕੇ ਉੱਡਨ ਲੱਗੀ। ਕ੍ਰਿਸ਼ਨ ਜੀ ਨੇ ਮੰਮਾ ਤਾਂ ਮੂੰਹ ਵਿਚ ਪਾਯਾ ਹੀ ਹੋਯਾ ਸੀ, ਅਪਨੇ ਸਰੀਰ ਨੂੰ ਤਿੰਨਾਂ ਲੋਕਾਂ ਦੇ ਭਾਰ ਜਿੰਨਾ ਭਾਰਾ ਕਰਕੇ ਉਸਦੇ ਗਲ ਨੂੰ ਅਜੇਹਾ ਜੱਫਾ ਮਾਰਿਆ ਕਿ ਵਿਚਾਰੀ ਤੋਂ ਉੱਡਨਾ ਔਖਾ ਹੋ ਗਿਆ, ਭੁਆਟਲੀ ਖਾਕੇ ਡਿੱਗ ਪਈ, ਅਨੇਕਾਂ ਦਰਖ਼ਤ ਉਸਦੇ ਹੇਠਾਂ ਆਕੇ ਚਕਨਾ ਚੂਰ ਹੋ ਗਏ। ਉਸਦੇ ਖੜਾਕ ਨੂੰ ਸੁਣਕੇ ਜਸੋਦਾਂ ਨੂੰ ਮੁੰਡਾ ਚੇਤੇ ਆਯਾ। ਪਘੂੰੜੇ ਵਿਚ ਨਾਂ ਵੇਖਕੇ, ਉਸਨੇ ਰੌਲਾ ਪਾ ਦਿੱਤਾ, ਆਂਢ ਗੁਆਂਢ ਦੇ ਹਮਸਾਏ ਬਾਹਰ ਲੱਭਣ ਨੂੰ ਤੁਰੇ, ਤਾਂ ਉਜਾੜ ਵਿਚ ਜਾਕੇ ਵੇਖਿਓ ਨੇ ਕਿ ਇਕ ਦਿਓਨੀ ਦੀ ਮੁਰਦਾ ਦੇਹ ਉਤੇ ਕ੍ਰਿਸ਼ਨ ਮੰਮਾ ਚੁੰਘ ਰਿਹਾ ਹੈ। ਜਿਵੇਂ ਮਾਂ ਦਾ ਦੁਧ ਪੀਤਾ ਸੀ, ਇਵੇਂ ਕ੍ਰਿਸ਼ਨ ਨੇ ਪੂਤਨਾ ਦਾ ਦੁਧ ਪੀਤਾ ਅਤੇ ਪੂਤਨਾ ਭੀ ਦੁਖੀ ਹੋਕੇ "ਛੱਡ ਵੇ ਕ੍ਰਿਸ਼ਨ ! ਛੱਡ ਵੇ ਕ੍ਰਿਸ਼ਨ"!! ਕਹਿੰਦੀ ਹ ਦੇਹ ਨੂੰ ਛੱਡ ਗਈ। ਕ੍ਰਿਸ਼ਨ ਨਾਮ ਪ੍ਰਮਾਤਮਾ ਦਾ ਹੈ, ਅੰਤ ਵੇਲੇ ਰੱਬ ਦਾ ਨਾਮ ਮੂੰਹੋਂ ਨਿਕਲਨ ਕਰਕੇ ਉਸਦੀ ਮੁਕਤ ਹੋ ਗਈ।

ਇਥੇ ਇਹ ਦੱਸ ਦੇਣਾ ਭੀ ਅਯੁਕ੍ਤ ਨਹੀਂ ਹੋਵੇਗਾ, ਕਿ 'ਪੂਤਨਾ ਦਾ ਮੰਮਾ ਕ੍ਰਿਸ਼ਨ ਜੀ ਨੇ ਕਿਉਂ' ਪੀਤਾ ਅਤੇ ਉਸਨੂੰ ਮਾਤਾ ਵਾਲੀ ਗਤੀ ਕਿਉਂ ਦਿੱਤੀ ? ਜੈਸਾ ਕਿ 'ਕੀਤੀ ਮਾਊ ਤੁੱਲ' ਭਾਈ ਸਾਹਿਬ ਜੀ ਨੇ ਲਿਖਿਆ ਹੈ।

ਬ੍ਰਹਮ ਵੈਵਰਤ ਪੁਰਾਣ ਦੇ ਕ੍ਰਿਸ਼ਨ ਜਨਮ ਖੰਡ, ਅਧ: ੧੦ ਵਿਚ ਕਥਾ ਆਉਂਦੀ ਹੈ, ਕਿ ਜਦ ਬਲਿ ਰਾਜਾ ਯੱਗ ਕਰਾ ਰਿਹਾ ਸੀ, ਤਾਂ ਉਸਦੀ ਪੁਤ੍ਰੀ ਰਤਨ-ਮਾਲਾ ਭੀ ਉਸੇ ਯੱਗ ਸਥਾਨ ਵਿਚ ਬੈਠੀ ਹੋਈ, ਅਪਨੇ ਪੁਤ੍ਰ ਨੂੰ ਥਣ ਚੁੰਘਾ ਰਹੀ ਸੀ, ਉਸੇ ਵੇਲੇ ਹੀ 'ਬਾਵਨ ਭਗਵਾਨ ਜੀ' ਯੱਗ ਸ਼ਾਲਾ ਦੇ ਅੰਦਰ ਆ ਗਏ, ਉਨ੍ਹਾਂ ਦੇ ਰੂਪ ਨੂੰ ਵੇਖਕੇ, ਰਤਨ ਮਾਲਾ ਦੇ ਮਨ ਵਿਚ ਇਹ ਭਾਵ ਪੈਦਾ ਹੋਯਾ ਕਿ "ਮੈਂ ਅਪਨੇ ਪੁਤ੍ਰ ਨੂੰ ਪਰੇ ਹਟਾ ਦੇਵਾਂ ਅਤੇ ਇਸ ਬਉਨੇ ਨੂੰ ਛਾਤੀ ਨਾਲ ਲਾਕੇ ਮੰਮਾ ਪਿਆਵਾਂ"। ਬੱਸ ! ਇਸ ਭਾਵ ਨੂੰ ਭਗਵਾਨ ਨੇ ਜਾਣ ਲਿਆ ਅਤੇ ਦੂਜੇ ਜਨਮ ਵਿਚ ਉਸਦਾ ਮੰਮਾ ਆਣ ਚੁੰਘਿਆ ਤੇ ਉਸਦੀ ਛਾਤੀ ਨਾਲ ਆਣ ਲੱਗੇ, ਉਸ

'ਰਤਨ-ਮਾਲਾ' ਨੇ ਹੀ ਪੂਤਨਾ ਦੇਹ ਧਾਰੀ ਸੀ। ਉਸਨੇ ਰਾਖਸ਼ ਦੇਹ ਕਿਉਂ ਪਾਈ? ਇਹ ਦੂਜੇ ਕਰਮ ਦਾ ਫਲ ਹੈ, ਜੋ ਇਥੇ ਅਪ੍ਰ-ਸੰਗਕ ਹੋਣ ਕਰਕੇ ਲਿਖਿਆ ਨਹੀਂ ਜਾਂਦਾ, ਪੁਰਾਣ ਦਾ ਪਾਠ ਇਉਂ ਹੈ :-

"ਬਲਿ ਯਗਯੇ ਵਾਮਨਸ੍ਯ ਦ੍ਰਿਸ਼੍ਟ੍ਵਾ ਰੂਪੰ ਮਨੋਹਰਮ੍ ॥
ਬਲਿ ਕੰਨ੍ਯਾ ਰਤ੍ਨ ਮਾਲਾ ਪੁਤ੍ਰ ਸ੍ਨੇਹੰ ਚਕਾਰਤਮ੍ ॥
ਮਨਸਾ ਮਾਨਸੰ ਚਕ੍ਰੇ ਪੁਤ੍ਰਸ੍ਯ ਸਦ੍ਰਿਸ਼ੋ ਮਮ ॥
ਪਿਬੇਦ੍ਯਦਿ ਸ੍ਤਨੰ ਕ੍ਰਿਸ਼੍ਣ: ਕਰੋਸਿ ਤੰ ਚ ਵਕ੍ਸ਼ਯਸਿ ॥
ਹਹਿਸ੍ਤੰ ਮਾਨਸੰ ਗ੍ਯਾਤ੍ਵਾ ਪਪੌ ਜਨਮਾਂਤਰੇ ਸ੍ਤਨਮ੍ ॥
ਦਦੌ ਮਾਤ੍ਰਿ ਗਤਿ ਤਸ੍ਯੈ ਕਾਮ ਪੂਰ: ਕ੍ਰਿਪਾਨਿਧਿ: ॥



(੬੨) ਪੀਪਾ ਜੀ ਦੀ ਕਥਾ।

## ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਵੈ । (ਧਨਾ: ਪੀਪਾ)

ਸੰਮਤ ੧੪੦੬ ਬਿਕ੍ਰਮੀ ਵਿਚ ਘਟਨ ਨਗਰ ਵਿਚ ਇਕ ਰਾਜ ਪੂਤ ਕੌਮ ਦੇ ਰਾਜ ਘਰਾਣੇ ਵਿਚ ਪੀਪਾ ਜੀ ਦਾ ਜਨਮ ਹੋਯਾ ਸੀ। ਅਪਨੇ ਪਿਤਾ ਦੇ ਮਰਣ ਮਗਰੋਂ ਚੜ੍ਹਦੀ ਜੁਆਨੀ ਦੇ ਸਮੇਂ 'ਗਾਂਗਨੌਰ ਗੜ੍ਹ' ਦਾ ਰਾਜਾ ਹੋਯਾ ਸੀ, ਇਸ ਦੀਆਂ ਬਾਰਾਂ ਰਾਣੀਆਂ ਸਨ ਅਤੇ ਇਹ ਦੇਵੀ ਦਾ ਉਪਾਸ਼ਕ ਸੀ ਪਰ ਆਏ-ਗਏ ਸੰਤਾਂ-ਸਾਧਾਂ ਨੂੰ ਭੀ ਮਿਲ-ਗਿਲ ਕੇ ਧਰਮ ਚਰਚਾ ਕੀਤਾ ਕਰਦਾ ਸੀ।

## [੧] ਤੂੰ ਕਹੀਅਤ ਹੈਂ ਆਦਿ ਭਵਾਨੀ ॥ ਮੁਕਤ ਕੀ ਬਰੀਆ ਕਹਾ ਛਪਾਨੀ ?

ਇਕ ਦਿਨ ਉਸ ਸ਼ੈਹਰ ਵਿਚ ਸੰਤ-ਜਨ ਆ ਗਏ, ਰਾਜੇ ਨੇ ਸੰਤ-ਮੰਡਲੀ ਨੂੰ ਭੋਜਨ-ਸਾਮਗ੍ਰੀ ਦਿੱਤੀ, ਜੋ ਕੁਝ ਰਾਜੇ ਨੇ ਸੰਤ ਜਨਾਂ ਨੂੰ ਪ੍ਰੇਮ ਨਾਲ ਦਿੱਤਾ, ਉਨ੍ਹਾਂ ਨੇ ਓਹੀ ਲੈ ਲਿਆ, ਅੰਨ-ਪਾਣੀ ਛਕ ਲੈਣ ਮਗਰੋਂ ਸੰਤਾਂ ਨੇ ਮਨ ਵਿਚ ਪ੍ਰਾਰਥਨਾ ਕੀਤੀ-'ਹੇ ਪ੍ਰਭੂ ! ਇਸ ਰਾਜੇ ਦੀ ਬੁੱਧਿ ਨੂੰ ਫੇਰ ਦਿਓ ਅਤੇ ਮੂਰਤੀ ਪੂਜਾ ਵਲੋਂ ਹਟਾਕੇ ਅਪਨੀ ਭਗਤੀ ਵਿਚ ਲਗਾ

ਲੌਂ ! ਸੰਤਾਂ ਦੀ ਏਹ ਬੇਨਤੀ ਪ੍ਰਮਾਤਮਾਂ ਦੇ ਦਰ ਤੇ ਪ੍ਰਵਾਨ ਹੋ ਗਈ, ਤਾਂ ਵਾਹਿਗੁਰੂ ਨੇ ਅਜੇਹਾ ਕੌਤਕ ਵਰਤਾਇਆ ਕਿ ਜਦ ਰਾਤ ਨੂੰ ਰਾਜਾ ਸੌਂ ਗਿਆ, ਤਾਂ ਇਕ ਵਡਾ ਭਿਆਣਕ ਸੁਪਨਾ ਵੇਖਕੇ ਰੋਣ ਲੱਗ ਪਿਆ, ਏਨੇ ਨੂੰ ਸੁਪਨੇ ਵਿਚ ਕੀ ਵੇਖਦਾ ਹੈ ਕਿ ਵਡੇ-ਡਰੌਣੇ ਪ੍ਰੇਤ ਨੇ ਪਲੰਘ ਨੂੰ ਚੁੱਕਕੇ ਧਰਤੀ ਨਾਲ ਪਟਕਾ ਮਾਰਿਆ। ਉਸ ਭੈ-ਭੀਤ ਅਵਸਥਾ ਵਿਚ ਰਾਜੇ ਨੇ ਦੇਵੀ ਨੂੰ ਯਾਦ ਕੀਤਾ ਤਾਂ ਦੇਵੀ ਨੇ ਪ੍ਰਗਟ ਹੋਕੇ ਉਸਨੂੰ ਧੀਰਜ ਦਿੱਤਾ ਅਤੇ ਨਾਲ ਹੀ ਏਹ ਕਹਿ ਦਿਤਾ–ਹੇ ਰਾਜਨ ! ਤੂੰ ਜੋ ਮੈਥੋਂ ਮੁਕਤੀ ਮੰਗਦਾ ਹੈਂ, ਮੈਂ ਮੁਕਤੀ ਦੇਣ ਨੂੰ ਸਮਰਥ ਨਹੀਂ ਹਾਂ, ਮੁਕਤਿ ਦਾ ਖਜ਼ਾਨਾ ਸੰਤ-ਜਨਾਂ ਪਾਸ ਹੈ, ਹਰਿ ਭਗਤੀ ਕਰਨ ਵਾਲਿਆਂ ਨੂੰ ਮੁਕਤੀ ਮਿਲ ਸਕਦੀ ਹੈ, ਉਸ ਹਰਿ ਭਗਤੀ ਦੇ ਦਾਤੇ ਸੰਤ ਜਨ ਹਨ, ਤੂੰ ਉਨ੍ਹਾਂ ਦੀ ਸਰਨੀ ਪੌ, ਕਿਉਂਕਿ ਉਨ੍ਹਾਂ ਦੀ ਕ੍ਰਿਪਾ ਤੋਂ ਬਿਨਾਂ ਮੁਕਤੀ ਹੋਰ ਕਿਸੇ ਤਰ੍ਹਾਂ ਭੀ ਨਹੀਂ ਮਿਲ ਸਕਦੀ। ਦੇਵੀ ਪਾਸੋਂ ਇਹ ਸੁਣਕੇ ਰਾਜੇ ਨੇ ਕਿਹਾ–ਮਾਤਾ ! ਮੈਂ ਤਾਂ ਮੁਕਤਿ ਵਾਸਤੇ ਹੀ ਤੇਰੀ ਪੂਜਾ ਕਰਦਾ ਸਾਂ, ਹੋਰ ਤਾਂ ਮੈਨੂੰ ਕਿਸੇ ਵਸਤੂ ਦੀ ਭੀ ਲੋੜ ਨਹੀਂ ਹੈ, ਰਾਜੇ ਦਾ ਇਹ ਉੱਤਰ ਸੁਣਕੇ ਦੇਵੀ ਉਸਦੇ ਚਰਨਾਂ ਉਤੇ ਡਿੱਗ ਪਈ ਅਤੇ ਕਹਿਣ ਲੱਗੀ–ਜਿਨ੍ਹਾਂ ਨੂੰ ਮੁਕਤਿ ਦੀ ਇੱਛਾ ਹੈ, ਮੈਂ ਤਾਂ ਆਪ ਉਨ੍ਹਾਂ ਦੀ ਸੇਵਾ ਕਰਨ ਵਾਲੀ ਹਾਂ, ਜਦ ਇਹ ਨਵੀਂ ਮਰਯਾਦਾ ਹੋਈ ਵੇਖੀ ਤਾਂ ਰਾਜੇ ਨੂੰ ਹਰਿ ਭਗਤੀ ਪਿਆਰੀ ਲੱਗਨ ਲੱਗ ਪਈ ਅਤੇ ਹਰਿ ਭਗਤੀ ਤੋਂ ਬਿਨਾਂ ਹੁਣ ਹੋਰ ਕੁਝ ਭੀ ਮਨ ਨੂੰ ਨਹੀਂ ਭਾਉਂਦਾ ਹੈ ॥

## [੨] ਸ੍ਰੀ ਸ੍ਵਾਮੀ ਰਾਮਾ ਨੰਦ ਜੀ ਦੇ ਸਰਣਾਗਤ ਹੋਣਾ।

ਇਹ ਗੱਲ ਪਿਛੇ ਕਹਿ ਹੀ ਚੁੱਕੇ ਹਾਂ, ਕਿ ਜਦ ਪੀਪਾ ਜੀ ਨੇ ਦੇਵੀ ਪਾਸੋਂ ਹਰੀ ਦੇ ਪਾਉਨ ਦਾ ਸਾਧਨ ਪੁੱਛਿਆ ਤਾਂ ਉਸਨੇ ਕਿਹਾ–ਤੂੰ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰ ਲੈ, ਫਿਰ ਜਰੂਰ ਹੀ ਪ੍ਰਭੂ ਨੂੰ ਪਾ ਲਏਂਗਾ। ਦੇਵੀ ਦੀ ਆਗਜਾ ਸੁਣਕੇ, ਪੀਪਾ ਜੀ ਦੇ ਮਨ ਨੂੰ ਇਸ ਗਲ ਦੀ ਚਟਪਟੀ ਲਗ ਗਈ ਕਿ ਜਿੰਨੀ ਭੀ ਛੇਤੀ ਹੋ ਸੱਕੇ, ਓਨੀ ਹੀ ਛੇਤੀ ਕਾਂਸ਼ੀ ਵਿਚ ਜਾਕੇ ਸ੍ਰੀ ਰਾਮਾ ਨੰਦ ਜੀ ਦੇ ਚਰਨਾਂ ਨੂੰ ਪਰਸਾਂ, ਇਸੇ ਚਟਪਟੀ ਵਿਚ ਦੇਵੀ ਦੀ ਪੂਜਾ ਸੇਵਾ ਆਦਿਕ ਸਭ ਕੁਝ ਛੱਡ ਦਿੱਤਾ, ਹੋਰ ਕੋਈ ਕਾਰ ਵਿਹਾਰ ਭੀ ਮਨ ਨੂੰ ਨਹੀਂ ਭਾਉਂਦਾ, ਰਾਜੇ ਦੀ ਅਜੇਹੀ ਹਾਲਤ ਵੇਖਕੇ ਸਭਨਾਂ ਨੂੰ ਨਿਸਚਾ

ਹੋ ਗਿਆ ਕਿ ਰਾਜਾ ਸ਼ੁਦਾਈ ਹੋ ਗਿਆ ਹੈ, ਕੋਈ੨ ਤਾਂ ਏਹਕਹਿਣ ਲੱਗਾ ਕਿ ਮਾਤਾ ਦੁਰਗਾ ਦੇ ਦਰਸ਼ਨ ਕਰਕੇ ਰਾਜਾ ਸੁੱਧ-ਬੁੱਧਿ ਭੁਲਾ ਚੁਕਾ ਹੈ, ਪਰ ਰਾਜਾ ਅਪਨੀ ਧੁਨਿ ਦਾ ਪੱਕਾ ਬੜੀ ਛੇਤੀ ਕਰਕੇ ਕਾਸ਼ੀ ਵਿਚ ਆਇਆ ਜਿੱਥੇ ਹਰਿ ਕੀਰਤਨ ਦੀ ਧੁਨਿ ਹੋ ਰਹੀ ਸੀ. ਉਸੇ ਸਥਾਨ ਨੂੰ ਸ੍ਵਾਮੀ ਰਾਮਾ ਨੰਦ ਜੀ ਦਾ ਆਸ਼੍ਰਮ ਸਮਝਕੇ ਅੰਦਰ ਜਾਣ ਲੱਗਾ, ਤਾਂ ਬੂਹੇ ਵਿਚ ਹੀ ਸੇਵਕ ਨੇ ਰੋਕ ਦਿੱਤਾ ਅਤੇ ਕਿਹਾ–ਜਿੰਨਾਂ ਚਿਰ ਸ੍ਵਾਮੀ ਜੀ ਦੀ ਆਗਜਾ ਨਾਂ ਹੋਵੇ, ਆਪ ਅੰਦਰ ਨਹੀਂ ਜਾ ਸਕਦੇ। ਪੀਪਾ ਜੀ ਨੇ ਉਸੇ ਸੇਵਕ ਨੂੰ ਕਿਹਾ–ਜਾਕੇ ਮੇਰੀ ਅਰਜ਼ ਕਰੋ ਕਿ 'ਗਾਂਗਰੌਨ ਦਾ ਰਾਜਾ ਪੀਪਾ ਸ੍ਰੀ ਮਹਾਰਾਜ ਦੇ ਦਰਸ਼ਨ ਨੂੰ ਹਾਜ਼ਰ ਹੋਇਆ ਹੈ' ! ਸੇਵਕ ਨੇ ਸ੍ਵਾਮੀ ਰਾਮਾਨੰਦ ਜੀ ਦੇ ਪਾਸ ਜਾਕੇ ਏਹੀ ਬੇਨਤੀ ਕੀਤੀ, ਤਾਂ ਅੱਗੋਂ ਸ੍ਵਾਮੀ ਜੀ ਨੇ ਉੱਤਰ ਦਿੱਤਾ–"ਰਾਜਿਆਂ ਨਾਲ ਸਾਡਾ ਕੀ ਵਾਸਤਾ ਹੈ ? ਇਹ ਘਰ ਗਰੀਬਾਂ ਦਾ ਹੈ, ਇਥੇ ਗਰੀਬ ਆਉਂਦੇ ਹਨ, ਇਥੇ ਗਰੀਬਾਂ ਦੀ ਸਮਾਈ ਹੈ, ਰਾਜਿਆਂ ਦਾ ਇਥੇ ਕੋਈ ਕੰਮ ਨਹੀਂ ਅਤੇ ਨਾ ਹੀ ਸਾਡਾ ਉਨ੍ਹਾਂ ਨਾਲ ਮੇਲ ਹੈ"। ਸ੍ਵਾਮੀ ਜੀ ਦੇ ਏਹੀ ਬਚਨ ਦਰਬਾਨ ਨੇ ਜਾਕੇ ਰਾਜੇ ਪੀਪੇ ਨੂੰ ਜਿਉਂ ਦੇ ਤਿਉਂ ਸੁਣਾ ਦਿੱਤੇ, ਇਨ੍ਹਾਂ ਬਚਨਾਂ ਨੂੰ ਸੁਣਦਿਆਂ ਹੀ ਪੀਪਾ ਜੀ ਨੇ ਆਪਨੇ ਕੋਲ ਦੀ ਸਾਰੀ ਧਨ-ਸੰਪਦਾ ਉਸੇ ਵੇਲੇ ਹੀ ਲੁਟਾ ਦਿੱਤੀ ਅਤੇ ਇਕ ਗਰੀਬ ਬਣ ਗਿਆ ਤਾਂ ਆਪ ਨੂੰ ਅੰਦਰ ਜਾਣਾ ਮਿਲਿਆ, ਅੰਦਰ ਜਾਕੇ ਸ੍ਵਾਮੀ ਜੀ ਨੂੰ ਮੱਥਾ ਟੇਕਕੇ ਬੇਨਤੀ ਕੀਤੀ, ਦਾਸ ਨੂੰ ਉਪਦੇਸ਼ ਬਖਸ਼ਕੇ ਅਪਨਾ ਚਰਨ ਸੇਵਕ ਬਣਾ ਲੋ, ਤਾਂ ਸ੍ਵਾਮੀ ਜੀ ਨੇ ਕਿਹਾ–ਜੇ ਏਡੀ ਛੇਤੀ ਸਿੱਖ ਹੋਣਾ ਅਤੇ ਉਪਦੇਸ਼ ਲੈਣਾ ਹੈ, ਤਾਂ ਖੂਹ ਵਿਚ ਛਾਲ ਮਾਰ ! ਇਸ ਆਗਜਾ ਨੂੰ ਸੁਣਦੇ ਹੀ ਪੀਪਾ ਭਗਤ ਜੀ ਖੂਹ ਵੱਲ ਉੱਠ ਭੱਜੇ ਅਤੇ ਚਿਤ ਵਿਚ ਵਡੇ ਪ੍ਰਸੰਨ ਸਨ, ਉਸਦੇ ਚਿੱਤ ਦੀ ਪ੍ਰਸੰਨਤਾ ਤੇ ਆਗਜਾਕਾਰੀ ਵੇਖਕੇ ਸ੍ਵਾਮੀ ਜੀ ਨੇ ਸੇਵਕਾਂ ਨੂੰ ਇਸ਼ਾਰਾ ਕਰ ਦਿੱਤਾ, ਜਦ ਰਾਜਾ ਖੂਹ ਵਿਚ ਛਾਲ ਮਾਰਨ ਲੱਗਾ ਤਾਂ ਸੇਵਕਾਂ ਨੇ ਫੜਕੇ ਸ੍ਰੀ ਸ੍ਵਾਮੀ ਦੇ ਚਰਨਾਂ ਵਿਚ ਲੈ ਆਂਦਾ ਅਤੇ ਸ੍ਵਾਮੀ ਜੀ ਨੇ ਦਰਸ਼ਨ ਦੇਕੇ ਉਸਨੂੰ ਕ੍ਰਿਤਾਰਥ ਕਰ ਦਿੱਤਾ॥

ਸ੍ਵਾਮੀ ਰਾਮਾਨੰਦ ਜੀ ਨੇ ਕ੍ਰਿਪਾ ਕੀਤੀ, ਵਿਧਿ ਪੂਰਬਕ ਪੀਪਾ ਜੀ ਨੂੰ ਚੇਲਾ ਬਣਾ ਲਿਆ, ਹਰਿ ਭਗਤੀ ਦਾ ਉਸਦੇ ਹਿਰਦੇ ਵਿਚ ਨਿਵਾਸ ਕਰਾਕੇ, ਆਗਜਾ ਕੀਤੀ–ਹੁਣ ਘਰ ਚਲੇ ਜਾਓ, ਉਥੇ ਹੀ ਹਰਿ ਭਗਤੀ ਅਤੇ

ਸੰਤਾਂ ਦੀ ਸੇਵਾ ਕਰੋ। ਇਕ ਵਰ੍ਹਾ ਗੁਜ਼ਰ ਜਾਨ ਮਗਰੋਂ ਜਦੋਂ ਤੁਹਾਡੀ ਸੰਤ-ਸੇਵਾ ਰਸ ਪੂਰਨ ਹੋ ਜਾਏਗੀ, ਤੁਹਾਡੀ ਸੇਵਾ ਤੋਂ ਸੰਤਾਂ ਨੂੰ ਸੁਖ ਪ੍ਰਤੀਤ-ਹੋਵੇਗਾ, ਓਦੋਂ ਅਸੀਂ ਆਪੇ ਹੀ ਤੇਰੇ ਘਰ ਆਵਾਂਗੇ, ਮੁੜਕੇ ਤੂੰ ਇਥੇ ਨਹੀਂ ਆਉਨਾ। ਇਸ ਆਗਜ਼ਾ ਨੂੰ ਪਾਕੇ, ਪੀਪਾ ਜੀ ਅਪਨੇ ਘਰ ਆ ਗਏ ਅਤੇ ਵਡੀ ਸੁੰਦਰ ਰੀਤੀ ਨਾਲ ਸੰਤਾਂ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ, ਉਨ੍ਹਾਂ ਦੀ ਪ੍ਰੀਤੀ ਦਾ ਕੋਈ ਆਰ-ਪਾਰ ਨਹੀਂ ਦਿਸੱਦਾ ਸੀ, ਇਸ ਤਰ੍ਹਾਂ ਪ੍ਰੇਮ ਬੇਹਬਲ ਹੋਇਆਂ ਨੇ ਇਕ ਦਿਨ ਸ੍ਵਾਮੀ ਰਾਮਾਨੰਦ ਜੀ ਦੇ ਚਰਨਾਂ ਵਿਚ ਚਿੱਠੀ ਲਿਖ ਦਿੱਤੀ–"ਪ੍ਰਭੋ! ਕ੍ਰਿਪਾ ਹੋਵੇ, ਉਸੇ ਬਚਨ ਦੀ ਪਾਲਨਾ ਕਰੋ, ਜੋ ਆਪਨੇ ਦਾਸ ਨੂੰ ਤੁਰਣ ਲੱਗਿਆਂ ਦਿੱਤਾ ਸੀ, ਆਣਕੇ ਦਰਸ਼ਨ ਬਖਸ਼ੋ" ਇਸ ਚਿੱਠੀ ਨੂੰ ਪੜ੍ਹਕੇ ਸ੍ਵਾਮੀ ਜੀ ਦੀ ਬੁੱਧਿ ਬੜੀ ਪ੍ਰਸੰਨ ਹੋਈ, ਆਪ ਚਾਲੀ ਮੂਰਤਾਂ ਸਣੇ ਪੀਪਾ ਜੀ ਵੱਲ ਤੁਰ ਪਏ ॥

## [੩] ਭਗਤ ਪੀਪਾ ਜੀ ਦਾ ਵਿਰਕਤ ਹੋਕੇ ਤੁਰਣਾ ॥

ਕਬੀਰ ਤੇ ਰਵਿਦਾਸ ਆਦਿਕ ਕ੍ਰਿਪਾ ਪਾਤ੍ਰ ਸਾਰੇ ਦਾਸਾਂ ਨੂੰ ਨਾਲ ਲੈਕੇ ਸ੍ਵਾਮੀ ਰਾਮਾ ਨੰਦ ਜੀ ਗਾਂਗਰੌਨ ਸ਼ੈਹਰ ਦੇ ਨੇੜੇ ਆਏ ਤਾਂ ਰਾਜਾ ਪੀਪਾ ਜੀ ਅਗੁਵਾਨੀ ਕਰਨ ਲਈ ਪਾਲਕੀ ਲੈਕੇ ਆ ਗਿਆ। ਸਾਰੇ ਸਾਧੂਆਂ ਨੂੰ ਵੱਖੋ ਵੱਖਰੀ ਡੰਡੌਤ ਪ੍ਰਣਾਮ ਤੇ ਬੇਨਤੀ ਕੀਤੀ, ਗੁਰੂ ਜੀ ਨੂੰ ਪਾਲਕੀ ਪੁਰ ਸਵਾਰ ਕਰਾਕੇ, ਆਪਨੇ ਮੋਢੇ ਉਤੇ ਪਾਲਕੀ ਚੁੱਕ ਤੁਰਿਆ, ਉਸ ਸਾਧੂ-ਸਮਾਜ ਉਤੋਂ ਧਨ-ਲੁਟਾਉਂਦਾ ਹੋਇਆ ਉਨ੍ਹਾਂ ਨੂੰ ਨਾਲ ੨ ਲੈਕੇ ਰਾਜ-ਭਵਨ ਵਿਚ ਆ ਗਿਆ, ਉਥੇ ਆਕੇ ਜਿਸ ਤਰ੍ਹਾਂ ਦੀ ਸੇਵਾ ਕੀਤੀ, ਜੋ ਜੋ ਮੇਵੇ ਤੇ ਅਨੇਕਾਂ ਰਾਗ-ਭੋਗ ਆਦਿਕ ਬਹੁਤ ਭੇਟਾ ਪੇਸ਼ ਕੀਤੀਆਂ, ਉਹ ਸਭ ਕੁਝ ਕਥਨ ਤੋਂ ਬਾਹਰ ਹੈ ਅਤੇ ਕਿਸ ਦੇ ਉੱਤਮ ਭਾਗ ਹਨ, ਜੋ ਉਨ੍ਹਾਂ ਨੂੰ ਕਹਿ ਸਕਦਾ ਹੈ, ਕਿਸੇ ਪਾਸੋਂ ਭੀ ਕਹਿ ਨਹੀਂ ਜਾ ਸਕਦੇ। ਉਸਦੀ ਭਗਤੀ ਦੀ ਰੀਤੀ ਗੁਰੂ ਜੀ ਨੇ ਸੱਚੀ ਤੇ ਸੁਚੀ ਜਾਣ ਲਈ ਤਾਂ ਆਪ ਨੇ ਪ੍ਰਸੰਨ ਹੋਕੇ ਕਿਹਾ– 'ਪੀਪਾ! ਚਾਹੇ ਘਰ ਰਹੁ ਅਤੇ ਚਾਹੇ ਅਤੀਤ ਹੋਕੇ ਦੇਸਾਂਤਰਾਂ ਵਿਚ ਵਿਚਰ' ਦੋਵੇਂ ਗੱਲਾਂ ਤੇਰੇ ਵਾਸਤੇ ਇਕੋ ਜੇਹੀਆਂ ਹਨ, ਜੋ ਤੈਨੂੰ ਰੁਚੇ ਓਹੀ ਕਰ, ਅਸੀਂ ਤੈਨੂੰ ਕਿਸੇ ਗੱਲ ਵਾਸਤੇ ਭੀ ਮਜ਼ਬੂਰ ਨਹੀਂ ਕਰਦੇ, ਕਿਉਂਕਿ ਤੇਰੀ ਸੱਚੀ-ਸੁੱਚੀ ਭਗਤੀ-ਭਗਵੰਤ ਨੂੰ ਖੁਸ਼ ਕਰਨ ਵਾਲੀ ਹੈ, ਜਿਥੇ ਭੀ ਤੂੰ ਰਹੇਂਗਾ,

ਉਥੇ ਹੀ ਭਲਾ ਹੋਵੇਗਾ। ਗੁਰੂ ਜੀ ਦਾ ਏਹ ਹੁਕਮ ਸੁਣਕੇ ਪੀਪਾ ਜੀ ਪੂਰਨ ਪਤੀਤਿ ਕਰਕੇ, ਭੱਜਕੇ ਗੁਰੂ ਜੀ ਦੇ ਚਰਨਾਂ ਨਾਲ ਲੱਗ ਗਿਆ, ਜਿਸਤੋਂ ਆਪ ਜੀ ਨੇ ਇਹ ਜ਼ਾਹਰ ਕਰ ਦਿੱਤਾ, ਕਿ ਮੈਨੂੰ ਘਰ ਦੇ ਬੰਧਨਾਂ ਵਿਚ ਨਾਂ ਫਸਾਕੇ, ਅਪਨੇ ਚਰਨਾਂ ਦੀ ਸੇਵਾ ਬਖਸ਼ੋ, ਅਰਥਾਤ ਅਤੀਤ ਹੋਕੇ ਤੁਹਾਡੇ ਚਰਨਾਂ ਦੀ ਸੇਵਾ ਕਰਦਾ ਰਹਾਂ ॥

## [੪] ਸੀਤਾ ਰਾਣੀ ਦੀ ਪ੍ਰੀਖ੍ਯਾ।

ਜਦ ਰਾਣੀਆਂ ਨੂੰ ਪਤਾ ਲਗਾ, ਕਿ ਰਾਜਾ ਪੀਪਾ ਜੀ ਅਤੀਤ ਹੋਕੇ ਸ੍ਵਾਮੀ ਰਾਮਾਨੰਦ ਜੀ ਦੇ ਨਾਲ ਜਾਣਾ ਚਾਹੁੰਦੇ ਹਨ, ਤਾਂ ਬਾਰਾਂ ਰਾਣੀਆਂ ਨਾਲ ਤੁਰਨ ਲਈ ਤਿਆਰ ਹੋ ਗਈਆਂ, ਰਾਜੇ ਨੇ ਉਨ੍ਹਾਂ ਨੂੰ ਬਹੁਤ ਮਨ੍ਹਾ ਕੀਤਾ ਪਰ ਉਨ੍ਹਾਂ ਨੇ ਇਕ ਨਾਂ ਮੰਨੀ, ਫਿਰ ਰਾਹ ਦੇ ਦੁਖ ਦੱਸੇ, ਡਰ ਦਿੱਤਾ ਪਰ ਉਨ੍ਹਾਂ ਨੇ ਕਿਸੇ ਗੱਲ ਨੂੰ ਮਨ ਉਤੇ ਨਾਂ ਲਿਆਂਦਾ, ਨਾਲ ਜਾਣ ਲਈ ਹੀ ਤਿਆਰ ਰਹੀਆਂ। ਤਾਂ ਰਾਜੇਨੇ ਕੰਬਲ ਪਾੜਕੇ ਉਸਦੀ ਅਲਫੀ [ਖਫਨੀ] ਬਨਾਕੇ ਕਿਹਾ–ਜੋ ਨਾਲ ਜਾਣਾ ਚਾਹੁੰਦੀ ਹੈ, ਓਹ ਗੈਹਣੇ ਕਪੜੇ ਲਾਹਕੇ ਸੁੱਟ ਦੇਵੇ ਅਤੇ ਏਹ ਖਫਨੀ ਗਲ ਪਾ ਲਵੇ। ਪਰ ਏਹ ਗੱਲ ਕਿਸੇ ਤੋਂ ਭੀ ਨਾਂ ਹੋਈ, ਸਾਰੀਆਂ ਰੋਣ ਲੱਗ ਪਈਆਂ, ਇਕ ਸਾਰੀਆਂ ਤੋਂ ਛੋਟੀ ਜਿਸਦਾ ਨਾਮ ਸੀਤਾ ਸੀ, ਜੋ ਭਗਤਿ ਰਸ ਨਾਲ ਮਿਲੀ ਹੋਈ ਸੀ, ਉਸਨੇ ਆਣਕੇ ਖਫਨੀ ਗਲ ਪਾ ਲਈ ਅਤੇ ਲੋਕ ਲਾਜ ਲਾਹਕੇ ਸੁੱਟ ਦਿੱਤੀ। ਜਦ ਸੀਤਾ ਨੂੰ ਨਾਲ ਤੁਰਨ ਲਈ ਤਿਆਰ ਵੇਖਿਆ ਤਾਂ ਪੀਪਾ ਜੀ ਨੇ ਕਿਹਾ-ਸੀਤਾ! ਏਹ ਖਫਨੀ ਭੀ ਲਾਹ ਸੁੱਟ ਅਤੇ ਤਨ ਨੂੰ ਬਿਲ-ਕੁਲ ਨੰਗਾ ਕਰ ਲੈ, ਤਦ ਮੇਰੇ ਨਾਲ ਜਾ ਸਕੇਂਗੀ। ਉਸਨੇ ਅਜੇਹਾ ਹੀ ਕਰਨਾ ਚਾਹਿਆ, ਪਰ ਰਾਮਾ ਨੰਦ ਜੀ ਦੇ ਮਨ ਵਿਚ ਦਯਾ ਆ ਗਈ, ਉਨ੍ਹਾਂ ਨੇ ਸੀਤਾ ਨੂੰ-ਜਦ ਕਿ ਓਹ ਖਫਨੀ ਉਤਾਰਕੇ ਸੁੱਟਨ ਲਈ ਤਿਆਰ ਹੋ ਗਈ ਸੀ, ਖਫਨੀ ਉਤਾਰਨ ਤੋਂ ਮਨ੍ਹੇ ਕਰ ਦਿੱਤਾ ਅਤੇ ਪੀਪਾ ਜੀ ਨਾਲ ਓਹ ਭੀ ਸਾਧੁ-ਸਮਾਜ ਵਿਚ ਮਿਲ ਗਈ, ਪਰ ਪੀਪਾ ਜੀ ਨੂੰ ਉਸਦਾ ਭੀ ਨਾਲ ਹੋਣਾ ਚੰਗਾ ਨਹੀਂ ਲੱਗਦਾ, ਓਹ ਤਾਂ ਪੂਰਨ ਵੈਰਾਗੀ ਤਿਆਗੀ ਹੋਕੇ, ਗੁਰ ਸੇਵਾ-ਭਗਤੀ ਦਾ ਲਾਹਾ ਖੱਟਨਾ ਚਾਹੁੰਦੇ ਸਨ।

# [੫] ਬਾਂਹ ਫੜੇ ਦੀ ਲਾਜ ਪਾਲੋ।

ਜਦ ਸ੍ਵਾਮੀ ਰਾਮਾਨੰਦ ਜੀ ਨੇ ਸੀਤਾ ਰਾਣੀ ਨੂੰ ਸਾਧੁ-ਸਮਾਜ ਦੇ ਨਾਲ ਚੱਲਣ ਦੀ ਆਗਜ਼ਾ ਦੇ ਦਿੱਤੀ ਤਾਂ ਪੀਪਾ ਜੀ ਨੇ ਸ੍ਵਾਮੀ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ–ਪ੍ਰਭੋ ! ਜੇਕਰ ਆਪ ਜੀ ਨੇ ਇਸ ਸੀਤਾ ਉਤੇ ਕ੍ਰਿਪਾ ਕੀਤੀ ਹੈ, ਤਾਂ ਇਸਨੂੰ ਕਿਸੇ ਹੋਰ ਸਾਧੂ ਨਾਲ ਕਰ ਦਿਓ, ਮੇਰਾ ਹੁਣ ਇਸਤ੍ਰੀ ਨਾਲ ਪਿਆਰ ਨਹੀਂ ਰਿਹਾ, ਇਸ ਲਈ ਮੈਥੋਂ ਇਸਦਾ ਨਿਰਬਾਹ ਨਹੀਂ ਹੋ ਸਕੇਗਾ, ਇਹ ਗੱਲ ਪੀਪਾ ਜੀ ਨੇ ਮੁੜ ਮੁੜਕੇ ਕਹੀ, ਤਾਂ ਸ੍ਵਾਮੀ ਜੀ ਨੇ ਪੀਪਾ ਜੀ ਨੂੰ ਕਿਹਾ–ਤੈਨੂੰ ਸਾਡੀ ਸੌਂਹ ਹੈ, ਤੂੰ ਇਸਦਾ ਤਿਆਗ ਨਹੀਂ ਕਰਨਾ, ਇਹ ਭਗਤੀ ਭਾਵ ਨਾਲ ਸਭ ਲੋਕ-ਲਾਜ ਦਾ ਤਿਆਗ ਕਰਕੇ ਤੇਰੀ ਸੇਵਾ ਲਈ ਤੇਰੇ ਨਾਲ ਜਾ ਰਹੀ ਹੈ, ਤੇਰਾ ਭੀ ਏਹੀ ਧਰਮ ਹੈ, ਕਿ ਤੂੰ ਇਸ ਦੀ 'ਬਾਂਹ ਫੜੇ ਦੀ ਲਾਜ ਨੂੰ ਤੋੜ ਤੱਕ ਨਿਭਾਵੇਂ, ਇਸਤ੍ਰੀ ਬੰਧਨ ਰੂਪ ਓਦੋਂ ਹੁੰਦੀ ਹੈ, ਜਦੋਂ ਪਤੀ ਦੀ ਆਗਜ਼ਾ ਤੋਂ ਬਾਹਰ ਹੋਵੇ, ਜਦ ਕਿ ਓਹ ਪੂਰਨ ਤੇਰੀ ਆਗਜ਼ਾ ਕਾਰਨੀ ਹੈ, ਤਾਂ ਫੇਰ ਤੇਰਾ ਧਰਮ ਨਹੀਂ, ਜੋ ਤੂੰ ਉਸਦਾ ਤਿਆਗ ਕਰੇਂ, ਜਿਸ ਤਰ੍ਹਾਂ ਸੰਤਾਂ ਦੀ ਸੇਵਾ ਤੇ ਹਰਿ ਦੀ ਭਗਤੀ ਕਰਕੇ ਤੇਰਾ ਉਧਾਰ ਹੋਣਾ ਹੈ, ਇਸੇ ਤਰ੍ਹਾਂ ਤੇਰੀ ਸੇਵਾ ਅਤੇ ਹਰਿ ਭਗਤੀ ਕਰਕੇ ਇਸਦਾ ਪਾਰ-ਉਤਾਰਾ ਹੋਣਾ ਹੈ, ਇਹ ਅਪਨੇ ਪਾਰ ਉਤਾਰੇ ਲਈ ਤੇਰੇ ਨਾਲ ਜਾ ਰਹੀ ਹੈ, ਇਸ ਕੰਮ ਵਿਚ ਇਸਦੀ ਮਦਦ ਕਰਨੀ ਤੇਰਾ ਧਰਮ ਹੈ। ਸ੍ਵਾਮੀ ਜੀ ਦੀ ਆਗਜ਼ਾ ਮੰਨਕੇ ਪੀਪਾ ਜੀ ਨੇ ਸੀਤਾ ਦੀ ਬਾਂਹ ਫੜ ਲਈ ਅਤੇ ਉਸਨੂੰ ਨਾਲ ਚੱਲਨ ਦੀ ਆਗਜ਼ਾ ਦੇ ਦਿੱਤੀ।

# [੬] ਬ੍ਰਾਹਮਣ ਦੀ ਹਠ ਧਰਮੀ ਤੇ ਉਸਨੂੰ ਜੀਵਨ ਦਾਨ।

ਉਧਰ ਜੇਹੜੀਆਂ ਰਾਣੀਆਂ ਗੈਹਣੇ-ਕਪੜੇ ਨਹੀਂ ਉਤਾਰ ਸਕੀਆਂ ਸਨ ਤੇ ਰੋਂਦੀਆਂ ੨ ਮਹੱਲਾਂ ਵਿਚ ਚਲ਼ੀਆਂ ਗਈਆਂ ਸਨ, ਉਨ੍ਹਾਂ ਨੇ ਇਕ ਬ੍ਰਾਹਮਣ ਨੂੰ ਬੁਲਾਕੇ ਕਿਹਾ–ਹੇ ਪੰਡਿਤ ! ਤੂੰ ਅੱਗੇ ਕਈ ਵੇਰੀ ਇਸ ਗੱਲ ਨੂੰ ਕਿਹਾ ਹੈ ਕਿ ਮੈਂ ਬੜੇ ੨ ਜੰਤ੍ਰ ਮੰਤ੍ਰ ਜਾਣਦਾ ਹਾਂ, ਵਡੇ ੨ ਜਿੰਨ ਭੂਤ ਜੋਗੀ ਤੇ ਪਰੀਆਂ ਮੇਰੇ ਵੱਸ ਹਨ, ਮੈਂ ਜੋ ਚਾਹਾਂ, ਉਨ੍ਹਾਂ ਤੋਂ ਕੰਮ ਲੈ ਸਕਦਾ

ਹਾਂ ਅਤੇ ਲੈਂਦਾ ਹਾਂ। ਹੇ ਪੰਡਿਤ ! ਜੇਕਰ ਤੇਰਾ ਕਹਿਣਾ ਏਹ ਸੱਚਾ ਹੈ, ਤਾਂ ਤੂੰ ਕੋਈ ਅਜੇਹਾ ਕੰਮ ਕਰ, ਜਿਸ ਤਰ੍ਹਾਂ ਰਾਜਾ ਇਸ ਰਾਜਭਾਗ ਅਤੇ ਸਾਨੂੰ ਛੱਡਕੇ ਸ੍ਵਾਮੀ ਜੀ ਦੇ ਨਾਲ ਨਾਂ ਜਾਵੇ, ਜੇਕਰ ਰਾਜਾ ਜੀ ਇਥੇ ਰਹਿ ਪਏ, ਤਾਂ ਅਸੀਂ ਸਾਰੀਆਂ ਹੀ ਸਾਰੀ ਉਮਰਾਂ ਲਈ ਤੇਰੀ ਸੇਵਾ ਕਰਦੀਆਂ ਰਹਾਂਗੀਆਂ, ਤੂੰ ਹੀ ਸਾਡਾ ਗੁਰੂ ਤੇ ਈਸ਼੍ਵਰ ਹੋਵੇਂਗਾ, ਜੋ ਪਦਾਰਥ ਤੂੰ ਮੰਗੇਂਗਾ, ਓਹੀ ਤੇਰੀ ਭੇਟ ਕਰਾਂਗੀਆਂ, ਰਾਜੇ ਜੀ ਪਾਸੋਂ ਭੀ ਤੈਨੂੰ ਇਕ ਪਿੰਡ ਜਗੀਰ ਲੈ ਦੇਵਾਂ-ਗੀਆਂ ਤੇ ਦੋ ਹਜ਼ਾਰ ਨਕਦ ਤੈਨੂੰ ਉਸੇ ਵੇਲੇ ਭੇਟ ਕਰ ਦਿੱਤਾ ਜਾਵੇਗਾ, ਜਿਸ ਵੇਲੇ ਸਾਰੇ ਸਾਧੂ ਸਮਾਜ ਸਮੇਤ ਸ੍ਵਾਮੀ ਰਾਮਾ ਨੰਦ ਜੀ ਟੁਰ ਜਾਵਨਗੇ ਅਤੇ ਰਾਜਾ ਜੀ ਉਨ੍ਹਾਂ ਦੇ ਨਾਲ ਨਾਂ ਜਾਨਗੇ। ਰਾਣੀਆਂ ਦੀ ਏਹ ਗੱਲ ਸੁਣਕੇ ਉਸ ਪਖੰਡੀ ਬ੍ਰਾਹਮਣ ਨੇ ਕਿਸੇ ਪਾਸੋਂ ਜਾਕੇ ਜ਼ੈਹਰ ਲੈ ਆਂਦੀ ਅਤੇ ਉਹ ਜ਼ੈਹਰ ਰਾਜੇ ਪੀਪਾ ਜੀ ਨੂੰ ਵਿਖਾਕੇ ਕਹਿਣ ਲੱਗਾ—ਹੇ ਰਾਜਨ ! ਜਦ ਕਿ ਗੁਰੂ ਜੀ ਤੈਨੂੰ ਕਹਿੰਦੇ ਹਨ, ਤੂੰ ਚਾਹੇ ਘਰ ਰਹੁ ਤੇ ਚਾਹੁ ਅਤੀਤ ਹੋ, ਅਸੀਂ ਹਰ ਤਰ੍ਹਾਂ ਪ੍ਰਸੰਨ ਹਾਂ, ਇਸ ਲਈ ਤੂੰ ਅਪਨੇ ਘਰ ਵਿਚ ਰਹਿਕੇ, ਸੰਤਾਂ-ਸਾਧਾਂ ਦੀ ਸੇਵਾ ਤੇ ਭਗਤੀ ਕਰ। ਭਲਾ ਜੇਕਰ ਤੂੰ ਘਰ ਤੋਂ ਜ਼ਰੂਰ ਜਾਣਾ ਹੀ ਚਾਹੁੰਦਾ ਹੈਂ ਤਾਂ ਇਹ ਸੋਚ ਲੈ ਕਿ ਇਹ ਜ਼ੈਹਰ ਜੋ ਮੈਂ ਤੈਨੂੰ ਵਿਖਾਈ ਹੈ, ਉਹ ਤੇਰੀਆਂ ਸਭਨਾਂ ਰਾਣੀਆਂ ਨੇ ਮੰਗਵਾਈ ਹੈ, ਤੇਰਾ ਸ਼ੈਹਰੋਂ ਬਾਹਰ ਨਿਕਲਦਿਆਂ ਹੀ ਉਨ੍ਹਾਂ ਸਾਰੀਆਂ ਨੇ ਜ਼ੈਹਰ ਖਾ ਲੈਣੀ ਹੈ, ਇਕ ਤਾਂ ਉਨ੍ਹਾਂ ਦਾ ਮਹਾਂ ਪਾਪ ਤੈਨੂੰ ਚੜ੍ਹੇਗਾ, ਦੂਜਾ ਉਨ੍ਹਾਂ ਦਾ ਆਤਮਾ ਪ੍ਰੇਤ ਰੂਪ ਹੋਕੇ ਤੈਨੂੰ ਕਿਤੇ ਭੀ ਸ਼ਾਂਤ ਨਹੀਂ ਲੈਣ ਦੇਵੇਗਾ। ਤੀਜਾ ਤੂੰ ਮੇਰਾ ਸ੍ਵਭਾਵ ਜਾਣਦਾ ਹੀ ਹੈ, ਮੈਂ ਰਾਣੀਆਂ ਤੋਂ ਭੀ ਪਹਿਲਾਂ ਹੀ ਸੰਖੀਆਂ ਖਾਕੇ ਪ੍ਰੇਤ ਬਣਕੇ ਤੈਨੂੰ ਇਸੇ ਹੀ ਬਨ ਵਿਚ ਟਕਰਾ ਟਕਰਾ ਦੁਖੀ ਕਰਕੇ ਮਾਰਾਂਗਾ, ਇਸ ਲਈ, ਤੂੰ ਗੁਰੂ ਜੀ ਦੇ ਨਾਲ ਜਾਣ ਵਾਲੇ ਇਰਾਦੇ ਨੂੰ ਛੱਡ ਦੇਹੁ, ਘਰ ਵਿਚ ਰਹਿਕੇ ਸੰਤਾਂ ਦੀ ਸੇਵਾ ਕਰ ਅਤੇ ਹਰੀ ਦੇ ਗੁਣ ਗਾਓ, ਇਸ ਵਿਚ ਤੇਰਾ ਭਲਾ ਹੈ। ਰਾਜੇ ਨੇ ਪੰਡਿਤ ਦੀ ਗੱਲ ਨੂੰ ਸੁਣਿਆ ਭੀ ਅਨਸੁਣਿਆ ਕਰ ਦਿੱਤਾ ਤਾਂ ਉਸ ਪਖੰਡੀ ਨੇ ਝੱਟ ਹੀ ਸੰਖੀਆ ਫਕਕੇ ਪਾਣੀ ਦਾ ਘੁੱਟ ਭਰ ਲਿਆ ਅਤੇ ਕ੍ਰੋਧ ਭਰੇ ਨੇਤ੍ਰਾਂ ਨਾਲ ਵੇਖਕੇ ਕਹਿਣ ਲੱਗਾ—ਵੇਖ, ਮੈਂ ਤੈਨੂੰ ਬ੍ਰਹਮ ਕੋਪ ਦਾ ਕੀ ਫਲ ਦੇਂਦਾ ਹਾਂ, ਗੁਰੂ ਨੂੰ ਭੀ ਸੱਦ ਲੈ, ਜੋ ਤੈਨੂੰ ਆਕੇ ਬ੍ਰਹਮ-ਕੋਪ ਦੀ ਅੱਗ ਤੋਂ ਬਚਾ ਲਵੇ, ਇਹ ਕਹਿੰਦੇ ਹੀ ਉਸ ਬ੍ਰਾਹਮਣ ਦੇ ਪ੍ਰਾਨ ਪਖੇਰੂ ਉੱਡ

ਗਏ, ਇਸ ਕੌਤਕ ਨੂੰ ਵੇਖਕੇ ਰਾਜਾ ਹੈਰਾਨ ਪਰੇਸ਼ਾਨ ਹੋਇਆ ਖੜੋਤਾ ਰਿਹਾ, ਪਰ ਸ੍ਵਾਮੀ ਰਾਮਾਨੰਦ ਜੀ ਨੂੰ ਬ੍ਰਾਹਮਣ ਦੀ ਦੁਰਦਸ਼ਾ ਉਤੇ ਦਯਾ ਆਈ, ਉਨ੍ਹਾਂ ਨੇ ਅਪਨਾ ਚਰਨ ਉਸਦੇ ਸਿਰ ਨੂੰ ਛੁਹਾ ਦਿੱਤਾ, ਤਾਂ ਓਹ ਫਿਰ ਜੀਉ ਪਿਆ, ਜੀਊ ਉੱਠਨ ਤੋਂ ਬਾਦ ਸੰਤਾਂ ਦੇ ਚਰਨਾਂ ਦਾ ਸਪਰਸ਼ ਕਰਨ ਕਰਕੇ ਉਸਦਾ ਮੈਲਾ ਮਨ ਭੀ ਨਿਰਮਲ ਹੋ ਗਿਆ ਅਤੇ ਓਹ ਭੀ ਸ੍ਵਾਮੀ ਜੀ ਦਾ ਸੇਵਕ ਹੋਕੇ ਸਾਧੂ-ਸਮਾਜ ਨਾਲ ਹੀ ਉੱਠ ਤੁਰਿਆ ॥

ਇਹ ਸਾਧੂ ਸਮਾਜ-ਰਾਜਾ ਪੀਪਾ ਤੇ ਸੀਤ ਰਾਣੀ ਸਮੇਤ-ਗਾਂਗਰੌਨ ਤੋਂ ਚੱਲਕੇ ਦ੍ਵਾਰਿਕਾ ਪੁਰੀ ਚਲਾ ਗਿਆ, ਇਥੇ ਕਈ ਦਿਨ ਦਰਸ਼ਨ ਪਰ-ਸ਼ਨ ਤੇ ਸਤਸੰਗ ਹੁੰਦਾ ਰਿਹਾ, ਇਕ ਦਿਨ ਪ੍ਰਸੰਗ ਹੀ ਪ੍ਰਸੰਗ ਵਿਚ ਸ੍ਵਾਮੀ ਜੀ ਨੇ ਏਹ ਗੱਲ ਪ੍ਰਗਟ ਕਰ ਦਿੱਤੀ ਕਿ ਭਗਵਾਨ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਨੇ ਅਪਨੀ ਦ੍ਵਾਰਿਕਾ ਪੁਰੀ ਸਮੁੰਦਰ ਵਿਚ ਲੋਪ ਕਰ ਲਈ ਹੈ, ਓਹ ਅਸਲ ਦ੍ਵਾਰਿਕਾ ਪੁਰੀ ਸਮੁੰਦਰ ਦੇ ਵਿਚ ਹੈ, ਇਸ ਗੱਲ ਨੂੰ ਰਾਜੇ ਨੇ ਭੀ ਇਉਂ ਸੁਣਿਆ ਜਿਵੇਂ ਕੋਈ ਆਦਮੀ ਸੁੱਤਾ ਪਿਆ ਕਿਸੇ ਗੱਲ ਨੂੰ ਸੁਣਦਾ ਹੈ।

## [੭] ਅਸਲੀ ਦ੍ਵਾਰਿਕਾ ਤੇ ਪ੍ਰਭੂ ਦਰਸ਼ਨ ਅਤੇ ਪ੍ਰਭੂ ਪ੍ਰਸਾਦ ਪ੍ਰਾਪਤ।

ਕੁਝ ਦਿਨ ਦ੍ਵਾਰਿਕਾ ਪੁਰੀ ਵਿਚ ਸਾਧ-ਸਮਾਜ ਰਿਹਾ, ਫਿਰ ਸ੍ਵਾਮੀ ਰਾਮਾ ਨੰਦ ਜੀ ਤਾਂ ਸਾਧੂ ਸਮਾਜ ਸਮੇਤ ਕਾਂਸ਼ੀ ਨੂੰ ਮੁੜ ਆਏ ਪਰ ਰਾਜਾ ਪੀਪਾ ਜੀ ਸੀਤਾ ਸਮੇਤ ਉਥੇ ਹੀ ਟਿਕੇ ਰਹੇ, ਇਕ ਦਿਨ ਇਕ ਬ੍ਰਾਹਮਣ ਸਮੁੰਦਰ ਦੇ ਕੰਢੇ ਤੇ ਬੈਠਾ ਸੀ, ਸ੍ਰੀ ਪੀਪਾ ਜੀ ਨੂੰ ਓਹ ਗੱਲ ਚੇਤੇ ਆ ਗਈ, ਕਿ ਅਸਲੀ ਦੁਆਰਿਕਾ ਸਮੁੰਦਰ ਵਿਚ ਹੈ, ਇਸ ਗੱਲ ਦੇ ਚੇਤੇ ਆਉਂਦਿਆਂ ਹੀ ਆਪ ਨੇ ਬ੍ਰਾਹਮਣ ਨੂੰ ਪੁੱਛਿਆ—ਜਿੱਥੇ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਨਿਵਾਸ ਕਰਦੇ ਹਨ, ਓਹ ਦੁਆਰਿਕਾ ਕਿਥੇ ਹੈ? ਉਸ ਬ੍ਰਾਹਮਣ ਨੇ ਸੋਚਿਆ ਇਹ ਕੋਈ ਪਾਗਲ ਜਾਂ ਸ਼ੌਦਾਈ ਹੈ, ਕਿਉਂਕਿ ਦੁਆਰਿਕਾ ਪੁਰੀ ਵਿਚ ਵਸਦਾ-ਰਸਦਾ ਹੋਯਾ ਭੀ ਪੁੱਛਦਾ ਹੈ—ਦੁਆਰਿਕਾ ਪੁਰੀ ਕਿਥੇ ਹੈ? ਉਸ ਬ੍ਰਾਹਮਣ ਨੇ ਭੀ ਮਖੌਲ ਨਾਲ ਕਹਿ ਦਿੱਤਾ ਸਮੁੰਦਰ ਦੇ ਵਿਚ ਹੈ, ਬ੍ਰਾਹਮਣ ਦੇ ਮੂੰਹੋਂ ਇਹ ਗੱਲ ਸੁਣਦਿਆਂ ਹੀ ਪੀਪਾ ਜੀ ਨੇ ਸਮੁੰਦਰ ਵਿਚ ਛਾਲ ਮਾਰ ਦਿੱਤੀ, ਪੀਪਾ ਦੇ ਛਾਲ ਮਾਰਦਿਆਂ ਹੀ ਸੀਤਾ ਸਹਚਰੀ ਨੇ ਭੀ

ਸਮੁੰਦਰ ਵਿਚ ਛਾਲ ਮਾਰ ਦਿੱਤੀ। ਵੇਖਣ ਵਾਲਿਆਂ ਨੇ ਬ੍ਰਾਹਮਣ ਨੂੰ ਧ੍ਰਿਕਾਰਿਆ ਪਰ ਹੁਣ ਹੋ ਹੀ ਕੀ ਸਕਦਾ ਸੀ? ਜਿਸ੨ ਨੂੰ ਇਨ੍ਹਾਂ ਦੇ ਸਮੁੰਦਰ ਵਿਚ ਛਾਲ ਮਾਰਨ ਦਾ ਪਤਾ ਲੱਗਾ, ਉਸੇ ੨ ਨੇ ਇਨ੍ਹਾਂ ਦੇ ਪ੍ਰੇਮ ਦੀ ਪ੍ਰਸੰਸਾ ਕਰਦਿਆਂ ਹੋਇਆਂ, ਇਨ੍ਹਾਂ ਦੇ ਅਨਭੋਲ ਹੀ ਡੁੱਬ ਮਰਨ ਦਾ ਅਫਸੋਸ ਕੀਤਾ।

ਜਦ ਸੀਤਾ ਸਹਚਰੀ ਸਮੇਤ ਪੀਪਾ ਜੀ ਨੇ ਸਮੁੰਦਰ ਵਿਚ ਛਾਲ ਮਾਰ ਦਿੱਤੀ, ਤਾਂ ਉਧਰੋਂ ਸ੍ਰੀ ਭਗਵਾਨ ਕ੍ਰਿਸ਼ਨ ਜੀ ਨੇ ਇਕ ਆਦਮੀ ਨੂੰ ਇਨ੍ਹਾਂ ਦੇ ਲਿਔਣ ਵਾਸਤੇ ਅੱਗੇ ਨੂੰ ਭੇਜ ਦਿੱਤਾ, ਓਹ ਪੁਰਸ਼ ਇਨ੍ਹਾਂ ਦੋਹਾਂ ਨੂੰ ਰਾਹ ਵਿਖਾਉਂਦਾ ੨ ਦੁਆਰਿਕਾ ਪੁਰੀ ਵਿਚ ਲੈ ਗਿਆ, ਉਥੇ ਜਾਕੇ ਦੁਆਰਿਕਾ ਪੁਰੀ ਵੇਖੀ ਤਾਂ ਸ੍ਰੀ ਕ੍ਰਿਸ਼ਨ ਜੀ ਵਡਾ ਪ੍ਰੇਮ ਕਰਕੇ ਇਨ੍ਹਾਂ ਨੂੰ ਆਨਕੇ ਮਿਲੇ। ਮਹੱਲ ਵਿਚ ਅਨੇਕ ਤਰ੍ਹਾਂ ਦੀ ਚਹਲ-ਮਹਲ ਇਨ੍ਹਾਂ ਨੇ ਵੇਖੀ, ਸੱਤ ਦਿਨ ਤਕ ਉਥੇ ਰਹੇ, ਜੋ ਸੁਖ ਇਨ੍ਹਾਂ ਦੋਹਾਂ ਨੇ ਉਨ੍ਹਾਂ ਸੱਤਾਂ ਦਿਨਾਂ ਵਿਚ ਪਾਇਆ, ਉਸਨੂੰ ਕੌਣ ਗਿਣ ਸਕਦਾ ਹੈ? ਅੱਠਵੇਂ ਦਿਨ ਭਗਵਾਨ ਨੇ ਇਨ੍ਹਾਂ ਨੂੰ ਵਿਦਾ ਹੋਣ ਦੀ ਆਗਯਾ ਦਿੱਤੀ ਅਤੇ ਨਾਲ ਹੀ ਅਪਨੇ ਹੱਥ ਦੀ ਮੁੰਦਰੀ ਦਿੱਤੀ, ਇਹ ਆਉਨਾ ਤਾਂ ਉਥੋਂ ਨਹੀਂ ਚਾਹੁੰਦੇ ਹਨ, ਪਰ ਪ੍ਰਭੂ ਨੇ ਕਿਹਾ—ਜਿਸ ਰੂਪ ਮਾਧੁਰੀ ਦਾ ਰਸ ਤੁਸੀ ਇਥੇ ਪੀ ਰਹੇ ਹੋ, ਉਥੇ (ਸਮੁੰਦਰ ਤੋਂ ਬਾਹਰ) ਜਾਕੇ ਭੀ ਤੁਸੀ ਮੇਰੇ ਇਸੇ ਰੂਪ ਰਾਸੀ ਦਾ ਆਨੰਦ ਮਾਣੋਗੇ। (ਦੂਜਾ ਜੇ ਤੁਸੀ ਬਾਹਰ ਨਾਂ ਜਾਓਗੇ ਤਾਂ ਦੁਨੀਆਂ ਦੇ ਲੋਕ ਕਹਿਣਗੇ, ਪੀਪਾ ਭਗਤ ਸਮੁੰਦਰ ਵਿਚ ਡੁੱਬਕੇ ਮਰ ਗਿਆ, ਭਗਤੀ ਦੇ ਸਿਰ ਤੇ ਇਹ ਕਲੰਕ ਦਾ ਟਿੱਕਾ ਲੱਗ ਜਾਏਗਾ, ਫੇਰ ਕੋਈ ਮੇਰੀ ਭਗਤੀ ਹੀ ਨਾਂ ਕਰੇਗਾ, ਇਸ ਲਈ ਤੁਸੀ ਸਮੁੰਦਰ ਤੋਂ ਬਾਹਰ ਜਾਕੇ ਭਗਤੀ ਦੇ ਮੱਥੇ ਤੋਂ ਕਾਲਾ ਨਿਸ਼ਾਨ ਮਿਟਾ ਦਿਓ, ਇਸ ਹੁਕਮ ਨੂੰ ਸੁਣਕੇ ਪੀਪਾ ਭਗਤ ਜੀ ਨੇ ਸੰਕਤ ਹੋਏ ਮਨ ਨਾਲ ਅਕੁਲਾਕੇ ਪ੍ਰਭੂ ਆਗਿਆ ਤੇ ਮੁੰਦਰੀ ਨੂੰ ਗ੍ਰਿਹਣ ਕਰ ਲਿਆ। ਜਿਵੇਂ ਪ੍ਰਭੂ ਨੇ ਪੀਪਾ ਜੀ ਨੂੰ ਅਪਨੀ ਮੁੰਦਰੀ ਦਿੱਤੀ ਸੀ, ਇਵੇਂ ਹੀ ਸ੍ਰੀ ਰੁਕਮਣੀ ਜੀ ਨੇ ਅਪਨੇ ਵਲੋਂ ਪ੍ਰਸਾਦ ਰੂਪ ਇਕ ਸਾੜ੍ਹੀ ਸੀਤਾ-ਸਹਚਰੀ ਜੀ ਨੂੰ ਦਿੱਤੀ ਸੀ ।

## [੯] ਦ੍ਵਾਰਿਕਾ ਦੀ ਛਾਪ ਦਾ ਅਰੰਭ।

ਜਦ ਭਗਤ ਜੀ ਜਾਣ ਲਈ ਪ੍ਰਸੰਨ ਹੋ ਗਏ, ਤਾਂ ਪ੍ਰੀਤੀ ਦੇ ਅਧੀਨ

ਹੋਕੇ ਪ੍ਰਭੂ ਜੀ ਆਪ ਹੀ ਉਸਨੂੰ ਸਮੁੰਦਰ ਦੇ ਕੰਢੇ ਤੇ ਪਹੁੰਚਾਉਨ ਵਾਸਤੇ ਚੱਲੇ, ਜਿਵੇਂ ਪਾਣੀ ਤੋਂ ਵਿਛੜਕੇ ਮੱਛੀ ਦੀ ਦਸ਼ਾ ਹੁੰਦੀ ਹੈ, ਓਵੇਂ ਹੀ ਭਗਤ ਤੋਂ ਵਿਛੜਕੇ ਭਗਵਾਨ ਦੀ ਦਸ਼ਾ ਹੋਈ ਅਤੇ ਜਿਵੇਂ ਪ੍ਰਾਣਾਂ ਤੋਂ ਹੀਨੀ ਦੇਹੀ ਹੁੰਦੀ ਹੈ, ਇਸੇ ਤਰਾਂ ਇਹ ਦੋਵੇਂ ਜਣੇ ਮੁੜਕੇ ਆਏ। ਜਦ ਇਹ ਸਮੁੰਦਰ ਦੇ ਕੰਢੇ ਉਤੇ ਪੁੱਜੇ ਤਾਂ ਉਥੋਂ ਦੇ ਲੋਕਾਂ ਨੇ ਇਨ੍ਹਾਂ ਦੇ ਸਰੀਰ ਤੇ ਕਪੜੇ ਸੁੱਕੇ ਵੇਖੇ, ਇਹ ਇਕ ਨਵੀਂ ਗੱਲ ਵੇਖਕੇ ਦ੍ਵਾਰਿਕਾ ਦੇ ਵਾਸੀਆਂ ਦੇ ਹਿਰਦੇ ਪ੍ਰੇਮ ਵਿਚ ਭਿੱਜ ਗਏ, ਉਨ੍ਹਾਂ ਵਿਚੋਂ ਬਹੁਤਿਆਂ ਨੇ ਇਨ੍ਹਾਂ ਦੋਹਾਂ ਨੂੰ ਪਛਾਨ ਲਿਆ ਕਿ ਇਹ ਤਾਂ ਓਹੀ ਹਨ, ਜੇਹੜੇ ਡੁੱਬ ਗਏ ਸਨ, ਫਿਰ ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਇਹ ਭਗਵੰਤ ਪਿਆਰੇ ਭਗਤ ਹਨ, ਇਸ ਲਈ ਸਾਰੇ ਆਣਕੇ ਇਨ੍ਹਾਂ ਦੇ ਚਰਨਾਂ ਨਾਲ ਚੰਬੜ ਗਏ। ਪੀਪਾ ਜੀ ਨੇ ਦਿਵਯ ਦ੍ਵਾਰਿਕਾ ਅਤੇ ਪ੍ਰਭੂ ਕ੍ਰਿਪਾ ਦਾ ਸਾਰਾ ਬ੍ਰਿਤਾਂਤ ਸੁਣਾ ਦਿੱਤਾ ਅਤੇ ਪ੍ਰਭੂ ਦੀ ਛਾਪ ਵਿਖਾਕੇ ਉਨ੍ਹਾਂਨੂੰ ਤਸੱਲੀ ਕਰਾ ਦਿੱਤੀ, ਫਿਰ ਓਹੀ ਛਾਪ ਸ੍ਰੀ ਪ੍ਰਭੂ ਮੰਦਿਰ ਦੇ ਪੁਜਾਰੀ ਨੂੰ ਦੇਕੇ ਪ੍ਰਭੂ ਦਾ ਹੁਕਮ ਕਹਿ ਸੁਣਾਇਆ ਕਿ ਜਿਸਦੇ ਸਰੀਰ ਉਤੇ ਇਹ ਛਾਪ ਲੱਗੇਗੀ, ਉਸਦੇ ਪਾਪ ਮਿਟ ਜਾਣਗੇ ਅਤੇ ਓਹ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਏਗਾ। ਇਹ ਕਹਿਕੇ ਪੀਪਾ ਜੀ ਨੇ ਪੁਜਾਰੀ ਨੂੰ ਪ੍ਰਭੂ ਦੀ ਆਗਯਾ ਸਮਝਾਈ ਕਿ ਜਿਸਨੂੰ ਮੇਰੀ ਕ੍ਰਿਪਾ ਦੀ ਇੱਛਾ ਹੋਵੇ, ਉਸਨੂੰ ਇਹ ਸ੍ਰੀ ਆਯੁਧ ਅੰਕਿਤ ਛਾਪ ਲਗਾ ਦਿਆ ਕਰੋ, ਕਿਉਂਕਿ ਇਸਦਾ ਅੰਕ ਹੁੰਦੇ ਹੀ ਪਾਪ ਦਗਧ ਹੋ ਜਾਣਗੇ।

## [੯] ਲੋਕ ਮਾਨਤਾ ਦਾ ਤਯਾਗ ਅਤੇ ਸੀਤਾ ਜੀ ਨੂੰ ਦਰਸ਼ਨ।

ਜਦ ਸ੍ਰੀ ਪੀਪਾ ਜੀ ਨੇ ਇਸੇ ਤਰ੍ਹਾਂ ਦਿਵਯ ਦ੍ਵਾਰਿਕਾ ਦੇ ਦਰਸ਼ਨ, ਪ੍ਰਭੂ ਦੇ ਦਰਸ਼ਨ ਤੇ ਚਰਨ ਸਪਰਸ਼ ਦੀ ਵਾਰਤਾ ਸੁਣਾਈ ਤਾਂ ਆਪ ਜੀ ਦੇ ਦਰਸ਼ਨਾਂ ਨੂੰ ਬੜੀ ਦੁਨੀਆਂ ਆਉਨ ਲੱਗੀ ਜੋ ਆਪ ਜੀ ਨੂੰ ਕਿਸੇ ਤਰ੍ਹਾਂ ਭੀ ਚੰਗੀ ਨਾਂ ਲੱਗੀ, ਸੀਤਾ ਸਹਚਰੀ ਦੇ ਸਮਝਾਉਨ ਉਤੇ ਏਹ ਕਿਸੇ ਪਾਸੇ ਨੂੰ ਜੰਗਲ ਵੱਲ ਟੁਰ ਪਏ। ਅਜੇ ਛੇ ਹੀ ਮੀਲ ਗਏ ਸਨ, ਕਿ ਇਕ ਪਠਾਨ ਆ ਮਿਲਿਆ, ਜੋ ਸੀਤਾ ਜੀ ਦੇ ਰੂਪ ਉਤੇ ਮੋਹਿਤ ਹੋ ਗਿਆ ਅਤੇ ਸ੍ਰੀ ਪੀਪਾ ਜੀ ਤੋਂ ਸੀਤਾ ਜੀ ਨੂੰ ਨਖੇੜਕੇ ਅਪਨੇ ਨਾਲ ਲੈ ਤੁਰਿਆ, ਸ੍ਰੀ

ਪੀਪਾ ਜੀ ਨੇ ਅਪਨੇ ਆਪ ਨੂੰ ਸੁਤੰਤ੍ਰ ਵੇਖਕੇ ਪ੍ਰਭੂ ਦਾ ਧੰਨਵਾਦ ਕੀਤਾ ਅਤੇ ਹਰਿ ਭਜਨ ਕਰਨ ਵਿਚ ਮਗਨ ਹੋ ਗਏ। ਇਧਰ ਸੀਤਾ ਜੀ ਨੇ ਅਪਨੇ ਆਪ ਨੂੰ ਪਤੀ ਪਰਮੇਸ਼ੁਰ ਦੇ ਚਰਨਾਂ ਤੋਂ ਵਿਛੁੜਕੇ, ਇਕ ਪਾਪੀ ਦੇ ਪੰਜੇ ਵਿਚ ਫਸਿਆ ਵੇਖਿਆ ਤਾਂ ਹਰੀ ਨੂੰ ਯਾਦ ਕੀਤਾ। ਉਸਦੇ ਯਾਦ ਕਰਦਿਆਂ ਹੀ ਪ੍ਰਭੂ ਜੀ ਭੱਜੇ ਆਏ ਤੇ ਸ਼ੇਰ ਦਾ ਰੂਪ ਹੋਕੇ ਉਸ ਪਠਾਨ ਨੂੰ ਮਾਰ ਦਿੱਤਾ, ਫੇਰ ਅਪਣੀ ਅਦਭੁਤ ਰੂਪ ਰਾਸੀ ਪ੍ਰਗਟ ਕਰਕੇ ਸ੍ਰੀ ਸੀਤਾ ਜੀ ਨੂੰ ਦਰਸ਼ਨ ਦਿੱਤੇ ਅਤੇ ਉਨ੍ਹਾਂ ਨੂੰ ਸ੍ਰੀ ਪੀਪਾ ਜੀ ਪਾਸ ਪਹੁੰਚਾਇਕੇ ਆਪ ਅੰਤਰ ਧਯਾਨ ਹੋ ਗਏ॥

# [੧੦] ਸ਼ੇਰ ਨੂੰ ਉਪਦੇਸ਼।

ਸ੍ਰੀ ਪੀਪਾ ਜੀ ਨੇ ਸੀਤਾ-ਸਹਚਰੀ ਨੂੰ ਕਿਹਾ—ਅਜੇ ਭੀ ਘਰ ਚਲੇ ਜਾਓ, ਵੇਖਿਆ ਜੇ ! ਕਿਸ ਕਿਸ ਤਰ੍ਹਾਂ ਦੇ ਡਰ ਤੇ ਦੁਖ ਪ੍ਰਾਪਤ ਹੁੰਦੇ ਹਨ, ਇਹ ਸੁਣਕੇ ਸੀਤਾ ਜੀ ਨੇ ਕਿਹਾ—ਹਰੇ ਰਾਮ ! ਕੀ ਅਜੇ ਤਕ ਆਪ ਨੇ ਮੇਰੇ ਭਾਵ ਨੂੰ ਨਹੀਂ ਜਾਨਿਆ? ਦੂਜਾ ਆਪ ਜੀ ਨੇ ਮੇਰੇ ਵਾਸਤੇ ਕੇਹੜਾ ਯਤਨ ਕੀਤਾ ਹੈ ? ਤੀਜਾ ਏਹ ਭੀ ਵਿਚਾਰਕੇ ਵੇਖੋ, ਕੇਹੜੀ ਆਪਤਿ ਆਈ ਹੈ, ਜੋ ਪ੍ਰਭੂ ਕ੍ਰਿਪਾ ਨਾਲ ਸ਼ਾਂਤਿ ਨਹੀ ਹੋ ਗਈ ? ਪੀਪਾ ਜੀ ਨੇ ਕਿਹਾ—"ਮੈਂ ਤਾਂ ਤੇਰੀ ਪ੍ਰੀਖਯਾ ਲੈਂਦਾ ਸੀ, ਮੈਂ ਤਾਂ ਜਾਣਦਾ ਹਾਂ ਕਿ ਤੂੰ ਸ੍ਰੀ ਰੁਕਮਣੀ ਮਹਾਰਾਣੀ ਜੀ ਦੀ ਸਖੀ ਹੈਂ", ਯਥਾ—

"ਪੀਪਾ ਜੀ ਤਬ ਹਸ ਕਹਯੋ, ਲਈ ਪ੍ਰੀਖਯਾ ਤੋਰਿ ॥
ਤੂੰ ਤਾਂ ਸ੍ਰੀ ਰੁਕਮਣਿ ਸਖੀ, ਤੋਹਿ ਤਜੇ ਬਡਿ ਖੋਰਿ "॥

ਪਰ ਤੇਰੀ ਇਸ ਸਿਖਯਾ ਭਰੀ ਦ੍ਰਿੜ੍ਹ ਗੱਲ ਨੂੰ ਕੰਨੀ ਸੁਣਕੇ ਵਡਾ ਭਾਰਾ ਸੁਖ ਪਾਇਆ ਹੈ। ਇਸ ਤਰ੍ਹਾਂ ਆਪੋ ਵਿਚ ਗਲ-ਬਾਤ ਕਰਦੇ ਇਹ ਦੂਜੇ ਹੀ ਰਾਹ ਨੂੰ ਤੁਰ ਪਏ, ਉਸ ਰਾਹ ਵਿਚ ਇਕ ਸ਼ੇਰ ਰਹਿੰਦਾ ਸੀ, ਜੋ ਇਨ੍ਹਾਂ ਦੀ ਵਾਸ਼ਨਾ ਲੈਂਦਾ ਹੀ ਗਰਜਦਾ ਹੋਯਾ ਆਯਾ, ਪਰ ਜਦ ਇਨ੍ਹਾਂ ਦੇ ਕੋਲ ਆਇਆ ਤਾਂ ਇਨ੍ਹਾਂ ਦੇ ਦਰਸ਼ਨ ਕਰਕੇ ਬਕਰੀ ਵਾਂਗੂੰ ਗਰੀਬ ਹੋ ਗਿਆ ਅਤੇ ਕੁੱਤੇ ਵਾਂਗੂੰ ਪੂੰਛਲ ਹਿਲਾਉਂਦਾ ਹੋਇਆ ਚਰਨਾਂ ਉਤੇ ਲੇਟਨ ਲੱਗਾ ਤਾਂ ਪੀਪਾ ਜੀ ਨੇ ਅਪਨੇ ਗਲ ਵਿਚੋਂ ਫੁੱਲਾਂ ਦੀ ਮਾਲਾ ਲਾਹਕੇ ਸ਼ੇਰ ਦੇ ਗਲ ਪਾ ਦਿੱਤੀ ਅਤੇ ਉਸਨੂੰ ਰਾਮ-ਨਾਮ ਮੰਤ੍ਰ ਦਾ ਉਪਦੇਸ਼ ਦੇਕੇ ਸਿੱਖ ਬਨਾਕੇ ਇਹ ਸਮਝਾਇਆ "ਹੇ ਸਾਰਦੂਲ ! ਜਿਵੇਂ ਤਿਵੇਂ ਹੋਵੇ ਪੇਟ ਭਰ ਲਿਆ ਕਰ

ਗਰੀਬ ਜੀਵਾਂ ਦਾ ਘਾਤ ਨਾਂ ਕੀਤਾ ਕਰ, ਥੋੜੇ ਦਿਨਾਂ ਦੇ ਜੀਵਨ ਵਾਸਤੇ ਕਿਸੇ ਨੂੰ ਦੁੱਖ ਦੇਣਾ ਚੰਗਾ ਨਹੀਂ ਹੈ" ਇਤਾਦਿਕ ਸਿਖ੍ਯਾ ਦੇਕੇ ਆਪ ਅੱਗੇ ਤੁਰਦੇ ਹੋਏ ॥

## [੧੧] ਸੁੱਕੇ ਵਾਂਸ ਹਰੇ ਹੋ ਗਏ ।

ਇਥੋਂ ਤੁਰਕੇ ਅੱਗੇ ਇਕ ਹੋਰ ਨਗਰ ਵਿਚ ਗਏ, ਉਥੇ ਇਕ 'ਸ਼ੇਖ ਸਾਈਂ' ਨਾਮ ਵਾਲਾ ਕੋਈ ਪ੍ਰਭੂ ਦਾ ਪਿਆਰਾ ਰਹਿੰਦਾ ਸੀ, ਉਸਦੇ ਜਾਕੇ ਦਰਸ਼ਨ ਪਰਸ਼ਨ ਕਰਕੇ ਅਨੰਦ ਹੋਏ। ਉਥੇ ਹੀ ਕੋਈ ਆਦਮੀ ਵਾਂਸਾ ਦੇ ਸੋਟੇ ਵੇਚ ਰਿਹਾ ਸੀ, ਸ੍ਰੀ ਪੀਪਾ ਜੀ ਨੂੰ ਸੁਤੇ ਹੀ ਫੁਰਣਾ ਹੋ ਗਿਆ ਤੇ ਉਨ੍ਹਾਂ ਨੇ ਉਸ ਪਾਸੋਂ ਇਕ ਵਾਂਸ ਦਾ ਸੋਟਾ ਮੰਗ ਲਿਆ, ਉਸ ਭਲੇ ਲੋਕ ਨੇ ਉੱਤਰ ਦਿੱਤਾ—"ਵਾਂਸਾਂ ਦੇ ਵਾੜੇ ਵਿਚ ਕਿਉਂ ਨਹੀਂ ਚਲੇ ਜਾਂਦੇ? ਉਥੋਂ ਮਨ ਭਾਉਂਦਾ ਸੋਟਾ ਵੱਢ ਲਿਆਉਣਾ" ! ਇਹ ਸੁਣਕੇ ਆਪ ਜੀ ਨੇ ਕਿਹਾ—'ਬਹੁਤ ਹੱਛਾ, ਰਾਮ ਦੀ ਕ੍ਰਿਪਾ ਨਾਲ ਅਜੇਹਾ ਹੀ ਹੋ ਜਾਏਗਾ' ਇਨ੍ਹਾਂ ਦਾ ਇੰਨਾਂ ਕਹਿੰਦਿਆਂ ਹੀ ਉਸਦੇ ਸਾਰੇ ਦੇ ਸਾਰੇ ਵਾਂਸ ਉਥੇ ਪਏ ਹੋਏ ਹੀ ਜ਼ਮੀਨ ਵਿਚ ਜੜ੍ਹ ਫੜਕੇ ਹਰੇ-ਭਰੇ ਹੋ ਗਏ, ਸ੍ਰੀ ਪੀਪਾ ਭਗਤ ਜੀ ਨੇ ਉਨ੍ਹਾਂ ਹਰੇ ਹੋਏ ਵਾਂਸਾਂ ਵਿਚੋਂ ਇਕ ਸੋਟਾ ਵੱਢ ਲਿਆ ਅਤੇ ਫਿਰ ਆਪ 'ਚੀਧਰ' ਭਗਤ ਦੇ ਦਰਸ਼ਨ ਨੂੰ ਤੁਰ ਪਏ।

## [੧੨] ਚੀਧਰ ਭਗਤ ਦੇ ਦਰਸ਼ਨ ।

ਇਹ ਚੀਧਰ ਭਗਤ ਦੇ ਘਰ ਗਏ ਤਾਂ ਉਨ੍ਹਾਂ ਦੋਹਾਂ ਇਸਤ੍ਰੀ-ਪਤੀ ਨੇ ਵੇਖਿਆ ਕਿ ਸਾਡੇ ਘਰ ਭਗਵੰਤ ਦੇ ਪਿਆਰੇ ਭਗਤ ਆਏ ਹਨ, ਤਾਂ ਉਨ੍ਹਾਂ ਨੂੰ ਬੜੀ ਪ੍ਰਸੰਨਤਾ ਹੋਈ, ਬਹੁਤ ਆਦਰ ਸਤਕਾਰ ਕੀਤਾ, ਪਰ ਘਰ ਦੀ ਕੁਗਤੀ ਵੇਖੀ ਕਿ ਕੁਝ ਦਾਲ-ਆਟਾ ਘਰ ਵਿਚ ਨਹੀਂ ਹੈ, ਤਾਂ ਚੀਧਰ ਭਗਤ ਦੀ ਇਸਤ੍ਰੀ ਨੇ ਅਪਨੀ ਸੱਚੀ ਪ੍ਰੀਤੀ ਵਿਖਾ ਦਿੱਤੀ। ਆਪ ਨੇ ਤੇੜੋਂ ਘੱਗਰਾ ਉਤਾਰਕੇ, ਭਗਤ ਜੀ ਨੂੰ ਦੇਕੇ ਕਿਹਾ—ਇਸਨੂੰ ਵੇਚ ਆਓ ਅਤੇ ਇਸਦੇ ਮੁੱਲ ਦਾ ਦਾਲ-ਸੀਧਾ ਲੈ ਆਓ, ਇਸ ਤਰ੍ਹਾਂ ਉਨ੍ਹਾਂ ਨੇ ਅੰਨ ਤਿਆਰ ਕਰ ਲਿਆ ਅਤੇ ਨੰਗੀ ਇਸਤ੍ਰੀ ਨੂੰ ਕੋਠੀ ਵਿਚ ਲੁਕਾ ਛੱਡਿਆ। ਜਦ ਰਸੋਈ ਤਿਆਰ ਕਰ ਲਈ, ਪ੍ਰਭੂ ਨੂੰ ਭੋਗ ਲੁਆ ਬੈਠੇ ਤਾਂ ਪੀਪਾ ਭਗਤ ਜੀ ਨੇ ਕਿਹਾ—ਆਓ ਦੋਵੇਂ ਮਿਲਕੇ ਅਸੀਂ ਭੋਜਨ ਛਕੀਏ ! ਤਾਂ ਚੀਧਰ ਭਗਤ ਨੇ ਕਿਹਾ—ਨਹੀਂ ਭਗਵਨ ! ਪਹਿਲੇ ਆਪ ਛਕੋ, ਅਸੀਂ ਆਪ ਜੀ

ਪੀਪਾ ਜੀ ਨੇ ਅਪਨੇ ਆਪ ਨੂੰ ਸੁਤੰਤ੍ਰ ਵੇਖਕੇ ਪ੍ਰਭੂ ਦਾ ਧੰਨਵਾਦ ਕੀਤਾ ਅਤੇ ਹਰਿ ਭਜਨ ਕਰਨ ਵਿਚ ਮਗਨ ਹੋ ਗਏ। ਇਧਰ ਸੀਤਾ ਜੀ ਨੇ ਅਪਨੇ ਆਪ ਨੂੰ ਪਤੀ ਪਰਮੇਸ਼ੁਰ ਦੇ ਚਰਨਾਂ ਤੋਂ ਵਿਛੁੜਕੇ, ਇਕ ਪਾਪੀ ਦੇ ਪੰਜੇ ਵਿਚ ਫਸਿਆ ਵੇਖਿਆ ਤਾਂ ਹਰੀ ਨੂੰ ਯਾਦ ਕੀਤਾ। ਉਸਦੇ ਯਾਦ ਕਰਦਿਆਂ ਹੀ ਪ੍ਰਭੂ ਜੀ ਭੱਜੇ ਆਏ ਤੇ ਸ਼ੇਰ ਦਾ ਰੂਪ ਹੋਕੇ ਉਸ ਪਠਾਨ ਨੂੰ ਮਾਰ ਦਿੱਤਾ, ਫੇਰ ਅਪਣੀ ਅਦਭੁਤ ਰੂਪ ਰਾਸੀ ਪ੍ਰਗਟ ਕਰਕੇ ਸ੍ਰੀ ਸੀਤਾ ਜੀ ਨੂੰ ਦਰਸ਼ਨ ਦਿੱਤੇ ਅਤੇ ਉਨ੍ਹਾਂ ਨੂੰ ਸ੍ਰੀ ਪੀਪਾ ਜੀ ਪਾਸ ਪਹੁੰਚਾਇਕੇ ਆਪ ਅੰਤਰ ਧ੍ਯਾਨ ਹੋ ਗਏ ॥

## [੧੦] ਸ਼ੇਰ ਨੂੰ ਉਪਦੇਸ਼।

ਸ੍ਰੀ ਪੀਪਾ ਜੀ ਨੇ ਸੀਤਾ-ਸਹਚਰੀ ਨੂੰ ਕਿਹਾ—ਅਜੇ ਭੀ ਘਰ ਚਲੇ ਜਾਓ, ਵੇਖਿਆ ਜੇ! ਕਿਸ ਕਿਸ ਤਰ੍ਹਾਂ ਦੇ ਡਰ ਤੇ ਦੁਖ ਪ੍ਰਾਪਤ ਹੁੰਦੇ ਹਨ, ਇਹ ਸੁਣਕੇ ਸੀਤਾ ਜੀ ਨੇ ਕਿਹਾ—ਹਰੇ ਰਾਮ! ਕੀ ਅਜੇ ਤਕ ਆਪ ਨੇ ਮੇਰੇ ਭਾਵ ਨੂੰ ਨਹੀਂ ਜਾਨਿਆ? ਦੂਜਾ ਆਪ ਜੀ ਨੇ ਮੇਰੇ ਵਾਸਤੇ ਕੇਹੜਾ ਯਤਨ ਕੀਤਾ ਹੈ? ਤੀਜਾ ਏਹ ਭੀ ਵਿਚਾਰਕੇ ਵੇਖੋ, ਕੇਹੜੀ ਆਪਤਿ ਆਈ ਹੈ, ਜੋ ਪ੍ਰਭੂ ਕ੍ਰਿਪਾ ਨਾਲ ਸ਼ਾਂਤਿ ਨਹੀ ਹੋ ਗਈ? ਪੀਪਾ ਜੀ ਨੇ ਕਿਹਾ—"ਮੈਂ ਤਾਂ ਤੇਰੀ ਪ੍ਰੀਖ੍ਯਾ ਲੈਂਦਾ ਸੀ, ਮੈਂ ਤਾਂ ਜਾਣਦਾ ਹਾਂ ਕਿ ਤੂੰ ਸ੍ਰੀ ਰੁਕਮਣੀ ਮਹਾਰਾਣੀ ਜੀ ਦੀ ਸਖੀ ਹੈਂ", ਯਥਾ—

"ਪੀਪਾ ਜੀ ਤਬ ਹਸ ਕਹ੍ਯੋ, ਲਈ ਪ੍ਰੀਖ੍ਯਾ ਤੋਰਿ ॥
ਤੂੰ ਤਾਂ ਸ੍ਰੀ ਰੁਕਮਣਿ ਸਖੀ, ਤੋਹਿ ਤਜੇ ਬਡਿ ਖੋਰਿ "॥

ਪਰ ਤੇਰੀ ਇਸ ਸਿਖ੍ਯਾ ਭਰੀ ਦ੍ਰਿੜ੍ਹ ਗੱਲ ਨੂੰ ਕੰਨੀ ਸੁਣਕੇ ਵਡਾ ਭਾਰਾ ਸੁਖ ਪਾਇਆ ਹੈ। ਇਸ ਤਰ੍ਹਾਂ ਆਪੋ ਵਿਚ ਗਲ-ਬਾਤ ਕਰਦੇ ਇਹ ਦੂਜੇ ਹੀ ਰਾਹ ਨੂੰ ਤੁਰ ਪਏ, ਉਸ ਰਾਹ ਵਿਚ ਇਕ ਸ਼ੇਰ ਰਹਿੰਦਾ ਸੀ, ਜੋ ਇਨ੍ਹਾਂ ਦੀ ਵਾਸ਼ਨਾ ਲੈਂਦਾ ਹੀ ਗਰਜਦਾ ਹੋਯਾ ਆਯਾ, ਪਰ ਜਦ ਇਨ੍ਹਾਂ ਦੇ ਕੋਲ ਆਇਆ ਤਾਂ ਇਨ੍ਹਾਂ ਦੇ ਦਰਸ਼ਨ ਕਰਕੇ ਬਕਰੀ ਵਾਂਗੂ ਗਰੀਬ ਹੋ ਗਿਆ ਅਤੇ ਕੁੱਤੇ ਵਾਂਗੂ ਪੂਛਲ ਹਿਲਾਉਂਦਾ ਹੋਇਆ ਚਰਨਾਂ ਉਤੇ ਲੇਟਨ ਲੱਗਾ ਤਾਂ ਪੀਪਾ ਜੀ ਨੇ ਅਪਨੇ ਗਲ ਵਿਚੋਂ ਫੁੱਲਾਂ ਦੀ ਮਾਲਾ ਲਾਹਕੇ ਸ਼ੇਰ ਦੇ ਗਲ ਪਾ ਦਿੱਤੀ ਅਤੇ ਉਸਨੂੰ ਰਾਮ-ਨਾਮ ਮੰਤ੍ਰ ਦਾ ਉਪਦੇਸ਼ ਦੇਕੇ ਸਿੱਖ ਬਨਾਕੇ ਇਹ ਸਮਝਾਇਆ "ਹੇ ਸਾਰਦੂਲ! ਜਿਵੇਂ ਤਿਵੇਂ ਹੋਵੇ ਪੇਟ ਭਰ ਲਿਆ ਕਰ

ਅੱਖਾਂ ਨੂੰ ਪਰ-ਇਸਤ੍ਰੀ ਨੂੰ ਵੇਖਣ ਦਾ ਰੋਗ ਸੀ, ਓਹ ਆਕੇ ਵੇਖਣ ਲੱਗੇ, ਪਰ ਸ੍ਰੀ ਸੀਤਾ ਜੀ ਦੇ ਸੁਧ ਮਨ ਦੇ ਪ੍ਰਭਾਵ ਨੂੰ ਜਾਣਕੇ ਵੇਖਣ ਵਾਲਿਆਂ ਦੇ ਮਨ ਵਿਚੋਂ ਵਿਕਾਰਾਂ ਰੂਪ ਸ਼ੋਕ ਦੂਰ ਹੋ ਗਏ, ਮੁੜ ਉਨ੍ਹਾਂ ਨੇ ਬੁਰੀ ਦ੍ਰਿਸ਼ੀ ਨਾਲ ਇਸ ਵੱਲੇ ਰਤਾ ਭਰ ਵੀ ਨਾਂ ਵੇਖਿਆ। ਕਿਸੇ ਨੇ ਪੁੱਛਿਆ—ਤੁਸੀ ਕੌਣ ਹੋ? ਤਾਂ ਸ੍ਰੀ ਸੀਤਾ ਜੀ ਨੇ ਕਿਹਾ—ਮੈਂ ਵੇਸਵਾ ਹਾਂ, ਮੈਂ ਘਰ ਗ੍ਰਹਸਤ ਨਹੀਂ ਹਾਂ, ਨਾਂ ਹੀ ਕੋਈ ਨਾਲ ਭੜੂਆ-ਭੇਟੂ ਹੈ, ਏਹ ਕਹਿਕੇ ਆਪ {ਮੌਨ} ਚੁੱਪ ਹੋ ਰਹੀ, ਵੇਖਣ-ਸੁਣਨ ਵਾਲੇ ਉਥੇ ਇਉਂ ਖੜੇ ਰਹੇ, ਜਿਵੇਂ ਇਨ੍ਹਾਂ ਦੇ ਪੈਰੀਂ ਬੇੜੀ ਪਈ ਹੋਈ ਹੈ, ਕਿਤੇ ਜਾ ਨਹੀਂ ਸਕਦੇ, ਅੰਤ ਸਭਨਾਂ ਨੇ ਵਿਚਾਰ ਕੀਤਾ, ਏਹ ਕੋਈ ਪੂਰਨ ਸਤਵੰਤੀ, ਧਰਮ ਪਰਾਇਣ ਦੇਵੀ ਹੈ, ਪਤਾ ਨਹੀਂ, ਇਸਨੂੰ ਕੀ ਬਿਪਤਾ ਪਈ ਹੈ, ਜਿਸ ਕਰਕੇ ਇਹ ਧਨ ਦੇ ਵਾਸਤੇ ਅਪਨੇ ਧਰਮ ਨੂੰ ਲੁਕਾਕੇ ਅਧਰਮਨਿ ਮਸ਼ਹੂਰ ਹੋਕੇ ਧਨ ਪ੍ਰਾਪਤ ਕਰਨਾ ਚਾਹੁੰਦੀ ਹੈ, ਵੇਖਨਾਂ, ਕਿਤੇ ਕੋਈ ਬੇਅਦਬੀ ਨਾਂ ਕਰ ਬੈਠਨਾਂ, ਅਜੇਹਾ ਵਿਚਾਰ ਕਰਕੇ ਸਭਨਾਂ ਨੇ ਅੰਨ, ਮੋਹਰਾਂ ਤੇ ਰੁਪੈ ਲਿਆਕੇ ਉਨ੍ਹਾਂ ਦੇ ਅੱਗੇ ਢੇਰ ਕਰਕੇ ਮੱਥਾ ਟੇਕਕੇ ਆਖਿਆ ਮਾਤਾ! ਤੇਰੀ ਗੱਲ ਤੋਂ ਸਾਨੂੰ ਏਨਾਂ ਹੀ ਨਿਸਚਾ ਹੁੰਦਾ ਹੈ, ਜੋ ਤੈਨੂੰ ਇਨ੍ਹਾਂ ਚੀਜ਼ਾਂ ਦੀ ਲੋੜ ਹੈ, ਤੂੰ ਕਿਸੇ ਤੋਂ ਮੰਗਣਾ ਨਹੀਂ ਚਾਹੁੰਦੀ, ਪਰ ਅਪਨੇ ਧਰਮ ਨੂੰ ਵੇਚ ਦੇਣਾ ਚਾਹੁੰਦੀ ਹੈਂ ਤੂੰ ਸਾਡੀ ਮਾਤਾ ਹੈਂ! ਅਸੀ ਇਸ ਅੰਨ ਧਨ ਕਰਕੇ ਤੇਰੀ ਸੇਵਾ ਕਰਦੇ ਹਾਂ, ਕ੍ਰਿਪਾ ਕਰਕੇ ਅਪਨੇ ਧਰਮ ਦਾ ਇਕ ਕਿਣਕਾ ਰੂਪ ਧਰਮ ਸਾਨੂੰ ਦਾਨ ਕਰ, ਜੋ ਅਸੀ ਭੀ ਧਰਮੀ ਹੋਕੇ ਤੇਰੇ ਵਾਂਗੂ ਉਪਕਾਰ ਕਰ ਸਕੀਏ। ਸ੍ਰੀ ਸੀਤਾ ਜੀ ਨੇ ਰਾਜੇ ਪੀਪਾ ਜੀ ਤੇ ਆਪਨੀ ਸਾਰੀ ਵਾਰਤਾ ਸੁਣਾਕੇ ਉਨ੍ਹਾਂ ਦੇ ਭਰਮ ਨੂੰ ਦੂਰ ਕਰ ਦਿੱਤਾ ਅਤੇ ਓਹ ਸਾਰਾ ਅੰਨ-ਧਨ ਚੀਧਰ ਭਗਤ ਜੀ ਦੇ ਘਰ ਭੇਜਕੇ ਆਪਨੇ ਆਪ ਨੂੰ ਕ੍ਰਿਤ ਕ੍ਰਿਤ ਸਮਝਿਆ। ਚੀਧਰ ਭਗਤ ਜੀ ਉਸ ਅੰਨ-ਧਨ ਨੂੰ ਪਾਕੇ ਬੜੇ ਉਤਸ਼ਾਹ ਨਾਲ ਸੰਤ ਸੇਵਾ ਕਰਨ ਲੱਗੇ।

## [੧੫] ਟੋਡੇ ਨਗਰ ਦਾ ਨਿਵਾਸ ਤੇ ਨਿਧਿ ਦੀ ਪ੍ਰਾਪਤੀ।

ਸੀਤਾ ਸਹਚਰੀ ਸਣੇ ਪੀਪਾ ਜੀ ਚੀਧਰ ਭਗਤ ਜੀ ਪਾਸੋਂ ਆਗਯਾ ਲੈਕੇ 'ਟੋਡੇ' ਸ਼ੈਹਰ ਵਿਚ ਆ ਗਏ।

ਦਾ ਸੀਤ ਪ੍ਰਸਾਦ ਛਕਾਂਗੇ। ਪੀਪਾ ਜੀ ਨੇ ਸੀਤਾ ਸਹਚਰੀ ਨੂੰ ਕਿਹਾ–ਤੂੰ ਅੰਦਰੋਂ ਭਗਤ-ਰਾਣੀ ਨੂੰ ਬੁਲਾ ਲਿਆਓ, ਕਿ ਓਹ ਆਣਕੇ ਸਾਨੂੰ ਭੋਜਨ ਛਕਵਾਏ, ਹੁਕਮ ਮੰਨਕੇ ਸੀਤਾ ਅੰਦਰ ਗਈ ਅਤੇ ਉਸਨੇ ਜਾਕੇ ਵੇਖਿਆ ਕਿ ਓਹ ਅੰਦਰ ਬਿਲਕੁਲ ਨੰਗੀ ਹੀ ਬੈਠੀ ਹੋਈ ਹੈ।

## [੧੩] ਚੀਧਰ ਭਗਤ ਰਾਣੀ ਦਾ ਸੰਤ ਸੇਵਾ ਲਈ ਆਪਾ ਤਿਆਗ।

ਸ੍ਰੀ ਸੀਤਾ ਜੀ ਨੇ ਪੁੱਛਿਆ–ਕੀ ਗੱਲ ਹੈ ? ਤੂੰ ਨੰਗੇ ਪਿੰਡੇ ਕਿਉਂ ਬੈਠੀ ਹੈਂ ? ਉਸਨੇ ਕਿਹਾ–ਇਸੇ ਤਰ੍ਹਾਂ ਸਮਾਂ ਗੁਜਰਦਾ ਜਾਂਦਾ ਹੈ, ਮਨ ਨੂੰ ਸਾਧੂ-ਸੇਵਾ ਹੀ ਭਾਉਂਦੀ ਹੈ। ਜਦ ਘਰ ਵਿਚ ਸੰਤ ਆ ਜਾਂਦੇ ਹਨ, ਤਾਂ ਮਨ ਨੂੰ ਮਹਾਨ ਹੀ ਸੁਖ ਪ੍ਰਾਪਤ ਹੁੰਦਾ ਹੈ, ਸਰੀਰ ਨੰਗਾ ਰਹੇ ਜਾਂ ਕੱਜਿਆ ? ਇਸ ਗੱਲ ਦਾ ਕੀ ਜ਼ਿਕਰ ਕਰਨਾ ਹੈ ? ਭਾਵੇਂ ਚੀਧਰ ਭਗਤਿਨਿ ਜੀ ਨੇ ਕੋਈ ਸਾਫ਼ ਸਾਫ਼ ਗੱਲ ਨਹੀਂ ਕਹੀ ਸੀ, ਪਰ ਸ੍ਰੀ ਸੀਤਾ ਜੀ ਜਾਨ ਗਈ ਕਿ ਇਨ੍ਹਾਂ ਦੀ ਪ੍ਰੀਤੀ ਦੀ ਰੀਤੀ ਇਨ੍ਹਾਂ ਵਿਚ ਹੀ ਸੋਭ ਰਹੀ ਹੈ, ਹੋਰ ਕਿਸੇ ਪਾਸੋਂ ਅਜੇਹੀ ਹੋਣੀ ਮੁਸ਼ਕਲ ਹੈ, ਅਸੀਂ ਭੀ ਤਾਂ ਸੰਤ-ਸੇਵੀ ਕਹਾਉਂਦੇ ਹਾਂ, ਪਰ ਇਨ੍ਹਾਂ ਦੀ ਇਕ ਕਣੀ ਭੀ ਸਾਡੇ ਵਿਚ ਮਲੂਮ ਨਹੀਂ ਹੁੰਦੀ। ਸੀਤਾ ਜੀ ਨੇ ਆਪਣਾ ਅੱਧਾ ਕਪੜਾ ਪਾੜਕੇ, ਉਸਨੂੰ ਦੇ ਦਿੱਤਾ, ਫਿਰ ਬਾਹੋਂ ਫੜਕੇ ਬਾਹਰ ਲੈ ਆਂਦਾ ਤਾਂ ਸਭਨੂੰ ਮਹਾਨ ਸੁਖ ਪ੍ਰਾਪਤ ਹੋਇਆ, ਅੰਨ-ਪਾਣੀ ਛਕ ਲੈਣ ਮਗਰੋਂ ਸ੍ਰੀ ਸੀਤਾ ਜੀ ਨੇ ਪੀਪਾ ਨੂੰ ਸਾਰੀ ਭੇਦ-ਭਰੀ ਗੱਲ ਸੁਣਾ ਦਿੱਤੀ, ਕਿ ਚੀਧਰ ਭਗਤ ਨੇ ਇਸਤ੍ਰੀ ਦਾ ਲਹਿੰਘਾ ਵੇਚਕੇ ਸਾਡਾ ਭੋਜਨ ਕੀਤਾ ਹੈ।

## [੧੪] ਚੀਧਰ ਭਗਤ ਦੀ ਸਹਾਇਤਾ ਲਈ ਸ੍ਰੀ ਸੀਤਾ ਜੀ ਦਾ ਆਪਾ ਵਾਰਨਾ।

ਫਿਰ ਸ੍ਰੀ ਸੀਤਾ ਜੀ ਨੇ ਪੀਪਾ ਭਗਤ ਜੀ ਨੂੰ ਕਿਹਾ–ਹੁਣ ਸਾਡਾ ਧਰਮ ਏਹੀ ਹੈ ਕਿ ਇਨ੍ਹਾਂ ਦੇ ਘਰ ਅੰਨ-ਧਨ ਭੇਜੀਏ, ਅਜੇਹਾ ਕਰਨ ਵਾਸਤੇ ਸਾਨੂੰ ਭਾਵੇਂ ਵੇਸ੍ਵਾ ਦਾ ਕੰਮ ਭੀ ਕਰਨਾ ਪਵੇ, ਤਾਂ ਭੀ ਕੋਈ ਪਾਪ ਨਹੀਂ ਹੈ, ਅਜੇਹੀ ਸਲਾਹ ਕਰਕੇ ਸੀਤਾ ਉਥੇ ਜਾ ਬੈਠੀ, ਜਿਥੇ ਵੇਸਵਾਵਾਂ ਦਾ ਟਿਕਾਨਾ ਸੀ, ਅਰਥਾਤ ਚਕਲੇ ਵਿਚ ਜਾ ਬੈਠੀ। ਜਿਨ੍ਹਾਂ ਪੁਰਖਾਂ ਦੀਆਂ

ਕਰਨ ਗਏ, ਸਰੋਵਰ ਤੇ ਜਾਕੇ ਘੋੜੇ ਨੂੰ ਛੱਡਕੇ ਆਪ ਇਸ਼ਨਾਨ ਧਿਆਨ ਵਿਚ ਲੱਗ ਗਏ, ਚੋਰਾਂ ਨੇ ਘੋੜੇ ਨੂੰ ਲਿਜਾਕੇ ਅਪਨੇ ਘਰ ਬੰਨ੍ਹ ਲਿਆ, ਜਦ ਭਗਤ ਜੀ ਘਰ ਨੂੰ ਔਣ ਲਈ ਤਿਆਰ ਹੋਏ ਤਾਂ ਓਹ ਘੋੜਾ ਕੱਸਿਆ ਕਸਾਯਾ ਆਪੇ ਹੀ ਆਪ ਜੀ ਦੇ ਅੱਗੇ ਇਉਂ ਖੜਾ ਹੋ ਗਿਆ, ਜਿਵੇਂ ਕੋਈ ਲਿਆਇਆ ਹੁੰਦਾ ਹੈ ॥

## [੧੯] ਝਗੜੇ ਦਾ ਨਿਰਨਾ ਤੇ ਨਿਆਉਂ ਕਰਨਾ।

ਇਕ ਸਮੇਂ ਰਾਜੇ ਸੂਰਜ ਸੈਨ ਮੱਲ ਕੋਲ ਇਕ ਝਗੜਾ ਆਇਆ ਕਿ ਇਕ ਇਸਤ੍ਰੀ ਦੇ ਲਈ ਦੋ ਪੁਰਖ ਝਗੜ ਰਹੇ ਸਨ, ਇਕ ਕਹਿੰਦਾ ਸੀ ਏਹ ਮੇਰੀ ਇਸਤ੍ਰੀ ਹੈ, ਦੂਜਾ ਕਹਿੰਦਾ ਸੀ ਮੇਰੀ ਹੈ, ਇਸ ਝਗੜੇ ਦਾ ਕੋਈ ਪੂਰਾ ੨ ਨਤੀਜਾ ਨਹੀਂ ਨਿਕਲਦਾ ਸੀ, ਤਾਂ ਰਾਜੇ ਸੂਰਜ ਸੈਨ ਮੱਲ ਨੇ ਅਪਨੇ ਗੁਰੂ ਰਾਜਾ-ਪੀਪਾ ਜੀ ਨੂੰ ਬੜੀ ਸਨਿਮ੍ਰ ਪ੍ਰਾਰਥਨਾ ਦੇ ਨਾਲ ਬੁਲਾ ਭੇਜਿਆ ਕਿ 'ਰਾਜੇ ਚੁਲੀ ਨਿਆਵ ਕੀ ਗਿਰਹੀ ਕਾ ਸਤ ਦਾਨ' ਰਾਜੇ ਦਾ ਧਰਮ ਹੈ, ਪੂਰਾ ੨ ਨਿਆਉਂ ਕਰੇ, ਜਦ ਰਾਜਾ ਪੀਪਾ ਜੀ ਰਾਜੇ ਕੋਲ ਗਏ ਤਾਂ ਉਨ੍ਹਾਂ ਅਪਨੀ ਸਰਬਗਜਤਾ ਦੇ ਕਾਰਣ ਇਸ ਮੁਕੱਦਮੇ ਦਾ ਤਤ੍ਵ ਸਮਝ ਕੇ ਲੋਹੇ ਦੇ ਕਿੰਨੇ ਹੀ ਛੋਟੇ ਵੱਡੇ ਸੰਦੂਕ ਬਨਵਾਏ ਅਤੇ ਇਕ ਪੇਚ ਵਾਲੀ ਲੋਹੇ ਦੀ ਬੋਤਲ ਬਨਵਾਕੇ ਉਨ੍ਹਾਂ ਦੋਹਾਂ ਪੁਰਖਾਂ ਨੂੰ ਕਿਹਾ–ਤੁਸਾਂ ਦੋਹਾਂ ਵਿਚੋਂ ਜੇਹੜਾ ਭੀ ਇਸ ਬੋਤਲ ਵਿਚ ਵੜ ਜਾਏਗਾ ਅਤੇ ਅੱਧਾ ਘੰਟਾ ਵਿਚ ਬੈਠਾ ਰਹਿਕੇ ਮੈਨੂੰ ਅਪਨੇ ਅੰਦਰ ਹੋਣ ਦੀ ਅਵਾਜ਼ ਦੇਵੇਗਾ ਅਤੇ ਫੇਰ ਮੇਰੇ ਕਹਿਣੇ ਉਤੇ ਬੋਤਲ ਵਿਚੋਂ ਬਾਹਰ ਨਿਕਲੇਗਾ, ਓਹੀ ਇਸ ਇਸਤ੍ਰੀ ਦਾ ਪਤੀ ਹੈਗਾ ਹੈ ਅਤੇ ਉਸੇ ਨੂੰ ਇਸਤ੍ਰੀ ਮਿਲੇਗੀ। ਰਾਜੇ ਦੇ ਇਸ ਫੈਸਲੇ ਨੂੰ ਸੁਣਕੇ ਇਕ ਪੁਰਖ ਤਾਂ ਚੁੱਪ ਕਰ ਰਿਹਾ, ਪਰ ਦੂਜਾ ਝੱਟ ਹੀ ਬੋਲ ਪਿਆ, ਮਹਾਰਾਜ! ਮੈਂ ਇਸ ਬੋਤਲ ਵਿਚ ਵੜਦਾ ਹਾਂ, ਰਾਜਾ ਪੀਪਾ ਜੀ ਨੇ ਓਹ ਬੋਤਲ ਇਕ ਬਲਵਾਨ ਜੋਧੇ ਦੇ ਹੱਥ ਵਿਚ ਫੜਵਾਈ ਹੋਈ ਸੀ, ਉਸਦੇ ਦੂਜੇ ਹੱਥ ਵਿਚ ਹੀ ਉਸ ਬੋਤਲ ਦਾ ਪੇਚਦਾਰ ਕਾਰਕ ਸੀ, ਜਦ ਉਹ ਉਸ ਬੋਤਲ ਵਿਚ ਵੜ ਗਿਆ, ਵਿਚੋਂ ਉਸਨੇ ਅਵਾਜ਼ ਦਿੱਤੀ ਅਤੇ ਰਾਜੇ ਦੇ ਹੁਕਮ ਅਨੁਸਾਰ ਵਿਚੋਂ ਅਵਾਜ਼ ਦੇਈ ਗਿਆ ਤਾਂ ਰਾਜੇ ਨੇ ਇਸ਼ਾਰਾ ਕਰਕੇ ਉਸ ਉਤੇ ਕਾਰਕ ਲਗਵਾ ਦਿੱਤਾ, ਫਿਰ ਉਸ ਬੋਤਲ

ਕਬਹੂ ਖੀਰਿ ਖਾਂਡ ਘੀਉ ਨਾ ਭਾਵੈ ॥ ਕਬਹੂ ਘਰ ਘਰ ਟੂਕ ਮੰਗਾਵੈ ॥
ਕਬਹੂ ਕੂਰਨੁ ਚਨੇ ਬਿਨਾਵੈ ॥ ੧ ॥
ਜਿਉ ਰਾਮ ਰਾਖੈ ਤਿਉ ਰਹੀਐ ਰੇ ਭਾਈ ! ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ਰਹਾਉ॥
ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥
ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥ (ਭੈਰਉ)

**ਪੂਰਨ ਮਹਾਤਮਾਂ ਦੀ ਅਵਸਥਾ ਦਾ ਵਰਣਨ ਭਗਤ ਨਾਮਦੇਵ ਜੀ ਨੇ ਇਸ ਤਰ੍ਹਾਂ ਨਾਲ ਕੀਤਾ ਹੈ।**

ਇਕ ਦਿਨ ਪੀਪਾ ਭਗਤ ਜੀ ਇਸ਼ਨਾਨ ਕਰਨ ਨੂੰ ਗਏ, ਤਾਂ ਉਥੇ ਅਚਾਨਕ ਹੀ ਬਹੁਤ ਸਾਰਾ ਧਨ-ਪਦਾਰਥ ਆਪ ਨੂੰ ਨਜ਼ਰ ਆਇਆ, ਸੋਨੇ ਦੀਆਂ ਮੋਹਰਾਂ ਦਾ ਭਰਿਆ ਹੋਇਆ ਭਾਂਡਾ ਧਰਤੀ ਵਿਚ ਦੱਬਿਆ ਹੋਯਾ ਸੀ, ਉਸਦਾ ਥੋੜਾ ਜੇਹਾ ਕੰਢਾ ਨੰਗਾ ਦਿਖਾਈ ਦੇਂਦਾ ਸੀ, ਆਪ ਉਨ੍ਹਾਂ ਮੋਹਰਾਂ ਨੂੰ ਵੇਖਕੇ ਉਥੇ ਹੀ ਛੱਡ ਆਏ। ਰਾਤ ਨੂੰ ਬੈਠੇ ਹੋਇਆਂ ਆਪਨੀ ਸਹਚਰੀ ਸੀਤਾ ਜੀ ਨੂੰ ਮੋਹਰਾਂ ਦਾ ਭਾਂਡਾ ਵੇਖਣ ਦੀ ਗੱਲ ਕਹਿ ਸੁਣਾਈ ਤਾਂ ਉਸਨੇ ਕਿਹਾ—ਆਪ ਉਥੇ ਇਸ਼ਨਾਨ ਕਰਨ ਲਈ ਨਾਂ ਜਾਇਆ ਕਰੋ, ਕਿਸੇ ਹੋਰ ਤਲਾਉ-ਛੰਭ ਤੋਂ ਇਸ਼ਨਾਨ ਕਰ ਆਯਾ ਕਰੋ ॥

ਜਿਸ ਵੇਲੇ ਪੀਪਾ ਜੀ ਅਪਨੀ ਇਸਤ੍ਰੀ ਨੂੰ ਧਨ ਦੀ ਗੱਲ ਸੁਣਾ ਰਹੇ ਸਨ, ਉਸ ਵੇਲੇ ਕਈ ਇਕ ਚੋਰ ਚੋਰੀ ਕਰਨ ਦੇ ਖਿਆਲ ਨਾਲ ਉਥੋਂ ਕਿਸੇ ਪਾਸੇ ਨੂੰ ਜਾ ਰਹੇ ਸਨ, ਉਨ੍ਹਾਂ ਨੇ ਇਸ ਮੋਹਰਾਂ ਦੇ ਭਾਂਡੇ ਦੀ ਗੱਲ ਸੁਣਕੇ ਵਿਚਾਰ ਕੀਤਾ; ਕਿ ਅੱਜ ਏਹੋ ਭਾਂਡਾ ਕੱਢ ਲਿ ਚਲੀਏ, ਕੱਲ ਕੁਝ ਹੋਰ ਕੀਤਾ ਜਾਏਗਾ, ਉਸੇ ਵੇਲੇ ਹੀ ਉਸ ਪਤੇ ਉਤੇ ਚੋਰ ਪੁੱਜ ਪਏ। ਜਾਕੇ ਉਨ੍ਹਾਂ ਨੇ ਵੇਖਿਆ ਕਿ ਮਿੱਟੀ ਵਿਚ ਭਾਂਡਾ ਦੱਬਿਆ ਹੋਇਆ ਹੈ, ਪਰ ਜਦ ਉਨ੍ਹਾਂ ਨੇ ਉਸਦਾ ਢੱਕਨ ਲਾਹਕੇ ਵੇਖਿਆ ਤਾਂ ਵਿਚੋਂ ਕਾਲਾ ਨਾਂਗ ਨਜ਼ਰ ਆਇਆ, ਉਸੇ ਵੇਲੇ ਚੋਰਾਂ ਨੇ ਕ੍ਰੋਧ ਵਿਚ ਭਰਕੇ ਕਿਹਾ—ਇਸੇ ਭਾਂਡੇ ਨੂੰ ਚੁੱਕਕੇ ਲੈ ਚਲੀਏ ਤੇ ਲਿਜਾਕੇ ਉਨ੍ਹਾਂ ਦੋਹਾਂ ਦੇ ਉਤੇ ਸੁਟ ਦੇਈਏ, ਤਾਂ ਕਿ ਉਥੇ ਹੀ ਮਰ ਜਾਨਗੇ। ਇਹ ਫੈਸਲਾ ਕਰਕੇ ਚੋਰਾਂ ਨੇ ਭਾਂਡਾ ਸਿਰ ਤੇ ਚੁੱਕ ਲਿਆ ਅਤੇ ਜਿੱਥੇ ਪੀਪਾ ਭਗਤ ਤੇ ਸ੍ਰੀ ਸੀਤਾ ਜੀ ਬੈਠੇ ਸਨ, ਉਨ੍ਹਾਂ ਦੋਹਾਂ ਦੇ ਵਿਚਾਲੇ ਲਿਆ ਸੱਟਿਆ, ਇਉਂ ਉਨ੍ਹਾਂ ਦੀ ਮਾਇਆ ਆਪੇ ਹੀ ਉਨ੍ਹਾਂ ਦੇ ਘਰ ਆ ਗਈ, ਉਹ ਸਾਰੀਆਂ ਮੋਹਰਾਂ ਸੱਤ ਸੌ ਤੇ ਵੀਹ ਸਨ ਅਤੇ ਇਕ ਇਕ ਮੋਹਰ ਪੰਜ ਤੋਲੇ ਸੋਨੇ ਦੀ ਬਣੀ ਹੋਈ ਸੀ। ਇਉਂ ਮਹਾਨ ਧਨ ਉਨ੍ਹਾਂ ਦੇ ਘਰ ਆ ਗਿਆ ॥

ਨੇ ਲੰਗਰ ਤਿਆਰ ਕਰਕੇ ਸਾਧੂ-ਸਮਾਜ ਨੂੰ ਛਕਾਉਨਾ ਸ਼ੁਰੂ ਕਰ ਦਿੱਤਾ। ਜਿਸ ਵੇਲੇ ਸੰਤ ਮੰਡਲੀ ਪ੍ਰਸਾਦ ਛਕ ਰਹੀ ਸੀ, ਉਸੇ ਵੇਲੇ ਹੀ ਸ੍ਰੀ ਪੀਪਾ ਜੀ ਰਾਜੇ ਸੂਰਜ ਸੈਨ ਪਾਸੋਂ ਅਪਨੇ ਸਥਾਨ ਪੁਰ ਆ ਗਏ ਅਤੇ ਅਪਨੀ ਗੈਰ-ਹਾਜ਼ਰੀ ਵਿਚ ਭੀ ਸੰਤਾਂ ਦੀ ਪੂਰੀ ੨ ਸੇਵਾ ਹੁੰਦੀ ਵੇਖਕੇ ਵਡੇ ਪ੍ਰਸੰਨ ਹੋਏ, ਮਗਰੋਂ ਇਨ੍ਹਾਂ ਨੇ ਸੀਤਾ ਜੀ ਤੋਂ ਪੁੱਛਿਆ ਘਰ ਵਿਚ ਤਾਂ ਕੋਈ ਭੀ ਸੀਧਾ ਆਦਿਕ ਨਹੀਂ ਸੀ, ਇਹ ਰਿਧਿ ਸਿਧਿ ਰੂਪ ਸੰਪਦਾ ਕਿਥੋਂ ਆ ਗਈ ਹੈ? ਤਾਂ ਸੀਤਾ ਜੀ ਨੇ ਬਣੀਏ ਨਾਲ ਰਾਤ ਵਿਚ ਮਿਲਣ ਦਾ ਇਕਰਾਰ ਕਰਕੇ ਸੀਧਾ ਲਿਔਣ ਦੀ ਸਾਰੀ ਗੱਲ ਕਹਿ ਸੁਣਾਈ। ਜਿਸਨੂੰ ਸੁਣਕੇ ਪੀਪਾ ਜੀ ਬੜੇ ਹੀ ਪ੍ਰਸੰਨ ਹੋਏ ਅਤੇ ਕਿਹਾ—ਸੀਤਾ! ਤੂੰ ਹੀ ਤਨ-ਮਨ-ਧਨ ਕਰਕੇ ਸੰਤਾਂ ਦੀ ਸੇਵਾ ਕੀਤੀ ਹੈ, ਸੀਤੇ! ਵੇਖ, ਜਗਤ ਗੁਰੂ ਜੀ ਕੀ ਹੁਕਮ ਕਰਦੇ ਹਨ:—"ਤਨ ਸੰਤਨ ਕਾ ਮਨ ਸੰਤਨ ਕਾ ਧਨ ਸੰਤਨ ਕਾ ਕੀਆ ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥
ਸੰਤਨ ਬਿਨੁ ਅਵਰ ਨਾ ਦਾਤਾ ਬੀਆ!"

ਜਦ ਕਿ ਸਾਡਾ ਤਨ ਹੈ ਹੀ ਸੰਤਾਂ ਦਾ, ਫਿਰ ਜਿਵੇਂ ਉਨ੍ਹਾਂ ਦੀ ਮਰਜ਼ੀ ਹੈ, ਓਵੇਂ ਹੀ ਵਰਤ ਲੈਣ, ਸਾਨੂੰ ਤਾਂ ਇਸ ਤਨ, ਮਨ, ਧਨ ਦੀ ਮਮਤ੍ਵ ਛੱਡਕੇ ਸੰਤਾਂ ਦੀ ਸੇਵਾ-ਭਗਤੀ ਕਰਕੇ ਉਨ੍ਹਾਂ ਨੂੰ ਖੁਸ਼ ਕਰਨ ਦਾ ਯਤਨ ਕਰਨਾ ਚਾਹੀਦਾ ਹੈ, ਮੈਂ ਪ੍ਰਮਾਤਮਾਂ ਦਾ ਲੱਖ ਲੱਖ ਸ਼ੁਕਰ ਕਰਦਾ ਹਾਂ, ਕਿ ਜਿਸਨੇ ਮੈਨੂੰ ਤੇਰੇ ਵਰਗੀ ਸੰਤ-ਸੇਵਾ ਦੀ ਪਿਆਰੀ ਇਸਤ੍ਰੀ ਦਾ ਪਤੀ ਹੋਣ ਦਾ ਮਾਨ ਬਖਸ਼ਿਆ ਹੈ। ਭਗਤ ਜੀ ਇਸ ਤਰ੍ਹਾਂ ਦੀਆਂ ਗੱਲਾਂ ਕਰ ਹੀ ਰਹੇ ਸਨ, ਕਿ ਰਾਤ ਪੈ ਗਈ, ਪਤੀ ਜੀ ਦੀ ਆਗਿਆ ਨਾਲ ਸੀਤਾ ਜੀ ਨੇ ਸ਼ਿੰਗਾਰ ਆਦਿਕ ਕੀਤਾ, ਬਾਣੀਏ ਕੋਲ ਜਾਣ ਨੂੰ ਤਿਆਰ ਹੋ ਰਹੀ ਸੀ, ਕਿ ਉਧਰੋਂ ਬੱਦਲ ਝੁਕ ਆਏ ਅਤੇ ਮੋਹਲੇਧਾਰ ਮੀਂਹ ਵੱਸਨਾ ਸ਼ੁਰੂ ਹੋ ਗਿਆ, ਪੀਪਾ ਜੀ ਨੇ ਉਸੇ ਵੇਲੇ ਸੀਤਾ ਜੀ ਨੂੰ ਮੋਢੇ ਉਤੇ ਚੁਕ ਲਿਆ ਅਤੇ ਕਿਹਾ—ਸੀਤਾ! ਚੱਲ, ਤੈਨੂੰ ਬਾਣੀਏ ਦੀ ਹੱਟੀ ਪੁਰ ਛੱਡ ਆਵਾਂ, ਤੂੰ ਅਪਨਾ ਬਚਨ ਸੱਚਾ ਕਰਕੇ ਬਾਣੀਏ ਨੂੰ ਖੁਸ਼ ਕਰ, ਅਪਨੇ ਬਚਨ ਦੀ ਪਾਲਨਾ ਕਰਨੀ ਮਨੁੱਖ ਮਾਤ੍ਰ ਦਾ ਪਰਮ ਧਰਮ ਹੈ।

## [੨੧] ਬਾਣੀਏ ਦਾ ਉਧਾਰ।

ਪੀਪਾ ਜੀ ਨੇ ਸੀਤਾ ਜੀ ਨੂੰ ਲਿਜਾਕੇ ਬਾਣੀਏ ਦੀ ਦੁਕਾਨ ਉਤੇ

ਸੜ ਬਲ ਗਏ, ਪਰ ਪੀਪਾ ਜੀ ਦੇ ਤੇਜ-ਪ੍ਰਤਾਪ ਕਰਕੇ ਵਿਚਾਰੇ ਕੁਝ ਕਹਿ ਨਹੀਂ ਸਕਦੇ ਸਨ, ਇਸ ਲਈ ਵਿਚੇ ਵਿਚ ਹੀ ਦੁਖੀ-ਸੁਖੀ ਹੋਕੇ ਚੁਪ ਕਰ ਰਹੇ॥

## [੧੭] ਸੰਤ ਹੀ ਨਗੌਰੀ ਬੈਲ ਹਨ।

ਉਥੇ ਇਕ ਵਣਜਾਰਾ ਆ ਗਿਆ ਜੋ ਨਗੌਰੀ ਬਲਦਾਂ ਨੂੰ ਮੁੱਲ ਲੈਣਾਂ ਚਾਹੁੰਦਾ ਸੀ, ਕਿਸੇ ਨੇ ਉਸਨੂੰ ਬਹਕਾ ਦਿੱਤਾ, ਕਿ ਜਿਸ ਤਰ੍ਹਾਂ ਦੇ ਬਲਦ ਤੂੰ ਲੈਣਾ ਚਾਹੁੰਦਾ ਹੈਂ, ਉਸ ਤਰ੍ਹਾਂ ਦੇ ਬਲਦ ਪੀਪਾ ਜੀ ਦੇ ਕੋਲ ਹਨ, ਹੋਰ ਕਿਸੇ ਕੋਲ ਉਸ ਤਰ੍ਹਾਂ ਦੇ ਬਲਦ ਨਹੀਂ ਹਨ॥

ਉਹ ਵਣਜਾਰਾ ਸ੍ਰੀ ਪੀਪਾ ਜੀ ਦੇ ਕੋਲ ਗਿਆ ਅਤੇ ਰੁਪਯਾਂ ਦਾ ਤੋੜਾ ਖੋਲ੍ਹਕੇ ਉਨ੍ਹਾਂ ਨੂੰ ਦੇਕੇ ਕਹਿਣ ਲੱਗਾ—ਆਪ ਨਗੌਰੀ ਬਲਦ ਮੈਨੂੰ ਮੁੱਲ ਦੇ ਦੇਵੋ, ਜਿੰਨਾ ਮੁੱਲ ਚਾਹੋ, ਉਹ ਮੇਰੇ ਪਾਸੋਂ ਲੈ ਲਵੋ, ਆਪ ਨੇ ਕਿਹਾ—ਬਹੁਤ ਹੱਛਾ, ਪਰ ਕੱਲ੍ਹ ਦੁਪੈਹਰ ਤੋਂ ਪੈਹਲੋਂ ਆ ਜਾਣਾ, ਇਸ ਵੇਲੇ ਤਾਂ ਬਲਦ ਨਗਰ ਵਿਚ ਚਰਨ ਲਈ ਭੇਜੇ ਹੋਏ ਹਨ। ਏਹ ਸੁਣਕੇ ਉਹ ਵਣਜਾਰਾ ਤਾਂ ਉਠਕੇ ਚਲਾ ਗਿਆ, ਮਗਰੋਂ ਆਪ ਨੇ ਸੰਤਾਂ ਨੂੰ ਭੰਡਾਰਾ ਕਰ ਦਿੱਤਾ ਅਤੇ ਨਯੋਤਾ ਦੇ ਭੇਜਿਆ, ਉਸ ਵਣਜਾਰੇ ਦੇ ਰੁਪਯਾਂ ਦਾ ਭੰਡਾਰਾ ਜਿਸ ਵਿਚ ਸੰਤ-ਜਨ ਬੈਠਕੇ ਛਕ ਰਹੇ ਸਨ, ਉਸੇ ਵੇਲੇ ਉਹ ਵਣਜਾਰਾ ਭੀ ਆ ਗਿਆ ਤਾਂ ਆਪ ਨੇ ਕਿਹਾ—ਤੂੰ ਚੰਗੇ ਵੇਲੇ ਆ ਗਿਆ ਹੈਂ, ਪਰਲੋਕ ਦੀ ਖੇਪ ਚਲਾਉਨ ਵਾਲੇ ਏਹੀ ਸੰਤ ਰੂਪ ਬਲਦ ਹਨ, ਮੈਂ ਇਨ੍ਹਾਂ ਦਾ ਹੀ ਬਪਾਰ ਕਰਦਾ ਹਾਂ, ਜਿੰਨੇ ਬਲਦ ਤੂੰ ਚਾਹੁੰਦਾ ਹੈਂ, ਓਨੇ ਹੀ ਲੈ ਜਾਹੁ। ਆਪ ਜੀ ਦੇ ਸੱਚੇ-ਸੁੱਚੇ ਬਚਨ ਸੁਣਕੇ, ਅਤੇ ਸੰਤਾਂ ਦੇ ਦਰਸ਼ਨ ਕਰਕੇ, ਉਸ ਵਣਜਾਰੇ ਦੇ ਮਨ ਵਿਚ ਭਗਤਿ ਭਾਵ ਜਾਗ ਪਿਆ, ਉਸਨੇ ਉਸੇ ਵੇਲੇ ਹੀ ਕਪੜੇ ਲਿਆਕੇ ਸਾਰੇ ਸੰਤਾਂ ਨੂੰ ਪਹਿਰਾ ਦਿੱਤੇ, ਇਸ ਤਰ੍ਹਾਂ ਉਸਦਾ ਧਨ-ਸਫਲਾ ਕਰਕੇ, ਵਣਜਾਰੇ ਨੂੰ ਭਗਤੀ ਭਾਵ ਦਾ ਉਪਦੇਸ਼ ਦੇਕੇ, ਉਸਦੀ ਕਲਿਆਣ ਕਰ ਦਿੱਤੀ, ਉਸੇ ਦਿਨ ਤੋਂ ਹੀ ਓਹ ਵਣਜਾਰਾ ਭੀ ਪੂਰਾ ੨ ਹਰੀ ਦਾ ਭਗਤ ਹੋ ਗਿਆ ਅਤੇ ਸੰਤਾਂ ਦੇ ਭੰਡਾਰੇ ਵਿਚ ਖਰਚ ਹੋਏ ਧਨ ਨੂੰ ਸਫਲ ਹੋਇਆ ਮੰਨਕੇ ਸ੍ਰੀ ਪੀਪਾ ਜੀ ਦਾ ਧੰਨਵਾਦ ਕਰਦਾ ਹੋਇਆ, ਉਨ੍ਹਾਂ ਦਾ ਸਿੱਖ ਹੋ ਗਿਆ॥

## [੧੮] ਚੋਰਾਂ ਦੇ ਘਰ ਘੋੜਾ ਆਪੇ ਆ ਗਿਆ।

ਇਕ ਦਿਨ ਭਗਤ ਪੀਪਾ ਜੀ ਘੋੜੇ ਉਤੇ ਸਵਾਰ ਹੋਕੇ ਇਸ਼ਨਾਨ

ਨੇ ਲੰਗਰ ਤਿਆਰ ਕਰਕੇ ਸਾਧੂ-ਸਮਾਜ ਨੂੰ ਛਕਾਉਨਾ ਸ਼ੁਰੂ ਕਰ ਦਿੱਤਾ। ਜਿਸ ਵੇਲੇ ਸੰਤ ਮੰਡਲੀ ਪ੍ਰਸਾਦ ਛਕ ਰਹੀ ਸੀ, ਉਸੇ ਵੇਲੇ ਹੀ ਸ੍ਰੀ ਪੀਪਾ ਜੀ ਰਾਜੇ ਸੂਰਜ ਸੈਨ ਪਾਸੋਂ ਅਪਨੇ ਸਥਾਨ ਪੁਰ ਆ ਗਏ ਅਤੇ ਅਪਨੀ ਗੈਰ-ਹਾਜ਼ਰੀ ਵਿਚ ਭੀ ਸੰਤਾਂ ਦੀ ਪੂਰੀ ੨ ਸੇਵਾ ਹੁੰਦੀ ਵੇਖਕੇ ਵਡੇ ਪ੍ਰਸੰਨ ਹੋਏ, ਮਗਰੋਂ ਇਨ੍ਹਾਂ ਨੇ ਸੀਤਾ ਜੀ ਤੋਂ ਪੁੱਛਿਆ ਘਰ ਵਿਚ ਤਾਂ ਕੋਈ ਭੀ ਸੀਧਾ ਆਦਿਕ ਨਹੀਂ ਸੀ, ਇਹ ਰਿਧਿ ਸਿਧਿ ਰੂਪ ਸੰਪਦਾ ਕਿਥੋਂ ਆ ਗਈ ਹੈ? ਤਾਂ ਸੀਤਾ ਜੀ ਨੇ ਬਣੀਏ ਨਾਲ ਰਾਤ ਵਿਚ ਮਿਲਣ ਦਾ ਇਕਰਾਰ ਕਰਕੇ ਸੀਧਾ ਲਿਔਣ ਦੀ ਸਾਰੀ ਗੱਲ ਕਹਿ ਸੁਣਾਈ। ਜਿਸਨੂੰ ਸੁਣਕੇ ਪੀਪਾ ਜੀ ਬੜੇ ਹੀ ਪ੍ਰਸੰਨ ਹੋਏ ਅਤੇ ਕਿਹਾ—ਸੀਤਾ! ਤੂੰ ਹੀ ਤਨ-ਮਨ-ਧਨ ਕਰਕੇ ਸੰਤਾਂ ਦੀ ਸੇਵਾ ਕੀਤੀ ਹੈ, ਸੀਤੇ! ਵੇਖ, ਜਗਤ ਗੁਰੂ ਜੀ ਕੀ ਹੁਕਮ ਕਰਦੇ ਹਨ:—"ਤਨ ਸੰਤਨ ਕਾ ਮਨ ਸੰਤਨ ਕਾ ਧਨ ਸੰਤਨ ਕਾ ਕੀਆ ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥
ਸੰਤਨ ਬਿਨੁ ਅਵਰ ਨਾ ਦਾਤਾ ਬੀਆ!"

ਜਦ ਕਿ ਸਾਡਾ ਤਨ ਹੈ ਹੀ ਸੰਤਾਂ ਦਾ, ਫਿਰ ਜਿਵੇਂ ਉਨ੍ਹਾਂ ਦੀ ਮਰਜ਼ੀ ਹੈ, ਓਵੇਂ ਹੀ ਵਰਤ ਲੈਣ, ਸਾਨੂੰ ਤਾਂ ਇਸ ਤਨ. ਮਨ, ਧਨ ਦੀ ਮਮਤ੍ਵ ਛੱਡਕੇ ਸੰਤਾਂ ਦੀ ਸੇਵਾ-ਭਗਤੀ ਕਰਕੇ ਉਨ੍ਹਾਂ ਨੂੰ ਖੁਸ਼ ਕਰਨ ਦਾ ਯਤਨ ਕਰਨਾ ਚਾਹੀਦਾ ਹੈ, ਮੈਂ ਪ੍ਰਮਾਤਮਾਂ ਦਾ ਲੱਖ ਲੱਖ ਸ਼ੁਕਰ ਕਰਦਾ ਹਾਂ, ਕਿ ਜਿਸਨੇ ਮੈਨੂੰ ਤੇਰੇ ਵਰਗੀ ਸੰਤ-ਸੇਵਾ ਦੀ ਪਿਆਰੀ ਇਸਤ੍ਰੀ ਦਾ ਪਤੀ ਹੋਣ ਦਾ ਮਾਨ ਬਖਸ਼ਿਆ ਹੈ। ਭਗਤ ਜੀ ਇਸ ਤਰ੍ਹਾਂ ਦੀਆਂ ਗੱਲਾਂ ਕਰ ਹੀ ਰਹੇ ਸਨ, ਕਿ ਰਾਤ ਪੈ ਗਈ, ਪਤੀ ਜੀ ਦੀ ਆਗੰਯਾ ਨਾਲ ਸੀਤਾ ਜੀ ਨੇ ਸ਼ਿੰਗਾਰ ਆਦਿਕ ਕੀਤਾ, ਬਾਣੀਏ ਕੋਲ ਜਾਣ ਨੂੰ ਤਿਆਰ ਹੋ ਰਹੀ ਸੀ, ਕਿ ਉਧਰੋਂ ਬੱਦਲ ਝੁਕ ਆਏ ਅਤੇ ਮੋਹਲੇਧਾਰ ਮੀਂਹ ਵੱਸਨਾ ਸ਼ੁਰੂ ਹੋ ਗਿਆ, ਪੀਪਾ ਜੀ ਨੇ ਉਸੇ ਵੇਲੇ ਸੀਤਾ ਜੀ ਨੂੰ ਮੋਢੇ ਉਤੇ ਚੁੱਕ ਲਿਆ ਅਤੇ ਕਿਹਾ—ਸੀਤਾ! ਚੱਲ, ਤੈਨੂੰ ਬਾਣੀਏ ਦੀ ਹੱਟੀ ਪੁਰ ਛੱਡ ਆਵਾਂ, ਤੂੰ ਅਪਨਾ ਬਚਨ ਸੱਚਾ ਕਰਕੇ ਬਾਣੀਏ ਨੂੰ ਖੁਸ਼ ਕਰ, ਅਪਨੇ ਬਚਨ ਦੀ ਪਾਲਨਾ ਕਰਨੀ ਮਨੁੱਖ ਮਾਤ੍ਰ ਦਾ ਪਰਮ ਧਰਮ ਹੈ।

## [੨੧] ਬਾਣੀਏ ਦਾ ਉਧਾਰ।

ਪੀਪਾ ਜੀ ਨੇ ਸੀਤਾ ਜੀ ਨੂੰ ਲਿਜਾਕੇ ਬਾਣੀਏ ਦੀ ਦੁਕਾਨ ਉਤੇ

ਨੂੰ ਲੋਹੇ ਦੀ ਛੋਟੀ ਪੇਟੀ ਵਿਚ, ਓਹ ਪੇਟੀ ਉਸਤੋਂ ਵਡੀ ਪੇਟੀ ਵਿਚ, ਓਹ ਉਸਤੋਂ ਵੱਡੀ ਪੇਟੀ ਵਿਚ, ਗੱਲ ਕੀ ਇਸੇ ਤਰ੍ਹਾਂ ਹੀ ਨੰਬਰਵਾਰ ਲੋਹੇ ਦੇ ਸੰਦੂਕ ਵਿਚ ਸੰਦੂਕ ਰਖਕੇ ਸਾਰੇ ਸੰਦੂਕ ਬੰਦ ਕਰਕੇ ਇਕੋ ਹੀ ਸੰਦੂਕ ਬਣ ਗਿਆ ਤਾਂ ਰਾਜਾ ਪੀਪਾ ਜੀ ਨੇ ਉਸ ਇਸਤ੍ਰੀ ਨੂੰ ਕਿਹਾ–"ਪੁਤ੍ਰੀ ! ਜੋ ਇਨ੍ਹਾਂ ਸੰਦੂਕਾਂ ਵਿਚ ਬੰਦ ਹੈ, ਉਹ ਭੂਤ ਸੀ, ਇਸਨੇ ਤੇਰੇ ਪਤੀ ਦਾ ਹੀ ਰੂਪ ਧਾਰਕੇ ਤੇਰਾ ਧਰਮ ਭ੍ਰਸ਼ਟ ਕੀਤਾ ਸੀ, ਇਸਨੂੰ ਸਮੁੰਦਰ ਵਿਚ ਸੁੱਟ ਦਿਓ ਅਤੇ ਏਹ ਪੁਰਖ ਤੇਰਾ ਪਤੀ ਹੈ, ਇਸਦੇ ਨਾਲ਼ ਘਰ ਚਲੀ ਜਾਹੁ। ਉਨ੍ਹਾਂ ਦੋਹਾਂ ਨੂੰ ਘਰ ਭੇਜ ਦਿੱਤਾ ਅਤੇ ਭੂਤ ਦੇ ਸੰਦੂਕ ਨੂੰ ਸਮੁੰਦਰ ਵਿਚ ਸੁੱਟਵਾ ਦਿੱਤਾ, ਪਰ ਕਿਸੇ ੨ ਸਾਖੀ ਵਿਚ ਲਿਖਿਆ ਹੈ, ਕਿ ਪੀਪਾ ਭਗਤ ਜੀ ਨੇ ਉਸ ਭੂਤ ਦੀ ਭੀ ਕਲਿਆਨ ਕਰਾ ਦਿੱਤੀ।

## [੨੦] ਸੰਤ ਸੇਵਾ ਅਤੇ ਬਚਨ ਦੀ ਪਾਲਨਾ।

ਜਦ ਪੀਪਾ ਜੀ ਇਹ ਮੁਕੱਦਮਾ ਕਰਨ ਲਈ ਰਾਜਾ ਸੂਰਜ ਸੈਨ ਮੱਲ ਕੋਲ ਆਏ ਹੋਏ ਸਨ, ਓਦੋਂ ਇਨ੍ਹਾਂ ਦੇ ਆਸ਼੍ਰਮ ਉਤੇ ਸੰਤ-ਮੰਡਲੀ ਆ ਗਈ, ਭਾਵੇਂ ਪੀਪਾ ਜੀ ਤਾਂ ਘਰ ਨਹੀਂ ਸਨ, ਪਰ ਸੀਤਾ-ਸਹਚਰੀ ਜੀ ਨੇ ਸੰਤਾਂ ਦੀ ਪੂਰੀ ਪੂਰੀ ਸੇਵਾ ਕੀਤੀ, ਜਦ ਲੰਗਰ ਦੀ ਤਿਆਰੀ ਵੱਲ ਧਿਆਨ ਆਇਆ ਤਾਂ ਘਰ ਵਿਚ ਕੋਈ ਭੀ ਵਸਤੂ ਨਾਂ ਵੇਖਕੇ ਸੀਤਾ ਰਾਣੀ ਜੀ ਨੇ ਸੋਚਿਆ ਸ੍ਵਾਮੀ ਜੀ ਇਥੇ ਨਹੀਂ ਹਨ, ਜੇ ਸੰਤ-ਜਨਾਂ ਨੂੰ ਅੰਨ ਨਾਂ ਮਿਲਿਆ ਤਾਂ ਮਹਾਨ ਪਾਪ ਹੋਵੇਗਾ, ਕਿਤੋਂ ਸੀਧਾ ਲਿਆਕੇ ਭੋਜਨ ਤਿਆਰ ਕਰਕੇ ਜਰੂਰ ਛਕਾਉਨਾ ਚਾਹੀਦਾ ਹੈ, ਅਜੇਹਾ ਵੀਚਾਰ ਕਰਕੇ ਸ੍ਰੀ ਸੀਤਾ ਜੀ ਘਰ ਤੋਂ ਬਾਹਰ ਨਿਕਲੇ, ਇਕ ਵਿਸ਼ਈ ਬਾਣੀਏ ਨੇ ਆਪ ਨੂੰ ਅਵਾਜ਼ ਮਾਰਕੇ ਕਿਹਾ–ਇਕ ਰਾਤ ਮੇਰੀ ਸੇਜਾ ਦਾ ਸ਼ਿੰਗਾਰ ਬਣੋ, ਤਾਂ ਆਪਨੂੰ ਜੋ ਮੂੰਹੋ ਮੰਗੋ, ਓਹੀ ਦੇਣ ਨੂੰ ਤਿਆਰ ਹਾਂ। ਸੀਤਾ ਜੀ ਨੇ ਕਿਹਾ–ਬਹੁਤ ਹੱਛਾ ! ਅੱਜ ਹੀ ਕਈ ਇਕ ਸੰਤ ਜਨ ਆਏ ਹਨ, ਉਨ੍ਹਾਂ ਦੇ ਭੋਜਨ ਦੀ ਸਾਮਗ੍ਰੀ ਭੇਜ ਦਿਓ, ਮੈਂ ਤੇਰੀ ਭਾਵਨਾ ਪੂਰੀ ਕਰਾਂਗੀ। ਉਹ ਬਾਣੀਆਂ ਇਨ੍ਹਾਂ ਦੇ ਰੂਪ ਉਤੇ ਮੁਗਧ ਤਾਂ ਹੋ ਹੀ ਚੁਕਾ ਸੀ, ਉਸਨੇ ਰਾਤ ਜ਼ਰੂਰ ਆਵਨ ਦਾ ਇਕਰਾਰ ਕਰਕੇ ਅਪਨੇ ਨੌਕਰ ਦੇ ਹੱਥ ਹੀ ਹਰ ਇਕ ਤਰ੍ਹਾਂ ਦੀ ਭੋਜਨ ਸਾਮਗ੍ਰੀ ਇਨ੍ਹਾਂ ਦੇ ਡੇਰੇ ਭੇਜ ਦਿੱਤੀ। ਸਾਰੀ ਸਾਮਗ੍ਰੀ ਆ ਜਾਣ ਪਰ ਸ੍ਰੀ ਸੀਤਾ ਜੀ

ਕਾਰਣ ਪੀਪਾ ਜੀ ਦਾ ਸੀਤਾ ਜੀ ਨੂੰ ਅਪਣੇ ਮੋਢਿਆਂ ਉਤੇ ਚੁਕ ਕੇ ਉਸ ਵਿਸ਼ਈ ਦੇ ਕੋਲ ਲੈ ਜਾਣਾ" ਆਦਿਕ ਸਾਰੀ ਗੱਲ ਧੁੰਮਦੀ ੨ ਰਾਜੇ ਸੂਰਜ ਸੈਨ ਮੱਲ ਦੇ ਕੰਨਾਂ ਵਿਚ ਭੀ ਪਹੁੰਚ ਗਈ, ਉਧਰੋਂ ਭਰੀ ਹੋਈ ਰਾਜ ਸਭਾ ਦੇ ਵਿਚ ਨਿੰਦਕ ਬ੍ਰਾਹਮਣਾਂ ਨੇ ਕਹਿ ਦਿੱਤਾ–ਮਹਾਰਾਜ ! ਅਪਨੇ ਗੁਰੂ ਦੀ ਗੱਲ ਸੁਣੀ ਜੇ ? ਅਜੇਹਾ ਤਾਂ ਭੇਟੂ ਕੰਜਰ ਭੀ ਨਹੀਂ ਕਰਦੇ ! ਉਨ੍ਹਾਂ ਨੂੰ ਭੀ ਅੱਖ ਦੀ ਸ਼ਰਮ ਹੁੰਦੀ ਹੈ, ਜੇਹੜੀ ਸਰੇ-ਆਮ ਬਜਾਰ ਵਿਚ ਬੈਠਨ ਵਾਲੀ ਖ਼ਾਨਗੀ ਹੈ, ਓਹ ਭੀ ਇਤਨੀ ਬੇਹਯਾਈ ਦੀ ਗੱਲ ਨਹੀਂ ਕਰਦੀ, ਵੇਖੋ ਨਾਂ ! ਕੇਡਾ ਹਨੇਰ ਹੈ, ਏਡੇ ਦੁਰਾਚਾਰੀ ! ਹਰੇ ਰਾਮ ! ਕਹਾਉਨਾ ਭਗਤ ਲੋਕਾਂ ਨੂੰ ਗੁਰ ਮੰਤ੍ਰ ਦੇਣੇ ਅਤੇ ਆਪ ਏਡੇ ੨ ਘੋਰ ਪਾਪ ਕਰਨੇ ! ਇਸਤੋਂ ਵਧਕੇ ਹੋਰ ਮਹਾਂ ਪਾਪ ਹੀ ਕੇਹੜਾ ਹੈ ? ਰਾਜਨ ! ਘੋਰ ਕਲਜੁਗ ਆ ਗਿਆ ਹੈ, ਕਲੀ-ਪੁਰਾਣ ਵਿਚ ਸਪਸ਼ਟ ਲਿਖਿਆ ਹੈ, ਕਲਿਜੁਗ ਦੇ ਸੰਤ ਕੰਜਰ ਤੇ ਭੇਟੂ ਹੋਣਗੇ। ਕਲਿ-ਜੁਗੀ ਸੰਤਾਂ ਦੇ ਡੇਰੇ ਵਿਭਚਾਰਣੀ ਦੇ ਅੱਡੇ ਹੋਣਗੇ, ਉਹ ਸੰਤ-ਆਸ਼੍ਰਮ ਨਾ ਆਖੋ, ਉਹ ਕੋਠੀ ਖਾਨੇ ਹੋਣਗੇ। ਕਲਿਜੁਗ ਦੇ ਸੰਤ ਭੇਟੂ ਤੇ ਉਨ੍ਹਾਂ ਦੇ ਆਸ਼੍ਰਮ ਕੋਠੀ ਖਾਨੇ ਹੋਣਗੇ, ਪੁਰਾਣ ਦਾ ਲਿਖਿਆ ਅੱਖਰ ੨ ਸੱਚ ਹੋ ਗਿਆ, ਰਾਜਨ ! ਇਸ ਤੋਂ ਵਧੀਕ ਹੋਰ ਭੇਟੂ ਕੀ ਕੌਣ ਹੈ ? ਜਿਸਨੇ ਆਪਨੀ ਵਹੁਟੀ ਆਪਨੇ ਮੋਢਿਆਂ ਤੇ ਚੁੱਕਕੇ ਵਿਸ਼ਈ ਦੀ ਸੇਜਾ ਉਤੇ ਪਹੁੰਚਾ ਦਿੱਤੀ ਅਤੇ ਆਪ ਇਕ ਪਾਸੇ ਅੱਖਾਂ ਮੀਟਕੇ ਬੈਠ ਗਿਆ, ਕਿਉਂਕਿ ਜੇਹੜਾ ਆਪਨੀ ਵਹੁਟੀ ਦੂਜੇ ਦੇ ਹਵਾਲੇ ਕਰ ਦੇਂਦਾ ਹੈ, ਉਹ ਦੂਜੇ ਦੀ ਧੀ, ਭੈਣ ਜਾਂ ਇਸਤ੍ਰੀ ਦੇ ਧਰਮ-ਸਤ ਦੀ ਰੱਖਿਆ ਕਿਵੇਂ ਕਰ ਸਕੇਗਾ ? ਜੇਹੜਾ ਆਪਨੀ ਧਰਮ-ਪਤਨੀ ਨੂੰ ਦੋ ਸੇਰ ਆਟੇ ਦੇ ਮੁੱਲ ਤੋਂ ਪਾਪ ਕਰਮ ਕਰਨ ਵਾਸਤੇ ਇਕ ਵਿਸ਼ਈ ਦੇ ਨਾਲ ਜਾ ਕੇ ਸੁਆ ਔਂਦਾ ਹੈ, ਉਹ ਸਾਡੇ ਧਰਮ-ਸ਼ਰਮ ਦਾ ਰਾਖਾ [ਗੁਰੂ] ਕਿਵੇਂ ਹੋ ਸਕਦਾ ਹੈ ? ਗੁਰੂ ਤਾਂ ਧਰਮ ਦੇ ਬੇੜੇ ਦਾ ਮਲਾਹ ਹੁੰਦਾ ਹੈ, ਜੇਹੜਾ ਆਪ ਲੋਭ ਦੀ ਲੈਹਰ ਵਿਚ ਡੁੱਬਕੇ, ਪਾਪ ਕਰਮ ਕਰਦਾ ਹੈ, ਆਪਨੀ ਧਰਮ ਪਤਨੀ ਤੋਂ ਪਾਪ ਕਰਮ-ਵਿਭਚਾਰ ਕਰਾਉਂਦਾ ਹੈ ਅਤੇ ਉਸਨੂੰ ਵਿਭਚਾਰ ਕਰਾਉਨ ਲਈ ਆਪਨੇ ਮੋਢੇ ਉਤੇ ਚੁੱਕਕੇ, ਵਿਸ਼ਈ ਪੁਰਸ਼ ਦੀ ਸੇਜਾ ਤੇ ਲੈ ਜਾਂਦਾ ਹੈ, ਕੀ ਓਹ ਧਰਮ ਦੇ ਬੇੜੇ ਨੂੰ ਪਾਰ ਲੰਘਾ ਦੇਵੇਗਾ ? ਰਾਜਨ ! ਇਹ ਤਾਂ ਬੜੀ ਬੁਰੀ ਗੱਲ ਹੈ, ਸਾਨੂੰ ਤਾਂ ਧਰਮ ਸ਼ਰਮ ਤੋਂ ਉਲਟੀ ਗੱਲ ਦਿੱਸ ਰਹੀ ਹੈ, ਸਾਨੂੰ ਸਮਝ ਨਹੀਂ

ਉਤਾਰ ਦਿੱਤਾ ਅਤੇ ਆਪ ਬੂਹੇ ਉਤੇ ਬੈਠੇ ਰਹੇ, ਸੀਤਾ ਜੀ ਅੰਦਰ ਗਏ, ਅੱਗੇ ਉਹ ਬਾਣੀਆ ਸੇਜਾ ਵਿਛਾਕੇ ਉਡੀਕ ਹੀ ਰਿਹਾ ਸੀ ਕਿ ਮੀਂਹ ਪੈਣ ਲੱਗ ਪਿਆ ਹੈ, ਸੀਤਾ ਸ਼ਾਇਦ ਨਾਂ ਹੀ ਆਵੇ, ਪਰ ਜਿਉਂ ਹੀ ਸੀਤਾ ਜੀ ਨੂੰ ਸੁੱਕੇ ਪੈਰੀਂ ਵੇਖਿਆ ਤਾਂ ਪਰਮ ਭਾਗਵਤੀ ਜੀ ਦੇ ਚਰਨਾਂ ਦੇ ਦਰਸ਼ਨ ਕਰਦਿਆਂ ਹੀ ਉਸਦੀ ਵਿਸ਼ੈ ਪ੍ਰਾਇਨੀ ਬੁਧਿ ਸ੍ਰਿਛ ਹੋ ਗਈ, ਇਸ ਲਈ ਉਸਨੇ ਕਿਹਾ–'ਮਾਤਾ ! ਤੂੰ ਇਸ ਤਰ੍ਹਾਂ ਦੇ ਮੋਹਲੇਧਾਰ ਮੀਂਹ ਵੱਸਦੇ ਵਿਚ ਸੁੱਕੇ ਪੈਰੀਂ ਅਤੇ ਸੁੱਕੇ ਕਪੜੀਂ ਕਿਸ ਤਰ੍ਹਾਂ ਨਾਲ ਆਈ ਹੈਂ ? ਸੀਤਾ ਜੀ ਨੇ ਕਿਹਾ–ਸ੍ਵਾਮੀ ਜੀ ਆਪਨੇ ਮੋਢੇ ਉਤੇ ਚੜ੍ਹਾਕੇ ਅਤੇ ਮੇਰੇ ਉਪਰ ਇਕ ਹੋਰ ਕੰਬਲ ਉਢਾਕੇ, ਚੁੱਕਕੇ ਲਿਆਏ ਹਨ, ਉਨ੍ਹਾਂ ਨੇ ਹੀ ਤੇਰੇ ਬੂਹੇ ਤੇ ਲਿਆਕੇ ਉਤਾਰਿਆ ਹੈ, ਇਹ ਸੁਣਕੇ ਬਾਣੀਏ ਨੇ ਪੁੱਛਿਆ–ਪਿਤਾ ਪੀਪਾ ਜੀ ਕਿਥੇ ਹਨ ? ਸੀਤਾ ਜੀ ਨੇ ਕਿਹਾ–ਬਾਹਰ ਜਾਕੇ ਵੇਖ ਲੈ, ਇਥੇ ਕਿਤੇ ਨੇੜੇ ਹੀ ਖੜੇ ਹੋਣਗੇ। ਇਹ ਸੁਣਦਾ ਹੀ ਬਾਣੀਆ ਬਾਹਰ ਭੱਜਾ ਗਿਆ ਅਤੇ ਜਾਕੇ ਸ੍ਰੀ ਪੀਪਾ ਜੀ ਦੇ ਚਰਨੀ ਡਿੱਗ ਪਿਆ, ਤੇ ਡਰਦਾ ਹੋਇਆ ਬੇਨਤੀ ਕਰਨ ਲੱਗਾ–ਹੇ ਸੁਖਦਾਈ ਪਿਤਾ ਜੀ ! ਮੈਂ ਘੋਰ ਪਾਪੀ ਨੂੰ ਪਾਪ-ਅਗਨਿ ਤੋਂ ਰਖ ਲੈਂ। ਪੀਪਾ ਜੀ ਨੇ ਬਾਣੀਏ ਨੂੰ ਧੀਰਜ ਦੇਕੇ ਕਿਹਾ–ਜਾਓ, ਕਿਸੇ ਦਾ ਕੋਈ ਡਰ ਨਾਂ ਮੰਨੋ, ਨਿਸੰਗ ਹੋਕੇ ਅਪਨੀ ਮਨ ਮਰਜੀ ਦਾ ਕੰਮ ਕਰੋ, ਤੂੰ ਉਹ ਧਨ ਬਿਨਾਂ ਹੀ ਕਿਸੇ ਲਿਖਤ-ਪੜਤ ਤੋਂ ਦਿੱਤਾ ਹੈ, ਜਿਸ ਧਨ ਦੇ ਉਤੇ ਭਰਾ-ਭਰਾ ਆਪੋ ਵਿਚ ਲੜ ਮਰਦੇ ਹਨ। ਪੀਪਾ ਜੀ ਨੇ ਤਾਂ ਉਸਨੂੰ ਏਹ ਗੱਲ ਕਹਿ ਦਿੱਤੀ, ਪਰ ਉਹ ਸ਼ਰਮ ਨਾਲ ਹੀ ਮਰਦਾ ਜਾਂਦਾ ਸੀ। ਉਸਦਾ ਮਨ ਚਾਹੁੰਦਾ ਸੀ ਕਿ ਜੇ ਧਰਤੀ ਪਾਟ ਜਾਵੇ ਤਾਂ ਮੈਂ ਵਿਚੇ ਹੀ ਗਰਕ ਹੋ ਜਾਵਾਂ, ਉਸ ਦੀਆਂ ਅੱਖਾਂ ਤੋਂ ਪੂਰਨ ਵੈਰਾਗ ਨਾਲ ਫੂਨ ਫੂਨ ਆਂਸੂ ਵਗ ਰਹੇ ਸਨ, ਉਸਦੀ ਅਜੇਹੀ ਦਸ਼ਾ ਵੇਖਕੇ ਸ੍ਰੀ ਸੀਤਾ-ਸਹਚਰੀ ਜੀ ਦੀ ਪ੍ਰੇਰਨਾ ਨਾਲ ਪੀਪਾ ਭਗਤ ਜੀ ਨੇ ਉਸਨੂੰ ਗੁਰ-ਮੰਤ੍ਰ ਦਿੱਤਾ ਅਤੇ ਉਸਨੇ ਗੁਰ ਦੀਖਯਾ ਨੂੰ ਪ੍ਰਾਪਤ ਕਰਕੇ ਆਵਾ ਗਵਨ ਤੋਂ ਛੁਟਕਾਰਾ ਪਾ ਲਿਆ।

## [੨੨] ਰਾਜੇ ਸੂਰਜ ਸੈਨ ਦਾ ਡੋਲ ਜਾਣਾ।

"ਸ੍ਰੀ ਸੀਤਾ ਜੀ ਦਾ ਇਕ ਵਿਸ਼ਈ ਨਾਲ ਰਾਤ ਸਮੇਂ ਮਿਲਣ ਦਾ ਇਕਰਾਰ ਕਰਕੇ ਸੀਧਾ-ਸਾਮਗ੍ਰੀ ਦਾ ਲਿਆਉਣਾ, ਫਿਰ ਮੀਂਹ ਵੱਸਣ ਦੇ

ਰਹੇਗਾ, ਸਗੋਂ ਸਿੱਖ. ਗੁਰੂ ਤੇ ਕਰਤਾਰ ਰੂਪ ਹੋ ਜਾਏਗਾ; ਤਦੇ ਤਾਂ ਜਗਤ ਗੁਰੂ ਜੀ ਨੇ ਫੁਰਮਾਇਆ ਹੈ:-

"ਭੁਲਣ ਅੰਦਰ ਸਭ ਕੋ, ਅਭੁਲ ਗੁਰੂ ਕਰਤਾਰ" ॥

ਜਿਸਦਾ ਧਰਮ ਹੀ ਭੁੱਲਣਾ ਹੈ, ਉਸਦੀ ਭੁੱਲ ਨੂੰ ਚਿਤਾਰਨਾ ਗੁਰੂ ਦਾ ਧਰਮ ਨਹੀਂ, ਸਗੋਂ ਗੁਰੂ ਦਾ ਧਰਮ ਹੈ, 'ਭੁੱਲ' ਨੂੰ ਕੱਢਨਾ ਅਤੇ ਭੁੱਲ ਵਿਚ ਕੀਤੇ ਗਏ ਅਪਰਾਧ ਨੂੰ ਬਖਸ਼ਣਾ! ਹੁਣ ਰਾਜੇ ਨੇ ਅਪਨੇ ਸੁਭਾਵਕ ਧਰਮ ਅਨੁਸਾਰ ਭੁੱਲ ਕੀਤੀ ਹੈ, ਭੁੱਲ ਨਹੀਂ ਕੀਤੀ, ਭੁਲ ਗਿਆ ਹੈ, ਭੁੱਲ ਦਾ ਰੂਪ ਹੋ ਗਿਆ ਹੈ, ਆਪ ਹੀ ਭੁੱਲ ਬਣ ਚੁੱਕਾ ਹੈ, ਮੇਰਾ ਧਰਮ ਹੈ, ਉਸਦੀ ਭੁੱਲ ਨੂੰ ਕੱਢਾਂ, ਜਿਸ ਭੁੱਲ-ਜਾਲ ਵਿਚ ਫਸ ਚੁੱਕਾ ਹੈ, ਉਸ ਭੁੱਲ-ਜਾਲ ਨੂੰ ਕੱਟਕੇ, ਉਸਨੂੰ 'ਸਿੱਖੀ-ਮੰਡਲ' ਵਿਚ ਵਸਾਂਵਾਂ। ਜੇਕਰ ਇਸ ਵੇਲੇ ਮੈਂ ਉੱਦਮ ਨਾਂ ਕੀਤਾ, ਤਾਂ ਫਿਰ ਮੈਨੂੰ ਦਰਗਾਹ ਤੋਂ ਪੁੱਛ ਹੋਣੀ ਹੈ, ਕਿਉਂਕਿ ਜਗਤ ਉਤੇ ਵੇਖਦੇ ਹਾਂ, ਕਿ 'ਮੰਦਾ ਕੁਤਾ ਖਸਮੇ ਗਾਲ' ਬੁਰੇ ਕੁੱਤੇ ਦੇ ਮਾਲਕ ਨੂੰ ਗਾਲ ਮਿਲਦੀ ਹੈ, ਇਵੇਂ ਹੀ ਭੁੱਲ ਵਿਚ ਫਸਕੇ ਪਤਿਤ ਹੋ ਚੁੱਕੇ ਸਿੱਖ ਦੀ ਪੁੱਛ ਗੁਰੂ ਪਾਸੋਂ ਹੋਣੀ ਹੈ। ਇਸ ਤਰ੍ਹਾਂ ਦੀ ਵਿਚਾਰ ਕਰਕੇ ਪੀਪਾ ਜੀ ਅਪਨੇ ਸਥਾਨ ਤੋਂ ਤੁਰ ਪਏ। ਜਿਵੇਂ ਸਿਆਲ ਦੀ ਹੱਡ ਭੰਨਵੀਂ ਠੰਢ ਨੂੰ ਦੂਰ ਕਰਨ ਲਈ ਗਰਮੀ ਆਉਂਦੀ ਹੈ, ਜਿਵੇਂ ਮਸਜਾ ਦੇ ਕਾਲੇ ਬੋਲੇ ਅੰਧਕਾਰ ਨੂੰ ਦੂਰ ਕਰਨ ਵਾਸਤੇ ਚੰਦ੍ਰਮਾਂ ਦਾ ਆਗਮਨ ਹੁੰਦਾ ਹੈ, ਇਵੇਂ ਹੀ ਸਿੱਖ ਦੀ ਭੁੱਲ ਨੂੰ ਨਾਸ ਕਰਨ ਵਾਸਤੇ ਗੁਰੂ ਆਪ ਜਾਂਦਾ ਹੈ, ਅਸੀਂ ਵੇਖਦੇ ਹਾਂ ਬੇਸਮਝ ਬੱਚਾ ਅੱਗ ਵਿਚ ਹੱਥ ਪਾਣ ਲੱਗਦਾ ਹੈ, ਇਕ ਜ਼ੇਹਰ ਦੇ ਭਰੇ ਹੋਏ ਸੱਪ ਨੂੰ ਫੜਕੇ ਮੂੰਹ ਵਿਚ ਪਾਉਨ ਦਾ ਯਤਨ ਕਰਦਾ ਹੈ, ਪਰ ਮਾਪੇ ਭੱਜਦੇ ਹਨ, ਬੱਚੇ ਨੂੰ ਵਰਜਦੇ ਹਨ, ਉਸਨੂੰ ਰੋਣ-ਧੋਣ ਤੋਂ ਚੁੱਪ ਕਰਾਉਂਦੇ ਹਨ, ਉਸਦੀ ਬੇਸਮਝੀ ਦੇ ਭਿਆਨਕ ਨਤੀਜੇ ਨੂੰ ਜਾਣਦੇ ਹੋਏ, ਉਸਨੂੰ ਉਹ ਕੰਮ ਨਹੀਂ ਕਰਨ ਦੇਂਦੇ, ਜੇ ਇਸ ਵੇਲੇ ਪਿਤਾ ਭੱਜਕੇ ਬੱਚੇ ਨੂੰ ਨਾਂ ਫੜੇ, ਅੱਗ ਵਿਚ ਹੱਥ ਪਾਉਨ ਤੋਂ ਨਾਂ ਰੋਕੇ, ਸੱਪ ਨੂੰ ਫੜਕੇ ਮੂੰਹ ਵਿਚ ਪਾ ਲੈਣ ਵਲੋਂ ਬੱਚੇ ਨੂੰ ਨਾਂ ਹਟਾਵੇ ਤਾਂ ਬੁਰਾ ਕਿਸਦਾ ਹੋਵੇਗਾ ? ਦੁਨੀਆਂ ਬੁਰਾ ਕਿਸਨੂੰ ਕਹੇਗੀ ? ਦੁੱਖ ਕਿਸਨੂੰ ਹੋਵੇਗਾ ? ਇਨ੍ਹਾਂ ਸਭਨਾਂ ਗੱਲਾਂ ਦਾ ਉੱਤਰ ਇਕੋ ਕਹਿਣਾ ਪਊ-ਪਿਤਾ ਨੂੰ ! ਕਿਉਂਕਿ ਬੱਚਾ ਬੇਸਮਝ ਹੈ, ਉਹ ਨਹੀਂ ਜਾਣਦਾ ਜੋ ਇਹ ਮੇਰਾ ਵੈਰੀ ਹੈ, ਏਹੋ ਹੀ ਮਿਸਾਲ ਸਿੱਖ ਦੀ ਹੈ, ਇਸ ਲਈ

ਆਈ, ਤੁਸਾਂ ਉਸਦਾ ਕੀ ਵੇਖਿਆ ਸੀ, ਜੋ ਝਟ ਹੀ ਗੁਰੂ ਧਾਰ ਲਿਆ? ਵੇਖਿਆ ਜੇ ਨਾਂ! ਬਿਨਾਂ ਕੁਝ ਜਾਂਚ-ਪੜਤਾਲ ਕੀਤੇ ਤੋਂ ਗੁਰੂ ਧਾਰੇ ਦਾ ਫਲ? ਜਦ ਗੁਰੂ ਦਾ ਵਰਤਾਵਾ ਅਜੇਹਾ ਹੋਇਆ ਤਾਂ ਅੱਗੇ ਚੇਲੇ ਕੀ ਕਰਨ? ਬ੍ਰਾਹਮਣਾਂ ਦੀਆਂ ਇਸ ਤਰ੍ਹਾਂ ਦੀਆਂ ਲੱਛੇਦਾਰ ਗੱਲਾਂ ਸੁਣਕੇ ਰਾਜੇ ਦਾ ਮਨ ਡੋਲ ਗਿਆ ਉਸਦੇ ਮਨ ਵਿਚ ਭੀ ਏਹੋ ਗੱਲ ਸਮਾ ਗਈ, ਕਿ ਇਹ ਬਹੁਤ ਹੀ ਬੁਰਾ ਹੋਇਆ, ਇਸ ਵਿਚ ਤਾਂ ਮੇਰੀ ਭੀ ਹੱਤਕ ਹੋ ਰਹੀ ਹੈ, ਅਜੇ ਰਾਜੇ ਦੀ ਭਗਤੀ ਪੂਰਨ ਅਵਸਥਾ ਤੱਕ ਤਾਂ ਅਪੜੀ ਹੀ ਨਹੀਂ ਸੀ, ਜੋ ਵਿਚੇ ਹੀ ਇਹ ਉਪਦ੍ਰਵ ਖੜਾ ਹੋ ਗਿਆ ਤਾਂ ਰਾਜੇ ਦੀ ਪ੍ਰੀਤੀ ਘਟ ਗਈ। ਉਸ ਨੇ ਸ਼ਰਮ ਦੇ ਮਾਰਿਆਂ ਬ੍ਰਾਹਮਣਾਂ-ਪੰਡਿਤਾਂ ਨੂੰ ਕੁਝ ਨਾਂ ਕਿਹਾ, ਪਰ ਅਪਨੇ ਮਨ ਵਿਚ ਠਾਨ ਲਿਆ, ਜੋ ਅਜੇਹੇ ਗੁਰੂ ਦੇ ਚਰਨੀ ਲੱਗੇ ਰਹਿਨ ਨਾਲੋਂ ਨਿਗੁਰਾ ਰਹਿਣਾ ਚੰਗਾ ਹੈ, ਕਿਉਂਕਿ ਜਗਤ ਦੀ ਹਾਸੋ-ਹੀਨੀ ਅਤੇ ਨਮੋਸ਼ੀ ਤਾਂ ਨਾਂ ਝੱਲਨੀ ਪਏਗੀ ॥

## [੨੩] ਗੁਰੂ ਦਾ ਫਰਜ਼ ਤੇ ਰਾਜੇ ਦਾ ਸਿਦਕ ਕਾਇਮ ਕਰਨਾ।

ਰਾਜੇ ਨੇ ਅਪਨੇ ਮਨ ਵਿਚ ਹੀ ਠਾਨ ਲਿਆ ਕਿ "ਪੀਪਾ ਜੀ ਨੂੰ ਗੁਰੂ ਕਰਕੇ ਨਹੀਂ ਮੰਨਨਾ" ਪੀਪਾ ਜੀ ਨੇ ਉਸਦੇ ਮਨ ਦੇ ਸੰਕਲਪ ਨੂੰ ਜਾਣ ਲਿਆ, ਫੇਰ ਵਿਚਾਰ ਆਇਆ ਸਿੱਖ ਭੁੱਲਣ ਹਾਰ ਹੈ, ਗੁਰੂ ਅਭੁੱਲ ਹੈ, ਜੇ ਹੁਣ ਮੈਂ ਉਸਦੀ ਭੁੱਲ ਨਾਂ ਕੱਢਾਂ ਤਾਂ ਉਹ ਗੁਰੂ ਤੋਂ ਬੇਮੁਖ ਹੋਕੇ ਨਰਕਾਂ ਵਿਚ ਜਾਏਗਾ। ਇਹ ਸਿੱਖ ਦਾ ਕਰਮ ਨਹੀਂ, ਜੋ ਮਨ ਨੂੰ ਟਿਕਾਵੇ, ਸਿੱਖ ਦੇ ਮਨ ਨੂੰ ਸਥਿਰ ਕਰਨਾ ਗੁਰੂ ਦੀ ਮੇਹਰ ਹੈ, 'ਜੇ ਗੁਰ ਭਰਮਾਵੇ ਸਾਂਗ ਕਰਿ, ਕਿਆ ਸਿੱਖ ਵਿਚਾਰਾ,! ਅਤੇ 'ਸਾਂਗੇ ਅੰਦਰ ਸਾਬਤੇ ਸੇ ਵਿਰਲੇ ਬੰਦੇ' ਹਨ, ਜਿਨ੍ਹਾਂ ਉਤੇ ਗੁਰੂ ਦੀ ਮੇਹਰ ਹੁੰਦੀ ਹੈ, ਓਹੀ ਗੁਰੂ ਸਾਂਗ ਵਿਚ ਸਾਬਤ ਰਹਿ ਸਕਦੇ ਹਨ, ਜੇ ਸਿੱਖ ਵਿਚ ਸਾਬਤੀ ਆ ਜਾਏ, ਤਾਂ ਫਿਰ ਏਹੋ ਗੁਰੂ ਬਣ ਜਾਏ। ਸਿੱਖ ਹੋਰ ਸਾਰੀਆਂ ਗੱਲਾਂ ਵਿਚ ਗੁਰੂ ਦੇ ਸਮਾਨ ਹੈ, ਕੇਵਲ ਉਸ ਵਿਚ 'ਭੁੱਲ' ਬਣੀ ਰਹਿੰਦੀ ਹੈ, ਇਹ ਭੁੱਲ ਹੀ ਉਸਨੂੰ ਸਿੱਖ ਪਦ ਉਤੇ ਟਿਕਾਈ ਰੱਖਦੀ ਹੈ, ਜਿਸ ਦਿਨ ਭੁੱਲ ਨਿਕਲ ਗਈ, ਉਸ ਦਿਨ ਸਿੱਖ, ਸਿੱਖ ਨਹੀਂ

ਸੈਨ ਮਹਾਂ ਮੂਰਖ ਹੈ, ਜੋ ਮੋਚੀ ਦੇ ਘਰ ਬੈਠਕੇ ਜੁੱਤੀ ਗੰਢਵਾ ਰਿਹਾ ਹੈ" ਕਿਉਂਕਿ ਇਹ ਰਾਜੇ ਦਾ ਕੰਮ ਨਹੀਂ ਜੋ ਆਪ ਮੋਚੀ ਦੇ ਘਰ ਜਾਕੇ ਜੁੱਤੀ ਗੰਢਵਾਏ, ਜੋ ਜੁੱਤੀ ਗੰਢਵਾਨ ਮੋਚੀ ਦੇ ਘਰ ਜਾ ਬੈਠਾ ਹੈ, ਉਹ ਰਾਜਾ ਕਹਾਉਣ ਦੇ ਯੋਗ ਹੀ ਨਹੀਂ, ਉਹ ਤਾਂ ਮਹਾਂ ਮੂਰਖ ਹੈ। ਜੋ ਕੁਝ ਪੀਪਾ ਜੀ ਦੀ ਰਸਨਾ ਤੋਂ ਵਾਕ ਨਿਕਲੇ, ਦਰਬਾਨ ਨੇ ਪਿਛਲੀ ਪੈਰੀਂ ਜਾਕੇ ਜਿਉਂ ਦੇ ਤਿਉਂ ਰਾਜੇ ਨੂੰ ਸੁਣਾ ਦਿਤੇ, ਇਨ੍ਹਾਂ ਬਚਨਾਂ ਨੂੰ ਸੁਣਦਿਆਂ ਹੀ ਰਾਜੇ ਦੇ ਕਲੇਜੇ ਛੇਕ ਪੈ ਗਿਆ, ਕਿ ਜਿਨ੍ਹਾਂ ਨੇ ਮੇਰੇ ਦਿਲ ਦੇ ਫੁਰਨੇ ਨੂੰ ਜਾਣ ਲਿਆ ਹੈ, ਉਨ੍ਹਾਂ ਤੋਂ ਕੋਈ ਗੱਲ ਲੁਕੀ ਨਹੀਂ ਰਹਿ ਸਕਦੀ, ਜੋ ਇਸ ਤਰ੍ਹਾਂ ਦੇ ਅੰਤਰਜਾਮੀ ਹਨ, ਉਨ੍ਹਾਂ ਦੇ ਚਰਿਤ੍ਰ ਦੀ ਬਾਬਤ ਕੋਈ ਵਿਚਾਰ ਕਰਨਾ ਏਹ ਸਾਡੀ ਬੇ-ਸਮਝੀ ਹੈ, ਉਨ੍ਹਾਂ ਬ੍ਰਾਹਮਣਾਂ ਦੀਆਂ ਗੱਲਾਂ ਸੁਣਕੇ ਜੇਹੜਾ ਸਿਦਕ ਹਿਰਦੇ ਘਰ ਵਿਚੋਂ ਬਾਹਰ ਨਿਕਲ ਚੁੱਕਾ ਸੀ, ਸ੍ਰੀ ਪੀਪਾ ਜੀ ਦੀ ਕ੍ਰਿਪਾ ਨਾਲ ਓਹੀ ਸਿਦਕ ਮੁੜਕੇ ਰਾਜੇ ਦੇ ਹਿਰਦੇ ਵਿਚ ਆਨ ਵੱਸਿਆ ਤਾਂ ਰਾਜਾ ਫਿਰ ਉਸੇ ਪ੍ਰੇਮ ਭਰੇ ਉਤਸ਼ਾਹ ਨਾਲ ਭੱਜਕੇ ਆਇਆ ਅਤੇ ਆਕੇ ਚਰਨਾਂ ਤੇ ਡਿੱਗ ਪਿਆ। ਸ੍ਰੀ ਪੀਪਾ ਜੀ ਨੇ ਕਿਹਾ–"ਸੂਰਜ ਸੈਨ ! ਸੀਤਾ ਨੇ ਇਕਰਾਰ ਕੀਤਾ ਹੈ, ਮੈਂ ਰਾਤ ਦਸ ਬਜੇ ਤੇਰੇ ਕੋਲ ਪੁੱਜਾਂਗੀ, ਪਰ ਉਧਰ ਮੀਂਹ ਵੱਸਨ ਲੱਗ ਪਿਆ, ਜੇਕਰ ਪੀਪਾ ਉਸ ਵੇਲੇ ਸੀਤਾ ਦਾ ਸਹਾਇਕ ਨਾਂ ਹੋਵੇ ਤਾਂ ਸੀਤਾ ਅਪਨੇ ਕੀਤੇ ਬਚਨ ਤੋਂ ਝੂਠੀ ਹੁੰਦੀ ਹੈ, ਅਪਨੇ ਅੱਧੇ ਅੰਗ ਦਾ ਬੱਚਨ ਸੱਚਾ ਰੱਖਨ ਲਈ ਪੀਪਾ ਸੀਤਾ ਨੂੰ ਮੋਢੇ ਤੇ ਚੁੱਕਕੇ ਬਾਣੀਏ ਦੀ ਹੱਟੀ ਪੁਰ ਲੈ ਜਾਂਦਾ ਹੈ, ਜਿਸ ਕਰਕੇ ਸੀਤਾ 'ਸਤੀ' ਅਤੇ ਸਤਵਾਦਨੀ ਬਣੀ ਰਹਿੰਦੀ ਹੈ, ਏਹ ਕੰਮ ਤਾਂ ਅਨੀਤੀ ਹੈ ਨਾਂ ? ਪਰ ਗੁਰੂ ਬੂਹੇ ਤੇ ਖੜਾ ਰਹੇ, ਸਿੱਖ ਠਾਕੁਰ ਪੂਜਾ ਦਾ ਬਹਾਨਾ ਬਨਾਕੇ ਅੰਦਰ ਲੁਕ ਜਾਵੇ ਅਤੇ ਸ਼ਰਮੋ-ਕੁਸ਼ਰਮੀ ਠਾਕੁਰ ਪੂਜਾ ਕਰਨ ਲੱਗੇ, ਤੇ ਮਨ ਮੋਚੀ ਦੇ ਘਰ ਜਾਕੇ ਟੁੱਟੀ ਜੁੱਤੀ ਕੋਲ ਬੈਠਕੇ ਗੰਢਵਾਏ, ਏਹ ਤਾਂ ਨੀਤੀ ਹੈ ਨਾਂ ? ਇਨ੍ਹਾਂ ਬਚਨਾਂ ਨੂੰ ਸੁਣਦਿਆਂ ਦੀ ਹੈਰਤ ਹੀ ਗੁੰਮ ਹੋ ਗਈ, ਉਸਨੂੰ ਗੁਰੂ ਦੇ ਅੰਤਰਜਾਮੀ ਹੋਣ ਦਾ ਪੂਰਾ ੨ ਨਿਸਚਾ ਹੋ ਗਿਆ, ਪਰ ਬ੍ਰਾਹਮਣਾਂ ਦੇ ਬਚਨਾਂ ਨਾਲ ਚੜ੍ਹੀ ਹੋਈ ਜ਼ੈਹਰ ਅਜੇ ਮਨ ਵਿਚੋਂ ਦੂਰ ਨਾਂ ਹੋਈ, ਤਾਂ ਭਗਤ ਜੀ ਨੇ ਹੋਰ ਉਪਾਉ ਕਰਨਾਂ ਚਾਹਿਆ।

ਰਾਜੇ ਸੂਰਜ ਸੈਨ ਮੱਲ ਦੇ ਘਰ ਵਿਚ ਇਕ ਵਡੇ ਸੁੰਦਰ ਰੂਪ ਵਾਲੀ ਬਾਝ [ਸੰਢ] ਰਾਣੀ ਸੀ, ਪੀਪਾ ਜੀ ਨੇ ਓਹੀ ਮੰਗ ਲਈ ਅਤੇ ਕਿਹਾ–'ਜਾਹੁ,

ਸਿੱਖ ਦੀ ਹਰ ਇਕ ਗੱਲ ਦਾ ਜੁੰਮੇਵਾਰ ਗੁਰੂ ਹੈ, ਸਿੱਖ ਦੀ ਹਰੇਕ ਕਰਣੀ ਦਾ ਰਾਖਾ ਗੁਰੂ ਹੈ, ਸਿੱਖ ਤਾਂ ਇਕ ਅਗਯਾਤ ਬੱਚਾ ਹੈ ਅਤੇ ਗੁਰੂ ਹੈ ਉਸਦਾ 'ਮਾਤਾ-ਪਿਤਾ'। ਇਸੇ ਲਈ ਅੱਜ ਸੂਰਜ ਸੈਨ ਮੱਲ ਦਾ ਗੁਰੂ ਕਹਾਉਨ ਵਾਲਾ ਰਾਜਾ ਪੀਪਾ ਉਸਦੇ ਬੂਹੇ ਤੇ ਜਾਂਦਾ ਹੈ, ਉਸਨੂੰ ਬੋਧ ਕਰਨ ਲਈ ਉਸਦੀ ਡੇਉਢੀ ਤੇ ਪੁੱਜਦਾ ਹੈ, ਦਰਬਾਨ ਦੇ ਰਾਹੀਂ ਅੰਦਰ ਖਬਰ ਭੇਜੀ ਜਾਂਦੀ ਹੈ, ਪੀਪਾ ਜੀ ਆਏ ਹਨ, ਪਰ ਰਾਜਾ ਸੂਰਜ ਸੈਨ ਅੱਗੇ ਵਾਂਗੂ ਉੱਡਕੇ ਦਰਸ਼ਨ ਨੂੰ ਨਹੀਂ ਆਉਂਦਾ, ਅੱਜ ਰਾਜੇ ਦੇ ਮਨ ਵਿਚ ਗੁਰੂ ਦੇ ਆਉਨ ਦੀ ਕੋਈ ਖੁਸ਼ੀ ਨਹੀਂ ਜਾਗਦੀ, ਸਗੋਂ ਚਿੰਤਾ ਨੇ ਘੇਰਾ ਪਾ ਲਿਆ ਕਿ ਹੁਣ ਕੀ ਕਰਾਂ ? ਮੱਥੇ ਲੱਗਾਂ ਜਾਂ ਮੋੜ ਦਿਆਂ ? ਕੀ ਏਹ ਸਾਫ ਕਹਿ ਦਿਆਂ ਕਿ ਤੁਹਾਡੇ ਆਚਰਨ ਤੋਂ ਮੇਰੀ ਹੱਤਕ ਹੋ ਰਹੀ ਹੈ, ਮੈਂ ਤੁਹਾਡਾ ਸਿੱਖ ਨਹੀਂ ਤੇ ਤੁਸੀਂ ਮੇਰੇ ਗੁਰੂ ਨਹੀਂ ? ਪਰ ਹਾਇ ! ਹੀਆ ਨਹੀਂ ਪੈਂਦਾ, ਪਾਪੀ ਮਨ ਅਪਨੇ ਪਾਪ ਨੂੰ ਕਦੇ ਭੀ ਕਬੂਲ ਨਹੀਂ ਕਰਦਾ, ਇਹ ਜਲੇਬੀ ਵਰਗਾ ਸਿੱਧਾ ਮਨ ਖੁੱਡ ਵਿਚ ਵੜਨ ਵੇਲੇ ਭੀ ਸਿੱਧਾ ਨਹੀਂ ਹੁੰਦਾ ਸੱਪ ਖੁਡ ਵਿਚ ਵੜਨ ਵੇਲੇ ਸਿੱਧਾ ਹੋ ਜਾਂਦਾ ਹੈ, ਪਰ ਸਾਡਾ ਕਰੂੰਡੀਆ ਮਨ ਗੁਰੂ ਖੁੱਡ ਵਿਚ ਭੀ ਸਿੱਧਾ ਹੋਕੇ ਨਹੀਂ ਜਾਂਦਾ ! ਸੱਚ ਕਹਿਨ ਤੇ ਰਾਜੇ ਦਾ ਹੌਂਸਲਾ ਨਹੀਂ ਪਿਆ, ਦਰਬਾਨ ਦੇ ਹੱਥ ਸੁਨੇਹਾ ਭੇਜ ਦਿੱਤਾ–"ਜੀ ! ਔਂਦਾ ਹਾਂ, ਠਾਕੁਰ ਜੀ ਦੀ ਪੂਜਾ ਕਰਕੇ ਆਉਂਦਾ ਹਾਂ," ਦਰਬਾਨ ਦੇ ਹੱਥ ਇਹ ਕਹਿ ਭੇਜਿਆ ਤੇ ਆਪ ਸਮੇਂ ਨੂੰ ਟਾਲਨ ਵਾਸਤੇ ਠਾਕੁਰ ਜੀ ਦੇ ਕੋਲ ਜਾ ਬੈਠਾ, ਪੂਜਾ ਸ਼ੁਰੂ ਕਰ ਦਿੱਤੀ, ਪਰ ਮਨ ਮੌਜੀ ਹੈ, ਕਈ ਉਡਾਰੀਆਂ ਲਾਉਂਦਾ ਹੈ, ਕਦੇ ਸ਼ਿਕਾਰ ਨੂੰ ਜਾ ਰਿਹਾ ਹੈ, ਕਦੇ ਰਾਜ ਦੇ ਧੰਧਿਆਂ ਵਿਚ ਫਸਿਆ ਹੈ, ਕਦੇ ਕਪੜੇ ਸੀਵਾਂਦਾ ਹੈ, ਉਸੇ ਵੇਲੇ ਹੀ ਖਿਆਲ ਆ ਗਿਆ "ਕੱਲ ਜੁੱਤੀ ਟੁੱਟ ਗਈ ਸੀ. ਹੁਣੇ ਹੀ ਮੋਚੀ ਨੂੰ ਸੱਦਕੇ ਬੈਠਕੇ ਉਸਨੂੰ ਗੰਡਵਾਕੇ, ਫਿਰ ਕਿਤੇ ਹੋਰ ਥੇ ਜਾਣਾ ਹੋਵੇਗਾ, ਜੇ ਉਹ ਹੁਣੇ ਹੀ ਨਾਂ ਗੰਢਵਾਈ ਤਾਂ ਫੇਰ ਪੈਰ ਕਾਣੇ ਕਰ ਦੇਵੇਗੀ" ਏਨਾਂ ਹੁੰਦਿਆਂ ਦੋ ਤਿੰਨ ਘੰਟੇ ਲੱਗ ਜਾਣਗੇ, ਪੀਪਾ ਜੀ ਆਪੇ ਹੀ ਉਡੀਕ ਕੇ ਚਲੇ ਜਾਣਗੇ। ਜਿਸ ਵੇਲੇ ਰਾਜਾ ਅਜੇਹੀ ਸੋਚ ਵਿਚਾਰ ਕਰ ਰਿਹਾ ਸੀ, ਠੀਕ ਉਸੇ ਵੇਲੇ ਦਰਬਾਨ ਨੇ ਜਾਕੇ ਸ੍ਰੀ ਪੀਪਾ ਨੂੰ ਕਿਹਾ–"ਰਾਜਾ ਸਾਹਿਬ ਜੀ ਪੂਜਾ ਕਰ ਰਹੇ ਹਨ, ਪੂਜਾ ਕਰਨ ਮਗਰੋਂ ਆਉਨਗੇ" ਪੀਪਾ ਜੀ ਨੇ ਦਰਬਾਨ ਦੇ ਮੂੰਹੋਂ ਇਹ ਸੁਣਦਿਆਂ ਹੀ ਪੀਪਾ ਜੀ ਨੇ ਕਿਹਾ–"ਰਾਜਾ ਸੂਰਜ

ਜਾਂਦਾ ਹੈ, ਗੁਰੂ ਤੋਂ ਮੂੰਹ ਫੇਰ ਲੈਂਦਾ ਹੈ, ਜੋ ਗੁਰੂ ਤੋਂ ਮੂੰਹ ਫੇਰ ਲੈਂਦਾ ਹੈ, ਉਸਦਾ ਕੋਈ ਟਿਕਾਨਾ ਨਹੀਂ ਰਹਿੰਦਾ। ਜਗਤ ਗੁਰੂ ਜੀ ਨੇ ਡੰਕੇ ਦੀ ਚੋਟ ਨਾਲ ਕਿਹਾ ਹੈ:–

"ਸਤਿਗੁਰ ਤੇ ਜੋ ਮੁਹੁ ਫੇਰੇ ਤੇ ਬੇਮੁਖ ਬੁਰੇ ਦਿਸੰਨਿ ॥
(ਓਨਾ) ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥
(ਅਥਵਾ) ਜਮਪੁਰਿ ਬਧੇ ਮਾਰੀਅਨਿ ਵੇਲਾ ਨ ਲਾਹੰਨਿ" ॥

ਸ੍ਰੀ ਪੀਪਾ ਜੀ ਨੇ ਰਾਜੇ ਸੂਰਜ ਸੈਨ ਮੱਲ ਨੂੰ ਪੂਰਬੋਕਤ ਉਪਦੇਸ਼ ਕੀਤਾ, ਜੋ ਉਸਨੇ ਹਿਰਦੇ ਵਿਚ ਵਸਾ ਲਿਆ, ਪਿਛਲੇ ਅਪਰਾਧ ਦੀ ਮਾਫ਼ੀ ਮੰਗੀ, ਅੱਗੇ ਨੂੰ ਫਿਰ ਪੈਹਲੇ ਵਾਂਗੂੰ ਹੀ ਸਿੱਦਕ-ਭਰੋਸੇ ਨਾਲ ਗੁਰ ਸੇਵਾ, ਸਾਧੂ-ਸੇਵਾ ਤੇ ਹਰਿ ਭਗਤੀ ਕਰਨ ਲੱਗ ਪਿਆ, ਇਸ ਤਰ੍ਹਾਂ "ਭੂਲੇ ਸਿਖ ਗੁਰੂ ਸਮਝਾਏ॥ ਅਉਝੜਿ ਜਾਂਦੇ ਮਾਰਗਿ ਪਾਏ" ॥ ਅਤੇ ਫਿਰ ਆਪਨੇ ਅਸਥਾਨ ਪੁਰ ਆਣਕੇ ਹਰਿ ਭਗਤੀ ਤੇ ਸਾਧੂ-ਸੇਵਾ ਕਰਨ ਲੱਗ ਪਏ ॥

# [੨੪] ਇਕ ਪਾਮਰ ਦਾ ਸੁਧਾਰ ॥

ਕੁਝ ਦਿਨਾਂ ਮਗਰੋਂ ਇਕ ਸਾਧੂ-ਭੇਖਧਾਰੀ ਆਪ ਜੀ ਦੇ ਸਥਾਨ ਪੁਰ ਆਇਆ, ਉਹ ਨਾਮ ਨੂੰ ਤਾਂ ਸਾਧੂ ਸੀ, ਪਰ ਅਸਲ ਵਿਚ ਕੋਈ ਪਾਮਰ ਪੁਰਸ਼ ਸੀ, ਉਸਨੇ ਸ੍ਰੀ ਪੀਪਾ ਜੀ ਨੂੰ ਕਿਹਾ–ਤੁਸੀਂ ਅਪਨੀ ਇਸਤ੍ਰੀ ਇਕ ਰਾਤ ਵਾਸਤੇ ਮੈਨੂੰ ਦਿਓ, ਉਸਦਾ ਖਿਆਲ ਏਹ ਸੀ, ਇਨ੍ਹਾਂ ਕੋਲੋਂ ਇਕ ਰਾਤ ਵਾਸਤੇ ਮੰਗਕੇ ਦੂਰ ਦੁਰਾਡੇ ਲੈ ਜਾਵਾਂ, ਨਾਂ ਮੁੜਕੇ ਏਹ ਮੇਰੇ ਮਗਰ ਜਾਣਗੇ ਤੇ ਨਾਂ ਹੀ ਮੈਂ ਇਸਨੂੰ ਮੋੜਨ ਆਵਾਂਗਾ ਅਤੇ ਫਾਸਲਾ ਦੂਰ-ਦੁਰਾਡੇ ਹੋ ਜਾਣ ਕਰਕੇ ਇਕੱਲੀ ਸੀਤਾ ਭੀ ਇਨ੍ਹਾਂ ਦੇ ਕੋਲ ਨਾਂ ਆ ਸਕੇਗੀ, ਉਸ ਸਾਧੂ-ਵੇਸਧਾਰੀ ਪਾਮਰ ਪੁਰਸ਼ ਨੇ ਅਜੇਹਾ ਵਿਚਾਰ ਕਰਕੇ ਇਕ ਰਾਤ ਲਈ ਸੀਤਾ ਮੰਗੀ, ਤਾਂ ਆਪ ਨੇ ਪ੍ਰਸੰਨ ਚਿਤ ਨਾਲ ਕਿਹਾ–ਹਾਂ ! ਭਗਵਨ, ਲੈ ਜਾਓ ਅਤੇ ਨਾਲ ਹੀ ਸੀਤਾ ਨੂੰ ਕਿਹਾ, ਇਹ ਮਹਾਤਮਾਂ ਇਕ ਰਾਤ ਲਈ ਤੈਨੂੰ ਅਪਨੇ ਨਾਲ ਲੈ ਜਾਣਾ ਚਾਹੁੰਦੇ ਹਨ ? ਸੀਤਾ ਨੇ ਹੱਥ ਜੋੜਕੇ ਬੇਨਤੀ ਕੀਤੀ–ਜੋ ਆਗਜ਼ਾ! ਉਸ ਭੇਖੀ ਨੇ ਅਪਨੇ ਇਰਾਦੇ ਅਨੁਸਾਰ ਸੀਤਾ ਨੂੰ ਕਿਹਾ–ਮੇਰੇ ਨਾਲ ਭੱਜ ਚਲੋ, ਸੀਤਾ ਉਸਦੇ ਨਾਲ ਭੱਜ ਤੁਰੀ, ਸਾਰੀ ਰਾਤ ਭੱਜਦੇ ਗਏ, ਪੰਦਰਾਂ ਵੀਹ ਕੋਹ ਪੰਧ ਦੂਰ ਨਿਕਲ ਆਏ, ਇਧਰ ਸੂਰਜ ਭਗਵਾਨ ਜੀ ਭੀ ਅਪਨੇ ਤਖ਼ਤ ਉਤੇ ਆਣ ਬਿਰਾਜੇ ਤਾਂ ਸੀਤਾ ਜੀ ਉਨ੍ਹਾਂ

ਉਸ ਰਾਣੀ ਨੂੰ ਛੇਤੀ ਨਾਲ ਸਾਡੇ ਕੋਲ ਲਿਆਓ' ਹੁਕਮ ਸੁਣਕੇ ਤੁਰ ਤਾਂ ਪਿਆ, ਪਰ ਮਨ ਵਿਚ ਬੜੀ ਚਿੰਤਾ ਲਗ ਰਹੀ ਹੈ। ਚਿੰਤਾ ਗੁਸੇ ਤੁਰੇ ਜਾਂਦੇ ਦੇ ਪੈਰ ਥਿੜਕਦੇ ਹਨ, ਇਧਰ ਪੀਪਾ ਜੀ ਨੇ ਸ਼ੇਰ ਰੂਪ ਧਾਰਕੇ ਉਸਦਾ ਅਗਾਂਹ ਜਾਣ ਵਾਲਾ ਰਾਹ ਰੋਕ ਲਿਆ, ਸਾਹਮਣੇ ਸ਼ੇਰ ਨੂੰ ਖੜੋਤਾ ਵੇਖਕੇ ਰਾਜਾ ਡਰਦਾ ਹੋਇਆ ਉਥੇ ਹੀ ਖੜੋ ਗਿਆ, ਪਿਛਾਂਹ ਨੂੰ ਖਾਲੀ ਆਉਨ ਵਿਚ ਬੁਰਾ ਹੁੰਦਾ ਹੈ, ਇਸ ਲਈ ਨਾਂ ਪਿੱਛੇ ਔਣ ਜੋਗਾ ਹੈ, ਨਾਂ ਹੀ ਅੱਗੇ ਜਾ ਸਕਦਾ ਹੈ, ਥੋੜੇ ਚਿਰ ਮਗਰੋਂ ਸ਼ੇਰ ਲੋਪ ਹੋ ਗਿਆ ਤਾਂ ਰਾਜਾ ਰਾਣੀ ਕੋਲ ਗਿਆ ਤਾਂ ਵੇਖਦਾ ਹੈ ਕਿ ਉਸ ਬਾਂਝ ਰਾਣੀ ਕੋਲ ਉਸੇ ਵੇਲੇ ਦਾ ਜੰਮਿਆ ਬੱਚਾ ਲੇਟ ਰਿਹਾ ਹੈ, ਇਸ ਅਦਭੁਤ ਕੌਤਕ ਨੂੰ ਵੇਖਕੇ ਰਾਜੇ ਦਾ ਮਨ ਕੁਝਕੁ ਸਾਫ ਹੋਇਆ। ਰਾਜੇ ਨੇ ਉਸੇ ਵੇਲੇ ਧਰਤੀ ਤੇ ਸਿਰ ਰਖਕੇ ਕਿਹਾ–'ਹੇ ਭਗਵੰਤ ਪਿਆਰੇ ਭਗਤ ਪੀਪਾ ਜੀ! ਮੈਂ ਤੁਹਾਡੀ ਕਲਾ ਨੂੰ ਜਾਨ ਨਹੀਂ ਸੱਕਿਆ ਹੇ ਪ੍ਰਭੂ! 'ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦ ਪਤਿਤ ਉਧਰਨ'॥ ਜਿਸ ਵੇਲੇ ਰਾਜੇ ਨੇ ਸੁਧ ਮਨ ਨਾਲ ਇਉਂ ਬੇਨਤੀ ਕੀਤੀ ਤਾਂ ਰਾਣੀ ਦਾ ਉਹ ਨਵ-ਜਾਤ ਬਾਲਕ ਲੋਪ ਹੋ ਗਿਆ ਅਤੇ ਉਥੇ ਸ੍ਰੀ ਪੀਪਾ ਜੀ ਪ੍ਰਗਟ ਹੋ ਗਏ, ਉਨ੍ਹਾਂ ਨੇ ਕੁਝ ਗੁਸੇ ਜੇਹੇ ਹੋਕੇ ਚੰਗੀ ਝਾੜ ਪਾਈ ਅਤੇ ਓਹ ਪਿਛਲੀ ਸਾਰੀ ਵਾਰਤਾ ਕਹੀ ਤੈਨੂੰ ਓਹ ਸਮਾ ਭੁੱਲ ਗਿਆ ਹੈ, ਜਦੋਂ ਧਨ-ਸੰਪਦਾ ਤੇ ਰਾਣੀ ਨੂੰ ਭੇਟ ਜਾ ਦਿੱਤੀ ਸੀ, ਤਾਂ ਹੀ ਸਿੱਖ ਹੋਇਆ ਸੈਂ, ਅੱਜ ਅਸੀਂ ਤਾਂ ਅਧਰਮੀ ਹੋ ਗਏ ਹਾਂ ਅਤੇ ਤੂੰ ਵੱਡਾ ਧਰਮੀ ਬਣ ਗਿਆ ਹੈਂ, ਜਦੋਂ ਸਿੱਖ ਹੋਇਆ ਸੈਂ, ਤੇਰਾ ਉਸ ਵੇਲੇ ਦਾ ਪ੍ਰੇਮ ਕਿਥੇ ਹੈ? ਤੂੰ ਤਾਂ ਬਿਲਕੁਲ ਸ਼ਰਮ ਹੀ ਗਵਾ ਲਈ ਹੈ, ਖਬਰਦਾਰ! ਇਨ੍ਹਾਂ ਬੇਮੁਖਾਂ ਦੀਆਂ ਗੱਲਾਂ ਦੇ ਫੰਧੇ ਵਿਚ ਨਹੀਂ ਫਸਨਾ, ਚੇਤੇ ਰੱਖੋ–"ਸਤਿਗੁਰੂ ਦਯਾ ਨਿਧਿ ਮਹਮਾਂ ਅਗਾਧ ਬੋਧ ਨਮੋ ਨਮੋ ਗੁਰੂ ਨੇਤਿ ਨੇਤਿ ਹੈ"॥ ਸਤਿਗੁਰੂ ਦੀ ਗਤੀ ਸਤਿਗੁਰੂ ਜਾਣਦਾ ਹੈ, ਗੁਰੂ ਦੀ ਕਰਣੀ ਵੱਲ ਨਹੀਂ ਵੇਖੀਦਾ, ਜਗਤ ਗੁਰੂ ਜੀ ਦਾ ਖਾਸ ਹੁਕਮ ਹੈ:–

"ਗੁਰ ਕਹਿਆ ਸਾ ਕਾਰ ਕਮਾਵਹੁ॥ ਗਰ ਕੀ ਕਰਣੀ ਕਾਹੇ ਧਾਵਹੁ"॥

ਗੁਰੂ ਦੀਆਂ ਅਦਭੁਤ ਖੇਡਾਂ ਹਨ, ਗੁਰੂ ਨੇ ਕਈਆਂ ਤ੍ਰੀਕਿਆਂ ਨਾਲ ਕਈਆਂ ਦਾ ਉਧਾਰ ਕਰਨਾ ਹੈ, ਦੁਨੀਆਂ ਦੇ ਲੋਕ ਗੁਰੂ ਨੂੰ ਭੀ ਅਪਨੇ ਵਰਗਾ ਮੰਨਕੇ, ਗੁਰੂ ਦੀਆਂ ਕਰਣੀਆਂ ਦਾ ਵੀਚਾਰ ਕਰਨ ਲੱਗ ਪੈਂਦੇ ਹਨ, ਇਹੋ ਵੱਡੀ ਭੁੱਲ ਹੈ, ਇਸੇ ਭੁੱਲ ਵਿਚ ਫਸਕੇ 'ਸਿੱਖੀ ਜੀਵਨ' ਤੋਂ ਪਤਿਤ ਹੋ

ਨੂੰ ਉਨ੍ਹਾਂ ਦੀ ਸਰਨਾਗਤ ਹੋਕੇ ਸੱਚਾ ਸਾਧੂ ਬਣਕੇ ਹਰਿਨਾਮ ਜਪਨ ਲੱਗਾ, ਉਸਦੇ ਮਨ ਦੀ ਕਾਮ ਵਾਸ਼ਨਾ ਮਿਟ ਗਈ ਅਤੇ ਹਰਿਨਾਮ ਪ੍ਰੇਮ ਨੇ ਉਸਦੇ ਮਨ ਵਿਚ ਅਪਨਾ ਘਰ ਬਣਾ ਲਿਆ ॥

## [੨੫] ਚੌਂਹ ਦੰਭੀ ਪਾਮਰਾਂ ਦਾ ਸੁਧਾਰ ।

ਮਹਾਂ ਪਾਮਰ, ਵਿਸ਼ੇ ਲੰਪਟ ਚੌਂਹ ਵਿਸ਼ਈਆਂ ਨੇ ਸੰਤਾਂ ਦਾ ਭੇਖ ਧਾਰ ਲਿਆ ਕਿਉਂਕਿ ਸੀਤਾ-ਸਹਚਰੀ ਦੇ ਰੂਪ-ਗੁਣ ਨੂੰ ਵੇਖਕੇ ਉਨ੍ਹਾਂ ਦਾ ਮਨ ਉਸ ਅੱਗੇ ਹਾਰ ਚੁੱਕਾ ਸੀ, ਇਸ ਲਈ ਉਨ੍ਹਾਂ ਨੇ ਏਹ ਚਾਲ ਕੀਤੀ, ਕਿ ਸੰਤਾਂ ਦਾ ਬਾਣਾ ਧਾਰਕੇ, ਪੀਪਾ ਜੀ ਨੂੰ ਆਣਕੇ ਕਿਹਾ—ਆਪਨੀ ਇਸਤ੍ਰੀ ਸਾਨੂੰ ਮਿਲਾ ਦਿਓ । ਪਤੀ-ਪਰਮੇਸ਼੍ਵਰ ਪੀਪਾ ਜੀ ਦੀ ਆਗਯਾ ਪਾਕੇ ਸੀਤਾ-ਸਹਚਰੀ ਜੀ ਸ਼ਿੰਗਾਰ ਕਰਕੇ, ਕੋਠੇ ਦੇ ਅੰਦਰ ਜਾਕੇ ਬੈਠ ਗਈ, ਇਧਰ ਇਹ ਕਾਮਾਤੁਰ ਹੋਕੇ ਉਸਦਾ ਰਾਹ ਵੇਖ ਰਹੇ ਸਨ, ਤਾਂ ਪੀਪਾ ਜੀ ਨੇ ਕਿਹਾ—ਹਾਂ ਜੀ ! ਜਾਓ, ਉਸ ਕੋਠੇ ਵਿਚ ਸੀਤਾ ਬੈਠੀ ਹੈ, ਉਸ ਨਾਲ ਮਿਲਾਪ ਕਰ ਲੌ । ਜਦ ਇਹ ਚਾਰੇ ਉਸ ਕੋਠੇ ਦੇ ਬੂਹੇ ਅੱਗੇ ਗਏ, ਤਾਂ ਅੱਗੋਂ ਇਹ ਸ਼ੀਹਨੀ ਉਨ੍ਹਾਂ ਨੂੰ ਫਾੜਨ ਦੇ ਵਾਸਤੇ ਉੱਠ ਖੜੀ ਹੋਈ, ਪਰ ਸੰਤ-ਬਾਨਾ ਜਾਣਕੇ, ਸ਼ੀਹਨੀ ਨੇ ਇਨ੍ਹਾਂ ਨੂੰ ਨਾਂ ਫਾੜਿਆ, ਇਹ ਚਾਰੇ ਜਾਨ ਬਚਾਕੇ ਆਏ, ਤਾਂ ਆਣਕੇ ਪੀਪਾ ਜੀ ਨਾਲ ਵੱਡੇ ਹੀ ਗੁੱਸੇ ਹੋਕੇ ਕਹਿਣ ਲੱਗੇ—ਤੂੰ ਤਾਂ ਸੰਤ-ਸੇਵੀ ਕਹਾਉਂਦਾ ਹੈਂ, ਸਾਨੂੰ ਸ਼ੀਹਨੀ ਪਾਸੋਂ ਮਰਵਾਉਨ ਲਈ ਉਥੇ ਭੇਜ ਦਿੱਤਾ ਸੀ, ਮਨ ਦੇ ਵਿਚ ਏਨੀ ਕੁਟਿਲਤਾ, ਤੂੰ ਸਾਨੂੰ ਆਖਿਆ ਉਥੇ ਇਸਤ੍ਰੀ ਬੈਠੀ ਹੈ ਅਤੇ ਸ਼ੀਹਨੀ ਕੋਲ ਭੇਜ ਦਿੱਤਾ । ਪੀਪਾ ਜੀ ਨੇ ਉਨ੍ਹਾਂ ਨੂੰ ਧੀਰਜ ਦੇਕੇ ਕਿਹਾ—ਮਹਾਂ ਪੁਰਸ਼ੋ ! ਉਸ ਕੋਠੇ ਵਿਚ ਸੀਤਾ ਹੈ, ਸ਼ੀਹਨੀ ਨਹੀਂ; ਪਰ 'ਜੈਸੀ ੨ ਭਾਵਨਾ, ਤੈਸੇ ੨ ਭੋਗ' ਮਿਲਦਾ ਹੈ, ਤਦੇ ਹੀ ਤਾਂ ਜਗਤ ਗੁਰੂ ਜੀ ਨੇ ਫੁਰਮਾਇਆ ਹੈ:—

"ਮਨ ਭਾਵਨੀ ਤੇ ਸਿਧ ਹੋਇ" ॥

ਤੁਹਾਡੇ ਮਨ ਦੀ ਭਾਵਨਾ ਸੁਧ ਨਹੀਂ ਹੋਵੇਗੀ, ਤਦੇ ਹੀ ਤੁਹਾਨੂੰ ਭੋਗ ਭੀ ਸੁਧ ਨਹੀਂ ਮਿਲਿਆ ਹੁਣ ਫੇਰ ਸੁਧ ਭਾਵਨਾ ਨਾਲ ਉਥੇ ਜਾਓ ਅਤੇ ਮੇਰੇ ਕਹੇ ਦਾ ਨਿਤਾਰਾ ਕਰ ਲੌ, ਭਗਤ ਜੀ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ, ਉਨ੍ਹਾਂ ਚੋਹਾਂ ਪਾਮਰਾਂ ਨੇ ਸ੍ਰੀ ਸੀਤਾ-ਸਹਚਰੀ ਲਈ ਮਾਤਾ ਦੀ

ਹੀ ਪੈਰਾਂ ਉਤੇ ਖੜੇ ਹੋ ਗਏ ਅਤੇ ਉਸੇ ਜਗ੍ਹਾ ਤੇ ਬੈਠ ਗਏ, ਉਸ ਭੇਖ ਧਾਰੀ ਨੇ ਕਿਹਾ–ਸੀਤਾ ! ਭੱਜੋ, ਛੇਤੀ ੨ ਪੈਂਡਾ ਮੁੱਕ ਜਾਏ, ਹੁਣ ਨੇੜੇ ਹੀ ਅਪਨਾ ਸਥਾਨ ਹੈ, ਤਾ ਕਿ ਧੁਪ ਦੇ ਜ਼ੋਰ ਹੋਣ ਤੋਂ ਪਹਿਲੇ ੨ ਅਪਨੇ ਟਿਕਾਨੇ ਸਿਰ ਪਹੁੰਚ ਜਾਈਏ, ਸ੍ਰੀ ਸੀਤਾ ਜੀ ਨੇ ਬੜੀ ਨਿਮ੍ਰਤਾ ਨਾਲ ਕਿਹਾ–"ਪ੍ਰਭੋ ! ਮੈਨੂੰ ਆਪ ਜੀ ਦੇ ਨਾਲ ਚੱਲਣ ਦੀ ਇਕ ਰਾਤ ਭਰ ਦੀ ਆਗਯਾ ਮਿਲੀ ਹੈ, ਓਹ ਰਾਤ ਬੀਤ ਚੁੱਕੀ ਹੈ, ਹੁਣ ਮੈਂ ਆਪ ਜੀ ਦੇ ਨਾਲ ਨਹੀਂ ਜਾ ਸਕਦੀ ! ਉਸਨੇ ਕਿਹਾ–ਜੇ ਤੂੰ ਮੇਰੇ ਨਾਲ ਨਹੀਂ ਜਾਏਂਗੀ, ਤਾਂ ਫੇਰ ਕਿਧਰ ਜਾਏਂਗੀ, ਸੀਤਾ ਜੀ ਨੇ ਕਿਹਾ–ਆਪੇ ਸ੍ਵਾਮੀ ਜੀ ਜਿਧਰ ਦੀ ਆਗਯਾ ਦੇਣਗੇ, ਓਧਰ ਜਾਵਾਂਗੀ, ਜਿੰਨਾ ਚਿਰ ਉਨ੍ਹਾਂ ਦੀ ਕੋਈ ਆਗਯਾ ਨਹੀਂ ਮਿਲਦੀ ਉੱਨਾ ਚਿਰ ਇਥੇ ਹੀ ਬੈਠੀ ਹਾਂ। ਉਸ ਭੇਖੀ ਨੇ ਵਿਚਾਰ ਕੀਤਾ, ਸਿੱਧੀ ਉਂਗਲ ਨਾਲ ਕਦੇ ਘਿਉ ਨਹੀਂ ਨਿਕਲਿਆ ਕਰਦਾ। ਹੁਣ ਕੁਝ ਟੇਢਤਾਈ ਕੀਤਿਆਂ ਹੀ ਕੰਮ ਸੌਰਨਾ ਹੈ, ਇਹ ਇਥੇ ਹੀ ਬੈਠੀ ਹੈ, ਮੈਂ ਨਗਰ ਵਿਚੋਂ ਜਾਕੇ ਇਕ ਡੋਲੀ ਜਾਂ ਪਾਲਕੀ ਕਿਰਾਏ ਪੁਰ ਲੈ ਆਵਾਂ, ਫਿਰ ਇਸਦੀਆਂ ਮੁਸ਼ਕਾਂ ਬੰਨ੍ਹਕੇ ਚੋਹਾਂ ਆਦਮੀਆਂ ਤੋਂ ਚੁਕਵਾਕੇ ਅਪਨੇ ਟਿਕਾਨੇ ਲੈ ਚਲਦਾ ਹਾਂ, ਅਜੇਹਾ ਵਿਚਾਰ ਕਰਕੇ ਸੀਤਾ ਨੂੰ ਉਥੇ ਹੀ ਬੈਠੀ ਛੱਡਕੇ, ਆਪ ਨਗਰ ਵਿਚ ਪਾਲਕੀ ਕਰਾਏ ਪੁਰ ਲੈਣ ਲਈ ਗਿਆ, ਤਾਂ ਨਗਰ ਵਿਚ ਜਾਕੇ ਕੀ ਵੇਖਦਾ ਹੈ ਕਿ ਘਰ ਘਰ ਦੇ ਵਿਚ ਓਹੀ ਸੀਤਾ ਬੈਠੀ ਹੋਈ ਹੈ ! ਜਿਸ ਸੀਤਾ ਨੂੰ ਉਜਾੜ ਵਿਚ ਛੱਡ ਗਿਆ ਸੀ, ਓਹੀ ਸੀਤਾ ਨਗਰ ਦੇ ਘਰ ਘਰ ਵਿਚ, ਨਗਰ ਦੇ ਗਲੀ ਕੂਚੇ ਵਿਚ ਓਹੀ ਸੀਤਾ ਨਜ਼ਰ ਆ ਰਹੀ ਹੈ, ਓਹ ਵੱਡਾ ਹੀ ਹੈਰਾਨ ਹੋਇਆ, ਫਿਰ ਮੁੜਕੇ ਉਸੇ ਜਗ੍ਹਾਂ ਤੇ ਆਯਾ ਤਾਂ ਉਥੇ ਭੀ ਸੀਤਾ ਨੂੰ ਉਸੇ ਤਰ੍ਹਾਂ ਹੀ ਬੈਠਿਆਂ ਵੇਖਿਆ ਜਿਸ ਤਰ੍ਹਾਂ ਨਗਰ ਦੇ ਘਰ ਘਰ ਤੇ ਗਲੀ-ਕੂਚੇ ਵਿਚ ਵੇਖਿਆ ਸੀ। ਇਸ ਅਦਭੁਤ ਕੌਤਕ ਨੂੰ ਵੇਖਕੇ ਸੀਤਾ ਜੀ ਦੇ ਚਰਨਾਂ ਤੇ ਡਿੱਗ ਪਿਆ ਤੇ ਬੇਨਤੀ ਕਰਨ ਲੱਗਾ– "ਮਾਤਾ ਜੀ ! ਮੈਂ ਤੁਹਾਡਾ ਪ੍ਰਤਾਪ ਨਹੀਂ ਜਾਣਿਆ, ਮੇਰਾ ਅਪਰਾਧ ਖਿਮਾ ਕਰੋ ! ਚਲੋ, ਹੁਣ ਮੈਂ ਤੁਹਾਨੂੰ ਪਿਤਾ-ਪੀਪਾ ਭਗਤ-ਜੀ ਦੇ ਪਾਸ ਹੀ ਪਹੁੰਚਾ ਆਵਾਂ" ! ਉਸਦੀ ਏਹ ਸੁਧ ਹਿਰਦੇ ਦੀ ਬੇਨਤੀ ਪ੍ਰਵਾਨ ਕਰਕੇ ਸੀਤਾ ਜੀ ਉਸ ਨਾਲ ਉੱਠ ਤੁਰੇ। ਜਦ ਪੀਪਾ ਜੀ ਦੇ ਕੋਲ ਪੁੱਜੇ ਤਾਂ ਉਸ ਭੇਖੀ ਸਾਧੂ ਨੇ ਸ੍ਰੀ ਪੀਪਾ ਜੀ ਦੇ ਚਰਨ ਫੜਕੇ ਅਪਨਾ ਅਪਰਾਧ ਮਾਫ਼ ਕਰਵਾਯਾ ਤੇ ਅੱਗੇ

ਜਾਂ ਭਗਤ ਜੀ ਦੇ ਕੋਲ ਹੁੰਦਾ ਤਾਂ ਇਹ ਆਪੇ ਹੀ ਦੇ ਦੇਂਦੇ ਇਨ੍ਹਾਂ ਨੇ ਆਪੇ ਜੂ ਨਹੀਂ ਦਿੱਤਾ, ਇਥੋਂ ਸਿੱਧ ਹੁੰਦਾ ਹੈ, ਜੋ ਇਨ੍ਹਾਂ ਦੇ ਕੋਲ ਕੋਈ ਨਹੀਂ, ਜੇ ਕੋਲ ਹੀ ਕੋਈ ਨਹੀਂ, ਤਾਂ ਮੈਨੂੰ ਮੰਗਿਆਂ ਭੀ ਕੀ ਮਿਲਣਾ ਹੈ? ਜੇ ਨਾਂ ਮੰਗਾਂ ਤੇ ਘਰ ਕਿਵੇਂ ਜਾਵਾਂ ? ਪਤੀ ਦੇ ਪੁੱਛਣ ਤੋਂ ਪੈਹਲਾਂ ਸੱਸ-ਰਾਣੀ ਦੇ ਅੱਗੇ ਜਾਕੇ ਪੈਸੇ ਨਾਂ ਰੱਖੇ, ਤਾਂ ਸੋਟਾ ਲੈਕੇ, ਜਿੰਨੀ ਖਾਤਰ ਕਰੇਗੀ, ਉਸਨੂੰ ਮੈਂ ਹੀ ਜਾਣਦੀ ਹਾਂ! ਇਹ ਵਿਚਾਰਾਂ ਸਨ, ਜੋ ਵਿਚਾਰੀ ਗੂਜਰੀ ਦੇ ਮਨ ਵਿਚ ਇਕ ਇਕ ਕਰਕੇ ਆਉਂਦੀਆਂ ਅਤੇ ਬਾਈਸਕੋਪ ਦੀ ਫ਼ਿਲਮ-ਵਾਂਗੂ ਆਪਨਾ ੨ ਅਕਸ ਵਿਖਾਕੇ ਤੁਰੀਆਂ ਜਾਂਦੀਆਂ ਸਨ। ਗੂਜਰੀ ਨੂੰ ਬੈਠਿਆਂ ਅਜੇ ਕੋਈ ਬਹੁਤਾ ਸਮਾਂ ਨਹੀਂ ਗੁਜਰਿਆ ਜੋ ਪੀਪਾ ਜੀ ਦਾ ਇਕ ਸੇਵਕ ਆਇਆ, ਉਸਨੇ ਕਈ ਇਕ ਮੋਹਰਾਂ ਤੇ ਇਕ ਮੋਤੀਆਂ ਦੀ ਮਾਲਾ ਭਗਤ ਜੀ ਦੇ ਅੱਗੇ ਮੱਥਾ ਟੇਕਿਆ। ਭਗਤ ਜੀ ਨੇ ਉਹ ਸਾਰੇ ਦਾ ਸਾਰਾ ਧਨ ਚੁੱਕਕੇ ਗੂਜਰੀ ਦੇ ਹਵਾਲੇ ਕਰ ਦਿੱਤਾ। ਗੂਜਰੀ ਨੇ ਡਰਦਿਆਂ ੨ ਸਭ ਕੁਝ ਝੋਲੀ ਵਿਚ ਪੁਆ ਲਿਆ ਤੇ ਜਾਕੇ ਸੱਸ ਦੇ ਚਰਨਾਂ ਵਿਚ ਰੱਖਕੇ ਜਿਉਂ ਦੀ ਤਿਉਂ ਗੱਲ ਸੁਣਾ ਦਿੱਤੀ, ਜਿਸਨੂੰ ਸੁਣਦਿਆਂ ਗੂਜਰੀ, ਉਸਦਾ ਪਤੀ ਤੇ ਸੱਸ ਤਿੰਨੇ ਜਨੇ ਹੀ ਹਰਿ ਚਰਨਾਂ ਦੇ ਭੌਰੇ ਹੋਕੇ ਭਗਤ ਜੀ ਦੇ ਚਰਨੀ ਆ ਪਏ, ਓਹੀ ਧਨ ਮਾਲਾ ਭੇਟਾ ਧਰਕੇ ਸਿੱਖ ਬਣੇ, ਪਰ ਭਗਤ ਜੀ ਨੇ ਓਹ ਧਨ ਫਿਰ ਭੀ ਉਨ੍ਹਾਂ ਨੂੰ ਹੀ ਦੇ ਦਿੱਤਾ॥

## [੨੯] ਬ੍ਰਾਹਮਣ ਨੂੰ ਭਗਤ ਕੀਯੋ।

ਇਕ ਦਿਨ ਇਕ ਦੇਵੀ ਉਪਾਸ਼ਕ ਬ੍ਰਾਹਮਣ ਨੇ ਪੀਪਾ ਜੀ ਨੂੰ ਨੇਉਤਾ ਦਿੱਤਾ, ਪਰ ਆਪ ਨੇ ਉਸਦਾ ਨਿਮੰਤ੍ਰਨ ਨਾਂ ਮੰਨਿਆ, ਉਸਦੀ ਬਹੁਤੀ ਪ੍ਰਾਰਥਨਾ ਕਰਨ ਪੁਰ ਆਪ ਨੇ ਕਿਹਾ–"ਜਿਥੇ ਸ੍ਰੀ ਰਾਮ ਪੂਜਾ ਨਹੀਂ ਹੈ" ਉਥੇ ਮੇਰਾ ਔਣਾ-ਜਾਣਾ ਨਹੀਂ ਹੈ, ਚੂੰਕਿ ਤੂੰ ਦੇਵੀ ਉਪਾਸ਼ਕ ਹੈਂ, ਅਪਨੇ ਭੰਡਾਰੇ ਨੂੰ ਸ੍ਰੀ ਦੇਵੀ ਜੀ ਦਾ ਭੋਗ ਲੁਆਏਂਗਾ, ਸ੍ਰੀ ਰਾਮ ਭੋਗ ਤੋਂ ਬਿਨਾਂ ਹੋਰ ਕਿਸੇ ਦਾ ਸੀਤ-ਪ੍ਰਸਾਦ ਮੈਂ ਨਹੀਂ ਲੈਂਦਾ, ਇਸ ਲਈ ਤੇਰੇ ਭੰਡਾਰੇ ਤੇ ਮੇਰਾ ਜਾਣਾ ਨਹੀਂ ਬਣ ਸਕਦਾ। ਬ੍ਰਾਹਮਣ ਨੇ ਬੇਨਤੀ ਕੀਤੀ-ਆਪ ਮੇਰੇ ਸਥਾਨ ਪੁਰ ਜ਼ਰੂਰ ਚਲੋ, ਜਿਵੇਂ ਆਪ ਜੀ ਦੀ ਆਗਯਾ ਹੋਵੇਗੀ, ਮੈਂ ਉਸੇ

ਭਾਵਨਾ ਮਨ ਵਿਚ ਵਸਾਕੇ ਉਸੇ ਹੀ ਕੋਠੇ ਵਿਚ ਗਏ, ਤਾਂ ਅੱਗੇ ਸੀਤਾ ਜੀ ਦੇ ਦਰਸ਼ਨ ਹੋਏ, ਇਨ੍ਹਾਂ ਚੌਹਾਂ ਨੇ ਜਾਕੇ ਸੀਤਾ ਜੀ ਦੇ ਚਰਨਾਂ ਤੇ ਸਿਰ ਰੱਖ ਦਿੱਤਾ, ਸੀਤਾ ਜੀ ਨੇ ਪਤੀ-ਪਰਮੇਸ਼੍ਵਰ ਜੀ ਦੇ ਚਰਨਾਂ ਪੁਰ ਲਿਆ ਪਾਇਆ, ਭਗਤ ਜੀ ਨੇ ਉਨ੍ਹਾਂ ਦੇ ਵਿਸ਼ਈ ਮਨ ਨੂੰ ਭਗਤੀ ਰੰਗਤ ਵਿਚ ਰੰਗ ਦਿੱਤਾ, ਓਹ ਸਿਦਕੀ ਸਿੱਖ ਹੋਕੇ ਹਰਿ ਭਗਤੀ ਕਰਨ ਲੱਗੇ ਅਤੇ ਉਨ੍ਹਾਂ ਦੀ ਮਤਿ ਪ੍ਰਭੂ ਚਰਨਾਂ ਵਿਚ ਸਥਿਰ ਹੋ ਗਈ, ਫਿਰ ਤਾਂ ਓਹ ਭੀ ਸੱਚੇ ਸੰਤ ਹੋਗਏ।

## [੨੬] ਸੰਤਾਂ ਨੂੰ ਦਹੀਂ ਪਿਆਇਆ।

ਇਕ ਦਿਨ ਪੀਪਾ ਜੀ ਦੇ ਆਸ਼੍ਰਮ ਤੇ ਬਹੁਤ ਸਾਰੇ ਸਾਧੂ ਬੈਠੇ ਹੋਏ ਸਨ, ਉਨ੍ਹਾਂ ਦਿਨਾਂ ਵਿਚ ਆਪ ਦੇ ਡੇਰੇ ਉਤੇ ਕੋਈ ਗਊ-ਮੱਝ ਨਹੀਂ ਹੁੰਦੀ ਸੀ, ਸੰਤ-ਬੈਠੇ ਬੈਠੇ ਆਪੋ ਵਿਚ ਕਹਿਨ ਲੱਗੇ, ਅੱਜ ਤਾਂ ਦਹੀਂ ਪੀਣ ਤੇ ਮਨ ਚਾਹੁੰਦਾ ਹੈ, ਪਰ ਕੀ ਕੀਤਾ ਜਾਏ, ਇਨ੍ਹਾਂ ਮਹਾਂ ਪੁਰਸ਼ਾਂ ਦੇ ਸਥਾਨ ਤੇ ਕੋਈ ਲਵੇਰਾ ਭੀ ਨਹੀਂ ਹੈ, ਫਿਰ ਇਹ ਸਥਾਨ ਨਗਰ ਤੋਂ ਬਹੁਤ ਦੂਰ ਹੈ, ਜੇ ਨਗਰ ਵਿਚ ਜਾਕੇ, ਦਹੀਂ ਪੀਣ ਦਾ ਯਤਨ ਕਰੀਏ, ਤਾਂ ਮੁੜਕੇ ਔਂਦਯਾਂ ਓਹੀ ਗਰਮੀ ਫਿਰ ਦੁਖੀ ਕਰੇਗੀ, ਸੰਤ ਜਨ ਤਾਂ ਇਸ ਤਰ੍ਹਾਂ ਪਰਸ-ਪਰ ਗੱਲਾਂ ਕਰ ਰਹੇ ਸਨ, ਉਧਰੋਂ ਇਕ ਗੂਜਰੀ ਆ ਗਈ, ਉਸਨੇ ਹੋੱਕਾ ਦਿੱਤਾ—'ਦਹੀਂ ਲੈ ਲੌ ਦਹੀਂ' ਉਸਦਾ ਹੋੱਕਾ ਸੁਣਕੇ ਪੀਪਾ ਭਗਤ ਜੀ ਨੇ ਸੰਤਾਂ ਕੋਲ ਆਕੇ ਬੇਨਤੀ ਕੀਤੀ—ਮਹਾਂ ਪੁਰਸ਼ੋ! ਆਪ ਦਹੀਂ ਛਕੋ, ਤਾਂ ਇਸ ਗੂਜਰੀ ਦੇ ਸਿਰ ਦਾ ਭਾਰ ਹੌਲਾ ਹੋ ਜਾਏਗਾ, ਇਉਂ ਸੰਤਾਂ ਨੂੰ ਦਹੀਂ ਛਕਾਕੇ ਉਨ੍ਹਾਂ ਦੇ ਮਨ ਨੂੰ ਸੁਖ ਪਹੁੰਚਾਕੇ ਪੀਪਾ ਜੀ ਨੇ ਸੰਤਾਂ ਦੀ ਖੁਸ਼ੀ ਪ੍ਰਾਪਤ ਕੀਤੀ।

## [੨੭] ਗੂਜਰੀ ਨੂੰ ਧਨ ਦੀਓ।

ਗੂਜਰੀ ਨੇ ਸ੍ਰੀ ਪੀਪਾ ਜੀ ਦੀ ਆਗਯਾ ਨਾਲ ਦਹੀਂ ਤਾਂ ਸਾਰੀ ਹੀ ਸਾਰੇ ਸੰਤ ਜਨਾਂ ਨੂੰ ਪਿਆ ਦਿੱਤੀ, ਪਰ ਪੈਸਾ ਉਸਨੂੰ ਇਕ ਭੀ ਨਾਂ ਮਿਲਿਆ ਨਾਂ ਸੰਤਾਂ ਕੋਲ ਕੋਈ ਪੈਸਾ ਸੀ, ਤੇ ਨਾਂ ਹੀ ਪੀਪਾ ਜੀ ਦੇ ਆਸ਼੍ਰਮ ਵਿਚ ਹੀ ਕੋਈ ਪੈਸਾ ਸੀ, ਵਿਚਾਰੀ ਗੂਜਰੀ ਚੁੱਪ ਕਰਕੇ ਬਹਿ ਰਹੀ, "ਇਕ ਦੋ ਪੈਸਿਆਂ ਦੀ ਗੱਲ ਹੁੰਦੀ ਤਾਂ ਉਹ ਚਲੀ ਭੀ ਜਾਂਦੀ, ਸਾਰੀ ਦੀ ਸਾਰੀ ਦਹੀਂ ਦਾ ਮੁੱਲ ਤਿੰਨ ਰੁਪੈ ਬਣਦਾ ਸੀ, ਜੋ ਸੰਤਾਂ ਨੇ ਪੀ ਲਈ, ਇਹ ਵਿਚਾਰੀ ਪਤੀ ਤੋਂ

ਨੂੰ ਹੀ ਮੰਦਰ ਤੋਂ ਬਾਹਰ ਕੱਢ ਦਿੱਤਾ, ਉਥੇ ਹੀ 'ਸੀਤਾ-ਰਾਮ' ਜੀ ਦਾ ਸਥਾਨ ਕਰਕੇ ਸਾਰਾ ਨਗਰ ਹੀ ਹਰਿ ਭਗਤੀ ਕਰਨ ਲੱਗ ਪਿਆ॥

## [੩੦] ਤੇਲੀ ਨੂੰ ਜਿਵਾਯੋ!

ਇਕ ਦਿਨ ਭਗਤ ਜੀ ਨੇ ਇਕ ਰੂਪਵਤੀ ਤੇਲਨਿ ਨੂੰ ਵੇਖਿਆ ਜੋ ਨਗਰ ਵਿਚ ਹੋਕਾ ਦੇਂਦੀ ਫਿਰਦੀ ਸੀ–"ਤੇਲ ਲੈ ਲਓ, ਤੇਲ ! ਖਾਲਸ ਸਰਸੋਂ ਦਾ ਤੇਲ, ਖਾਲਸ ਤਿਲਾਂ ਦਾ ਭੀ ਤੇਲ, ਵਾਲਾਂ ਦਾ ਸ਼ਿੰਗਾਰ ਤੇਲ, ਰੱਖਦਾ ਸੁਾਦੂ ਜੇ ਅਚਾਰ ਤੇਲ ! ਤੇਲ ਲੈ ਲੌ, ਤੇਲ ! ਠੰਡਾ ਭੀ ਤੇਲ ! ਗਰਮ ਭੀ ਤੇਲ ! ਅਕੜਾਏ ਭੀ ਤੇਲ ! ਰੱਖੇ ਨਰਮ ਭੀ ਤੇਲ ! ਤੇਲ ਲੈ ਲੌ, ਤੇਲ" ! ਉਸਦਾ ਏਹ ਹੋਕਾ ਸੁਣਕੇ ਭਗਤ ਜੀ ਨੇ ਕਿਹਾ–ਪੁੱਤ੍ਰੀ ਜਿਸ ਰਾਮ ਨੇ ਤੈਨੂੰ ਸੁੰਦਰ ਦੇਹੀ ਦਿੱਤੀ ਹੈ, ਜਿਸ ਰਾਮ ਨੇ ਤੈਨੂੰ ਸੁੰਦਰ ਰੂਪ ਦਿੱਤਾ ਹੈ, ਜਿਸ ਰਾਮ ਨੇ ਤੈਨੂੰ ਮਿੱਠੀ-ਪਿਆਰੀ ਕੋਕਿਲਾ ਸੁਰ ਦਿੱਤੀ ਹੈ! ਉਸ ਰਾਮ ਨੂੰ ਭੁਲਾਕੇ ਤੂੰ ਤੇਲ ਦੇ ਗੀਤ ਕੀ ਗਾਉਂਦੀ ਹੈਂ ? ਤੇਰੇ ਵਰਗੀ ਸੁੰਦਰੀ ਰੂਪ ਵਤੀ ਤੇ ਮਿੱਠ ਬੋਲੀ ਦੀ ਰਸਨਾ ਤੋਂ ਤੇਲ ਦਾ ਗੀਤ ਚੰਗਾ ਨਹੀਂ ਲੱਗਦਾ, ਤੂੰ 'ਗਾਵਉ ਰਾਮ ਕੇ ਗੁਣ ਨੀਤ'। ਪੁਤ੍ਰੀ ! ਤੂੰ ਗਾਵਿਆਂ ਕਰ–

"ਰਾਮ ਰਾਮ ਸੀਤਾ ਰਾਮ ! ਸੀਤਾ ਰਾਮ ਰਾਧੇ ਸ਼ਾਮ !
ਰਾਮ ਰਾਮ ਸੀਤਾ ਰਾਮ ! ਸੀਤਾ ਰਾਮ ਰਾਧੇ ਸ਼ਾਮ !"

ਇਹ ਸੁਣਕੇ ਉਸ ਤੇਲਨਿ ਨੇ ਹੱਸਕੇ ਕਿਹਾ–ਇਹ ਗੀਤ ਤਾਂ ਰੰਡੀਆਂ ਗਾਉਂਦੀਆਂ ਹਨ, ਜਾਂ ਕੋਈ ਮਰ ਜਾਏ ਤਾਂ ਕਹੀਦਾ ਹੈ–"ਰਾਮ ਰਾਮ ਸੱਤ ਹੈ, ਰਾਮ ਰਾਮ ਸੱਤ ਹੈ"। ਤੇਲਨਿ ਦੀ ਅਜੇਹੀ ਉਕਤਿ ਸੁਣਕੇ ਆਪ ਨੇ ਕਿਹਾ–"ਚੰਗਾ ਤੂੰ ਭੀ ਓਦੋਂ ਹੀ ਗਾਂਵੀਂ"। ਭਗਤ ਜੀ ਤਾਂ ਏਹ ਕਹਿਕੇ ਚੁੱਪ ਕਰ ਰਹੇ ਅਤੇ ਉਹ ਤੇਲਨਿ ਘਰ ਆਈ, ਉਸਦਾ ਪਤੀ ਅੰਦਰ ਜਾਣ ਲੱਗਾ–ਚੌਕਾਠ ਨਾਲ ਟੱਕਰ ਖਾਕੇ ਡਿੱਗ ਪਿਆ ਤੇ ਪ੍ਰਾਨ ਪੰਖੇਰੂ ਉੱਡ ਗਏ, ਉਸ ਦੇ ਮ੍ਰਿਤਕ ਸਰੀਰ ਦਾ ਸਸਕਾਰ ਕਰਨ ਲਈ ਲੈ ਚਲੇ ਤਾਂ ਓਹੀ ਤੇਲਨਿ 'ਰਾਮ ਰਾਮ ਸੱਤ ਹੈ. ਰਾਮ ਰਾਮ ਸੱਤ ਹੈ' ਕਹਿੰਦੀ ਹੋਈ ਸਤੀ ਹੋਣ ਵਾਸਤੇ ਨਾਲ ਚੱਲੀ, ਜਦ ਪੀਪਾ ਜੀ ਦੇ ਆਸ਼੍ਰਮ ਕੋਲ ਆਈ ਤਾਂ ਭਗਤ ਜੀ ਨੇ ਆਣਕੇ ਕਿਹਾ–'ਪੁਤ੍ਰੀ ! ਜੇ ਓਦੋਂ ਹੀ ਰਾਮ ੨ ਕਹਿਣ ਲੱਗ ਪੈਂਦੀਓਂ, ਤਾਂ ਅਜੇਹਾ ਕੁਅਵਸਰ ਤਾਂ ਨਾਂ ਆਉਂਦਾ ? ਉਹ ਤੇਲਨਿ ਚਰਨਾਂ ਤੇ ਡਿੱਗਕੇ

ਨੂੰ ਭੋਗ ਲੁਆਉਨ ਤੋਂ ਪੈਹਲੋਂ ਇਹ ਸਭ ਪਦਾਰਥ ਵਖਰੇ ਦੇ ਵਖਰੇ ਸ੍ਰੀ ਸੀਤਾ-ਰਾਮ ਜੀ ਦੇ ਭੇਟ ਕੀਤੇ ਜਾਣ, ਤਾਂ ਮੈਂ ਚੱਲ ਸਕਦਾ ਹਾਂ, ਪੰਡਿਤ ਨੇ ਆਪ ਜੀ ਦੇ ਹੁਕਮ ਨੂੰ ਮੰਨ ਲਿਆ, ਆਪ ਜੀ ਨੇ ਓਹ ਪਦਾਰਥ ਲੈਕੇ ਸ੍ਰੀ ਠਾਕੁਰ ਜੀ ਨੂੰ ਭੋਗ ਲੁਆਇਆ ਅਤੇ ਉਸੇ ਸੀਤ-ਪ੍ਰਸ਼ਾਦ ਰੂਪ ਭੋਜਨ ਨੂੰ ਆਪ ਜੀ ਦੇ ਨਾਲ ਵਾਲੀ ਸੰਤ-ਮੰਡਲੀ ਨੇ ਛਕਿਆ ਅਤੇ ਅਪਨੇ ਸਥਾਨ ਨੂੰ ਮੁੜ ਆਏ। ਉਧਰ ਰਾਤ ਸਮੇਂ ਦੇਵੀ ਨੇ ਬ੍ਰਾਹਮਣ ਨੂੰ ਸੁਪਨੇ ਵਿਚ ਕਿਹਾ—"ਅੱਜ ਮੈਂ ਭੁੱਖੀ ਰਹੀ ਹਾਂ, ਕਿਉਂਕਿ ਅੱਜ ਰਾਮ-ਭਗਤ ਜਨਾਂ ਨੇ ਮੈਨੂੰ ਮੰਦਿਰ ਤੋਂ ਭੀ ਬਾਹਰ ਕੱਢ ਦਿੱਤਾ ਹੈ"। ਇਹ ਸੁਣਦਿਆਂ ਹੀ ਬ੍ਰਾਹਮਣ ਦੇਵਤੇ ਦੀਆਂ ਅੱਖਾਂ ਖੁੱਲ੍ਹ ਗਈਆਂ। ਹੈਂ ! ਸ਼ਕਤੀ ਨਾਲੋਂ ਭੀ ਭਗਤ ਵੱਡੇ ਹਨ, ਅੱਜ ਪੰਡਿਤ ਜੀ ਸਵੇਰੇ ਉੱਠਦੇ ਹੀ ਭਗਤ ਜੀ ਦੇ ਚਰਨੀ ਜਾ ਪਏ, ਉਸ ਵੇਲੇ ਪੀਪਾ ਜੀ ਨੇ ਭੀ ਅਪਨੀ ਦੇਵੀ-ਪੂਜਾ ਦੀ ਕਥਾ ਸੁਣਾਈ ਅਤੇ ਬ੍ਰਾਹਮਣ ਨੂੰ ਹਰਿ ਭਗਤੀ ਦਾ ਉਪਦੇਸ਼ ਦੇਕੇ ਸੱਚਾ ਹਰਿ ਭਗਤ ਬਣਾ ਦਿੱਤਾ।

## [੨੯] ਦੇਵੀ ਨੂੰ ਕੱਢ ਦਿੱਤਾ।

ਜਿਸ ਨਗਰ ਵਿਚ ਇਹ ਬ੍ਰਾਹਮਣ ਰਹਿੰਦਾ ਸੀ, ਉਹ ਸਾਰਾ ਨਗਰ ਹੀ ਇਸ ਬ੍ਰਾਹਮਣ ਦੇ ਮਗਰ ਸੀ, ਕਿਉਂਕਿ ਏਹ ਬ੍ਰਾਹਮਣ ਦੂਜੇ ਬ੍ਰਾਹਮਣਾਂ ਵਰਗਾ ਹਠ-ਧਰਮੀ, ਜਿੱਦੀ ਤੇ ਸੰਤ-ਭਗਤ ਨਿੰਦਕ ਨਹੀਂ ਸੀ, ਸਗੋਂ ਬ੍ਰਹਮ ਪ੍ਰਾਪਤੀ ਦੀ ਅਭਿਲਾਖਾ ਵਾਲਾ ਸੀ ਇਹ ਉਸੇ ਤਰ੍ਹਾਂ ਦਾ ਬ੍ਰਾਹਮਣ ਸੀ, ਜਿਸ ਤਰ੍ਹਾਂ ਦਾ ਜਗਤ ਗੁਰੂ ਜੀ ਫੁਰਮਾਂਦੇ ਹਨ:—

"ਸੋ ਬ੍ਰਾਹਮਣ ਜੋ ਬਿੰਦੈ ਬ੍ਰਹਮ॥ ਜਪ ਤਪ ਸੰਜਮ ਕਮਾਵੈ ਕਰਮ॥
ਸੀਲ ਸੰਤੋਖ ਕਾ ਰਖੈ ਧਰਮ॥ ਬੰਧਨ ਤੋੜੈ ਹੋਵੈ ਮੁਕਤਿ॥
ਸੋਈ ਬ੍ਰਾਹਮਨ ਪੂਜਣਿ ਜੁਗਤਿ"॥

ਅਤੇ—"ਸੋ ਪੰਡਿਤ ਜੋ ਮਨ ਪਰਬੋਧੈ॥ ਰਾਮ ਨਾਮ ਆਤਮ ਮਹਿ ਸੋਧੈ॥
ਰਾਮ ਨਾਮ ਸਾਰ ਰਸ ਪੀਵੈ॥ ਉਸ ਪੰਡਿਤ ਕੈ ਉਪਦੇਸ ਜਗ ਜੀਵੈ॥
ਹਰਿ ਕੀ ਕਥਾ ਹਿਰਦੈ ਬਸਾਵੈ॥ ਸੋ ਪੰਡਿਤ ਫਿਰਿ ਜੋਨਿ ਨਾਂ ਆਵੈ॥
ਬੇਦ ਪੁਰਾਣ ਸਿੰਮ੍ਰਿਤਿ ਬੂਝੈ ਮੂਲ॥ ਸੂਖਮ ਮਹਿ ਜਾਨੈ ਅਸਥੂਲੁ॥
ਚਹੁ ਵਰਨਾ ਕਉ ਦੇਇ ਉਪਦੇਸ॥ ਨਾਨਕ ਉਸ ਪੰਡਿਤ ਕਉ ਸਦਾ ਅਦੇਸ"॥

ਚੂੰਕਿ ਇਹ ਬ੍ਰਾਹਮਣ ਦੇਵੀ ਉਪਾਸ਼ਕ ਸੀ, ਇਸ ਲਈ ਸਾਰਾ ਨਗਰ ਹੀ ਦੇਵੀ ਦਾ ਭਗਤ ਸੀ, ਜਦ ਇਹ ਦੇਵੀ ਦੀ ਉਪਾਸ਼ਨਾ ਛੱਡ ਬੈਠਾ

ਲੱਕ ਨਾਲ ਬੱਧੀ ਹੋਈ ਹੈ, ਤੁਸੀਂ ਓਹ ਭੀ ਖੋਲ੍ਹਕੇ ਲੈ ਜਾਓ, ਫਿਰ ਓਹ ਵਾਂਸਲੀ ਝੱਟ ਹੀ ਖੋਲ੍ਹਕੇ ਉਨ੍ਹਾਂ ਦੇ ਹੱਥ ਫੜਾ ਦਿੱਤੀ। ਜਦ ਡਾਕੂਆਂ ਨੂੰ ਆਪ ਨੇ ਵਾਂਸਲੀ ਖੋਲ੍ਹਕੇ ਦੇ ਦਿੱਤੀ ਤਾਂ ਉਨ੍ਹਾਂ ਨੇ ਇਨ੍ਹਾਂ ਨੂੰ ਪਛਾਨ ਲਿਆ, ਫਿਰ ਤਾਂ ਓਹ ਇਨ੍ਹਾਂ ਦੇ ਚਰਨਾਂ ਤੇ ਡਿੱਗ ਪਏ, ਵਾਂਸਲੀ ਤੇ ਗੱਡ ਭਰੀ ਭਰਾਈ ਇਨ੍ਹਾਂ ਦੇ ਸਥਾਨ ਪੁਰ ਪਹੁੰਚਾਕੇ ਆਪ ਇਨ੍ਹਾਂ ਦੇ ਬੂਹੇ ਉਤੇ ਲੰਮੇ ਪੈ ਰਹੇ ਕਿ ਸਾਡਾ ਗੁਨਾਹ ਬਖਸ਼ਕੇ, ਸਾਨੂੰ ਭੀ ਅਪਨਾ ਸੇਵਕ ਬਣਾ ਲੌ, ਅੰਤ ਉਨ੍ਹਾਂ ਨੂੰ ਉਪਦੇਸ਼ ਦੇਕੇ ਇਨ੍ਹਾਂ ਨੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੱਤਾ।

## [੩੩] ਸਰੀਰ ਦਾ ਪੰਜ ਜਗ੍ਹਾਂ ਤੇ ਸਸਕਾਰ ਹੋਣਾ।

ਇਕ ਸਮੇਂ ਇਨ੍ਹਾਂ ਨੂੰ ਪੰਜਾਂ ਨੱਗਰਾਂ ਵਿਚੋਂ ਇਕੋ ਹੀ ਦਿਨ ਦਾ ਨਗੋਤਾ ਆਇਆ, ਇਨ੍ਹਾਂ ਨੇ ਪੰਜਾਂ ਦਾ ਹੀ ਨਗੋਤਾ ਮੰਨ ਲਿਆ। ਜਦ ਇਹ ਨਿਮੰਤ੍ਰਨ ਉਤੇ ਜਾਨ ਲਈ ਤਿਆਰ ਹੋਏ ਤਾਂ ਸਥਾਨ ਪੁਰ ਸੰਤ-ਮੰਡਲੀ ਆ ਗਈ, ਆਪ ਸੰਤ-ਮੰਡਲੀ ਦੀ ਸੇਵਾ ਵਿਚ ਲੱਗ ਗਏ, ਉਨ੍ਹਾਂ ਪੰਜਾਂ ਨਗਰਾਂ ਵਿਚੋਂ ਕਿਸੇ ਨਗਰ ਵਿਚ ਭੀ ਨਾਂ ਗਏ! ਪਰ ਆਪ ਨੇ ਪੰਜ ਰੂਪ ਹੋਰ ਧਾਰਨ ਕਰਕੇ ਉਨ੍ਹਾਂ ਪੰਜਾਂ ਨਗਰਾਂ ਵਿਚ ਵੀ ਪੁੱਜ ਪਏ, ਸਾਰੇ ਨਗਰਾਂ ਵਿਚ ਰਾਤ ਨੂੰ ਹਰਿ ਕੀਰਤਨ ਹੁੰਦਾ ਰਿਹਾ, ਜਿਸ ਵਿਚ ਪੀਪਾ ਭਗਤ ਜੀ ਭੀ ਬੈਠੇ ਹਰਿ ਕੀਰਤਨ ਦਾ ਅਨੰਦ ਲੈਂਦੇ ਰਹੇ, ਕਿਸੇ ਇਕ ਨਗਰ ਦੇ ਈਰਖੀ ਪੰਡਤਾਂ ਨੇ ਵਿਚਾਰ ਕੀਤਾ, ਅੱਜ ਰਾਮ ਲੀਲ੍ਹਾ ਕੀਤੀ ਜਾਵੇ, ਜਿਸ ਵਿਚ ਪੀਪਾ ਭਗਤ ਨੂੰ ਦਸਰਥ ਬਨਾਇਆ ਜਾਵੇ, ਜਦ ਰਾਮ ਜੀ ਦੇ ਬਨਬਾਸ ਦੀ ਲੀਲ੍ਹਾ ਹੋਵੇਗੀ, ਉਸ ਵੇਲੇ ਜੇਕਰ ਇਨ੍ਹਾਂ ਨੂੰ ਸੱਚਾ ਪ੍ਰੇਮ ਹੋਵੇਗਾ, ਤਦ ਤਾਂ ਆਪੇ ਹੀ ਮਰ ਜਾਣਗੇ ਅਤੇ ਜੇ ਇਹ ਨਾਂ ਮੋਏ ਤਾਂ ਫਿਰ ਸਾਬਤ ਹੋ ਜਾਇਗਾ, ਜੋ ਪੀਪਾ ਭਗਤ ਦਾ ਰਾਮ ਜੀ ਨਾਲ ਪ੍ਰੇਮ ਨਹੀਂ ਹੈ, ਦੁਸ਼ਟ-ਚੌਕੜੀ ਨੇ ਅਜੇਹੀ ਗੋਂਦ ਗੁੰਦਕੇ, ਸਾਰੀ ਭਗਤ-ਮੰਡਲੀ ਜਿਥੇ ਬੈਠਕੇ ਹਰਿ ਕੀਰਤਨ ਕਰ ਰਹੀ ਸੀ, ਉਥੇ ਜਾਕੇ ਇਨ੍ਹਾਂ ਨੇ ਇਹ ਗੱਲ ਟੋਰ ਦਿੱਤੀ, ਕਿ ਜੇਕਰ ਅੱਜ ਰਾਮ-ਲੀਲ੍ਹਾ ਕੀਤੀ ਜਾਵੇ, ਤਾਂ ਬਹੁਤ ਹੀ ਚੰਗਾ ਹੈ, ਇਨ੍ਹਾਂ ਦੁਸ਼ਟਾਂ ਦੀ ਇਸ ਕੁਟਲ-ਨੀਤੀ ਦਾ ਤਾਂ ਕਿਸੇ ਨੂੰ ਕੀ ਪਤਾ ਹੋਣਾ ਸੀ, ਸਾਰਿਆਂ ਨੇ ਕਹਿ ਦਿੱਤਾ, ਹਾਂ, ਬਹੁਤ ਚੰਗਾ ਹੈ, ਭਗਵਾਨ ਦੇ ਗੁਣ ਹੀ ਗਾਉਣੇ ਹਨ, ਇਸ ਅੱਖਰੀ ਕਾਵ੍ਯ ਨਾਲੋਂ ਦ੍ਰਿਸ਼੍ਯ ਕਾਵ੍ਯ ਦ੍ਵਾਰਾ ਹਰਿ ਜਸ ਕੀਤਾ ਜਾਏ ਤਾਂ ਬਹੁਤ ਹੀ ਉੱਤਮ

ਦੀ ਪ੍ਰਤੱਗਯਾ ਕਰੋ, ਤਾਂ ਇਹ ਜੀਊ ਪਏਗਾ, ਉਨ੍ਹਾਂ ਦੋਹਾਂ ਨੇ ਤਾਂ ਪ੍ਰਤੱਗਯਾ ਕਰਨੀ ਹੀ ਸੀ, ਹੋਰ ਭੀ ਕਈਆਂ ਨੇ ਰਾਮ ਜਪਨ ਦਾ ਪ੍ਰਣ ਕੀਤਾ, ਭਗਤ ਜੀ ਨੇ ਉਸੇ ਵੇਲੇ ਉਸ ਮੁਰਦੇ ਦੇ ਕੰਨ ਕੋਲ ਮੂੰਹ ਰੱਖਕੇ 'ਰਾਮ!' ਆਖਿਆ, ਉਹ ਮੁਰਦਾ ਭੀ 'ਰਾਮ ੨' ਕਹਿੰਦਾ ਉੱਠ ਬੈਠਾ। ਉਸ ਵੇਲੇ ਕਈ ਇਸਤ੍ਰੀ ਪੁਰਸ਼ਾਂ ਨੂੰ ਰਾਮ ਭਜਨ ਦੀ ਜੁਗਤੀ ਦੱਸਕੇ ਉਨ੍ਹਾਂ ਨੂੰ ਸਿੱਖ ਕੀਤਾ।

## [੩੧] ਮੱਝ ਚੋਰਾਂ ਨੇ ਮੋੜ ਲਿਆਂਦੀ।

ਇਕ ਸਮੇਂ ਆਪ ਜੀ ਦੇ ਆਸ਼੍ਰਮ ਤੋਂ ਚੋਰ ਮੱਝ ਖੋਲ੍ਹਕੇ ਲੈ ਤੁਰੇ, ਮੱਝ ਨੂੰ ਕਿੱਲੇ ਨਾਲ ਨਾਂ ਵੇਖਕੇ, ਕੱਟੀ ਅੜਿੰਗਨ ਲੱਗ ਪਈ, ਆਪ ਜੀ ਨੇ ਕੱਟੀ ਖੋਲ੍ਹ ਲਈ ਅਤੇ ਚੋਰਾਂ ਦੇ ਮਗਰੇ ੨ ਤੁਰ ਪਏ, ਕੋਈ ਚੌਂਹ ਪੰਜਾਂ ਮੀਲਾਂ ਪੁਰ ਜਾਕੇ ਮਿਲ ਪਏ ਅਤੇ ਜਾਕੇ ਕਹਿਣ ਲੱਗੇ, ਇਸ ਵਿਚਾਰੀ ਕੱਟੀ ਨੂੰ ਭੀ ਨਾਲ ਹੀ ਲਈ ਜਾਓ, ਇਹ ਮਾਂ ਤੋਂ ਵਿਛੜਕੇ ਦੁਖੀ ਹੋ ਰਹੀ ਹੈ ਅਤੇ ਇਸਤੋਂ ਬਿਨਾਂ ਮੱਝ ਭੀ ਦੁਧ ਕਿਵੇਂ ਦੇਵੇਗੀ ? ਭਗਤ ਜੀ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਚੋਰ ਸ਼ਰਮ-ਸਾਰ ਹੋਏ ਅਤੇ ਕੱਟੀ ਸਮੇਤ ਮੱਝ ਨੂੰ ਲਿਆਕੇ ਆਸ਼੍ਰਮ ਵਿਚ ਕਿੱਲੇ ਨਾਲ ਬੰਨ੍ਹ ਦਿੱਤਾ, ਆਪ ਚੋਰੀ ਛੱਡਕੇ ਇਨ੍ਹਾਂ ਦੀ ਸਰਨਾਗਤ ਹੋਕੇ ਨਾਮ ਜਪਨ ਲੱਗੇ।

## [੩੨] ਗਾਡੀ ਭਰਿ ਆਧੋ!

ਇਕ ਸਮੇਂ ਰਾਜਾ ਪੀਪਾ ਜੀ ਨੂੰ ਅਪਨੇ ਘਰ ਲੈ ਗਿਆ, ਕਈ ਦਿਨਾਂ ਮਗਰੋਂ ਉਸਨੇ ਭਗਤ ਜੀ ਨੂੰ ਵਿਦਿਆ ਕੀਤਾ ਤਾਂ ਹੀਰੇ-ਜਵਾਹਰਾਤ ਦੀ ਇਕ ਵਾਂਸਲੀ ਭਰਕੇ ਇਨ੍ਹਾਂ ਦੇ ਲੱਕ ਨਾਲ ਬੰਨ੍ਹਵਾ ਦਿੱਤੀ ਅਤੇ ਇਕ ਚੌਂਹ ਬਲਦਾਂ ਵਾਲੀ ਗੱਡ ਅੰਨ-ਧਨ ਅਤੇ ਬਸਤ੍ਰਾਂ ਦੀ ਭਰਕੇ ਇਨ੍ਹਾਂ ਦੇ ਨਾਲ ਤੋਰ ਦਿੱਤੀ, ਗੱਡ ਵਾਲਿਆਂ ਨੂੰ ਹੁਕਮ ਦਿੱਤਾ ਗਿਆ ਕਿ ਭਗਤ ਜੀ ਨੂੰ ਇਨ੍ਹਾਂ ਦੇ ਸਥਾਨ ਪੁਰ ਪਹੁੰਚਾ ਆਓ, ਜਦ ਇਹ ਗੱਡ ਭਰੀ ਹੋਈ ਲੈਕੇ ਤੁਰੇ ਤਾਂ ਅੱਗੇ ਕਈ ਇਕ ਡਾਕੂ ਮਿਲ ਪਏ, ਭਗਤ ਜੀ ਨੇ ਓਹ ਭਰੀ ਭਰਾਈ ਗੱਡ ਹੀ ਉਨ੍ਹਾਂ ਨੂੰ ਸੌਂਪ ਦਿੱਤੀ, ਆਪ ਖਾਲੀ ਹੱਥ ਅਪਨੇ ਸਥਾਨ ਨੂੰ ਤੁਰ ਪਏ, ਇਧਰ ਡਾਕੂ ਗੱਡ ਨੂੰ ਲਈ ਜਾ ਰਹੇ ਸਨ, ਦੋ-ਤਿੰਨ ਕੋਹ ਪੈਂਡਾ ਕਰ ਜਾਨ ਮਗਰੋਂ ਭਗਤ ਜੀ ਫੇਰ ਪਿਛਾਂਹ ਭੱਜੇ ਆਏ ਅਤੇ ਉਨ੍ਹਾਂ ਡਾਕੂਆਂ ਨੂੰ ਮਿਲਕੇ ਕਹਿਣ ਲੱਗੇ, ਇਕ ਵਾਂਸਲੀ ਜਵਾਹਰਾਤ ਦੀ ਭਰੀ ਹੋਈ ਸਾਡੇ

ਦਿੱਸਦੀ ਰਹੀ, ਓਨਾਂ ਚਿਰ ਤਾਂ ਬੈਠੇ ਰਹੇ, ਜਿਸ ਵੇਲੇ ਸ੍ਰੀ ਰਾਮਚੰਦ੍ਰ ਜੀ ਅੱਖਾਂ ਤੋਂ ਓਲ੍ਹੇ ਹੋਏ ਉਸੇ ਵੇਲੇ ਹੀ ਦਸਰਥ ਰੂਪਧਾਰੀ ਪੀਪਾ ਜੀ ਗਸ਼ ਖਾਕੇ ਡਿੱਗ ਪਏ ਅਤੇ ਆਪ ਜੀ ਦੇ ਪ੍ਰਾਣ ਪੰਖੇਰੂ ਉੱਡ ਗਏ. ਸਾਰੀ ਭਗਤ-ਮੰਡਲੀ ਵਿਚ ਹਾ-ਹਾਕਾਰ ਛਾ ਗਿਆ, ਉਸੇ ਵੇਲੇ ਹੀ ਰਾਮ ਲੀਲ੍ਹਾ ਦੀ ਥਾਂ ਤੇ ਬੇਰਾਮ ਲੀਲ੍ਹਾ ਹੋ ਗਈ, ਜਿਨ੍ਹਾਂ ਦੁਸ਼ਟਾਂ ਨੇ ਇਹ ਗੋਂਦ ਗੁੰਦੀ ਸੀ, ਉਨ੍ਹਾਂ ਨੂੰ ਸਭ ਪਾਸਿਆਂ ਤੋਂ ਧ੍ਰਿਗ ੨ ਤੇ ਫਿੱਟ ਫਿੱਟ ਹੋਣ ਲੱਗ ਪਈ, ਉਹ ਵਿਚਾਰੇ ਸ਼ਰਮ ਦੇ ਮਾਰੇ ਅੰਦਰ ਜਾ ਲੁਕੇ। ਫੇਰ ਕਿਸੇ ਨੇ ਪ੍ਰਸਾਦ ਕੀ ਛਕਨਾ ਸੀ, ਸਭਨਾਂ ਨੂੰ ਭਗਤ ਜੀ ਦੇ ਸਸਕਾਰ ਦੀ ਪੈ ਗਈ, ਉਥੇ ਹੀ ਪੀਪਾ ਭਗਤ ਜੀ ਦੀਆਂ ਸਿਖਣੀਆਂ ਸਨ, ਉਨ੍ਹਾਂ ਨੇ ਏਹ ਸਾਰਾ ਕੌਤਕ ਅੱਖੀਂ ਵੇਖਿਆ ਅਤੇ ਸਸਕਾਰ ਹੁੰਦਾ ਵੇਖਕੇ ਉਹ ਦੋਵੇਂ ਹੀ ਆਪੋ ਵਿਚ ਸਲਾਹ ਮੇਲਕੇ ਟੋਂਡੇ ਨਗਰ ਨੂੰ ਤੁਰੀਆਂ ਕਿ ਸ੍ਰੀ ਸੀਤਾ-ਸਹਚਰੀ ਨੂੰ ਜਾਕੇ ਇਹ ਸਮਾਚਾਰ ਕਹਿ ਸੁਣਾਈਏ। ਉਥੋਂ ਤੁਰਕੇ ਉਹ ਦੋਵੇਂ ਹੀ ਅਗਲੇ ਨਗਰ ਵਿਚ ਆਈਆਂ ਤਾਂ ਉਥੇ ਭੀ ਵੇਖਿਆ ਕਿ ਉਥੇ ਦੇ ਸੰਤ-ਭਗਤ ਸ੍ਰੀ ਪੀਪਾ ਜੀ ਦੇ ਮ੍ਰਿਤਕ-ਸਰੀਰ ਦਾ ਸਸਕਾਰ ਕਰ ਰਹੇ ਹਨ ਅਤੇ ਉਥੇ ਭੀ ਭਗਤ ਜੀ ਨੇ ਉਸੇ ਹੀ ਤਰ੍ਹਾਂ ਰਾਮ ਲੀਲ੍ਹਾ ਦੇ ਸਮੇਂ ਹੀ ਸਰੀਰ ਤਿਆਗਨ ਦੀ ਗੱਲ ਸੁਣੀ। ਇਥੋਂ ਤੁਰਕੇ ਤੀਜੇ ਨਗਰ ਵਿਚ ਭੀ ਪੀਪਾ ਭਗਤ ਜੀ ਦੀ ਚਿਖਾ ਬਲਦੀ ਵੇਖੀ ਅਤੇ ਉਥੇ ਭੀ ਉਹੀ ਕਥਾ ਹੋ ਰਹੀ ਹੈ, ਗੱਲ ਕੀ? ਪੰਜਾਂ ਹੀ ਨਗਰਾਂ ਵਿਚੋਂ ਦੀ ਉਹ ਬੀਬੀਆਂ ਲੰਘੀਆਂ ਪੰਜਾਂ ਵਿਚ ਹੀ ਪੀਪਾ ਭਗਤ ਜੀ ਦਾ ਸਸਕਾਰ ਹੋ ਰਿਹਾ ਤੇ ਚਿਖਾ ਬਲਦੀ ਉਨ੍ਹਾਂ ਨੇ ਵੇਖੀ, ਪੰਜਾਂ ਹੀ ਪਿੰਡਾਂ ਵਿਚ ਓਹੋ ਰਾਮ-ਲੀਲ੍ਹਾ ਦਾ ਕੌਤਕ ਹੈ, ਜਿਸ ਵਿਚ ਭਗਤ ਜੀ ਨੇ ਦਸਰਥ ਰੂਪ ਹੋਕੇ ਦੇਹ ਤਿਆਗੀ ਹੈ। ਏਹ ਅਸਚਰਜ ਕੌਤਕ ਵੇਖਦੀਆਂ ਤੇ ਸੁਣਦੀਆਂ ਹੋਈਆਂ ਉਹ ਦੋਵੇਂ ਬੀਬੀਆਂ ਟੋਂਡੇ ਨਗਰ ਵਿਚ ਆਈਆਂ ਤਾਂ ਉਨ੍ਹਾਂ ਨੇ ਵੇਖਿਆ ਕਿ ਸੰਤ-ਮੰਡਲੀ ਦੇ ਵਿਚ ਸ੍ਰੀ ਸੀਤਾ-ਸਹਚਰੀ ਦੇ ਸਮੇਤ ਸ੍ਰੀ ਪੀਪਾ ਭਗਤ ਜੀ ਮਹਾਰਾਜ ਅਨੰਦ ਸਮੇਤ ਸ੍ਰੀ ਰਾਮ ਭਜਨ ਵਿਚ ਮਗਨ ਬੈਠੇ ਹਨ ਅਤੇ ਸਾਰੇ ਸਰਧਾਲੂ ਪ੍ਰੇਮੀਆਂ ਨੂੰ ਦਰਸ਼ਨ ਦੇਕੇ ਕ੍ਰਿਤਾਰਥ ਕਰ ਰਹੇ ਹਨ॥

ਉਹ ਦੋਵੇਂ ਆਪ ਜੀ ਦੇ ਚਰਨਾਂ ਉਤੇ ਡਿੱਗੀਆਂ ਅਤੇ ਸਾਰੀ ਸੰਤ-ਸਭਾ ਵਿਚ ਆਪਨੀ ਅੱਖੀਂ ਡਿੱਠੀ ਸਾਰੀ ਵਾਰਤਾ ਕਹਿ ਸੁਣਾਈ, ਜਿਸਨੂੰ ਸੁਣਕੇ ਸਭਨੂੰ ਹੈਰਾਨੀ ਛਾ ਗਈ, ਪਰ ਉਨ੍ਹਾਂ ਦੋਹਾਂ ਨੇ ਇਹ ਨਿਸਚਾ ਕਰ

ਹੈ, ਉਸੇ ਵੇਲੇ ਹੀ ਹੁਣ ਰਾਮ ਲੀਲ੍ਹਾ ਦੇ ਪਾਤ੍ਰ ਚੁਣਨ ਲੱਗੇ, ਤਾਂ ਇਕ ਨੇ ਕਹਿ ਦਿੱਤਾ, ਦਸਰਥ ਦਾ ਪਾਰਟ ਤਾਂ ਪੀਪਾ ਜੀ ਨੂੰ ਦੇਣਾ ਚਾਹੀਦਾ ਹੈ, ਕਿਉਂਕਿ ਆਪ ਇਕ ਤਾਂ ਅਸਾਂ ਸਾਰਿਆਂ ਦੇ ਪੂਜਜ ਹਨ, ਦੂਜਾ ਇਨ੍ਹਾਂ ਦਾ ਸ੍ਰੀ-ਰਾਮ ਜੀ ਨਾਲ ਪ੍ਰੇਮ ਭੀ ਮਹਾਰਾਜ ਦਸਰਥ ਜੀ ਵਰਗਾ ਹੀ ਹੈ। ਇਕ ਦੀ 'ਹਾਂ' ਨਾਲ ਦੂਜੇ ਦੀ 'ਹਾਂ' ਹੋ ਗਈ, ਫੇਰ ਕੀ? ਗਿੱਦੜ ਦੇ ਬੋਲਣ ਵਾਂਗੂੰ, ਸਾਰੇ ਹੀ ਇਕੋ ਬੋਲੀ ਬੋਲਣ ਲੱਗ ਪਏ। ਹੁਣ ਰਾਮ ਲੀਲ੍ਹਾ ਸ਼ੁਰੂ ਹੋ ਗਈ, ਯੱਗ ਸਪੂਰਨ ਹੋ ਗਿਆ, ਧਨਖ ਯੱਗ ਹੋਇਆ, ਸੀਤਾ ਸੁਵੰਬਰ ਹੋ ਚੁਕਾ, ਲੌ! ਹੁਣ ਵੇਲਾ ਆ ਗਿਆ 'ਰਾਮ ਬਨਬਾਸ' ਦਾ; ਇਧਰ ਪੀਪਾ ਰੂਪ ਧਾਰੀ ਵਜ਼ਕ੍ਰੀ ਨੇ ਸੋਚਿਆ, ਮੈਂ ਦਸਰਥ ਬਣਿਆਂ ਹਾਂ, ਰਾਮ ਜੀ ਦੇ ਅੱਖਾਂ ਤੋਂ ਓਲ੍ਹੇ ਹੁੰਦੇ ਹੀ ਦਸਰਥ ਨੇ ਪ੍ਰਾਣ ਤਿਆਗ ਦਿੱਤੇ ਸਨ। ਹੁਣ ਜੇਕਰ ਮੈਂ ਭੀ ਉਸੇ ਤਰ੍ਹਾਂ ਪ੍ਰਾਣ ਤਿਆਗ ਦੇਵਾਂ, ਤਦ ਤਾਂ ਮੈਂ ਸੱਚਾ ਦਸਰਥ ਬਣਿਆ, ਜੇ ਨਾਂ ਤਿਆਗਾਂ ਤਾਂ ਇਹ ਨਿੰਦਕ ਤੇ ਦੁਸ਼ਟ ਬ੍ਰਾਹਮਣ ਪੀਪਾ ਭਗਤ ਦੀ ਨਿੰਦਾ ਕਰਨ ਕਰਨਗੇ, ਕਿ ਵੇਖੋ ਜੀ! ਅਪਨੇ ਆਪਨੂੰ ਰਾਮ ਜੀ ਦਾ ਭਗਤ ਕਹਾਉਂਦਾ ਹੈ, ਇਸ ਅਪਜਸ ਦੇ ਜੀਊਨ ਨਾਲੋਂ ਜਸ ਦਾ ਮਰਣਾ ਹੀ ਸ੍ਰੇਸ਼ਟ ਹੈ, ਦੂਜਾ ਪੀਪਾ ਜੀ ਤਾਂ ਅਪਨੇ ਸਥਾਨ ਪੁਰ ਬੈਠੇ ਹੀ ਹਨ, ਇਨ੍ਹਾਂ ਦੁਸ਼੍ਹਾਂ ਨੂੰ ਇਹ ਪਤਾ ਹੀ ਨਹੀਂ ਕਿ ਪੀਪਾ ਜੀ ਨਹੀਂ ਆਏ, ਇਹ ਪੀਪਾ ਜੀ ਦੀ ਮਾਯਾ ਆਈ ਹੈ, ਫਿਰ ਮਾਯਾ ਛਾਇਆ ਹੁੰਦੀ ਹੈ ਅਤੇ ਛਾਯਾ ਬਿਨਸਨਹਾਰ ਹੈ, ਜਿਵੇਂ ਦਰਖ਼ਤ ਦੀ ਛਾਂ ਮਿਟ ਜਾਏ ਤਾਂ ਦਰਖ਼ਤ ਦਾ ਨਾਸ ਨਹੀਂ ਹੋ ਜਾਣਾ, ਇਵੇਂ ਹੀ ਮੈਂ ਪੀਪਾ ਜੀ ਦੀ ਛਾਯਾ ਰੂਪ ਹਾਂ ਮੇਰੇ ਬਿਨਸ ਜਾਣ ਨਾਲ ਪੀਪਾ ਜੀ ਦਾ ਧ੍ਵੰਸ ਨਹੀਂ ਹੋ ਜਾਣਾ, ਸਗੋਂ ਉਨ੍ਹਾਂ ਦੀ ਪ੍ਰਭਤਾ ਵਧ ਜਾਣੀ ਹੈ, ਕਿ ਰਾਮ ਜੀ ਦੇ ਓਲ੍ਹੇ ਹੁੰਦੇ ਹੀ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ, ਕਿਉਂਕਿ ਉਨ੍ਹਾਂ ਦਾ ਸੱਚਾ ਪ੍ਰੇਮ ਸੀ, ਫਿਰ ਇਧਰ ਤਾਂ ਪੀਪਾ ਜੀ ਦੇ ਪ੍ਰਾਣ ਤਿਆਗ ਦੇਣ ਤੇ ਸਸਕਾਰ ਦੀ ਬਾਰਤਾ ਹੋਣੀ ਹੈ ਅਤੇ ਉਧਰ ਪੀਪਾ ਜੀ ਦੇ ਜੀਊਂਦੇ-ਜਾਗਦੇ ਬੈਠਾ ਹੋਣਾ, ਇਨ੍ਹਾਂ ਨਿੰਦਕਾਂ ਦੇ ਮੂੰਹ ਆਪੇ ਹੀ ਕਾਲੇ ਹੋ ਜਾਣੇ ਹਨ। ਉਸ ਪੀਪਾ ਰੂਪਧਾਰੀ ਵਜ਼ਕ੍ਰੀ ਨੇ ਦਸਰਥ ਸ੍ਵਾਂਗ ਵਿਚ ਬੈਠੇ ੨ ਹੀ ਇਹ ਵਿਚਾਰ ਕਰ ਲਿਆ, ਜਦ ਰਾਮ ਲੀਲ੍ਹਾ ਹੁੰਦੇ ੨ ਉਹ ਸਮਾਂ ਆ ਗਿਆ ਕਿ ਰਾਮ ਜੀ ਬਨਬਾਸ ਚਲੇ ਗਏ, ਤਾਂ ਜਿੰਨਾਂ ਚਿਰ ਦਸਰਥ ਰੂਪਧਾਰੀ ਪੀਪਾ ਜੀ ਨੂੰ ਉਨ੍ਹਾਂ ਦੀ ਪਿੱਠ

ਹਾਂ ! ਉਨ੍ਹਾਂ ਦੁਸ਼ਟਾਂ ਦੀ ਛੈਹ ਨਾਲ ਬਾਣੀਆ ਹੱਟੀ ਤੋਂ ਉੱਠਕੇ ਭਗਤ ਜੀ ਦੇ ਕੋਲ ਆਇਆ ਅਤੇ ਆਕੇ ਕਹਿਣ ਲੱਗਾ—ਪੀਪਾ ਜੀ ! ਮੇਰੀ ਰਕਮ ਛੇਤੀ ਦੇ ਦਿਓ, ਵੇਖੋ ਨਾਂ, ਜਿਵੇਂ ਲੈਕੇ ਆਈਏ, ਓਵੇਂ ਹੀ ਦੇਣ ਭੀ ਜਾਣਾ ਚਾਹੀਦਾ ਹੈ, ਅਜੇਹਾ ਕੰਮ ਚੰਗਾ ਨਹੀਂ, ਜੋ ਲੈਣ ਦੇ ਵੇਲੇ ਭੱਜ ਭੱਜ ਕੇ ਜਾਣਾ ਅਤੇ ਦੇਣ ਦੇ ਨਾਮ ਵੇਲੇ ਅੱਖਾਂ ਮੀਟ ਬੈਠਨਾ, ਬੱਸ ! ਛੇਤੀ ਕਰ, ਮੈਂ ਤਾਂ ਹੁਣ ਲੈਕੇ ਹੀ ਜਾਣਾ ਹੈ। ਕੋਲੋਂ ਨਿੰਦਕ ਪੁਰਸ਼ਾਂ ਨੇ ਕਿਹਾ—ਪੀਪਾ ਤੂੰ ਅਪਨੇ ਆਪ ਨੂੰ ਭਗਤ ਕਹਾਉਂਦਾ ਹੈਂ, ਤੇਰੇ ਵਾਸਤੇ ਅਜੇਹਾ ਕੁਪੱਤ ਕਰਨਾ ਚੰਗਾ ਨਹੀਂ, ਏਹ ਕੰਮ ਲੁੱਚੇ ਸ਼ੋਹਦਿਆਂ ਦਾ ਹੈ, ਇਸ ਵਿਚਾਰੇ ਗ਼ਰੀਬ ਬਾਣੀਏ ਦੀ ਰਕਮ ਹਵਾਲੇ ਕਰ, ਭਲਾ ਏਹ ਤੂੰ ਜਾਣਦਾ ਹੈਂ, ਕਿ ਏਹ ਰੁਪੈ ਛੁੱਟ ਜਾਣਗੇ ? ਰੁਪੈ ਲੈਣ ਦਾ ਤਾਂ ਸਾਨੂੰ ਡਾਢਾ ਸੋਹਣਾ ਵੱਲ ਆਉਂਦਾ ਹੈ, ਜਿਸ ਵੇਲੇ ਅਸੀਂ ਲੈਣ ਪੁਰ ਆਏ ਤਾਂ ਤੇਰਾ ਫੁਲਕ ਭੀ ਨਾਂਹ ਨਹੀਂ ਕਰੇਗਾ, ਪਰ ਅਸੀਂ ਕਹਿੰਦੇ ਹਾਂ, ਤੇਰਾ ਡੰਭ ਬਣਿਆ ਰਹੇ, ਸਾਡੇ ਹੱਥੋਂ ਤੇਰਾ ਬੁਰਾ ਨਾਂ ਹੋਵੇ, ਇਸ ਲਈ ਇਸ ਵਿਚਾਰੇ ਗ਼ਰੀਬ ਦੇ ਰੁਪੈ ਦੇ ਦੇਹੁ। ਜਦ ਦੁਸ਼ਟਾਂ ਦੀ ਅਜੇਹੀ ਗੱਲ ਸੁਣੀ ਤਾਂ ਭਗਤ ਜੀ ਨੇ ਕਿਹਾ—ਚੰਗਾ ਭਾਈ ! ਤੁਸੀਂ ਇਥੇ ਹੀ ਬੈਠ ਜਾਓ ਅਤੇ ਅਪਨੀ ਰਕਮ ਲੈ ਜਾਓ, ਪਰ ਜੋ ਕੁਝ ਇਸਨੇ ਮੇਰੇ ਪਾਸੋਂ ਲੈਣਾ ਹੈ, ਉਹ ਵਹੀ ਇਥੇ ਲੈ ਆਵੇ, ਉਸਦੇ ਲਿਖੇ ਮੂਜਬ ਕੌਡੀ ਪੈਸਾ ਗਿਣ ੨ ਕੇ ਲੈ ਜਾਵੇ, ਭਗਤ ਜੀ ਦੀ ਅਜੇਹੀ ਕਥਨੀ ਸੁਣਕੇ ਬਾਣੀਆ ਕਹਿਣ ਲੱਗਾ—ਜੀ ! ਜੇ ਮੇਰੇ ਕੋਲ ਲਿਖਿਆ ਹੀ ਨਾਂ ਹੋਵੇਗਾ ਤਾਂ ਮੈਂ ਤੁਹਾਥੋਂ ਲੈਹਣਾ ਹੀ ਕੀ ਹੈ ? ਕੌਡੀ ਕੌਡੀ ਲਿਖੀ ਹੈ, ਦਿਨ ਵਾਰ ਤ੍ਰੀਕ ਸੁਣ ਲੌ, ਗਿਣ ਲੌ, ਫੇਰ ਮੇਰੀ ਝੋਲੀ ਵਿਚ ਰਕਮ ਪਾਓ। ਭਗਤ ਜੀ ਨੇ ਕਿਹਾ—ਜਾਹ, ਆਪਨੀ ਵਹੀ ਇਥੇ ਹੀ ਲੈ ਆ, ਜਦ ਬਾਣੀਆ ਵਹੀ ਲੈਣ ਆਇਆ, ਖਾਤੇ ਵਿਚ ਭਗਤ ਪੀਪਾ ਜੀ ਦਾ ਖਾਤਾ ਹੀ ਕੋਈ ਨਾਂ ਦਿੱਸਿਆ, ਸਗੋਂ ਜਿਨ੍ਹਾਂ ਪੰਨਿਆਂ ਉਤੇ ਪੀਪਾ ਜੀ ਦਾ ਖਾਤਾ ਲਿਖਿਆ ਹੋਇਆ ਸੀ, ਉਹ ਪੰਨੇ ਹੀ ਕੋਰੇ ਹੋਏ ੨ ਵੇਖੇ, ਫਿਰ ਸੂੜ ਵੇਖਿਆ, ਉਸਦੇ ਭੀ ਪੱਤ੍ਰ ਖਾਲੀ, ਫਿਰ ਰੋਜ ਨਾਮਚਾ ਵੇਖਿਆ ਤਾਂ ਉਥੇ ਭੀ ਪੀਪਾ ਜੀ ਦਾ ਨਾਮ ਨਾਂ ਵੇਖਕੇ ਬਾਣੀਏ ਦੇ ਹੱਥਾਂ ਦੇ ਤੋਤੇ ਉੱਡ ਗਏ, ਉਹ ਨਿੰਦਕ ਪੁਰਸ਼ ਭੀ ਕੋਰੇ ਕਾਗਤ ਵੇਖਕੇ ਦੰਗ ਰਹਿ ਗਏ, ਸਗੋਂ ਬਾਣੀਏ ਨੂੰ ਝੂਠਾ ਕਰਨ ਲੱਗੇ, ਜਦ ਤੇਰੇ ਕੋਲ ਕਿਤੇ ਉਸ ਦਾ ਨਾਮ ਹੀ ਨਹੀਂ ਲਿਖਿਆ ਤਾਂ ਤੂੰ ਇਸਤੋਂ ਲੈਣਾ ਹੀ ਕੀ ਹੈ ? ਫਿਰ

ਲਿਆ ਕਿ ਇਨ੍ਹਾਂ ਨੂੰ "ਮਾਨੁਖ ਕਾ ਕਰਿ ਰੂਪ ਨਾਂ ਮਾਨਿ ॥ ਮਿਲੀ ਨਿਮਾਨੇ ਮਾਨ" ॥ ਦੂਜਾ–"ਸਾਧੂ ਰੂਪ ਅਪਨਾ ਤਨ ਧਾਰਿਆ" ॥ ਤਦੇ ਹੀ ਭਗਤ ਜੀ ਨੇ ਕਿਹਾ–

"ਰਵਿਦਾਸ ਭਣੈ ਜੋ ਜਾਣੈ ਸੁ ਜਾਣ, ਸੰਤ ਅਨੰਤਹਿ ਅੰਤਰ ਨਾਹੀ"

## [੩੪] ਲੇਖੇ ਦਾ ਕਾਗਦ ਕੋਰਾ ਕਰ ਦਿੱਤਾ।

ਭਗਤ ਪੀਪਾ ਜੀ ਦੇ ਸਥਾਨ ਪੁਰ-ਸੰਤ ਸਮਾਗਮ ਤਾਂ ਸਦਾ ਹੀ ਜੁੜਿਆ ਰਹਿੰਦਾ ਸੀ, ਪਰ ਮਾਇਆ ਦੀ ਤੋਟ ਕਈ ਵੇਰੀ ਆ ਜਾਇਆ ਕਰਦੀ ਸੀ, ਇਸ ਲਈ ਆਪ ਕਈ ਵੇਰੀ ਲੰਗਰ ਲਈ ਰਸਦ ਆਦਿਕ ਇਕ ਬਣੀਏ ਪਾਸੋਂ ਉਧਾਰ ਮੰਗਵਾਇਆ ਕਰਦੇ ਸਨ, ਇਹ ਉਚਾਪਤ ਉੱਠਦੀ ੨ ਇਕ ਵੇਰੀ ਬਹੁਤ ਸਾਰੀ ਰਕਮ ਬਣ ਗਈ। ਉਸ ਬਾਣੀਏ ਨੇ ਕਈ ਵੇਰੀ ਇਨ੍ਹਾਂ ਪਾਸੋਂ ਰਕਮ ਮੰਗੀ, ਪਰ ਆਪ ਜੀ ਦੇ ਕੋਲ ਮਾਇਆ ਹੁੰਦੀ ਤਾਂ ਇਹ ਕਰਜਾ ਹੀ ਕਿਉਂ ਚੁੱਕਦੇ? ਇਸ ਲਈ ਉਹ ਦੇ ਤਾਂ ਨਾਂ ਸਕੇ, ਸਗੋਂ ਅੱਜ ਕੱਲ ਕਰਦੇ ਕਰਦੇ ਕੁਝ ਸਮਾਂ ਭੀ ਲੰਘ ਗਿਆ। ਇਕ ਦਿਨ ਕਈ ਇਕ ਦੋਖੀ ਬ੍ਰਾਹਮਣਾਂ ਨੂੰ ਪਤਾ ਲੱਗ ਗਿਆ ਕਿ ਫਲਾਣੇ ਬਾਣੀਏ ਨੇ ਪੀਪਾ ਜੀ ਪਾਸੋਂ ਕੋਈ ਰਕਮ ਲੈਣੀ ਹੈ, ਤਾਂ ਉਹ ਝੱਟ ਹੀ ਉਸ ਦੇ ਕੋਲ ਗਏ, ਤੇ ਜਾਕੇ ਕਹਿਣ ਲੱਗੇ–ਸੁਣਾ ਬਈ ਲਾਲਾ! ਅਪਨੇ ਸੰਤ ਰਾਜੇ ਦਾ ਹਾਲ? ਉਸਨੇ ਕਿਹਾ ਜੀ ਕੀ ਕਹਾਂ? ਅੱਗੇ ਤਾਂ ਥੋੜੀ ੨ ਰਕਮ ਹੁੰਦੀ ਸੀ, ਮਿਲ ਜਾਇਆ ਕਰਦੀ ਸੀ, ਪਰ ਇਤਵਾਰੀ ਤਾਂ ਮਿਲਦੀ ਨਜ਼ਰ ਕੋਈ ਨਹੀਂ ਆਉਂਦੀ, ਪਰ ਮੈਂ ਹੁਣ ਕਰਾਂ ਭੀ ਕੀ? ਈਰਖੀ ਪੁਰਸ਼ਾਂ ਨੇ ਕਿਹਾ–ਤੂੰ ਤਕੜਾ ਹੋਕੇ ਮੰਗ, ਏਹ ਤਾਂ ਸਾਨੂੰ ਭੀ ਦਿਸਦਾ ਹੈ, ਕਿ ਉਸਦੇ ਕੋਲ ਤਾਂ ਕੁਝ ਨਹੀਂ, 'ਤਿੰਨੇ ਬੀਬੀ ਦੇ ਕਪੜੇ ਸੁੱਥਨ, ਨਾਲਾ, ਬੱਸ', ਓਹੀ ਗਲ ਇਥੇ ਹੈ–"ਭੁੱਖ ਨੰਗ ਦੀ ਕੁਝ ਪਰਵਾਹ ਨਾਹੀਂ, ਹੁਕਮ ਹੋਵੇ ਤਾਂ ਦੇਗਾਂ ਨੂੰ ਚਟੀਏ ਜੀ"! ਪਰ ਇਸ ਅਕਲ ਦੇ ਧਨੀ ਨੂੰ ਪੁੱਛਣਾ ਚਾਹੀਦਾ ਹੈ, ਕਿ ਜੇਕਰ ਤੇਰੇ ਵਿਚ ਦੇਣ ਦੀ ਸਮਰੱਥਾ ਨਹੀਂ, ਤਾਂ ਕਰਜਾ ਚੁੱਕਦਾ ਹੀ ਕਿਉਂ ਹੈਂ? ਨਾਂ ਭਈ ਲਾਲਾ! ਤਕੜਾ ਹੋਕੇ ਮੰਗੇਂਗਾ, ਫਿਰ ਤਾਂ ਮਿਲ ਭੀ ਜਾਏਗਾ, ਤੈਨੂੰ-ਸਾਨੂੰ ਕੀ? ਭਾਵੇਂ ਕਿਤੋਂ ਲਿਆਵੇ! ਚੋਰੀ ਕਰੇ, ਯਾਰੀ ਕਰੇ, ਠੱਗੀ ਕਰੇ, ਡਾਕਾ ਮਾਰੇ, ਆਪ ਵਿਕੇ ਭਾਵੇਂ ਵਹੁਟੀ ਨੂੰ ਵੇਚੇ, ਪਰ ਤੇਰਾ

# [੩੭] ਗੋ ਹੱਤਯਾ ਉਤਾਰ ਦਿੱਤੀ।

ਜਿਸ ਵੇਲੇ ਪੀਪਾ ਭਗਤ ਜੀ ਘਰ ਨੂੰ ਛੱਡਕੇ ਜੰਗਲੋ-ਜੰਗਲ ਸੀਤਾ ਸਹਚਰੀ ਸਮੇਤ ਜਾ ਰਹੇ ਸਨ, ਉਸੇ ਰਾਹ ਵਿਚ ਇਕ ਭਲਾ ਪੁਰਸ਼ ਆਣਕੇ ਇਨ੍ਹਾਂ ਦੇ ਚਰਨਾਂ ਤੇ ਡਿੱਗ ਪਿਆ ਅਤੇ ਰੋ ਰੋਕੇ ਬੇਨਤੀ ਕਰਨ ਲੱਗਾ–ਹੇ ਭਗਵਨ ! ਆਪ ਪ੍ਰਮਾਤਮਾਂ ਦੇ ਭਗਤ ਹੋਣ ਕਰਕੇ ਪ੍ਰਮਾਤਮਾਂ ਹੀ ਰੂਪ ਹੋ, ਮੈਂ ਆਪ ਜੀ ਦੀ ਸਰਨ ਆਇਆ ਹਾਂ, ਮੇਰਾ ਉਧਾਰ ਕਰੋ। ਮੈਂ ਫਲਾਣੇ ਨਗਰ ਦੇ ਰਹਿਣ ਵਾਲਾ ਖੱਤ੍ਰੀ ਜਾਤਿ ਵਿਚੋਂ ਹਾਂ, ਪ੍ਰਮਾਤਮਾਂ ਦੀ ਨੇਤਿ, ਮੇਰੇ ਪਾਸੋਂ–ਸੋਟਾ ਮਾਰਨ ਦੇ ਬਹਾਨੇ ਨਾਲ–ਗਊ ਮਰ ਗਈ ਹੈ, ਜਿਸ ਕਰਕੇ ਸਾਰੀ ਬਰਾਦਰੀ ਅਤੇ ਬ੍ਰਾਹਮਣ-ਸਭਾ ਨੇ ਮੈਨੂੰ ਗੋ-ਹਤਯਾਰਾ ਕਹਿਕੇ ਨਗਰ ਤੋਂ ਬਾਹਰ ਕੱਢ ਦਿੱਤਾ ਹੈ, ਸਾਰਿਆਂ ਬ੍ਰਹਮਣਾਂ ਅਤੇ ਨੱਗਰ ਵਾਲਿਆਂ ਨੇ ਮੈਨੂੰ ਕਿਹਾ ਹੈ ਕਿ–ਤੂੰ ਪ੍ਰਾਹਚਿਤ ਕਰਕੇ ਤੇ ਗੰਗਾ ਇਸ਼ਨਾਨ ਕਰਕੇ ਇਥੇ ਆਵੇਂਗਾ, ਤਾਂ ਹੀ ਅਸੀ ਤੇਰੇ ਨਾਲ ਵਰਤਾਂਗੇ, ਜਿੰਨਾਂ ਚਿਰ ਤੂੰ ਪ੍ਰਾਹਚਿਤ ਤੇ ਗੰਗਾ ਇਸ਼ਨਾਨ ਨਹੀਂ ਕਰ ਆਉਂਦਾ, ਅਸੀ ਤੇਰੇ ਨਾਲ ਨਹੀਂ ਵਰਤ ਸਕਦੇ ਅਤੇ ਨਾਂ ਹੀ ਤੈਨੂੰ ਨਗਰ ਵਿਚ ਰਹਿਨ ਦੇਂਦੇ ਹਾਂ। ਭਗਵਨ ! ਬਿਰਾਦਰੀ ਨੇ ਮੇਰੀ ਹਾਲਤ ਵੱਲੇ ਖਿਆਲ ਨਹੀਂ ਕੀਤਾ, ਮੇਰੇ ਕੋਲ ਰੁਪਯਾ ਤਾਂ ਕਿਤੇ ਰਿਹਾ, ਇਕ ਤਾਂਬੇ ਦਾ ਪੈਸਾ ਭੀ ਨਹੀਂ ਹੈ। ਗੰਗਾ-ਇਸ਼ਨਾਨ ਅਤੇ ਪ੍ਰਾਹਸ਼ਿਤ ਕਰਮ ਮਾਇਆ ਤੋਂ ਬਿਨਾਂ ਹੋ ਨਹੀਂ ਸਕਦਾ, ਮੈਂ ਆਪਨੀ ਸਾਰੀ ਉਮਰਾ ਵਿਚ ਵੀਹ ਰੁਪੈ ਇਕੱਠੇ ਅਪਨੇ ਕੋਲ ਨਹੀਂ ਵੇਖੇ, ਤਾਂ ਹੁਣ ਮੈਨੂੰ ਕੀ ਉਮੇਦ ਹੋ ਸਕਦੀ ਹੈ, ਕਿ ਮੇਰੇ ਕੋਲ ਧਨ ਆ ਜਾਏਗਾ, ਤਾਂ ਮੈਂ ਪ੍ਰਾਹਚਿਤ ਕਰਮ ਕਰਕੇ, ਗੰਗਾ ਇਸ਼ਨਾਨ ਤੇ ਬ੍ਰਹਮ-ਭੋਜ ਕਰਕੇ, ਸੁਧ ਹੋਕੇ ਬਿਰਾਦਰੀ ਨਾਲ ਮਿਲ ਬੈਠਾਂਗਾ। ਕੀ ਭਗਵਨ ! ਮੇਰੇ ਵਾਸਤੇ ਹੋਰ ਕੋਈ ਸਾਧਨ ਨਹੀਂ ਜੋ ਮੈਂ ਸੁਧ ਹੋ ਸੱਕਾਂ? ਕੀ ਮੈਂ ਗੋ-ਹਤਯਾਰਾ ਬਣਕੇ ਹੀ ਪ੍ਰਾਣ ਦੇਵਾਂਗਾ? ਕੀ ਮੈਂ ਅਪਨੇ ਸੁੱਧ ਹੋਨ ਦੀ ਆਸ਼ਾ ਨੂੰ ਛੱਡ ਦੇਵਾਂ ? ਅਤੇ ਅਪਨੇ ਆਪਨੂੰ ਨਰਕ ਦੀ ਯਾਤਨਾਂ ਭੋਗਨ ਦਾ ਪਾਤ੍ਰ ਸਮਝਾਂ ? ਉਸਦੀ ਅਜੇਹੀ ਕਰੁਣਾ ਜਨਕ ਬੇਨਤੀ ਨੂੰ ਸੁਣਕੇ ਪੀਪਾ ਭਗਤ ਜੀ ਦਾ ਮਨ ਦ੍ਰਵੀ ਭੂਤ ਹੋ ਗਿਆ, ਆਪ ਉਸਨੂੰ ਨਾਲ ਲੈਕੇ ਅਪਨੇ ਆਸ਼੍ਰਮ ਵਿਚ ਮੁੜ ਆਏ ਅਤੇ ਉਥੇ ਬੈਠਕੇ ਭਗਤ ਜੀ ਨੇ ਵਿਚਾਰ ਕੀਤਾ, ਕਿ ਸਾਰੇ ਸਾਧਨਾਂ ਤੋਂ ਉੱਤਮ 'ਰਾਮ' ਨਾਮ

ਤਾਂ ਸਾਰੇ ਹੀ ਸ਼ਰਮਸਾਰ ਹੁੰਦੇ ਹੋਏ ਘਰ ਨੂੰ ਖਿਸਕ ਗਏ, ਭਗਤ ਜੀ ਨੂੰ ਜਾਕੇ ਉਨ੍ਹਾਂ ਨੇ ਮੂੰਹ ਹੀ ਨਾਂ ਵਿਖਾਇਆ।

## [੩੫] ਬਨੀਆ ਕੋ ਸ਼ੋਕ ਹਰਿਓ !

ਇਹ ਗੱਲ ਰਾਜਾ ਸੂਰਜ ਸੈਨ ਮੱਲ ਨੇ ਭੀ ਸੁਣ ਲਈ ਕਿ ਫਲਾਣੇ ਬਾਣੀਏ ਨੇ ਪੀਪਾ ਭਗਤ ਜੀ ਪਾਸੋਂ ਲੈਣਾ ਤਾਂ ਕੁਝ ਭੀ ਨਹੀਂ ਸੀ, ਐਵੇਂ ਲੋਕਾਂ ਦੇ ਚੁੱਕੇ ਚੁਕਾਇਆਂ ਨੇ ਭਗਤ ਜੀ ਨੂੰ ਜਾਕੇ ਤੰਗ ਕੀਤਾ ਹੈ, ਉਸਨੇ ਉਸੇ ਵੇਲੇ ਹੀ ਉਸ ਬਾਣੀਏ ਨੂੰ ਬੁਲਾਕੇ ਹਵਾਲਾਤ ਵਿਚ ਡੱਕ ਦਿੱਤਾ, ਇਧਰ ਬਾਣੀਏ ਦੀ ਇਸਤ੍ਰੀ ਰੋਂਦੀ ੨ ਭਗਤ ਜੀ ਦੇ ਕੋਲ ਆਈ, ਤਾਂ ਭਗਤ ਜੀ ਨੇ ਰਾਜੇ ਨੂੰ ਕਹਾ ਭੇਜਿਆ ਬਾਣੀਆ ਝੂਠਾ ਨਹੀਂ ਹੈ, ਇਸਨੇ ਰਕਮ ਸਾਥੋਂ ਜ਼ਰੂਰ ਲੈਣੀ ਹੈ, ਪਰ ਏਹ ਸਾਨੂੰ ਤੰਗ ਕਰਦਾ ਸੀ, ਇਸ ਲਈ ਰਾਮ ਜੀ ਦੀ ਕ੍ਰਿਪਾ ਨਾਲ ਅਜੇਹਾ ਹੋਇਆ ਹੈ, ਭਗਤ ਜੀ ਦੇ ਕਹਿਣੇ ਅਨੁਸਾਰ ਰਾਜੇ ਨੇ ਬਾਣੀਏ ਨੂੰ ਛੱਡ ਦਿੱਤਾ। ਬਾਣੀਆ ਰਾਜ ਦਰਬਾਰੋਂ ਤਾਂ ਛੁਟ ਆਇਆ, ਪਰ ਰਕਮ ਦੇ ਡੁੱਬ ਜਾਵਨ ਅਤੇ ਪਤ੍ਰਿਆਂ ਦੇ ਕੋਰੇ ਹੋ ਜਾਨ ਦਾ ਗਮ ਉਸ ਨੂੰ ਲੱਗ ਗਿਆ। ਉਸੇ ਸਮੇਂ ਹੀ ਇਕ ਪ੍ਰੇਮੀ ਨੇ ਆਕੇ ਭਗਤ ਜੀ ਨੂੰ ਬਹੁਤ ਸਾਰੀ ਮਾਇਆ ਭੇਟ ਕੀਤੀ, ਭਗਤ ਜੀ ਨੇ ਉਹ ਸਾਰੀ ਮਾਇਆ ਬਾਣੀਏ ਨੂੰ ਦੇਕੇ ਉਸਦਾ ਸ਼ੋਕ ਭੀ ਦੂਰ ਕਰ ਦਿੱਤਾ।

## [੩੬] ਭਰਜੋ ਘਰ ਤਯਾਗ ਦਿੱਤਾ।

ਟੋਂਡੇ ਨਗਰ ਵਿਚ ਜੋ ਭਗਤ ਜੀ ਦੀ ਕੁਟੀਆ ਸੀ, ਜਿਸ ਦਿਨ ਤੋਂ ਬਾਣੀਏਂ ਨੇ ਆਨਕੇ ਰਕਮ ਦਾ ਤਕਾਜ਼ਾ ਕੀਤਾ ਸੀ, ਉਸ ਦਿਨ ਤੋਂ ਭਗਵਾਨ ਨੇ ਰਿੱਧਾਂ-ਸਿੱਧਾਂ ਨੂੰ ਹੁਕਮ ਦੇ ਦਿੱਤਾ ਸੀ, ਤੁਸੀ ਭਗਤ ਪੀਪਾ ਜੀ ਦੇ ਸਥਾਨ ਪੁਰ ਹਾਜ਼ਰ ਰਿਹਾ ਕਰੋ, ਜੈਸਾ ਕਿ—

"ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ" ॥

ਜਗਤ ਗੁਰੂ ਜੀ ਦਾ ਮਹਾਂ ਵਾਕ ਹੈ। ਜਦ ਸਾਰੀਆਂ ਰਿੱਧਾਂ-ਸਿੱਧਾਂ ਭਗਤ ਜੀ ਦੇ ਚਰਨਾਂ ਵਿਚ ਹਾਜ਼ਰ ਰਹਿਨ ਲੱਗੀਆਂ ਤਾਂ ਆਪ ਜੀ ਨੇ ਸੀਤਾ-ਸਹਚਰੀ ਦੀ ਸਲਾਹ ਲੈਕੇ ਉਸ ਘਰ ਨੂੰ ਬਖੇੜਿਆਂ ਦਾ ਮੂਲ ਜਾਣਕੇ, ਉਸ ਭਰੇ-ਭਰਾਏ ਨੂੰ ਉਸੇ ਤਰ੍ਹਾਂ ਛੱਡਕੇ ਆਪ ਇਕ ਪਾਸੇ ਨੂੰ ਚਿੱਨਰੇ ਕਰ ਗਏ।

ਛੋਡਿ ਛੋਡਿ ਰੇ ਪਾਖੰਡੀ ਮਨ ! ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ ੧ ॥ ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ,
ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ,
ਰਾਮ ਨਾਮ ਸਰਿ ਤਊ ਨ ਪੂਜੈ ॥ ੨ ॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ,
ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ,
ਰਾਮ ਨਾਮ ਸਰਿ ਤਊ ਨ ਪੂਜੈ ॥ ੩ ॥ (ਰਾਮਕਲੀ)

**ਪੁਨਾ**—"ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ?
ਪਤਿਤ ਪਵਿਤ ਭਏ 'ਰਾਮੁ' ਕਹਤ ਹੀ ॥ ੧ ॥ ਰਹਾਉ ॥
'ਰਾਮ' ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ?
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥
ਗੁਰਮਤਿ 'ਰਾਮੁ ਕਹਿ' ਕੋ ਕੋ ਨ ਬੈਕੁੰਠਿ ਗਏ ॥ ੨ ॥ ੨ ॥ (ਟੋਡੀ)

ਇਨ੍ਹਾਂ ਸ਼ਬਦਾਂ ਦਾ ਵਿਚਾਰ ਕਰਦਿਆਂ ਹੀ ਭਗਤ ਜੀ ਦਾ ਮਨ ਖਿੜ ਪਿਆ ਅਤੇ ਉਨ੍ਹਾਂ ਨੇ ਉਸ ਗੋ ਹਤਯਾਰੇ ਨੂੰ ਕਿਹਾ—ਤੂੰ ਇਸ਼ਨਾਨ ਕਰਕੇ ਆਓ, ਜਦ ਉਹ ਇਸ਼ਨਾਨ ਕਰ ਆਇਆ ਤਾਂ ਆਪ ਜੀ ਨੇ ਉਸਨੂੰ ਕਿਹਾ —ਪ੍ਰੇਮ ਨਾਲ, ਮਨ ਨੂੰ ਇਕਾਗ੍ਰ ਕਰਕੇ 'ਰਾਮ' ਕਹੁ। ਉਸਨੇ ਆਪ ਜੀ ਦੇ ਹੁਕਮ ਦੀ ਪਾਲਨਾ ਕੀਤੀ, ਜਦ ਉਸਨੇ 'ਮਨ-ਚਿਤ' ਹੋਕੇ 'ਰਾਮ' ਨਾਮ ਦਾ ਉਚਾਰਨ ਕੀਤਾ ਤਾਂ ਆਪ ਨੇ ਕਿਹਾ—ਤੇਰੇ ਸਾਰੇ ਜਨਮਾਂ ਜਨਮਾਂ ਦੇ ਪਾਪ ਦੂਰ ਹੋ ਗਏ ਹਨ, ਇਕ ਹੱਤਯਾ ਕੀ ਇਸ ਨਾਮ ਦੇ ਪ੍ਰਤਾਪ ਕਰਕੇ ਕ੍ਰੋੜਾਂ ਹੱਤਯਾਂ ਭੀ ਮਿਟ ਜਾਂਦੀਆਂ ਹਨ, ਹੁਣ ਤੂੰ ਹੱਤਯਾਰਾ ਨਹੀਂ ਹੈਂ, ਉੱਠ ਇਸ ਕੁਠਾਰ ਵਿਚੋਂ ਸੀਧਾ ਲੈਕੇ ਭੋਜਨ ਤਿਆਰ ਕਰ, ਸਾਨੂੰ ਛਕਾਕੇ ਆਪ ਛਕ ਲੈ, ਅਤੇ ਅਪਨੇ ਨਗਰ ਨੂੰ ਚਲਾ ਜਾਹੁ। ਆਪ ਜੀ ਦੀ ਆਗਯਾ ਅਨੁਸਾਰ ਪ੍ਰੇਮੀ ਨੇ ਭੋਜਨ ਤਿਆਰ ਕੀਤਾ ਅਤੇ ਸੀਤਾ-ਸਹਚਰੀ ਸਮੇਤ ਭਗਤ ਪੀਪਾ ਜੀ ਨੂੰ ਭੋਜਨ ਪਰੋਸ ਦਿੱਤਾ, ਹੋਰ ਭੀ ਜੋਹੜੇ ਸਾਧੂ-ਸੰਤ ਆਸ਼੍ਰਮ ਵਿਚ ਸਨ, ਸਭ ਨੂੰ ਭੋਜਨ ਛਕਵਾਕੇ, ਸਭ ਤੋਂ ਪਿਛੋਂ ਆਪ ਭੋਜਨ ਛਕਕੇ ਅਪਨੇ ਨਗਰ ਨੂੰ ਚਲਾ ਗਿਆ। ਨਗਰ ਵਿਚ ਜਾਕੇ ਉਸ ਨੇ ਬ੍ਰਾਹਮਣ-ਸਭਾ ਅਤੇ ਬਰਾਦਰੀ ਨੂੰ ਇੱਕਠਿਆਂ ਕਰਕੇ ਕਿਹਾ—ਭਗਤ ਜੀ ਨੇ ਮੇਰੇ ਪਾਸੋਂ ਪ੍ਰਾਸਚਿਤ ਕਰਵਾਕੇ, ਮੇਰੀ ਹੱਤਯਾ ਦੂਰ ਕਰ ਦਿੱਤੀ ਹੈ, ਮੈਨੂੰ ਸ਼ੁਧ ਕਰ ਦਿੱਤਾ

ਹੈ। ਨਾਮ ਦੀ 'ਨਾਮਨਾ' ਕਰਕੇ ਹੀ ਰਵਿਦਾਸ ਜੀ ਉੱਤਮ ਹੋ ਗਏ ਹਨ, ਉਨ੍ਹਾਂ ਨੇ ਆਪ ਹੀ ਇਕ ਵੇਰੀ ਇਕ 'ਪਦ' ਸੁਣਾਇਆ ਸੀ, ਹਾਂ ਸੱਚ :–

"ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥ ੧ ॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰਨੀ ਰੇ, ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ, ਸੁਰਸਰੀ ਮਿਲਤ ਨਹਿ ਹੋਇ ਆਨੰ ॥ ੧ ॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ, ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ, ਤਿਹ ਊਪਰੇ, ਪੂਜੀਐ ਕਰਿ ਨਮਸਕਾਰੰ ॥ ੨ ॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ 'ਤੇਰੇ ਨਾਮ ਸਰਣਾਇ'
ਰਵਿਦਾਸੁ ਦਾਸਾ । ੩ ॥ ੧ ॥ [ਮਲਾਰ]

ਅਤੇ–'ਹਰਿ ਜਪਤ' 'ਤੇਊ ਜਨਾ' ਪਦਮ ਕਵਲਾਸ ਪਤਿ,
ਤਾਸ ਸਮ ਤੁਲਿ ਨਹੀ ਆਨ ਕੋਊ ॥
ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥
ਜਾਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ,
ਤਾਸ ਕੀ ਜਾਤਿ ਅਛੋਪ ਛੀਪਾ ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ,
'ਨਾਮ ਕੀ ਨਾਮਨਾ' ਸਪਤ ਦੀਪਾ ॥ ੧ ॥
ਜਾਕੇ ਈਦ ਬਕਰੀਦਿ ਕੁਲ ਗਊ ਰੇ ਬਧੁ ਕਰਹਿ,
ਮਾਨੀਅਹਿ ਸੇਖ ਸਹੀਦ ਪੀਰਾ ॥
ਜਾਕੇ ਬਾਪ ਵੈਸੀ ਕਰੀ, ਪੂਤ ਐਸੀ ਸਰੀ,
"ਤਿਹੂ ਰੇ ਲੋਕ ਪਰਸਿਧ ਕਬੀਰਾ" ॥ ੨ ॥
ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ,
'ਬੰਨਾਰਸੀ ਆਸ ਪਾਸਾ' ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ,
'ਰਵਿਦਾਸ' ਦਾਸਾਨ ਦਾਸਾ ॥ ੩ ॥ ੨ ॥ [ਮਲਾਰ]

ਪੁਨਾ–"ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥
ਕਹਿ ਰਵਿਦਾਸ ਜੋ ਜਪੈ ਨਾਮੁ ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮ ॥ ੪ ॥ ੧ ॥ (ਬਸੰਤ)

ਹਾਂ ਜੀ, ਇਕ ਵੇਰੀ ਭਗਤ ਨਾਮ ਦੇਵ ਜੀ ਨਾਲ ਸੰਗਤ–ਕਰਨ ਦਾ ਸੁਅਵਸਰ ਪ੍ਰਾਪਤ ਹੋਇਆ ਹੈ, ਓਦੋਂ ਉਨ੍ਹਾਂ ਨੇ ਭੀ 'ਨਾਮ ਦੀ ਨਾਮਨਾ' ਇਸੇ ਤਰ੍ਹਾਂ ਦੱਸੀ ਸੀ, ਕਿ:–

"ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ,
ਅਗਨਿ ਦਹੈ, ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨ ਦੀਜੈ,
ਰਾਮ ਨਾਮ ਸਰਿ ਤਊ ਨ ਪੂਜੈ ॥ ੧ ॥

ਭਰੋਸੇ ਵਾਲਾ ਰਹਿ ਗਿਆ ਹੈਂ, ਜਿਸਨੇ ਔਂਦਿਆਂ ਹੀ ਇਸਨੂੰ ਝੱਟ ਪਟ ਸ਼ੁਧ ਕਰ ਦਿੱਤਾ ਹੈ ? ਸਾਨੂੰ ਇਸ ਗੱਲ ਦਾ ਯਕੀਨ ਕਿਵੇਂ ਹੋ ਸਕਦਾ ਹੈ, ਜੋ ਇਸਦੀ ਹੱਤਜਾ ਦੂਰ ਹੋ ਗਈ ਹੈ ? ਭਗਤ ਜੀ ਨੇ ਕਿਹਾ–ਭਗਤ ਜਨਾਂ ਦੇ ਬਚਨਾਂ ਉਤੇ ਜੇ ਤੁਹਾਨੂੰ ਯਕੀਨ ਨਹੀਂ ਹੈ, ਤਾਂ ਜਿਵੇਂ ਤੁਹਾਡਾ ਮਨ ਮੰਨਦਾ ਹੈ, ਓਵੇਂ ਮਨਾ ਲੌ, ਮੇਰਾ ਤਾਂ ਮਨ ਮੰਨ ਗਿਆ ਹੈ. ਇਸਨੇ 'ਰਾਮ' ਕਿਹਾ ਹੈ, ਇਸਦੀ ਹੱਤਜਾ ਦੂਰ ਹੋ ਗਈ ਹੈ, ਮੈਂ ਇਸਨੂੰ ਸੁੱਧ ਮੰਨ ਲਿਆ ਹੈ, ਤਦੇ ਹੀ ਇਸਦੇ ਹੱਥੋਂ ਭੋਜਨ ਬਨਵਾਕੇ ਛਕ ਛਕਾ ਲਿਆ ਹੈ, ਤੁਹਾਨੂੰ ਜਿਸ ਕੰਮ ਦੇ ਕਰਨ ਨਾਲ ਯਕੀਨ ਬੱਝਦਾ ਹੈ. ਓਵੇਂ ਬਨ੍ਹਾ ਲੌ ! ਉਨ੍ਹਾਂ ਨੇ ਕਿਹਾ–ਜੇਕਰ ਭਗਵਾਨ ਦਾ ਬਾਹਨ, ਇਸਦੇ ਹੱਥੋਂ ਪ੍ਰਸਾਦ ਲੈਕੇ ਛਕ ਲਵੇ, ਤਾਂ ਅਸੀ ਸਮਝਾਂਗੇ, ਜੋ ਇਸਦੀ ਹੱਤਜਾ ਦੂਰ ਹੋ ਗਈ ਹੈ ! ਜੇ ਨਾਂ ਖਾਵੇ, ਤਾਂ ਫਿਰ ਤੂੰ ਭੀ ਹੱਤਜਾਰਾ ਹੋ ਗਿਓਂ, ਭਗਤ ਜੀ ਨੇ ਕਿਹਾ–ਬਹੁਤ ਹੱਛਾ ! ਇਹ ਭਗਵਾਨ ਦਾ ਬਾਹਨ, ਇਥੇ ਗਰੁੜ ਹੈ, ਏਹ ਗਰੁੜ ਇਸਦੇ ਹੱਥੋਂ ਲੈਕੇ ਖਾ ਲਵੇ, ਫਿਰ ਤਾਂ ਇਹ ਹੱਤਜਾਰਾ ਨਹੀਂ ਹੈ ਨਾਂ ? ਉਨ੍ਹਾਂ ਨੇ ਕਿਹਾ-ਨਹੀਂ, ਫਿਰ ਅਸੀ ਸਾਰੇ ਹੀ ਇਸਦੇ ਹੱਥੋਂ ਲੈਕੇ ਖਾਵਾਂਗੇ, ਭਗਤ ਜੀ ਨੇ ਉਸੇ ਵੇਲੇ ਬਜ਼ਾਰ ਤੋਂ ਇਕ ਲੱਡੂਆਂ ਦਾ ਥਾਲ ਮੰਗਵਾਯਾ ਅਤੇ ਉਹ ਥਾਲ ਉਸ ਹੱਤਜਾਰੇ ਦੇ ਹੱਥ ਵਿਚ ਫੜਾਕੇ, ਉਸਨੂੰ ਗਰੁੜ ਜੀ ਦੇ ਅੱਗੇ ਖੜਾ ਕਰਕੇ ਪੀਪਾ ਭਗਤ ਜੀ ਨੇ ਇਉਂ ਬੇਨਤੀ ਕੀਤੀ–ਹੇ ਭਗਵੰਤ ਬਾਹਨ ! ਹੇ ਪੰਖੀ ਰਾਇ ! ਹੇ ਅਰੁਣ ਬੰਧੂ ! ਏਹ ਪੁਰਸ਼, ਜੋ ਇਸ ਵੇਲੇ ਤੇਰੇ ਸਾਹ-ਮਣੇ ਲੱਡੂਆਂ ਦਾ ਥਾਲ ਲੈਕੇ ਖੜਾ ਹੈ, ਇਸਦੇ ਪਾਸੋਂ ਜਾਣੇ-ਅਨਜਾਣੇ ਗਊ ਮਰ ਗਈ ਸੀ, ਇਸ ਲਈ ਇਹ ਗਊ ਹੱਤਜਾਰਾ ਹੋ ਗਿਆ ਸੀ, ਇਸਨੇ ਸੰਤਾਂ ਦੀ ਆਗਜਾ ਨਾਲ 'ਰਾਮ' ਨਾਮ ਦਾ ਉਚਾਰਨ ਕੀਤਾ ਹੈ, ਜੇਕਰ ਇਸਦੀ ਹੱਤਜਾ ਰੂਪ ਨੀਚਤਾ ਮਿਟ ਗਈ ਹੈ, ਜੇਕਰ ਇਸਦਾ ਗਊ-ਮਾਰਨ ਰੂਪ ਪਾਪ ਭਸਮ ਹੋ ਗਿਆ ਹੈ, ਤਾਂ ਇਸਦੇ ਹੱਥ ਵਿਚ ਫੜੇ ਹੋਏ ਥਾਲ ਵਿਚੋਂ ਤੁਸੀ ਲੱਡੂ ਖਾ ਲਵੋ, ਤਾਂ ਕਿ ਸਾਰੀ ਦੁਨੀਆਂ ਨੂੰ ਭਰੋਸਾ ਹੋ ਜਾਏ ਕਿ ਇਸਦਾ ਪਾਪ ਮਿਟ ਗਿਆ ਹੈ ਅਤੇ ਜੇਕਰ 'ਰਾਮ' ਕਹਿਣ ਨਾਲ ਭੀ ਇਸਦਾ 'ਗੋ ਹੱਤਜਾ' ਰੂਪ ਪਾਪ ਨਹੀਂ ਮਿਟਿਆ ਹੈ, ਤਾਂ ਤੁਸੀ ਭੀ ਲੱਡੂ ਨਾਂ ਖਾਣਾ, ਅਥਵਾ ਜੇ ਤੁਸੀ ਇਸਦੇ ਹੱਥੋਂ ਲੱਡੂ ਨਾਂ ਖਾਓਗੇ ਤਾਂ ਅਸੀ ਸਮਝਾਂਗੇ, ਜੋ 'ਰਾਮ' ਨਾਮ ਦੇ ਆਖਣ ਪੁਰ ਭੀ ਇਸਦਾ 'ਗੋ ਹਤਜਾ' ਰੂਪ

ਹੈ, ਉਥੋਂ ਦੇ ਸਾਰੇ ਸੰਤਾਂ-ਮਹਾਂ ਪੁਰਸ਼ਾਂ ਨੇ ਮੇਰੇ ਹੱਥ ਦਾ ਤਿਆਰ ਕੀਤਾ ਹੋਇਆ ਭੋਜਨ, ਨਿਹਸੰਕੋਚ ਹੋਕੇ ਛਕ ਲਿਆ ਹੈ, ਹੁਣ ਤੁਸੀ ਭੀ ਮੈਨੂੰ ਅਪਨੇ ਨਾਲ ਮਿਲਾ ਲੋ। ਇਹ ਗੱਲ ਸੁਣਕੇ ਬਿਰਾਦਰੀ ਦੇ ਲੋਕਾਂ ਨੇ ਤਾਂ ਕੋਈ ਗੱਲ ਨਾਂ ਕੀਤੀ, ਪਰ ਈਰਖਾ ਦੇ ਸੜੇ-ਭੁੱਜੇ ਪੰਡਿਤਾਂ ਨੇ ਕੱਠੇ ਹੋਕੇ ਕਿਹਾ–ਚਲੋ, ਸਾਰੇ ਜਨੇ ਪੀਪਾ ਜੀ ਕੋਲੋਂ ਚੱਲਕੇ ਪੁੱਛਦੇ ਹਾਂ ਕਿ ਉਸਨੇ ਇਸਨੂੰ ਕਿਵੇਂ ਸ਼ੁੱਧ ਕਰ ਦਿੱਤਾ ਹੈ। ਪੰਡਿਤਾਂ ਨਾਲ ਮਿਲਕੇ ਸਾਰੇ ਭਗਤ ਜੀ ਦੇ ਕੋਲ ਆਏ ਤਾਂ ਭਗਤ ਜੀ ਨੇ ਕਿਹਾ–ਭਾਈ! ਜ਼ਰਾ ਅਪਨੇ ਮਨ ਵਿਚ ਵਿਚਾਰ ਕਰਕੇ ਵੇਖੋ, ਰਵਿਦਾਸ ਜੀ ਕੌਣ ਹਨ ? ਚੁਮਾਰ ਹਨ ਨਾਂ ? ਜਿਨ੍ਹਾਂ ਦੀ ਕੁਲ ਦਾ ਕੰਮ ਹੀ ਗਊਆਂ-ਬਲਦਾਂ ਦੀ ਖੱਲ ਦਾ ਲਾਹੁਨਾ ਹੈ! ਹੁਣ ਵੱਡੇ ੨ ਪੰਡਿਤ ਉਨ੍ਹਾਂ ਦਾ ਪ੍ਰਸਾਦ ਲੈਣਾ ਅਪਨੇ ਧੰਨ ਭਾਗ ਸਮਝਦੇ ਹਨ। ਏਹ ਕਿਸ ਗੱਲ ਦੀ ਵਡਿਆਈ ਹੈ, ਸਭ 'ਰਾਮ' ਸਿਮਰਨ ਦੀ ਬਰਕਤ ਹੈ। ਫੇਰ ਕਬੀਰ ਜੀ ਕੌਣ ਹਨ ? ਜਿਨ੍ਹਾਂ ਦਾ ਪਿਉ ਆਏ ਸਾਲ ਈਦ ਦੇ ਦਿਨ ਗਊ ਮਾਰਿਆ ਕਰਦਾ ਹੈ, ਪਰ ਹੁਣ ਉਨ੍ਹਾਂ ਦੇ ਭੰਡਾਰੇ ਵਿੱਚ ਵੱਡੇ ਬ੍ਰਾਹਮਣ ਭੋਜਨ ਛਕਦੇ ਹਨ, ਇਹ ਸਭ ਰਾਮ ਨਾਮ ਦੀ ਨਾਮਨਾ ਹੈ! ਫੇਰ ਧਿਆਨ ਨਾਲ ਵਿਚਾਰਕੇ ਵੇਖੋ! ਨਾਮਦੇਵ ਜੀ ਕੌਣ ਹਨ ? ਸਭ ਤੋਂ ਨੀਚ, ਅਛੂਤ ਜਾਤੀ-ਛੀਂਬਾ! ਪਰ ਨਾਮ ਦੀ ਬਰਕਤ ਇਸ ਰਾਮ ਨਾਮ ਦਾ ਪਰਤਾਪ, ਕਿਸੇ ਦੀ ਕੀ ਕਹਿਣੀ ਹੈ, ਉਸੇ ਨਾਮਦੇਵ ਜੀ ਦੇ ਅੱਗੇ ਪਿੱਛੇ ਭਗਵਾਨ ਇਉਂ ਭੱਜਾ ਫਿਰਦਾ ਹੈ, ਜਿਉਂ ਗਊ ਮਗਰ ਵੱਛਾ, ਇਹ ਸਭ ਰਾਮ ਨਾਮ ਦੀ ਮਹਿਮਾ ਹੈ। ਇਸਨੇ 'ਰਾਮ' ਨਾਮ ਕਿਹਾ ਹੈ, ਇਸਦੀ ਹੱਤਿਆ ਦੂਰ ਹੋ ਗਈ ਹੈ, ਨਾਮ ਨੂੰ ਜਪਕੇ ਜੇਹੜੇ ਸ਼ੁਧ ਹੋ ਚੁੱਕੇ ਹਨ, ਵੇਖੋ ਉਹ ਆਪ ਕੀ ਕਹਿੰਦੇ ਹਨ, ਫੇਰ–

"ਨਾਨਾ ਖਿਆਨ ਪੁਰਾਨ ਬੇਦ ਬਿਧ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰ ਕਹਿਓ ਪਰਮਾਰਥ ਰਾਮ ਨਾਮ ਸਰਿ ਨਾਹੀ" ॥

ਇਸ ਗੱਲ ਨੂੰ ਸੁਣਕੇ ਈਰਖਾ ਭਰੇ ਪੰਡਿਤਾਂ ਨੇ ਕਿਹਾ–ਏਹ ਤਾਂ ਅਸੀ ਮੰਨਦੇ ਹਾਂ, ਨਾਮ-ਉੱਤਮ ਹੈ, ਪਰ ਤੂੰ ਹੋਰ ਕਿਸੇ ਬ੍ਰਾਹਮਣ ਦੀ ਸ਼ਲਾਹ-ਸੰਮਤੀ ਲਏ ਤੋਂ ਬਿਨਾਂ ਹੀ ਇਸਨੂੰ ਸੁਧ ਕਿਵੇਂ ਕਰ ਦਿੱਤਾ, ਕੀ ਤੈਥੋਂ ਬਿਨਾਂ ਹੋਰ ਕੋਈ ਬ੍ਰਾਹਮਣ ਯਾਂ ਪੰਡਿਤ ਰਾਮ ਨਾਮ ਦੇ ਭਰੋਸੇ ਵਾਲਾ ਦੁਨੀਆਂ ਦੇ ਤਖਤੇ ਉਤੇ ਨਹੀਂ ਰਿਹਾ ? ਇਹ ਤੂੰ ਹੀ ਆਪ ਹੀ ਕੇ

ਭਰੋਸੇ ਵਾਲਾ ਰਹਿ ਗਿਆ ਹੈਂ, ਜਿਸਨੇ ਔਂਦਿਆਂ ਹੀ ਇਸਨੂੰ ਝੱਟ ਪਟ ਸ਼ੁਧ ਕਰ ਦਿੱਤਾ ਹੈ ? ਸਾਨੂੰ ਇਸ ਗੱਲ ਦਾ ਯਕੀਨ ਕਿਵੇਂ ਹੋ ਸਕਦਾ ਹੈ, ਜੋ ਇਸਦੀ ਹੱਤਯਾ ਦੂਰ ਹੋ ਗਈ ਹੈ ? ਭਗਤ ਜੀ ਨੇ ਕਿਹਾ—ਭਗਤ ਜਨਾਂ ਦੇ ਬਚਨਾਂ ਉਤੇ ਜੇ ਤੁਹਾਨੂੰ ਯਕੀਨ ਨਹੀਂ ਹੈ, ਤਾਂ ਜਿਵੇਂ ਤੁਹਾਡਾ ਮਨ ਮੰਨਦਾ ਹੈ, ਓਵੇਂ ਮਨਾ ਲੌ, ਮੇਰਾ ਤਾਂ ਮਨ ਮੰਨ ਗਿਆ ਹੈ. ਇਸਨੇ 'ਰਾਮ' ਕਿਹਾ ਹੈ, ਇਸਦੀ ਹੱਤਯਾ ਦੂਰ ਹੋ ਗਈ ਹੈ, ਮੈਂ ਇਸਨੂੰ ਸੁਧ ਮੰਨ ਲਿਆ ਹੈ, ਤਦੇ ਹੀ ਇਸਦੇ ਹੱਥੋਂ ਭੋਜਨ ਬਨਵਾਕੇ ਛਕ ਛਕਾ ਲਿਆ ਹੈ, ਤੁਹਾਨੂੰ ਜਿਸ ਕੰਮ ਦੇ ਕਰਨ ਨਾਲ ਯਕੀਨ ਬੱਝਦਾ ਹੈ. ਓਵੇਂ ਬਨ੍ਹਾ ਲੌ ! ਉਨ੍ਹਾਂ ਨੇ ਕਿਹਾ—ਜੇਕਰ ਭਗਵਾਨ ਦਾ ਬਾਹਨ, ਇਸਦੇ ਹੱਥੋਂ ਪ੍ਰਸਾਦ ਲੈਕੇ ਛਕ ਲਵੇ, ਤਾਂ ਅਸੀ ਸਮਝਾਂਗੇ, ਜੋ ਇਸਦੀ ਹੱਤਯਾ ਦੂਰ ਹੋ ਗਈ ਹੈ ! ਜੇ ਨਾਂ ਖਾਵੇ, ਤਾਂ ਫਿਰ ਤੂੰ ਭੀ ਹੱਤਯਾਰਾ ਹੋ ਗਿਓਂ, ਭਗਤ ਜੀ ਨੇ ਕਿਹਾ—ਬਹੁਤ ਹੱਛਾ ! ਇਹ ਭਗਵਾਨ ਦਾ ਬਾਹਨ, ਇਥੇ ਗਰੁੜ ਹੈ, ਏਹ ਗਰੁੜ ਇਸਦੇ ਹੱਥੋਂ ਲੈਕੇ ਖਾ ਲਵੇ, ਫਿਰ ਤਾਂ ਇਹ ਹੱਤਯਾਰਾ ਨਹੀਂ ਹੈ ਨਾਂ ? ਉਨ੍ਹਾਂ ਨੇ ਕਿਹਾ-ਨਹੀਂ, ਫਿਰ ਅਸੀ ਸਾਰੇ ਹੀ ਇਸਦੇ ਹੱਥੋਂ ਲੈਕੇ ਖਾਵਾਂਗੇ, ਭਗਤ ਜੀ ਨੇ ਉਸੇ ਵੇਲੇ ਬਜ਼ਾਰ ਤੋਂ ਇਕ ਲੱਡੂਆਂ ਦਾ ਥਾਲ ਮੰਗਵਾਯਾ ਅਤੇ ਉਹ ਥਾਲ ਉਸ ਹੱਤਯਾਰੇ ਦੇ ਹੱਥ ਵਿਚ ਫੜਾਕੇ, ਉਸਨੂੰ ਗਰੁੜ ਜੀ ਦੇ ਅੱਗੇ ਖੜਾ ਕਰਕੇ ਪੀਪਾ ਭਗਤ ਜੀ ਨੇ ਇਉਂ ਬੇਨਤੀ ਕੀਤੀ—ਹੇ ਭਗਵੰਤ ਬਾਹਨ ! ਹੇ ਪੰਖੀ ਰਾਇ ! ਹੇ ਅਰੁਣ ਬੰਧੂ ! ਏਹ ਪੁਰਸ਼, ਜੋ ਇਸ ਵੇਲੇ ਤੇਰੇ ਸਾਹ-ਮਨੇ ਲੱਡੂਆਂ ਦਾ ਥਾਲ ਲੈਕੇ ਖੜਾ ਹੈ, ਇਸਦੇ ਪਾਸੋਂ ਜਾਣੇ-ਅਨਜਾਣੇ ਗਊ ਮਰ ਗਈ ਸੀ, ਇਸ ਲਈ ਇਹ ਗਊ ਹੱਤਯਾਰਾ ਹੋ ਗਿਆ ਸੀ, ਇਸਨੇ ਸੰਤਾਂ ਦੀ ਆਗਯਾ ਨਾਲ 'ਰਾਮ' ਨਾਮ ਦਾ ਉਚਾਰਨ ਕੀਤਾ ਹੈ, ਜੇਕਰ ਇਸਦੀ ਹੱਤਯਾ ਰੂਪ ਨੀਚਤਾ ਮਿਟ ਗਈ ਹੈ, ਜੇਕਰ ਇਸਦਾ ਗਊ-ਮਾਰਨ ਰੂਪ ਪਾਪ ਭਸਮ ਹੋ ਗਿਆ ਹੈ, ਤਾਂ ਇਸਦੇ ਹੱਥ ਵਿਚ ਫੜੇ ਹੋਏ ਥਾਲ ਵਿਚੋਂ ਤੁਸੀ ਲੱਡੂ ਖਾ ਲਵੋ, ਤਾਂ ਕਿ ਸਾਰੀ ਦੁਨੀਆਂ ਨੂੰ ਭਰੋਸਾ ਹੋ ਜਾਏ ਕਿ ਇਸਦਾ ਪਾਪ ਮਿਟ ਗਿਆ ਹੈ ਅਤੇ ਜੇਕਰ 'ਰਾਮ' ਕਹਿਣ ਨਾਲ ਭੀ ਇਸਦਾ 'ਗੋ ਹੱਤਯਾ' ਰੂਪ ਪਾਪ ਨਹੀਂ ਮਿਟਿਆ ਹੈ, ਤਾਂ ਤੁਸੀ ਭੀ ਲੱਡੂ ਨਾਂ ਖਾਣਾ, ਅਥਵਾ ਜੇ ਤੁਸੀ ਇਸਦੇ ਹੱਥੋਂ ਲੱਡੂ ਨਾਂ ਖਾਓਗੇ ਤਾਂ ਅਸੀ ਸਮਝਾਂਗੇ, ਜੋ 'ਰਾਮ' ਨਾਮ ਦੇ ਆਖਣ ਪਰ ਭੀ ਇਸਦਾ 'ਗੋ ਹਤਯਾ' ਰੂਪ

ਪਾਪ ਦੂਰ ਨਹੀਂ ਹੋਇਆ। ਜਿਸ ਵੇਲੇ ਭਗਤ ਪੀਪਾ ਜੀ ਏਨੇ ਅੱਖਰ ਕਹਿਕੇ ਚੁੱਪ ਹੋ ਗਏ, ਉਸੇ ਵੇਲੇ ਹੀ ਸਾਰਿਆਂ ਦੇ ਵੇਖਦਿਆਂ ਉਸ ਗਰੁੜ ਮੂਰਤੀ ਨੇ ਇਕ ੨ ਕਰਕੇ ਸਾਰੇ ਹੀ ਲੱਡੂ ਚੁੱਕ ੨ ਕੇ ਇਉਂ ਖਾ ਲਏ, ਜਿਵੇਂ ਪੰਛੀ ਇਕ ੨ ਦਾਣਾ ਚੁੱਕਕੇ ਚੋਗਾ ਖਾਂਦੇ ਹਨ, ਇਹ ਅਸਚਰਜ ਚਮਤਕਾਰ ਵੇਖਕੇ ਸਾਰੇ ਹੀ ਭਗਤ ਜੀ ਦੇ ਚਰਨੀਂ ਪਏ ਅਤੇ ਕਿੰਨੇ ਹੀ ਈਰਖੀ ਪੰਡਿਤ ਈਰਖਾ ਛੱਡਕੇ ਆਪ ਜੀ ਦੀ ਸਰਣਾਗਤ ਹੋ ਗਏ।

## [੩੯] "ਰਾਜਾ ਕੋ ਔਸੇਰ ਭਈ"।

ਰਾਜਾ ਸੂਰਜ ਸੈਨ ਮੱਲ ਦੀ ਆਪ ਉਤੇ ਪੂਰਨ ਸ਼ਰਧਾ ਸੀ, ਜਿਸ ਦਿਨ ਤੋਂ ਆਪ 'ਟੋਡਾ' ਨਗਰ ਦੀ ਕੁਟੀਆ ਰਿਧਿ-ਸਿਧਿ ਨਾਲ ਭਰੀ-ਭਰਾਈ ਨੂੰ ਛੱਡਕੇ ਚੁੱਪ-ਕੀਤੇ ਹੀ ਤੁਰਦੇ ਹੋਏ, ਉਸ ਦਿਨ ਤੋਂ ਮਗਰੋਂ ਰਾਜੇ ਨੂੰ ਆਪ ਜੀ ਦੇ ਦਰਸ਼ਨ ਨਹੀਂ ਹੋਏ, ਆਪ ਜੀ ਦੇ ਦਰਸ਼ਨ ਤੋਂ ਵਾਂਜਿਆਂ ਹੋਇਆਂ ਬਹੁਤ ਮੁੱਦਤ ਹੋ ਗਈ, ਤਾਂ ਰਾਜੇ ਨੂੰ ਦਰਸ਼ਨ ਦੀ ਡਾਢੀ ਖਿੱਚ ਹੋਈ, ਰਾਜੇ ਨੇ ਬਹੁਤ ਦੂਰ ਦੂਰ ਤਕ ਘੋੜ ਚੜ੍ਹੇ ਸਿਪਾਹੀਆਂ ਨੂੰ ਭੇਜਿਆ, ਕਿ ਗੁਰੂ ਮਹਾਰਾਜ ਜੀ ਦਾ ਪਤਾ ਲਿਆਓ, ਜੋ ਕਿਥੇ ਰੌਣਕ ਲਾ ਰਹੇ ਹਨ, ਤਾਂ ਕਿ ਮੈਂ ਉਥੇ ਹੀ ਜਾਕੇ ਦਰਸ਼ਨ ਕਰਕੇ ਅਪਨੇ ਮਨ ਦੀ ਤੜਫ ਮਿਟਾਵਾਂ। ਜੇਹੜੇ ਸਿਪਾਹੀ ਆਪ ਜੀ ਦੀ ਖੋਜ ਵਿਚ ਨਿਕਲੇ ਸਨ, ਉਨ੍ਹਾਂ ਵਿਚੋਂ ਇਕ ਸਿਪਾਹੀ ਵੀਹਾਂ ਦਿਨਾਂ ਮਗਰੋਂ ਆਪ ਜੀ ਦੇ ਚਰਨਾਂ ਵਿਚ ਜਾ ਪੁੱਜਾ। ਜੋ ਕੁਝ ਉਸ ਵੇਲੇ ਉਸ ਕੋਲੋਂ ਤਿਲ ਫੁਲ ਸਰ ਸਕਿਆ, ਭੇਟਾ ਅੱਗੇ ਰੱਖਕੇ, ਡੰਡਉਤ ਪ੍ਰਣਾਮ ਕਰਕੇ, ਰਾਜੇ ਦੇ ਮਨ ਦੀ ਸਿੱਕ ਪ੍ਰਗਟ ਕੀਤੀ, ਤਾਂ ਭਗਤ ਜੀ ਨੇ ਕਿਹਾ—ਹਾਂ, ਸਾਡਾ ਮਨ ਭੀ ਰਾਜੇ ਨੂੰ ਮਿਲਨ ਲਈ ਚਾਹੁੰਦਾ ਹੈ! ਤੁਸੀ ਚਲੋ, ਅਸੀ ਉਥੇ ਹੀ ਆਵਾਂਗੇ, ਰਾਜੇ ਨੂੰ ਕਹਿਣਾ, ਇਥੇ ਨਾਂ ਆਵੇ, ਅਸੀ ਆਪ ਹੀ ਆਕੇ ਦਰਸ਼ਨ ਦੇਵਾਂ-ਲਵਾਂਗੇ। ਉਹ ਘੋੜ-ਚੜ੍ਹਾ ਸਿਪਾਹੀ ਆਪ ਜੀ ਤੋਂ ਵਿਦਾ ਹੋਕੇ, ਵੀਹਾਂ ਹੀ ਦਿਨਾਂ ਮਗਰੋਂ ਰਾਜੇ ਪਾਸ ਪੁੱਜਾ ਅਤੇ ਕੀ ਵੇਖਦਾ ਹੈ, ਜੋ ਭਗਤ ਪੀਪਾ ਜੀ ਉਸਦੇ ਔਣ ਤੋਂ ਪਹਿਲੇ ਹੀ ਰਾਜਾ ਜੀ ਦੇ ਕੋਲ ਬੈਠੇ ਹਨ, ਉਸ ਸਵਾਰ ਨੇ ਰਾਜੇ ਪਾਸੋਂ ਪੁੱਛਿਆ—ਮਹਾਰਾਜ ਕਦੋਂ ਦੇ ਇਥੇ ਆਏ ਹਨ, ਤਾਂ ਰਾਜੇ

ਬਜੇ ਦਾ ਵਕਤ ਸੀ, ਜਿਸ ਵੇਲੇ ਸ੍ਵਾਮੀ ਜੀ ਨੇ ਸ੍ਰੀ ਮਾਤਾ-ਸੀਤਾ ਜੀ ਸਣੇ ਆਣਕੇ ਦਾਸ ਨੂੰ ਦਰਸ਼ਨ ਦਿੱਤੇ ਸਨ, ਫਿਰ ਉਸ ਦਿਨ ਤੋਂ ਇਥੇ ਹੀ ਕ੍ਰਿਪਾ ਕਰ ਰਹੇ ਹਨ। ਉਸ ਸਿਪਾਹੀ ਨੇ ਕਿਹਾ–ਅੱਜ ਪੂਰੇ ਵੀਹ ਦਿਨ ਹੋਏ ਹਨ, ਜੋ ਮੈਂ ਕੋਈ ਦਸ ਬਜੇ ਦੇ ਵਕਤ ਨਾਲ ਇਨ੍ਹਾਂ ਦੇ ਚਰਨਾਂ ਤੇ ਮੱਥਾ ਟੇਕਕੇ ਇਨ੍ਹਾਂ ਤੋਂ ਵਿਦਾ ਹੋਇਆ ਸਾਂ, ਆਪ ਜੀ ਦੇ ਵਚਨਾਂ ਤੋਂ ਜ਼ਾਹਰ ਹੁੰਦਾ ਹੈ, ਜਿਸ ਵੇਲੇ ਮੈਂ ਇਨ੍ਹਾਂ ਪਾਸੋਂ ਆਗਯਾ ਲੈਕੇ ਤੁਰਿਆ ਸੀ, ਆਪ ਉਸੇ ਵੇਲੇ ਹੀ ਇਥੇ ਆਣ ਪੁੱਜੇ ਸਨ–'ਹਾਰ ਪਰੇ ਗਤਿ ਕੋਇ ਨਾਂ ਆਏ' ॥

# [੩੯] "ਸੰਤ ਕੋ ਜੁ ਵਿਭੌ ਦਈ"।

ਇਕ ਸਮੇਂ ਇਕ ਸੰਤ-ਭੇਖਧਾਰੀ ਕਿਸੇ ਪੁਰਖ ਨੇ ਆਕੇ ਆਪ ਜੀ ਕੋਲ ਪ੍ਰਾਰਥਨਾ ਕੀਤੀ ਕਿ ਮੇਰਾ ਫਲਾਣਾ ਕੰਮ ਰੁਕਿਆ ਹੋਇਆ ਹੈ, ਜੇਕਰ ਪੰਦਰਾਂ ਸੌ ਰੁਪਯਾ ਹੋਵੇ, ਤਾਂ ਕੰਮ ਪੂਰਾ ਹੋ ਸਕਦਾ ਹੈ, ਰਾਜਾ ਸੂਰਜ ਸੈਨ ਵਰਗੇ ਕਿੰਨੇ ਹੀ ਰਾਜੇ ਆਪ ਜੀ ਦੇ ਸਰਧਾਲੂ ਹਨ, ਆਪਦਾ ਜ਼ਰਾ ਜਿੰਨਾ ਇਸ਼ਾਰਾ ਕਰ ਦੇਣਾ ਹੀ ਕਾਫ਼ੀ ਹੈ, ਇਸ ਵਿਚ ਆਪ ਜੀ ਦਾ ਤਾਂ ਕੁਝ ਘਟ ਨਹੀਂ ਜਾਣਾ, ਪਰ ਦਾਸ ਦਾ ਕਾਰਜ ਰਾਸ ਹੋ ਜਾਏਗਾ ਅਤੇ ਮੈਂ ਆਪ ਤੋਂ ਬਿਨਾਂ ਹੋਰ ਕਿਸ ਕੋਲੋਂ ਜਾਕੇ ਯਾਚਨਾ ਕਰਾਂ? ਉਸ ਸੰਤ ਸਰੂਪ ਦੀ ਗੱਲ ਸੁਣਕੇ ਆਪ ਜੀ ਦੇ ਮਨ ਵਿਚ ਖਿਆਲ ਆਇਆ:–

"ਤੁਧੁ ਨੋ ਛੋਡਿ ਜਾਈਐ ਪ੍ਰਭੁ ! ਕੈ ਧਰਿ ॥ ਆਨ ਨ ਬੀਆ ਤੇਰੀ ਸਮ ਸਰਿ" ॥

ਫਿਰ ਆਪ ਨੇ ਇਕ ਵੱਟੇ ਵੱਲ ਇਸ਼ਾਰਾ ਕਰਕੇ ਉਸ ਸੰਤ-ਸਰੂਪ ਜੀ ਨੂੰ ਕਿਹਾ, ਉਸਨੂੰ ਚੁਕੋ ਅਤੇ ਜੋ ਕੁਝ ਉਸਦੇ ਹੇਠਾਂ ਹੈ, ਉਹ ਲੈ ਜਾਓ, ਜਦ ਉਸਨੇ ਜਾਕੇ ਵੱਟਾ ਚੁੱਕਿਆ ਤਾਂ ਉਸਦੇ ਹੇਠਾਂ ਪੰਦ੍ਰਾਂ ਸੌ ਰੁਪਯਾ ਪਿਆ ਸੀ, ਜੋ ਉਹ ਲੈਕੇ ਚਲਾ ਗਿਆ ਅਤੇ ਜਾਕੇ ਆਪਨਾ ਕੰਮ ਸ੍ਵਾਰਕੇ ਹਰੀ ਭਜਨ ਕਰਨ ਲੱਗਾ ॥

# [੪੦] ਲਈ ਚਿੱਠੀ ਮਾਨਿ, ਗਏ ਸ੍ਰੀ ਰੰਗ ਉਦਾਰਿ ਕੈ।

ਸ੍ਵਾਮੀ ਅਨੰਤਾ ਨੰਦ ਜੀ ਮਹਾਰਾਜ ਭਗਤ ਪੀਪਾ ਜੀ ਦੇ ਗੁਰਭਾਈ ਸਨ ਅਤੇ ਇਨ੍ਹਾਂ ਨਾਲ ਉਨ੍ਹਾਂ ਦਾ ਗੂੜ੍ਹਾ-ਪਿਆਰ ਸੀ, ਉਸ ਸ੍ਰੀ ਸ੍ਵਾਮੀ ਅਨੰਤਾ ਨੰਦ ਜੀ ਦੇ ਚੇਲੇ 'ਸ੍ਰੀ ਰੰਗ ਜੀ' ਸਨ, ਇਕ ਸਮੇਂ ਉਨ੍ਹਾਂ ਮਹਾਂ ਪੁਰਸ਼ਾਂ [ਸ੍ਵਾਮੀ ਸ੍ਰੀ ਰੰਗ ਜੀ] ਦਾ ਸਰੀਰ ਕੁਝ ਬਾਹਰ ਹੀ ਖੀਨ-ਜੇਹਾ ਹੋ ਗਿਆ ਅਤੇ

ਉਨ੍ਹਾਂ ਹੀ ਦਿਨਾਂ ਵਿਚ ਪੀਪਾ ਭਗਤ ਜੀ ਭੀ ਵਿਚਰਦੇ ੨ ਉਸਦੇ ਆਸ਼੍ਰਮ ਦੇ ਨੇੜੇ-ਤੇੜੇ ਪੁੱਜ ਪਏ, ਇਸ ਗੱਲ ਦਾ ਉਨ੍ਹਾਂ ਨੂੰ ਪਤਾ ਲੱਗ ਗਿਆ ਜੋ ਮੇਰੇ ਚਾਚਾ ਗੁਰੂ ਭਗਤ ਰਾਜ ਸ੍ਰੀ ਪੀਪਾ ਜੀ ਇਥੋਂ ਦਸ ਕੋਹ ਦੀ ਵਾਟ ਪੁਰ ਬਿਰਾਜੇ ਹੋਏ ਹਨ, ਪਰ ਸਰੀਰ ਨਿਰਬਲ ਹੋਣ ਕਰਕੇ ਤੁਰਨ ਦੀ ਵਾਹ ਨਹੀਂ ਅਤੇ ਨਾਂ ਹੀ ਸ੍ਵਾਰੀ ਕਰਨ ਦੇ ਯੋਗ ਹੈ, ਤਾਂ ਉਨ੍ਹਾਂ ਨੇ ਇਕ ਪ੍ਰੇਮ ਭਰੀ ਚਿੱਠੀ ਲਿਖਕੇ ਅਪਨੇ ਸ਼ਰਧਾਲੂ ਸੇਵਕ ਦੇ ਹੱਥੀਂ ਇਨ੍ਹਾਂ ਦੇ ਚਰਨਾਂ ਵਿਚ ਭੇਜੀ, ਜਿਸ ਵਿਚ ਅਪਨੀ ਅਸਮਰਥਾ ਪ੍ਰਗਟ ਕਰਕੇ ਦਰਸ਼ਨ ਦੇਣ ਦੀ ਯਾਚਨਾ ਕੀਤੀ ਸੀ, ਭਗਤ ਜੀ ਉਨ੍ਹਾਂ ਦੀ ਚਿੱਠੀ ਨੂੰ ਮੰਨ੍ਹਕੇ, ਬੜੇ ਉਦਾਰ-ਭਾਵ ਨਾਲ, ਸ੍ਰੀ ਸੀਤਾ-ਸਹਚਰੀ ਸਮੇਤ ਉਨ੍ਹਾਂ ਦੇ ਆਸ਼੍ਰਮ ਤੇ ਪੁੱਜੇ। ਭਾਵੇਂ ਸ੍ਰੀ ਰੰਗ ਜੀ ਬਹੁਤ ਹੀ ਨਿਰਬਲ ਸਨ, ਪਰ ਇਨ੍ਹਾਂ ਦਾ ਆਉਣਾ ਸੁਣਕੇ ਅਗਵਾਨੀ ਲਈ ਅਗੋਂ ਦੀ ਆਇਆ, ਜਿਥੋਂ ਇਨ੍ਹਾਂ ਦਾ ਦਰਸ਼ਨ ਹੋਇਆ, ਉਥੋਂ ਹੀ ਡੰਡਉਤਾਂ ਕਰਦਾ ੨ ਇਨ੍ਹਾਂ ਦੇ ਚਰਨਾਂ ਤੱਕ ਪੁੱਜਾ। ਪੂਰਨ ਗੁਰੂ ਭਾਵਨਾਂ ਨਾਲ ਇਨ੍ਹਾਂ ਦੀ ਸੇਵਾ-ਸਤਿਕਾਰ ਕਰਦਾ ਰਿਹਾ ਇਨ੍ਹਾਂ ਨੇ ਭੀ ਉਨ੍ਹਾਂ ਉਤੇ ਪੂਰਨ ਕ੍ਰਿਪਾ ਕੀਤੀ॥

## [੪੧] 'ਸ੍ਰੀ ਰੰਗ ਕੇ ਚੇਤ ਧਰਯੋ'

ਸ੍ਰੀ ਰੰਗ ਜੀ ਨੇ ਬੜੀ ਸਰਧਾ ਭਗਤੀ ਨਾਲ ਆਪ ਜੀ ਨੂੰ ਅਪਨੇ ਸਥਾਨ ਪੁਰ ਨਿਵਾਸ ਕਰਾਇਆ। ਸ੍ਰੀ ਰੰਗ ਜੀ ਹਰ ਰੋਜ਼ ਸਵੇਰੇ ਮਾਨਸੀ-ਪੂਜਾ ਕੀਤਾ ਕਰਦੇ ਸਨ, ਇਕ ਦਿਨ ਜਦ ਕਿ ਉਹ ਅਪਨੇ ਨਿਯਮਾਨੁਸਾਰ ਮਾਨਸੀ ਪੂਜਾ ਕਰ ਰਹੇ ਸਨ, ਤਾਂ ਆਪ ਨੂੰ ਫੂਲ-ਮਾਲਾ ਪਹਿਨਾਉਣੀ ਭੁੱਲ ਗਈ, ਜੋ ਮਗਰੋਂ ਚੇਤਾ ਆਈ, ਹੁਣ ਪਹਿਨਾਏ ਜਾਣ ਦੀ ਕੋਈ ਵਿਉਂਤ ਨਹੀਂ ਬਣਦੀ ਸੀ, ਇਸੇ ਸੋਚ ਵਿਚ ਸ੍ਰੀ ਰੰਗ ਜੀ ਅੰਦਰ ਬੈਠ ਰਹੇ ਸਨ, ਤਾਂ ਆਪ ਜੀ ਨੇ ਬਾਹਰੋਂ ਬੈਠਿਆਂ ਹੀ ਕਹਿ ਦਿੱਤਾ—ਸੋਚ ਕਰਨ ਦੀ ਕੇਹੜੀ ਗੱਲ ਹੈ, ਧਾਗੇ ਦੀ ਗੰਢ ਖੋਲ੍ਹਕੇ ਪਿਛੋਂ ਦੀ ਮਰੋੜੀ ਚਾੜ੍ਹ ਦਿਓ। ਉਨ੍ਹਾਂ ਨੇ ਏਵੇਂ ਹੀ ਕੀਤਾ, ਜਦ ਪੂਜਾਦਿਕ ਤੋਂ ਵੇਹਲੇ ਹੋਏ ਤਾਂ ਸ੍ਰੀ ਰੰਗ ਜੀ ਨੇ ਆਣਕੇ ਆਪਨੂੰ ਡੰਡਉਤ ਕੀਤੀ ਅਤੇ ਨਾਲ ਹੀ ਧੰਨਵਾਦ ਕੀਤਾ, ਅੱਜ ਆਪ ਜੀ ਨੇ ਸੱਚ-ਮੁੱਚ ਹੀ ਚਿੰਤਾ-ਸਾਗਰ ਤੋਂ ਪਾਰ ਲੰਘਾ ਦਿੱਤਾ ਹੈ।

## [੪੨] "ਤਿਯ ਹਿਯ ਭਾਵ ਭਰਯੋ"।

ਇਕ ਦਿਨ ਸ੍ਰੀ ਪੀਪਾ ਭਗਤ ਜੀ ਤੇ ਸ੍ਰੀ ਰੰਗ ਜੀ ਇਕ ਜਗ੍ਹਾਂ ਤੇ

ਬੈਠਕੇ ਆਤਮ ਰੰਗ ਦੇ ਹੁਲਾਰੇ ਲੈ ਰਹੇ ਸਨ ਅਤੇ ਉਥੇ ਕੋਲ ਹੀ ਦੋ ਇਸਤ੍ਰੀਆਂ ਗੋਹੇ ਚੁਣ ਰਹੀਆਂ ਸਨ, ਤਾਂ ਸ੍ਰੀ ਰੰਗ ਜੀ ਨੇ ਕਿਹਾ–ਮਹਾ-ਰਾਜ ! ਇਨ੍ਹਾਂ ਇਸਤ੍ਰੀਆਂ ਦੀ ਹਾਲਤ ਵੱਲ ਤਾਂ ਵੇਖੋ, ਇਸ ਅਮੋਲਕ ਮਨੁੱਖ ਜਨਮ ਨੂੰ ਪਾਕੇ, ਇਹ ਸ੍ਰੀ ਰਾਮ ਭਜਨ ਤੋਂ ਹੀਣੀਆਂ ਰਹਿਕੇ ਐਵੇਂ ਹੀ ਬਿਤਾ ਰਹੀਆਂ ਹਨ, ਇਨ੍ਹਾਂ ਨੂੰ ਇਸ ਮਨੁੱਖ-ਜਨਮ ਦੀ ਕਦਰ ਹੀ ਨਹੀਂ ਹੈ ਅਤੇ ਨਾਂ ਹੀ ਇਸ ਗੱਲ ਦਾ ਪਤਾ ਹੈ ਕਿ ਇਹ ਮਾਨੁੱਖ ਜਨਮ ਕਿਸ ਵਾਸਤੇ ਮਿਲਿਆ, ਸ੍ਰੀ ਰੰਗ ਜੀ ਦਾ ਕਹਿਣਾ ਸੁਣਕੇ ਭਗਤ ਜੀ ਨੇ ਉਨ੍ਹਾਂ ਦੋਹਾਂ ਨੂੰ ਅਪਨੇ ਕੋਲ ਬੁਲਾਇਆ ਅਤੇ ਕਿਹਾ–"ਬਾਈ ! ਤੁਹਾਨੂੰ ਜਿਸ ਰਾਮ ਜੀ ਨੇ ਇਹ ਮਾਨੁੱਖ ਦੇਹੁ ਦਿੱਤੀ ਹੈ, ਉਸ ਰਾਮ ਦਾ ਸਿਮਰਨ ਕੀਤਾ ਕਰੋ। ਐਵੇਂ ਗੋਹੇ ਚੁਣਨ ਆਦਿਕ ਨਿਕੰਮੇ ਕੰਮਾਂ ਵਿਚ ਲੱਗਕੇ ਇਸ ਅਮੋਲਕ ਜਨਮ ਨੂੰ ਨਾਂ ਵੰਞਾਓ" ! ਭਗਤ ਜੀ ਦੇ ਏਨਾਂ ਕਹਿਣ ਨਾਲ ਹੀ ਉਨ੍ਹਾਂ ਦੀ ਸੁਰਤਿ ਰਾਮ ਸਿਮਰਨ ਵਿਚ ਲੱਗ ਗਈ, ਅਤੇ 'ਰਾਮ ਕਹਿ ਕਹਿ ਤਾਲ ਬਜਾਵੈਂ' ਦੋਵੇਂ ਹੀ ਪ੍ਰੇਮਾਵਸਥਾ ਵਿਚ ਵਿਭੋਰ ਹੋਕੇ ਹਰਿ ਕੀਰਤਨ ਕਰਨ ਲੱਗ ਪਈਆਂ, ਘਰ ਵਾਲਿਆਂ ਨੇ ਸਮਝਿਆ, ਬਾਹਰ ਗੋਹੇ ਚੁਣਦੀਆਂ ਨੂੰ ਕਿਸੇ ਦੇਉ, ਜਿੰਨ ਜਾਂ ਪਰੀ ਦਾ ਸਾਇਆ ਪੈ ਗਿਆ ਹੈ, ਇਸ ਲਈ ਦੀਵਾਨੀਆਂ ਹੋ ਗਈਆਂ ਹਨ, ਪੈਹਲੋਂ ਤਾਂ ਸਬੰਧੀ ਲੋਕ ਕਈ ਦਿਨਾਂ ਤੱਕ ਇਨ੍ਹਾਂ ਦਾ ਜੰਤ੍ਰ-ਮੰਤ੍ਰ ਆਦਿਕ ਇਲਾਜ ਕਰਦੇ ਰਹੇ, ਪਰ ਮਗਰੋਂ ਉਨ੍ਹਾਂ ਨੇ ਇਨ੍ਹਾਂ ਦਾ ਖਿਆਲ ਹੀ ਹਟਾ ਦਿੱਤਾ ਅਤੇ ਇਹ ਸੁਤੰਤ੍ਰ ਹੋਕੇ ਹਰਿ ਕੀਰਤਨ ਦਾ ਰਸ ਮਾਣਦੀਆਂ ਰਹੀਆਂ, ਕਹਿੰਦੇ ਹਨ, ਇਨ੍ਹਾਂ ਦੇ ਪ੍ਰੇਮ ਭਰੇ ਹਰਿ ਕੀਰਤਨ ਨੂੰ ਸੁਣਨ ਦੇ ਵਾਸਤੇ ਭਗਵਾਨ ਦਰਖ਼ਤਾਂ ਦੇ ਓਲ੍ਹੇ ਖੜੇ ਹੋ ਰਹਿੰਦੇ ਸਨ ਅਤੇ ਉਥੇ ਖੜੇ ੨ ਕਈ ਪੈਹਰ ਬੀਤ ਜਾਂਦੇ ਸਨ।

## [੪੩] ਬ੍ਰਾਹਮਣ ਕੋ ਸ਼ੋਕ ਹਰ੍ਯੋ ਰਾਜਾ ਪੈ ਪੁਜਾਇ ਕੈ।

ਇਕ ਸੰਤੋਖੀ ਬ੍ਰਾਹਮਣ ਸੀ, ਜਿਸ ਘਰ ਕੰਨਯਾ ਵਰ ਪ੍ਰਾਪਤ ਹੋ ਚੁੱਕੀ ਸੀ, ਬ੍ਰਾਹਮਣੀ ਉਸਨੂੰ ਨਿੱਤ ਹੀ ਕੰਨਯਾ-ਦਾਨ ਕਰ ਦੇਣ ਨੂੰ ਕਹਿੰਦੀ ਪਰ ਇਸ ਪਾਸੋਂ ਕੁਝ ਸਰ-ਬਣ ਨਾਂ ਆਉਂਦਾ, ਕਈ ਵੇਰੀ ਇਸਨੂੰ ਬ੍ਰਾਹਮਣੀ ਨੇ ਏਹ ਭੀ ਕਿਹਾ–"ਬ੍ਰਾਹਮਣ ਦੇ ਧਨ ਕੇਵਲ ਭਿੱਛਾ" ਹੈ ਆਪ

ਕਿਸੇ ਰਾਜੇ-ਸ਼ਾਹੂਕਾਰ ਪਾਸੋਂ ਜਾਕੇ ਭਿੱਛਾ ਮੰਗੋ ਅਤੇ ਇਸ ਗਊ ਨੂੰ ਕਿਸੇ ਕਿੱਲੇ ਨਾਲ ਬੰਨ੍ਹ ਦਿਓ। ਪਰ ਇਹ ਸੰਤੋਖੀ ਬ੍ਰਾਹਮਣ ਹਰ ਵੇਲੇ ਸ਼ੋਕ ਸਾਗਰ ਵਿਚ ਗੋਤੇ ਖਾਂਦਾ ਰਹਿੰਦਾ, ਪਰ ਕਿਸੇ ਕੋਲੋਂ ਕੁਝ ਮੰਗਦਾ ਨਾਂ, ਉਸਦੀ ਹਾਰਦਿਕ ਪੀੜਾ ਨੂੰ ਜਾਣਕੇ ਭਗਤ ਜੀ ਨੇ ਰਾਜੇ ਸੂਰਜ ਸੈਨ ਮੱਲ ਵੱਲ ਚਿੱਠੀ ਲਿਖਕੇ, ਉਸ ਬ੍ਰਾਹਮਣ ਨੂੰ ਦੇਕੇ ਕਿਹਾ–ਇਹ ਸਾਡੀ ਚਿੱਠੀ ਟੋਡੇ ਦੇ ਰਾਜੇ ਸੂਰਜ ਸੈਨ ਨੂੰ ਜਾ ਦਿਓ ਤੁਹਾਡਾ ਉਪਕਾਰ ਹੋਵੇਗਾ। ਉਸ ਚਿੱਠੀ ਵਿਚ ਆਪ ਨੇ ਲਿਖਿਆ :–

"ਰਾਜਨ ! ਬ੍ਰਾਹਮਣ ਜਗਤ ਗੁਰੂ ਹੈ, ਬ੍ਰਾਹਮਣ ਦੀ ਸੇਵਾ ਕਰਨੀ ਸਾਰੇ ਜਗਤ ਦਾ ਧਰਮ ਹੈ, ਬ੍ਰਹਮ ਦਾ ਮੂੰਹ ਬ੍ਰਾਹਮਣ ਹੈ, ਜੋ ਬ੍ਰਾਹਮਣ ਨੂੰ ਦਿੱਤਾ ਜਾਂਦਾ ਹੈ, ਓਹ ਬ੍ਰਹਮ ਦੇ ਮੂੰਹ ਵਿਚ ਪੈਂਦਾ ਹੈ, ਇਹ ਇਕ ਸੰਤੋਖੀ ਬ੍ਰਾਹਮਣ ਤੁਹਾਡੇ ਕੋਲ ਭੇਜਿਆ ਹੈ, ਇਸਦੇ ਘਰ ਕੰਨਯਾ ਧਨ ਹੈ, ਜੋ ਇਸਨੇ ਕਿਤੇ ਦਾਨ ਕਰਨਾ ਹੈ, ਪਰ ਏਹ ਤੁਸੀ ਜਾਣਦੇ ਹੋ, ਕੰਨਯਾ ਦਾਨ ਕਰਨ ਵਾਸਤੇ ਭੀ ਕਿਸੇ ਵਸਤੂ ਦੀ ਲੋੜ ਹੁੰਦੀ ਹੈ, ਜਿੰਨਾ ਚਿਰ ਓਹ ਵਸਤਾਂ ਨਾਂ ਹੋਣ ਉੱਨਾ ਚਿਰ ਕੰਨਯਾ ਦਾਨ ਭੀ ਨਹੀਂ ਹੋ ਸਕਦਾ ! ਫਿਰ ਜਿਸਨੇ ਸੰਤੋਖ ਦਾ ਪੱਲਾ ਫੜਿਆ ਹੈ, ਓਹ ਕਿਸੇ ਤੋਂ ਯਾਚਨਾ ਨਹੀਂ ਕਰਦਾ, ਯਾਚਨਾ ਕੀਤੇ ਤੋਂ ਬਿਨਾਂ ਅੱਜ ਕੋਈ ਵਸਤੂ ਮਿਲਦੀ ਨਹੀਂ ਹੈ, ਇਸੇ ਲਈ ਵਿਚਾਰਾ ਕੰਨਯਾ ਦਾਨ ਕਰਨ ਤੋਂ ਭੀ ਰੁਕਿਆ ਬੈਠਾ ਹੈ" !

ਜਦ ਇਹ ਚਿੱਠੀ ਲੈਕੇ ਬ੍ਰਾਹਮਣ ਰਾਜੇ ਕੋਲ ਗਿਆ ਤਾਂ ਗੁਰੂ ਦੀ ਚਿੱਠੀ ਵੇਖਕੇ, ਫਿਰ ਸੰਤੋਖੀ ਬ੍ਰਾਹਮਣ ਦਾ ਬੂਹੇ ਪੁਰ ਆਉਨਾ ਵੇਖਕੇ ਅਤੇ ਉਸਦਾ ਆਉਨਾ ਭੀ ਅਪਨੇ ਆਪ ਨਹੀਂ, ਗੁਰੂ ਜੀ ਨੇ ਭੇਜਿਆ ਹੈ, ਤਾਂ ਆਇਆ ਜਾਣਕੇ, ਗੁਰੂ ਜੀ ਨੇ ਭੀ ਐਵੇਂ ਨਹੀਂ ਭੇਜਿਆ, ਉਸਨੇ ਕੰਨਯਾ ਦਾਨ ਕਰਨੀ ਹੈ, ਅਜੇਹਾ ਪੁੰਨ ਸਰੂਪ ਕਾਰਣ ਸਮਝਕੇ, ਜਿੰਨੀ ਕੂ ਰਾਜੇ ਸੂਰਜ ਸੈਨ ਮੱਲ ਨੂੰ ਖੁਸ਼ੀ ਹੋਈ ਅਤੇ ਉਸ ਖੁਸ਼ੀ ਨਾਲ ਰਾਜੇ ਨੇ ਬ੍ਰਾਹਮਣ ਜੀ ਦੀ ਜਿੰਨੀ ਕੂ ਸਰਧਾ-ਭਗਤੀ ਨਾਲ ਸੇਵਾ-ਪੂਜਾ ਕੀਤੀ, ਓਹ ਕਹਿਣਾ ਮੇਰੀ ਸਮਰੱਥਾ ਤੋਂ ਪਰੇ ਦੀ ਗੱਲ ਹੈ। ਕਈ ਦਿਨ ਬ੍ਰਾਹਮਣ ਦੇਵਤਾ ਜੀ ਨੂੰ ਅਪਨੇ ਕੋਲ ਰੱਖਕੇ, ਰਾਜਾ ਜੀ ਨੇ ਉਸਨੂੰ ਵਿਦਿਆ ਕੀਤਾ, ਕੰਨਯਾ ਦਾਨ ਕਰਨ ਲਈ ਜਿਨ੍ਹਾਂ ੨ ਵਸਤਾਂ ਦੀ ਲੋੜ ਮੁਨਾਸਬ ਸਮਝੀ, ਹੋਰ ਦਾਜਾਦਿਕ ਸਭ ਚੀਜਾਂ ਅਤੇ ਆਏ ਮਹਿਮਾਨਾਂ ਦੀ ਮਹਿਮਾਨਦਾਰੀ ਵਾਸਤੇ ਜਿੰਨੇ ਕੂ

ਧਨ ਦੀ ਜਰੂਰਤ ਸਮਝੀ, ਉਸਤੋਂ ਭੀ ਵਧੀਕ ਦੇਕੇ ਬ੍ਰਾਹਮਣ ਦੇਵਤਾ ਜੀ ਨੂੰ ਉਨ੍ਹਾਂ ਦੇ ਘਰ ਭੇਜ ਦਿੱਤਾ, ਘਰ ਜਾਕੇ ਬ੍ਰਾਹਮਣ ਦੇਵਤਾ ਜੀ ਨੇ ਪੁੱਤ੍ਰੀ ਦਾ ਵਿਵਾਹ-ਕਾਰਜ ਕਰ ਦਿੱਤਾ ਅਤੇ ਸੋਕ-ਸਾਗਰ ਤੋਂ ਪਾਰ ਲੰਘਕੇ ਹਰਿ ਕੀਰਤਨ ਦਾ ਅਨੰਦ ਲੁੱਟਨ ਲੱਗੇ।

## [੪੪] 'ਚੰਦੁਵਾ ਬੁਝਾਇ ਲੀਓ'।

ਸ੍ਰੀ ਰੰਗ ਜੀ ਪਾਸੋਂ ਵਿਦਾ ਹੋਕੇ ਪੀਪਾ ਭਗਤ ਜੀ ਫਿਰ ਰਾਜਾ ਸੂਰਜ ਸੈਨ ਦੇ ਪ੍ਰੇਮ ਦੇ ਖਿੱਚੇ ਹੋਏ ਅਪਨੇ ਆਸ਼੍ਰਮ 'ਟੋਡੇ' ਨਗਰ ਆ ਬਿਰਾਜੇ। ਇਕ ਦਿਨ ਇਕਾਦਸ਼ੀ ਦੀ ਰਾਤ ਨੂੰ ਰਾਜ ਭਵਨ ਵਿਚ ਜਗ੍ਰਾਤਾ-ਕੀਰਤਨ ਹੋ ਰਿਹਾ ਸੀ, ਜਿਸ ਕੀਰਤਨ ਵਿਚ ਸ੍ਰੀ ਪੀਪਾ ਭਗਤ ਜੀ ਭੀ ਸੋਭਾ ਪਾ ਰਹੇ ਸਨ, ਕੋਈ ਅੱਧੀ ਰਾਤ ਦਾ ਵੇਲਾ ਹੋਵੇਗਾ, ਕਿ ਪੀਪਾ ਭਗਤ ਜੀ ਅਚਾਨਕ ਹੀ ਉੱਠ ਖੜੇ ਹੋਏ ਅਤੇ ਸਭਨਾਂ ਭਗਤ ਜਨਾਂ ਦੇ ਵਿਚ ਖੜੇ ਖੜੇ ਹੱਥ ਮਲਨ ਲੱਗ ਪਏ, ਹੱਥ ਮਲਦਿਆਂ ਮਲਦਿਆਂ ਹੀ ਭਗਤ ਜੀ ਦੇ ਹੱਥ ਕਾਲੇ ਹੋ ਗਏ, ਜੋ ਸਾਰਿਆਂ ਨੇ ਵੇਖੇ। ਇਸ ਕੌਤਕ ਨੂੰ ਵੇਖਕੇ ਰਾਜੇ ਸੂਰਜ ਸੈਨ ਨੇ ਬੇਨਤੀ ਕੀਤੀ—ਮਹਾਰਾਜ! ਇਸਦਾ ਕੀ ਭੇਦ ਹੈ? ਭਗਤ ਜੀ ਨੇ ਕਿਹਾ—ਦ੍ਵਾਰਿਕਾ ਵਿਚ ਭਗਵਾਨ ਦੇ ਚੰਦੋਏਨੂੰ ਅੱਗ ਲੱਗ ਗਈ ਸੀ, ਉਸ ਅੱਗ ਨੂੰ ਅਸਾਂ ਬੁਝਾ ਦਿੱਤਾ ਹੈ। ਇਸ ਗੱਲ ਨੂੰ ਸੁਣਕੇ ਸਾਰੇ ਭਗਤ ਹੈਰਾਨ ਹੋ ਗਏ, ਪਰ ਪਰਤੀਤਿ ਕਿਸੇ ਵਿਰਲੇ ਨੇ ਹੀ ਕੀਤੀ ਹੋਵੇਗੀ, ਸਾਰਿਆਂ ਦੇ ਮਨ ਦਾ ਸੰਸਾ ਨਵਿਰਤਿ ਕਰਨ ਲਈ ਰਾਜੇ ਨੇ ਉਸੇ ਵੇਲੇ ਹੀ ਪਤ੍ਰਿਕਾ ਲਿਖਕੇ ਸਾਂਢਣੀ ਸਵਾਰ ਨੂੰ ਭੇਜਿਆ ਕਿ ਦ੍ਵਾਰਿਕਾ ਦੇ ਵੱਡੇ ਪੰਡੇ ਪਾਸੋਂ ਇਸ ਪਤ੍ਰਿਕਾ ਦਾ ਉੱਤਰ ਲਿਆਓ। ਉਸ ਪਤ੍ਰਿਕਾ ਵਿਚ ਏਹੀ ਲਿਖਿਆ ਸੀ, ਕਿ ਇਕਾਦਸ਼ੀ ਦੀ ਰਾਤ ਨੂੰ ਮੰਦਿਰ ਵਿਚ ਕੋਈ ਨਵੀਂ ਗੱਲ ਹੋਈ ਹੈ? ਜੇ ਹੋਈ ਹੈ, ਤਾਂ ਓਹ ਕੀ ਹੈ? ਅਤੇ ਕਿਵੇਂ ਹੋਈ ਹੈ? ਸਾਂਢਨੀ ਸਵਾਰ ਦ੍ਵਾਰਿਕਾ ਤੋਂ ਜੋ ਉੱਤਰ ਲਿਆਇਆ ਓਹ ਫੇਰ ਉਸੇ ਹੀ ਭਗਤ-ਮੰਡਲੀ ਵਿਚ ਪੜ੍ਹਿਆ ਗਿਆ, ਜੋ ਇਉਂ ਸੀ :—

"ਰਾਜਨ! ਇਹ ਤਾਂ ਸਾਰੇ ਭਗਤ ਜਨਾਂ ਨੂੰ ਪਤਾ ਹੀ ਹੈ, ਕਿ ਇਕਾਦਸ਼ੀ ਦੇ ਦਿਨ ਦ੍ਵਾਰਿਕਾ ਵਿਚ ਭਗਵਾਨ ਦੇ ਮੰਦਿਰ ਤੇ

ਜਗ੍ਰਾਤਾ ਹੁੰਦਾ ਹੈ, ਹਮੇਸ਼ਾ ਦੀ ਤਰ੍ਹਾਂ ਇਤਵਾਰੀ ਭੀ ਜਗ੍ਰਾਤਾ ਹੋ ਰਿਹਾ ਸੀ, ਭਗਤ ਜਨ ਹਰਿ ਕੀਰਤਨ ਦਾ ਅਨੰਦ ਮਾਣ ਰਹੇ ਸਨ, ਪੁਜਾਰੀ ਜੀ ਨੇ ਭਗਵਾਨ ਦੀ ਆਰਤੀ ਉਤਾਰੀ, ਉਸ ਆਰਤੀ ਦੇ ਦੀਪਕਾਂ ਦੀ ਲਾਟ ਭਗਵਾਨ ਦੇ ਚੰਦੋਏ ਦੇ ਲਟਕੇ ਹੋਏ ਫੁੰਮਨ ਨਾਲ ਲੱਗ ਗਈ, ਜਿਸਦਾ ਪ੍ਰਨਾਮ ਇਹ ਹੋਇਆ ਕਿ ਭਗਵਾਨ ਦੇ ਚੰਦੋਏ ਨੂੰ ਅੱਗ ਲੱਗ ਗਈ, ਤੇ ਉਸੇ ਵੇਲੇ ਹੀ ਪੀਪਾ ਭਗਤ—ਜੋ ਇਸੇ ਹੀ ਭਗਤ-ਮੰਡਲੀ ਵਿਚ ਬੈਠਕੇ ਹਰਿ ਕੀਰਤਨ ਕਰ ਰਹੇ ਸਨ—ਨੇ ਹੱਥ ਨਾਲ ਮਲ ੨ ਕੇ ਚੰਦੋਏ ਦੀ ਅੱਗ ਬੁਝਾ ਦਿੱਤੀ ਹੈ, ਉਸ ਚੰਦੋਏ ਦੀ ਮੁੜਕੇ ਮੁਰੰਮਤ ਭੀ ਹੋ ਗਈ ਹੈ, ਏਹੀ ਉਸ ਦਿਨ ਨਵੀਂ ਗੱਲ ਹੋਈ ਸੀ" ਇਸ ਪਤ੍ਰਕਾ ਨੂੰ ਪੜ੍ਹਕੇ ਭਗਤ ਜੀ ਦੇ ਬਚਨਾਂ ਪੁਰ ਸਭ ਨੂੰ ਭਰੋਸਾ ਆ ਗਿਆ, ਪਰ ਨਾਲ ਏਹ ਭੀ ਗੱਲ ਸਿੱਧ ਹੋ ਗਈ ਕਿ ਇਥੇ ਬੈਠਾ ਹੋਇਆ ਪੀਪਾ ਭਗਤ—ਦ੍ਵਾਰਿਕਾ ਵਿਚ ਭੀ ਹਰਿ ਕੀਰਤਨ ਸੁਣ ਰਿਹਾ ਸੀ। ਤਦੇ ਹੀ ਤਾਂ ਜਗਤ ਗੁਰੂ ਜੀ ਨੇ ਫੁਰਮਾਇਆ ਹੈ:—

"ਸੰਤ ਕੀ ਮਹਿਮਾਂ ਬੇਦ ਨਾਂ ਜਾਨੈ" ॥

# [੪੫] "ਤੇਲੀ ਕੋ ਲੈ ਬੈਲ ਦੀਓ, [੪੬] ਦੀਓ ਪੁਨਿ ਘਰ ਮਾਂਝ"।

ਇਕ ਦਿਨ ਪੀਪਾ ਭਗਤ ਨਦੀ ਦੇ ਕੰਢੇ ਤੇ ਇਸ਼ਨਾਨ ਕਰ ਰਹੇ ਸਨ, ਉਸੇ ਵੇਲੇ ਵੈਸ਼ਜ ਕ੍ਰਿਤ ਕਰਨ ਵਾਲੇ ਵਿਪ੍ਰ ਨੇ ਆਣਕੇ ਆਪ ਜੀ ਦੇ ਕੋਲ ਘਰ ਦਾ ਰੋਣਾ ਸ਼ੁਰੂ ਕਰ ਦਿੱਤਾ, ਕਿ ਇਕ ਬੈਲ ਮਰ ਗਿਆ ਹੈ, ਇਕ ਇਕੱਲਾ ਕੋਈ ਕੰਮ ਨਹੀਂ ਸਾਰ ਸਕਦਾ, ਘਰ ਵਿਚ ਏਨੀ ਸਮਰਥਾ ਨਹੀਂ ਜੋ ਦੂਜਾ ਬਲਦ ਮੁੱਲ ਲੈ ਲਈਏ, ਹਰ ਰੋਜ਼ ਮੰਗਵਾਂ ਬਲਦ ਦੇਂਦਾ ਕੋਈ ਨਹੀਂ, ਖੇਤੀ ਨੂੰ ਪਾਣੀ ਦੇ ਨਾਂ ਮਿਲਨ ਕਰਕੇ ਖੇਤੀ ਭੀ ਸੁੱਕਦੀ ਜਾਂਦੀ ਹੈ, ਦੋਵੇਂ ਬਲਦ ਹੋਵਨ ਤਦ ਤਾਂ ਖੂਹਾ ਗੇੜਕੇ ਖੇਤੀ ਨੂੰ ਪਾਣੀ ਦਿੱਤਾ ਜਾਵੇ। ਉਹ ਵਿਪ੍ਰ ਅਜੇ ਏਨੀ ਗੱਲ ਤੱਕ ਹੀ ਪੁੱਜਾ ਸੀ, ਕਿ ਉਥੇ ਹੀ ਇਕ ਤੇਲੀ ਦਾ ਪੁੱਤ੍ਰ ਅਪਨੇ ਬਲਦ ਨੂੰ ਲੈਕੇ ਪਾਣੀ ਪਿਆਉਨ ਲਈ ਨਦੀ ਦੇ ਕੰਢੇ ਉਤੇ ਆ ਗਿਆ, ਭਗਤ ਜੀ ਨੇ ਤੇਲੀ ਦੇ ਪੁੱਤ੍ਰ ਦੇ ਹੱਥੋਂ ਬਲਦ ਦੀ ਨੱਥ ਖੋਹਕੇ ਉਸ ਵਿਪ੍ਰ ਦੇ ਹੱਥ ਦੇਕੇ ਕਿਹਾ—"ਲੌ, ਦੇਵਤਾ ਜੀ! ਜਾਓ, ਜਾਕੇ ਖੂਹਾ ਗੇੜੋ, ਤੇ ਖੇਤੀ ਨੂੰ ਪਾਣੀ ਦਿਓ, ਰਾਮ ਜੀ ਨੇ ਤੁਹਾਡੇ ਦੋਵੇਂ ਬਲਦ

ਕਰ ਦਿੱਤੇ ਹਨ, ਪਰ ਚੇਤੇ ਰੱਖਣਾ, ਰਾਮ ਜੀ ਦਾ ਸਿਮਰਨ ਭੀ ਕਰਦੇ ਰਹਿਣਾ"। ਉਹ ਪੰਡਿਤ ਬਲਦ ਲੈਂਦਾ ਹੀ ਚੰਪਤ ਹੋ ਗਿਆ।

ਇਧਰ ਬਲਦ ਖੁੱਸ ਜਾਣ ਕਰਕੇ ਤੇਲੀ ਦਾ ਪੁੱਤ੍ਰ ਰੋਣ ਲੱਗ ਪਿਆ ਤਾਂ ਭਗਤ ਜੀ ਨੇ ਉਸਨੂੰ ਧੀਰਜ ਬਨ੍ਹਾਇਆ–ਬੱਚਾ! ਰੋ ਨਾਂ, ਤੇਰਾ ਬਲਦ ਤੇਰੇ ਘਰ ਬੱਝਾ ਹੋਇਆ ਹੈ, ਚੱਲ ਅਸੀਂ ਤੈਨੂੰ ਤੇਰਾ ਬਲਦ ਵਿਖਾ ਦੇਂਦੇ ਹਾਂ, ਇਸ ਤਰ੍ਹਾਂ ਉਸਨੂੰ ਹੌਂਸਲਾ ਤੇ ਤਸੱਲੀ ਦੇਕੇ ਭਗਤ ਜੀ ਆਪ ਉਸ ਦੇ ਨਾਲ ਉਸਦੇ ਘਰ ਨੂੰ ਤੁਰ ਪਏ, ਜਦ ਘਰ ਆਕੇ ਉਸਨੇ ਅਪਨਾ ਓਹੀ ਬਲਦ ਘਰ ਵਿਚ ਕਿੱਲੇ ਉਤੇ ਬੱਧਾ ਵੇਖਿਆ ਤਾਂ ਹੈਰਾਨ ਹੋ ਗਿਆ, ਫਿਰ ਉਸਨੇ ਆਪਨੇ ਪਿਤਾ ਨੂੰ ਬਲਦ ਦੀ ਗੱਲ ਸੁਣਾਈ, ਉਹ ਭੀ ਸੁਣਕੇ ਹੈਰਾਨ ਹੋਇਆ, ਉਸੇ ਵੇਲੇ ਹੀ ਦੋਵੇਂ ਪਿਉ ਪੁਤ੍ਰ ਭਗਤ ਜੀ ਦੇ ਚਰਨਾਂ ਤੇ ਡਿੱਗਕੇ ਆਪ ਜੀ ਦੀ ਸਰਣਾਗਤਿ ਹੋਏ, ਉਨ੍ਹਾਂ ਨੂੰ ਨਾਮ ਦੇ ਪਿਆਰ ਵਾਲੇ ਹੋਇਆਂ ਵੇਖਕੇ ਭਗਤ ਜੀ ਨੇ ਭੀ ਵੱਡਾ ਸੁਖ ਪਾਇਆ, ਤਦੇ ਹੀ ਤਾਂ ਜਗਤ ਗੁਰੂ ਜੀ ਨੇ ਫੁਰਮਾਇਆ :–

"ਸੰਤਨ ਕੀ ਮਹਿਮਾ ਕਵਨ ਬਖਾਨਉ ॥
ਅਗਾਧ ਬੋਧ ਕਿਛੁ ਮਿਤਿ ਨਹੀ ਜਾਨਉ ॥
ਨਾਨਕ ਕਉ ਪ੍ਰਭੁ ! ਕਿਰਪਾ ਕੀਜੈ ॥
ਧੂਰਿ ਸੰਤਨ ਕੀ ਜਨ ਕਉ ਦੀਜੈ" ॥

## [੪੭] ਕਾਲ ਸਮੇਂ ਧਨ ਵੰਡਨਾ।

ਇਕ ਸਮੇਂ ਬਰਖਾ ਦੇ ਨਾਂ ਹੋਣ ਕਰਕੇ ਅੰਨ-ਜਲ ਦੀ ਤੋਟ ਆ ਗਈ, ਬੜਾ ਭਾਰਾ 'ਕਾਲ' (ਦੁਰਭਿੱਖ) ਪੈ ਗਿਆ, ਜੀਵ ਜੰਤੂ ਦੁਖੀ ਹੋ ਗਏ, ਰਾਜੇ ਸੂਰਜ ਸੈਨ ਦਾ ਦੇਸ ਤਾਂ ਮਹਾਨ ਹੀ ਦੁੱਖਾਂ ਦੇ ਮੂੰਹ ਵਿਚ ਫਸ ਗਿਆ, ਪਰਜਾ ਦੀ ਅਜੇਹੀ ਦੁਰਦਸ਼ਾ ਵੇਖਕੇ ਭਾਵੇਂ ਰਾਜੇ ਨੇ ਕਈ ਜਗ੍ਹਾਂ ਤੇ ਅੰਨ-ਛੇਤ੍ਰ ਖੋਲ੍ਹ ਦਿੱਤੇ, ਪਰ ਪੂਰੀ ਨਾਂ ਪਈ, ਉਸ ਕਾਲ-ਪੀੜਤ ਪੁਰਖਾਂ ਦੇ ਸੁਖ ਦਾ ਸਾਧਨ ਰਾਜਾ ਭੀ ਕੋਈ ਨਾਂ ਕਰ ਸੱਕਿਆ ਤਾਂ ਉਸਨੇ ਜਾਕੇ ਭਗਤ ਪੀਪਾ ਜੀ ਪਾਸ ਬੇਨਤੀ ਕੀਤੀ। ਉਸਦੀ ਬੇਨਤੀ ਸੁਣਕੇ ਭਗਤ ਜੀ ਆਪਨੀ ਕੁਟੀਆ ਦੇ ਬੂਹੇ ਉਤੇ ਬੈਹ ਗਏ, ਉਸੇ ਕੁਟੀਆ ਵਿਚੋਂ ਹੀ ਅੰਨ-ਜਲ ਅਤੇ ਕਪੜੇ ਲੋਕਾਂ ਨੂੰ ਵੰਡਨ ਲੱਗੇ! ਧਰਤੀ ਵਿਚ ਜਿਥੇ ਵੀ ਜੋ ਅੰਨ-ਧਨ ਦੱਬਿਆ ਹੋਇਆ, ਉਹ ਸਾਰੇ ਦਾ ਸਾਰਾ ਅਪਨੀ ਕੁਟੀਆ ਵਿਚ ਬੈਠੇ ੨ ਹੀ ਪੁੱਟਕੇ

ਵੰਡਦੇ ਰਹੇ ਅਤੇ ਜਿੰਨਾਂ ਚਿਰ ਮੁੜਕੇ ਚੰਗਾ ਸੁਕਾਲ ਦਾ ਸਮਾਂ ਨਹੀਂ ਆ ਗਿਆ, ਆਪ ਜੀ ਦੀ ਦਾਨ-ਧਾਰਾ ਉਸੇ ਤਰ੍ਹਾਂ ਹੀ ਇਕ-ਸਾਰ ਵਗਦੀ ਰਹੀ, ਸਾਰੇ ਦੇਸ਼ ਦੇ ਦੁਰਭਿਖ ਨੂੰ ਦੂਰ ਕਰਕੇ, ਭਗਤ ਜੀ ਨੇ ਸਾਰੇ ਜੀਵਾਂ ਨੂੰ ਸੁਖੀ ਕਰ ਦਿੱਤਾ ।

ਪੀਪਾ ਭਗਤ ਜੀ ਦੇ ਅਨੇਕਾਂ ਹੀ ਅਲੌਕਿਕ ਚਰਿਤ੍ਰ ਹਨ, ਜੋ ਕਹਿਣੇ ਤਾਂ ਕਿਤੇ ਰਹੇ, ਮੇਰੇ ਜੇਹੇ ਮੰਦਬੁਧੀ ਵਾਲੇ ਪੁਰਖ ਦੀ ਵਿਚਾਰ ਵਿਚ ਭੀ ਨਹੀਂ ਆ ਸਕਦੇ। ਜਿਸਨੇ ਇਕ ਵੇਰੀ ਭੀ ਆਪ ਜੀ ਦਾ ਸੁਜਸ ਸੁਣ ਲਿਆ ਹੈ, ਓਹ ਸਦਾ ਹੀ ਆਪ ਜੀ ਦੇ ਜਸ ਨੂੰ ਗਾਉਂਦਾ ਹੈ ਅਤੇ ਇਹ ਜਸ ਦਾ ਗਾਉਣਾ, ਉਸ ਨੂੰ ਕਦੇ ਭੀ ਨਹੀਂ ਭੁੱਲ ਸਕਦਾ। ਉਹ ਜਿਉਂ ੨ ਗਾਉਂਦਾ ਹੈ, ਤਿਉਂ ਤਿਉਂ ਮਹਾਨ ਤੋਂ ਮਹਾਨ ਸੁਖ ਨੂੰ ਪਾਂਦਾ ਹੈ, ਉਸੇ ਸੁਖ ਦੇ ਵਾਸਤੇ ਉਹ ਮੁੜ ਮੁੜਕੇ ਭਗਤ ਜੀ ਦੇ ਸੁਜਸ ਨੂੰ ਗਾਉਂਦਾ ਹੈ।

## [੪੯] ਭਗਤ ਜੀ ਦਾ ਦਿੱਬ ਗਯਾਨ ਤੇ ਰਚਨਾ।

ਭਗਤ ਪੀਪਾ ਜੀ ਨੂੰ ਭਗਤੀ ਦੇ ਪ੍ਰਤਾਪ ਨਾਲ ਦਿੱਬ ਦ੍ਰਿਸ਼ਟੀ ਪ੍ਰਾਪਤ ਹੋ ਗਈ ਸੀ, ਜਿਸ ਕਰਕੇ ਉਨ੍ਹਾਂ ਨੂੰ ਪ੍ਰਤੱਖ ਦਿਸ ਪਿਆ ਕਿ:—

"ਦੇਹੇ ਅਸਮਿਨ੍ ਵਰਤਤੇ ਮੇਰੁ: ਸਪ੍ਤ ਦੀਪ ਸਮਨਿਵਤ: ॥
ਸਰਿਤ: ਸਾਗਰ: ਸ਼ੈਲ: ਖੇਤ੍ਰਾਣਿ ਖੇਤ੍ਰ ਪਾਲਿਕਾ: ॥
ਰਿਖਿਯੋ ਮੁਨਿਯਾ ਸਰਵੇ ਨਖਤ੍ਰਾਣਿ ਗ੍ਰਹਾਸ੍ਤਥਾ ॥
ਪੁੰਨ ਤੀਰਥਾਨਿ ਪੀਠਾਨਿ ਵਰਤੰਤੇ ਪੀਠ ਦੇਵਤਾ: ॥
ਸ੍ਰਿਸ੍ਟਿ ਸੰਹਾਰ ਕਰਤਾਰੌ ਭ੍ਰਮੰਤੌ ਸ਼ਸ਼ਿ ਭਾਸਕਰੌ ॥
ਨਭੋ ਵਾਯੁਸ਼੍ਚ ਵਹ੍ਨਿਸ਼੍ਚ ਜਲੰ ਪ੍ਰਿਥਵੀ ਤਥੈਵੇ ਚ ॥
ਤ੍ਰੈ ਲੋਕਯੇ ਯਾਨਿ ਭੂਤਾਨਿ ਤਾਨਿ ਸਰਵਾਣਿ ਦੇਹਤ:
ਮੇਰੁੰ ਸੇਵੇਸ਼੍ਟ੍ਯ ਸਰਵਤ੍ਰ ਵਯਵਹਾਰ: ਪ੍ਰਵਰਤਤੇ ॥
ਜਾਨਾਤਿ ਯ: ਸਰਵਮਿਦੰ ਸ ਯੋਗੀ ਨਾਤ੍ਰ ਸੰਸ਼ਯਾ: ॥
ਬ੍ਰਹਮਾਂਡ ਸੰਗਯਕੇ ਦੇਹੇ ਯਥਾ ਦੇਸ਼ੰ ਵਯਵਸਿਥਤ: ॥

(ਸ਼ਿਵ ਸੰਹਿਤਾ, ਪਟਲ ੨)

ਤਾਂ ਹੀ ਤਾਂ ਆਪਨੇ ਉਚਾਰਿਆ ਸੀ ਕਿ:—

"ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥ ੧ ॥
ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥ ੧ ॥ ਰਹਾਉ ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥

ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ ੨ ॥ ੧ ॥

ਇਸ ਗਿਆਨ ਨੂੰ ਪ੍ਰਾਪਤ ਹੋਕੇ ਆਪ ਜੀਵਨ ਮੁਕਤ ਦਾ ਅਨੰਦ ਲੈਂਦੇ ਹੋਏ ੧੩੬ ਵਰ੍ਹੇ ਦੀ ਉਮਰਾ ਭੋਗਕੇ ਸੰਮਤ ੧੫੩੦ ਵਿਚ ਪਰਮ ਧਾਮ ਜਾ ਬਿਰਾਜੇ ॥

(੬੩) ਪਰਸ ਰਾਮ ਅਵਤਾਰ।

## ਪਰਸ ਰਾਮ ਰੋਵੈ ਘਰਿ ਆਇਆ ॥ (ਰਾਮਕਲੀ, ਵਾਰ ਮ: ੩)

ਮਹਾ ਭਾਰਤ ਦੇ ਸ਼ਾਂਤਿ ਪਰਬ ਵਿਚ, ਇਨ੍ਹਾਂ ਦੀ ਉਤਪਤੀ ਦੇ ਸਬੰਧ ਵਿਚ ਇਹ ਕਥਾ ਲਿਖੀ ਹੈ। 'ਕੁਸ਼ਿਕ' ਉਤੇ ਖੁਸ਼ ਹੋਕੇ ਇੰਦ੍ਰ ਉਨ੍ਹਾਂ ਦੇ ਘਰ 'ਗਾਂਧਿ' ਨਾਮ ਕਰਕੇ ਪੈਦਾ ਹੋਇਆ। ਗਾਂਧਿ ਦੇ ਘਰ ਇਕ ਸਤਜਵਤੀ ਨਾਮ ਦੀ ਲੜਕੀ ਹੋਈ, ਜੋ ਉਸਨੇ ਭ੍ਰਿਗੂ ਦੇ ਪੁਤ੍ਰ ਰਿਚੀਕ ਨੂੰ ਵਿਆਹ ਦਿੱਤੀ। ਰਿਚੀਕ ਨੇ ਇਕ ਵੇਰੀ ਪ੍ਰਸੰਨ ਹੋਕੇ ਆਪਨੀ ਇਸਤ੍ਰੀ ਅਤੇ ਆਪਨੀ ਸੱਸ ਦੇ ਵਾਸਤੇ ਦੋ-ਨੁਸਖ਼ੇ ਤਿਆਰ ਕੀਤੇ ਅਤੇ ਸਤਜਵਤੀ ਨੂੰ ਕਿਹਾ—"ਇਸ ਨੁਸਖੇ ਨੂੰ ਤੂੰ ਖਾ ਲਈਂ, ਜਿਸ ਤੋਂ ਤੈਨੂੰ ਪਰਮ ਸ਼ਾਂਤਿ ਅਤੇ ਵੱਡਾ ਤੇਜਸ੍ਵੀ ਪੁੱਤ੍ਰ ਪੈਦਾ ਹੋਵੇਗਾ। ਇਸ ਦੂਜੇ ਨੁਸਖ਼ੇ ਨੂੰ ਅਪਨੀ ਮਾਤਾ ਨੂੰ ਦੇਈਂ ਜਿਸ ਤੋਂ ਉਸਨੂੰ ਵੱਡਾ ਜੋਧਾ ਅਤੇ ਬਲਵਾਨ ਪੁੱਤ੍ਰ ਹੋਵੇਗਾ, ਜੋ ਸਾਰਿਆਂ ਨੂੰ ਜਿੱਤ ਲਏਗਾ"। ਪਰ ਭੁਲ ਨਾਲ ਸਤਜਵਤੀ ਨੇ ਅਪਨੀ ਮਾਤਾ ਵਾਲਾ ਨੁਸਖਾ ਖਾ ਲਿਆ ਅਤੇ ਉਸਦੀ ਮਾਤਾ ਨੇ ਉਸ ਵਾਲਾ ਖਾ ਲਿਆ। ਜਦ ਰਿਚੀਕ ਨੂੰ ਇਹ ਪਤਾ ਲੱਗਾ ਤਾਂ ਉਸਨੇ ਸਤਜਵਤੀ ਨੂੰ ਕਿਹਾ—ਏਹ ਤਾਂ ਉਲਟ ਹੋ ਗਿਆ, ਹੁਣ ਤੇਰਾ ਪੁੱਤ੍ਰ ਵੱਡਾ ਕ੍ਰੂਰ, ਘੋਰ ਉਪਦ੍ਰਵੀ ਅਤੇ ਖਾਤ੍ਰਿ-ਧਰਮ [ਜੁਧ ਪ੍ਰਿਯ] ਵਾਲਾ ਹੋਵੇਗਾ ਅਤੇ ਤੇਰੀ ਮਾਤਾ ਦੇ ਘਰ ਪੂਰਨ ਸ਼ਾਂਤ ਰੂਪ ਬ੍ਰਾਹਮਣ ਗੁਣਾਂ ਸਪੰਨ ਪੁਤ੍ਰ ਹੋਵੇਗਾ। ਸਤਜਵਤੀ ਨੇ ਬਹੁਤ ਤਰ੍ਹਾਂ ਦੀ ਬੇਨਤੀ ਕੀਤੀ ਕਿ ਮੇਰਾ ਪੁੱਤ੍ਰ ਅਜੇਹਾ ਨਾਂ ਹੋਵੇ ਤਾਂ ਰਿਚੀਕ ਨੇ ਕਿਹਾ—ਜੇ ਪੁੱਤ੍ਰ ਨਾਂ ਹੋਵੇ ਤਾਂ ਪੋਤ੍ਰਾ ਤਾਂ ਅਵੱਸ਼ ਹੀ ਐਸਾ ਹੋਵੇਗਾ, ਸਤਜਵਤੀ ਨੇ ਇਹ ਗੱਲ ਸਹਰਖ ਮੰਨ ਲਈ ਕਿ ਪੋਤ੍ਰਾ ਬੇਸ਼ਕ ਖਾਤ੍ਰਿ-ਗੁਣ ਪੂਰਤ ਪੈਦਾ ਹੋਵੇ। ਬਨ ਪਰਬ ਵਿਚ ਏਹੋ ਕਥਾ ਕੁਝ ਹੇਰ-ਫੇਰ ਨਾਲ ਲਿਖੀ ਹੋਈ ਹੈ।

ਕੁਝ ਦਿਨਾਂ ਮਗਰੋਂ ਸਤਜਵਤੀ ਦੇ ਗਰਭ ਤੋਂ ਜਮਦਗਨਿ ਜੀ ਪੈਦਾ

ਵੇਦ ਵੇਦਾਂਗ ਅਤੇ ਧਨੁਰ ਵੇਦ ਨੂੰ ਚੰਗੀ ਤਰ੍ਹਾਂ ਪੜ੍ਹ ਲਿਆ। ਪ੍ਰਸੇਨਜਿਤ ਰਾਜੇ ਦੀ ਪੁਤ੍ਰਿ-ਰੇਣਕਾ ਨਾਲ ਉਨ੍ਹਾਂ ਦਾ ਵਿਆਹ ਹੋਇਆ, ਰੇਣੁਕਾ ਦੇ ਗਰਭ ਤੋਂ ਉਨ੍ਹਾਂ ਦੇ ਘਰ ਪੰਜ ਪੁਤ੍ਰ ਹੋਏ—ਸਮੰਵਾਨ, ਸੁਖੇਣ, ਵਸ੍ਰ, ਵਿਸ਼੍ਵਾਵਸੁ ਅਤੇ ਰਾਮ ਜਾਂ ਪਰਸਰਾਮ। ਇਸਤੋਂ ਅੱਗੇ ਬਨ ਪਰਬ ਦੀ ਕਥਾ ਇਸ ਤਰ੍ਹਾਂ ਹੈ:—

ਇਕ ਦਿਨ ਰੇਣਕਾ ਸ਼ਨਾਨ ਕਰਨ ਲਈ ਨਦੀ ਪੁਰ ਗਈ ਸੀ,ਉਥੇ ਉਸਨੇ ਰਾਜੇ ਚਿਤ੍ਰਰਥ ਨੂੰ ਅਪਨੀ ਇਸਤ੍ਰੀ ਨਾਲ ਜਲ-ਕ੍ਰੀੜਾ ਕਰਦੇਵੇਖਿਆ, ਜਿਸ ਕਰਕੇ ਉਹ ਕਾਮ ਵਾਸ਼ਨਾਂ ਨਾਲ ਮਤਵਾਲੀ ਜੇਹੀ ਹੋਕੇ ਘਰ ਆਈ। ਜਮਦਗਨਿ ਨੇ ਉਸਦੀ ਇਹ ਹਾਲਤ ਵੇਖਕੇ, ਗੁੱਸੇ ਹੋਕੇ ਚੌਹਾਂ ਪੁਤ੍ਰਾਂ ਨੂੰ ਉਸ਼ਦਾ ਸਿਰ ਕੱਟ ਦੇਣ ਲਈ ਕਿਹਾ। ਪਰ ਸਨੇਹ ਵੱਸ ਹੋਣੇ ਕਰਕੇ ਕਿਸੇ ਪਾਸੋਂ ਭੀ ਅਜੇਹਾ ਨਾਂ ਹੋ ਸੱਕਿਆ, ਤਾਂ ਅੰਤ ਵਿਚ ਜਮਦਗਨਿ ਨੇ ਅਪਨੇ ਪੰਜਵੇਂ ਪੁਤ੍ਰ ਪਰਸ ਰਾਮ ਨੂੰ ਰੇਣੁਕਾ ਦਾ ਸਿਰ ਉਡਾ ਦੇਣ ਦੀ ਆਗਿਆ ਦਿੱਤੀ, ਪਰਸਰਾਮ ਨੇ ਪਿਤਾ ਦਾ ਹੁਕਮ ਹੁੰਦੇ ਹੀ ਕੁਹਾੜਾ ਫੜਕੇ ਮਾਤਾ ਦਾ ਸਿਰ ਧੜ ਨਾਲੋਂ ਵੱਖਰਾ ਕਰਕੇ ਪਿਤਾ ਜੀ ਦੇ ਚਰਨਾਂ ਵਿਚ ਰੱਖ ਦਿੱਤਾ ਤਾਂ ਪਿਤਾ ਨੇ ਪ੍ਰਸੰਨ ਹੋਕੇ ਪਰਸਰਾਮ ਨੂੰ ਵਰ ਮੰਗਨ ਲਈ ਕਿਹਾ—ਤਦ ਪਰਸਰਾਮ ਨੇ ਹੱਥ ਜੋੜਕੇ ਕਿਹਾ—"ਪਹਿਲਾਂ ਮੇਰੀ ਮਾਤਾ ਨੂੰ ਜੀਊਂਦਾ ਕਰੋ ਅਤੇ ਉਸਨੂੰ ਮੇਰੇ ਇਸ ਕੀਤੇ ਅਪਰਾਧ ਦਾ ਸਿਮਰਨ ਨਾਂ ਰਹੇ। ਦੂਜਾ ਮੇਰੀ ਬਹੁਤ ਵੱਡੀ ਉਮਰਾ ਹੋਵੇ ਅਤੇ ਜੁੱਧ ਵਿਚ ਮੈਨੂੰ ਕੋਈ ਜਿੱਤ ਨਾਂ ਸੱਕੇ ਅਤੇ ਨਾਂ ਕੋਈ ਮੇਰੇ ਸਾਹਮਣੇ ਖੜੋ ਸੱਕੇ"। ਜਮਦਗਨਿ ਨੇ ਅਜੇਹਾ ਹੀ ਵਰ ਦਿੱਤਾ।

ਵਿਸ਼ਨ ਪੁਰਾਣ ਵਿਚ ਲਿਖਿਆ ਹੈ—ਇਕ ਵੇਰੀ ਰਾਜਾ ਕਾਰ੍ਤਿਕ ਵੀਰਜ ਅਰਜਨ, ਜਿਸ ਦੀਆਂ ਹਜ਼ਾਰ ਬਾਹੀਆਂ ਸਨ, ਉਹ ਜਮਦਗਨਿ ਦੇ ਆਸ਼੍ਰਮ ਪੁਰ ਆਇਆ, ਰਿਖਿ ਨੇ ਉਸਦੀ ਪੂਰੀ ੨ ਪ੍ਰਾਹੁਣਚਾਰੀ ਕੀਤੀ, ਕਿਸੇ ਗੱਲ ਤੋਂ ਨਰਾਜ਼ ਹੋਕੇ ਅਰਜਨ ਨੇ ਜਮਦਗਨਿ ਨੂੰ ਮਾਰ ਦਿੱਤਾ ਅਤੇ ਹੋਮਧੇਨੂ ਦਾ ਵੱਛਾ ਖੋਲ੍ਹਕੇ ਤੁਰਦਾ ਹੋਇਆ। ਪਤੀ ਨੂੰ ਮੋਇਆ ਵੇਖਕੇ ਰੇਣਕਾ ਰੋਣ ਪਿੱਟਨ ਲੱਗ ਪਈ, ਜਿਸਦੇ ਰੋਣ ਪਿਟਾਕੇ ਦੀ ਅਵਾਜ਼ ਸੁਣਕੇ, ਪਰਸ ਰਾਮ ਤਪ ਨੂੰ ਛਡ ਕੇ ਮਾਤਾ ਦੇ ਕੋਲ ਆਇਆ ਅਤੇ ਪਿਤਾ ਦੀ ਦੁਰਦਸ਼ਾ ਵੇਖਕੇ ਸਾਰਾ ਸਮਾਚਾਰ ਮਾਲੂਮ ਕਰਕੇ, ਕੁਹਾੜਾ ਫੜਕੇ ਤੁਰ ਪਿਆ ਤੇ ਰਾਜੇ ਅਰਜਨ ਦੀਆਂ ਹਜ਼ਾਰ ਬਾਹੀਆਂ ਵੱਢਕੇ, ਉਸਦੇ ਪੁਤ੍ਰ ਪੋਤ੍ਰੇ ਤੇ ਸੈਨਾ ਨੂੰ

ਖੱਤ੍ਰੀ ਕੋਈ ਰਹਿਣ ਹੀ ਨਹੀਂ ਦੇਵਾਂਗਾ, ਇਸ ਲਈ ਉਸਨੇ ਇੱਕੀ ਵੇਰੀ ਖੱਤ੍ਰੀਆਂ ਦੀ ਕਤਲਾਮ ਕੀਤੀ।

ਇਕ ਦਿਨ ਵਿਸ੍ਵਾਮਿਤ੍ਰ ਦੇ ਪੋਤ੍ਰੇ ਪਰਾਵਸੁ ਨੇ ਪਰਸਰਾਮ ਨੂੰ ਕਿਹਾ– 'ਹੁਣੇ ਹੀ ਜੋ ਜੱਗ ਹੋਇਆ ਸੀ, ਉਸ ਵਿਚ ਪਤਾ ਨਹੀਂ ਕਿੰਨੇ ਹੀ ਪ੍ਰਤਾਪੀ ਰਾਜੇ ਆਏ ਸਨ, ਆਪ ਨੇ ਜੋ ਪ੍ਰਿਥਵੀ ਨੂੰ ਖੱਤ੍ਰੀ ਤੋਂ ਰਹਿਤ ਕਰ ਦੇਣ ਦੀ ਪ੍ਰਤੱਗਿਆ ਕੀਤੀ ਸੀ, ਉਹ ਇੱਕ ਗੱਪ ਸੀ'। ਏਨਾ ਸੁਣਦੇ ਹੀ ਪਰਸਰਾਮ ਜੀ ਕ੍ਰੋਧ ਦੇ ਘੋੜੇ ਸਵਾਰ ਹੋਕੇ ਤੁਰ ਪਏ, ਜੋ ਭੀ ਖੱਤ੍ਰੀ ਮਿਲਿਆ ਉਸਨੂੰ ਤਲਵਾਰ ਦੇ ਘਾਟ ਤੋਂ ਪਾਰ ਲੰਘਾ ਦਿੱਤਾ, ਵਿਚਾਰੀਆਂ ਗਰਭ ਵਤੀਆਂ ਖੱਤ੍ਰਾਣੀਆਂ ਨੇ ਵਡੀ ਔਖਿਆਈ ਨਾਲ ਲੁਕ ਛਿਪਕੇ ਉਸ ਜ਼ੁਲਮ ਦੀ ਹਨੇਰੀ ਤੋਂ ਆਪਨਾ ਬਚਾਉ ਕੀਤਾ। ਖੱਤ੍ਰੀਆਂ ਦਾ ਨਾਸ ਕਰਕੇ ਪਰਸਰਾਮ ਨੇ ਅਸ੍ਵਮੇਧ ਯੱਗ ਕੀਤਾ ਅਤੇ ਉਸ ਵਿਚ ਸਾਰੀ ਧਰਤੀ ਕਸ਼ਜਪ ਨੂੰ ਦਾਨ ਕਰ ਦਿੱਤੀ। ਪ੍ਰਿਥਵੀ ਖੱਤ੍ਰੀਆਂ ਤੋਂ ਬਿਲਕੁਲ ਹੀ ਖਾਲੀ ਨਾਂ ਹੋ ਜਾਏ, ਇਸ ਮਤਲਬ ਲਈ ਕਸ਼ਜਪ ਨੇ ਪਰਸਰਾਮ ਨੂੰ ਕਿਹਾ–'ਹੁਣ ਇਹ ਸਾਰੀ ਧਰਤੀ ਮੇਰੀ ਹੋ ਚੁਕੀ ਹੈ, ਤੁਸੀ ਹੁਣ ਦੱਖਣ ਸਮੁੰਦਰ ਵੱਲ ਚਲੇ ਜਾਓ' ਪਰਸ਼ਰਾਮ ਨੇ ਅਜੇਹਾ ਹੀ ਕੀਤਾ।

ਬਾਲਮੀਕੀ ਰਾਮਾਇਣ ਵਿਚ ਲਿਖਿਆ ਹੈ ਕਿ ਜਦ ਸ੍ਰੀ ਰਾਮ ਚੰਦ੍ਰ ਜੀ ਸ਼ਿਵਜੀ ਦਾ ਧਨੁਸ਼ ਤੋੜਕੇ, ਸੀਤਾ ਨੂੰ ਵਿਆਹਕੇ, ਮੁੜੇ ਔਂਦੇ ਸਨ, ਤਾਂ ਪਰਸਰਾਮ ਨੇ ਉਨ੍ਹਾਂ ਦਾ ਰਾਹ ਰੋਕ ਲਿਆ ਅਤੇ ਵੈਸ਼ਨਵ ਧਨੁਖ ਉਨ੍ਹਾਂ ਦੇ ਹੱਥ ਫੜਾਕੇ ਕਹਿਣ ਲੱਗਾ–"ਸ਼ੈਵ ਧਨੁਖ ਤਾਂ ਤੁਸਾਂ ਤੋੜ ਲਿਆ ਹੈ, ਹੁਣ ਇਸ ਵੈਸ਼ਨਵ ਧਨੁਖ ਨੂੰ ਭੀ ਚੜ੍ਹਾਓ। ਜੇਕਰ ਇਸ ਉਤੇ ਬਾਣ ਨਾਂ ਚੜ੍ਹਾ ਸਕੋਗੇ ਤਾਂ ਮੈਂ ਤੁਹਾਡੇ ਨਾਲ ਜੰਗ ਕਰਾਂਗਾ"। ਸ੍ਰੀ ਰਾਮ ਚੰਦ੍ਰ ਜੀ ਧਨੁਖ ਵਿਚ ਤੀਰ ਚੜ੍ਹਾਕੇ ਕਹਿਣ ਲੱਗੇ–'ਦੱਸੋ, ਇਸ ਤੀਰ ਨਾਲ ਮੈਂ ਤੁਹਾਡੀ ਗਤਿ ਦਾ ਨਾਸ ਕਰਾਂ? ਜਾਂ ਤੁਹਾਡੇ ਤਪ ਨਾਲ ਟਿਕੇ ਹੋਏ ਤੁਹਾਡੇ ਲੋਕਾਂ ਦਾ ਖ਼ਾਤਮਾਂ ਕਰਾਂ'? ਪਰਸਰਾਮ ਨੇ ਟੁੱਟੇ ਦਿਲ ਨਾਲ ਹੈਰਾਨ ਹੋਕੇ ਕਿਹਾ–"ਮੈਂ ਸਾਰੀ ਧਰਤੀ ਕਸ਼ਜਪ ਨੂੰ ਦਾਨ ਕਰਕੇ ਦੇ ਚੁੱਕਾ ਹਾਂ ਇਸ ਲਈ ਮੈਂ ਰਾਤ ਨੂੰ ਧਰਤੀ ਪੁਰ ਨਹੀਂ ਸੌਂਦਾ। ਇਸ ਕਾਰਣ ਕਰਕੇ ਮੇਰੀ ਗਤਿ ਦਾ ਖੰਡਨ ਨਾਂ ਕਰੋ, ਲੋਕਾਂ ਦਾ ਧ੍ਵੰਸ ਭਾਵੇਂ ਕਰ ਦੇਵੋ. ਆਦਿਕ। ਸ੍ਰੀ ਰਾਮ ਚੰਦ੍ਰ ਜੀ ਨੇ ਉਨ੍ਹਾਂ ਦਾ ਬ੍ਰਹਮ ਅੰਸ਼ ਰੂਪ ਬਲ ਖੋਹ ਲਿਆ, ਜਿਸ ਕਰਕੇ ਪਰਸ ਰਾਮ

ਜੀ ਨੇ ਜਾਨ ਲਿਆ ਜੋ ਰਾਮਾਵਤਾਰ ਹੋ ਗਏ ਹਨ, ਓਹ ਸ਼ਾਂਤਿ ਰੂਪ ਹੋਕੇ ਤਪ ਕਰਨ ਜਾ ਲੱਗੇ, ਇਸੇ ਭਾਵ ਨੂੰ ਲੈਕੇ ਭੱਟਾਂ ਨੇ ਕਿਹਾ–

"ਪਰਸਰਾਮੇਸ਼੍ਵਰ ਕਰ ਕੁਠਾਰ ਰਘੁ ਤੇਜ ਹਰਿਓ" ॥

(੬੪) ਪਰੀਛਿਤ ਚਰਿਤ੍ਰ।

# "ਸੁਕਦੇਉ ਪਰੀਖ੍ਯ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ" ॥

ਅਰਜੁਨ ਪਾਂਡਵ ਦਾ ਪੁੱਤ੍ਰ ਅਭਮੰਨੂੰ ਜੰਗ ਵਿਚ ਸ਼ਹੀਦ ਹੋ ਗਿਆ ਤਾਂ ਉਸਤੋਂ ਮਗਰੋਂ ਪਰੀਛਿਤ ਦਾ ਜਨਮ ਹੋਇਆ ਸੀ। ਮਹਾ ਭਾਰਤ ਵਿਚ ਲਿਖਿਆ ਹੈ ਕਿ ਜਿਸ ਵੇਲੇ ਇਹ ਆਪਣੀ ਮਾਂ 'ਉਤਰਾ' ਦੇ ਗਰਭ ਵਿਚ ਸੀ, ਉਸ ਵੇਲੇ ਦ੍ਰੋਣਾਚਾਰਜ ਦੇ ਪੁੱਤ੍ਰ ਅਸ਼੍ਵਸਥਾਮਾ ਨੇ ਪਾਂਡਵ ਕੁਲ ਦਾ ਨਾਸ ਕਰਨ ਦੇ ਇਰਾਦੇ ਨਾਲ, ਇਸਨੂੰ ਗਰਭ ਵਿਚ ਹੀ ਮਾਰ ਦੇਣ ਲਈ–'ਐਸ਼ੀਕ' ਨਾਮ ਦਾ ਮਹਾਂ ਅਸਤ੍ਰ ਉਤਰਾ ਦੇ ਗਰਭ ਵਿਚ ਪ੍ਰੇਰਿਤ ਕੀਤਾ ਸੀ। ਜਿਸਦਾ ਫਲ ਏਹ ਹੋਇਆ ਕਿ ਉਤਰਾ ਦੇ ਗਰਭ ਵਿਚੋਂ ਝੁਲਸਿਆ ਹੋਇਆ ਮੁਰਦਾ ਸਰੀਰ ਬਾਹਰ ਡਿੱਗ ਪਿਆ, ਪਰ ਭਗਵਾਨ ਕ੍ਰਿਸ਼ਨ ਜੀ ਨੂੰ ਪਾਂਡਵ ਕੁਲ ਦਾ ਨਾਸ ਹੋਣਾ ਮਨਜ਼ੂਰ ਨਹੀਂ ਸੀ, ਇਸ ਲਈ ਉਨ੍ਹਾਂ ਨੇ ਆਪਣੇ ਯੋਗ ਬਲ ਨਾਲ ਉਤਰਾ ਦੇ ਗਰਭ ਵਿਚ ਬੱਚੇ ਨੂੰ ਦਰਸ਼ਨ ਦਿਤੇ ਅਤੇ ਰਖਿਆ ਕੀਤੀ 'ਪਰੀਖੀਣ' ਜਾਂ 'ਵਿਨਸ੍ਰ' ਹੋ ਜਾਣ ਤੋਂ ਬਚਾਏ ਜਾਣ ਦੇ ਸਬੱਬ ਕਰਕੇ ਇਸ ਬਾਲਕ ਦਾ ਨਾਮ 'ਪਰੀਖ੍ਯ੍ਤ' ਰਖਿਆ ਗਿਆ।

ਪਰੀਛਿਤ ਨੇ ਕ੍ਰਿਪਾਚਾਰਜ ਪਾਸੋਂ ਸਸਤ੍ਰ-ਅਸਤ੍ਰ ਦੀ ਵਿਦਯਾ ਸਿੱਖੀ ਸੀ, ਯੁਧਿਸ਼ਟਰ ਆਦਿਕ ਪੰਜੇ ਭਰਾ ਸੰਸਾਰ ਤੋਂ ਪੂਰੀ ਤਰ੍ਹਾਂ ਉਪ-ਰਾਮ ਹੋ ਚੁੱਕੇ ਸਨ ਅਤੇ ਤਪ ਕਰਨ ਦੇ ਇਛਾਵਾਨ ਸਨ, ਉਨ੍ਹਾਂ ਨੇ ਛੇਤੀ ਨਾਲ ਆਪਣੇ ਪੋਤ੍ਰੇ ਪਰੀਛਿਤ ਨੂੰ ਹਸਤਨਾਪੁਰਿ ਦੇ ਰਾਜ ਸਿੰਘਾਸਨ ਪੁਰ ਬਿਠਾਕੇ ਆਪ ਦ੍ਰੋਪਤੀ ਸਮੇਤ ਜੰਗਲ ਦਾ ਰਾਹ ਫੜਿਆ। ਰਾਜ ਪ੍ਰਾਪਤੀ ਮਗਰੋਂ ਇਨ੍ਹਾਂ ਨੇ ਗੰਗਾ ਦੇ ਕੰਢੇ ਉਤੇ ਤਿੰਨ ਅਸ੍ਵਮੇਧ ਯੱਗ ਕੀਤੇ ਸਨ, ਜਿਨ੍ਹਾਂ ਵਿਚੋਂ ਅੰਤਲੇ ਯੱਗ ਵੇਲੇ ਤਾਂ ਦੇਵਤਿਆਂ ਨੇ ਪ੍ਰਤੱਖ ਹੋਕੇ ਆਪੋ ਆਪਣੀਆਂ ਆਹੂਤੀਆਂ ਗ੍ਰਹਿਣ ਕੀਤੀਆਂ ਸਨ।

ਇਨ੍ਹਾਂ ਦੇ ਮੁਤੱਲਕ ਮੁਖਜ ਗੱਲ ਇਹ ਹੈ ਕਿ ਇਨ੍ਹਾਂ ਦੇ ਰਾਜ ਸਮੇਂ ਹੀ ਦੁਆਪਰ ਦਾ ਅੰਤ ਅਤੇ ਕਲਜੁਗ ਦਾ ਅਰੰਭ ਹੋਣਾ ਮੰਨਿਆ ਜਾਂਦਾ ਹੈ। ਇਸ ਸਬੰਧ ਵਾਲੀ ਭਾਗਵਤ ਵਿਚ ਇਹ ਕਥਾ ਹੈ–ਇਕ ਦਿਨ ਰਾਜੇ ਨੇ ਸੁਣਿਆ ਜੋ ਕਲਿਜੁਗ ਉਸਦੇ ਰਾਜ ਵਿਚ ਪ੍ਰਵੇਸ਼ ਕਰ ਗਿਆ ਹੈ ਅਤੇ ਅਧਿਕਾਰ ਜਮਾਉਣ ਦਾ ਸਮਾ ਤਾੜ ਰਿਹਾ ਹੈ। ਰਾਜਾ ਪਰੀਛਿਤ ਉਸਨੂੰ ਆਪਣੇ ਰਾਜ ਤੋਂ ਬਾਹਰ ਕੱਢਨ ਦੇ ਇਰਾਦੇ ਨਾਲ ਢੂੰਢਣ ਲਈ ਚੜ੍ਹਿਆ। ਇਕ ਦਿਨ ਇਸਨੇ ਜੰਗਲ ਵਿਚ ਵੇਖਿਆ ਕਿ ਇਕ ਗਊ ਅਤੇ ਇਕ ਬਲਦ ਬਹੁਤ ਨਿੰਮੋਝੂਣੇ ਤੇ ਉਦਾਸ ਜੇਹੇ ਖੜੇ ਹੋਏ ਹਨ ਅਤੇ ਇਕ ਚੰਡਾਲ ਰਾਜੇ ਵਰਗੇ ਚਿੰਨ੍ਹ-ਚੱਕਰ ਤੇ ਲਿਬਾਸ ਵਾਲਾ ਉਨ੍ਹਾਂ ਦੋਹਾਂ ਨੂੰ ਡੰਡੇ ਨਾਲ ਕੁੱਟ ਰਿਹਾ ਹੈ, ਬਲਦ ਦਾ ਕੇਵਲ ਇਕੋ ਪੈਰ ਸਾਬਤ ਸੀ, ਪਰ ਚੰਡਾਲ ਉਸਨੂੰ ਭੀ ਤੋੜਨ ਦੀ ਕੋਸ਼ਸ਼ ਕਰਦਾ ਸੀ। ਰਾਜੇ ਪਰੀਛਿਤ ਨੇ ਉਨ੍ਹਾਂ ਤੋਂ ਪੁੱਛਿਆ ਤਾਂ ਉਨ੍ਹਾਂ ਤਿੰਨਾਂ ਗਊ, ਬਲਦ ਤੇ ਰਾਜ ਵੇਸਧਾਰੀ ਚੰਡਾਲ ਨੇ ਆਪੋ ਆਪਣਾ ਭੇਦ ਦਿੱਤਾ। ਗਊ ਧਰਤੀ ਸੀ, ਬਲਦ ਧਰਮ ਸੀ ਅਤੇ ਰਾਜ ਵੇਸਧਾਰੀ ਚੰਡਾਲ ਕਲਜੁਗ ਸੀ। ਧਰਮ ਰੂਪ ਬਲਦ ਦੇ ਸੱਤ, ਤਪ, ਤੇ ਦਯਾ ਰੂਪ ਤਿੰਨ ਪੈਰ ਕਲਿਜੁਗ ਨੇ ਭੰਨ ਸੁੱਟੇ ਸਨ, ਕੇਵਲ ਇਕ 'ਦਾਨ' ਪੈਰ ਦੇ ਆਸਰੇ ਉਹ ਚਲ ਰਿਹਾ ਸੀ, ਕਲਿਜੁਗ ਉਸਨੂੰ ਭੀ ਤੋੜ ਸੁੱਟਨ ਦੀ ਲਗਾਤਾਰ ਕੋਸ਼ਸ਼ ਕਰ ਰਿਹਾ ਸੀ। ਇਹ ਬ੍ਰਿਤਾਂਤ ਮਲੂਮ ਕਰਕੇ, ਰਾਜੇ ਪਰੀਛਿਤ ਨੂੰ ਕਲਿਜੁਗ ਉਤੇ ਬਹੁਤ ਕ੍ਰੋਧ ਆਇਆ ਅਤੇ ਉਹ ਉਸਨੂੰ ਮਾਰ ਸੁੱਟਨ ਲਈ ਤਿਆਰ ਹੋ ਗਿਆ। ਪਰ ਮਗਰੋਂ ਉਸਦੀ ਦੀਨ ਬੇਨਤੀ ਸੁਣਕੇ ਰਾਜੇ ਨੂੰ ਦਯਾ ਆ ਗਈ ਅਤੇ ਉਨ੍ਹਾਂ ਨੇ ਉਸਦੇ ਰਹਿਣ ਵਾਸਤੇ ਜੂਆ, ਪਰ ਇਸਤ੍ਰੀ, ਸ਼ਰਾਬ, ਹਿੰਸਾ ਤੇ ਸੋਨਾ–ਇਹ ਪੰਜ ਜਗ੍ਹਾਂ ਖਾਸ ਮੁਕਰਰ ਕਰ ਦਿੱਤੀਆਂ। ਕਲਿਜੁਗ ਨੇ ਇਨ੍ਹਾਂ ਪੰਜਾਂ ਜਗ੍ਹਾਂ ਤੋਂ ਬਿਨਾਂ, ਹੋਰ ਕਿਸੇ ਭੀ ਜਗ੍ਹਾਂ ਤੇ ਉਸਦੇ ਰਾਜ ਵਿਚ ਨਾਂ ਰਹਿਣ ਦੀ ਪ੍ਰਤੱਗਯਾ ਕੀਤੀ, ਤਾਂ ਰਾਜੇ ਨੇ ਦੁਬਾਰਾ ਖੁਸ਼ ਹੋਕੇ ਅਤੇ ਉਸਦੀ ਅਰਜ਼ ਮੰਨਕੇ, ਉਸਦੇ ਰਹਿਣ ਵਾਸਤੇ ਪੰਜ ਜਗ੍ਹਾਂ ਹੋਰ ਭੀ ਦੱਸ ਦਿੱਤੀਆਂ ਜੋ–ਝੂਠ, ਕਾਮ, ਕ੍ਰੋਧ, ਹੰਕਾਰ ਤੇ ਵੈਰ-ਸਨ ॥

ਇਸ ਬਾਰਤਾ ਤੋਂ ਕੁਝ ਚਿਰ ਮਗਰੋਂ ਮਹਾਰਾਜਾ ਪਰੀਖਿਤ ਇਕ ਦਿਨ ਸ਼ਿਕਾਰ ਖੇਡਨ ਨੂੰ ਚੜ੍ਹਿਆ। ਕਲਿਜੁਗ ਹਮੇਸ਼ਾਂ ਹੀ ਇਸੇ ਤੱਕ ਵਿਚ

ਸੀ, ਕਿ ਕਿਸੇ ਤਰ੍ਹਾਂ ਪਰੀਛਿਤ ਦਾ ਕੰਡਾ ਕੱਢਕੇ ਅਕੰਟਕ ਰਾਜ ਕਰਾਂ। ਉਸ ਦਿਨ ਰਾਜੇ ਪਰੀਛਿਤ ਨੇ ਸੋਨੇ ਦਾ ਮੁਕਟ ਪਾ ਲਿਆ, ਕਲਿਜੁਗ ਨੇ ਉਸ ਵਿਚ ਵਾਸਾ ਕਰਕੇ ਰਾਜੇ ਦੇ ਸਿਰ ਪੁਰ ਸਵਾਰ ਹੋ ਗਿਆ। ਜੰਗਲ ਵਿਚ ਇਕ ਹਰਨ ਦਾ ਪਿੱਛਾ ਕਰਦਾ੨ ਰਾਜਾ ਪਰੀਛਿਤ ਬਹੁਤ ਦੂਰ ਤੱਕ ਨਿਕਲ ਗਿਆ। ਹਰਨ ਤਾਂ ਨਾਂ ਮਿਲਿਆ, ਪਰ ਰਾਜਾ ਬਹੁਤ ਥੱਕ ਗਿਆ ਤੇ ਤ੍ਰੇਹ ਨਾਲ ਵਿਆਕਲ ਤੇ ਦੁਖੀ ਹੋ ਗਿਆ। ਉਧਰੇ ਹੀ ਇਕ ਬ੍ਰਿਧ ਮੁਨੀ 'ਸ਼ਮੀਕ' ਦਾ ਆਸ਼੍ਰਮ ਮਿਲ ਪਿਆ ਜਿਥੇ ਮੁਨੀ ਸਿਧਾਸਨ ਜਮਾਈ ਬੈਠਾ ਸੀ। ਰਾਜੇ ਨੇ ਉਸਤੋਂ ਪੁੱਛਿਆ–ਹਰਨ ਕਿਧਰ ਗਿਆ ਹੈ? ਰਿਖੀ ਨੇ ਉਸਦੀ ਗੱਲ ਹੀ ਨਹੀਂ ਸੁਣੀ ਸੀ, ਕਿਉਂਕਿ ਇਕ ਤਾਂ ਰਾਜੇ ਦੀ ਵਿਆਕੁਲਤਾ ਨੇ ਉਸਦੇ ਮੂੰਹੋਂ ਸਪਸ਼ਟ ਕਹਾਇਆ ਹੀ ਨਹੀਂ ਸੀ। ਦੂਜਾ ਕਲਿਜੁਗ ਨੇ ਵਿਚ ਪੜਦਾ ਕਰਕੇ ਮੁਨੀ ਤਕ ਅਵਾਜ਼ ਪੁੱਜਨ ਹੀ ਨਹੀਂ ਦਿੱਤੀ ਸੀ। ਤੀਜਾ ਰਿਖੀ ਅਪਨੇ ਬ੍ਰਹਮਾਨੰਦ ਦੀ ਮਸਤੀ ਵਿਚ ਮਗਨ ਬੈਠੇ ਸਨ, ਇਸ ਲਈ ਰਾਜੇ ਦੇ ਪ੍ਰਸ਼ਨ ਦਾ ਕੁਝ ਉੱਤਰ ਉਨ੍ਹਾਂ ਨੇ ਨਾਂ ਦਿੱਤਾ। ਥੱਕੇ, ਪਿਆਸੇ ਤੇ ਕਲਿਜੁਗ ਦੇ ਪ੍ਰੇਰੇ ਹੋਏ ਪਰੀਛਿਤ ਨੂੰ ਮੁਨੀ ਦੇ ਅਜੇਹੇ ਵਰਤਾਵ ਪੁਰ ਬੜਾ ਕ੍ਰੋਧ ਆਇਆ ਅਤੇ ਇਹ ਨਿਸਚਾ ਕਰ ਲਿਆ–ਜੋ ਰਿਖੀ ਨੇ ਅਪਨੇ ਘਮੰਡ ਦੇ ਮਾਰੇ ਮੇਰੀ ਗੱਲ ਦਾ ਉੱਤਰ ਨਹੀਂ ਦਿੱਤਾ, ਇਸ ਲਈ ਇਸ ਅਪਰਾਧ ਦਾ ਕੁਝ ਨਾਂ ਕੁਝ ਦੰਡ ਜ਼ਰੂਰ ਦੇਣਾ ਚਾਹੀਦਾ ਹੈ। ਕੋਲ ਹੀ ਇਕ ਮੋਇਆ ਹੋਇਆ ਸੱਪ ਪਿਆ ਸੀ, ਰਾਜੇ ਨੇ ਉਸ ਮੁਰਦਾ ਸੱਪ ਨੂੰ ਕਮਾਨ ਦੀ ਨੋਕ ਨਾਲ ਚੁੱਕਕੇ ਮੁਨੀ ਦੇ ਗਲ ਵਿਚ ਪਾ ਦਿੱਤਾ ਅਤੇ ਆਪ ਤੁਰਦਾ ਹੋਇਆ। ਉਸ ਮੁਨੀ ਦਾ ਇਕ ਮਹਾ ਤੇਜਸ੍ਵੀ 'ਸ੍ਰਿੰਗੀ' ਨਾਮ ਦਾ ਪੁੱਤ੍ਰ ਸੀ। ਜੋ ਬਾਹਰ ਬਾਲਾਂ ਨਾਲ ਖੇਡ ਰਿਹਾ ਸੀ, ਉਸਨੇ ਬਾਹਰ ਹੀ ਸੁਣ ਲਿਆ ਕਿ ਕੋਈ ਆਦਮੀ ਉਸ ਦੇ ਪਿਉ ਦੇ ਗਲ ਵਿਚ ਮੁਰਦਾ ਸੱਪ ਪਾ ਗਿਆ ਹੈ। ਕ੍ਰੋਧ ਦੇ ਭਰੇ ਸ੍ਰਿੰਗੀ ਰਿਖਿ ਨੇ ਪਿਤਾ ਦੀ ਨਿਰਾਦਰੀ ਦੀ ਗੱਲ ਸੁਣਦਿਆਂ ਹੀ ਹੱਥ ਵਿਚ ਜਲ ਲੈਕੇ ਸ੍ਰਾਪ ਦਿੱਤਾ ਕਿ–"ਜੋ ਪਾਪੀ ਮੇਰੇ ਪਿਤਾ ਦੇ ਗਲ ਵਿਚ ਮੁਰਦਾ ਸੱਪ ਪਾ ਗਿਆ ਹੈ, ਅੱਜ ਤੋਂ ਸੱਤਵੇਂ ਦਿਨ ਤੱਛਕ ਨਾਮ ਦਾ ਸੱਪ ਉਸਨੂੰ ਡੰਗ ਮਾਰੇਗਾ"। ਫੇਰ ਆਸ਼੍ਰਮ ਵਿਚ ਜਾਕੇ ਪਿਤਾ ਦੇ ਗਲੋਂ ਮੁਰਦਾ ਸੱਪ ਉਤਾਰ ਦਿੱਤਾ ਅਤੇ ਪਿਤਾ ਨੂੰ ਸਮਾਧੀ ਤੋਂ ਉਥਾਨ ਕਰਕੇ ਸ੍ਰਾਪ ਦੀ ਸਾਰੀ ਗੱਲ ਸੁਣਾ ਦਿੱਤੀ। ਸ੍ਰਾਪ ਦੀ ਗੱਲ ਸੁਣਦਿਆਂ ਹੀ ਮਹਾ ਮੁਨੀ 'ਸ਼ਮੀਕ' ਰਿਖੀ

ਨੂੰ ਆਪਨੇ ਪੁਤ੍ਰ ਦੀ ਬੇਸਮਝੀ ਦਾ ਬਹੁਤ ਦੁਖ ਹੋਇਆ ਅਤੇ ਉਸਨੇ ਉਸੇ ਵੇਲੇ ਇਕ ਚੇਲੇ ਨੂੰ ਭੇਜਕੇ, ਰਾਜੇ ਪਰੀਛਿਤ ਨੂੰ ਸਰਾਪ ਦਾ ਸਮਾਚਾਰ ਕਹਾ ਭੇਜਿਆ ਤਾਂ ਕਿ ਸੁਚੇਤ ਰਹੇ।

ਪਰੀਛਿਤ ਨੇ ਰਿਖੀ ਸਰਾਪ ਨੂੰ ਅਟੱਲ ਸਮਝਕੇ, ਆਪਨੇ ਪੁੱਤ੍ਰ ਜਨਮੇਜੈ ਨੂੰ ਰਾਜ ਦੇ ਦਿੱਤਾ ਅਤੇ ਆਪ ਸਭ ਤਰ੍ਹਾਂ ਨਾਲ ਮਰਨ ਲਈ ਤਿਆਰ ਹੋਕੇ ਨਿਰਾਹਾਰ ਬ੍ਰਤ ਧਾਰਨ ਕਰਕੇ ਸ੍ਰੀ ਸੁਕਦੇਵ ਜੀ ਪਾਸੋਂ ਸ੍ਰੀ ਮਦ ਭਾਗਵਤ ਦੀ ਕਥਾ ਸੁਣਨੀ ਅਰੰਭ ਕਰ ਦਿੱਤੀ। ਸੱਤਵੇਂ ਦਿਨ ਤੱਛਕ ਨੇ ਆਕੇ ਉਸਨੂੰ ਡੰਗ ਲਿਆ, ਜਿਸਦੀ ਜ਼ੈਹਰ ਦੀ ਭਿਆਣਕ ਅਗਨਿ ਨਾਲ ਉਸਦਾ ਸਰੀਰ ਭਸਮ ਹੋ ਗਿਆ।

ਕਹਿੰਦੇ ਹਨ, ਜਦ ਤੱਛਕ ਪਰੀਛਿਤ ਨੂੰ ਡੰਗਨ ਲਈ ਚਲਿਆ ਸੀ, ਤਦੋਂ ਹੀ ਕਸ਼ਯਪ ਰਿਖਿ ਜੀ ਉਸਨੂੰ ਬਚਾਉਨ ਲਈ ਤੁਰੇ ਸਨ। ਰਸਤੇ ਵਿਚ ਦੋਹਾਂ ਦਾ ਮੇਲ ਹੋ ਗਿਆ, ਗੱਲਾਂ-ਬਾਤਾਂ ਕਰਦੇ ੨ ਤੱਛਕ ਨੂੰ ਪਤਾ ਲੱਗਾ ਜੋ ਇਹ ਪਰੀਛਿਤ ਨੂੰ ਮੇਰੇ ਜ਼ੈਹਰ ਤੋਂ ਬਚਾਉਨ ਲਈ ਜਾ ਰਹੇ ਹਨ। ਤੱਛਕ ਨੇ ਆਪਨੀ ਜ਼ੈਹਰ ਦਾ ਜ਼ੋਰ ਵਿਖਾਉਨ ਲਈ ਇਕ ਬ੍ਰਿਛ ਨੂੰ ਡੰਗ ਮਾਰਿਆ, ਓਹ ਝਟ-ਪਟ ਸੁਆਹ ਦਾ ਢੇਰ ਹੋ ਗਿਆ। ਕਸ਼ਯਪ ਨੇ ਅਪਨੀ ਵਿਦ੍ਯਾ ਨਾਲ ਉਸਨੂੰ ਫੇਰ ਹਰਾ-ਭਰਾ ਕਰ ਦਿੱਤਾ। ਇਹ ਵੇਖਕੇ ਤੱਛਕ ਨੇ ਬਹੁਤ ਸਾਰਾ ਧਨ ਦੇਕੇ *ਕਸ਼ਯਪ ਨੂੰ ਫੇਰ ਪਿਛਾਂਹ ਮੋੜ ਦਿੱਤਾ।

ਦੇਵੀ ਭਾਗਵਤ ਵਿਚ ਲਿਖਿਆ ਹੈ, ਕਿ ਸਰਾਪ ਦਾ ਸਮਾਚਾਰ ਪਾਂਦਿਆਂ ਹੀ ਪਰੀਛਿਤ ਨੇ ਤੱਛਕ ਤੋਂ ਆਪਨੀ ਰੱਖ੍ਯਾ ਕਰਨ ਲਈ ਗੰਗਾ ਦੇ ਜਲ ਵਿਚ ਇਕ ਸੱਤ ਮੰਜਲਾ ਉੱਚਾ ਮਕਾਨ ਬਨਾਯਾ ਅਤੇ ਉਸਦੇ ਚੋਹੀਂ ਪਾਸੀਂ ਚੰਗੇ ੨ ਸਰਪ-ਮੰਤ੍ਰ ਨੂੰ ਜਾਣਨ ਵਾਲੇ, ਤੇ ਮੋਹਰਾ ਰੱਖਨ ਵਾਲੇ ਬਿਠਾ ਦਿੱਤੇ। ਤੱਛਕ ਨੂੰ ਜਦ ਮਲੂਮ ਹੋਇਆ ਤਾਂ ਓਹ ਘਬਰਾ ਗਿਆ। ਅੰਤ ਨੂੰ ਪਰੀਛਿਤ੍ਰ ਕੋਲ ਜਾਣਦਾ, ਉਸਨੂੰ ਇਕ ਉਪਾਉ ਸੁੱਝ ਪਿਆ। ਉਸਨੇ ਇਕ ਅਪਨੇ ਜਾਤਿ-ਭਾਈ ਸੱਪ ਨੂੰ ਤਪਸ੍ਵੀ ਦਾ ਰੂਪ ਬਣਾਕੇ, ਉਸਦੇ ਹੱਥ ਵਿਚ ਕੁਝ ਫਲ ਫੁਲ ਦੇਕੇ ਅਤੇ ਇਕ ਫਲ ਵਿਚ ਬਹੁਤ ਛੋਟੇ

---

* ਪਰ ਭਾਈ ਗੁਰਦਾਸ ਜੀ ਨੇ ਲਿਖਿਆ ਹੈ–"ਕਰੇ ਧਨੰਤਰਿ ਵੈਦਗੀ ਡਸਿਆ ਤੱਛਕ ਮਤਿ ਬਿਪਰੀਤੇ" ॥ ਇਸ ਦੀ ਕਥਾ ਵੇਖਣ ਲਈ, 'ਗਯਾਨ ਰਤਨ ਮਾਲਾ-ਸਟੀਕ, ਲੜੀ ੨੯' ਵੇਖੋ। ਅਥਵਾ 'ਚੱਵੀ ਅਵਤਾਰ ਸਟੀਕ' ਸਤਾਰ੍ਹਵਾਂ ਧਨੰਤਰਿ ਅਵਤਾਰ ਵੇਖੋ'

ਜੇਹੇ ਕੀੜੇ ਦਾ ਰੂਪ ਧਾਰਕੇ ਆਪ ਜਾ ਬੈਠਾ। ਤਪਸ੍ਰੀ ਰੂਪ ਧਾਰੀ ਸੱਪ, ਤੱਛਕ ਦੇ ਦੱਸੇ ਹੋਏ ਰਾਜ ਭਵਨ ਤੱਕ ਪਹੁੰਚ ਗਿਆ, ਪਹਿਰੇਦਾਰਾਂ ਨੇ ਉਸਨੂੰ ਅੰਦਰ ਜਾਣ ਤੋਂ ਰੋਕ ਲਿਆ, ਪਰ ਜਦ ਰਾਜੇ ਨੂੰ ਪਤਾ ਲੱਗਾ ਜੋ ਇਕ ਰਿਖੀ ਜੀ ਦਰਵਾਜੇ ਪੁਰ ਖੜੇ ਹਨ, ਤਾਂ ਉਸਨੇ ਉਨ੍ਹਾਂ ਨੂੰ ਅਪਨੇ ਕੋਲ ਅੰਦਰ ਬੁਲਵਾ ਲਿਆ ਅਤੇ ਉਨ੍ਹਾਂ ਪਾਸੋਂ ਫਲ ਪ੍ਰਸਾਦ ਲੈਕੇ ਉਨ੍ਹਾਂ ਨੂੰ ਵਿਦਾ ਕਰ ਦਿੱਤਾ। "ਇਕ ਤਪਸ੍ਰੀ ਮੇਰੇ ਲਈ ਇਹ ਫਲ ਦੇ ਗਿਆ ਹੈ, ਇਸਦੇ ਖਾਣ ਨਾਲ, ਜਰੂਰ ਹੀ ਮੇਰਾ ਭਲਾ ਹੋਵੇਗਾ"। ਇਹ ਸੋਚਕੇ ਹੋਰ ਸਾਰੇ ਫਲ ਮੰਤ੍ਰੀਆਂ ਨੂੰ ਵੰਡ ਦਿੱਤੇ ਅਤੇ ਇਕ ਓਹ ਫਲ ਆਪ ਖਾਣ ਵਾਸਤੇ ਕੱਟਿਆ। ਉਸਦੇ ਵਿਚੋਂ ਇਕ ਬਹੁਤ ਹੀ ਨਿੱਕਾ-ਜੇਹਾ ਕੀੜਾ ਨਿਕਲਿਆ-ਜਿਸਦਾ ਰੰਗ ਤਾਮੜਾ ਤੇ ਅੱਖਾਂ ਕਾਲੀਆਂ ਸਨ। ਪਰੀਛਿਤ ਨੇ ਵਜ਼ੀਰਾਂ ਨੂੰ ਕਿਹਾ-ਹੁਣ ਸੂਰਜ ਅਸਤ ਹੋ ਰਿਹਾ ਹੈ, ਇਸ ਵੇਲੇ ਮੈਨੂੰ ਤੱਛਕ ਦਾ ਭੈ ਨਹੀਂ ਰਿਹਾ, ਪਰ ਸੰਤ-ਸਰਾਪ ਦੀ ਮਾਨ ਰਖਿਆ ਕਰਨੀ ਜਰੂਰੀ ਹੈ, ਇਸ ਲਈ ਇਸ ਸੂਖਮ ਕੀੜੇ ਪਾਸੋਂ ਉਸ ਤਰ੍ਹਾਂ ਦੀ ਬਿਧਿ ਕਰਵਾ ਲੈਂਦਾ ਹਾਂ। ਇਹ ਕਹਿਕੇ ਉਨ੍ਹਾਂ ਨੇ ਉਸ ਕੀੜੇ ਨੂੰ ਗਲ ਦੇ ਨਾਲ ਲਗਾ ਲਿਆ। ਪਰੀਛਿਤ ਦੇ ਨਾਲ ਛੋਂਹਦਿਆਂ ਹੀ ਓਹ ਨਿੱਕਾ ਜੇਹਾ ਕੀੜਾ ਭਯੰਕਰ ਸੱਪ ਹੋ ਗਿਆ ਅਤੇ ਉਸਦੇ ਡੰਗ ਨਾਲ ਰਾਜੇ ਪਰੀਛਿਤ ਦਾ ਸਰੀਰ ਭਸਮ ਹੋ ਗਿਆ।

ਸ੍ਰੀ ਗੁਰੂ ਸਾਹਿਬ ਜੀ ਨੇ ਇਸੇ ਪ੍ਰਸੰਗ ਨੂੰ ਪ੍ਰਗਟ ਕਰਨ ਵਾਸਤੇ ਇਉਂ ਉਚਾਰਿਆ ਹੈ :-

ਬਹੁ ਜਤਨ ਕਰਤਾ ਬਲਵੰਤਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ਹੋਵੰਤਿ ਆਗਿਆ ਭਗਵਾਨ ਪੁਰਖਹ ॥
ਨਾਨਕ ਕੀਟੀ ਸਾਸ ਅਕਰਖਤੇ ॥ ੭ ॥ (ਸਲੋਕ ਸਹਸਕ੍ਰਿਤੀ ਮ:੫)

ਭਾਗਵਤ ਦੇ ਅਰੰਭ ਵਿਚ ਹੀ ਲਿਖਿਆ ਹੈ-"ਜਿਸ ਵੇਲੇ ਸ੍ਰੀ ਸੁਕਦੇਵ ਜੀ ਰਾਜ ਸਭਾ ਵਿਚ ਰਾਜਾ ਪਰੀਛਿਤ ਨੂੰ ਭਾਗਵਤ ਸੁਣਾਨ ਲੱਗੇ, ਉਸ ਵੇਲੇ ਦੇਵਤੇ ਅੰਮ੍ਰਿਤ ਦਾ ਘੜਾ ਲੈਕੇ ਉਥੇ ਹਾਜ਼ਰ ਹੋਏ ਅਤੇ ਨਮਸ਼ਕਾਰ ਕਰਕੇ ਸੁਕਦੇਵ ਜੀ ਨੂੰ ਕਹਿਣ ਲੱਗੇ-ਹੇ ਮਹਾ ਮੁਨੀ ! ਇਹ ਅੰਮ੍ਰਿਤ ਲੈਕੇ ਹਰਿ ਕਥਾ ਰੂਪੀ ਅੰਮ੍ਰਿਤ ਸਾਨੂੰ ਦਿਓ। ਇਸ ਤਰ੍ਹਾਂ ਨਾਲ ਵਟਾਂਦਰਾ ਹੋ

ਅਸੀ ਸ੍ਰੀ ਮਦ ਭਾਗਵਤ ਰੂਪ ਅੰਮ੍ਰਿਤ ਨੂੰ ਪੀਕੇ ਕ੍ਰਿਤਾਰਥ ਹੋਵਾਂਗੇ"। ਪਰੀਛਿਤ ਨੇ ਵਿਚਾਰ ਕਰਕੇ ਕਿਹਾ–"ਕਿਥੇ ਅੰਮ੍ਰਿਤ! ਅਤੇ ਕਿਥੇ ਹਰਿ ਕਥਾ ਕਿੱਥੇ ਕੱਚ ਅਤੇ ਕਿਥੇ ਅਮੋਲਕ ਮਣਿ" ! ਇਹ ਵਿਚਾਰਕੇ ਰਾਜਾ ਪਰੀਛਿਤ ਦੇਵਤਿਆਂ ਦੀ ਛਲ ਭਰੀ ਚਤੁਰਾਈ ਪੁਰ ਹੱਸਨ ਲੱਗਾ। ਦੇਵਤਿਆਂ ਨੂੰ ਰਾਜੇ ਵਰਗੀ ਭਗਤੀ ਤੇ ਸਰਧਾ ਨਾਂ ਵੇਖਕੇ ਸੁਕਦੇਵ ਜੀ ਨੇ ਹਰਿ ਕਥਾ ਰੂਪ ਅੰਮ੍ਰਿਤ ਨਹੀਂ ਪਿਆਯਾ ਸੀ।

ਜਿਸ ਰਾਜਾ ਪਰੀਛਿਤ ਨੇ ਅੰਮ੍ਰਿਤ ਦਾ ਤਿਆਗ ਕਰਕੇ 'ਹਰਿ ਕਥਾ' ਨੂੰ ਗ੍ਰਹਿਣ ਕੀਤਾ ਸੀ, ਉਸਦੀ ਭਗਤੀ ਦਾ ਵਰਣਨ ਕੌਣ ਕਰ ਸਕਦਾ ਹੈ? ਰਾਜਾ ਪਰੀਛਿਤ ਨੂੰ ਸ੍ਰਵਣ ਭਗਤਿ ਦਾ ਸਰੂਪ ਹੀ ਕਿਹਾ ਜਾਂਦਾ ਹੈ, ਜਿਸ ਪਰੀਛਿਤ ਦੇ ਉਪਕਾਰ ਨਾਲ ਕਲਿਜੁਗ ਦੇ ਜੀਵਾਂ ਦੇ ਉਧਾਰ ਵਾਸਤੇ 'ਸ੍ਰੀ ਮਦ ਭਾਗਵਤ' ਦਾ ਅਵਤਾਰ ਹੋਇਆ ਹੈ, ਉਸ ਪਰਮ ਭਾਗਵਤ ਭਗਤ ਰਾਜ ਰਾਜੇ ਪਰੀਛਿਦ ਦੀ ਭਗਤੀ ਦਾ ਵਰਣਨ ਕਰਨਾ ਸਾਡੀ ਸਮਰੱਥਾ ਤੋਂ ਬਾਹਰ ਹੈ।



(੬੫) ਪਾਰਥ ਦੀ ਕਥਾ।

## 'ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਾਹੀ॥ ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥੧ ॥ (ਸੋਰਠੇ, ਮਹਲੇ ੫ ਕੇ)

ਸ੍ਰੀ ਗੁਰੂ ਅਰਜਨ ਦੇਵ ਜੀ ਇਸ ਤਰ੍ਹਾਂ ਦੇ ਮੰਨੇ-ਪ੍ਰਮੰਨੇ ਪੁਰਖ ਹਨ, (ਜਿਵੇਂ) [ਪਾਰਥ] ਅਰਜਨ ਪਾਂਡਵ ਰਣ ਵਿਚੋਂ ਨਹੀਂ ਹਿੱਲਦਾ ਸੀ, (ਇਵੇਂ ਗੁਰੂ ਅਰਜਨ ਦੇਵ ਜੀ ਕਾਮਾਦਿਕ ਦੁਸ਼ਟਾਂ ਦੇ ਰਣ ਵਿਚੋਂ ਹਿੱਲਦੇ ਨਹੀਂ ਹਨ, ਪਾਂਡਵ ਅਰਜਨ ਕੋਲ ਗਾਂਡੀਵ ਧਨੁਖ ਸੀ, ਪਰ ਸਤਿਗੁਰੂ ਅਰਜਨ ਦੇਵ ਜੀ ਦੇ ਹੱਥ ਵਿਚ) 'ਨਾਮ' ਰੂਪ ਨੇਜਾ ਹੈ, ਜਿਸ ਨਾਲ 'ਸਬਦ' ਦਾ ਝੰਡਾ ਸਵਾਰਿਆ ਹੋਯਾ ਹੈ, ਅਰਥਾਤ ਜਿਵੇਂ ਨੇਜੇ ਦੇ ਨਾਲ ਝੰਡਾ ਜਾਂ ਬੰਬਲ ਹੁੰਦੇ ਹਨ, ਇਹ ਗੁਰਸਬਦ ਝੰਡਾ ਹਨ, ਜਿਨ੍ਹਾਂ ਉਤੇ ਨਾਮ ਦਾ ਨੇਜਾ ਹੈ॥

ਨੋਟ–ਅਸੀ ਪਿਛੇ ਅਰਜਨ ਪਾਂਡਵ ਦਾ ਪ੍ਰਸੰਗ ਵਿਸਥਾਰ ਨਾਲ ਲਿਖ ਚੁੱਕੇ ਹਾਂ, ਉਥੇ ਪੜ੍ਹੋ॥

(੬੬) ਸ੍ਵਾਮੀ ਪਰਮਾਨੰਦ ਜੀ ਦੀ ਕਥਾ।

# "ਪਰਮਾਨੰਦ ਸਾਧ ਸੰਗਤ ਮਿਲਿ ਕਥਾ ਪੁਨੀਤ ਨ ਚਾਲੀ"। (ਸਾਰੰਗ)

ਸ੍ਵਾਮੀ ਸ਼੍ਰੀਧਰ ਜੀ ਦੇ ਗੁਰੂ ਭਗਤ ਪਰਮਾਨੰਦ ਜੀ ਬਾਰਸੀ (ਜ਼ਿਲਾ ਸ਼ੋਲਾਪੁਰ) ਦੇ ਵਸਨੀਕ ਸਨ, ਜੋ ਮਹਾ ਤਯਾਗੀ ਅਤੇ ਪ੍ਰੇਮੀ ਸਨ, ਇਹ ਬੜੇ ਵਿਦਾਨ ਤੇ ਸੁਕਵਿ ਸਨ, ਇਨ੍ਹਾਂ ਨੇ ਆਪਣੇ ਬਨਾਏ ਪਦਾਂ ਵਿਚ, ਆਪਨੀ ਛਾਪ 'ਸਾਰੰਗ' ਲਿਖਿਆ ਹੈ, ਇਨ੍ਹਾਂ ਦਾ ਇਕ ਸਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਸਾਰੰਗ ਰਾਗ ਅੰਦਰ ਆਇਆ ਹੈ, ਜੋ ਏਹ ਹੈ:-

"ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ?*
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥ ੧ ॥ ਰਹਾਉ ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥ ੧ ॥
ਬਾਟਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ ੨ ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥ ੧ ॥ ੬ ॥

ਭਗਤ ਪਰਮਾਨੰਦ ਜੀ ਬਹੁਤਾ ਬਿੰਦ੍ਰਾਬਨ ਵਿਚ ਰਹਿਆ ਕਰਦੇ ਸਨ, ਗੋਪੀਆਂ ਦੇ ਸਮਾਨ ਹੀ ਆਪ ਜੀ ਦਾ ਭਗਵਾਨ ਕ੍ਰਿਸ਼ਨ ਜੀ ਨਾਲ ਪ੍ਰੇਮ ਸੀ, ਆਪ ਨੇ ਭਗਵਾਨ ਦੀ ਬਾਰਾਂ ਬਰਸ ਦੀ ਉਮਰਾ ਦੇ ਪ੍ਰਸੰਗਾਂ ਦਾ ਹੀ ਅਪਨੇ ਪਦਾਂ ਵਿਚ ਵਰਣਨ ਕੀਤਾ ਹੈ, ਜੋ ਬੜੇ ਹੀ ਪ੍ਰਸਿਧ ਹਨ ਅਤੇ ਉਨ੍ਹਾਂ ਵਿਚ ਨਟ ਨਾਗਰ ਭਗਵਾਨ ਬ੍ਰਿਜ ਕਿਸ਼ੋਰ ਮਹਾਰਾਜ ਦੀ ਸ਼ੋਭਾ, ਸੁੰਦਰਤਾ, ਰੂਪ ਮਾਧੁਰੀ ਅਤੇ ਲੀਲ੍ਹਾ ਵਡੇ ਹੀ ਪ੍ਰੇਮ ਯੁਕਤ ਵਰਣਨ ਕੀਤਾ ਹੈ, ਇਸ ਗੱਲ ਵਿਚ ਕੁਝ ਅਸਚਰਜ ਨਹੀਂ ਕਿ ਉਹ ਸ਼ੋਭਾ, ਸੁੰਦਰਤਾ ਤੇ ਲੀਲ੍ਹਾ ਉਨ੍ਹਾਂ ਨੇ ਅਪਨੀਆਂ ਦਿੱਵ ਅੱਖਾਂ ਨੇ ਵੇਖੀ ਹੋਵੇ, ਕਿਉਂਕਿ ਉਨ੍ਹਾਂ ਦੀਆਂ ਬੁੱਧਿ ਰੂਪ ਅੱਖਾਂ ਵਿਚੋਂ ਪ੍ਰੇਮ ਕੱਜਲ ਅਵਿਰਲ ਧਾਰਾ ਹੋਕੇ ਵਗਦਾ ਪ੍ਰਤੀਤ ਹੋ ਰਿਹਾ ਹੈ, ਉਨ੍ਹਾਂ ਦੀ ਰਚਨਾ ਭਗਭਤ ਪ੍ਰੇਮ ਨੂੰ ਵਧਾਉਣ ਵਾਲੀ ਅਜੇਹੀ ਹੈ, ਕਿ ਭਗਵਾਨ ਦੇ ਧਯਾਨ ਵਿਚ ਮਨ ਜੋੜ ਦੇਂਦੀ ਹੈ ॥

*ਮੇਰੇ ਟੀਕਾ ਕੀਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਂ ਭਗਤ ਬਾਨੀ ਸਟੀਕ ਵਿਚ

(੬੭) ਪੁਰਰਵਾ ਦੀ ਕਥਾ।

# ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥ (ਸਵ: ਮ: ੧ ਕੇ)

ਇਕ ਸਮੇਂ ਮਨੁ ਨੇ ਪੁਤ੍ਰ ਦੀ ਇੱਛਾ ਨਾਲ ਮਿਤ੍ਰਾਵਰਣ ਨਾਮ ਦੇ ਦੇਵਤਿਆਂ ਦੇ ਯੱਗ ਦਾ ਅਨੁਸ੍ਠਾਨ ਕੀਤਾ। ਪਰ ਹੋਤਾ ਦੇ ਵਿਪਰੀਤ ਸੰਕਲਪ ਕਰਕੇ ਯੱਗ ਵਿਚ ਉਲਟ-ਪੁਲਟ ਹੋ ਜਾਨ ਨਾਲ ਉਨ੍ਹਾਂ ਦੇ ਘਰ 'ਇਲਾ' ਨਾਮ ਦੀ ਕੰਨਿਆ ਹੋਈ! ਫਿਰ ਮਿਤ੍ਰਾਵਰਣ ਦੀ ਕ੍ਰਿਪਾ ਨਾਲ ਓਹ ਇਲਾ ਹੀ ਮਨੁ ਦਾ 'ਸੁਦਯੁਮਨ' ਨਾਮ ਵਾਲਾ ਪੁੱਤ੍ਰ ਹੋ ਗਿਆ। ਜੋ ਫਿਰ ਮਹਾ ਦੇਵ ਦੇ ਕ੍ਰੋਧ ਕਰਕੇ ਓਹ ਇਸਤ੍ਰੀ ਹੋਕੇ ਚੰਦ੍ਰਮਾਂ ਦੇ ਪੁੱਤ੍ਰ ਬੁਧ ਦੇ ਆਸ਼੍ਰਮ ਦੇ ਨੇੜੇ ਫਿਰਨ ਲੱਗੀ। ਬੁਧ ਨੇ ਉਸ ਉਤੇ ਮੋਹਤ ਹੋਕੇ ਉਸਤੋਂ ਪਰੂਰਵਾ ਨਾਮ ਦਾ ਪੁਤ੍ਰ ਪੈਦਾ ਕੀਤਾ। ਇਲਾ ਦਾ ਪੁੱਤ੍ਰ ਹੋਣ ਕਰਕੇ ਪਰੂਰਵਾ ਦਾ ਨਾਮ 'ਏਲ' ਭੀ ਮਸ਼ਹੂਰ ਹੈ, ਪਰੂਰਵਾ ਜੀ ਵਡੇ ਰੂਪਵਾਨ, ਗੁਣਵਾਨ, ਬੁਧਿਵਾਨ ਅਤੇ ਪ੍ਰਾਕ੍ਰਮੀ ਸਨ।

ਉਰਵਸੀ ਅਪਛਰਾਂ ਨੂੰ ਸ੍ਰਾਪ ਹੋਇਆ ਇਸ ਲਈ ਏਹ ਭੀ ਭੂ-ਲੋਕ ਵਿਚ ਆ ਪਈ ਸੀ। ਪਰੂਰਵਾ ਨੇ ਉਸ ਉਤੇ ਮੋਹਿਤ ਹੋਕੇ, ਉਸਦੇ ਨਾਲ ਵਿਆਹ ਕਰਨ ਲਈ ਉਸਨੂੰ ਕਿਹਾ। ਉਰਵਸੀ ਨੇ ਕਿਹਾ—ਮੈਂ ਅਪਛਰਾਂ ਹਾਂ। ਜਦ ਤਕ ਤੁਸੀਂ ਮੇਰੀਆਂ ਤਿੰਨਾਂ ਗੱਲਾਂ ਦਾ ਪਾਲਨ ਕਰੋ, ਤਦ ਤਕ ਮੈਂ ਤੁਹਾਡੇ ਕੋਲ਼ ਰਹਾਂਗੀ। (੧) ਮੈਂ ਆਪ ਨੂੰ ਕਦੀ ਨੰਗਾ ਨਾਂ ਵੇਖਾਂ। (੨) ਅਕਾਮਾ ਰਹਾਂ ਤਾਂ ਆਪ ਸੰਜੋਗ ਨਾਂ ਕਰੋ। (੩) ਮੇਰੇ ਪਲੰਘ ਦੇ ਕੋਲ ਦੋ ਮੇਢੇ ਬੱਧੇ ਰਹਿਨ। ਰਾਜਾ ਨੇ ਇਨ੍ਹਾਂ ਗੱਲਾਂ ਨੂੰ ਮੰਨਕੇ ਵਿਆਹ ਕਰ ਲਿਆ ਅਤੇ ਉਹ ਬਹੁਤ ਚਿਰ ਤਕ ਸੁਖ ਪੂਰਬਕ ਰਹੇ। ਇਕ ਦਿਨ ਗੰਧਰਵ ਉਰਵਸੀ ਦੇ ਸ੍ਰਾਪ ਨੂੰ ਕੱਟਨ ਦੇ ਵਾਸਤੇ ਦੋਵੇਂ ਮੇਢੇ ਖੋਲ੍ਹਕੇ ਲੈ ਚਲੇ। ਰਾਜਾ ਪਰੂਰਵਾ ਜੀ ਨੰਗੇ ਉੱਠਕੇ ਹੀ ਉਨ੍ਹਾਂ ਦੇ ਮਗਰ ਦੌੜ ਪਏ। ਉਰਵਸੀ ਦਾ ਸ੍ਰਾਪ ਛੁਟ ਗਿਆ ਅਤੇ ਉਹ ਸ੍ਵਰਗ ਨੂੰ ਚਲੀ। ਪਰੂਰਵਾ ਬਹੁਤ ਦਿਨਾਂ ਤਕ ਰੋਂਦੇ-ਕੁਰਲਾਂਦੇ ਅਤੇ ਫਿਰਦੇ ਰਹੇ। ਇਕ ਵੇਰੀ ਕੁਰੁਖੇਤ੍ਰ ਦੇ ਅੰਤਰਗਤ ਪਲਖ੍ਯ ਤੀਰਥ ਵਿਚ ਹੇਮਵਤੀ ਪੁਸ਼ਕਰਿਣੀ ਦੇ ਕੰਢੇ ਉਨ੍ਹਾਂ ਨੂੰ ਉਰਵਸੀ

ਉਰਵਸੀ ਨੇ ਕਿਹਾ–"ਮੈਨੂੰ ਤੁਹਾਡੇ ਪਾਸੋਂ ਗਰਭ ਹੋਇਆ ਹੋਇਆ ਹੈ! ਮੈਂ ਛੇਤੀ ਹੀ ਤੁਹਾਡੇ ਪੁੱਤ੍ਰਾਂ ਨੂੰ ਲੈਕੇ ਆਵਾਂਗੀ ਅਤੇ ਇਕ ਰਾਤ ਤੁਹਾਡੇ ਕੋਲ ਰਹਾਂਗੀ"। ਸ੍ਵਰਗ ਵਿਚ ਉਰਵਸੀ ਦੇ ਗਰਭ ਤੋਂ ਆਯੁ, ਅਮਾਵਸੁ, ਵਿਸ਼੍ਵਾਯੁ, ਸ਼ੁਤਾਯੁ, ਦ੍ਰਿਢਾਯੁ, ਬਨਾਯੁ ਅਤੇ ਸ਼ਤਾਯੁ, ਉਤਪੰਨ ਹੋਏ। ਜਿਨ੍ਹਾਂ ਨੂੰ ਲੈਕੇ ਓਹ ਰਾਜੇ ਦੇ ਕੋਲ ਆਈ ਅਤੇ ਇਕ ਰਾਤ ਰਹੀ। ਗੰਧਰਵਾਂ ਨੇ ਪਰੂਰਵਾ ਨੂੰ ਇਕ ਅਗਨਿ ਪੂਰਨ ਸਥਾਲੀ ਦਿੱਤੀ। ਉਸ ਅਗਨਿ ਤੋਂ ਰਾਜੇ ਨੇ ਬਹੁਤ ਸਾਰੇ ਯੱਗ ਕੀਤੇ। ਪਰੂਰਵਾ ਦੀ ਰਾਜ-ਧਾਨੀ ਪ੍ਰਯਾਗ ਵਿਚ ਗੰਗ ਦੇ ਕੰਢੇ ਸੀ, ਉਸਦਾ ਨਾਮ ਪ੍ਰਤਿਸ੍ਥਾਨ ਪੁਰ ਸੀ। ਅੰਤ ਨੂੰ ਜਪ-ਤਪ ਕਰਦੇ ਹੋਏ ਪਰੂਰਵਾ ਹਰਿ-ਚਰਨਾਂ ਵਿੱਚ ਸਮਾ ਗਏ।



### (੬੮) ਫਰੀਦ ਜੀ ਦੀ ਕਥਾ।

ਸ਼ੇਖ ਫਰੀਦ ਜੀ ਦਾ ਜਨਮ ਸੰਮਤ ੧੨੩੦ ਬਿਕ੍ਰਮੀ ਮੁਤਾਬਤ ਸੰਨ ੧੧੭੩ ਈ: ਵਿਚ, ਪਿੰਡ ਕੋਠੀ ਵਾਲ ਵਿਚ ਮਾਤਾ ਮਰੀਅਮ ਦੀ ਕੁੱਖੋਂ ਖਵਾਜਾ ਜਮਾਨ ਦੀਨ ਚਿਸਤੀ ਦੇ ਘਰ ਹੋਯਾ ਸੀ॥

ਇਨ੍ਹਾਂ ਦੀ ਛੋਟੀ ਉਮਰਾ ਵਿਚ ਹੀ ਇਨ੍ਹਾਂ ਦਾ ਪਿਤਾ ਮਰ ਗਿਆ ਸੀ ਅਤੇ ਇਨ੍ਹਾਂ ਦੀ ਮਾਤਾ ਰੱਬ ਦੀ ਪਿਆਰੀ ਸੀ, ਇਸ ਲਈ ਇਸਨੂੰ ਭੀ ਉਸਨੇ ਬੰਦਗੀ ਦੀ ਚਾਟ ਲਗਾ ਦਿੱਤੀ, ਇਨ੍ਹਾਂ ਦੀ ਮਾਂ ਮੁਸੱਲੇ ਹੇਠਾਂ ਸ਼ੱਕਰ ਰੱਖਕੇ, ਇਸਨੂੰ ਨਿਮਾਜ਼ ਪੜ੍ਹਣ ਲਈ ਕਹਿੰਦੀ, ਕਿ ਜੋ ਮੁੰਡੇ ਨਿਮਾਜ਼ ਪੜ੍ਹਦੇ ਹਨ, ਉਨ੍ਹਾਂ ਨੂੰ ਖ਼ੁਦਾ ਸ਼ੱਕਰ ਦੇਂਦਾ ਹੈ। ਇਸ ਤਰ੍ਹਾਂ ਨਿੱਕੇ ਹੁੰਦਿਆਂ ਇਹ ਦਿਨ ਵਿਚ ਕਈ ੨ ਨਿਮਾਜ਼ ਪੜ੍ਹਦੇ ਤੇ ਸ਼ੱਕਰ ਖਾਂਦੇ। ਦਾਨੀ ਮਾਂ ਨੇ ਇਸ ਤਰ੍ਹਾਂ ਰੋਚਕ ਗੱਲਾਂ ਵਿਚ ਲਾਕੇ ਪੁੱਤ੍ਰ ਨੂੰ ਪੰਜ ਵਕਤ ਦਾ ਨਿਮਾਜ਼ੀ ਤੇ ਪੂਰਾ ਪੂਰਾ ਸ਼ਰਈ ਬਣਾ ਦਿੱਤਾ ਸੀ, ਸੱਤ ਵਰ੍ਹੇ ਦੀ ਉਮਰਾ ਵਿਚ ਹੀ ਮਾਂ ਦੀ ਮੇਹਰਬਾਨੀ ਨਾਲ ਇਨ੍ਹਾਂ ਨੂੰ ਕੁਰਾਨ ਸ਼ਰੀਫ਼ ਹਿਫ਼ਜ਼ [ਜ਼ੁਬਾਨੀ ਕੰਠ] ਹੋ ਗਿਆ ਸੀ। ਇਸਦੇ ਮਗਰੋਂ ਇਹ ਘਰੋਂ ਜਾਕੇ ਤਪ ਕਰਨ ਲੱਗੇ। ਬਾਰਾਂ ਵਰ੍ਹੇ ਤਪ ਕਰਕੇ ਘਰ ਆਏ ਤਾਂ ਮਾਂ ਨੇ ਪੁੱਛਿਆ ਪੁਤ੍ਰ ਖਾਂਦਾ ਕੀ ਰਿਹਾ ਹੈਂ? ਫਰੀਦ ਨੇ ਉੱਤਰ ਦਿੱਤਾ ਦਰਖ਼ਤਾਂ ਦੇ ਪੱਤੇ ਤੋੜ ੨ ਕੇ ਖਾ ਲੈਂਦਾ ਸੀ, ਇਹ ਸੁਣਕੇ ਮਾਂ ਨੇ ਸਿਰ ਵਿਚੋਂ ਜੂੰ ਫੜਨ ਦੇ ਬਹਾਨੇ ਨਾਲ ਇਨ੍ਹਾਂ ਦੇ ਵਾਲਾਂ ਨੂੰ ਖਿੱਚਿਆ ਤਾਂ ਫਰੀਦ ਜੀ ਨੇ 'ਸੀਂਈ' ਕੀਤੀ। ਮਾਂ ਨੂੰ ਗੁੱਸਾ ਆਯਾ,

ਉਸਨੇ ਕਿਹਾ–ਜਿਨ੍ਹਾਂ ਦਰਖ਼ਤਾਂ ਦੇ ਤੂੰ ਪੱਤੇ ਧੂਹ੨ ਕੇ ਖਾਂਦਾ ਸੀ ਕੀ ਉਨ੍ਹਾਂ ਨੂੰ ਪੀੜ ਨਹੀਂ ਸੀ ਹੁੰਦੀ? ਜਦ ਤੂੰ ਰੱਬ ਦੇ ਪੁਤ੍ਰਾਂ ਨੂੰ ਇਸ ਤਰ੍ਹਾਂ ਦੁੱਖ ਦਿੰਦਾ ਰਿਹਾ ਹੈ ਤਾਂ ਰੱਬ ਤੈਨੂੰ ਕਿਵੇਂ ਮਿਲਦਾ ? ਮਾਂ ਪਾਸੋਂ ਇਹ ਸੁਣਕੇ, ਆਪ ਫੇਰ ਜੰਗਲ ਵਿਚ ਮੁੜ ਗਏ, ਤੇ ਭੁੱਖੇ ਭਾਣੇ ਬਹਿਕੇ ਤਪ ਕਰਨ ਲੱਗੇ। ਇਕ ਕਾਠ ਦੀ ਰੋਟੀ ਬਣਵਾਕੇ ਗਲ ਬੰਨ੍ਹ ਲਈ, ਜਦ ਭੁੱਖ ਲੱਗਦੀ ਤਾਂ ਉਸਨੂੰ ਚੱਕ ਮਾਰ ਲੈਂਦੇ, ਇਸ ਗੱਲ ਨੂੰ ਉਨ੍ਹਾਂ ਨੇ ਆਪ ਹੀ ਆਖਿਆ ਹੈ–

"ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨ੍ਹਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ" ॥੨੮॥

## [੨] ਕਾਵਾਂ ਨਾਲ ਗੱਲ-ਬਾਤ।

ਇਸ ਤਰ੍ਹਾਂ ਭੁੱਖੇ ਰਹਿਨ ਕਰਕੇ ਬਹੁਤ ਕਮਜ਼ੋਰ ਹੋ ਗਏ, ਬਹਿਨ-ਖੜ੍ਹੋਨ ਦੀ ਤਾਕਤ ਨਾਂ ਰਹੀ, ਤੇ ਹਰ ਵੇਲੇ ਲੰਮੇ ਪਏ ਰਹਿਕੇ, ਵਜ਼ੀਫੇ ਕਮਾਉਨ ਲੱਗੇ। ਇਸ ਤਰ੍ਹਾਂ ਕਰਨ ਨਾਲ ਸਰੀਰ ਇਥੇ ਤੱਕ ਸੁੱਕਕੇ ਤੰਬੂਤ ਹੋ ਗਿਆ ਤਾਂ ਕਾਵਾਂ ਨੇ ਮੁਰਦਾ ਜਾਣਕੇ ਤਲੀਆਂ ਨੂੰ ਠੂੰਗੇ ਮਾਰਣੇ ਸ਼ੁਰੂ ਕਰ ਦਿੱਤੇ। ਉਸ ਹਾਲਤ ਵਿਚ ਹੋਯਾਂ ਇਨ੍ਹਾਂ ਨੇ ਕਿਹਾ–

"ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ! ॥੯੦॥

ਜਦ ਏਹ ਬੋਲੇ ਤਾਂ ਕਾਂ ਇਨ੍ਹਾਂ ਦੀ ਅਵਾਜ਼ ਸੁਣਕੇ, ਇਨ੍ਹਾਂ ਦੀ ਛਾਤੀ ਪੁਰ ਆ ਬੈਠਾ, ਉਸਦੀ ਮਰਜ਼ੀ ਹੋਈ ਜੋ ਅੱਖਾਂ ਵਿਚ ਚੁੰਜ ਮਾਰਾਂ ਤਾਂ ਫਰੀਦ ਨੇ ਕਿਹਾ–

"ਕਾਗਾ ! ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

ਅਖੀਰ ਕਾਂ ਜ਼ਰਾ ਪਿਛੇ ਹੋ ਗਿਆ ਤੇ ਕਲੇਜੇ ਵਿਚੋਂ ਮਾਸ ਨੋਚਨ ਲੱਗਾ ਤਾਂ ਫੇਰ ਇਨ੍ਹਾਂ ਨੇ ਕਿਹਾ–

"ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥ ੯੨ ॥

ਇਹ ਸੁਣਕੇ ਕਾਂਗ ਉੱਡ ਗਿਆ ਅਤੇ ਇਹ ਉਸੇ ਤਰ੍ਹਾਂ ਪਏ ਰਹੇ। ਇਨ੍ਹਾਂ ਵਾਕਾਂ ਤੋਂ ਪਤਾ ਲੱਗਦਾ ਹੈ, ਕਿ ਜਦ ਇਨ੍ਹਾਂ ਨੂੰ ਮਾਂ ਨੇ ਇਹ ਕਹਿ ਦਿੱਤਾ ਕਿ 'ਜਦ ਤੂੰ ਰੱਬ ਦੇ ਪੁੱਤਾਂ ਨੂੰ ਦੁੱਖ ਦਿੰਦਾ ਰਿਹਾ ਹੈਂ ਤਾਂ ਰੱਬ ਤੈਨੂੰ ਕਿਵੇਂ ਮਿਲਦਾ' ? ਇਸਦਾ ਭਾਵ ਹੀ ਏਹ ਸੀ, ਕਿ ਜਿੰਨੀ ਭੀ ਰਚਨਾਂ ਹੈ, ਓਹ ਸਾਰੀ ਰੱਬ ਦੀ ਸਾਜੀ ਹੋਣ ਕਰਕੇ, ਉਸੇ ਦੀ ਉਲਾਦ ਹੈ ਤੂੰ ਦਰਖ਼ਤਾਂ

ਨੂੰ ਦੁੱਖ ਨਹੀਂ ਦਿੱਤਾ, ਰੱਬ ਦੇ ਪੁੱਤਾਂ ਨੂੰ ਦੁੱਖ ਦਿੱਤਾ ਹੈ, ਤਦੇ ਤੈਨੂੰ ਰੱਬ ਨਹੀਂ ਮਿਲਿਆ। ਇਸ ਲਈ ਫਰੀਦ ਜੀ ਨੇ ਪੱਤੇ ਤੋੜਕੇ ਖਾਣੇ ਤਾਂ ਕਿਤੇ ਰਹੇ। ਮਾਸ ਨੂੰ ਨੋਚ ੨ ਕੇ ਖਾਨ ਵਾਲੇ ਕਾਂ ਨੂੰ ਹੱਥ ਨਾਲ ਨਹੀਂ ਉਡਾਂਦੇ. ਮਿੰਨਤਾਂ ਤੇ ਤਰਲੇ ਕਰ ੨ ਕੇ ਸਰੀਰ ਨੂੰ ਬਚਾਉਨ ਦਾ ਯਤਨ ਕਰਦੇ ਹਨ, ਕਿ ਹੱਥ ਨਾਲ ਦਬਕਾ ਮਾਰਕੇ ਉਡਾਯਾ ਤਾਂ 'ਰੱਬ ਦਾ ਪੁੱਤ੍ਰ-ਕਾਂ' ਮਨ ਵਿਚ ਦੁਖੀ ਨਾਂ ਹੋ ਜਾਵੇ?

## [੩] ਲੁਹਾਰ ਨੂੰ ਸਿਖ੍ਯਾ।

ਇਸ ਤਰ੍ਹਾਂ ਆਪ ਇਕ ਵੇਰੀ ਖੜੇ ਹੋਕੇ ਤਪ ਕਰ ਰਹੇ ਸਨ, ਇਨ੍ਹਾਂ ਦੇ ਸਰੀਰ ਉਤੇ ਕਿੰਨੀ ੨ ਮਿੱਟੀ ਜੰਮ ਗਈ। ਇਕ ਦਿਨ ਅਜੇ ਕੁਝ ਰਾਤ ਰਹਿੰਦੀ ਸੀ, ਜਾਂ ਇਕ ਲੁਹਾਰ ਮੋਢੇ ਉਤੇ ਕੁਹਾੜਾ ਤੇ ਸਿਰ ਉਤੇ ਪਾਣੀ ਦਾ ਘੜਾ ਲੈਕੇ ਕੋਲੇ ਬਨਾਉਨ ਦੇ ਖਿਆਲ ਨਾਲ ਜੰਗਲ ਵਿਚ ਆ ਗਿਆ। ਹਨੇਰੇ ਵਿਚ ਇਨ੍ਹਾਂ ਨੂੰ ਟੁੱਟੇ ਹੋਏ ਦਰਖ਼ਤ ਦਾ ਮੁੱਢ ਜਾਣਕੇ ਲੁਹਾਰ ਨੇ ਪੁੱਠਾ ਕੁਹਾੜਾ ਮਾਰਿਆ, ਤਾਂ ਕਿ ਲਕੜ ਨਾਲੋਂ ਮਿੱਟੀ ਝੜ ਜਾਵੇ, ਤਾਂ ਫੇਰ ਵੱਢਕੇ ਕੋਲੇ ਕਰ ਲਵੇ। ਜਦ ਉਸ ਨੇ ਕੁਹਾੜਾ ਮਾਰਿਆ ਤਾਂ ਫਰੀਦ ਜੀ ਨੇ ਕਿਹਾ—

"ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ" ॥ ੪੩ ॥

ਇਨ੍ਹਾਂ ਦੀ ਅਵਾਜ਼ ਸੁਣਕੇ, ਲੋਹਾਰ ਨੇ ਸਮਝ ਲਿਆ ਜੋ ਇਹ ਤਾਂ ਕੋਈ ਫਕੀਰ ਖੜਾ ਤਪ ਕਰ ਰਿਹਾ ਹੈ। ਇਸ ਤਰ੍ਹਾਂ ਦੀ ਘੋਰ ਤਪਸ੍ਯਾ ਕਰਕੇ ਬਾਰਾਂ ਵਰ੍ਹੇ ਮਗਰੋਂ ਫੇਰ ਘਰ ਆਏ। ਤਾਂ ਮਾਂ ਨੇ ਕਿਹਾ—ਪੁੱਤ੍ਰ ਤੂੰ ਅਜੇ ਤਕ ਭੁੱਲਾ ਰਿਹਾ ਹੈਂ, ਜਦ ਤੂੰ ਅਪਨੇ ਆਤਮਾ ਨੂੰ ਹੀ ਦੁਖੀ ਰੱਖਿਆ ਹੈ, ਤਾਂ ਤੇਰੇ ਉਤੇ ਰੱਬ ਨੇ ਖੁਸ਼ ਕਿਵੇਂ ਹੋਣਾ ਸੀ। ਜਾਓ

"ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ! ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ" ॥ ੨੯ ॥

ਇਸ ਤਰ੍ਹਾਂ ਨਾਲ ਸਰੀਰ ਦਾ ਨਿਰਬਾਹ ਕਰਦਾ ਹੋਯਾ, ਰੱਬ ਨੂੰ ਯਾਦ ਕਰ, ਤਦ ਤੇਰੇ ਉਤੇ ਰੱਬ ਦੀ ਰਹਿਮਤ ਹੋਵੇਗੀ। ਮਾਤਾ ਦਾ ਹੁਕਮ ਹੁੰਦੇ ਹੀ ਫਰੀਦ ਜੀ ਤੀਜੀ ਵੇਰੀ ਫੇਰ ਤਪ ਨੂੰ ਨਿਕਲੇ। ਹੁਣ ਇਨ੍ਹਾਂ ਨੇ ਇਹ ਕੰਮ ਰੱਖਿਆ ਕਿ ਦੂਜੇ-ਤੀਜੇ ਦਿਨ ਜਦ ਬਹੁਤ ਭੁੱਖ ਦਾ ਜ਼ੋਰ ਪੈਂਦਾ, ਤਾਂ ਕਿਸੇ ਨਗਰ ਵਿਚੋਂ ਜਾਕੇ ਮਧੂਕਰੀ ਮੰਗਕੇ ਖਾ ਲੈਂਦੇ ਅਤੇ ਦਰਿਆਉ-ਨਾਲੇ

ਜਾਂ ਖੂਹ ਤਲਾਉ ਦਾ ਪਾਣੀ ਪੀਕੇ, ਸਬਰ ਨਾਲ ਭਜਨ ਸਿਮਰਨ ਵਿਚ ਲੱਗੇ ਰਹਿੰਦੇ ਹਨ, ਇਸ ਤਰ੍ਹਾਂ ਫੇਰ ਬਾਰਾਂ ਸਾਲ ਬੀਤ ਗਏ ਤਾਂ ਇਨ੍ਹਾਂ ਦੀ ਕਰਮ ਖੰਡ ਤੱਕ ਪਹੁੰਚ ਹੋ ਗਈ, 'ਕਰਮ ਖੰਡ ਕੀ ਬਾਣੀ ਜੋਰੁ' ਦੇ ਮਹਾ ਵਾਕਾ-ਨੁਸਾਰ ਇਨ੍ਹਾਂ ਦੇ ਬਚਨਾਂ ਵਿਚ ਤਾਕਤ ਹੋ ਗਈ, ਤਾਂ ਇਕ ਦਿਨ ਇਨ੍ਹਾਂ ਦੇ ਸੁਭਾਵਕ ਕਹਿਣ ਨਾਲ ਚਿੜੀਆਂ ਮਰ ਗਈਆਂ, ਇਹ ਘਰ ਨੂੰ ਉੱਠ ਤੁਰੇ। ਪਰ ਬੀਬੀ ਵੀਰੋ ਦੇ ਉਪਦੇਸ਼ ਨਾਲ ਏਹ ਫੇਰ ਪਿਛਾਂਹ ਮੁੜ ਆਏ।

## [੪] ਬੀਰਾ ਬਾਈ [ਜਾਂ ਬੀਰੋ] ਜੀ ਦੀ ਕਥਾ।

ਇਕ ਦਿਨ ਫਰੀਦ-ਭਗਤ ਜੀ ਜੰਗਲ ਵਿਚ ਬੈਠੇ ਹੋਏ ਸਨ, ਤਾਂ ਦਰਖ਼ਤ ਉਤੇ ਬੈਠੇ ਹੋਏ ਤਿੱਲੀਅਰ ਪੰਛੀਆਂ ਨੇ ਬੜਾ ਰੌਲਾ ਪਾ ਦਿੱਤਾ, ਉਸ ਵੇਲੇ ਫਰੀਦ ਜੀ ਨੇ ਅੱਕ ਕੇ ਕਿਹਾ—"ਸ਼ਾਲਾ, ਮਰ ਵੰਞੋ"! ਇਸ ਕਹਿਣ ਦੇ ਨਾਲ ਹੀ ਚਿੜੀਆਂ ਮਰ ਗਈਆਂ। ਭਗਤ ਦਾ ਹਿਰਦਾ ਕੋਮਲ ਹੁੰਦਾ ਹੈ, ਉਨ੍ਹਾਂ ਨੂੰ ਮੋਇਆ ਵੇਖਕੇ ਫ਼ਰੀਦ ਜੀ ਨੂੰ ਕਰੁਣਾ ਆਈ ਤੇ ਉਨ੍ਹਾਂ ਨੇ ਫੇਰ ਕਿਹਾ—"ਸ਼ਾਲਾ! ਜੀ ਉਠੋ!" ਏਹ ਕਹਿਣ ਨਾਲ ਉਹ ਤਿੱਲੀਅਰ ਚਿੜੀਆਂ ਜੀਊ ਪਈਆਂ ਤਾਂ ਫ਼ਰੀਦ ਨੂੰ ਹੰਕਾਰ ਹੋ ਗਿਆ, ਜੋ ਬਸ! ਹੁਣ ਮੇਰੇ ਬਚਨ ਵਿਚ ਤਾਕਤ ਆ ਗਈ ਹੈ, ਜੋ ਮੈਂ ਕਹਿੰਦਾ ਹਾਂ, ਉਹ ਪੂਰਾ ਹੋ ਗਿਆ ਹੈ, ਹੁਣ ਮੈਂ ਘਰ ਜਾਕੇ ਮਾਂ ਨੂੰ ਖੁਸ਼-ਖਬਰੀ ਸੁਣਾ ਦੇਵਾਂ ਕਿ ਮੈਂ ਰੱਬ ਨੂੰ ਪਾ ਲਿਆ ਹੈ, ਇਹ ਖਿਆਲ ਕਰਦੇ ਹੀ ਘਰ ਨੂੰ ਉੱਠ ਤੁਰਿਆ

ਜਿਸ ਰਾਹ ਪੁਰ ਫ਼ਰੀਦ ਤੁਰਿਆ ਆਉਂਦਾ ਸੀ, ਉਸੇ ਹੀ ਰਾਹ ਉਤੇ ਵੀਰੋ [ਬੀਰਾਂ ਬਾਈ] ਇਕ ਖੂਹ ਤੋਂ ਪਾਣੀ ਕੱਢ ੨ ਕੇ ਡੋਹਲੀ ਜਾਂਦੀ ਸੀ। ਫਰੀਦ ਨੂੰ ਭੀ ਪੈਂਡਾ ਕਰਦੇ ਔਣ ਕਰਕੇ ਤ੍ਰੇਹ ਲੱਗ ਚੁੱਕੀ ਹੋਈ ਸੀ, ਉਸਨੇ ਵੀਰਾਂ ਬਾਈ ਨੂੰ ਕਿਹਾ—ਬੱਚਾ ਪਾਣੀ ਪਿਆਓ? ਵੀਰਾਂ ਨੇ ਉੱਤਰ ਦਿੱਤਾ—ਫਕੀਰ ਸਾਂਈ! ਜਰਾ ਦਮ ਲਵੋ, ਮੈਂ ਵੇਹਲੀ ਹੋਕੇ ਪਾਣੀ ਪਿਆਉਂਦੀ ਹਾਂ। ਚੂੰਕਿ ਬਾਰਾਂ ਕੋਹ ਪਿੱਛੋਂ ਪੈਂਡਾ ਕਰ ਆਯਾ ਸੀ ਅਤੇ ਬਾਰਾਂ ਕੋਹ ਤੱਕ ਅੱਗੇ ਭੀ ਹੋਰ ਕਿਸੇ ਖੂਹ ਦੇ ਆਉਨ ਦੀ ਸੰਭਾਵਨਾ ਨਹੀਂ ਸੀ, ਇਸ ਲਈ ਫਰੀਦ ਚੁੱਪ ਕਰਕੇ ਖੜੋਤਾ ਰਿਹਾ, ਕੁਝ ਚਿਰ ਮਗਰੋਂ ਜਰਾ ਗੁੱਸੇ ਜੇਹਾ ਹੋਕੇ ਕਹਿਣ ਲੱਗਾ—'ਕਾਕੀ! ਤੂੰ ਪਾਣੀ ਕੱਢ ੨ ਕੇ ਡੋਲ੍ਹੀ ਜਾ ਰਹੀ ਹੈਂ ਅਤੇ ਫਕੀਰ ਨੂੰ ਪਾਣੀ ਪਿਆਉਨ ਤੋਂ ਨਾਂਹ ਕਰ ਰਹੀ ਹੈਂ, ਏਹ ਗੱਲ ਚੰਗੀ

ਨਹੀਂ ਹੈ, ਛੇਤੀ ਪਾਣੀ ਪਿਆਓ" ! ਫਰੀਦ ਦੀ ਏਹ ਗੱਲ ਸੁਣਕੇ ਵੀਰਾਂ ਬਾਈ ਨੇ ਕਿਹਾ–'ਇਥੇ ਚਿੜੀਆਂ ਨਹੀਂ ਹਨ, ਜੋ ਤੂੰ ਮਾਰ ਲਏਂਗਾ, ਗੁੱਸਾ ਨਾਂ ਕਰ, ਸਬਰ ਨਾਲ ਖੜੋਤਾ ਰਹੁ, ਹੁਣੇ ਵੇਹਲੀ ਹੋਕੇ ਪਾਣੀ ਪਿਆਉਂਦੀ ਹਾਂ' ! ਵੀਰੋ ਬਾਈ ਦੀ ਇਹ ਗੱਲ ਸੁਣਕੇ, ਫਰੀਦ ਦੀ ਅੱਖ ਖੁੱਲ੍ਹ ਗਈ, ਫੇਰ ਸੋਚਨ ਲੱਗਾ–"ਹੈਂ ! ਏਹ ਕੌਣ ਹੈ ? ਇਸਦੇ ਕਪੜੇ ਸੁਹਾਗਨਾਂ ਵਾਲੇ ਹਨ, ਉਮਰਾ ਭੀ ਛੋਟੀ ਹੈ, ਸਿਰ ਉਪਰਲੀ ਝਿੰਮੀ ਦੱਸ ਰਹੀ ਹੈ, ਜੋ ਇਸਦੇ ਵਿਆਹ ਹੋਏ ਨੂੰ ਅਜੇ ਥੋੜਾ ਹੀ ਚਿਰ ਹੋਯਾ ਹੈ, ਭਲਾ ਭਈ ! ਘਰ ਵਿਚ ਰਹਿਕੇ ਇਸਨੇ ਇਹ ਨਜ਼ਰ ਕਿਥੋਂ ਪਾ ਲਈ ? ਮੇਰੀਆਂ ਚਿੜੀਆਂ ਮਾਰੀਆਂ ਦਾ ਇਸਨੇ ਮੈਨੂੰ ਤਾਨਾ ਦਿੱਤਾ ਹੈ, ਯਾ ਅੱਲਾ ! ਇਸਨੇ ਮੇਰੀਆਂ ਮਾਰੀਆਂ ਚਿੜੀਆਂ ਕਿਵੇਂ ਵੇਖ ਲਈਆਂ ? ਫੇਰ ਪਾਣੀ ਡੋਲ੍ਹੀ ਜਾਂਦੀ ਹੈ? ਮੈਨੂੰ ਇਸ ਗੱਲ ਦਾ ਕੁਝ ਭੀ ਪਤਾ ਨਹੀਂ ਹੈ ? ਇਥੋਂ ਤਾਂ ਸਾਬਤ ਹੁੰਦਾ ਹੈ, ਜੋ ਇਹ ਮੈਥੋਂ ਭੀ ਉੱਚੀ ਮੰਜ਼ਲ ਪੁਰ ਹੈ ਅਤੇ ਬਹੁੰ ਉੱਚੀ ਮੰਜ਼ਲ ਪੁਰ ਹੈ, ਹੱਛਾ ਪੁੱਛਦਾ ਹਾਂ ਇਸਨੇ ਕਿਵੇਂ ਪਾਯਾ ? ਕੀ ਇਸਨੇ ਭੀ ਕੋਈ ਜਪ-ਤਪ ਕੀਤੇਸਨ ? ਮੈਨੂੰ ਛੱਤੀ ਵਰ੍ਹੇ ਤਪ ਕਰਦਿਆਂ ਗੁਜਰ ਗਏ ਹਨ, ਪਰ ਏਹਦੀ ਹਭੋ ਉਮਰਾ ਹੀ ਅਠਾਰਾਂ-ਉੱਨੀ ਵਰ੍ਹੇ ਦੀ ਮਲੂਮ ਹੁੰਦੀ ਹੈ, ਏਨੇ ਜਪ-ਤਪ ਕਦੋਂ ਕੀਤੇ ? ਨਹੀਂ ਇਸਦੇ ਪਾਉਨ ਦਾ ਸਾਧਨ ਕੋਈ ਹੋਰ ਹੈ ਅਤੇ ਉਹ ਸੋਹਣਾ ਸਾਧਨ ਹੈ, ਜਿਸਨੇ ਏਨੀ ਛੋਟੀ ਉਮਰ ਵਿਚ ਹੀ ਏਡੀ ਉੱਚੀ ਮੰਜ਼ਲ ਤੇ ਪਹੁੰਚਾ ਦਿੱਤਾ ਹੈ। ਅੱਲਾ ! ਤੇਰੇ ਢੰਗ ਨਿਰਾਲੇ ਹਨ, ਜੇਹੜੇ ਮੇਰੇ ਵਰਗੇ ਤੈਨੂੰ ਲੱਭਣ ਵਾਸਤੇ ਘਰੋਂ ਬੇਘਰ, ਜ਼ਰੋਂ ਬੇਜ਼ਰ, ਦਰੋਂ ਬੇਦਰ ਹੋਕੇ ਜੰਗਲਾਂ ਵਿਚ ਟੱਕਰਾਂ ਮਾਰਦੇ ਭੌਂਦੇ ਹਨ, ਉਨ੍ਹਾਂ ਨੂੰ ਤੂੰ ਆਪਨਾ ਭੇਦ ਹੀ ਨਹੀਂ ਦੱਸਦਾ ਅਤੇ ਜਿਨ੍ਹਾਂ ਉਤੇ ਤੁੱਠ ਪੈਂਦਾ ਹੈਂ, ਉਨ੍ਹਾਂ ਦੀਆਂ ਅਜੇ ਦੁਧ ਦੀਆਂ ਦੰਦੀਆਂ ਭੀ ਨਹੀਂ ਡਿੱਗੀਆਂ ਤੇ ਤੇਰੀ ਰਹਿਮਤ ਬਰਸ ਗਈ ਹੈ, ਤੇਰਾ ਭੀ ਅਚਰਜ ਭੇਦ ਹੈ" ਏਹੋ ਜੇਹੀਆਂ ਸੋਚਾਂ ਵਿਚ ਫਰੀਦ ਬੈਠਾ ਸੀ, ਜਾਂ ਉਸਦੇ ਕੰਨਾਂ ਵਿਚ ਅਵਾਜ਼ ਪਈ,– "ਫਕੀਰ ਸਾਈਂ ਜੀ! ਆਓ, ਪਾਣੀ ਪੀ ਲੌ" ਫਰੀਦ ਜੀ ਅਪਨੇ ਥਾਂ ਤੋਂ ਉੱਠਕੇ ਅੱਗੇ ਹੋਏ, ਪ੍ਰੇਮ ਮਤਵਾਲੀਆਂ ਅੱਖਾਂ ਵਿਚੋਂ ਹੰਝੂ ਭਰੇ ਹੋਏ ਹਨ ਅਤੇ ਅਵਾਜ਼ ਗਦ-ਗਦ ਹੋ ਰਹੀ ਹੈ, ਅਜੇਹੀ ਦਸ਼ਾ ਵਿਚ ਉਨ੍ਹਾਂ ਨੇ ਪੁੱਛਿਆ– 'ਨੇਕ ਬਖ਼ਤ ਧੀਏ ! ਤੂੰ ਏਨਾਂ ਪਾਣੀ ਡੀਟਿਆ ਹੈ ਅਤੇ ਦੋ ਘੁੱਟ ਪਾਣੀ

ਪਿਆਉਨ ਵਲੋਂ ਇਕ ਫਕੀਰ ਨੂੰ ਏਨਾਂ ਚਿਰ ਕਿਉਂ ਬਿਠਾਈ ਰਖਿਆ ਹੈ ? (੨) ਮੇਰੀਆਂ ਚਿੜੀਆਂ ਦਾ ਤੈਨੂੰ ਕਿਵੇਂ ਪਤਾ ਲੱਗਾ ਹੈ, ਇਨ੍ਹਾਂ ਦਾ ਉੱਤਰ ਦੱਸੇਂ, ਤਾਂ ਪਾਣੀ ਪੀਸਾਂ, ਜੇਕਰ ਉੱਤਰ ਨਾਂ ਦੇਸੇਂ, ਤਾਂ ਬਸ ! ਤੇਰਾ ਬੂਹਾ ਮੱਲਕੇ ਬਹਿ ਰਹਿਸਾਂ" ! ਬੀਰਾਂ ਬਾਈ ਨੇ ਕਿਹਾ–ਸਾਂਈ ਜੀ ! ਏਹ ਕੋਈ ਅਜੇਹੀ ਗੱਲ ਨਹੀਂ ਜਿਸਦਾ ਉੱਤਰ ਮੈਂ ਤੁਹਾਨੂੰ ਨਾਂ ਦੇਵਾਂ, ਪੇਹਲੇ ਤੁਸੀ ਪਾਣੀ ਪੀ ਲੌ, ਫੇਰ ਤੁਹਾਨੂੰ ਸਾਰੀਆਂ ਗੱਲਾਂ ਦਾ ਉੱਤਰ ਦੇਵਾਂਗੀ। ਫਕੀਰ ਨੇ ਕਿਹਾ–ਨਹੀਂ ਬੱਚਾ ਹੁਣ ਪਾਣੀ ਦੀ ਤ੍ਰੇਹ ਨਹੀਂ ਰਹੀ, ਹੁਣ ਤਾਂ ਇਸੇ ਗੱਲ ਦੀ ਸਿੱਕ ਹੈ ਅਤੇ ਪਤਾ ਲੱਗਦਾ ਹੈ, ਤੂੰ ਉੱਚੀ ਤੇ ਸੁੱਚੀ ਹੈਂ । ਪਾਕ ਜ਼ਾਤਿ ਧੀਏ ! ਮੇਹਰ ਕਰ, ਤੇ ਦੱਸ ਦੇਹੁ ! ਬੀਰੋ ਬਾਈ ਨੇ ਕਿਹਾ–ਇਥੋਂ ਚਾਰ ਸੌ ਕੋ ਉਤੇ ਮੇਰੀ ਭੈਣ ਦਾ ਘਰ ਹੈ, ਮੇਰੀ ਭੈਣ ਬਾਹਰ ਖੇਤ ਉਤੇ ਘਰ ਵਾਲੇ ਆਦਮੀਆਂ ਦੀ ਰੋਟੀ ਲੈਕੇ ਗਈ ਹੋਈ ਸੀ, ਮਗਰੋਂ ਘਰ ਨੂੰ ਅੱਗ ਲਗ ਗਈ ਹੈ, ਮੈਂ ਇਥੋਂ ਪਾਣੀ ਪਾਕੇ ਅੱਗ ਬੁਝਾਈ ਹੈ, ਜੇ ਉਸ ਵੇਲੇ ਤੈਨੂੰ ਪਾਣੀ ਪਿਆਉਨ ਲੱਗ ਜਾਂਦੀ ਤਾਂ ਉਸ ਅੱਗ ਦੇ ਬੁਝਨ ਵਿਚ ਰੁਕਾਵਟ ਪੈ ਜਾਣੀ ਸੀ ਤੇ ਮੇਰੀ ਭੈਣ ਦਾ ਘਰ ਬੂਹਾ ਸੜ ਜਾਣਾ ਸੀ । ਬਾਕੀ ਜਦ ਮੈਨੂੰ ਪਰਮਾਤਮਾਂ ਨੇ ਏਨੀ ਨਜ਼ਰ ਦਿੱਤੀ ਹੈ, ਜੋ ਸਾਰੀ ਦੁਨੀਆਂ ਵਿਚ ਜੋ ਕੁਝ ਹੋ ਰਿਹਾ ਹੈ, ਉਹ ਮੈਂ ਸਭ ਵੇਖ ਰਹੀ ਹਾਂ, ਤਾਂ ਤੇਰੀਆਂ ਚਿੜੀਆਂ ਮਾਰੀਆਂ ਤੇ ਜੀਵਾਈਆਂ ਭਲਾ ਮੈਂ ਨਾਂ ਵੇਖੀਆਂ ਹੋਸਨ ? ਮੈਂ ਕਿਸੇ ਤੋਂ ਸੁਣੀ ਗੱਲ ਨਹੀਂ ਸੀ ਆਖੀ, ਸਾਰੀ ਅੱਖੀਂ ਵੇਖੀ ਹੋਈ ਆਖੀ ਸੀ, ਮੈਨੂੰ ਜੋ ਕੁਝ ਦਿੱਸਦਾ ਹੈ, ਜੇ ਮੈਂ ਸਾਰੇ ਦਾ ਸਾਰਾ ਆਖਾਂ ਤਾਂ ਲੋਕੀ ਮੈਨੂੰ ਪਾਗਲ ਹੀ ਬਣਾ ਲੈਣ, ਫ਼ਕੀਰ ਸਾਂਈ ! ਜਗਤ ਅੰਨ੍ਹਾਂ ਬੋਲਾ ਹੈ, ਇਸ ਲਈ ਏਹਨੂੰ ਨਜ਼ਰ ਵਾਲੇ ਭੀ ਅੰਨ੍ਹੇ ਹੀ ਦਿੱਸਦੇ ਹਨ, ਇਸ ਲਈ ਮੈਂ ਭੀ ਦੁਨੀਆਂ ਨਾਲ ਠਾਠਾ-ਬਾਗਾ ਰੱਖਕੇ ਗੁਜ਼ਾਰਾ ਕਰ ਰਹੀ ਹਾਂ । ਇਹ ਸੁਣਕੇ ਫਕੀਰ ਨੇ ਕਿਹਾ–ਏਹ ਕੁਝ ਪਾਯਾ ਕਿਥੋਂ ਹੈ ? ਉੱਤਰ ਵਿਚ ਵੀਰਾਂ ਬਾਈ ਨੇ ਕਿਹਾ–ਐਵੇਂ ਹੀ, ਪਤਿ ਪਰਮੇਸ਼ਰ ਦੀ ਮੇਹਰ ਨਾਲ, ਇਕੋ ਹੀ ਰਾਤ ਵਿਚ, ਹਾਂ ! ਸੱਚ ਮੁੱਚ ਇਕੋ ਹੀ ਰਾਤ ਨਾਲ ! ਮੈਂ ਮਾਂ ਪਾਸੋਂ ਸੁਣਿਆਂ ਕਰਦੀ ਸਾਂ, ਕਿ ਇਸਤ੍ਰੀ ਦਾ ਪਤੀ ਹੀ ਪਰਮੇਸ਼੍ਵਰ ਹੈ, ਇਸਤ੍ਰੀ ਨੂੰ ਪਤਿ ਦੀ ਸੇਵਾ ਵਲੋਂ ਕਦੇ ਵੀ ਸੰਗਾ-ਸ਼ਰਮ ਤੇ ਆਲਸ ਨਹੀਂ ਕਰਨਾ ਚਾਹੀਦਾ । ਜਿਸ ਇਸਤ੍ਰੀ ਦਾ ਪਤੀ ਨਰਾਜ਼ ਰਹਿੰਦਾ ਹੈ, ਉਸਨੂੰ ਦਰਗਾਹ

ਵਿਚ ਢੋਈ ਨਹੀਂ ਮਿਲੇਗੀ, ਜੋ ਇਸਤ੍ਰੀ ਅਪਨੇ ਪਤੀ ਦੀ ਤਾਂ ਸੇਵਾ ਨਹੀਂ ਕਰਦੀ, ਪਤੀ ਦੀ ਆਗਯਾ ਵਿਚ ਨਹੀਂ ਤੁਰਦੀ, ਉਹ ਭਾਵੇਂ ਕਿੰਨੇ ਹੀ ਜਪ, ਤਪ, ਨੇਮ, ਧਰਮ ਤੇ ਸਿਮਰਨ ਕਰ ਲਵੇ, ਭਾਵੇਂ ਕਿੰਨੇ ਹੀ ਪੀਰ, ਫਕੀਰ ਤੇ ਸੰਤਾਂ ਨੂੰ ਖੁਸ਼ ਕਰ-ਲਵੇ, ਉਸ ਉਤੇ ਰੱਬ ਦੀ ਮੇਹਰ ਨਹੀਂ ਹੋਵੇਗੀ, ਜੋ ਇਸਤ੍ਰੀ ਅਪਨੇ ਪਤੀ ਦੀ ਆਗਯਾਕਾਰ ਹੈ, ਪਤੀ ਨੂੰ ਖੁਸ਼ ਰਖਦੀ ਹੈ ਅਤੇ ਪਤਿਬ੍ਰਤ ਧਰਮ ਵਾਲੀ ਹੈ, ਉਸ ਇਸਤ੍ਰੀ ਦੀ ਆਗਯਾ ਨੂੰ ਬ੍ਰਹਮਾਂ, ਵਿਸ਼ਨ ਤੇ ਸ਼ਿਵਜੀ ਭੀ ਨਹੀਂ ਮੋੜ ਸਕਦੇ । ਏਹੋ ਜੇਹੀਆਂ ਗੱਲਾਂ ਮੈਂ ਹਰ ਰੋਜ ਮਾਂ ਕੋਲੋਂ ਸੁਣਿਆਂ ਕਰਦੀ ਸੀ। ਏਨੇ ਚਿਰ ਨੂੰ ਮੇਰਾ ਵਿਆਹ ਹੋ ਗਿਆ ਤਾਂ ਮੈਨੂੰ ਪਤਾ ਲੱਗਾ ਜੋ ਮੈਂ ਹੁਣ ਇਸਤ੍ਰੀ ਹਾਂ ਅਤੇ ਜਿਸ ਨਾਲ ਮੇਰੇ ਫੇਰੇ ਹੋਏ ਹਨ, ਉਹ ਮੇਰਾ ਪਤੀ ਹੈ, ਮੈਨੂੰ ਇਉਂ ਮਲੂਮ ਹੋਇਆ ਕਿ ਮਾਂ ਜੇਹੜੀਆਂ ਗੱਲਾਂ ਮੈਨੂੰ ਰੋਜ਼ ਸੁਣਾਇਆ ਕਰਦੀ ਸੀ, ਉਹ ਮੈਨੂੰ ਹੀ ਸਿਖ੍ਯਾ ਦੇਂਦੀ ਸੀ, ਉਹ ਸਾਰੀਆਂ ਮੇਰੇ ਹੀ ਵਾਸਤੇ ਨਸੀਹਤਾਂ ਸਨ, ਮੈਂ ਹੀ ਉਨ੍ਹਾਂ ਗੱਲਾਂ ਉਤੇ ਤੁਰਨਾ ਹੈ, ਇਨ੍ਹਾਂ ਸੋਚਾਂ ਵਿਚ ਹੀ ਮੈਂ ਡੋਲੀ ਚੜ੍ਹਕੇ ਸੌਹਰੇ ਘਰ ਆ ਗਈ, ਰਾਤ ਪਈ ਮੇਰੇ ਪਤੀ ਜੀ ਦੇ ਕੋਲ ਮੇਰਾ ਮੰਜਾ ਡਾਹਿਆ ਗਿਆ, ਸਿਆਲ ਦੀ ਰਾਤ ਸੀ, ਘਰ ਦੇ ਅੰਦਰ ਹੋਰ ਭੀ ਸਾਰਿਆਂ ਦੀਆਂ ਮੰਜੀਆਂ ਸਨ, ਸਾਰੇ ਆਪੋ ਆਪਣੀਆਂ ਮੰਜੀਆਂ ਉਤੇ ਸੁੱਤੇ ਹੋਏ ਸਨ, ਉਸ ਵੇਲੇ ਮੇਰੇ ਪਤੀ ਦੇ ਮੂੰਹੋਂ ਅਵਾਜ਼ ਨਿਕਲੀ 'ਪਾਣੀ' ! ਇਸ ਅਵਾਜ਼ ਨੂੰ ਮੈਂ ਸੁਣਿਆ, ਮੈਨੂੰ ਪਤਾ ਨਹੀਂ, ਕਿ ਹੋਰ ਭੀ ਕਿਸੇ ਸੁਣਿਆ ਜਾਂ ਨਹੀਂ, ਪਰ ਮੈਂ ਸੁਣਿਆ ! ਮੈਨੂੰ ਸੋਚ ਪਈ, ਮੇਰਾ ਪਤੀ ਪਰਮੇਸ਼੍ਵਰ ਤਿਹਾਇਆ ਹੈ, ਉਸਨੇ ਪਾਣੀ ਮੰਗਿਆ ਹੈ, ਪਰ ਮੈਨੂੰ ਘਰ ਦਾ ਪਤਾ ਭੀ ਨਹੀਂ ਜੋ ਪਾਣੀ ਕਿਥੇ ਹੈ ? ਮੈਂ ਅੱਜ ਹੀ ਉੱਠਕੇ ਘਰ ਵਿਚੋਂ ਪਾਣੀ ਲੱਭਣ ਲੱਗ ਪਵਾਂ ਅਤੇ ਪਤੀ ਸੇਵਾ ਕਰਨ ਲੱਗ ਪਵਾਂ ਤਾਂ ਸੱਸ-ਸੌਹਰਾ ਦਿਰਾਨੀ ਜਿਠਾਨੀ, ਨਿਣਾਨ ਆਦਿਕ ਤਾਂ ਕੁਝ ਨਾਂ ਆਖਣਗੀਆਂ ? ਫੇਰ-ਖਿਆਲ ਆਇਆ, ਭਾਵੇਂ ਕੁਝ ਆਖਣ, ਮੈਂ ਤਾਂ ਪਤੀ-ਪਰਮੇਸ਼ੁਰ ਨੂੰ ਖੁਸ਼ ਰੱਖਣਾ ਹੈ, ਏਹ ਸੋਚਕੇ ਪਾਣੀ ਲਿਔਣ ਵਾਸਤੇ ਉੱਠੀ, ਮੇਰਾ ਸਿਰ ਭੀ ਥੰਮ ਨਾਲ ਭੱਜ ਗਿਆ, ਪਰ ਹਨੇਰੇ ਵਿਚ ਟੋਹ-ਟਾਹਕੇ ਮੈਂ ਪਾਣੀ ਦਾ ਛੰਨਾ ਭਰ ਲਿਆਈ, ਜਦ ਪਤੀ ਦੇ ਮੰਜੇ ਕੋਲ ਆਈ ਤਾਂ ਉਹ ਮੈਨੂੰ ਸੁੱਤੇ ਪਏ ਮਲੂਮ ਹੋਏ, ਫੇਰ ਮੈਂ ਉਨ੍ਹਾਂ ਨੂੰ ਇਸ ਵਾਸਤੇ ਨਾਂ ਉਠਾਯਾ ਕਿ ਉਨ੍ਹਾਂ ਦੀ

ਨੀਂਦ ਉੱਚਾਟ ਨਾਂ ਹੋ ਜਾਵੇ, ਪਾਣੀ ਦਾ ਛੰਨਾਂ ਫੜਕੇ ਸਾਰੀ ਰਾਤ ਖੜੀ ਰਹੀ, ਦਿਨ ਚੜ੍ਹਦਿਆਂ ਪਤੀ ਨੇ ਪਾਸਾ ਪਰਤਿਆ ਤੇ ਨਾਲੇ ਆਖਿਆ ਪਾਣੀ! ਮੈਂ ਝਟ ਹੀ ਉਨ੍ਹਾਂ ਨੂੰ ਬਾਹੋਂ ਫੜਕੇ ਉਠਾਯਾ ਤੇ ਪਾਣੀ ਦਾ ਛੰਨਾ ਉਨ੍ਹਾਂ ਦੇ ਮੂੰਹ ਨਾਲ ਲਾ ਦਿੱਤਾ। ਉਨ੍ਹਾਂ ਨੇ ਪਾਣੀ ਪੀਕੇ ਮੈਨੂੰ ਕਿਹਾ–ਤੂੰ ਏਡੀ ਛੇਤੀ ਪਾਣੀ ਕਿਥੋਂ ਲੈ ਆਂਦਾ? ਮੈਂ ਰਾਤ ਦੀ ਸਾਰੀ ਗੱਲ ਸੁਣਾਕੇ ਕਿਹਾ, ਮੈਂ ਤਾਂ ਪਾਣੀ ਦਾ ਛੰਨਾਂ ਲੈਕੇ ਹੀ ਸਾਰੀ ਰਾਤ ਖੜੀ ਰਹੀ ਹਾਂ. ਮੇਰੀ ਇਹ ਗੱਲ ਸੁਣਦੇ ਹੀ ਪਤੀ ਪਰਮੇਸ਼ਰ ਨੇ ਮੈਨੂੰ ਕ੍ਰਿਪਾ ਭਰੀ ਨਦਰ ਨਾਲ ਤੱਕਿਆ ਅਤੇ ਮੈਂ "ਨਦਰੀ ਨਦਰਿ ਨਿਹਾਲ" ਹੋ ਗਈ।

## [੫] ਸਫਲ ਕਮਾਈ।

ਬੀਰੋ ਬਾਈ ਨੇ ਫਰੀਦ ਜੀ ਨੂੰ ਕਿਹਾ–'ਮੁਰਸ਼ਦ (ਪੀਰ ਤੋਂ ਬਿਨਾਂ, ਰੱਬ ਦਾ ਮਿਲਣਾ ਮੁਸ਼ਕਲ ਹੈ। ਉਥੋਂ ਇਨ੍ਹਾਂ ਨੂੰ ਮੁਰਸ਼ਦ ਦੇ ਮਿਲਣ ਦੀ ਸੁੱਝੀ। ਤਾਂ ਖ੍ਵਾਜੇ ਦੀ ਅਜਮੇਰ ਪਹੁੰਚੇ, ਉਥੇ ਖ੍ਵਾਜ ਦੀ ਖਿਜ਼ਮਤ ਲੱਗ ਗਏ, ਇਨ੍ਹਾਂ ਨੇ ਤਨ-ਮਨ ਕਰਕੇ ਉਨ੍ਹਾਂ ਦੀ ਸੇਵਾ ਕਰਨੀ ਸ਼ੁਰੂ ਕੀਤੀ। ਪੀਰ ਸਾਹਿਬ ਨੂੰ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ਗਰਮ ਪਾਣੀ ਨਾਲ ਇਸ਼ਨਾਨ ਕਰਾਉਨ ਦਾ ਇਨ੍ਹਾਂ ਦਾ ਨਿਯਮ ਸੀ। ਇਨ੍ਹਾਂ ਨੂੰ ਪੀਰ ਜੀ ਦੀ ਸੇਵਾ ਕਰਦਿਆਂ ਬਾਰਾਂ ਵਰ੍ਹੇ ਗੁਜ਼ਰ ਗਏ, ਤਾਂ ਪੀਰ ਸਾਹਿਬ ਜੀ ਨੇ ਇਨ੍ਹਾਂ ਦੀ ਪ੍ਰੀਖ੍ਯਾ ਕਰਨ ਦੀ ਵਿਉਂਤ ਕੀਤੀ। ਇਕ ਦਿਨ ਮੀਂਹ ਵੱਸ ਰਿਹਾ ਸੀ, ਤਾਂ ਪੀਰ ਸਾਹਿਬ ਜੀ ਨੇ ਹੁਕਮ ਦੇ ਦਿੱਤਾ, ਅੱਜ ਡੇਰੇ ਵਿਚ ਅੱਗ ਬਿਲਕੁਲ ਨਾਂ ਰਹਿਣ ਦਿਓ। ਰੋਜ਼ ਦੇ ਵੇਲੇ ਫਰੀਦ ਜੀ ਉਠੇ ਉਨ੍ਹਾਂ ਨੇ ਪਾਣੀ ਗਰਮ ਕਰਨਾ ਚਾਹਿਆ ਪਰ ਡੇਰੇ ਵਿਚ ਅੱਗ ਨਹੀਂ ਹੈ, ਫੇਰ ਖਿਆਲ ਫੁਰਿਆ ਅੱਗ ਕਿਥੋਂ ਲਿਆਈਏ? ਅਖੀਰ ਕੋਠੇ ਚੜ੍ਹਕੇ ਵੇਖਿਆ ਤਾਂ ਦੂਰ ਸਾਰੇ ਇਕ ਦੀਵਾ ਬਲਦਾ ਨਜ਼ਰ ਆਯਾ, ਖਿਆਲ ਕੀਤਾ, ਉਥੋਂ ਜਾਕੇ ਅੱਗ ਲਿਆਵਾਂ, ਪਰ ਮੋਹਲੇਧਾਰ ਮੀਂਹ ਵੱਸਦਾ ਵੇਖਕੇ ਤੇ ਗਲੀਆਂ ਵਿਚ ਚਿੱਕੜ ਵੇਖਕੇ ਕਹਿਣ ਲੱਗੇ–

"ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥

ਮਨਾ! ਗਲੀਆਂ ਵਿਚ ਚਿੱਕੜ ਹੈ, ਦੀਵੇ ਵਾਲਾ ਘਰ ਦੂਰ ਹੈ, ਪਰ ਪਿਆਰੇ ਨਾਲ ਪ੍ਰੇਮ ਹੈ। ਜੇ ਅੱਗ ਲੈਣ ਜਾਵਾਂ (ਤਾਂ ਸਰੀਰ ਉਪਰਲੀ

ਇਕੋ ਇਕ) ਕੰਬਲੀ ਭਿੱਜੇਗੀ, ਜੇ ਨਾਂ ਜਾਵਾਂ, ਪੀਰ ਜੀ ਦੀ ਸੇਵਾ ਵਿਚ ਵਿਘਨ ਪੈ ਜਾਣ ਕਰਕੇ ਨੇਹੁ ਟੁੱਟ ਜਾਵੇਗਾ; ਹੁਣ ਕੀ ਕੀਤਾ ਜਾਵੇ ?

"ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਫੇਰ ਝਟ ਹੀ ਅੱਗ ਲਿਔਣ ਲਈ ਤੁਰ ਪਏ, ਬਾਹਰ ਨਿਕਲੇ ਤਾਂ ਮੀਂਹ ਹੋਰ ਭੀ ਜ਼ੋਰ ਦਾ ਹੋ ਗਿਆ ਤਾਂ ਫਰੀਦ ਜੀ ਨੇ ਕਿਹਾ–ਬੇਸ਼ਕ ਕੰਬਲੀ ਭਿੱਜ ਸਿੱਜ ਜਾਵੇ, ਇਸਦੀ ਪਰਵਾਹ ਨਹੀਂ, ਹੇ ਅੱਲਾ ! ਬੇਸ਼ਕ ਤੂੰ ਮਨ ਭਾਉਂਦਾ ਮੀਂਹ ਵਸਾਓ, ਮੈਂ ਉਸ ਘਰ ਵਾਲੇ ਸਜਣਾਂ ਨੂੰ ਜਾਕੇ ਜਰੂਰ ਮਿਲਾਂਗਾ, ਉਨ੍ਹਾਂ ਤੋਂ ਅੱਗ ਲਿਆਕੇ ਪਾਣੀ ਗਰਮ ਕਰਕੇ ਪੀਰ ਜੀ ਨੂੰ ਇਸ਼ਨਾਨ ਕਰਾਵਾਂਗਾ, ਤਾਂ ਕਿ ਮੇਰਾ ਪ੍ਰੇਮ ਨਾਂ ਟੁੱਟੇ।

ਇਸ ਤਰ੍ਹਾਂ ਦੀ ਦ੍ਰਿੜ੍ਹਤਾ ਕਰਕੇ ਆਪ ਤੁਰ ਪਏ, ਦੀਵੇ ਵਾਲੇ ਘਰ ਪੁੱਜੇ, ਇਤਹਾਸ ਵਿਚ ਲਿਖਿਆ ਹੈ, ਇਹ ਭੀ ਪੀਰ ਸਾਹਿਬ ਦਾ ਹੀ ਚੋਜ਼ ਸੀ, ਉਥੇ ਇਕ ਵੇਸ੍ਵਾ ਦਾ ਘਰ ਨਜ਼ਰ ਆਇਆ, ਜਿਸ ਵਿਚ ਦੀਵਾ ਬਲ ਰਿਹਾ ਸੀ। ਫਰੀਦ ਜੀ ਨੇ ਵੇਸ੍ਵਾ ਸਰੂਪ ਧਾਰਕੇ ਬੈਠੇ ਹੋਏ ਪੀਰ ਜੀ ਨੂੰ ਜਾਕੇ ਕਿਹਾ–ਮਾਤਾ ! ਮੈਨੂੰ ਅੱਗ ਚਾਹੀਦੀ ਹੈ, ਉਸ ਵੇਸਵਾ ਨੇ ਕਿਹਾ–ਇਥੇ ਅੱਗ ਐਵੇਂ ਨਹੀਂ ਮਿਲਦੀ, ਮੁੱਲ ਮਿਲਦੀ ਹੈ। ਫਰੀਦ ਨਿੰਮੋਝੂਣਾ ਜੇਹਾ ਹੋਗਿਆ, ਕਹਿਣ ਲੱਗਾ–ਮਾਤਾ ! ਮੈਂ ਫਕੀਰ ਦਾ ਬਾਲਕਾ ਹਾਂ, ਮੇਰੇ ਕੋਲ ਦੌਲਤ ਨਹੀਂ ਹੈ, ਹੋਰ ਜੋ ਮੁੱਲ ਆਖੋ, ਦੇਣ ਨੂੰ ਹਾਜ਼ਰ ਹਾਂ। ਵੇਸ੍ਵਾ ਨੇ ਕਿਹਾ–ਪੈਸਿਆਂ ਰੁਪਈਆਂ ਨਾਲ ਅੱਗ ਭੀ ਨਹੀਂ ਮਿਲਦੀ, ਅਪਨੀ ਸੱਜੀ ਅੱਖ ਦਾ ਇਕ ਆਨਾ ਕੱਢਕੇ ਮੈਨੂੰ ਦੇਕੇ, ਤੂੰ ਅੱਗ ਲਿਜਾ ਸਕਦਾ ਹੈਂ। ਏਹ ਸੁਣਕੇ ਫਰੀਦ ਬੜਾ ਖੁਸ਼ ਹੋ ਗਿਆ, ਉਸਨੇ ਝੱਟ ਹੀ ਅਪਨੀ ਅੱਖ ਵਿਚ ਉਂਗਲ ਮਾਰੀ ਅਤੇ ਸੱਜਾ ਡੇਹਲਾ ਕੱਢਕੇ ਵੇਸ੍ਵਾ ਦੇ ਅੱਗੇ ਰੱਖ ਦਿੱਤਾ। ਉਥੋਂ ਅੱਗ ਲੈਕੇ ਡੇਰੇ ਆਯਾ, ਪਾਣੀ ਗਰਮ ਕੀਤਾ, ਪੀਰਜੀ ਨੂੰ ਇਸ਼ਨਾਨ ਕਰਾਯਾ ਅਤੇ ਸੱਜੀ ਅੱਖ ਉਤੇ ਪੱਟੀ ਬੱਧੀ ਵੇਖਕੇ ਖ੍ਵਾਜਾ ਸਾਹਿਬ ਜੀ ਨੇ ਪੁੱਛਿਆ–ਫਰੀਦ ! ਅੱਖ ਉਤੇ ਪੱਟੀ ਕਿਉਂ ਬੱਧੀ ਹੈ ? ਉੱਤਰ ਵਿਚ ਫਰੀਦ ਨੇ ਅਰਜ਼ ਕੀਤੀ–"ਜੀ ! ਆ ਗਈ ਹੈ ? ਬਸ, ਪਰਖ ਤੇ ਪੂਰੇ ਨਿਕਲੇ, ਇਮਤਿਹਾਨ ਵਿਚ ਪਾਸ ਹੋ ਗਏ, ਸਾਰਾ ਕੌਤਕ ਤਾਂ ਪੀਰ ਜੀ ਨੇ ਆਪ ਹੀ ਕੀਤਾ ਸੀ, ਉਹ ਸਭ ਕੁਝ ਜਾਣਦੇ ਸਨ, ਹੁਕਮ ਹੈ–

ਅੱਜ ਫਰੀਦ ਜੀ ਦੀ ਘਾਲ ਦਰ ਤੇ ਕਬੂਲ ਪਈ। ਪੀਰ ਜੀ ਨੇ ਕਿਹਾ—"ਹਾਂ, ਆ ਗਈ ਹੈ, ਸੱਚ ਆ ਗਈ ਹੈ, ਪਰ ਛੋਟੀ ਆਈ ਹੈ, ਕਿਉਂਕਿ ਖੁਦਾ ਦੀ ਬਰਾਬਰੀ ਨਹੀਂ ਨਾਂ ਕਰਨੀ ? ਜ਼ਰਾ ਕੁ ਛੋਟੀ ਆ ਗਈ ਹੈ, ਬੱਚਾ ਜੇ ਆ ਗਈ ਹੈ ਤਾਂ ਪੱਟੀ ਖੋਲ ਦੇਹੁ" ! ਏਹ ਹੁਕਮ ਸੁਣਦੇ ਹੀ ਫਰੀਦ ਜੀ ਨੇ ਪੱਟੀ ਖੋਲ੍ਹ ਦਿੱਤੀ, ਅੱਖ ਪਹਿਲੇ ਵਾਂਗੂ ਹੀ ਨੌਬਰ ਨੌ ਸੀ, ਪਰ ਰਤਾ ਕੁ ਛੋਟੀ ਸੀ, (ਕਹਿੰਦੇ ਹਨ ਅੱਜ ਤਕ ਭੀ ਫਰੀਦ ਬੰਸ ਦੇ ਚਿਸਤੀ ਪੁਰਖਾਂ ਦੀ ਸੱਜੀ ਅੱਖ ਕੁਝ ਕੁ ਛੋਟੀ ਹੁੰਦੀ ਹੈ) ਉਸ ਬਾਹਰਲੀ ਅੱਖ ਆਉਣ ਦੇ ਨਾਲ ਹੀ ਅੰਦਰਲੀਆਂ ਅੱਖਾਂ ਆ ਗਈਆਂ, ਪੀਰ ਜੀ ਦੀ ਮੇਹਰ ਹੋ ਗਈ। ਦਿਨ ਹੁੰਦੇ ਸਾਰ ਪੀਰ ਜੀ ਨੇ ਖੁਸ਼ੀ ਦਾ ਥਾਪੜਾ ਦਿੱਤਾ ਅਤੇ 'ਸਫਲ ਕਮਾਈ, ਖੁਦਾ ਹਾਫਜ਼' ਦੀ ਅਸੀਸ ਦੇਕੇ ਡੇਰੇ ਵਿਚੋਂ ਵਿਦਾ ਕਰ ਦਿੱਤਾ।

## [੬] "ਗੋਦੜੀ ਨਾਲ ਵਰ ਸ੍ਰਾਪ" ।

ਆਪ ਅਜਮੇਰ ਤੋਂ ਵਾਪਸ ਮੁੜੇ ਆਉਂਦੇ ਕਪੂਰ ਦੇ ਕੋਟ ਤੋਂ ਕੁਝ ਉਰੇ ਆ ਗਏ ਤਾਂ ਗਰਮੀ ਦੇ ਦਿਨਾਂ ਕਰਕੇ ਗੋਦੜੀ ਨੂੰ ਲਾਹਕੇ ਇਕ ਦਰਖ਼ਤ ਉਤੇ ਟੰਗ ਦਿੱਤਾ। ਕਹਿੰਦੇ ਹਨ-ਉਸ ਵੇਲੇ ਗੋਦੜੀ ਨੇ ਅਵਾਜ਼ ਦਿੱਤੀ। ਤੇਰੀ ਫਕੀਰੀ ਦੀ ਨਿਸ਼ਾਨੀ ਮੈਂ ਹਾਂ, ਮੈਨੂੰ ਇਉਂ ਦੁਰਕਾਰਦਾ ਹੈਂ, ਤਾਂ ਤੈਨੂੰ ਦੁੱਖ ਹੋਵੇਗਾ। ਫਰੀਦ ਜੀ ਨੇ ਕਿਹਾ—ਜੇ ਏਹੋ ਗੱਲ ਹੈ, ਤੈਨੂੰ ਏਡਾ ਹੀ ਮਾਨ ਹੋ ਗਿਆ ਹੈ ? ਤੂੰ ਨਹੀਂ ਜਾਣਦੀ ਜੋ ਮੇਰੇ ਕਰਕੇ ਤੇਰੀ ਇੱਜ਼ਤ ਹੈ, ਮੈਥੋਂ ਬਿਨਾਂ ਮੁੰਡੇ ਤੈਨੂੰ ਫੀਤਾ-ਫੀਤਾ ਕਰ ਸੁੱਟਣਗੇ ।

ਆਪ ਗੋਦੜੀ ਨੂੰ ਉਥੇ ਹੀ ਸੁੱਟਕੇ ਤੁਰ ਆਏ, ਮਗਰੋਂ ਵਾਗੀ ਮੁੰਡੇ ਆਏ, ਉਨ੍ਹਾਂ ਨੇ ਗੋਦੜੀ ਦਾ ਖਿੱਦੂ ਜੇਹਾ ਬਨਾਕੇ, ਅਜੇਹੀ 'ਹਾਕੀ' ਖੇਡੀ ਜੋ ਉਸਦੀ ਲੀਰ ਲੀਰ ਦੇ ਤੂੰਬੇ ਉੱਡਕੇ ਦਰਖ਼ਤਾਂ ਉਤੇ ਜਾ ਪਏ। ਇਧਰ ਅੱਗੇ ਇਕ ਕਿਲਾ ਬਣ ਰਿਹਾ ਸੀ, ਉਥੇ ਮਜ਼ਦੂਰਾਂ ਦੀ ਲੋੜ ਸੀ, ਉਨ੍ਹਾਂ ਨੇ ਫਰੀਦ ਜੀ ਵੇਗਾਰੀ ਫੜਕੇ ਮਜ਼ਦੂਰਾਂ ਵਿਚ ਧੱਕ ਦਿੱਤਾ। ਆਪ ਦੇ ਸਿਰ ਪੁਰ-ਗਾਰੇ ਦੀ ਟੋਕਰੀ ਚੁਕਾਈ ਗਈ, ਪਰ ਉਹ ਟੋਕਰੀ ਸਿਰ ਨਾਲੋਂ ਇਕ ਹੱਥ ਉੱਚੀ ਰਹਿੰਦੀ। ਕੁਝ ਚਿਰ ਤਾਂ ਵਿਗਾਰ ਕੱਟੀ, ਪਰ ਜਦ ਆਪ ਜੀ ਦੀ ਅਜੇਹੀ ਬਰਕਤ ਵੇਖੀ, ਤਾਂ ਕਿਲਾ ਬਨਵਾਨ ਵਾਲੇ ਸ੍ਰਦਾਰ ਨੇ ਮੁਆਫੀ ਮੰਗਕੇ, ਉਨ੍ਹਾਂ ਦੇ ਨਾਮ ਉਤੇ ਕਿਲੇ ਦਾ ਨਾਮ 'ਫਰੀਦ ਕੋਟ' ਧਰ ਦਿਤਾ।

ਉਥੇ ਕਿਲੇ ਦੇ ਨਾਲ ਹੀ ਫਰੀਦ ਜੀ ਦਾ ਮੁਕਾਮ ਹੈ ਅਤੇ ਫਰੀਦਕੋਟ ਤੋਂ ਕੋਈ ਦੋ-ਢਾਈ ਕੋਹ ਦੀ ਵਾਟ ਉਤੇ ਪੱਕੀ ਸੜਕ ਪੁਰ 'ਫਰੀਦ ਦੀ ਝਿੜੀ' ਹੈ, ਉਥੇ ਅੱਜ ਕਲ ਭੀ ਲੋਕੀ ਸੁੱਖਣਾ ਸੁੱਖਕੇ ਲੀਰਾਂ ਜਾ ਉਡਾਂਦੇ ਹਨ, ਇਹ ਝਿੜੀ ਓਹੀ ਜਗ੍ਹਾਂ ਹੈ, ਜਿਥੇ ਫਰੀਦ ਜੀ ਦੀ ਗੋਦੜੀ ਦੀਆਂ ਧਜੀਆਂ ਮੁੰਡਿਆਂ ਨੇ ਉਡਾਈਆਂ ਸਨ।

## [੭] ਵੈਰਾਗ ਅਵਸਥਾ।

ਇਕ ਦਿਨ ਬਾਬਾ ਫਰੀਦ ਜੀ ਫਿਰਦੇ ੨ ਕਿਲੇ ਦੇ ਬੂਹੇ ਅੱਗੇ ਪਹੁੰਚ ਗਏ, ਉਸ ਵੇਲੇ ਤਿੰਨ ਪਹਿਰ ਦਿਨ ਗੁਜ਼ਰ ਗਿਆ ਸੀ। ਘੜਿਆਲੀ ਨੇ ਘੜਿਆਲ ਵਜਾਇਆ, ਪਹਿਲੋਂ ਉਸਨੇ ਅੱਠ ਘੜੀਆਂ ਵਜਾਈਆਂ ਮਗਰੋਂ ਤਿੰਨ ਪਹਿਰ ਗੁਜਰਨ ਦਾ ਜ਼ਾਹਰ ਕਰਨ ਵਾਸਤੇ ਤਿੰਨ ਵੇਰੀ ਫੇਰ ਵਜਾਇਆ, ਇਹ ਕੁਝ ਵੇਖਕੇ ਬਾਬਾ ਜੀ ਨੇ ਮਨ ਨੂੰ ਉਪਦੇਸ਼ ਦੇਣ ਵਾਸਤੇ, ਇਉਂ ਉਚਾਰਨ ਕੀਤਾ:-

"ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥ ੩੯ ॥
ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ" ॥ ੪੦ ॥

## [੮] ਮਹਿਮਾਨ ਨਿਵਾਜ਼ੀ।

ਇਕ ਦਿਨ ਕੋਈ ਇਨ੍ਹਾਂ ਦਾ ਮਿੱਤ੍ਰ ਫ਼ਕੀਰ ਇਨ੍ਹਾਂ ਦੇ ਮੁਕਾਮ ਤੇ ਆ ਗਿਆ, ਪਰ ਕੁਦਰਤ ਨਾਲ ਉਸ ਦਿਨ ਰਾਤ ਦੇ ਸਮੇ ਡੇਰੇ ਵਿਚ ਕੋਈ ਰੋਟੀ ਨਹੀਂ ਸੀ ਅਤੇ ਸਿਆਲ ਦੇ ਦਿਨ ਸਨ, ਡੇਰੇ ਵਿਚ ਕੋਈ ਲੇਫ-ਤੁਲਾਈ ਭੀ ਨਹੀਂ ਸੀ। ਜੋ ਕੁਝ ਫਰੀਦ ਜੀ ਦੇ ਕੋਲ ਕੰਬਲੀ ਸੀ, ਓਹ ਉਸਨੂੰ ਦੇ ਦਿੱਤੀ। ਪਰ ਸਿਆਲ ਦੀ ਠੰਢ ਨਾਲ ਨੀਂਦ ਨਾਂ ਆਈ, ਤਾਂ ਉਸਨੇ ਕਿਹਾ :-

"ਫਰੀਦਾ ! ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ" ॥ ੨੧ ॥

ਇਸ ਵਿਚ ਉਸਨੇ ਫਰੀਦ ਨੂੰ ਸੰਬੋਧਨ ਕਰਕੇ ਕਿਹਾ-ਮੈਂ ਤੇਰੇ ਭਰੋਸੇ ਉਤੇ ਅਪਨੇ ਨਾਲ ਕੋਈ ਕੰਬਲ ਜਾਂ ਜੁੱਲਾ ਨਾਂ ਲਿਆਂਦਾ, ਤਦੇ ਹੀ ਠੰਢ ਦੇ ਨਾਲ ਦੁਖੀ ਹੋ ਰਿਹਾ ਹਾਂ, ਜੇ ਮੈਂ ਬਿਗਾਨੀ ਆਸ ਉਤੇ ਨਾਂ ਰਹਿੰਦਾ

ਤਾਂ ਮੈਂ ਅਪਨਾ ਗੋਦੜਾ ਲਈ ਆਉਂਦਾ, ਸੁਖ ਦੀ ਨੀਂਦੇ ਸੌਂ ਤਾਂ ਰਹਿੰਦਾ? ਉਸਦੀ ਏਹ ਗੱਲ ਸੁਣਕੇ, ਫਰੀਦ ਜੀ ਨੇ ਕਿਹਾ :–

"ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ" ॥ ੨੨ ॥

ਜੇ ਮੈਂ ਕੋਲ ਹੁੰਦਾ ਲੁਕਾ ਰਖਿਆ ਹੋਵੇ, ਤਾਂ ਮੇਰਾ ਸਰੀਰ ਅੱਗ ਦੇ ਕੋਲਿਆਂ ਉਤੇ ਇਉਂ ਸੜੇ, ਜਿਵੇਂ ਮਜੀਠ ਰਿੱਝਦੀ ਹੈ। ਆਹ! ਮਿੱਤ੍ਰ ਦੀ ਪ੍ਰਾਹੁਣਚਾਰੀ ਦਾ ਕੇਹਾ ਸੋਹਣਾ ਭਾਵ ਦੱਸਿਆ ਹੈ, ਕੋਲ ਹੁੰਦਾ ਲੁਕਾਉਨਾ ਨਹੀਂ ਅਤੇ ਮੰਗਣ ਕਿਸੇ ਦਿਓਂ ਜਾਣਾ ਨਹੀਂ। ਜੇਹਾ ਕਿ ਕਬੀਰ ਜੀ ਨੇ ਭੀ ਕਿਹਾ ਹੈ, ਕਿ–

"ਘਰ ਮਹਿ ਹੈ ਸੋ ਢੂੰਢਿ ਖਾਹਿ ॥ ਅਵਰ ਕਿਸੀ ਕੇ ਮਤਿ ਹੀ ਜਾਹਿ" ॥

ਜਦ ਏਡੀ ਸੌਂਹ ਫਰੀਦ ਜੀ ਨੇ ਖਾ ਲਈ ਤਾਂ ਆਏ ਹੋਏ ਮਿੱਤ੍ਰ ਦੀ ਭੀ ਤਸੱਲੀ ਹੋਈ ਅਤੇ ਉਸਨੇ ਅਪਨੀ ਭੁੱਲ ਦਾ ਪਛਤਾਵਾ ਕਰਕੇ ਅੱਗੇ ਨੂੰ ਉਨ੍ਹਾਂ ਪਾਸੋਂ ਉਪਦੇਸ਼ ਲੈਕੇ ਘਰ ਨੂੰ ਗਿਆ।

## [੯] ਲੋਕਾਂ ਨੂੰ ਸਿੱਖਯਾ।

ਇਕ ਦਿਨ ਸ਼ੈਹਰ ਦਾ ਰਾਜਾ ਮਰ ਗਿਆ, ਲੋਕੀ ਉਸਦਾ ਸਸਕਾਰ ਕਰਨ ਲੈ ਗਏ। ਕੁਦਰਤ ਨਾਲ ਫਿਰਦੇ ੨ ਫਰੀਦ ਜੀ ਭੀ ਉਥੇ ਪੁੱਜ ਗਏ, ਉਸ ਵੇਲੇ ਦੀ ਹਾਲਤ ਵੇਖਕੇ, ਆਪ ਨੂੰ ਵੈਰਾਗ ਦਾ ਹੂਟਾ ਆਇਆ ਤੇ ਇਸ ਤਰ੍ਹਾਂ ਲੋਕਾਂ ਨੂੰ ਉਪਦੇਸ਼ ਕੀਤਾ–

"ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥ ੪੫ ॥
ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇ ਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ ੪੬ ॥
ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥ ੪੭ ॥
ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥ ੪੮ ॥

ਕੁਝ ਚਿਰ ਫਰੀਦਕੋਟ ਵਾਸਾ ਕਰਕੇ, ਫੇਰ ਉਥੋਂ ਤੁਰਕੇ ਪਾਕ ਪਟਨ ਆ ਰਹੇ ਅਤੇ ਇਥੇ ਹੀ ਇਨ੍ਹਾਂ ਨੇ ਅੱਸੀ ਵਰ੍ਹੇ ਦੀ ਉਮਰਾ ਵਿਚ ਇਕ ਰੰਡੀ ਖਤ੍ਰਾਣੀ ਨੂੰ ਮੁਸਲਮਾਨੀ ਬਣਾਕੇ ਉਸ ਨਾਲ ਨਿਕਾਹ ਕਰਾਇਆ। ਜਿਸ ਤੋਂ ਆਪ ਦੀ ਉਲਾਦ ਵੀ ਹੋਈ ਜੋ ਅੱਜ ਤਕ ਪਸ਼ਰ ਬਪਸ਼ਰ ਤੁਰੀ ਆਉਂਦੀ ਹੈ।

# [੧੦] ਮਨ ਨੂੰ ਉਪਦੇਸ਼।

ਇਕ ਦਿਨ ਆਪ ਸੈਰ ਕਰਦੇ ੨ ਦਰਿਆ ਦੇ ਕੰਢੇ ਉਤੇ ਇਕ ਬਗਲੇ ਨੂੰ ਵੇਖਦੇ ਹਨ, ਜੋ ਮੱਛੀ ਨਾਲ ਖੇਡਾਂ ਕਰ ਰਿਹਾ ਸੀ, ਉਧਰ ਕੋਈ ਸ਼ਿਕਾਰੀ ਬਾਜ਼ ਦਾ ਸ਼ਿਕਾਰ ਖੇਡ ਰਿਹਾ ਸੀ, ਉਸ ਬਾਜ਼ ਨੇ ਬਗਲੇ ਉਤੇ ਝਪਟਾ ਮਾਰਿਆ ਤੇ ਉਸਦੀ ਗਿੱਚੀ ਮਰੋੜ ਸੁੱਟੀ। ਏਹ ਕੌਤਕ ਵੇਖਕੇ ਆਪ ਨੇ ਇਉਂ ਉਚਾਰਿਆ :—

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥ ੯੯ ॥

[੧੧] ਇਕ ਦਿਨ ਪਾਕ ਪਟਨ ਸ਼ੈਹਰ ਨੂੰ ਦਰਿਆ ਨੇ ਢਾਹ ਲਾ ਦਿੱਤੀ, ਦੁਨੀਆਂ ਸ਼ੈਹਰ ਨੂੰ ਛੱਡ ੨ ਕੇ ਭੱਜਨ ਲੱਗੀ ਅਤੇ ਸ਼ੈਹਰ ਦੇ ਸਿਆ-ਣਿਆਂ ਪੁਰਸ਼ਾਂ ਨੇ ਆਣਕੇ ਫਰੀਦ ਜੀ ਦੇ ਚਰਨ ਫੜਕੇ ਬੇਨਤੀ ਕੀਤੀ— ਫ਼ਕੀਰ ਸਾਈਂ, ਸਾਰਾ ਸ਼ੈਹਰ ਰੁੜ੍ਹ ਚਲਿਆ ਹੈ, ਕਰਮ ਕਰੋ, ਤਾ ਕਿ ਕੋਈ ਬਚਾਉ ਦੀ ਸੂਰਤ ਹੋ ਜਾਏ। ਲੋਕਾਂ ਦੀ ਬੇਨਤੀ ਸੁਣਕੇ ਆਪ ਦਰਿਆਉ ਦੇ ਕੰਢੇ ਉਤੇ ਆਏ ਅਤੇ ਆਣਕੇ ਕਿਹਾ—

ਕੰਧੀ··ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥

ਆਪ ਦਾ ਏਨਾਂ ਉਚਾਰਦਿਆਂ ਹੀ ਦਰਿਆਉ ਪਿਛਾਂਹ ਮੁੜ ਗਿਆ, ਉਸਨੇ ਢਾਹ ਛੱਡ ਦਿੱਤੀ। ਪਰ ਮਗਰੋਂ ਖਿਆਲ ਆਯਾ, ਮੈਂ ਭੁੱਲ ਕੀਤੀ ਹੈ, ਮੈਨੂੰ ਕੀ ਪਤਾ, ਖੁਦਾ ਦਾ ਕੀ ਹੁਕਮ ਹੈ, ਜੋ ਖੁਦਾ ਦਾ ਹੁਕਮ ਹੈ, ਓਹ ਹੋਣਾ ਹੀ ਯੋਗ ਹੈ, ਇਹ ਵਿਚਾਰ ਕਰਦੇ ਹੀ, ਆਪਨੇ ਫੇਰ ਕਿਹਾ—

ਜਿਧਰ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥ ੯੪ ॥

ਏਹ ਸੁਣਕੇ ਦਰਿਆਉ ਦਾ ਵਹਿਣ ਫੇਰ ਸ਼ੈਹਰ ਵੱਲ ਮੁੜ ਪਿਆ, ਕੋਈ ਥੋੜੀ ਜਿੰਨੀ ਜਗ੍ਹਾਂ ਨੂੰ ਢਾਹਕੇ, ਉਥੇ ਇਕ ਦਰਖ਼ਤ ਸੀ, ਉਥੋਂ ਤਕ ਦਰਿਆਉ ਮਾਰੋ ਮਾਰ ਕਰਦਾ ਢਾਹੁੰਦਾ ਹੋਯਾ ਅੱਗੇ ਵਧਦਾ ਗਿਆ, ਪਰ ਜਦ ਉਸਨੇ ਉਸ ਦਰਖ਼ਤ ਨੂੰ ਢਾਹ ਲਿਆ ਤਾਂ ਅਪਨੇ ਆਪ ਹੀ ਦਰਿ-ਆਉ ਦਾ ਵੈਹਣ ਉਸ ਪਾਸੋਂ ਹਟਕੇ ਦੋ ਕੁ ਮੀਲ ਦੂਜੇ ਵੰਨੇ ਹੋ ਗਿਆ, ਤਾਂ ਆਪ ਨੇ ਲੋਕਾਂ ਨੂੰ ਉਪਦੇਸ਼ ਦੇਕੇ ਬਾਸਤੇ ਉਚਾਰਿਆ:—

"ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥ ੯੬ ॥
ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥
ਗੋਰਾਂ ਸੇ ਨਿਮਾਣੀਆਂ ਬਹਸਨਿ ਰੂਹਾਂ ਮਲਿ ॥
ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥ ੯੭ ॥
ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥
ਇਕਨਾ ਨੋ ਸਭ ਸੋਝੀ ਆਈ ਇਕ ਫਿਰਦੇ ਵੇ ਪਰਵਾਹਾ ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥ ੯੮ ॥

[੧੨] ਇਕ ਸਮੇਂ ਆਪ ਫਿਰਦੇ੨ ਮੁਲਤਾਨ ਸ਼ੈਹਰ ਚਲੇ ਗਏ, ਉਥੇ ਬਜ਼ਾਰ ਵਿਚ ਕੀ ਵੇਖਦੇ ਹਨ, ਕਿ ਇਕ ਵੇਸ੍ਵਾ ਅਪਨੀ ਲੌਂਡੀ ਨੂੰ ਬੁਰੀ ਤਰ੍ਹਾਂ ਨਾਲ ਮਾਰ ਰਹੀ ਹੈ, ਲੌਂਡੀ ਉਤੇ ਫਰੀਦ ਜੀ ਨੂੰ ਤਰਸ ਆਯਾ, ਇਨ੍ਹਾਂ ਨੇ ਵੇਸ੍ਵਾ ਨੂੰ ਕਿਹਾ—ਬੱਚਿਆ, ਇਸ ਵਿਚਾਰੀ ਨੂੰ ਕਿਉਂ ਮਾਰਦੀ ਹੈਂ? ਉਸਨੇ ਕਿਹਾ—ਅੱਜ ਪੰਦ੍ਹਾਂ ਦਿਨ ਹੋ ਗਏ, ਜੋ ਇਸਨੂੰ ਸੁਰਮਾ ਰਗੜਨ ਤੇ ਲਾਯਾ ਹੈ, ਇਸ ਪਾਸੋਂ ਪੰਦ੍ਹਾਂ ਦਿਨਾਂ ਵਿਚ ਭੀ ਸੁਰਮਾਂ ਨਹੀਂ ਰਗੜਿਆ ਗਿਆ, ਅੱਜ ਮੈਂ ਉਸ ਸੁਰਮੇ ਦੀ ਸਲਾਈ ਭਰਕੇ ਅੱਖਾਂ ਵਿਚ ਪਾਈ, ਸੁਰਮੇ ਦੀ ਰੜਕ ਨਾਲ ਮੇਰੀਆਂ ਅੱਖਾਂ ਹਾਲੋਂ ਬਿਹਾਲ ਹੋ ਗਈਆਂ ਹਨ। ਫਰੀਦ ਜੀ ਨੇ ਦੋਹਾਂ ਨੂੰ ਸਮਝਾ-ਬੁਝਾਕੇ ਮਾਰ ਤੋਂ ਛੁਡਾ ਦਿੱਤਾ ਅਤੇ ਆਪ ਅਪਨੇ ਸਥਾਨ ਤੇ ਚਲੇ ਆਏ, ਕੁਝ ਦਿਨਾਂ ਮਗਰੋਂ ਫੇਰ ਸ਼ੈਹਰ ਵਿਚ ਗਏ, ਤਾਂ ਓਹ ਲੌਂਡੀ ਬਜ਼ਾਰ ਵਿਚ ਮਿਲੀ, ਉਸਨੇ ਫਰੀਦ ਜੀ ਨੂੰ ਸਲਾਮ ਕੀਤੀ, ਤਾਂ ਇਨ੍ਹਾਂ ਨੇ ਉਸਤੋਂ ਪੁੱਛਿਆ—ਤੇਰੀ ਸੁਆਮਣੀ ਕਿਥੇ ਹੈ? ਉਸਨੇ ਕਿਹਾ—ਜੀ! ਉਹ ਮਰ ਗਈ ਹੈ, ਪਰ ਮੋਈ ਭੀ ਬੁਰੀ ਹਾਲਤ ਨਾਲ, ਤੜਪ੨ ਕੇ ਕੁੱਤੇ ਦੀ ਮੌਤ ਮੋਈ ਹੈ। ਉਸਨੂੰ ਆਤਸ਼ਕ ਫਿੱਟ ਗਿਆ ਸੀ, ਜਿਸ ਕਰਕੇ ਕੋੜ੍ਹੀ ਹੋ ਗਈ ਤੇ ਉਸੇ ਰੋਗ ਨਾਲ ਮਰ ਗਈ, ਕਿਸੇ ਨੇ ਉਸਨੂੰ ਕੋੜ੍ਹ ਰੋਗ ਤੋਂ ਡਰਦਿਆਂ ਹੋਯਾਂ ਨਾਂ ਗ਼ੁਸਲ ਕਰਾਯਾ ਸੀ, ਤੇ ਨਾਂ ਹੀ ਖੱਫਨ। ਚੂੜ੍ਹਿਆਂ ਨੇ ਲਿਜਾਕੇ ਬਾਹਰ ਸੁੱਟ ਦਿੱਤਾ ਸੀ, ਬਾਬਾ ਜੀ! ਨਿਖਸਮੀਆਂ ਦਾ ਏਹੋ ਹਾਲ ਹੁੰਦਾ ਹੈ ਨਾਂ? ਫਰੀਦ ਜੀ ਨੇ ਕਿਹਾ—ਤੂੰ ਸਾਡੇ ਨਾਲ ਚਲੇਂ ਅਤੇ ਜਿੱਥੇ ਉਸਦਾ ਮੁਰਦਾ ਸੁੱਟ ਆਏ ਸਨ, ਉਹ ਜਗ੍ਹਾਂ ਸਾਨੂੰ ਵਿਖਾ ਆਓ। ਉਹ ਲੌਂਡੀ ਫਰੀਦ ਜੀ ਦੇ ਨਾਲ ਆ ਗਈ, ਫਰੀਦ ਜੀ ਨੇ ਉਸਦਾ ਮੁਰਦਾ ਵੇਖਿਆ ਅਤੇ ਸਿਰ ਵੱਲ ਬਹਿਕੇ ਉਸਦੀਆਂ ਅੱਖਾਂ ਨੂੰ [illegible]

ਵੇਖਦੇ ਹਨ, ਕਿ ਅੱਖਾਂ ਦੇ ਵਿਚ ਨਿੱਕੇ ੨ ਉੱਡਨੇ ਕੀੜੇ ਅੰਡੇ ਦੇਈ ਬੈਠੇ ਹਨ, ਉਸਦੀ ਹਾਲਤ ਵੇਖਕੇ ਆਪ ਨੇ ਉਚਾਰਿਆ :–

"ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥ ੧੪ ॥

[੧੩] ਆਪ ਦਾ ਸਰੀਰ ਬੁੱਢਾ ਹੋ ਗਿਆ, ਇਕ ਦਿਨ ਆਪ ਨਿਮਾਜ਼ ਗੁਜ਼ਾਰਨ ਵਾਸਤੇ ਤਿਆਰ ਹੋਏ ਅਤੇ ਉਜੂ ਸਾਜਨ ਲਈ ਕੁੱਜਾ (ਲੋਟਾ) ਫੜਣ ਲਈ ਉੱਠਨ ਲੱਗੇ, ਪਰ ਸਰੀਰ ਦੀ ਕਮਜ਼ੋਰੀ ਕਰਕੇ ਉੱਠਿਆ ਨਾਂ ਗਿਆ, ਤਾਂ ਆਪ ਨੇ ਉਚਾਰਿਆ:–

"ਫਰੀਦਾ ਇੰਨੀ ਨਿਕੀ ਜੰਘੀਐ ਥਲ ਡੂਗਰ ਭਵਿਓਮਿ੍ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥ ੨੦ ॥
ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥

ਇਤਹਾਸ ਤੋਂ ਇਹ ਗੱਲ ਸਿੱਧ ਹੁੰਦੀ ਹੈ, ਕਿ ਆਪ ਮੁਸਲਮਾਨੀ ਮੱਤ ਉਤੇ ਪ੍ਰਪੱਕਨਿਸਚੇ ਵਾਲੇ ਸਨ, (ਖਾ: ਟੈ: ਸੁ: ਦੇ ਲਿਖੇ ਹੋਏ ਜੀਵਨ ਬ੍ਰਿਤਾਂਤ ਵਿਚ ਲਿਖਿਆ ਹੈ)–ਇਨ੍ਹਾਂ ਨੇ ਕਈ ਹਜ਼ਾਰ ਹਿੰਦੂਆਂ ਨੂੰ ਮੁਸਲਮਾਨ ਕੀਤਾ ਸੀ। ਅੰਤ ੯੫ ਵਰ੍ਹੇ ਦੀ ਉਮਰਾ ਭੋਗਕੇ ਸੰਮਤ ੧੩੨੫ ਬਿ: (ਸੰਨ ੧੨੬੮ ਈ:) ਨੂੰ ਪਾਕ ਪਟਨ ਸ਼ੈਹਰ ਵਿਚ ਹੀ ਪਿਆਲਾ ਪਾ ਗਏ ਸਨ। ਆਪ ਜੀ ਦੀ ਉਚਾਰੀ ਹੋਈ ਬਾਣੀ-ਬੜੀ ਰਸ ਭਰੀ, ਮਨ ਨੂੰ ਖਿੱਚ ਪਾਣ ਵਾਲੀ ਅਤੇ ਉਪਦੇਸ਼-ਸਿਖਸ਼ਾ ਦੀ ਭਰੀ ਹੋਈ ਹੈ, ਇਨ੍ਹਾਂ ਦੀ ਗੱਦੀ ਪਾਕ ਪਟਨ ਸ਼ੈਹਰ ਜ਼ਿਲਾ ਮਿੰਟਗੁਮਰੀ ਵਿਚ ਹੈ, ਜਿਥੇ ਸਾਲ ਦੇ ਸਾਲ ਬੜਾ ਭਾਰਾ ਮੇਲਾ ਲੱਗਦਾ ਹੈ ॥

ਨੋਟ–ਮੁਸਲਮਾਨੀ ਮੱਤ ਵਿਚ ਕੋਈ ਪੀਰ-ਫਕੀਰ ਗੁਜ਼ਰ ਜਾਵੇ, ਤਾਂ ਉਸਨੂੰ 'ਗੁਜ਼ਰ ਗਿਆ ਜਾਂ ਫ਼ੌਤ ਹੋ ਗਿਆ ਨਹੀਂ ਕਹਿੰਦੇ'। 'ਫ਼ੌਤ ਹੋ ਗਿਆ' ਆਮ ਲੋਕਾਂ ਵਾਸਤੇ ਵਰਤਿਆ ਜਾਂਦਾ ਹੈ, ਪੀਰਾਂ-ਫਕੀਰਾਂ ਲਈ 'ਪਿਆਲਾ ਪਾ ਗਏ' ਕਿਹਾ ਕਰਦੇ ਹਨ ॥

(੬੯) ਬਿਆਸ ਜੀ ਦੀ ਕਥਾ।

## "ਗੁਣ ਗਾਵੈ ਮੁਨਿ ਬਯਾਸ ਜਿਨਿ ਬੇਦ ਬਯਾਕਰਣ ਬਿਚਾਰਿਅ" ॥ (ਸਵਯੇ ਮ: ੧ ਕੇ)

"ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ" (ਕਾਨੜਾ ਮ: ੪)

ਬ੍ਰਹਮਾ ਕਮਲ ਦਾ ਪੁੱਤ ਅਤੇ ਬਿਆਸ ਮਛੋਦਰੀ ਦਾ ਪੁੱਤ ਸੀ ਪਰ

ਤਪ ਦੇ ਤਪਨ ਕਰਕੇ ਪੂਜਾ ਕਰਾਉਨ ਦੇ ਯੋਗ ਹੋ ਗਏ ਸਨ ॥

ਬਿਆਸ ਜੀ ਦੇ ਜਨਮ ਦੀ ਕਥਾ ਅਸੀ 'ਨਾਭਾ-ਭਗਤ ਮਾਲ-ਸਟੀਕ ਭਾਗ੧ ਦਾ ਚਰਿਤ੍ਰ ੧੭੫' ਪਰਾਸਰ ਰਿਖਿ ਦੇ ਪ੍ਰਸੰਗ ਵਿਚ ਲਿਖ ਚੁਕੇ ਹਾਂ ਉਥੇ ਵੇਖੋ, ਇਥੇ ਉਸਦੇ 'ਗੁਣ ਗਾਉਣ ਦਾ ਪ੍ਰਸੰਗ ਲਿਖਦੇ ਹਾਂ'

ਜਦ ਤ੍ਰੇਤਾ ਯੁਗ ਦਾ ਅੰਤ ਹੋ ਗਿਆ ਤੇ ਦ੍ਵਾਪੁਰ ਦਾ ਅਰੰਭ ਹੋਯਾ ਤਾਂ ਉਪਰਿਚਰ ਵਸੂ ਦੇ-ਵੀਰਯ ਤੋਂ ਪੈਦਾ ਹੋਏ-ਪਰਾਸਰ ਤੋਂ ਸਤਯਵਤ੍ਰੀ ਵਿਚੋਂ ਹਰੀ ਦਾ ਕਲਾਵਤਾਰ ਯੋਗੀ ਵ੍ਯਾਸ ਦਾ ਜਨਮ ਹੋਯਾ। ਉਹ ਵ੍ਯਾਸ ਜੀ ਇਕ ਵੇਰੀ ਸੂਰਜ ਚੜ੍ਹਦਿਆਂ ਹੀ ਸੁਰਸ੍ਵਤੀ ਨਦੀ ਦੇ ਪਵਿਤ੍ਰ ਜਲ ਵਿਚ ਇਸ਼ਨਾਨ ਆਦਿਕ ਕਰਕੇ ਇਕਾਂਤ ਬੈਠੇ ਸਨ। ਦਿਨ ਬਦਿਨ ਉਮਰਾ ਦਾ ਖੀਨ, ਅਧਰਮ ਦਾ ਵਾਧਾ ਅਤੇ ਸ੍ਰਿਸ਼ਟੀ ਨੂੰ ਧਰਮ ਕਰਮ ਭ੍ਰਸ਼ਟ ਹੁੰਦਾ ਜਾਣਕੇ, ਰਿਖੀ ਜੀ ਨੇ ਵਿਚਾਰ ਕੀਤਾ ਅਤੇ ਲੋਕ ਉਪਕਾਰ ਦੇ ਵਾਸਤੇ ਵ੍ਯਾਸ ਜੀ ਨੇ ਇਕ ਵੇਦ ਤੋਂ ਚਾਰ ਵੇਦ ਕਰ ਦਿੱਤੇ, ਫੇਰ ਇਤਹਾਸ ਪੁਰਾਣ ਸਰੂਪ ਪੰਜਵਾਂ ਵੇਦ ਬਨਾਯਾ। ਰਿਗ ਵੇਦ ਪੈਲ ਰਿਖਿ ਨੂੰ, ਸ਼ਾਮ ਵੇਦ ਜੈਮਿਨਿ ਰਿਖਿ ਨੂੰ, ਯੁਜੁਰ ਵੇਦ ਵੈਸ਼ੰਪਾਯਨ ਰਿਖਿ ਨੂੰ, ਅਥਰਵਨ ਵੇਦ ਅੰਗਰਿਸ ਕੁਲ ਦੇ ਸੁਮੰਤੁ ਮੁਨਿ ਨੂੰ ਅਤੇ ਇਤਹਾਸ-ਪੁਰਾਣ ਲੋਮ ਹਰਸ਼ ਨੂੰ ਪੜ੍ਹਾਯਾ। ਮੁਨਿ ਨੇ ਕ੍ਰਿਪਾ ਪੂਰਬਿਕ ਸਾਰੇ ਵੇਦਾਂ ਸਾਰੰਸ ਭਾਰਤ ਉਪਖ੍ਯਾਨ ਬਨਾਯਾ। ਇਸ ਤਰ੍ਹਾਂ ਨਾਲ ਪ੍ਰਾਣੀਆਂ ਦੇ ਭਲੇ ਵਾਸਤੇ ਸਭ ਕੁਝ ਛੱਡਕੇ, ਇਨ੍ਹਾਂ ਉਪਕਾਰੀ ਕਰਮਾਂ ਵਿਚ ਪ੍ਰਵਿਰਤ ਹੋਣ ਪੁਰ ਭੀ ਜਦ ਚਿਤ ਪ੍ਰਸੰਨ ਨਾਂ ਹੋਇਆ ਤਾਂ ਸਰਸ੍ਵਤੀ ਦੇ ਕੰਢੇ ਉਤੇ ਬੈਠਕੇ ਵ੍ਯਾਸ ਜੀ ਚਿੰਤਾ ਕਰਨ ਲੱਗੇ, ਕਿ ਮੈਂ ਦ੍ਰਿੜ੍ਹ ਬ੍ਰਤ ਹੋਕੇ ਵੇਦ ਗੁਰੂ ਤੇ ਅਗਨਿ ਦੀ ਉਪਾਸ਼ਨਾ ਕੀਤੀ ਹੈ ਅਤੇ ਨਿਸ-ਕਪਟ ਹੋਕੇ ਉਨ੍ਹਾਂ ਦੀ ਆਗਯਾ ਦਾ ਪਾਲਨ ਕੀਤਾ ਹੈ। ਫੇਰ ਮੈਂ ਮਹਾਭਾਰਤ ਦੇ ਬਹਾਨੇ ਨਾਲ ਸਾਰੇ ਵੇਦਾਂ ਦਾ ਸਾਰੰਸ ਜਗਤ ਨੂੰ ਵਿਖਾ ਦਿੱਤਾ ਹੈ, ਜਿਸਨੂੰ ਪੜ੍ਹਕੇ, ਜਿਨ੍ਹਾਂ ਨੂੰ ਵੇਦ ਦਾ ਅਧਿਕਾਰ ਨਹੀਂ ਹੈ, ਇਸ ਤਰ੍ਹਾਂ ਦੇ ਸ਼ੂਦ੍ਰ ਤੇ ਇਸਤ੍ਰੀ ਆਦਿਕ ਭੀ ਅਪਨੇ ਧਰਮ-ਕਰਮ ਨੂੰ ਜਾਣ ਸਕਦੇ ਹਨ। ਪਰ ਤਦ ਭੀ ਮੇਰਾ ਇਹ ਬ੍ਰਹਮ ਦੀ ਅੰਸ ਰੂਪ ਜੀਵਾਤਮਾ ਅਪਨੇ ਸਰੂਪ ਨੂੰ ਅਪ੍ਰਾਪਤ ਜੇਹਾ ਹੀ ਮਲੂਮ ਹੁੰਦਾ ਹੈ, ਕਿਉਂਕਿ ਸੁਖੀ ਨਹੀਂ ਹੈ। ਕੀ ਮੈਂ ਖਾਸ ਕਰਕੇ ਭਾਗਵਤ ਧਰਮ ਦਾ ਨਿਰੂਪਣ ਨਹੀਂ ਕੀਤਾ? ਕਿਉਂਕਿ ਭਗਵਤ ਧਰਮ ਹੀ ਪਰਮਹੰਸਾਂ ਨੂੰ ਪਿਆਰਾ ਹੈ ਅਤੇ ਕਿਹ ਪਰਮਹੰਸ

ਪਰਮੇਸ਼੍ਵਰ ਨੂੰ ਪਿਆਰੇ ਹਨ। ਇਸ ਤਰ੍ਹਾ ਅਪਨੇ ਆਪ ਨੂੰ ਸੁਖ ਤੋਂ ਹੀਣਾ, ਤੇ ਦੁਖੀ ਮੰਨ ਰਹੇ ਬਿਆਸ ਜੀ ਦੇ ਕੋਲ ਦੇਵ ਰਿਖਿ ਨਾਰਦ ਜੀ ਆ ਗਏ, ਯਥਾ–

"ਸ਼ਾਂਤਿ ਨ ਆਵੀ ਵੇਦ ਮਥਿ ਜਮਦੰਡੇ ਬਹੁ ਦੁਖ ਰੂਆਇਆ ॥
ਨਾਰਦ ਮੁਨਿ ਉਪਦੇਸਿਆ ਮਥਿ ਭਗਵਤ ਗੁਣ ਗੀਤ ਕਰਾਇਆ ॥
ਬਿਨੁ ਸਰਣੀ ਨਹਿ ਕੋਇ ਤਰਾਇਆ" ॥ (ਭਾਈ ਗੁਰਦਾਸ, ਵਾਰ ੧)

ਨਾਰਦ ਜੀ ਨੇ ਔਂਦਿਆਂ ਹੀ ਪੁੱਛਿਆ–ਹੇ ਪਰਾਸੁਰ ਦੇ ਪੁਤ੍ਰ ਮਹਾ ਭਾਗ ਵ੍ਯਾਸ ਜੀ! ਆਪ ਦਾ ਸਰੀਰਾਭਿਮਾਨੀ ਜੀਵਾਤਮਾ ਸਰੀਰ ਕਰਕੇ ਅਤੇ ਮਨੋ ਮਯ ਪਰਮਾਤਮਾ ਮਨ ਕਰਕੇ ਪ੍ਰਸੰਨ ਤਾਂ ਹੈ? ਜੋ ਕੁਝ ਜਾਣਨੇ ਯੋਗ ਧਰਮਾਦਿਕ ਹਨ, ਉਨ੍ਹਾਂ ਦਾ ਗਯਾਨ ਤੈਨੂੰ ਚੰਗੀ ਤਰ੍ਹਾਂ ਹੈ ਅਤੇ ਧਰਮਾਦਿਕ ਭੀ ਸਾਰੇ ਤੂੰ ਕਰ ਲਏ ਹਨ, ਕਿਉਂਕਿ ਆਪ ਨੇ ਸਾਰੇ ਧਰਮ ਅਤੇ ਲੋਕ ਵਿਵਹਾਰ ਦਾ ਆਦਰਸ਼ ਰੂਪ ਮਹਾ ਭਾਰਤ ਸ਼ਾਸਤ੍ਰ ਬਨਾਯਾ ਹੈ। ਫਿਰ ਸਨਾਤਮ ਬ੍ਰਹਮ ਦਾ ਵਿਚਾਰ ਤੁਸਾਂ ਕੀਤਾ ਹੈ ਅਤੇ ਬ੍ਰਹਮ ਤੱਤ੍ਵ ਜਾਣਿਆ ਹੈ, ਫਿਰ ਮੈਨੂੰ ਪ੍ਰਤੀਤ ਹੁੰਦਾ ਹੈ, ਜੋ ਤੁਸੀ ਕਿਸੇ ਡੂੰਘੀ ਸੋਚ ਵਿਚ ਫਸ ਰਹੇ ਹੋ? ਬ੍ਯਾਸ ਨੇ ਕਿਹਾ–ਹੇ ਬ੍ਰਹਮਣ! ਆਪ ਨੇ ਜੋ ਕਿਹਾ ਹੈ, ਓਹ ਸਭ ਸਤ੍ਯ ਹੈ, ਅਰਥਾਤ ਮੈਂ ਧਰਮ ਨੂੰ ਜਾਣਿਆ ਅਤੇ ਕੀਤਾ ਹੈ। ਬ੍ਰਹਮ ਤੱਤ੍ਵ ਨੂੰ ਵਿਚਾਰਿਆ ਤੇ ਜਾਣਿਆ ਹੈ, ਪਰ ਮੇਰਾ ਆਤਮਾ ਪ੍ਰਸੰਨ ਨਹੀਂ ਹੋਯਾ, ਇਸਦਾ ਕਾਰਣ ਕੀ ਹੈ? ਇਹ ਮੈਂ ਨਹੀਂ ਜਾਣਦਾ, ਇਸ ਲਈ ਆਪ ਤੋਂ ਪੁੱਛਦਾ ਹਾਂ, ਕਿਉਂਕਿ ਆਪ ਬ੍ਰਹਮਾਂ ਦੇ ਪੁੱਤ੍ਰ ਹੋ, ਆਪ ਦਾ ਗਿਆਨ ਅਨੰਤ ਹੈ, ਆਪ ਨੂੰ ਸਾਰੀਆਂ ਗੁਪਤ ਗੱਲਾਂ ਭੀ ਮਲੂਮ ਹਨ। ਕਿਉਂਕਿ ਆਪ ਨੇ ਮਾਯਾ ਅਤੇ ਜਗਤ ਦੇ ਸ੍ਵਾਮੀ ਪੁਰਾਣ ਪੁਰਖ ਪਰਮੇਸ਼੍ਵਰ ਦੀ ਉਪਾਸ਼ਨਾ ਕੀਤੀ ਹੈ, ਜੋ ਪਰਮੇਸ਼੍ਰ ਇਸ ਜਗਤ ਨੂੰ ਸੰਕਲਪ ਮਾਤ੍ਰ ਨਾਲ ਅਪਨੀ ਮਾਯਾ ਦੇ ਗੁਣਾਂ ਦ੍ਵਾਰੇ ਉਤਪੰਨ ਪਾਲਨ ਅਤੇ ਨਾਸ ਕਰਦਾ ਹੈ ਅਤੇ ਉਨ੍ਹਾਂ ਦੇ ਵਿਸ਼ਯਾਂ ਵਿਚ ਲਿਪਤ ਨਹੀਂ ਹੁੰਦਾ ਆਪ ਤਿੰਨਾਂ ਲੋਕਾਂ ਵਿਚ ਸੂਰਜ ਵਾਂਗੂ ਗਿਆਨ ਦਾ ਪ੍ਰਕਾਸ਼ ਕਰਦੇ ਫਿਰਦੇ ਹੋ। ਅੰਦਰ ਬਾਹਰ ਔਣ-ਜਾਣ ਵਾਲੀ ਹਵਾ ਵਾਂਗੂ ਸਾਰਿਆਂ ਦੇ ਹਿਰਦੇ ਦਾ ਹਾਲ ਜਾਣਦੇ ਹੋ। ਧਰਮ, ਬ੍ਰਤ, ਯੋਗ ਦ੍ਵਾਰਾ ਨਿਰਗੁਨ-ਸਰਗੁਨ ਬ੍ਰਹਮ ਦੀ ਉਪਾਸ਼ਨਾ ਕਰਨ ਪੁਰ ਭੀ ਜੋ ਕੁਝ ਮਨ ਨੂੰ ਪ੍ਰਸੰਨ ਕਰਨ ਵਾਲਾ ਕੰਮ ਮੈਨੂੰ ਕਰਨਾ ਬਾਕੀ ਹੈ, ਉਹ ਆਪ ਫੁਰਮਾਈਏ। ਨਾਰਦ ਜੀ ਨੇ ਉੱਤਰ ਦਿੱਤਾ, ਮੇਰੀ

ਵਰਣਨ ਨਹੀਂ ਕੀਤਾ। ਏਹੋ ਆਤਮਾਂ ਦੇ ਅਪ੍ਰਸੰਨ ਹੋਣ ਦਾ ਕਾਰਣ ਹੈ। ਜੇਕਰ ਕਹੋ ਕਿ ਮੈਂ ਅਨੇਕਾਂ ਧਰਮ, ਤਪ, ਬ੍ਰਤ, ਯੋਗ ਤੇ ਜਪ ਕੀਤੇ ਹੈਂ, ਕੇਵਲ ਭਗਵਾਨ ਦਾ ਜਸ ਬਹੁਤਾ ਨਹੀਂ ਕੀਤਾ ਤਾਂ ਨਾਂ ਸਹੀ। ਤਾਂ ਓਹ ਭਾਵੇਂ ਕਿੱਡਾ ਭੀ ਉੱਤਮ ਕੰਮ ਕਿਉਂ ਨਾਂ ਹੋਵੇ, ਪਰ ਜਿਸ ਨਾਲ ਆਤਮਾ ਪ੍ਰਸੰਨ ਨਹੀਂ ਹੋਯਾ, ਉਸਨੂੰ ਮੈਂ ਨਿਸਫਲ ਮੰਨਦਾ ਹਾਂ। ਭਾਵੇਂ ਤੁਸਾਂ ਕਿਤੇ ੨ ਭਗ-ਵਾਨ ਦੀ ਕੀਰਤੀ ਦਾ ਕੀਰਤਨ ਭੀ ਕੀਤਾ ਹੈ, ਪਰ ਹੇ ਮੁਨਿ ਸ੍ਰੇਸ਼ਟ! ਜਿਸ ਤਰ੍ਹਾਂ ਖਾਸ ਕਰਕੇ ਹੋਰ ੨ ਧਰਮ ਕਹੇ ਹਨ, ਉਸ ਤਰ੍ਹਾਂ ਨਹੀਂ ਕੀਤਾ। ਮਿੱਠੀ ਪਿਆਰੀ ਤੇ ਪਵਿਤ੍ਰ ਹੁੰਦੀ ਹੋਈ ਭੀ, ਜੋ ਬਾਣੀ, ਜਗਤ ਨੂੰ ਪਵਿਤ੍ਰ ਕਰਨ ਵਾਲੀ ਹਰੀ ਕੀਰਤਿ ਦਾ ਕੀਰਤਨ ਨਹੀਂ ਕਰਦੀ, ਉਸਨੂੰ ਗਜਾਨੀ ਲੋਕ ਕਾਕ ਤੀਰਥ ਮੰਨਦੇ ਹਨ, ਅਰਥਾਤ ਗੰਦਗੀ ਖਾਣ ਵਾਲੇ ਕਾਂ ਵਾਂਗੂ ਗੰਦੇ ਮਨ ਵਿਸ਼ੈ ਭੋਗੀ ਕਾਮੀਆਂ ਦਾ ਮਨ ਉਸ ਬਾਣੀ ਵਿਚ ਲੱਗਦਾ ਹੈ, ਮਾਨ-ਸਰੋਵਰ ਉਤੇ ਰਹਿਨ ਵਾਲੇ ਹੰਸਾਂ ਵਰਗੇ ਉੱਜਲ ਬ੍ਰਹਮ ਗਜਾਨੀ ਪਰਮਹੰਸ ਉਸ ਵਿਚ ਪਰਵਿਰਤਿ ਨਹੀਂ ਹੁੰਦੇ। ਬਾਣੀ ਭਾਵੇਂ ਕੇਡੀ ਭੱਦੀ, ਭੈੜੀ ਅਤੇ ਅਨਮਿਲਤ ਪਦਾਂ ਵਾਲੀ ਹੋਵੇ, ਪਰ ਜਿਸ ਵਿਚ ਈਸ਼੍ਵਰ ਦਾ ਨਾਮ ਗੁਣ ਵਰਣਨ ਹੋਵੇ ਅਤੇ ਹਰਿ ਚਰਚਾ ਹੋਵੇ, ਤਾਂ ਓਹ ਬੜੀ ਸੁੰਦਰ ਤੇ ਮਨੋਹਰ ਹੈ, ਕਿਉਂਕਿ ਹਰਿ ਨਾਮਾਂ ਨੂੰ ਸਾਧੂ ਮਹਾਤਮਾਂ ਗਾਉਂਦੇ ਤੇ ਸੁਣਦੇ ਹਨ ਅਤੇ ਕੀਰਤਨ ਕਰਦੇ ਹਨ। ਭਗਤੀ ਤੋਂ ਹੀਣ ਕਰਮ ਬੰਧਨ ਰੂਪ ਹਨ। ਹੇ ਵਿਆਸ! ਉਪਾਧਿ ਨੂੰ ਨਵਿਰਤ ਕਰਨ ਵਾਲਾ ਬ੍ਰਹਮ-ਗਜਾਨ ਭੀ ਭਗਤੀ ਤੋਂ ਹੀਣਾ ਪੂਰੀ ਤਰ੍ਹਾਂ ਨਾਲ ਸੋਭਾ ਨਹੀਂ ਪਾ ਸਕਦਾ। ਹੇ ਮਹਾਭਾਗ! ਤੁਹਾਡੀ ਦ੍ਰਿਸ਼੍ਟੀ ਅਮੋਘ ਹੈ ਅਤੇ ਆਪ ਪਵਿਤ੍ਰ ਜਸ ਵਾਲੇ, ਸਤਜਵਾਤੀ ਤੇ ਦ੍ਰਿੜ੍ਹ ਬ੍ਰਤ ਹੋ। ਇਸ ਲਈ ਬੰਧਨਾਂ ਤੋਂ ਮੁਕਤ ਪਾਉਣ ਦੇ ਵਾਸਤੇ, ਇਕਾਗ੍ਰ ਚਿੱਤ ਨਾਲ ਈਸ਼੍ਵਰ ਦਾ ਧਜਾਨ ਅਤੇ ਕਲ-ਕਲੁਖ ਨਿਕੰਦਨ ਪ੍ਰਭੂ ਦਾ ਜਸ ਵਰਣਨ ਕਰੋ। ਕਿਉਂਕਿ ਜੇਕਰ ਕੋਈ ਨਿੱਤ-ਨਮਿੱਤਕ ਕਰਮਾਂ ਨੂੰ ਤਿਆਗਕੇ, ਕੇਵਲ ਹਰਿ ਭਗਤੀ ਕਰਦਾ ੨ ਗਜਾਨ ਪ੍ਰਾਪਤ ਹੋਣ ਤੋਂ ਪਹਿਲੇ ੨ ਮਰ ਜਾਵੇ ਤਾਂ ਭੀ ਉਸਦਾ ਬੁਰਾ ਨਹੀਂ ਹੁੰਦਾ, ਅਰਥਾਤ ਉਹ ਕਰਮ-ਜਾਲ ਵਿਚ ਨਹੀਂ ਫਸਦਾ। ਸਗੋਂ ਦੂਜੇ ਜਨਮ ਵਿਚ ਫੇਰ ਭਗਤੀ ਵਿਚ ਪਰਵਿਰਤਿ ਹੋ ਜਾਂਦਾ ਹੈ। ਜਿਸਦੇ ਰਾਹੀਂ ਉਸਨੂੰ ਮੁਕਤਿ-ਪਦ ਮਿਲ ਜਾਂਦਾ ਹੈ। ਪਰ ਜੇਹੜੇ ਭਗਤੀ ਤੋਂ ਹੀਣੇ ਹੋਰ ਧਰਮਾਂ ਰੂਪ ਕਰਮਾਂ ਨੂੰ ਕਰਦੇ ਕਰਦੇ ਮਰ ਜਾਂਦੇ ਹਨ,

ਓਹ ਉਸ ਧਰਮ ਰੂਪ ਕਰਮ ਦਾ ਫਲ ਕੁਝ ਦਿਨ ਸ੍ਵਰਗ ਸੁਖ ਭੋਗਕੇ ਫੇਰ ੮੪ ਲੱਖ ਜੂਨਾਂ ਵਿੱਚ ਫਿਰਦੇ ਰਹਿੰਦੇ ਹਨ। ਸਿਆਣੇ ਪੁਰਖ ਨੂੰ ਚਾਹੀਦਾ ਹੈ, ਕਿ ਉਸ ਮੁਕਤਿ ਰੂਪ ਪਰਮ ਸੁਖ ਦੀ ਪ੍ਰਾਪਤਿ ਦੇ ਵਾਸਤੇ ਉੱਦਮ ਕਰੇ, ਜੋ ਤਿੰਨਾਂ ਲੋਕਾਂ ਤੇ ਚੌਦਾਂ ਭੌਨਾਂ ਵਿੱਚ ਫਿਰਣ ਭੌਂ ਭੀ ਨਹੀਂ ਮਿਲਦਾ। ਕਿਉਂਕਿ ਹੋਰ ਸੁਖ--ਜੋ ਅਸਲ ਵਿਚ ਦੁੱਖ ਹਨ, ਤਾਂ ਸਦਾ ਹੀ ਕਾਲ ਚਕ੍ਰ ਦੇ ਗੇੜ ਅਨੁਸਾਰ ਅਪਨੇ ਆਪ ਹੀ--ਜਿਵੇਂ ਦੁੱਖ ਮਿਲਦਾ ਹੈ, ਉਸ ਤਰ੍ਹਾਂ ਹੀ ਸੁਖ ਪ੍ਰਾਪਤ ਹੋ ਜਾਂਦੇ ਹਨ। ਹੇ ਪਿਆਰੇ! ਭਗਵਤ ਪੁਰਖ ਹੋਰਨਾਂ ਵਾਂਗੂੰ ਕਦੇ ਭੀ ਜਨਮ-ਮਰਣ ਦੇ ਚੱਕ੍ਰ ਵਿਚ ਨਹੀਂ ਪੈਂਦਾ, ਕਿਉਂਕਿ ਨੀਚ-ਜੂਨਿ ਵਿਚ ਜਾਣ ਪੁਰ ਭੀ ਉਸਨੂੰ ਪਿਛਲੇ ਜਨਮ ਦਾ ਗਯਾਨ ਸਿਮਰਨ ਰਹਿੰਦਾ ਹੈ, ਇਸ ਲਈ ਓਹ ਭਗਵਾਨ ਦੇ ਸਿਮਰਨ-ਰੂਪ ਅਮ੍ਰਿਤ ਨੂੰ ਗ੍ਰਹਿਣ ਕਰਦਾ ਹੈ, ਜਿਸਦਾ ਕਿ ਉਸਨੇ ਪਿਛਲੇ ਜਨਮ ਵਿਚ ਰਸ ਮਾਣਿਆ ਹੋਇਆ ਹੁੰਦਾ ਹੈ। ਇਹ ਸਾਰਾ ਸੰਸਾਰ ਈਸ਼੍ਵਰ ਰੂਪ ਹੈ, ਸਗੋਂ ਓਹ ਈਸ਼੍ਵਰ ਇਸ ਸੰਸਾਰ ਤੋਂ ਅਲੱਗ ਹੈ, ਅਰਥਾਤ ਈਸ਼੍ਵਰ* ਤੋਂ ਸੰਸਾਰ ਅਲੱਗ ਨਹੀਂ ਹੈ, ਪਰ ਈਸ਼੍ਵਰ ਸੰਸਾਰ ਵਿਚ ਮਿਲ-ਰਿਹਾ ਹੋਣ ਪੁਰ ਭੀ ਇਸਤੋਂ ਅਲੱਗ ਹੈ, ਕਿਉਂਕਿ ਉਸੇ ਈਸ਼੍ਵਰ ਤੋਂ ਉਸਦੀ ਉਤਪਤੀ, ਪਾਲਨ ਅਤੇ ਨਾਸ ਹੁੰਦਾ ਹੈ, ਇਹ ਤੁਸੀਂ ਆਪ ਸਭ ਕੁਝ ਜਾਣਦੇ ਹੋ, ਮੈਂ ਕੇਵਲ ਆਪ ਨੂੰ ਚੇਤਾਵਨੀ ਦਿੱਤੀ ਹੈ। ਹੇ ਵ੍ਯਾਸ ਜੀ! ਆਪ ਅਪਨੇ ਹਿਰਦੇ ਵਿਚ ਬ੍ਰਹਮ ਦਾ ਵਿਚਾਰ ਕਰੋ, ਤੁਸੀਂ ਜਗਤ ਦੇ ਭਲੇ ਦੇ ਵਾਸਤੇ ਪਰਮ ਪੁਰਖ ਦੇ ਅੰਸ ਤੋਂ ਪੈਦਾ ਹੋਏ ਹੋ। ਇਸੇ ਕਾਰਣ ਸੰਸਾਰ ਦੇ ਭਲੇ ਦੇ ਵਾਸਤੇ ਹਰਿ ਲੀਲ੍ਹਾ ਦਾ ਵਰਣਨ ਕਰੋ, ਕਿਉਂਕਿ ਤੁਸੀਂ ਈਸ਼੍ਵਰ ਦਾ ਅੰਸਾਵਤਾਰ ਹੋ, ਇਸ ਕਰਕੇ ਤੁਹਾਡੀ ਗਿਆਨ ਦ੍ਰਿਸ਼ਟੀ ਅਮੋਘ ਹੈ (ਤਾਂਤੇ ਅਪਨੇ ਵਿਚ ਅਪਨੇ ਰੂਪ ਦਾ ਵਿਚਾਰ ਕਰੋ ਅਤੇ ਹਰਿ ਜਸ ਕਰੋ)। ਇਸਦੇ ਮਗਰੋਂ ਨਾਰਦ ਨੇ ਬਿਆਸ ਜੀ ਨੂੰ ਅਪਨੇ ਪਿਛਲੇ ਜਨਮ ਦੀ ਕਥਾ ਸੁਣਾਕੇ ਕਿਹਾ--ਵੇਖੋ! ਹਰਿ ਭਗਤ ਦੇ ਪ੍ਰਤਾਪ ਨਾਲ ਹੀ ਨੀਚ ਦਸ਼ਾ-ਦਾਸੀ ਪੁਤ੍ਰ ਤੋਂ ਉੱਤਮ ਦੇਵਰਿਖਿ ਪਦ ਨੂੰ ਪੁੱਜਿਆ ਹਾਂ, ਇਸ ਦੇ ਮਗਰੋਂ ਨਾਰਦ ਜੀ ਨੇ ਬ੍ਯਾਸ ਜੀ ਨੂੰ ਚਤੁਰ-ਸ਼ਲੋਕੀ ਭਾਗਵਤ ਦਾ

---

* ਇਸ ਗੱਲ ਨੂੰ ਇਉਂ ਸਮਝਣਾ ਚਾਹੀਦਾ ਹੈ, ਜਿਵੇਂ ਸ਼ੀਸ਼ਾ ਪ੍ਰਤਿਬਿੰਬ ਦਾ ਕਾਰਣ ਹੈ ਅਤੇ ਪ੍ਰਤਿਬਿੰਬ ਤੋਂ ਅਲੱਗ ਹੈ, ਪਰ ਪ੍ਰਤਿਬਿੰਬ, ਸ਼ੀਸ਼ੇ ਤੋਂ ਬਿਨਾਂ ਦਿਖਾਈ ਨਹੀਂ ਦੇ ਸਕਦਾ ਇਸ ਕਰਕੇ ਸ਼ੀਸ਼ੇ ਤੋਂ ਪ੍ਰਤਿਬਿੰਬ ਦੀ ਉਤਪਤੀ, ਪਾਲਨਾ ਤੇ ਨਾਸ ਹੈ।

ਉਪਦੇਸ਼ ਕੀਤਾ, (ਓਹ ਚਤੁਰ ਸ਼ਲੋਕੀ ਭਾਗਵਤ ਅਸੀਂ ਗਜ਼ਾਨ ਰਤਨ-ਮਾਲਾ ਸਟੀਕ, ਲੜੀ ੧ ਵਿਚ ਲਿਖ ਚੁੱਕੇ ਹਾਂ, ਉਥੇ ਵੇਖੋ) ਫੇਰ ਬਗ਼ਾਸ ਜੀ ਨੇ ਸ੍ਰੀ ਮਦਭ ਾਗਵਤ ਮਹਾ ਪੁਰਾਣ ਬਨਾਯਾ, ਜਿਸ ਵਿਚ ਕੇਵਲ 'ਹਰਿ ਕੀਰਤਿ ਦਾ ਵਰਣਨ ਕੀਤਾ ਹੈ।

(੭੦) ਕਮਲ ਪੁਤ੍ਰ-ਬ੍ਰਹਮਾ ਦੀ ਕਥਾ।

## "ਨਾਭਿ ਕਮਲ ਤੇ ਬ੍ਰਹਮਾ ਉਪਜੇ
## ਬੇਦ ਪੜਹਿ ਮੁਖਿ ਕੰਠਿ ਸਵਾਰਿ ॥
## ਤਾਕੋ ਅੰਤੁ ਨ ਜਾਈ ਲਖਣਾ
## ਆਵਤ ਜਾਤ ਰਹੈ ਗੁਬਾਰਿ" ॥ (ਗੂਜਰੀ ਮਃ ੧)

ਸ੍ਰਿਸ਼ਟੀ ਰਚਨਾਂ ਦੇ ਆਦਿ ਕਾਲ ਵਿਚ ਭਗਵਾਨ 'ਨਾਰਾਇਣ' ਖੀਰ ਸਾਗਰ ਵਿਚ ਸੈਨ ਕਰ ਰਹੇ ਸਨ ਅਤੇ ਕਮਲਾ ਆਪ ਦੇ ਚਰਨਾਂ ਦੀ ਸੇਵਾ ਕਰ ਰਹੀ ਸੀ, ਜਿਵੇਂ ਇਕੱਲੇ ਆਦਮੀ ਬੈਠੇ ਦਾ ਜੀ ਉਕਤਾ ਜਾਂਦਾ ਹੈ, ਤਾਂ ਓਹ ਮਨ ਨੂੰ ਪਰਚਾਉਨ ਦੇ ਵਾਸਤੇ ਕੋਈ ਨਾਂ ਕੋਈ ਖੇਡ ਅਰੰਭ ਦੇਂਦਾ ਹੈ। ਇੰਨਾਂ ਭਗਵਾਨ ਦੇ ਮਨ ਤੋਂ ਫੁਰਣਾ ਹੋਯਾ ਕਿ ਮੈਂ ਏਕ ਤੋਂ ਅਨੇਕ ਹੋ ਜਾਵਾਂ। ਫੁਰਣਾ ਹੁੰਦੇ ਹੀ ਆਪ ਦੀ ਧੁੰਨੀ ਤੋਂ ਇਕ ਕਮਲ ਪੈਦਾ ਹੋਯਾ ਅਤੇ ਉਸ ਕਮਲ ਤੋਂ ਬ੍ਰਹਮਾ ਦੀ ਉਤਪਤੀ ਹੋ ਗਈ, ਕਮਲ ਪੁਰ ਬੈਠੇ ਹੋਏ ਬ੍ਰਹਮਾ ਨੇ ਅਪਨੇ ਚਾਰ ਚੁਫੇਰੇ ਪਾਣੀ ਹੀ ਪਾਣੀ ਵੇਖਿਆ, ਤਾਂ ਉਸਨੂੰ ਹੈਰਾਨੀ ਹੋਈ, ਕਿ ਮੈਂ ਪੈਦਾ ਕਿਥੋਂ ਹੋਯਾ ਹਾਂ ਅਤੇ ਮੈਨੂੰ ਸਾਜਨ ਵਾਲਾ ਕੌਣ ਹੈ? ਫਿਰ ਮੈਂ ਕਿਉਂ ਸਾਜਿਆ ਗਿਆ ਹਾਂ, ਇਹ ਫੁਰਣਾ ਹੁੰਦੇ ਹੀ ਉਸ ਨੇ ਅਪਨੇ ਹੇਠਾਂ ਵੱਲ ਵੇਖਿਆ ਤਾਂ ਕਮਲ ਨੂੰ ਵੇਖਕੇ ਸੋਚਨ ਲੱਗਾ—ਕੀ ਮੈਂ ਇਸਤੋਂ ਪੈਦਾ ਹੋਯਾ ਹਾਂ? ਮੈਂ ਇਸਦੇ ਅੰਦਰ ਜਾਕੇ ਵੇਖਾਂ ਜੋ ਮੈਨੂੰ ਕਿਸਨੇ ਪੈਦਾ ਕੀਤਾ ਹੈ? ਇਹ ਖਿਆਲ ਹੁੰਦੇ ਹੀ ਕਮਲ ਦੀ ਨਾਲਿ ਵਿਚ ਜਾ ਵੜਿਆ ਅਤੇ ਕਈ ਜੁੱਗਾਂ ਤੱਕ ਹੇਠਾਂ ਹੀ ਹੇਠਾਂ ਚਲਾ ਗਿਆ, ਪਰ ਉਸ ਕਮਲ ਨਾਲਿ ਦਾ ਅਖੀਰਲਾ ਸਿਰਾ ਉਸਨੂੰ ਨਾਂ ਹੀ ਲੱਭਾ। ਯਥਾ—

"ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾਕਾ—..........." (ਆਸਾ ਮ: ੧)

ਉਪਦੇਸ਼ ਕੀਤਾ, (ਓਹ ਚਤੁਰ ਸ਼ਲੋਕੀ ਭਾਗਵਤ ਅਸੀਂ ਗਯਾਨ ਰਤਨ-ਮਾਲਾ ਸਟੀਕ, ਲੜੀ ੧ ਵਿਚ ਲਿਖ ਚੁੱਕੇ ਹਾਂ, ਉਥੇ ਵੇਖੋ) ਫੇਰ ਬਯਾਸ ਜੀ ਨੇ ਸ੍ਰੀ ਮਦਭਾਗਵਤ ਮਹਾ ਪੁਰਾਣ ਬਨਾਯਾ, ਜਿਸ ਵਿਚ ਕੇਵਲ 'ਹਰਿ ਕੀਰਤਿ ਦਾ ਵਰਣਨ ਕੀਤਾ ਹੈ।

(੭੦) ਕਮਲ ਪੁਤ੍ਰ-ਬ੍ਰਹਮਾ ਦੀ ਕਥਾ।

## "ਨਾਭਿ ਕਮਲ ਤੇ ਬ੍ਰਹਮਾ ਉਪਜੇ
## ਬੇਦ ਪੜਹਿ ਮੁਖਿ ਕੰਠਿ ਸਵਾਰਿ॥
## ਤਾਕੋ ਅੰਤੁ ਨ ਜਾਈ ਲਖਣਾ
## ਆਵਤ ਜਾਤ ਰਹੈ ਗੁਬਾਰਿ"॥ (ਗੂਜਰੀ ਮਃ ੧)

ਸ੍ਰਿਸ਼ਟੀ ਰਚਨਾਂ ਦੇ ਆਦਿ ਕਾਲ ਵਿਚ ਭਗਵਾਨ 'ਨਾਰਾਇਣ' ਖੀਰ ਸਾਗਰ ਵਿਚ ਸੈਨ ਕਰ ਰਹੇ ਸਨ ਅਤੇ ਕਮਲਾ ਆਪ ਦੇ ਚਰਨਾਂ ਦੀ ਸੇਵਾ ਕਰ ਰਹੀ ਸੀ, ਜਿਵੇਂ ਇਕੱਲੇ ਆਦਮੀ ਬੈਠੇ ਦਾ ਜੀ ਉਕਤਾ ਜਾਂਦਾ ਹੈ, ਤਾਂ ਓਹ ਮਨ ਨੂੰ ਪਰਚਾਉਨ ਦੇ ਵਾਸਤੇ ਕੋਈ ਨਾਂ ਕੋਈ ਖੇਡ ਅਰੰਭ ਦੇਂਦਾ ਹੈ। ਇੰਨਾਂ ਭਗਵਾਨ ਦੇ ਮਨ ਤੋਂ ਫੁਰਣਾ ਹੋਯਾ ਕਿ ਮੈਂ ਏਕ ਤੋਂ ਅਨੇਕ ਹੋ ਜਾਵਾਂ। ਫੁਰਣਾ ਹੁੰਦੇ ਹੀ ਆਪ ਦੀ ਧੁੰਨੀ ਤੋਂ ਇਕ ਕਮਲ ਪੈਦਾ ਹੋਯਾ ਅਤੇ ਉਸ ਕਮਲ ਤੋਂ ਬ੍ਰਹਮਾ ਦੀ ਉਤਪਤੀ ਹੋ ਗਈ, ਕਮਲ ਪੁਰ ਬੈਠੇ ਹੋਏ ਬ੍ਰਹਮਾ ਨੇ ਅਪਨੇ ਚਾਰ ਚੁਫੇਰੇ ਪਾਣੀ ਹੀ ਪਾਣੀ ਵੇਖਿਆ, ਤਾਂ ਉਸਨੂੰ ਹੈਰਾਨੀ ਹੋਈ, ਕਿ ਮੈਂ ਪੈਦਾ ਕਿਥੋਂ ਹੋਯਾ ਹਾਂ ਅਤੇ ਮੈਨੂੰ ਸਾਜਨ ਵਾਲਾ ਕੌਣ ਹੈ? ਫਿਰ ਮੈਂ ਕਿਉਂ ਸਾਜਿਆ ਗਿਆ ਹਾਂ, ਇਹ ਫੁਰਣਾ ਹੁੰਦੇ ਹੀ ਉਸ ਨੇ ਅਪਨੇ ਹੇਠਾਂ ਵੱਲ ਵੇਖਿਆ ਤਾਂ ਕਮਲ ਨੂੰ ਵੇਖਕੇ ਸੋਚਨ ਲੱਗਾ—ਕੀ ਮੈਂ ਇਸਤੋਂ ਪੈਦਾ ਹੋਯਾ ਹਾਂ? ਮੈਂ ਇਸਦੇ ਅੰਦਰ ਜਾਕੇ ਵੇਖਾਂ ਜੋ ਮੈਨੂੰ ਕਿਸਨੇ ਪੈਦਾ ਕੀਤਾ ਹੈ? ਇਹ ਖਿਆਲ ਹੁੰਦੇ ਹੀ ਕਮਲ ਦੀ ਨਾਲਿ ਵਿਚ ਜਾ ਵੜਿਆ ਅਤੇ ਕਈ ਜੁੱਗਾਂ ਤੱਕ ਹੇਠਾਂ ਹੀ ਹੇਠਾਂ ਚਲਾ ਗਿਆ, ਪਰ ਉਸ ਕਮਲ ਨਾਲਿ ਦਾ ਅਖੀਰਲਾ ਸਿਰਾ ਉਸਨੂੰ ਨਾਂ ਹੀ ਲੱਭਾ। ਯਥਾ—

"ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ॥
ਆਗੈ ਅੰਤੁ ਨ ਪਾਇਓ ਤਾਕਾ—............" (ਆਸਾ ਮ: ੧)

(੭੧) ਬਭੀਖਣ ਦੀ ਕਥਾ।

# "ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਬਭੀਖਣ ਆਪਿਓ ਹੋ" ॥ (ਸੋਰਠਿ ਨਾਮ:)

# ਅਤੇ-"ਰਾਮਚੰਦ ਮਾਰਿਓ ਅਹਿ ਰਾਵਣ ॥ ਭੇਦ ਭਭੀਖਣ ਗੁਰਮੁਖਿ ਪਰਚਾਇਣ" ॥ (ਰਾਮ: ਸਿਧਗੋ:)

ਸੁਮਾਲੀ ਰਾਖਸ਼ ਦੀ ਪੁਤ੍ਰੀ 'ਕੈਕਸੀ' ਦੇ ਉਦਰ ਤੋਂ 'ਵਿਸ੍ਰਵਾ' ਮੁਨਿ ਦਾ ਪੁਤ੍ਰ 'ਬਿਭੀਖਣ' ਭਗਤ ਹੋਇਆ ਸੀ। ਇਕ ਦਿਨ ਸੁਮਾਲੀ ਨੇ ਕੁਬੇਰ ਨੂੰ ਪੁਸ਼ਪਿਕ ਬਿਮਾਨ ਵਿਚ ਚੜ੍ਹੇ ਜਾਂਦੇ ਵੇਖਿਆ ਅਤੇ ਉਸਨੂੰ ਇਹ ਇੱਛਾ ਹੋਈ ਕਿ ਮੇਰਾ ਦੋਹਤ੍ਰਾ ਭੀ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਇਸ ਲਈ ਉਸਨੇ ਆਪਣੀ ਰੂਪ ਵਤੀ 'ਕੈਕਸੀ' ਕੰਨਯਾ ਨੂੰ 'ਵਿਸ੍ਰਵਾ' ਮੁਨਿ ਦੇ ਕੋਲ ਭੇਜਿਆ। ਜਿਸ ਵੇਲੇ ਓਹ ਗਈ, ਉਸ ਵੇਲੇ ਮੁਨਿ ਜੀ ਧਿਆਨ ਵਿਚ ਮਗਨ ਸਨ, ਓਹ ਉਸਦਾ ਮਤਲਬ ਸਮਝਕੇ ਕਹਿਣ ਲੱਗੇ-"ਤੂੰ ਬੜੇ ਬੁਰੇ ਸਮੇ ਆਈ ਹੈਂ, ਇਸ ਕਰਕੇ ਇਸ ਵੇਲੇ ਤੈਨੂੰ ਇਕ ਵਿਕਟ-ਸਰੀਰ ਵਾਲਾ ਪੁਤ੍ਰ ਹੋਵੇਗਾ"। ਕੈਕਸੀ ਨੇ ਬਹੁਤ ਨਿਮ੍ਰਤਾ ਹੋਕੇ, ਅਨੇਕ ਤਰ੍ਹਾਂ ਨਾਲ ਬੇਨਤੀ ਕੀਤੀ ਤਾਂ ਮੁਨਿ ਨੇ ਖੁਸ਼ਿ ਹੋਕੇ ਅਸ਼ੀਰਵਾਦ ਦਿੱਤੀ-"ਹੱਛਾ ਜਾਹੁ! ਤੇਰਾ ਅੰਤਲਾ ਪੁਤ੍ਰ, ਮੇਰੇ ਹੀ ਵੰਸ ਜੇਹਾ ਅਤੇ ਵੱਡਾ ਹੀ ਧਾਰਮਿਕ ਪੁਰਸ਼, ਪਰਮ ਭਗਤ ਹੋਵੇਗਾ"। ਉਸਦਾ ਅੰਤਲਾ ਪੁਤ੍ਰ ਏਹੋ 'ਬਿਭੀਖਣ ਭਗਤ ਹੋਇਆ। ਅਪਨੇ ਵਡੇ ਭਰਾਵਾਂ-ਰਾਵਣ ਤੇ ਕੁੰਭਕਰਣ-ਨਾਲ ਬਿਭੀਖਣ ਨੇ ਭੀ ਘੋਰ ਤਪ ਕੀਤਾ, ਜਦ ਬ੍ਰਹਮਾ ਵਰ ਦੇਨ ਆਇਆ ਤਾਂ ਬਿਭੀਖਣ ਨੇ ਏਹੋ ਵਰ ਮੰਗਿਆ ਸੀ, ਕਿ-"ਮੇਰੀ ਬੁਧੀ ਧਰਮ ਵਿਚ ਸਦਾ ਹੀ ਸਥਿਰ ਰਹੇ"। ਬ੍ਰਹਮਾ ਨੇ ਵਰ ਦਿੱਤਾ-"ਹੇ ਬਿਭੀਖਣ! ਤੂੰ ਵਡਾ ਧਰਮਾਤਮਾ ਤੇ ਅਮਰ ਹੋਵੇਂਗਾ"। ਵਰ ਪ੍ਰਾਪਤਿ ਕਰਨ ਮਗਰੋਂ ਬਿਭੀਖਣ ਭੀ ਰਾਵਣ ਤੇ ਕੁੰਭਕਰਣ ਦੇ ਨਾਲ ਲੰਕਾ ਵਿਚ ਹੀ ਰਹਿਣ ਲੱਗਾ॥ (ਹਿੰਦੀ ਸ਼ਬਦ ਸਾਗਰ, ਸਫਾ ੩੧੭੦)

ਬਿਭੀਖਣ ਨੇ ਵਿਸ਼ਯਾਂ ਵਿਚ ਮਨ ਨਾਂ ਲਗਾਕੇ, ਸੰਸਾਰ ਸਮੁੰਦਰ ਤੋਂ ਪਾਰ ਹੋਣ ਦਾ ਯਤਨ ਕੀਤਾ। ਓਹ ਭਗਵੰਤ-ਪ੍ਰਾਪਤਿ ਲਈ ਉਤਸ਼ਾਹਤ

ਤੇ ਨਾਂ ਹੀ ਭਗਤਿ ਦੇ ਗੁੱਝੇ ਭੇਦ ਦਾ ਪਤਾ ਲੱਗ ਸਕਦਾ ਹੈ। ਪਰ ਸੰਤ ਸਮਾਗਮ ਭੀ ਭਾਗਾਂ ਤੋਂ ਬਿਨਾਂ ਨਹੀਂ ਮਿਲਦਾ।

'ਬਿਨੁ ਭਾਗਾ ਸਤਿਸੰਗੁ ਨ ਲਭੈ' ॥ ਤਥਾ–'ਵਡੈ ਭਾਗ ਭੇਟੇ ਗੁਰ ਦੇਵਾ' ॥
ਅਤੇ–'ਪੂਰਬ ਕਰਮ ਅੰਕੁਰ ਜਬ ਪ੍ਰਗਟਿਓ ਭੇਟਿਓ ਪੁਰਖ ਰਸਿਕ ਬੈਰਾਗੀ'।

ਬਿਭੀਖਣ ਦੇ ਭਾਗ ਚੰਗੇ ਸਨ, ਦੁਸ਼ਟ ਮੰਡਲੀ ਦੇ ਵਿਚ ਰਹਿੰਦੇ ਹੋਇਆਂ ਭੀ ਓਹ ਆਪਣਾ ਧਰਮ ਨਿਬਾਹੁੰਦਾ ਸੀ। ਤਦੇ ਤਾਂ ਦੈਤ ਨਾਥ ਰਾਵਣ ਦੀ ਰਾਜਧਾਨੀ ਵਿਚ ਭੀ ਹਰਿ ਮੰਦਰ ਅੰਦਰ ਰਾਮ ਰਾਮ ਦਾ ਸਿਮਰਨ ਕਰਦੇ ਹੋਇਆਂ ਓਹ 'ਜਲ ਪਦਮ' ਵਾਂਗੂ ਨਿਵਾਸ ਕਰਦੇ ਸਨ। ਇਨ੍ਹਾਂ ਦੇ ਭਾਗਾਂ ਨੂੰ ਹੀ ਹਨੂਮਾਨ ਜੀ ਲੰਕਾ ਵਿਚ ਗਏ ਸਨ।

ਪ੍ਰਭੂ ਦੇ ਲਈ ਇਨ੍ਹਾਂ ਦੀ ਤੀਬ੍ਰ ਇੱਛਾ ਤਾਂ ਇਸੇ ਗੱਲ ਤੋਂ ਜ਼ਾਹਰ ਹੁੰਦੀ ਹੈ ਕਿ ਇਹ ਬ੍ਰਾਹਮਣ ਰੂਪ ਵਿਚ ਹਨੂਮਾਨ ਦਾ ਬਚਨ ਸੁਣਦਿਆਂ ਹੀ ਦੌੜਕੇ ਆਏ ਅਤੇ ਪੁੱਛਣ ਲੱਗੇ–"ਆਪ ਹਰਿ ਹੋ ਜਾਂ ਹਰਿ ਦਾਸ ਹੋ"? ਕਿਉਂਕਿ ਆਪ ਜੀ ਨੂੰ ਵੇਖਦਿਆਂ ਹੀ ਮੈਨੂੰ ਪ੍ਰਤੀਤ ਹੁੰਦਾ ਹੈ ਕਿ ਮੈਂ ਜਿਸਦੀ ਆਸ਼ਾ ਵਿਚ ਬੈਠਾ ਹਾਂ, ਆਪ ਓਹੀ ਹੋ।

ਪਹਿਲੇ ਤਾਂ ਏਹ ਰਾਵਣ ਦੇ ਵਜ਼ੀਰ, ਉਸਦੇ ਦਰਬਾਰੀ, ਉਸਦੀ ਪਰਜਾ ਅਤੇ ਉਸਦੇ ਬੰਧੁ ਹੋਣ ਅਤੇ ਸੰਸਾਰਕ ਵਾਸ਼ਨਾ ਹਿਰਦੇ ਵਿਚ ਭਰੀਆਂ ਹੋਣ ਕਰਕੇ, ਉਸਤੋਂ ਦੱਬਦੇ ਸਨ ਅਤੇ ਉਸਦੇ ਸਾਹਮਣੇ ਉੱਤਰ ਦੇਣ ਤੋਂ ਭੈ ਮੰਨਦੇ ਸਨ। ਪਰ ਜਦ ਹਿਰਦੇ ਰੂਪ ਤਲਾਉ ਵਿਚ ਵੈਰਾਗ ਰੂਪ ਪਾਣੀ ਭਰ ਗਿਆ ਅਤੇ ਮਨ ਉਤੇ ਪ੍ਰੇਮ ਦਾ ਅਨੋਖਾ ਰੰਗ ਚੜ੍ਹ ਗਿਆ। ਤਦ ਫਿਰ ਧਰਮ ਨੂੰ ਛਡਕੇ ਅਧਰਮ ਵੱਲੇ ਜਾਣਾ, ਆਪ ਦੇ ਵਾਸਤੇ ਬਹੁਤ ਹੀ ਔਖਾ ਹੋ ਗਿਆ। ਜਿਸ ਰਾਵਣ ਦੇ ਡਰ ਨਾਲ ਉਸਦੇ ਸਾਹਮਣੇ ਹੋਣ ਤੋਂ ਸੰਕੋਚ ਕਰਦੇ ਸਨ, ਸਮਾ ਪਾਕੇ ਉਸੇ ਨੂੰ ਸ਼ੁਭ ਉਪਦੇਸ਼ ਦੇਣ ਦੇ ਸਬਬ, ਆਪ ਨੇ ਉਸਦੀ ਲੱਤ ਦੀ ਮਾਰ ਨੂੰ ਸਹਾਰਨਾ ਕੀਤਾ। ਹੁਣ ਕੀ ਸੀ ? ਇਸ ਸਾਰੇ ਸੰਸਾਰ ਵਿਚ ਇਨ੍ਹਾਂ ਨੂੰ ਆਪਨੇ ਠਹਿਰਨ ਦੀ ਕੋਈ ਥਾਂ ਹੀ ਨਜ਼ਰ ਨਾਂ ਪਈ।

ਇਹ ਤਾਂ ਨਿਯਮ ਹੈ, ਕਿ ਜਦੋਂ ਮਨੁੱਖ ਦਾ ਸਾਰਾ ਜ਼ੋਰ ਮਿਟ ਜਾਂਦਾ ਹੈ, ਸਾਰੇ ਆਸਰੇ ਭੱਜ ਜਾਂਦੇ ਹਨ, ਜਦੋਂ ਕਿਤੇ ਢੋਈ ਨਹੀਂ ਮਿਲਦੀ, ਜਦੋਂ

ਆਉਂਦੇ ਹਨ। ਤਦੋਂ ਉਸ ਵੇਲੇ ਦੀਨਾਂ ਦਾ ਰੱਖਕ, ਅਨਾਥਾਂ ਦਾ ਨਾਥ, ਨਿਆਸਰਿਆਂ ਦਾ ਆਸਰਾ ਪ੍ਰਮਾਤਮ ਦੇਵ ਸੁੱਝਦਾ ਹੈ, ਭਗਤ ਸੂਰਦਾਸ ਜੀ ਨੇ ਤਦੇ ਹੀ ਤਾਂ 'ਨਿਰਬਲ ਕੇ ਬਲ ਰਾਮ' ਗਾਂਵਿਆ ਹੈ।

ਬਿਭੀਖਣ ਅਰਥੀ ਹੋਕੇ ਲੰਕਾ ਤੋਂ ਤੁਰਿਆ, ਕੋਈ ਪਿਛਲੇ ਪੁੰਨਾਂ ਨੇ ਆਕੇ ਜ਼ੋਰ ਦਿੱਤਾ। ਮਨ ਅਚੱਲ ਹੋ ਗਿਆ। ਭਗਵਾਨ ਰਾਮਚੰਦ੍ਰ ਜੀ ਦੇ ਡੇਰੇ ਵਿਚ ਪੁੱਜਾ ਯੁਧ ਨੀਤਿ ਦੇ ਅਨੁਸਾਰ ਪਹਿਰੇਦਾਰਾਂ ਨੇ ਰਾਖਸ਼ ਜਾਣਕੇ ਇਨ੍ਹਾਂ ਨੂੰ ਫੜ ਲਿਆ ਸੈਨਾਪਤਿ ਦੇ ਕੋਲ ਉਨ੍ਹਾਂ ਨੂੰ ਲਿਆਂਦਾ ਗਿਆ। ਸ੍ਵਾਮੀ ਨੂੰ ਖਬਰ ਦਿੱਤੀ ਗਈ ਕਿ–'ਦੁਖੀ ਹੋਕੇ, ਸੰਸਾਰ ਵਿਚ ਕਿਤੇ ਠਹਿਰਨ ਦੀ ਥਾਂ ਨਾ ਮਿਲਣ ਦੇ ਸਬਬ ਬਿਭੀਖਣ ਆਯਾ ਹੈ, ਭਗਵਾਨ ਨੇ ਝਟ ਹੀ ਇਸ ਗੱਲ ਨੂੰ ਜਾਣ ਲਿਆ। ਅਸਲ ਵਿਚ ਉਸ ਵੇਲੇ ਪ੍ਰਬਲ ਬਲਵਾਨ ਰਾਵਨ ਦੇ ਵੈਰੀ ਨੂੰ ਆਪਣੇ ਕੋਲ ਰੱਖਨਾ ਅਤੇ ਰਾਵਨ ਦੇ ਕ੍ਰੋਧ ਦੀ ਅੱਗ ਤੋਂ ਬਚਾਉਨ ਦੀ ਤਾਕਤ ਕਿਸੇ ਵਿਚ ਭੀ ਨਹੀਂ ਸੀ। ਇਸੇ ਵਾਸਤੇ ਬਿਭੀਖਣ ਨੇ ਸ੍ਰੀ ਰਾਮ ਜੀ ਦਾ ਆਸਰਾ ਲੈਣਾ ਚਾਹਿਆ ਸੀ, ਕਿਉਂਕਿ ਇਸ ਵੇਲੇ ਤਕ ਸੰਸਾਰ ਵਿਚ ਇਹ ਪ੍ਰਸਿੱਧ ਹੋ ਚੁੱਕਾ ਸੀ ਕਿ ਦਸਰਥ ਦੇ ਪੁਤ੍ਰ ਸ੍ਰੀ ਰਾਮਚੰਦ੍ਰ ਜੀ ਭਗਵਾਨ ਦੇ ਅਵਤਾਰ ਹਨ, ਇਸੇ ਕਰਕੇ ਬਿਭੀਖਣ ਰਾਹ ਵਿਚ ਔਂਦਾ ਹੋਇਆ, ਆਪਣੇ ਮਨ ਵਿਚ ਸੋਚਦਾ ਆਉਂਦਾ ਸੀ, ਕਿ–

"ਦੇਖਿ ਹੈ ਜਾਇ ਚਰਣ ਜਲ-ਜਾਤਾ॥ ਅਰੁਣ-ਮ੍ਰਿਦਲ ਸੇਵਕ ਸੁਖ ਦਾਤਾ॥
ਜੇ ਪਦ ਪਰਸਿ ਤਰੀ ਰਿਖਿ ਨਾਰੀ॥ ਦੰਡਕ ਕਾਨਨ ਪਾਵਨ ਕਾਰੀ॥
ਜੇ ਪਦ ਜਨਕ-ਸੁਤਾ ਉਰ ਲਾਏ॥ ਕਪਟ ਕੁਰੰਗ ਸੰਗ ਧਰਿ ਧਾਏ॥
ਹਰ-ਉਰ-ਸਰ ਸਰੋਜ ਪਦ ਜੇਈ॥ ਅਹੋ ਭਾਗਜ, ਮੈਂ ਦੇਖਉ ਤੇਈ॥
ਦੋਹਰਾ॥ ਜਿਨ੍ਹ ਪਾਇਨਿ ਕੀ ਪਾਦਿਕਨਿ ਭਰਤ ਰਹੇ ਮਨ ਲਾਇ॥
ਤੇ ਪਦ ਆਜ ਬਿਲੋਕ ਹੱਉਂ ਇਨ੍ਹ ਨੈਨਨ ਅਬ ਜਾਇ॥

ਸ੍ਰੀ ਰਾਮ ਜੀ ਨੇ ਜਾਣ ਲਿਆ ਕਿ ਬਿਭੀਖਣ ਸਰਣ ਆਇਆ ਹੈ, ਅਤੇ:–

"ਜੋ ਸਰਣਿ ਆਵੈ ਤਿਸ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ"॥

ਸਰਕਾਰ ਆਪਣੇ ਇਸ ਪ੍ਰਣ ਨੂੰ ਕਦੇ ਭੀ ਨਹੀਂ ਭੁੱਲ ਸਕਦੇ। ਇਸ ਲਈ ਬਿਭੀਖਣ ਨੂੰ ਬੁਲਾਇਆ ਗਿਆ, ਉਹ ਪ੍ਰਭੂ ਦੇ ਦਰਸ਼ਨ ਮਾਤ੍ਰ ਤੋਂ ਹੀ ਪਵਿਤ੍ਰ ਹੋ ਗਿਆ। ਉਸਨੇ ਕਿਸੇ ਭੀ ਗੱਲ ਨੂੰ ਨਹੀਂ ਲੁਕਾਇਆ। ਕਪਟ ਰਹਿਤ ਸੱਚੇ ਹਿਰਦੇ ਨਾਲ ਉਸਨੇ ਕਿਹਾ–ਮੈਂ ਤਾਂ ਆਪ ਜੀ ਦੀ ਸਰਣ

ਦੇ ਰੱਖਕ ਅਤੇ ਮੇਰਾ ਜਨਮ ਦੇਵਤਿਆਂ ਨੂੰ ਦੁਖ ਦੇਣ ਵਾਲੀ ਕੁਲ ਵਿਚ ਹੋਇਆ ਹੈ ਅਤੇ ਇਸ ਤੋਂ ਭੀ ਵੱਧ, ਆਪ ਜੀ ਦੇ ਵੱਡੇ ਭਾਰੀ ਦੁਸ਼ਮਨ ਰਾਵਨ ਦਾ ਮੈਂ ਭਰਾ ਹਾਂ, ਪਰ ਗੱਲ ਏਹ ਹੈ:–

"ਸ੍ਰਵਣ ਸੁਜਸ ਸੁਣਿ ਆਇਓ, ਪ੍ਰਭ ! ਭੰਜਨ ਪਰ ਪੀਰ ॥
ਤ੍ਰਾਹਿ ! ਤ੍ਰਾਹਿ ! ਆਰਤਿ-ਹਰਨ, ਸਰਨ-ਸੁਖਦ ਰਘੁਬੀਰ" ॥

ਭਗਵਾਨ ਰਾਮ ਚੰਦ੍ਰ ਜੀ ਨੇ ਬਿਭੀਖਣ ਨੂੰ ਸਰਣ ਵਿਚ ਔਂਦੇ ਨੂੰ ਕਿਹਾ–ਆਓ ! ਲੰਕੇਸ਼। ਇਥੋਂ ਹੀ ਬਿਭੀਖਣ ਨੂੰ ਲੰਕਾ ਦਾ ਰਾਜ ਮਿਲ਼ਜਾ, ਇਥੋਂ ਹੀ ਪਰਮਪਦ ਦੀ ਪ੍ਰਾਪਤੀ ਹੋਈ। ਬਿਭੀਖਣ ਦੇ ਦੋਵੇਂ ਲੋਕ ਸੌਰ ਗਏ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ਸਰਣ ਵਿਚ ਆ ਜਾਣ ਵਾਲੇ ਪੁਰਸ਼ ਨੂੰ ਪ੍ਰਭੂ ਪਾਤ੍ਰ ਕੁਪਾਤ੍ਰ ਨਹੀਂ ਵੇਖਦੇ। ਸਰਣ ਆਏ ਪੁਰਸ਼ ਨੂੰ ਅਵੱਸ ਹੀ ਗਲ ਨਾਲ ਲਾਉਂਦੇ ਹਨ। ਕੇਵਲ ਪ੍ਰਭੂ ਦੀ ਸਰਣ ਆਉਣ ਦੀ ਲੋੜ ਹੈ।

## ਬਿਭੀਖਣ ਨੂੰ ਸਿੱਖਯਾ।

ਪਦਮ ਪੁਰਾਣ ਦੀ ਗਾਥਾ ਹੈ–"ਇਕ ਸਮੇਂ ਭਗਵਾਨ ਸ੍ਰੀ ਰਾਮ ਜੀ ਨੂੰ ਰਾਖਸ਼ ਰਾਜ ਬਿਭੀਖਣ ਦਾ ਚੇਤਾ ਆ ਗਿਆ। ਉਨ੍ਹਾਂ ਨੇ ਸੋਚਿਆ ਕਿ 'ਬਿਭੀਖਣ ਧਰਮ ਦੀ ਹਕੂਮਤ ਕਰਦਾ ਹੈ ਜਾਂ ਨਹੀਂ'? ਦੇਵ ਵਿਰੋਧੀ ਵਿਵਹਾਰ ਹੀ ਰਾਜਾ ਦੇ ਨਾਸ ਦਾ ਕਾਰਣ ਹਨ। ਮੈਂ ਬਿਭੀਖਣ ਨੂੰ ਲੰਕਾ ਦਾ ਰਾਜ ਦੇ ਆਇਆ ਹਾਂ। ਹੁਣ ਜਾਕੇ ਉਸਦੀ ਸੰਭਾਲਨਾ ਭੀ ਕਰਨੀ ਚਾਹੀਦੀ ਹੈ। ਕਿਤੇ ਰਾਜਮਦ ਵਿਚ ਉਸਤੋਂ ਅਧਰਮ ਦਾ ਵਰਤਾਵ ਤਾਂ ਨਹੀਂ ਹੋ ਰਿਹਾ? ਇਸ ਲਈ ਮੈਂ ਆਪ ਲੰਕਾ ਜਾਕੇ ਉਸਨੂੰ ਦੇਖਾਂਗਾ ਅਤੇ ਉਸ਼ਦੀ ਭਲਾਈ ਦਾ ਉਪਦੇਸ਼ ਦੇਵਾਂਗਾ, ਜਿਸ ਕਰਕੇ ਉਸਦਾ ਰਾਜ ਅਨੰਤ ਸਮੇਂ ਤਕ ਕਾਇਮ ਰਹੇਗਾ"। ਸ੍ਰੀ ਰਾਮਚੰਦ੍ਰ ਜੀ ਏਹ ਵਿਚਾਰ ਕਰ ਹੀ ਰਹੇ ਸਨ, ਕਿ ਭਰਤ ਜੀ ਆ ਪਹੁੰਚੇ। ਭਰਤ ਜੀ ਨੇ ਨਿਮ੍ਰਤਾ ਨਾਲ ਪੁੱਛਿਆ, ਤਾਂ ਸ੍ਰੀ ਰਾਮ ਜੀ ਨੇ ਕਿਹਾ–"ਹੇ ਭਾਈ ਭਰਤ ! ਤੇਰੇ ਪਾਸੋਂ ਮੇਰਾ ਕੋਈ ਕੰਮ ਲੁਕਿਆ ਛੁਪਿਆ ਨਹੀਂ ਹੈ, ਤੂੰ ਅਤੇ ਲਛਮਣ ਮੇਰੇ ਪ੍ਰਾਣ ਹੋ। ਮੈਂ ਵਿਚਾਰ ਕੀਤਾ ਹੈ, ਕਿ ਲੰਕਾ ਜਾਕੇ ਬਿਭੀਖਣ ਨੂੰ ਮਿਲਾਂ ਅਤੇ ਉਸਦੀ ਰਾਜ-ਮਰਯਾਦਾ ਨੂੰ ਵੇਖਾਂ ਅਤੇ ਉਸਨੂੰ ਕਰਤੱਬ ਪਾਲਨ ਦਾ ਉਪਦੇਸ਼ ਦੇਵਾਂ"। ਭਰਤ ਨੇ ਕਦੇ ਲੰਕਾ ਨਹੀਂ ਵੇਖੀ ਸੀ, ਇਸ ਕਰਕੇ ਉਸ ਨੇ ਭੀ ਨਾਲ ਜਾਣ ਦੀ ਇੱਛਾ ਜ਼ਾਹਰ ਕੀਤੀ। ਸ੍ਰੀ ਰਾਮ ਜੀ ਨੇ ਉਸਦੀ ਗੱਲ

ਮਨਜ਼ੂਰ ਕਰ ਲਈ ਅਤੇ ਲਛਮਨ ਨੂੰ ਰਾਜ ਕਾਜ ਦੀ ਸੌਂਪਨਾ ਕਰਕੇ, ਦੋਵੇਂ ਭਰਾ ਪੁਸ਼ਪਿਕ ਬਿਮਾਨ ਪੁਰ ਸਵਾਰ ਹੋਕੇ ਲੰਕਾ ਵੱਲ ਤੁਰ ਪਏ। ਪੈਹਲੇ ਭਰਤ ਦੇ ਦੋਹਾਂ ਪੁਤ੍ਰਾਂ ਦੀ ਰਾਜਧਾਨੀ ਵਿਚ ਜਾਕੇ, ਉਨ੍ਹਾਂ ਨੂੰ ਮਿਲੇ ਅਤੇ ਉਨ੍ਹਾਂ ਦੇ ਕੰਮ ਦੀ ਪੜਤਾਲ ਕੀਤੀ। ਉਸਤੋਂ ਮਗਰੋਂ ਲਛਮਣ ਦੇ ਪੁੱਤ੍ਰਾਂ ਦੀ ਰਾਜਧਾਨੀ ਵਿਚ ਗਏ ਅਤੇ ਉਥੇ ਛੇ ਦਿਨ ਤਕ ਠਹਿਰਕੇ ਸਭ ਕੁਝ ਦੇਖਿਆ ਭਾਲਿਆ। ਇਸਦੇ ਮਗਰੋਂ ਭਾਰਦ੍ਵਾਜ ਤੇ ਅਤ੍ਰਿ ਮੁਨਿ ਦੇ ਆਸ਼੍ਰਮ ਨੂੰ ਗਏ। ਫਿਰ ਅੱਗੇ ਤੁਰੇ ਤਾਂ ਸ੍ਰੀ ਰਾਮ ਜੀ ਨੇ ਤੁਰੇ ਜਾਂਦੇ ਬਿਮਾਨ ਤੋਂ ਹੀ ਉਹ ਸਭ ਜਗ੍ਹਾਂ ਭਰਤ ਜੀ ਨੂੰ ਵਿਖਾਈਆਂ—ਜਿਥੋਂ ਸੀਤਾ ਚੁਰਾਈ ਗਈ ਸੀ, ਜਿਥੇ ਜਟਾਯੂ ਮੋਇਆ ਸੀ, ਜਿਥੇ ਕਬੰਧ ਨੂੰ ਮਾਰਿਆ ਸੀ ਅਤੇ ਜਿਥੇ ਬਾਲੀ ਦਾ ਸੰਘਾਰ ਕੀਤਾ ਸੀ। ਇਸਦੇ ਮਗਰੋਂ ਕਿਸਕਿੰਧਾ ਪੁਰੀ ਵਿਚ ਜਾਕੇ ਰਾਜੇ-ਸੁਗ੍ਰੀਵ ਨੂੰ ਮਿਲੇ। ਸੁਗ੍ਰੀਵ ਨੇ ਰਾਜ ਘਰਾਨੇ ਦੇ ਸਾਰੇ ਇਸਤ੍ਰੀ ਪੁਰਸ਼ਾਂ, ਸ਼ੈਹਰ ਦੇ ਸਾਰੇ ਨਰਾਂ-ਨਾਰੀਆਂ ਤੇ ਰਾਜ ਕਰਮਚਾਰੀਆਂ ਸਮੇਤ ਸ੍ਰੀ ਰਾਮ ਜੀ ਅਤੇ ਸ੍ਰੀ ਭਰਤ ਜੀ ਦਾ ਸ੍ਵਾਗਤ ਕੀਤਾ। ਫਿਰ ਸੁਗ੍ਰੀਵ ਨੂੰ ਨਾਲ ਲੈਕੇ ਅੱਗੇ ਤੁਰੇ, ਅਤੇ ਤੁਰੇ ਜਾਂਦੇ ਬਿਮਾਨ ਉਤੋਂ ਹੀ ਅਨੇਕਾਂ ਜਗ੍ਹਾਂ ਨੂੰ ਵਿਖਾਉਂਦੇ ਤੇ ਉਨ੍ਹਾਂ ਦੀ ਕਥਾ ਸੁਣਾਉਂਦੇ ਹੋਏ ਲੰਕਾ ਵਿਚ ਜਾ ਪੁੱਜੇ। ਬਿਭੀਖਣ ਨੂੰ ਉਸਦੇ ਪਹਿਰੇਦਾਰਾਂ ਨੇ ਸ੍ਰੀ ਰਾਮ ਜ਼ੀ ਦੇ ਲੰਕਾ ਵਿਚ ਪਹੁੰਚਨ ਦਾ ਸ਼ੁਭ ਸਮਾਚਾਰ ਸੁਣਾਇਆ। ਸ੍ਰੀ ਰਾਮਚੰਦ੍ਰ ਜੀ ਦਾ ਭਰਤ ਸਮੇਤ ਲੰਕਾ ਵਿਚ ਔਣਾ ਸੁਣਕੇ ਬਿਭੀਖਣ ਨੂੰ ਬੜੀ ਖੁਸ਼ੀ ਹੋਈ। ਸਾਰਾ ਸ਼ੈਹਰ ਗੱਲ ਹੀ ਗੱਲ ਵਿਚ ਸਜਾਇਆ ਗਿਆ ਅਤੇ ਆਪਣੇ ਵਜ਼ੀਰਾਂ ਨੂੰ ਨਾਲ ਲੈਕੇ ਬਿਭੀਖਣ ਮਹਾਰਾਜ ਜੀ ਦੀ ਅਗਵਾਨੀ ਦੇ ਵਾਸਤੇ ਤੁਰਿਆ। ਬਿਮਾਨ ਵਿਚ ਬਿਰਾਜਮਾਨ ਰਾਮ ਜੀ ਨੂੰ ਡੰਡਵਤ ਪ੍ਰਣਾਮ ਕਰਕੇ ਬਿਭੀਖਣ ਨੇ ਕਿਹਾ—ਪ੍ਰਭੋ ! ਅੱਜ ਮੇਰਾ ਜਨਮ ਸਫਲ ਹੋ ਗਿਆ ਹੈ, ਅੱਜ ਮੇਰੇ ਸਾਰੇ ਮਨੋਰਥ ਪੂਰਨ ਹੋ ਗਏ ਹਨ, ਕਿਉਂਕਿ ਅੱਜ ਮੈਂ ਜਗਤ ਪੂਜਯ ਦੋਹਾਂ ਸ੍ਵਾਮੀਆਂ ਦੇ ਪਵਿਤ੍ਰ ਚਰਨ ਕਮਲਾਂ ਦੇ ਦਰਸ਼ਨ ਕਰ ਰਿਹਾ ਹਾਂ। ਅੱਜ ਸ੍ਵਰਗ ਵਿਚ ਵੱਸਣ ਵਾਲੇ ਦੇਵਤੇ ਭੀ ਮੇਰੇ ਭਾਗਾਂ ਦੀ ਸਲਾਹੁਤਾ ਕਰ ਰਹੇ ਹਨ। ਮੈਂ ਅੱਜ ਦੇਵਤਿਆਂ ਦੇ ਸ੍ਵਾਮੀ ਇੰਦ੍ਰ ਨਾਲੋਂ ਅਪਨੇ ਆਪ ਨੂੰ ਸ੍ਰੇਸ਼ਟ ਮੰਨਦਾ ਹਾਂ। ਸਾਰੇ ਰਤਨ ਮਣੀਆਂ ਨਾਲ ਜੜੇ ਹੋਏ ਸਿੰਘਾਸਨ ਪੁਰ ਸ੍ਰੀ ਰਾਮ ਜੀ ਬਿਰਾਜਮਾਨ ਹੋਏ, ਬਿਭੀਖਣ ਉਨ੍ਹਾਂ ਦੇ ਪਵਿਤ੍ਰ ਚਰਨਾਂ ਨੂੰ ਧੋਕੇ, ਚਰਨਾਮ੍ਰਿਤ ਲੈਣ ਮਗਰੋਂ ਸਨਮੁਖ ਖੜਾ ਹੋਕੇ ਦੋਵੇਂ ਹੱਥ ਜੋੜਕੇ,

ਭਰਤ ਅਤੇ ਸੁਗ੍ਰੀਵ ਸਣੇ ਸ੍ਰੀ ਰਾਮ ਜੀ ਦੀ ਉਸਤਤਿ ਕਰਨ ਲੱਗਾ। ਲੰਕਾ ਦੀ ਪਰਜਾ ਭੀ ਸ੍ਰੀ ਰਾਮ ਜੀ ਦੇ ਦਰਸ਼ਨਾਂ ਨੂੰ ਭੱਜੀ ਆਈ, ਦਰਵਾਜ਼ੇ ਉਤੇ ਮਹਾਨ ਭੀੜ ਲਗ ਗਈ, ਸਭਨਾਂ ਨੇ ਮਿਲਕੇ ਬਿਭੀਖਣ ਨੂੰ ਕਿਹਾ–ਪ੍ਰਭੋ ! ਸਾਨੂੰ ਉਸ ਅਨੋਖੀ ਮਨ ਮੋਹਨੀ ਮੂਰਤਿ ਨੂੰ ਵੇਖਿਆਂ ਬਹੁਤ ਮੁਦਤ ਹੋ ਗਈ ਹੈ, ਯੁੱਧ ਦੇ ਦਿਨਾਂ ਵਿਚ ਅਸੀਂ ਸਾਰੇ ਉਨ੍ਹਾਂ ਦੇ ਦਰਸ਼ਨ ਨੂੰ ਚੰਗੀ ਤਰ੍ਹਾਂ ਕਰ ਭੀ ਨਹੀਂ ਸੱਕੇ ਸਾਂ। ਅੱਜ ਅਸਾਂ ਦੀਨਾਂ ਉਤੇ ਦਯਾ ਕਰਕੇ, ਸਾਡਾ ਭਲਾ ਕਰਨ ਦੇ ਵਾਸਤੇ, ਕ੍ਰਿਪਾ ਸਰੂਪ ਸਾਡੇ ਘਰ ਤਸ਼ਰੀਫ ਲਿਆਏ ਹਨ, ਇਸ ਲਈ ਅਸਾਂ ਦਰਸ਼ਨ ਪਿਆਸਿਆਂ ਨੂੰ ਛੇਤੀ ਨਾਲ ਉਨ੍ਹਾਂ ਦੇ ਦਰਸ਼ਨ ਕਰਾਓ"। ਬਿਭੀਖਣ ਜੀ ਨੇ ਸ੍ਰੀ ਰਾਮ ਜੀ ਪਾਸੋਂ ਪੁੱਛਿਆ ਅਤੇ ਉਨ੍ਹਾਂ ਦੀ ਆਗਿਆ ਪਾਕੇ, ਪਰਜਾ ਦੇ ਵਾਸਤੇ ਦਰਵਾਜ਼ੇ ਖੋਲ੍ਹ ਦਿੱਤੇ। ਲੰਕਾ ਦੇ ਇਸਤ੍ਰੀ ਪੁਰਸ਼ ਸ੍ਰੀ ਰਾਮ ਜੀ ਤੇ ਭਰਤ ਜੀ ਦੇ ਦਰਸ਼ਨ ਕਰਕੇ ਪਵਿਤ੍ਰ ਅਤੇ ਮੋਹਿਤ ਹੋ ਗਏ। ਇਸ ਤਰ੍ਹਾਂ ਤਿੰਨ ਦਿਨ ਬੀਤ ਗਏ, ਤਾਂ ਚੌਥੇ ਦਿਨ 'ਰਾਵਣ ਦੀ ਮਾਤਾ' ਕੈਕਸੀ ਨੇ ਬਿਭੀਖਣ ਨੂੰ ਬੁਲਾਕੇ ਕਿਹਾ–"ਪੁੱਤ੍ਰ ! ਮੈਂ ਭੀ ਸ੍ਰੀ ਰਾਮ ਜੀ ਦੇ ਦਰਸ਼ਨ ਕਰਾਂਗੀ, ਉਨ੍ਹਾਂ ਦੇ ਦਰਸ਼ਨ ਕਰਕੇ, ਮਹਾਮੁਨਿ ਭੀ ਪਵਿੱਤ੍ਰ ਪੁੰਨਾਂ ਦੇ ਭਾਗੀ ਹੁੰਦੇ ਹਨ। ਸ੍ਰੀ ਰਾਮ ਜੀ ਸਾਖਯਾਤ ਸਨਾਤਨ ਬ੍ਰਹਮ ਹਨ, ਓਹੀ ਇਥੇ ਚੌਹੁ ਰੂਪਾਂ ਵਿਚ ਪ੍ਰਗਟ ਹੋਏ ਹਨ। ਸੀਤਾ ਜੀ ਆਪ ਲੱਛਮੀ ਹਨ। ਤੇਰੇ ਭਰਾ ਰਾਵਣ ਨੇ ਏਹ ਗੁੱਝਾ ਭੇਦ ਨਹੀਂ ਜਾਣਿਆ ਸੀ। ਤੇਰੇ ਪਿਤਾ ਨੇ ਮੈਨੂੰ ਕਿਹਾ ਸੀ, ਕਿ "ਰਾਵਣ ਨੂੰ ਮਾਰਨ ਦੇ ਵਾਸਤੇ ਭਗਵਾਨ ਵਿਸ਼ਨੂ ਰਘੁ ਬੰਸ ਵਿਚ ਦਸਰਥ ਦੇ ਘਰ ਪ੍ਰਗਟ ਹੋਵਨਗੇ"। ਬਿਭੀਖਣ ਨੇ ਕਿਹਾ–ਮਾਤਾ ਜੀ ! ਆਪ ਨਵੇਂ ਕਪੜੇ ਪਾ ਲਵੋ ਅਤੇ ਸੋਨੇ ਦੇ ਥਾਲ ਵਿਚ ਚੰਦਨ, ਮਧੁ, ਚਾਵਲ, ਦਹੀਂ ਤੇ ਦੱਭ ਆਦਿਕ ਪਦਾਰਥ ਸਜਾਕੇ ਭਗਵਾਨ ਸ੍ਰੀ ਰਾਮ ਚੰਦ੍ਰ ਜੀ ਦੇ ਦਰਸ਼ਨ ਕਰੋ। ਸਰਮਾ (ਬਿਭੀਖਣ ਪਤਨੀ) ਨੂੰ ਅੱਗੇ ਕਰਕੇ ਅਤੇ ਹੋਰ ਸਾਰੀਆਂ ਦੇਵ ਕੰਨਿਆਂ ਨੂੰ ਨਾਲ ਲਿਜਾਕੇ ਆਪ ਸ੍ਰੀ ਰਾਮ ਜੀ ਦੇ ਪਾਸ ਜਾਓ। ਮੈਂ ਪਹਿਲੋਂ ਹੀ ਉਥੇ ਚਲਾ ਜਾਂਦਾ ਹਾਂ।

ਬਿਭੀਖਣ ਨੇ ਸ੍ਰੀ ਰਾਮ ਚੰਦ੍ਰ ਜੀ ਦੇ ਕੋਲ ਜਾਕੇ, ਉਥੋਂ ਸਾਰੇ ਲੋਕਾਂ ਨੂੰ ਪਰੇ ਹਟਾ ਦਿੱਤਾ ਅਤੇ ਸ੍ਰੀ ਰਾਮ ਜੀ ਨੂੰ ਕਿਹਾ–"ਮਹਾਰਾਜ ! ਰਾਵਣ ਦੀ ਕੁੰਭ ਕਰਣ ਦੀ ਅਤੇ ਮੇਰੀ ਮਾਤਾ ਕੈਕਸੀ ਆਪ ਜੀ ਦੇ ਪਵਿਤ੍ਰ ਚਰਣ ਕਮਲਾਂ

ਕ੍ਰਿਤਾਰਥ ਕਰੋ"। ਸ੍ਰੀ ਰਾਮ ਜੀ ਨੇ ਕਿਹਾ–ਭਾਈ ! ਤੇਰੀ ਮਾਂ ਤਾਂ ਮੇਰੀ ਹੀ 'ਮਾਂ' ਹੈ। ਮੈਂ ਹੀ ਉਨ੍ਹਾਂ ਦੇ ਕੋਲ ਚਲਦਾ ਹਾਂ, ਤੂੰ ਜਾਕੇ ਉਨ੍ਹਾਂ ਨੂੰ ਕਹਿ ਦੇਹੁ। ਏਨਾਂ ਕਹਿਕੇ ਮਹਾਰਾਜ ਸ੍ਰੀ ਰਾਮ ਚੰਦ੍ਰ ਜੀ ਉੱਠਕੇ ਤੁਰ ਪਏ ਅਤੇ ਕੈਕਸੀ ਨੂੰ ਵੇਖਕੇ ਸਿਰ ਨਿਵਾਕੇ ਉਸਨੂੰ ਪ੍ਰਣਾਮ ਕੀਤਾ ਅਤੇ ਕਹਿਣ ਲੱਗੇ–'ਤੁਸੀਂ ਮੇਰੀ ਧਰਮ ਮਾਤਾ ਹੋ, ਮੈਂ ਆਪ ਨੂੰ ਮੱਥਾ ਟੇਕਦਾ ਹਾਂ। ਅਨੇਕਾਂ ਪੁੰਨਾਂ ਅਤੇ ਮਹਾਨ ਤਪ ਦੇ ਫਲ ਕਰਕੇ ਹੀ ਮਨੁੱਖ ਨੂੰ ਆਪ ਦੇ (ਬਿਭੀਖਣ ਵਰਗੇ ਭਗਤਾਂ ਦੀ ਮਾਤਾ ਦੇ) ਪਵਿੱਤ੍ਰ ਚਰਣਾਂ ਦੇ ਦਰਸ਼ਨ ਦਾ ਸੁਭਾਗਯ ਮਿਲਦਾ ਹੈ। ਅੱਜ ਮੈਨੂੰ ਤੁਹਾਡੇ ਦਰਸ਼ਨ ਕਰਨ ਤੋਂ ਬੜੀ ਖੁਸ਼ੀ ਹਾਸਲ ਹੈ, ਜਿਸ ਤਰ੍ਹਾਂ ਮਾਤਾ ਕੁਸ਼ਲਯਾ ਜੀ ਹਨ, ਮੇਰੇ ਵਾਸਤੇ ਆਪ ਉਸੇ ਤਰ੍ਹਾਂ ਹੋ'। ਅੱਗੋਂ ਕੈਕਸੀ ਨੇ ਭੀ ਮਾਤਾ ਵਾਂਗੂ ਅਸੀਸ ਦਿੱਤੀ ਅਤੇ ਭਗਵਾਨ ਸ੍ਰੀ ਰਾਮ ਚੰਦ੍ਰ ਜੀ ਨੂੰ ਵਿਸ਼੍ਵ ਪਤਿ ਜਾਣਕੇ ਉਨ੍ਹਾਂ ਦੀ ਉਸਤਤਿ ਕੀਤੀ। ਇਸਦੇ ਮਗਰੋਂ ਸਰਮਾ ਨੇ ਮਹਾਰਾਜ ਜੀ ਦੀ ਉਸਤਤਿ ਕੀਤੀ। ਭਰਤ ਨੂੰ ਸਰਮਾ ਨਾਲ ਜਾਣ-ਪਛਾਨ ਕਰਨ ਦੀ ਇੱਛਾ ਹੋਈ, ਉਨ੍ਹਾਂ ਦੇ ਇਸ਼ਾਰੇ ਨੂੰ ਸਮਝਕੇ ਸ੍ਰੀ ਰਾਮ ਜੀ ਨੇ ਹੱਥ ਦਾ ਇਸ਼ਾਰਾ ਕਰਕੇ ਭਰਤ ਨੂੰ ਕਿਹਾ–'ਇਹ ਬਿਭੀਖਣ ਦੀ ਸਤਵੰਤੀ ਇਸਤ੍ਰੀ ਹੈ, ਇਸਦਾ ਨਾਮ 'ਸਰਮਾ' ਹੈ, ਇਹ ਜਨਕ ਪੁਤ੍ਰੀ ਸੀਤਾ ਦੀ ਪਿਆਰੀ ਸਖੀ ਹੈ ਅਤੇ ਇਨ੍ਹਾਂ ਦਾ ਸਹੇਲਪਣਾ ਬਹੁਤ ਦ੍ਰਿੜ੍ਹ ਹੈ'। ਇਸਦੇ ਮਗਰੋਂ ਸਰਮਾ ਨੂੰ ਸਮੇਂ ਅਨੁਸਾਰ ਉਪਦੇਸ਼ ਦਿੱਤਾ। ਫਿਰ ਬਿਭੀਖਣ ਨੂੰ ਅਨੇਕ ਤਰ੍ਹਾਂ ਨਾਲ ਉਪਦੇਸ਼ ਦੇਕੇ ਕਿਹਾ–'ਹੇ ਪਾਪ ਰਹਿਤ ! ਦੇਵਤਿਆਂ ਦਾ ਪਿਆਰਾ ਕੰਮ ਕਰਨਾ, ਉਨ੍ਹਾਂ ਦਾ ਬੁਰਾ ਕਦੇ ਭੀ ਨਾਂ ਕਰਨਾ। ਲੰਕਾ ਵਿਚ ਕੋਈ ਮਨੁੱਖ ਆ ਜਾਵੇ, ਤਾਂ ਕੋਈ ਭੀ ਰਾਖਸ਼ ਉਸਨੂੰ ਮਾਰ ਨਾਂ ਦੇਵੇ"। ਬਿਭੀਖਣ ਨੇ ਹੁਕਮ ਅਨੁਸਾਰ ਚਲਣਾ ਮਨਜ਼ੂਰ ਕੀਤਾ।

ਇਸਦੇ ਮਗਰੋਂ ਮੁੜਨ ਵੇਲੇ ਸੁਗ੍ਰੀਵ ਤੇ ਭਰਤ ਸਣੇ ਸ੍ਰੀ ਰਾਮ ਚੰਦ੍ਰ ਜੀ ਬਿਮਾਨ ਪੁਰ ਸਵਾਰ ਹੋਏ, ਤਾਂ ਬਿਭੀਖਣ ਨੇ ਕਿਹਾ–"ਪ੍ਰਭੋ ! ਜੇਕਰ ਲੰਕਾ ਪੁਲ ਜਿਉਂ ਦਾ ਤਿਉਂ ਬਣਿਆ ਰਹੇਗਾ ਤਾਂ ਧਰਤੀ ਦੇ ਸਾਰੇ ਲੋਗ ਆਕੇ ਸਾਨੂੰ ਤੰਗ ਕਰਨਗੇ। ਇਸ ਲਈ ਕੀ ਕਰਨਾ ਚਾਹੀਦਾ ਹੈ" ? ਮਹਾਰਾਜ ਜੀ ਨੇ ਬਿਭੀਖਣ ਦੀ ਗੱਲ ਸੁਣਕੇ ਪੁਲ ਨੂੰ ਵਿਚਾਲੇ ਤੋਂ ਤੋੜ ਦਿੱਤਾ ਅਤੇ ਦਸ ਜੋਜਨ ਦੇ ਵਿਚਾਲੇ ਵਾਲੇ ਟੋਟੇ ਦੇ ਫਿਰ ਤਿੰਨ ਟੋਟੇ ਕਰ ਦਿੱਤੇ। ਉਸਦੇ ਮਗਰੋਂ ਉਸ ਇਕ ਇਕ ਟੋਟੇ ਦੇ ਫਿਰ ਛੋਟੇ ਛੋਟੇ ਟੋਟੇ

ਕਰ ਦਿੱਤੇ। ਜਿਸ ਕਰਕੇ ਪੁਲ ਟੁੱਟ ਗਿਆ ਅਤੇ ਇਸ ਤਰ੍ਹਾਂ ਨਾਲ ਲੰਕਾ ਦੇ ਨਾਲੋਂ ਭਾਰਤ (ਹਿੰਦੁਸਤਾਨ) ਦਾ ਰਸਤਾ ਫੇਰ ਛਿੰਨ-ਭਿੰਨ ਹੋ ਗਿਆ।

ਨੋਟ–ਪੁਰਾਣ ਦੀ ਇਸ ਗਾਥਾ ਤੋਂ ਮਗਰੋਂ ਇਕ ਆਦਮੀ ਲੰਕਾ ਵਿਚ ਗਿਆ ਸੀ, ਜਿਸਦਾ ਚਰਿਤ੍ਰ ਨਾਭਾ ਭਗਤ ਮਾਲ ਦੇ ਟੀਕਾਕਾਰ ਸ੍ਵਾਮੀ ਪ੍ਰਿਯਾ ਦਾਸ ਜੀ ਨੇ ਕਬਿਤਾਂ ਵਿਚ ਲਿਖਿਆ ਹੈ, ਓਹ ਪ੍ਰਸੰਗ ਅਸੀ 'ਨਾਭਾ ਭਗਤ ਮਾਲ-ਵਾਰਤਕਸ ਟੀਕ' ਵਿਚ ਲਿਖ ਚੁਕੇ ਹਾਂ, ਉਥੇ ਵੇਖੋ ॥

(੭੨) ਬਲਿ-ਬਾਵਨ ਦੀ ਕਥਾ।

## ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ" ॥ (ਗਉੜੀ ਮ: ੧)

ਪ੍ਰਹਿਲਾਦ ਭਗਤ ਜੀ ਦਾ ਪ੍ਰਸੰਗ ਪਿਛੇ ਆ ਚੁਕਾ ਹੈ ਅਤੇ 'ਭਗਤ ਪ੍ਰਹਿਲਾਦ ਜੀਵਨ ਚਰਿਤ੍ਰ' ਨਾਮ ਦੀ ਇਕ ਵਖਰੀ ਪੁਸਤਕ ਭੀ ਅਸਾਂ ਲਿਖੀ ਹੈ, ਜਿਸ ਵਿਚ ਭਗਤ ਦੇ ਖਾਨਦਾਨ ਅਤੇ ਪੁਤ੍ਰ ਪੋਤ੍ਰਿਆਂ ਦਾ ਪੂਰਾ ਪੂਰਾ ਵਰਣਨ ਕੀਤਾ ਹੈ, ਇਥੇ ਅਸਾਂ ਕੇਵਲ ਪ੍ਰਹਿਲਾਦ ਭਗਤ ਜੀ ਦੇ ਇਕ ਪੋਤ੍ਰੇ, 'ਰਾਜੇ ਬਲਿ' ਦਾ ਚਰਿਤ੍ਰ ਕਿਨਕੇ ਮਾਤ੍ਰ ਕਥਨ ਕਰਨਾ ਹੈ।

ਰਾਜਾ ਬਲਿ ਵਿਰੋਚਨ ਦਾ ਪੁੱਤ੍ਰ ਅਤੇ ਭਗਤ ਰਾਜ ਪ੍ਰਹਿਲਾਦ ਜੀ ਦਾ ਪੋਤ੍ਰਾ ਸੀ, ਜਦੋਂ ਪ੍ਰਹਿਲਾਦ ਜੀ ਨੇ ਬਾਨਪ੍ਰਸਤ ਆਸ਼੍ਰਮ ਧਾਰਨ ਕੀਤਾ ਤਾਂ ਆਪ ਜੀ ਨੇ ਅਪਣੇ ਚਚੇਰੇ ਭਾਈ ਅੰਧਕ ਦੀ ਸਲਾਹ ਨਾਲ, ਅਪਨੇ ਜੇਠੇ ਪੁੱਤ੍ਰ 'ਵਿਰੋਚਨ' ਨੂੰ ਰਾਜ ਤਖ਼ਤ ਦੇ ਦਿੱਤਾ ਅਤੇ ਅਪਨੇ ਭਰਾਵਾਂ ਨੂੰ ਉਸਦਾ ਸਰਪ੍ਰਸਤ ਤੇ ਪੁੱਤ੍ਰਾਂ-ਭਤੀਜਿਆਂ ਨੂੰ ਹੋਰ ਹੋਰ ਔਹਦਿਆਂ ਪੁਰ ਨੀਯਤ ਕਰਕੇ ਆਪ ਤਪ ਕਰਨ ਲਈ ਬਨ ਵਿਚ ਚਲੇ ਗਏ। ਵਿਰੋਚਨ ਨੇ ਸੋਹਣਾ ਰਾਜ ਕੀਤਾ, ਜਦ ਉਸਦਾ ਅੰਤ ਸਮਾ ਆ ਗਿਆ ਤਾਂ ਉਸਨੇ ਅਪਨੇ ਪੁੱਤ੍ਰ 'ਬਲਿ' ਨੂੰ ਰਾਜ ਭਾਗ ਸੌਂਪ ਦਿੱਤਾ। ਜਦੋਂ ਰਾਜਾ ਬਲਿ ਤਖ਼ਤ ਪੁਰ ਬੈਠਾ ਸੀ, ਉਸ ਵੇਲੇ ਭੀ ਭਗਤ ਪ੍ਰਹਿਲਾਦ ਜੀ ਤਪੋਬਨ ਵਿਚ ਤਪ ਕਰ ਰਹੇ ਸਨ।

ਰਾਜਾ ਬਲਿ ਨੇ ਆਪਣੀ ਧਾਰਮਿਕਤਾ ਅਤੇ ਪ੍ਰਤਾਪ ਨਾਲ ਆਪਣੇ ਚੱਕ੍ਰ ਵਰਤੀ ਰਾਜ ਨੂੰ ਇਤਨਾ ਮਹੱਤ ਪੂਰਨ ਬਨਾਇਆ, ਕਿ ਚੌਹੀਂ ਪਾਸੀਂ ਰਾਜੇ ਬਲਿ ਦਾ ਜਸ ਫੈਲ ਗਿਆ। ਇਸੇ ਸਮੇਂ ਵਿਚ ਦੇਵਤਿਆਂ ਦੇ ਰਾਜੇ

ਇੰਦ੍ਰ ਦੇ ਕਿਸੇ ਪਾਪ ਦਾ ਫਲ ਰੂਪ, ਬੁਰੇ ਦਿਨ ਆ ਗਏ ਅਤੇ ਉਸਨੂੰ ਮਹਾ ਰਿਖਿ ਦੁਰਬਾਸਾ ਦਾ ਸ੍ਰਾਪ ਹੋ ਗਿਆ। ਸ੍ਰਾਪ ਦੇ ਪ੍ਰਭਾਵ ਅਤੇ ਰਾਜਾ ਬਲਿ ਦੇ ਤੇਜ ਪ੍ਰਤਾਪ ਅਤੇ ਪ੍ਰਬਲ ਪ੍ਰਾਕ੍ਰਮ ਕਰਕੇ ਰਾਜਾ ਬਲਿ ਨੇ ਇੰਦ੍ਰ ਲੋਕ ਨੂੰ ਭੀ ਕਾਬੂ ਕਰ ਲਿਆ ਅਤੇ ਉਥੋਂ ਦੀ ਹਕੂਮਤ ਵਜ਼ੀਰਾਂ ਨੂੰ ਸੌਂਪ ਕੇ ਆਪ 'ਅਮਰਾਵਤੀ' ਵਿਚ ਰਹਿਣ ਲੱਗ ਪਿਆ। ਸ੍ਵਰਗ ਦੇ ਇੰਦ੍ਰਾਸਨ ਤਖ਼ਤ ਉਤੇ ਬੈਠਕੇ ਰਾਜਾ ਬਲਿ ਰਾਜ ਕਰਨ ਲੱਗ ਪਿਆ ਅਤੇ ਇੰਦ੍ਰ ਦੇ ਸਮੇਤ ਸਾਰੇ ਦੇਵਤੇ ਦਰਬਦਰ ਧੱਕੇ ਖਾਂਦੇ ਹੋਏ ਸਮਾ ਗੁਜ਼ਾਰਨ ਲੱਗੇ, ਚੂੰਕਿ ਇਹ ਸਭ ਕੁਝ ਰਿਖਿ ਸਰਾਪ ਕਰਕੇ ਹੋਇਆ ਸੀ, ਇਸ ਕਰਕੇ ਸ੍ਰੀ ਵਿਸ਼ਨੂ ਭਗਵਾਨ ਜੀ ਭੀ ਚੁਪ ਚਾਪ ਬੈਠੇ ਤਮਾਸ਼ਾ ਵੇਖਦੇ ਰਹੇ॥

ਸ੍ਵਰਗ ਦੇ ਇੰਦ੍ਰਾਸਨ ਤਖ਼ਤ ਉਤੇ ਬਿਰਾਜਮਾਨ ਪਰਮ ਪ੍ਰਤਾਪੀ ਰਾਜਾਧਿਰਾਜ ਰਾਜਾ ਬਲਿ ਅਪਨੇ ਪੁਰਾਣੇ ਵਜ਼ੀਰਾਂ ਪਾਸੋਂ, ਖਾਸ ਕਰਕੇ ਦੈਂਤ ਗੁਰੂ ਸੁਕ੍ਰਾਚਾਰਜ ਪਾਸੋਂ ਅਪਨੇ ਦਾਦੇ ਦੈਂਤਰਿਖਿ ਪ੍ਰਹਿਲਾਦ ਜੀ ਦੀ ਅਨੂਪਮ ਭਗਤਿ-ਗਿਆਨ ਪੂਰਤ ਵਡਿਆਈ ਸੁਣਦਾ ਹੁੰਦਾ ਸੀ, ਉਨ੍ਹਾਂ ਦੀ ਅਲੌਕਿਕ ਭਗਵਤ ਭਗਤੀ ਅਤੇ ਉਨ੍ਹਾਂ ਦੇ ਤਿਆਗ ਦੀ ਮਹਿਮਾ ਸੁਣ ਸੁਣਕੇ, ਓਹ ਉਨ੍ਹਾਂ ਦੇ ਚਰਨਾਂ ਦੇ ਦਰਸ਼ਨ ਵਾਸਤੇ ਉਤਸ਼ਾਹ ਪੂਰਨ ਹੋ ਗਿਆ ਸੀ, ਇਕ ਦਿਨ ਰਾਜਾ ਬਲਿ ਨੇ ਮਹਾਰਿਖਿ ਸੁਕ੍ਰਾਚਾਰਜ ਕੋਲ ਪ੍ਰਾਰਥਨਾ ਕੀਤੀ, ਕਿ ਜੇਕਰ ਤੁਸੀਂ ਕ੍ਰਿਪਾ ਕਰਕੇ ਇਕ ਵੇਰੀ ਮੈਨੂੰ ਮੇਰੇ ਬਾਬੇ-ਪ੍ਰਹਿਲਾਦ ਭਗਤ ਜੀ ਦੇ ਦਰਸ਼ਨ ਕਰਾ ਦੇਵੋ, ਤਾਂ ਤੁਹਾਡੀ ਮਹਾਨ ਕ੍ਰਿਪਾਲਤਾ ਹੋਵੇਗੀ। ਦਿਆਲੂ ਸੁਕ੍ਰਾਚਾਰਜ ਨੇ ਮੰਨ ਲਿਆ ਅਤੇ ਤਪੋ ਭੂਮੀ ਵਿਚ ਜਾਕੇ, ਉਸਨੇ ਪ੍ਰਹਿਲਾਦ ਭਗਤ ਜੀ ਦੇ ਕੋਲ, ਉਨ੍ਹਾਂ ਦੇ ਪੋਤ੍ਰੇ-ਰਾਜਾ ਬਲਿ-ਦੀ ਸਾਰੀ ਕਥਾ ਅਤੇ ਉਸਦੀ ਪ੍ਰਾਰਥਨਾ ਕਹਿ ਸੁਣਾਈ। ਪ੍ਰਹਿਲਾਦ ਜੀ ਸੰਸਾਰ ਨਾਲੋਂ ਨੱਤਾ ਤੋੜ ਚੁੱਕੇ ਸਨ, ਉਨ੍ਹਾਂ ਦੀ ਨਿਗਾਹ ਵਿਚ ਜਾਂ ਤਾਂ ਉਨ੍ਹਾਂ ਦਾ ਕੋਈ ਪੁੱਤ੍ਰ-ਪੋਤ੍ਰਾ ਸੀ ਹੀ ਨਹੀਂ, ਜਾਂ ਸਾਰਾ ਸੰਸਾਰ ਹੀ ਉਨ੍ਹਾਂ ਦਾ ਪੁਤ੍ਰ-ਪੋਤ੍ਰਾ ਸੀ। ਪਰ ਸੁਕ੍ਰਾ-ਚਾਰਜ ਦਾ ਓਹ ਬਹੁਤ ਸਤਕਾਰ ਕਰਦੇ ਸਨ ਅਤੇ ਓਹ ਆਪਣੇ ਸਰੀਰ ਦੇ ਰਹਿੰਦੇ ਸਮੇਂ ਤਕ ਉਨ੍ਹਾਂ ਦੀ ਆਗਿਆ ਨੂੰ ਮੋੜਨਾ ਯੋਗ ਨਹੀਂ ਸਮਝਦੇ ਸਨ। ਇਸ ਲਈ ਤਿਆਗੀ ਅਤੇ ਵਿਰਾਗੀ ਹੋਣ ਪੁਰ ਭੀ ਉਨ੍ਹਾਂ ਨੇ ਉਸਦੀ ਆਗਿਆ ਮੰਨ ਲਈ ਅਤੇ ਉਸਦੇ ਨਾਲ ਇਕ ਦਿਨ ਸ੍ਵਰਗ ਦੀ ਅਮਰਾਵਤੀ ਵਿਚ ਜਾ ਪੁੱਜੇ।

ਪੂਜ਼ਜ ਪਾਦ, ਤਪਸ੍ਵੀ ਭੇਖਧਾਰੀ, ਦਾਦੇ ਪ੍ਰਹਿਲਾਦ ਨੂੰ ਵੇਖਕੇ, ਰਾਜੇ ਬਲਿ ਨੇ ਸਿੰਘਾਸਨ ਤੋਂ ਉੱਠਕੇ ਉਨ੍ਹਾਂ ਦੇ ਚਰਨਾਂ ਉਤੇ ਡੰਡਵਤ ਪ੍ਰਣਾਮ ਕੀਤੀ ਅਤੇ ਵਡੀ ਨਿਮ੍ਰਤਾ ਭਰੀ ਬੇਨਤੀ ਅਤੇ ਪੌਤ੍ਰਕ ਹਠ ਕਰਕੇ ਉਨ੍ਹਾਂ ਨੂੰ ਆਪਣੇ ਸਿੰਘਾਸਨ ਉਤੇ ਬਿਠਾਯਾ। ਰਾਜਾ ਬਲਿ ਨੇ ਹੱਥ ਜੋੜਕੇ ਕਿਹਾ— ਹੇ ਪੂਜ਼ਜ ਪਾਦ ਬਾਬਾ ਜੀ! ਅੱਜ ਮੇਰੇ ਉੱਤਮ ਭਾਗਾਂ ਦਾ ਅੰਤ ਨਹੀਂ ਹੈ, ਅੱਜ ਮੈਂ ਆਪ ਜੀ ਦੇ ਪਵਿਤ੍ਰ ਚਰਨਾਂ ਦੇ ਦਰਸ਼ਨ ਕਰਕੇ ਕ੍ਰਿਤ ਕ੍ਰਿਤ ਹੋ ਗਿਆ ਹਾਂ, ਆਪ ਜੀ ਦੀ ਕ੍ਰਿਪਾ ਨਾਲ ਅੱਜ ਮੈਂ ਤਿੰਨਾਂ ਲੋਕਾਂ ਨੂੰ ਜਿੱਤ ਸੱਕਿਆ ਹਾਂ। ਇੰਦ੍ਰ ਨੇ ਛਲ-ਵਲ ਕਰਕੇ, ਆਪ ਜੀ ਤੋਂ 'ਸ਼ੀਲ' ਦਾ ਖੈਰ ਮੰਗਕੇ, ਆਪ ਜੀ ਨੂੰ ਰਾਜ ਪਦ ਤੋਂ ਡੇਗ ਦਿੱਤਾ ਸੀ। ਇਹ ਗੱਲ ਮੇਰੇ ਹਿਰਦੇ ਵਿਚ ਸੂਲ ਵਾਂਗੂ ਚੁਭ ਰਹੀ ਸੀ, ਪਰ ਮੈਂ ਤਿੰਨਾਂ ਲੋਕਾਂ ਨੂੰ-ਰਾਜ ਧਰਮ ਦੇ ਅਨੁਸਾਰ ਅਪਨੀਆਂ ਬਾਹਾਂ ਦੇ ਜ਼ੋਰ ਅਤੇ ਤੁਸਾਡੀ ਕ੍ਰਿਪਾ ਦ੍ਰਿਸ਼ਟੀ ਨਾਲ-ਪ੍ਰਾਪਤ ਕਰ ਲਿਆ ਹੈ, ਹੁਣ ਮੇਰਾ ਹਿਰਦਾ ਸ਼ਾਂਤ ਹੈ, ਫਿਰ ਭੀ ਮੇਰੀ ਇਹ ਮਨੋ ਕਾਮਨਾ ਹੈ, ਕਿ ਆਪ ਇਸੇ ਇੰਦ੍ਰਾਸਨ ਤਖ਼ਤ ਉਤੇ ਬਿਰਾਜਮਾਨ ਹੋਕੇ ਹਕੂਮਤ ਕਰੋ ਅਤੇ ਮੈਂ ਆਪ ਜੀ ਦੇ ਚਰਨਾਂ ਦੀ ਸੇਵਾ ਕਰਕੇ, ਆਪਣੇ ਜੀਵਨ ਨੂੰ ਸਫਲ ਕਰ ਲਵਾਂ। ਦੇਵਤਿਆਂ ਦਾ ਰਾਜਾ—ਜਿਸਨੇ ਤੁਹਾਡੇ ਨਾਲ ਛਲ ਵਲ ਕੀਤਾ ਸੀ—ਇੰਦ੍ਰ ਭੀ ਆਪਨੂੰ ਮੁੜ ਇਸੇ ਇੰਦ੍ਰਾਸਨ ਤਖ਼ਤ ਉਤੇ ਬਿਰਾਜਮਾਨ ਹੋਇਆ ਵੇਖੇ। ਏਹੀ ਮੇਰੀ ਦਿਲੀ ਮੁਰਾਦ ਹੈ॥

ਰਾਜਾ ਬਲਿ ਦੀਆਂ ਪ੍ਰੇਮ ਭਰੀਆਂ ਗੱਲਾਂ ਸੁਣਕੇ, ਯੋਗਿਰਾਜ ਪ੍ਰਹਿਲਾਦ ਜੀ ਨੇ ਹੱਸਕੇ ਕਿਹਾ—ਹੇ ਪੁਤ੍ਰ ਵੈਰੋਚਨਿ! ਤੂੰ ਜੋ ਕੁਝ ਕਿਹਾ ਹੈ, ਉਹ ਸ੍ਰਿਸ੍ਹਾਦਾਰ ਦੀ ਨਿਗਾਹ ਨਾਲ ਭਾਵੇਂ ਹੀ ਠੀਕ ਹੋਵੇ, ਪਰ ਮੇਰੇ ਲਈ ਠੀਕ ਨਹੀਂ। ਮੈਂ ਬਹੁਤ ਚਿਰ ਤੱਕ ਰਾਜ ਕੀਤਾ ਹੈ, ਮੇਰੀ ਵਾਸ਼ਨਾ ਹੁਣ ਰਾਜ ਕਰਨ ਦੀ ਨਹੀਂ ਹੈ। ਮੈਨੂੰ ਦੇਵਰਾਜ-ਇੰਦ੍ਰ ਦੇ ਛਲ ਰੂਪ ਵਰਤਾਵ ਦਾ ਕੁਝ ਭੀ ਧਿਆਨ ਨਹੀਂ ਹੈ ਅਤੇ ਉਸਨੇ ਆਪ ਹੀ ਅਪਨੇ ਕੀਤੇ ਹੋਏ ਅਪਰਾਧ ਦੀ ਮਾਫ਼ੀ ਮੰਗ ਲਈ ਹੈ। ਮੇਰੇ ਸਾਤ੍ਵਿਕ ਜੀਵਨ ਦਾ, ਕਦੇ ਭੀ ਇਹ ਨਿਸ਼ਾਨਾ ਨਹੀਂ ਸੀ, ਕਿ ਕਿਸੇ ਨੂੰ ਵੈਰੀ ਮੰਨਕੇ, ਉਸਤੋਂ ਬਦਲਾ ਲੈਣ ਦੀ ਇੱਛਾ ਕਰਾਂ। ਫਿਰ ਹੁਣ ਤਾਂ ਮੇਰੀ ਨਜ਼ਰ ਵਿਚ ਤੂੰ ਅਤੇ ਇੰਦ੍ਰ ਦੋਵੇਂ ਇਕ-ਸਮਾਨ ਹੋ। ਦੋਹਾਂ ਹੀ ਉਤੇ ਮੇਰਾ ਇਕੋ ਜੇਹਾ ਪ੍ਰੇਮ ਅਤੇ ਅਪਨਤ੍ਵ ਹੈ, ਇਸ ਕਰਕੇ ਤੁਸੀ

ਰਾਜ ਕਰੋ, ਚੌਹਾਂ ਵਰਨਾਂ ਦੇ ਪਾਲਨ ਦੇ ਨਾਲ ਰਾਜ ਕਰੋ ਅਤੇ ਰਾਜ ਮਦ ਤੋਂ ਸਦਾ ਦੂਰ ਰਹੋ, ਵਾਹਿਗੁਰੂ ਤੁਹਾਡਾ ਭਲਾ ਕਰੇਗਾ ॥

ਇੰਨੇਵਿਚ ਹੀ ਸੁਕ੍ਰਾਚਾਰਜ ਜੀ ਭੀ ਜਾ ਪੁੱਜੇ ਅਤੇ ਉਨ੍ਹਾਂ ਦੇ ਕਹਿਣ ਨਾਲ ਯੋਗੀ-ਰਾਜ ਪ੍ਰਹਿਲਾਦ ਨੇ ਅਪਨੇ ਪੋਤ੍ਰੇ ਰਾਜਾ ਬਲਿ ਨੂੰ ਰਾਜ ਧਰਮ ਦਾ ਅਤਿ ਉਤਮ ਉਪਦੇਸ਼ ਕੀਤਾ। ਉਨ੍ਹਾਂ ਦੇ ਉਪਦੇਸ਼ ਦਾ ਸਾਰ ਅੰਸ ਏਹ ਸੀ :-

"ਧਰਮ ਅਨੁਕੂਲ ਧਨ ਪੈਦਾ ਕਰਨਾ ਹੀ ਰਾਜੇ ਦਾ ਕਰਤੱਬ ਹੈ। ਰਾਜ ਪਰਵਾਰ, ਰਾਜ ਕੁਲ ਵਾਲੇ, ਵਿਪਤਾ ਵਿਚ ਫਸੇ ਹੋਏ ਮਿਤ੍ਰ, ਬੁੱਡੇ, ਗੁਣੀ, ਗਿਆਨੀ, ਦੀਨ, ਦੁਖੀ, ਅਨਾਥ, ਇਨ੍ਹਾਂ ਨੂੰ ਹਰ ਰੋਜ਼ ਢੂੰਢ ੨ ਕੇ, ਰਾਜਾ ਉਨ੍ਹਾਂ ਦਾ ਆਦਰ ਸਤਕਾਰ ਅਤੇ ਪਾਲਨਾ-ਪੋਖਨਾ ਕਰੇ ਅਤੇ ਯਥਾ ਯੋਗ ਰੱਖਯਾ ਕਰੇ। ਲੋਕ ਪਰਲੋਕ ਦੋਹਾਂ ਵਿਚ, ਏਹੋ ਕੰਮ ਸਭ ਤੋਂ ਬਹੁਤ ਸੁਖ ਦੇਣ ਵਾਲਾ ਹੈ। ਰਾਜੇ ਨੂੰ ਚਾਹੀਦਾ ਹੈ ਕਿ ਚੌਹਾਂ ਵਰਨਾਂ ਅਤੇ ਚੌਹਾਂ ਆਸ਼੍ਰਮਾਂ ਦੀ ਤਰੀਕੇ ਅਨੁਸਾਰ ਪਾਲਨਾ ਕਰੇ, ਵਰਨ-ਆਸ਼੍ਰਮ ਵਿਚ ਹੇਰ-ਫੇਰ ਨਾਂ ਹੋਣ ਦੇਵੇ। ਰਾਜੇ ਦਾ ਸਭ ਤੋਂ ਵਡਾ ਧਰਮ ਹੈ, ਪਰਜਾ ਨੂੰ ਖੁਸ਼ ਰਖਨਾ। ਜਿਸ ਕਰਕੇ ਪਰਜਾ ਵਿਚ ਸੰਤੋਖ ਬਣਿਆ ਰਹੇ, ਰਾਜ ਭਗਤਿ ਬਣੀ ਰਹੇ ਅਤੇ ਰਾਜਾ ਪਰਜਾ ਦਾ ਪਿਉ-ਪੁਤ੍ਰ ਵਰਗਾ ਸਬੰਧ ਬਣਿਆ ਰਹੇ, ਇਸ ਲਈ ਸਦਾ ਹੀ ਯਤਨ ਕਰਦੇ ਰਹਿਣਾ ਚਾਹੀਦਾ ਹੈ"। ਇਤਾਦਿਕ ਉਪਦੇਸ਼ ਦੇਕੇ, ਰਾਜਾ ਬਲਿ ਤੋਂ ਵਿਦਾ ਹੋਕੇ, ਪ੍ਰਹਿਲਾਦ ਭਗਤ ਜੀ ਤਪੋਬਨ ਵਿਚ ਚਲੇ ਗਏ ਅਤੇ ਸ੍ਵਰਗ ਵਿਚ ਚੋਹੀਂ ਪਾਸੀਂ ਉਨ੍ਹਾਂ ਦਾ ਜਸ ਫੈਲ ਗਿਆ, ਰਾਜੇ ਬਲਿ ਨੂੰ ਉਨ੍ਹਾਂ ਦੇ ਦਰਸ਼ਨ, ਸੇਵਾ ਅਤੇ ਉਪਦੇਸ਼ ਤੋਂ ਜੋ ਅਨੰਦ ਪ੍ਰਾਪਤ ਹੋਇਆ, ਓਹ ਕਹਿਣ ਤੋਂ ਬਾਹਰ ਹੈ ॥

ਸਦਾ ਇਕ ਸਮਾ ਨਹੀਂ ਰਹਿੰਦਾ, ਹੌਲੀ੨ ਓਹ ਸਮਾ ਭੀ ਆ ਗਿਆ, ਜਦ ਕਿ ਦੇਵ ਰਾਜ ਇੰਦ੍ਰ ਦੇ ਸਰਾਪ ਦਾ ਸਮਾ ਬੀਤ ਗਿਆ । ਦੇਵ ਰਾਜ ਦਾ ਤੇਜ-ਪ੍ਰਤਾਪ ਵਧਨ ਲੱਗਾ ਅਤੇ ਦੈਂਤਾਂ ਦਾ ਬਲ ਘਟਨ ਲੱਗਾ। ਰਾਜਾ ਬਲਿ ਨੂੰ ਕੁਸ਼ਗਨ ਦਿਖਾਈ ਦੇਣ ਲੱਗੇ। ਏਹ ਹਾਲਤ ਵੇਖਕੇ ਰਾਜੇ ਬਲਿ ਨੂੰ ਬੜੀ ਚਿੰਤਾ ਹੋਈ, ਇਸੇ ਚਿੰਤਾ ਦਾ ਘੇਰਿਆ ਰਾਜਾ ਬਲਿ ਇਕ ਦਿਨ ਅਪਨੇ ਦਾਦੇ ਦੀ ਸੇਵਾ ਵਿਚ, ਤਪੋਬਨ ਵਿਚ ਜਾ ਪੁੱਜਾ। ਪ੍ਰਹਿਲਾਦ ਜੀ ਸਮਾਧੀ ਲਾਈ ਬੈਠੇ ਸਨ, ਰਾਜੇ ਬਲਿ ਨੇ ਜਾਕੇ ਡੰਡੌਤ ਪ੍ਰਣਾਮ ਕੀਤੀ ਅਤੇ ਪ੍ਰਹਿਲਾਦ ਜੀ ਦੇ ਸੁੱਖ ਸਾਂਦ ਪੁੱਛਨ ਪਰ ਹੱਥ ਜੋੜਕੇ ਘਬਰਾਏ ਹੋਏ ਚਿੱਤ

ਨਾਲ ਕਿਹਾ–ਪੂਜਯ ਪਾਦ ਬਾਬਾ ਜੀ ! ਮੈਨੂੰ ਅੱਜ ਕਲ ਬਹੁਤ ਭੈੜੇ ਭੈੜੇ ਸੁਪਨੇ ਆਉਂਦੇ ਹਨ ਅਤੇ ਦੇਸ ਵਿਚ ਚੌਹੀਂ ਪਾਸੀਂ ਤਰ੍ਹਾਂ ਤਰ੍ਹਾਂ ਦੇ ਕੁਸ਼ਗਨ ਤੇ ਉਪਦ੍ਰਵ ਹੋ ਰਹੇ ਹਨ । ਏਨਾਂ ਹੀ ਬੱਸ ਨਹੀਂ ! ਹਰ ਤਰ੍ਹਾਂ ਨਾਲ ਦੇਵਤਿਆਂ ਦਾ ਪ੍ਰਤਾਪ ਵਧ ਰਿਹਾ ਹੈ ਅਤੇ ਦੈਂਤਾਂ ਦਾ ਬਲ-ਪਰਾਕ੍ਰਮ ਹੌਲੀ ਹੌਲੀ ਘਟਦਾ ਜਾ ਰਿਹਾ ਹੈ। ਇਨ੍ਹਾਂ ਸਾਰੀਆਂ ਗੱਲਾਂ ਦਾ ਕਾਰਣ ਮੇਰੀ ਸਮਝ ਵਿਚ ਨਹੀਂ ਆਉਂਦਾ, ਇਸ ਲਈ ਮੈਨੂੰ ਵਡੀ ਚਿੰਤਾ ਹੋ ਰਹੀ ਹੈ। ਮੈਂ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਹਾਂ ਅਤੇ ਆਪ ਅਪਨੇ ਯੋਗ ਬਲ ਨਾਲ ਇਨ੍ਹਾਂ ਸਭਨਾਂ ਗੱਲਾਂ ਦੇ ਕਾਰਣ ਨੂੰ ਜ਼ਰੂਰ ਹੀ ਜਾਣਦੇ ਹੋਵੋਗੇ, ਓਹ ਮੈਨੂੰ ਦੱਸਨ ਦੀ ਕ੍ਰਿਪਾ ਕਰੋ ।

ਯੋਗਿਰਾਜ ਪ੍ਰਹਿਲਾਦ ਜੀ ਅਪਨੇ ਯੋਗ ਬਲਿ ਨਾਲ ਵਰਤਮਾਨ ਅਤੇ ਅੱਗੇ ਵਰਤਨ ਵਾਲਾ ਸਾਰਾ ਹਾਲ ਜਾਣਕੇ, ਰਾਜੇ ਬਲਿ ਨੂੰ ਕਿਹਾ–ਹੇ ਵੈਰੋਚਨਿ ਬਲਿ ! ਇਸ ਵੇਲੇ ਦੇਵਤਿਆਂ ਦੀ ਉੱਨਤੀ ਅਤੇ ਦੈਂਤਾਂ ਦੀ ਅਵੱਨਤਿ ਦਾ ਕਾਰਣ ਤੂੰ ਹੀ ਹੈਂ, ਤੂੰ ਹੀ ਤਿੰਨਾਂ ਲੋਕਾਂ ਨੂੰ ਜਿੱਤਕੇ ਸਾਰੇ ਦੇਵਤਿਆਂ ਨੂੰ ਅਪਨੇ ਅਪਨੇ ਸਥਾਨਾਂ ਤੋਂ ਡੇਗਕੇ, ਤੂੰ ਆਪ ਉਨ੍ਹਾਂ ਦੇ ਹੱਕਾਂ ਨੂੰ ਗ੍ਰਹਣ ਕਰ ਲਿਆ ਹੈ, ਇਸੇ ਕਾਰਣ ਕਰਕੇ ਦੇਵਤੇ ਲੋਗ ਦੁੱਖੀ ਹੋਕੇ ਭਗਵਾਨ ਦੀ ਸਰਣ ਵਿਚ ਗਏ ਸਨ । ਅਸਰਣ ਸਰਣ ਭਗਵਾਨ ਨੇ ਉਨ੍ਹਾਂ ਦੀ ਬਿਪਤਾ ਸੁਣਕੇ, ਉਨ੍ਹਾਂ ਦੀ ਰਖ੍ਯਾ ਦੇ ਵਾਸਤੇ ਅਦਿਤਿ ਦੇ ਗਰਭ ਤੋਂ ਅਵਤਾਰ ਲੈਣਾ ਨਿਸਚੇ ਕਰ ਲਿਆ ਹੈ। ਓਹ 'ਬਾਵਨ' ਰੂਪ ਨਾਲ ਅਵਤਾਰ ਲੈਕੇ ਦੇਵਤਿਆਂ ਦੇ ਹੱਕਾਂ ਦੀ ਰਖ੍ਯਾ ਕਰਨਗੇ, ਜਿਸ ਕਰਕੇ ਦੈਂਤਾਂ ਨੂੰ ਅਪਨੀ ਕਰਨੀ ਦਾ ਫਲ ਮਿਲੇਗਾ। ਇਸ ਗੱਲ ਦੀ ਸੂਚਨਾ ਕਰਾਉਨ ਲਈ ਤੈਨੂੰ ਬੁਰੇ ੨ ਸੁਪਨੇ ਔਂਦੇ ਹਨ ਅਤੇ ਤੇਰੇ ਚਕ੍ਰਵਰਤੀ ਰਾਜ ਵਿਚ ਕੁਸ਼ਗਨ ਤੇ ਉਪਦ੍ਰਵ ਹੋਣ ਲੱਗ ਪਏ ਹਨ। ਅਜੇ ਵੇਲਾ ਹੈ, ਤੂੰ ਸਾਵਧਾਨ ਹੋ, ਦੈਂਤਾਂ ਦੀ ਰਖਿਆ ਦਾ ਉਪਾਓ ਕਰ ਸਕਦਾ ਹੈਂ।

ਦੈਤਜਰਾਜ ਬਲਿ ਪ੍ਰਹਿਲਾਦ ਜੀ ਦੀਆਂ ਹਿਤ ਭਰੀਆਂ ਸੱਚੀਆਂ ਗੱਲਾਂ ਨੂੰ ਸੁਣਕੇ ਬਹੁਤ ਹੀ ਬੁੜ ਬੁੜਾਇਆ। ਭਾਵੀ ਦੇ ਵੱਸ ਉਸਦੀ ਬੁੱਧਿ ਨਸ਼੍ਟ ਹੋ ਗਈ ਸੀ। ਉਸਨੇ ਕ੍ਰੋਧ ਦੇ ਵੇਗ ਨਾਲ ਕਿਹਾ–"ਹੇ ਪੂਜਯ ਚਰਣ! ਆਪ ਕੇਹੀਆਂ ਗੱਲਾਂ ਕਰ ਰਹੇ ਹੋ ? ਜੇਕਰ ਦੇਵਤਿਆਂ ਦੀ ਰਖਿਆ ਕਰਨ ਵਿਚ ਵਿਸ਼ਨ ਜੀ ਸਮਰਥ ਹੁੰਦੇ ਤਾਂ ਅੱਜ ਤਕ ਓਹ ਚੁਪ ਹੀ ਕਿਉਂ ਰਹਿੰਦੇ? ਪਤਾ ਨਹੀਂ ਕਿੰਨੀ ਵੇਰੀ ਮੇਰੇ ਅਸੁਰ ਬੀਰਾਂ ਨੇ ਉਨਾਂ ਨੂੰ ਸਤਾਯਾ ਹੈ ਅਤੇ

ਉਨ੍ਹਾਂ ਪਾਸੋਂ ਜ਼ਾਰਿ ਨਾਲ ਹੋ ਚੁੱਕੇ ਵੈਰ ਦਾ ਬਦਲਾ ਲਿਆ ਹੈ। ਪਰ ਨਾਂ ਕਦੇ ਵਿਸ਼ਨੂ ਆਇਆ ਅਤੇ ਨਾਂ ਹੀ ਬ੍ਰਹਮਾ। ਹੁਣ ਇਸ ਵੇਲੇ ਵਿਸ਼ਨੂ ਆਵੇਗਾ ਤਾਂ ਆਵੇ। ਉਸਨੂੰ ਭੀ ਅਪਨੇ ਦੇਵਤੇ-ਪੱਖ ਪ੍ਰਾਪਤੀ ਦਾ ਫਲ ਮਿਲ ਜਾਏਗਾ। ਮੈਨੂੰ ਇਸ ਗੱਲ ਦਾ ਜ਼ਰਾ ਜਿੰਨਾਂ ਭੀ ਫ਼ਿਕਰ ਨਹੀਂ ਹੈ"। ਰਾਜੇ ਬਲਿ ਦੀਆਂ ਗੱਲਾਂ ਪ੍ਰਹਿਲਾਦ ਭਗਤ ਦੇ ਹਿਰਦੇ ਵਿਚ ਬੱਜਰ ਵਾਂਗੂੰ ਵੱਜੀਆਂ, ਉਨ੍ਹਾਂ ਦੇ ਸ਼ਾਂਤਿ ਭਰੇ ਹਿਰਦੇ ਵਿਚ ਕ੍ਰੋਧ ਦੀ ਛੱਲ ਆ ਗਈ, ਪਰ ਫੇਰ ਭੀ ਉਨ੍ਹਾਂ ਨੇ ਸ਼ਾਂਤਿ ਭਾਵ ਨਾਲ ਕਿਹਾ—"ਹੇ ਮੂਰਖ ਬਲਿ! ਉਸ ਕ੍ਰਿਪਾਲੂ ਦੀ ਨਿੰਦਾ ਕਰਕੇ ਅਪਨੀ ਜੀਭ ਨੂੰ ਕਲੂਖਤ ਕਿਉਂ ਕਰ ਰਿਹਾ ਹੈਂ? ਮੈਂ ਜਾਣਦਾ ਹਾਂ, ਹੋਣੀ ਬਲਵਾਨ ਹੈ, ਓਹ ਕਿਸੇ ਤਰ੍ਹਾਂ ਭੀ ਟਲਨ ਵਾਲੀ ਨਹੀਂ ਹੈ, ਇਸ ਲਈ ਤੇਰੀ ਬੁਧਿ ਭ੍ਰਸ਼ਟ ਹੋ ਗਈ ਹੈ, ਚੰਗਾ, ਜੇਹਾ ਕਰੇਂਗਾ, ਤੇਹਾ ਤੈਨੂੰ ਫਲ ਮਿਲੇਗਾ, ਪਰ ਮੇਰੇ ਸਾਹਮਣੇ ਭਗਵਾਨ ਦੀ ਨਿੰਦਾ ਕਰਕੇ ਮੇਰੇ ਆਤਮਾਂ ਨੂੰ ਦੁੱਖ ਨਾਂ ਦੇਹ, ਜਾਓ ਇਥੋਂ ਛੇਤੀ ਚਲੇ ਜਾਓ, ਇਥੇ ਤੇਰਾ ਕੁਝ ਭੀ ਕੰਮ ਨਹੀਂ ਹੈ"। ਜੋਗੀ ਰਾਜ ਪ੍ਰਹਿਲਾਦ ਜੀ ਦੇ ਸਰਾਪ ਵਰਗੇ ਬਚਨਾਂ ਨੂੰ ਸੁਣਕੇ, ਬਲਿ ਰਾਜੇ ਨੂੰ ਬੜਾ ਦੁੱਖ ਹੋਇਆ, ਪਰ ਉਸਦੇ ਲੱਖਾਂ ਤਰਲੇ ਮਿੰਨਤਾਂ ਕਰਨ ਪੁਰ ਭੀ ਪ੍ਰਹਿਲਾਦ ਜੀ ਨੇ ਉਸ ਵੱਲੇ ਅੱਖ ਭਰਕੇ ਵੇਖਿਆ ਤੱਕ ਨਾਂ, ਤਦ ਬਲਿ ਰਾਜਾ ਨਿਰਾਸ ਹੋਕੇ, ਟੁੱਟੇ ਦਿਲ ਨਾਲ ਘਰ ਨੂੰ ਮੁੜ ਆਇਆ। (ਸ੍ਰੀ ਮਦ ਭਾਗਵਤ, ਸਕੰਧ ੮)

ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ।
ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ॥

ਇਹ ਗੱਲ ਪਿਛੇ ਕਹਿ ਆਏ ਹਾਂ, ਕਿ ਬਲਿ ਨੂੰ ਕੁਸੁਪਨੇ ਔਣ ਲੱਗ ਪਏ ਤਾਂ ਉਸਨੇ ਪ੍ਰਹਿਲਾਦ ਭਗਤ ਜੀ ਤੋਂ ਪੁੱਛਿਆ—ਇਨ੍ਹਾਂ ਦਾ ਕਾਰਣ ਕੀ ਹੈ? ਇਸਦੇ ਉੱਤਰ ਵਿਚ ਭਗਤ ਜੀ ਨੇ ਕਿਹਾ—ਤੂੰ ਆਪ ਹੀ ਕਾਰਣ ਹੈ, ਸਾਵਧਾਨ ਹੋਕੇ ਉਪਾਉ ਕਰੇਂ ਤਾਂ ਸਭ ਕੁਝ ਠੀਕ ਹੋ ਸਕਦਾ ਹੈ। ਭਾਵੇਂ ਉਸ ਵੇਲੇ ਰਾਜੇ ਬਲਿ ਨੇ ਅਭਿਮਾਨ ਵਿਚ ਆਕੇ, ਉਨ੍ਹਾਂ ਦੀ ਗੱਲ ਨੂੰ ਆਵਾ-ਗਉਣ ਕਰ ਛੱਡਿਆ ਸੀ, ਪਰ ਮਗਰੋਂ ਕੁਲ ਗੁਰੂ ਦੀ ਸੰਮਤੀ ਲੈਕੇ ਉਸਨੇ ਇੰਦ੍ਰ ਪਦਵੀ ਦੇਣ ਵਾਲੇ ਇਕੋਤ੍ਰ ਸੌ ਜੱਗ ਕਰਨ ਦਾ ਸੰਕਲਪ ਕਰ ਲਿਆ ਅਤੇ ਸ਼ੁਰੂ ਭੀ ਕਰ ਦਿੱਤੇ। ਯਥਾ—

ਬਲਿ ਪੋਤਾ ਪ੍ਰਹਲਾਦ ਦਾ ਇੰਦ੍ਰਪੁਰੀ ਦੀ ਇਛ ਇਛੰਦਾ॥
ਕਰਿ ਸੰਪੂਰਨ ਜੱਗ ਸਉ, ਇਕ ਇਕੋਤਰ ਜੱਗ ਕਰੰਦਾ॥੭॥ (ਵਾਰ ੨੫)

ਸੌ ਜੱਗ ਪੂਰਾ ਹੋ ਗਿਆ, ਬਾਕੀ ਇੱਕ ਜੱਗ ਰਹਿ ਗਿਆ, ਜੇਕਰ

ਓਹ ਭੀ ਪੂਰਾ ਹੋ ਜਾਏ, ਤਾਂ ਓਹ ਇੰਦ੍ਰ ਪਦਵੀ ਦਾ ਪੂਰਾ ਹੱਕਦਾਰ ਹੋ ਜਾਂਦਾ। ਇਸ ਲਈ ਉਸਨੇ ਇਕੋਤਰ ਸੌਵਾਂ ਜੱਗ ਅਰੰਭ ਦਿੱਤਾ, ਤਾਂ ਦੇਵਤਿਆਂ ਨੇ ਭਗਵਾਨ ਦੇ ਚਰਨਾਂ ਵਿਚ ਅਪਣੇ ਦੁੱਖਾਂ ਦੀ ਕਹਾਣੀ ਸੁਣਾਕੇ, ਸਹਾਇਤਾ ਦੀ ਯਾਚਨਾ ਕੀਤੀ–ਵਿਸ਼ਨ ਭਗਵਾਨ ਜੀ ਨੇ ਕਿਹਾ–ਹੇ ਅਮਰੇਸ ! ਤੂੰ ਚਿੰਤਾ ਨਾਂ ਕਰ, ਤੇਰੀ ਸਹਾਇਤਾ ਲਈ ਮੈਂ ਕਸ਼ਯਪ ਕੁਲ ਵਿਚ, ਅਦਿਤਿ ਦੇ ਉਦਰੋਂ ਬਾਵਨ ਰੂਪ ਧਾਰਦਾ ਹਾਂ।

ਜਿਥੇ ਰਾਜਾ ਬਲਿ ਯਗ ਕਰਾ ਰਿਹਾ ਸੀ, ਓਥੇ ਇਕ ਬ੍ਰਾਹਮਣ ਵੇਸ-ਧਾਰੀ ਬ੍ਰਹਮਚਾਰੀ ਬਾਲਕ ਆਇਆ ਅਤੇ ਉਸਨੇ ਬੂਹੇ ਵਿਚ ਖੜੇ ਹੋਕੇ-ਚਾਰੇ ਵੇਦ ਮੂੰਹ ਜ਼ਬਾਨੀ ਪੜ੍ਹੇ, ਜਿਨ੍ਹਾਂ ਨੂੰ ਸੁਣਕੇ ਬਲਿ ਰਾਜੇ ਨੇ ਖੁਸ਼ ਹੋਕੇ ਉਸਨੂੰ ਅੰਦਰ ਸੱਦਕੇ ਕਿਹਾ–ਸਾਮੀ ਜੀ ! ਕੀ ਚਾਹੁੰਦੇ ਹੋ, ਜਿਸ ਵਸਤੂ ਦੀ ਇੱਛਾ ਹੈ, ਮੰਗ ਲੌ ! ਪੰਡਿਤ ਜੀ ਨੇ ਮੀਸਨੀ ਜੇਹੀ ਸੂਰਤ ਬਣਾਕੇ ਕਿਹਾ– "ਰਾਜਨ ! ਮੈਂ ਨਿਥਾਵਾਂ ਹਾਂ, ਸਰੀਰ ਭੀ ਬੁੱਢਾ ਹੋ ਗਿਆ ਹੈ, ਤੁਰਣ ਦੀ ਸਮਰਥਾ ਤੋਂ ਰਹਿ ਚੁੱਕਾ ਹਾਂ, ਜੇ ਮੇਰੇ ਪੈਰਾਂ ਨਾਲ ਮਿਣਕੇ, ਮੈਨੂੰ ਢਾਈ-ਤਿੰਨ ਕਰੌਂ ਧਰਤੀ ਦੇ ਦੇਵੇਂ ਤਾਂ ਤੇਰੇ ਦੁਆਰੇ ਤੇ ਬੈਠਾ ਤੇਰਾ ਹੀ ਜਸ ਗਾਉਂਦਾ ਰਹਾਂਗਾ"।

ਪੰਡਿਤ ਦੀ ਗੱਲ ਸੁਣਕੇ ਬਲਿ ਰਾਜੇ ਨੇ ਕਿਹਾ–ਪੰਡਿਤ ਜੀ ! ਗੱਲਾਂ ਤਾਂ ਤੁਸੀਂ ਸਿਆਣੀਆਂ ਕਰਦੇ ਹੋ, ਵਿਦ੍ਵਾਨ ਭੀ ਪ੍ਰਤੀਤ ਹੁੰਦੇ ਹੋ, ਪਰ ਤੁਹਾਡੇ ਵਿਚ ਅਕਲ ਮੈਨੂੰ ਨਹੀਂ ਦਿਸਦੀ। ਤੁਸਾਂ ਤਾਂ ਓਹ ਗੱਲ ਕੀਤੀ ਹੈ, ਜਿਵੇਂ ਕਿਸੇ ਨੇ ਕਲਪ ਬ੍ਰਿਛ ਨੂੰ ਪ੍ਰਾਪਤ ਕਰਕੇ ਉਸਤੋਂ ਕੌਡੀ ਮੰਗੀ ਸੀ। ਮੇਰੇ ਵਰਗੇ ਚਕ੍ਰਵਰਤੀ ਰਾਜੇ ਅਤੇ ਦਾਨੀ ਨੂੰ ਪ੍ਰਸੰਨ ਕਰਕੇ ਤੁਸਾਂ ਮੰਗਿਆ ਕੀ ਹੈ ? ਅਜੇ ਭੀ ਵੇਲਾ ਹੈ ਕੋਈ ਇਕ ਦੋ ਦੀਪਾਂ ਦਾ ਰਾਜ ਮੰਗ ਲੌ, ਇਹ ਢਾਈ ਤਿੰਨ ਕਰੂਵਾਂ ਤੇ ਓਹ ਭੀ ਤੁਹਾਡੇ ਪੈਰਾਂ ਨਾਲ ਮਿਣਕੇ, ਏਨੀ ਧਰਤੀ ਪੁਰ ਤੁਹਾਡਾ ਕੀ ਕੰਮ ਸੌਰ ਸੱਕੇਗਾ ? ਪੰਡਿਤ ਜੀ ਨੇ ਕਿਹਾ–ਰਾਜਨ ! ਤ੍ਰਿਸ਼ਨਾਲੂ ਦੀ ਤ੍ਰਿਸ਼ਨਾ ਤਾਂ ਕਦੇ ਭੀ ਪੂਰਨ ਨਹੀਂ ਹੁੰਦੀ, ਪਰ ਲੋੜ ਜਿੰਨੀ ਵਸਤੂ ਮੰਗ ਲੈਣ ਵਿਚ ਕੋਈ ਦੋਸ਼ ਨਹੀਂ ਹੈ। ਲੋੜ ਤੋਂ ਵਧੀਕ ਵਸਤੂ ਦਾ ਮੰਗਣਾ, ਤ੍ਰਿਸ਼ਨਾਂ ਦਾ ਹੀ ਦੂਜਾ ਰੂਪ ਹੈ, ਇਤਾਦਿਕ ਬਹੁਤ ਉੱਤਰ ਪ੍ਰਸ਼ਨ ਹੋਏ ਜੋ ਸ੍ਰੀ ਮਦ ਭਾਗਵਤ ਸਕੰਧ ਅੱਠ ਵਿਚ ਲਿਖੇ ਹਨ।

ਇਨ੍ਹਾਂ ਦੋਹਾਂ ਦੀ ਵਾਰਤਾਲਾਪ ਸੁਣਕੇ ਸ਼ੁਕ੍ਰ ਪੋਹਤ ਨੇ ਕਿਹਾ–

ਹੇ ਰਾਜਨ ! ਇਸਦੇ ਛਲ ਵਿਚ ਨਾਂ ਆ ਜਾਵੀਂ ! ਏਹ ਵਿਸ਼ਨੂ ਛਲੀਆ ਹੈ, ਤੈਨੂੰ ਛਲਨ ਵਾਸਤੇ ਹੀ ਏਹ ਰੂਪ ਧਾਰਕੇ ਆਇਆ ਹੈ, ਤੇਰਾ ਸਰਬੰਸ ਛਲਕੇ ਇੰਦ੍ਰ ਨੂੰ ਦੇ ਦੇਵੇਗਾ। ਗੁਰੂ ਦੀ ਸਿਖਯਾ ਸੁਣਕੇ ਰਾਜਾ ਬਲਿ ਸੋਚਨ ਲੱਗਾ–ਕਿ ਜੇਕਰ ਬ੍ਰਾਹਮਣ ਦੀ ਇੱਛਾ ਪੂਰੀ ਨਹੀਂ ਕਰਦਾ ਤਾਂ ਯੱਗ ਦਾ ਪੂਰਾ ਹੋਣਾ ਅਸੰਭਵ ਹੈ, ਜੇ ਇਸਦੀ ਇੱਛਾ ਪੂਰੀ ਕਰਦਾ ਹਾਂ, ਤਾਂ ਇਹ ਵਿਸ਼ਨੂ ਮੇਰੇ ਨਾਲ ਠੱਗੀ ਕਰਨ ਆਇਆ ਹੈ, ਜ਼ਰੂਰ ਹੀ ਕੋਈ ਚਾਲ ਖੇਡਕੇ ਮੈਨੂੰ ਇੰਦ੍ਰ ਲੋਕ ਤੋਂ ਵਾਂਜ ਦੇਵੇਗਾ। ਇਸ ਤਰ੍ਹਾਂ ਦੀ ਸੋਚ ਵਿਚਾਰ ਦਾ ਨਤੀਜਾ ਉਸਨੇ ਇਹ ਕੱਢਿਆ–"ਭਾਵੇਂ ਕੁਝ ਭੀ ਹੋਵੇ, ਬੂਹੇ ਤੋਂ ਮੰਗਤੇ ਨੂੰ ਖਾਲੀ ਨਹੀਂ ਮੋੜਨਾ ਚਾਹੀਦਾ, ਕਿਉਂਕਿ–

ਜਿਹ ਘਰਿ ਸਾਧੁ ਨ ਸੇਵੀਅਹਿ ਹਰਿ ਕੀ ਪੂਜਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥

ਦੂਜਾ ਮੈਂ ਰਾਜਾ ਹਾਂ ਅਤੇ ਰਾਜੇ ਨੂੰ ਛੱਤ੍ਰੀ ਕਿਹਾ ਹੈ, ਛੱਤ੍ਰੀ ਦਾ ਧਰਮ ਹੈ :–

"ਖਤ੍ਰੀ ਸੋ ਜੋ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥
ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥

ਲੋੜਵੰਦ ਦੀ ਲੋੜ ਪੂਰੀ ਕਰਨੀ ਖੱਤ੍ਰੀ ਦਾ ਧਰਮ ਹੈ, ਇਹ ਸੋਚਕੇ ਬੌਣੇ ਨੂੰ ਕਿਹਾ–ਮੈਂ ਆਪ ਜੀ ਦੀ ਮੂੰਹ ਮੰਗੀ ਵਸਤੂ ਦੇਣ ਨੂੰ ਤਿਆਰ ਹਾਂ, ਉਸੇ ਵੇਲੇ ਜਲ ਲੈਕੇ ਸੰਕਲਪ ਕਰ ਦਿੱਤਾ ਅਤੇ ਰਾਣੀ ਨੇ ਆਕੇ ਬੌਣੇ ਦੇ ਚਰਨ ਧੁਆਏ, ਰਾਜੇ ਨੇ ਬਾਵਨ ਜੀ ਦਾ ਚਰਨਾਮ੍ਰਿਤ ਲੈਕੇ ਆਚਮਨ ਕੀਤਾ।

ਲੋਕੀ ਕਿਹਾ ਕਰਦੇ ਹਨ, ਜਦੋਂ ਬਲਿ ਰਾਜਾ ਸੰਕਲਪ ਕਰਨ ਲੱਗਾ, ਤਾਂ ਪਰਾਏ ਹਿਤ ਨੂੰ ਚਾਹੁੰਨ ਵਾਲਾ ਸ਼ੁੱਕ੍ਰ ਪ੍ਰੋਹਤ ਮਕੜੀ ਦਾ ਜਾਲਾ ਰੂਪ ਹੋਕੇ ਗੰਗਾ ਸਾਗਰ ਦੀ ਟੂਟੀ ਵਿਚ ਵੜ ਬੈਠਾ, ਜਦ ਰਾਣੀ ਗੰਗਾ ਸਾਗਰ ਲੈਕੇ ਰਾਜੇ ਦੇ ਹੱਥ ਉਤੇ ਪਾਣੀ ਪਾਉਨ ਲੱਗੀ ਤਾਂ ਟੂਟੀ ਵਿਚੋਂ ਪਾਣੀ ਬਾਹਰ ਨਾਂ ਨਿਕਲਿਆ। ਰਾਣੀ ਨੇ ਉਸੇ ਵੇਲੇ ਇਕ ਤੀਲਾ ਲੈਕੇ ਟੂਟੀ ਵਿਚ ਫੇਰ ਦਿੱਤਾ, ਤਾਂ ਸ਼ੁਕ੍ਰ ਦੀ ਇਕ ਅੱਖ ਕਾਣੀ ਹੋ ਗਈ ਅਤੇ ਪਾਣੀ ਬਾਹਰ ਆ ਗਿਆ। ਉਸ ਵੇਲੇ ਸ਼ੁਕ੍ਰ ਨੇ ਸ੍ਰਾਪ ਦਿੱਤਾ–"ਰਾਣੀ ! ਮੈਂ ਤੁਹਾਡਾ ਹਿਤ ਕਰ ਰਿਹਾ ਸਾਂ, ਤੂੰ ਮੇਰੀ ਅੱਖ ਕੱਢ ਦਿਤੀ ਹੈ, ਇਸ ਲਈ ਮੈਂ ਭੀ ਸੁਹਾਗਣਾਂ ਨੂੰ ਸੁਖੀ ਨਹੀਂ ਵੱਸਨ ਦਿਆਂਗਾ" ਇਸੇ ਕਰਕੇ ਸੁਹਾਗਣਾਂ ਤਾਰਾ ਵਟਾਉਨ ਲਈ ਅਪਣੇ ਘਰ ਤੋਂ ਬਾਹਰ ਚਲੀਆਂ ਜਾਂਦੀਆਂ ਹਨ, ਆਦਿਕ। ਇਹ

ਵਿਚ ਤਾਂ ਕਿਤੇ ਨਹੀਂ ਵੇਖੀ, ਪਰ ਲੋਕਾਂ ਅਤੇ ਕਥਾ ਵਾਚਕਾਂ ਦੀ ਜ਼ੁਬਾਨੀ ਕਈ ਵੇਰੀ ਸੁਣੀ ਹੋਈ ਹੈ, ਪਤਾ ਨਹੀਂ ਸੱਚ ਕਿਥੋਂ ਤੱਕ ਹੈ? ਵਾਹਿਗੁਰੂ ਦੀ ਵਾਹਿਗੁਰੂ ਜਾਣੇ।

ਜਦ ਬਲਿ ਨੇ ਸੰਕਲਪ ਕਰ ਦਿੱਤਾ, ਧਰਤੀ ਮਿਣਨ ਦਾ ਸਮਾਂ ਆਇਆ ਤਾਂ ਬਾਵਨ ਨੇ ਦੇਹ ਵਧਾ ਲਈ, ਤਿੰਨੇ ਲੋਕ ਦੋ ਕਰੂੰ ਪੂਰੇ ਹੋਏ, ਬਾਕੀ ਇਕ ਕਰੂੰ ਧਰਤੀ ਕਿਥੋਂ ਦਿੱਤੀ ਜਾਵੇ? ਬਾਵਨ ਨੇ ਕਿਹਾ—ਰਾਜਨ! ਜੇ ਇਕ ਕਰੂੰ ਹੋਰ ਧਰਤੀ ਨਹੀਂ ਦੇ ਸਕਦਾ, ਤਾਂ ਆਪਣਾ ਸੰਕਲਪ ਮੋੜ ਲੈ, ਤਦ ਰਾਜੇ ਨੇ ਕਿਹ:—

'ਕੀਆ ਦਾਨ ਦੇਵੇ ਨਹੀ ਮਹਾ ਪਾਤਕੀ ਸੋਇ' ॥ (ਨੀਤੀ)

ਦਾਨ ਮੋੜਨਾ ਤਾਂ ਮਹਾਂ ਪਾਪ ਹੈ, ਪਰ ਇਹ ਦੱਸੋ, ਧਰਮ ਵੱਡਾ ਹੈ ਜਾਂ ਧਰਮੀ? ਧਰਮ ਦਾ ਆਸਰਾ ਰੂਪ ਧਰਮੀ, ਧਰਮ ਤੋਂ ਵੱਡਾ ਹੈ। ਏਹ ਸੁਣਕੇ ਬਲਿ ਨੇ ਖੁਸ਼ ਹੋਕੇ ਕਿਹਾ—ਚੰਗਾ, ਜੇ ਮੇਰਾ ਕੀਤਾ ਧਰਮ-ਧਰਤੀ-ਨਹੀਂ ਹੈ, ਤਾਂ ਮੈਂ ਤਾਂ ਮੌਜੂਦ ਬੈਠਾ ਹਾਂ, ਬਾਕੀ ਧਰਤੀ ਮੇਰੇ ਤਨ ਤੋਂ ਪੂਰੀ ਕਰ ਲੋ। ਬਾਵਨ ਨੇ ਕਿਹਾ—ਚੰਗੀ ਗੱਲ ਹੈ, ਇਸ਼ਾਰਾ ਪਾਕੇ ਬਲਿ ਰਾਜਾ ਲੰਮਾ ਪੈ ਗਿਆ ਅਤੇ ਬਾਵਨ ਨੇ ਉਸਦੀ ਕੰਡ ਉਤੇ ਪੈਰ ਰਖਕੇ ਕਿਹਾ—ਮੈਂ ਤੇਰੇ ਪ੍ਰਣ ਪਾਲਨ ਧਰਮ ਉਤੇ ਖੁਸ਼ ਹੋਕੇ ਤੈਨੂੰ ਪਤਾਲ ਦਾ ਰਾਜ ਦੇਂਦਾ ਹਾਂ॥

ਨਾਮਾ ਕਹੈ, ਭਗਤ ਬਸਿ ਕੇਸਵ ਅਜਹੂੰ ਬਲਿ ਕੇ ਦੁਆਰਿ ਖਰੋ ॥

ਹਾਂ ਜੀ! ਧਰਮ ਦੀ ਥਾਂ ਧਰਮੀ ਹਾਜ਼ਰ ਹੈ, ਧਰਮੀ ਨੇ ਆਪਣਾ ਤਨ ਪੇਸ਼ ਕੀਤਾ। ਦਾਨ ਦਿਤੀ ਵਸਤੂ ਹਾਜ਼ਰ ਨਹੀਂ ਹੈ, ਵਸਤੂ ਦੀ ਥਾਂ ਤੇ ਦਾਨੀ ਨੇ ਮੰਗਤੇ ਕੋਲ ਆਪਣਾ ਸਰੀਰ ਭੇਟਾ ਕਰ ਦਿੱਤਾ, ਇਸੇ ਦਾ ਨਾਮ 'ਆਤਮ ਨਿਵੇਦਨ ਭਗਤੀ' ਕਹਿੰਦੇ ਹਨ, ਜਿਸਦਾ ਸੋਭਾਗਯ ਰਾਜੇ ਨੂੰ ਪ੍ਰਾਪਤ ਹੋਇਆ ਹੈ, ਮੰਗਤੇ ਰੂਪ ਬਾਵਨ ਨੇ ਆਪਣੇ ਦਾਤੇ 'ਬਲਿ' ਨੂੰ ਕੈਦ ਕਰ ਲਿਆ ਅਤੇ ਪਤਾਲ ਨੂੰ ਤੋਰ ਦਿੱਤਾ "ਪੁੰਨ ਦਾਨ ਦਾ ਸਰੀਰ ਕਰਨ ਵਾਲਾ" ਸੱਚਾ ਖੱਤ੍ਰੀ ਰਾਜਾ ਬਲਿ, ਮੰਗਤੇ ਦਾ ਕੈਦੀ ਹੋਕੇ, ਉਸਦੇ ਹੁਕਮ ਨਾਲ ਪਤਾਲ ਨੂੰ ਜਾ ਰਿਹਾ ਹੈ। ਦੇਵਤੇ ਖੁਸ਼ ਹਨ, ਇੰਦ੍ਰ ਭੀ ਖੁਸ਼ ਹੈ ਅਤੇ ਵਿਸ਼ਨੂ ਭੀ ਪ੍ਰਸੰਨ ਹੈ ਕਿ ਮੈਂ ਇੰਦ੍ਰ ਦਾ ਕਾਰਜ ਕਰਨ ਲਈ ਰਾਜੇ ਬਲਿ ਨੂੰ ਬੰਨ੍ਹਕੇ ਪਤਾਲ ਨੂੰ ਤੋਰ ਰਿਹਾ ਹਾਂ। ਬਲਿ ਪਤਾਲ ਨੂੰ ਤੁਰਣ ਲੱਗਾ ਤਾਂ ਉਸਨੇ ਬ੍ਰਾਹਮਣ ਰੂਪ ਧਾਰੀ ਵਿਸ਼ਨ ਨੂੰ ਕਿਹਾ—'ਤੁਹਾਡਾ ਬਚਨ ਹੈ, ਮੈਂ ਨਿਥਾਵਾਂ ਹਾਂ, ਮੈਂ ਤੇਰੇ

ਦਰ ਤੇ ਕੁਟੀਆ ਬਣਾਕੇ ਬੈਠਾ ਰਹਾਂਗਾ" । ਸੋ ਤੁਸੀ ਭੀ ਆਪਣੇ ਪ੍ਰਣ ਨੂੰ ਪੂਰਾ ਕਰੋ, ਹੁਣ ਵਿਸ਼ਨੂ ਨੂੰ ਸੋਚ ਫੁਰੀ, ਚੇਤਾ ਆ ਗਿਆ–'ਮੈਂ ਬਲਿ ਨੂੰ ਨਹੀਂ ਛਲਿਆ, ਸਗੋਂ ਬਲਿ ਨੇ ਮੈਨੂੰ ਛਲ ਲਿਆ ਹੈ' । ਏਹ ਚੇਤਾ ਆਉਂਦਿਆਂ ਹੀ ਨਿੰਮੋਝੂਣਾ ਜੇਹਾ ਹੋਕੇ ਵਿਸ਼ਨੂ ਉਥੇ ਹੀ ਬੈਠ ਗਿਆ ਅਤੇ ਅੱਜ ਤਕ ਬੈਠਾ ਹੈ, ਤਦੇ ਤਾਂ ਭਗਤ ਨਾਮ ਦੇਵ ਜੀ ਨੇ ਕਿਹਾ–"ਅਜਹੂੰ ਬਲਿ ਕੇ ਦੁਆਰ ਖਰੋ" । ਬਲਿ ਨੂੰ ਪਤਾਲ ਭੇਜਿਆਂ ਨਾਲ ਹੀ ਬੈਕੁੰਠ ਨਾਥ ਨੂੰ ਪਤਾਲ ਜਾਣਾ ਪੈ ਗਿਆ ਤਾਂ ਬੈਕੁੰਠ ਖਾਲੀ ਹੋ ਗਿਆ, ਉਸੇ ਵੇਲੇ ਬ੍ਰਹਮਾ ਤੇ ਸ਼ਿਵ ਭੀ ਪਤਾਲ ਵਿਚ ਆਏ, ਤਿੰਨਾਂ ਦੇਵਤਿਆਂ ਨੇ ਬੈਠਕੇ ਫੈਸਲਾ ਕੀਤਾ ਏਹ ਦਰਬਾਨੀ ਦੀ ਨੌਕਰੀ ਪੂਰੀ ਕਰਨੀ ਪਏਗੀ, ਕਿਸੇ ਤਰ੍ਹਾਂ ਭੀ ਹਟ ਨਹੀਂ ਸਕਦੀ। ਸੱਚ ਹੈ,–'ਹੁਕਮ ਨੂੰ ਮੰਨਣ ਵਾਲਾ ਹੁਕਮਰਾਨ ਨੂੰ ਵੱਸ ਕਰ ਲੈਂਦਾ ਹੈ' ਤਦੇ ਤਾਂ ਸ੍ਰੀ ਗੁਰੂ ਜੀ ਨੇ ਫੁਰਮਾਇਆ ਹੈ–

"ਆਗਿਆ ਮਾਨਿ, ਭਗਤਿ ਹੋਇ ਤੁਮਾਰੀ" ॥

ਤੂੰ ਸਾਹਿਬ ਦਾ ਹੁਕਮ ਮੰਨ, ਤੇਰੀ ਭਗਤੀ ਪੂਰੀ ਹੋ ਜਾਏਗੀ। ਤਿੰਨ ਦੇਵਤਿਆਂ ਨੇ ਆਪੋ ਵਿਚ ਫੈਸਲਾ ਕੀਤਾ ਕਿ ਤਿੰਨੇ ਜਣੇ ਚਾਰ ੨ ਮਹੀਨੇ ਬਲਿ ਰਾਜਾ ਦੇ ਬੂਹੇ ਤੇ ਚੌਕੀਦਾਰ ਬਣਕੇ ਬੈਠਾ ਕੀਤਾ ਕਰੀਏ, ਜਿਸ ਗੱਲ ਨੂੰ ਭਾਈ ਸਾਹਿਬ ਜੀ ਦੱਸਦੇ ਹਨ–

"ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ, ਭਗਤ ਵਛਲ ਦਰਬਾਨ ਸਦਾਇਆ ॥੬॥ (ਵਾਰ ੨੩)

ਭਾਈ ਗੁਰਦਾਸ ਜੀ ਨੇ ਇਸ ਸਾਰੇ ਪ੍ਰਸੰਗ ਨੂੰ ਇਕ ਪਉੜੀ ਵਿਚ ਇਉਂ ਵਰਣਨ ਕੀਤਾ ਹੈ:–

"ਬਲਿ ਰਾਜਾ ਘਰਿ ਆਪਣੈ ਅੰਦਰ ਬੈਠਾ ਜਗੁ ਕਰਾਵੈ ॥
ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ ॥
ਰਾਜੇ ਅੰਦਰਿ ਸਦਿਆ ਮੰਗ ਸੁਆਮੀ ਜੋ ਤੁਧੁ ਭਾਵੈ ॥
ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪੁਰੋਹਿਤੁ ਕਹਿ ਸਮਝਾਵੈ ॥
ਕਰੌਂ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ ॥
ਦੁਇ ਕਰੁਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ ॥
ਬਲਿ ਛਲਿ ਆਪੁ ਛਲਾਇਨੁ ਹੋਇ ਦਿਆਲੁ ਮਿਲੈ ਗਲਿ ਲਾਵੈ ॥
ਦਿਤਾ ਰਾਜੁ ਪਾਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ ॥
ਹੋਇ ਦਰਵਾਨੁ ਮਹਾਂ ਸੁਖੁ ਪਾਵੈ ॥ ੩ ॥ ( ਵਾਰ ੧੦ )

(੭੩) ਭੇਖਧਾਰੀ ਵਿਸ਼ਨੂ ਦੀ ਕਥਾ।

## ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥
## ਕਾਮਾਰਥੀ ਸੁਆਰਥੀ
## ਵਾਕੀ ਪੈਜ ਸਵਾਰੀ ॥ ੧ ॥ (ਬਿਲਾਵਲ)

ਕਿੰਨੇ ਹੀ ਪੁਰਾਣਾਂ ਵਿਚ ਕਥਾ ਆਉਂਦੀ ਹੈ :–

ਕੋਈ ਰਾਜਾ ਅਪਣੀ ਰਾਣੀ ਤੇ ਰਾਜ ਕੁਮਾਰੀ ਸਮੇਤ ਕਿਸੇ ਦੇਵ-ਮੰਦਰ ਦੀ ਯਾਤ੍ਰਾ ਨੂੰ ਆਯਾ, ਉਸ ਰਾਜ ਕੁਮਾਰੀ ਨੂੰ ਵੇਖਕੇ ਕੋਈ ਆਦਮੀ ਉਸ ਉਤੇ ਆਸ਼ਕ ਹੋ ਗਿਆ ਅਤੇ ਗਸ਼ ਖਾਕੇ ਡਿੱਗ ਪਿਆ, ਉਸ ਆਦਮੀ ਦਾ ਮਿਤ੍ਰ ਇਕ ਤ੍ਰਖਾਣ ਸੀ, ਤ੍ਰਖਾਣ ਨੇ ਮਿਤ੍ਰ ਨੂੰ ਚੁਕਕੇ ਘਰ ਲੈ ਆਂਦਾ ਅਤੇ ਉਸਤੋਂ ਬੇਸੁਧ ਹੋਣ ਦਾ ਕਾਰਨ ਪੁੱਛਿਆ ਤਾਂ ਉਸਨੇ ਤ੍ਰਖਾਣ ਨੂੰ ਉੱਤਰ ਦਿੱਤਾ, ਮਿਤ੍ਰ! ਮੇਰੇ ਦੁਖ ਦਾ ਕੋਈ ਇਲਾਜ ਨਹੀਂ ਹੈ, ਇਸ ਲਈ ਹੁਣ ਮੇਰਾ ਮਰਨਾ ਹੀ ਨਿਸਚਿਤ ਹੈ। ਪਰ ਤ੍ਰਖਾਣ ਨੇ ਬਹੁਤ ਸਮਝਾਯਾ ਤਾਂ ਉਸਨੇ ਰਾਜ-ਕੁਮਾਰੀ ਉਤੇ ਆਸ਼ਕ ਹੋਣ ਦੀ ਸਾਰੀ ਗੱਲ ਸੁਣਾਕੇ ਕਿਹਾ–ਮੈਂ ਨੀਚ ਜਾਤਿ ਦਾ ਹਾਂ, ਫੇਰ ਗਰੀਬ ਹਾਂ, ਓਹ ਮੈਨੂੰ ਮਿਲ ਤਾਂ ਸਕਦੀ ਹੀ ਨਹੀਂ, ਇਸ ਲਈ ਦੁੱਖ ਭੋਗਕੇ ਮਰਣ ਨਾਲੋਂ ਹੁਣੇ ਹੀ ਸੜਕੇ ਮਰ ਜਾਵਾਂ ਤਾਂ ਚੰਗਾ ਹੈ, ਕਿਉਂਕਿ ਕਾਮਾਗਨਿ ਨਾਲ ਤਾਂ ਨਾਂ ਸੜਾਂਗਾ। ਉਸਦੀ ਏਹ ਗੱਲ ਸੁਣਕੇ ਤ੍ਰਖਾਣ ਨੇ ਕਿਹਾ–ਏਹ ਗੱਲ ਹੀ ਸੌਖੀ ਹੈ, ਮੈਂ ਸੁਣਿਆ ਹੈ ਉਸ ਲੜਕੀ ਨੇ ਪ੍ਰਣ ਕੀਤਾ ਹੋਯਾ ਹੈ, ਜੋ ਮੈਂ ਵਿਸ਼ਨੂ ਭਗਵਾਨ ਨਾਲ ਵਿਆਹ ਕਰਾਉਣਾ ਹੈ, ਇਸ ਲਈ ਮੈਂ ਤੈਨੂੰ ਵਿਸ਼ਨੂ ਰੂਪ ਬਣਾ ਦੇਂਦਾ ਹਾਂ, ਤੂੰ ਅੱਜ ਹੀ ਉਸਦੇ ਮਹੱਲ ਉਤੇ ਚਲਾ ਜਾਈਂ। ਮਿੱਤ੍ਰ ਤ੍ਰਖਾਨ ਦੀ ਇਹ ਗੱਲ ਸੁਣਕੇ ਉਸਨੂੰ ਧੀਰਜ ਆਯਾ, ਤ੍ਰਖਾਨ ਨੇ ਇਕ ਲਕੜ ਦਾ ਗਰੜ ਬਨਾਯਾ, ਦੋ ਬਾਹੀਆਂ ਬਨਾਈਆਂ ਅਤੇ ਸੰਖ, ਚਕ੍ਰ, ਗਦਾ ਤੇ ਪਦਮ ਭੀ ਲਕੜ ਦਾ ਬਣਾ ਦਿੱਤਾ, ਉਸਦੇ ਪਿੰਡੇ ਮੂੰਹ ਉਤੇ ਲਾਜਵਰਦ ਰੰਗ ਦਾ ਹਲਕਾ ਜੇਹਾ ਪੋਚਾ ਫੇਰਕੇ ਉਸਨੂੰ ਚਤੁਰ ਭੁਜ ਵਿਸ਼ਨੂ ਰੂਪ ਬਣਾਕੇ ਲਕੜ ਦੇ ਗਰੁੜ ਨੂੰ ਹੇਠਾਂ ਉਤਾਂਹ ਲਾਹੁਣ ਚੜ੍ਹਾਉਣ ਦੀ ਜੁਗਤੀ ਸਮਝਾਕੇ ਗਰੁੜ ਉਤੇ ਸਵਾਰ ਕਰਾ ਦਿੱਤਾ। ਓਹ ਕਲਾ ਨੂੰ ਦਬਾਕੇ, ਗਰੁੜ ਨੂੰ ਉਡਾਕੇ ਝਟ ਹੀ ਰਾਜਕੁਮਾਰੀ

ਕੋਠੇ ਪੁਰ ਆਈ ਅਤੇ ਵਿਸ਼ਨੂ ਨੂੰ ਗਰੁੜ ਉਤੇ ਸਵਾਰ ਵੇਖਕੇ ਉਸਨੇ ਡੰਡਵਤ ਪ੍ਰਨਾਮ ਕੀਤੀ ਤਾਂ ਭੇਖਧਾਰੀ ਵਿਸ਼ਨੂ ਨੇ ਕਿਹਾ—ਰਾਜਕੁਮਾਰੀ! ਤੇਰੀ ਅਰਾਧਨਾ ਭਗਤੀ ਨੂੰ ਵੇਖਕੇ, ਮੈਂ ਬੈਕੁੰਠਧਾਮ ਨੂੰ ਛੱਡਕੇ ਤੈਨੂੰ ਹੀ ਦਰਸ਼ਨ ਦੇਣ ਲਈ ਆਯਾ ਹਾਂ, ਜੋ ਤੇਰੀ ਕਾਮਨਾ ਹੋਵੇ, ਓਹ ਵਰ ਮੰਗ ਲੈ ! ਲੜਕੀ ਨੇ ਅਰਜ਼ ਕੀਤੀ—ਭਗਵਨ ! ਆਪ ਦਾਸੀ ਨੂੰ ਅਪਨੀ ਸੇਵਾ ਵਾਸਤੇ ਪ੍ਰਵਾਨ ਕਰ ਲੌ, ਮੇਰੀ ਏਹੋ ਭਾਵਨਾ ਹੈ, ਪਹਿਲੋਂ ਤਾਂ ਭੇਖਧਾਰੀ ਨੇ ਕੁਝ ਨਾਂਹ-ਨੁਕਰ ਕੀਤੀ, ਫੇਰ ਝਟ ਹੀ ਉਸ ਨਾਲ ਗੰਧਰਬ ਵਿਆਹ ਕਰਕੇ ਉਸ ਨਾਲ ਕਾਮ-ਕੇਲ ਕੀਤਾ ਅਤੇ ਉਸੇ ਤਰ੍ਹਾਂ ਗਰੁੜ ਉਤੇ ਸਵਾਰ ਹੋਕੇ ਘਰ ਨੂੰ ਮੁੜ ਆਇਆ। ਹੁਣ ਇਸੇ ਤਰ੍ਹਾਂ ਰੋਜ ਗਰੁੜ ਤੇ ਸਵਾਰ ਹੋਕੇ ਜਾਂਦਾ ਅਤੇ ਉਸ ਨਾਲ ਮੌਜ ਮੇਲਾ ਮਾਣਕੇ ਘਰ ਆ ਜਾਂਦਾ।

ਉਧਰ ਰਾਜੇ ਨੂੰ ਭੀ ਪਤਾ ਲਗ ਗਿਆ ਕਿ ਮੇਰੀ ਲੜਕੀ ਦੀ ਭਾਵਨਾ ਪੂਰੀ ਹੋ ਗਈ ਹੈ ਅਤੇ ਵਿਸ਼ਨੂ ਭਗਵਾਨ ਨੇ ਉਸਨੂੰ ਅਪਨੀ ਪਤਨੀ ਬਣਾ ਲਿਆ ਹੈ ਅਤੇ ਮੇਰੀ ਲੜਕੀ ਦੇ ਮਹੱਲ ਵਿਚ ਵਿਸ਼ਨ ਭਗਵਾਨ ਹਰ ਰੋਜ਼ ਆਉਂਦਾ ਹੈ, ਉਸਨੇ ਅਪਨੀ ਰਾਣੀ ਨਾਲ ਸਲਾਹ ਕੀਤੀ ਕਿ ਜਦ ਤਿੰਨਾਂ ਲੋਕਾਂ ਦਾ ਸੁਆਮੀ ਵਿਸ਼ਨ ਭਗਵਾਨ ਮੇਰਾ ਜੁਆਈ ਹੈ, ਤਾਂ ਮੈਨੂੰ ਕਿਸੇ ਦੀ ਕੀ ਮੁਹਤਾਜੀ ਹੈ ? ਇਸ ਲਈ ਉਸਨੇ ਰਾਣੀ ਦੀ ਸਲਾਹ ਨਾਲ ਆਂਢ ਗੁਆਂਢ ਦੇ ਸਾਰੇ ਰਾਜਿਆਂ ਨਾਲੋਂ ਅਹਿਦਨਾਮੇ ਤੋੜ ਸੁੱਟੇ। ਅਹਿਦਨਾਮੇ ਟੁੱਟ ਜਾਣ ਕਰਕੇ ਗੁਆਂਢੀ ਰਾਜੇ ਸਾਰੇ ਹੀ ਇੱਕਠੇ ਹੋਕੇ ਇਸ ਉਤੇ ਚੜ੍ਹ ਆਏ ਅਤੇ ਜੰਗ ਸ਼ੁਰੂ ਹੋ ਪਿਆ।

ਰਾਜਕੁਮਾਰੀ ਦੀ ਰਾਹੀਂ ਰਾਜੇ ਨੇ ਭੇਖਧਾਰੀ ਵਿਸ਼ਨੂ ਕੋਲ ਅਰਜ਼ ਕਰ ਭੇਜੀ—ਭਗਵਨ ! ਜਦ ਤੁਸੀਂ ਮੇਰੇ ਜੁਆਈ ਹੋ ਅਤੇ ਤੁਸੀਂ ਤਿੰਨਾਂ ਲੋਕਾਂ ਨੂੰ ਅਖ ਦੇ ਪਲਕਾਰੇ ਵਿਚ ਹਰਨ ਭਰਨ ਵਾਲੇ ਹੋ, ਫੇਰ ਮੈਨੂੰ ਕਿਸੇ ਦੀ ਕੀ ਮੁਹਤਾਜੀ ਹੈ ? ਇਸ ਕਰਕੇ ਮੈਂ ਸਭਨਾਂ ਨਾਲੋਂ ਅਹਿਦਨਾਮੇ ਤੋੜ ਲਏ ਹਨ ਅਤੇ ਗੁਆਂਢੀ ਰਾਜੇ ਕੱਠੇ ਹੋਕੇ ਜੰਗ ਲਈ ਆ ਗਏ ਹਨ, ਹੁਣ ਆਪ ਕ੍ਰਿਪਾ ਕਰੋ, ਕਈ ਦਿਨ ਜੰਗ ਕਰਦਿਆਂ ਹੋ ਗਏ, ਪਹਿਲੇ ਤਾਂ ਖਿਆਲ ਸੀ ਜੋ ਆਪ ਜਾਣੀ ਜਾਣ ਹੋ, ਆਪੇ ਹੀ ਆਨ ਸਹਾਇਕ ਹੋਵੋਗੇ। ਪਰ ਅੱਜ ਹਾਰਕੇ ਬੇਨਤੀ ਕੀਤੀ ਹੈ, ਕਿਉਂਕਿ ਹੋਰ ਤਾਂ ਸਾਰਾ ਰਾਜ ਦੁਸ਼ਮਨ ਸਾਂਭ ਚੁੱਕੇ ਹਨ, ਕੇਵਲ ਕਿਲਾ ਹੀ ਕਿਲਾ ਬਾਕੀ ਹੈ, ਜੇਕਰ ਏਹ ਭੀ ਉਨ੍ਹਾਂ ਖੋਹ ਲਿਆ ਤਾਂ

ਫੇਰ ਸਾਡਾ ਜੀਊਨਾ ਹੀ ਕਿਵੇਂ ਹੋਵੇਗਾ ? ਰਾਜਕੁਮਾਰੀ ਪਾਸੋਂ ਰਾਜੇ ਦੀ ਪ੍ਰਾਰਥਨਾ ਸੁਣਕੇ ਭੇਖਧਾਰੀ ਵਿਸ਼ਨੂ ਨੇ ਕਿਹਾ ਤੁਸੀਂ ਕੋਈ ਫ਼ਿਕਰ ਨਾਂ ਕਰੋ ਅਤੇ ਅੱਜ ਤੁਸੀਂ ਤਕੜੇ ਹੋਕੇ ਜੰਗ ਵਿਚ ਜੁੱਟ ਜਾਓ, ਉਧਰੋਂ ਅਕਾਸ਼ ਮਾਰਗ ਥਾਨੀ ਮੈਂ ਉਨ੍ਹਾਂ ਦਾ ਬਲ ਛੀਨ ਕਰਾਂਗਾ ਅਤੇ ਤੁਸਾਂ ਸਾਰਿਆਂ ਨੂੰ ਬਲਵਾਨ ਕਰਾਂਗਾ। ਤੁਹਾਥੋਂ ਬਿਨਾਂ ਮੈਂ ਇਕੱਲਾ ਹੀ ਉਨ੍ਹਾਂ ਨੂੰ ਮਾਰ ਸਕਦਾ ਹਾਂ, ਪਰ ਮੇਰੇ ਹੱਥੋਂ ਮਰਣ ਕਰਕੇ ਉਨ੍ਹਾਂ ਨੂੰ ਬੈਕੁੰਠ ਮਿਲੇਗਾ, ਇਸ ਲਈ ਮੈਂ ਅਜੇਹਾ ਨਹੀਂ ਕਰਦਾ, ਤੁਹਾਡੇ ਹੱਥੀਂ ਹੀ ਮਰਵਾਵਾਂਗਾ। ਮੈਂ ਅਪਨੇ ਚੱਕ੍ਰ ਦੇ ਨਾਲ ਉਨ੍ਹਾਂ ਸਾਰਿਆਂ ਨੂੰ ਮੂਰਛਿਤ ਕਰ ਦੇਵਾਂਗਾ ਤੇ ਤੁਸਾਂ ਤਲਵਾਰ ਨਾਲ ਮਾਰ ਸੁੱਟਨਾ, ਏਹ ਕਹਿਕੇ ਓਹ ਉਥੋਂ ਅਪਨੇ ਘਰ ਆ ਗਿਆ।

ਘਰ ਆਣਕੇ ਉਹ ਸੋਚਨ ਲੱਗਾ–ਉਥੇ ਮੈਂ ਗੱਲਾਂ ਨਾਲ ਤਾਂ ਉਨ੍ਹਾਂ ਦਾ ਘਰ ਪੂਰਾ ਕਰ ਆਇਆ ਹਾਂ, ਪਰ ਮੇਰੇ ਪੱਲੇ ਹੀ ਕੀ ਹੈ ? ਜੋ ਮੈਂ ਉਨ੍ਹਾਂ ਨੂੰ ਮਾਰ ਲਵਾਂ ਜਾਂ ਮੂਰਛਿਤ ਕਰ ਲਵਾਂ, ਜੰਗ ਵਿਚ ਜਾਕੇ ਰੁਲਕੇ ਮਰਣ ਨਾਲੋਂ ਤਾਂ ਅਪਨੇ ਘਰ ਅੰਦਰ ਮਰ ਜਾਣਾ ਹੀ ਚੰਗਾ ਹੈ। ਏਹ ਸੋਚਕੇ ਉਸ ਨੇ ਘਰ ਅੰਦਰ ਫਾਹੀ ਲਾ ਲਈ ਅਤੇ ਫਾਹਾ ਲੈਕੇ ਮਰਣ ਲੱਗਾ।

ਉਧਰ ਵਿਸ਼ਨ ਭਗਵਾਨ ਨੇ ਗਰੁੜ ਨੂੰ ਕਿਹਾ–ਗਰੁੜ! ਤੈਨੂੰ ਪਤਾ ਹੀ ਹੈ ਨਾਂ, ਉਹ ਕਾਮੀ ਮੇਰਾ ਰੂਪ ਬਣਕੇ ਰਾਜਕੁਮਾਰੀ ਕੋਲ ਗਿਆ ਸੀ, ਅਤੇ ਉਸਦੇ ਧਰਮ ਨੂੰ ਉਸਨੇ ਭ੍ਰਸ਼ਟ ਕਰ ਦਿੱਤਾ ਹੈ, ਪਰ ਹੁਣ ਜਦ ਪਰੀਖਯਾ ਦਾ ਸਮਾਂ ਆਣ ਬਣਿਆਂ ਹੈ ਤਾਂ ਫਾਹਾ ਲੈਕੇ ਮਰਣ ਲੱਗਾ ਹੈ। ਉਸਦੇ ਮਰ ਜਾਣ ਦੀ ਤਾਂ ਕੋਈ ਗੱਲ ਨਹੀਂ ਹੈ, ਪਰ ਜੇਕਰ ਰਾਜਾ ਅੱਜ ਹਾਰ ਗਿਆ ਤਾਂ ਲੋਕੀ ਸਾਰੇ ਕਹਿਣਗੇ, ਰਾਜੇ ਦਾ ਜਵਾਈ ਵਿਸ਼ਨੂ ਸੀ, ਫੇਰ ਭੀ ਰਾਜਾ ਹਾਰ ਗਿਆ। ਇਸ ਤਰ੍ਹਾਂ ਸਾਰੇ ਸੰਸਾਰ ਵਿਚ ਸਾਡੀ ਨਿੰਦਾ ਫੈਲ ਜਾਏਗੀ। ਸਾਡੇ ਉਤੋਂ ਲੋਕਾਂ ਦੀ ਸ਼ਰਧਾ-ਭਗਤੀ ਉੱਕੀ ਹੀ ਹਟ ਜਾਏਗੀ, ਇਸ ਲਈ ਹੁਣ ਇਸ ਵੇਲੇ ਉਸ ਕਾਮੀ ਦੀ ਰਾਹੀਂ ਹੀ ਅਪਨੀ ਇਜ਼ੱਤ ਨੂੰ ਬਚਾਉਨਾ ਚਾਹੀਦਾ ਹੈ। ਇਹ ਵਿਚਾਰ ਕਰਦੇ ਹੀ ਗਰੁੜ ਉਤੇ ਸਵਾਰ ਹੋਕੇ, ਭਗਵਾਨ ਵਿਸ਼ਨੂ ਜੀ ਉਸ ਕਾਮੀ ਦੇ ਘਰ ਵਿਚ ਆਏ ਅਤੇ ਉਸਨੂੰ ਫਾਹੇ ਤੋਂ ਬਚਾਕੇ ਕਿਹਾ–ਤੂੰ ਮਰ ਨਾਂ ! ਤੂੰ ਭੀ ਮੇਰੀ ਇਜ਼ੱਤ ਰਖੀ ਹੈ, ਕਿਉਂਕਿ ਉਸ ਲੜਕੀ ਨੇ ਨਿਯਮ ਕਰ ਲਿਆ ਹੋਯਾ ਸੀ, ਜੋ ਮੈਂ ਵਿਸ਼ਨੂ ਨੂੰ ਵਰਨਾ ਹੈ, ਪਰ ਮੈਂ

ਕਰਕੇ ਉਹ ਸਦਾ ਹੀ ਕੁਆਰੀ ਰਹਿੰਦੀ, ਤਾਂ ਲੋਕਾਂ ਦੇ ਮਨ ਵਿਚ ਖਿਆਲ ਆ ਜਾਣਾ ਸੀ, ਜੋ ਵਿਸ਼ਨੂ ਕੋਈ ਹੈਗਾ ਹੀ ਨਹੀਂ ਹੈ ਜੇ ਹੁੰਦਾ ਤਾਂ ਇਸ ਰਾਜ-ਕੁਮਾਰੀ ਨੂੰ ਵਿਆਹ ਲੈਂਦਾ, ਜੋ ਇਸਦੀ ਏਨੀ ਭਗਤੀ ਕਰਨ ਨਾਲ ਭੀ ਪ੍ਰਗਟ ਨਹੀਂ ਹੋਇਆ ਤਾਂ ਇਥੋਂ ਸਾਬਤ ਹੁੰਦਾ ਹੈ, ਜੋ ਵਿਸ਼ਨੂ ਹੈਗਾ ਹੀ ਕੋਈ ਨਹੀਂ, ਇਸ ਲਈ ਜਗਤ ਵਿਚ ਬਦਨਾਮੀ ਹੋਣੀ ਸੀ। ਤੂੰ ਮੇਰਾ ਰੂਪ ਹੋਕੇ ਰਾਜਕੁਮਾਰੀ ਦੀ ਭਾਵਨਾ ਪੂਰੀ ਕੀਤੀ ਹੈ, ਹੁਣ ਮੈਂ ਜੇਕਰ ਤੇਰੀ ਸਹਾਇਤਾ ਨਾਂ ਕਰਾਂ ਅਤੇ ਰਾਜੇ ਦੇ ਦੁਸ਼ਮਨਾਂ ਨੂੰ ਨਾਂ ਮਾਰਾਂ, ਤਾਂ ਫੇਰ ਮੇਰੀ ਹੀ ਬਦਨਾਮੀ ਹੋਣੀ ਹੈ, ਲੋਕਾਂ ਨੇ ਇਹ ਨਹੀਂ ਸਮਝਨਾ ਜੋ ਇਕ ਕਾਮੀ ਪੁਰਸ਼ ਵਿਸ਼ਨੂ ਦਾ ਰੂਪ ਬਣਿਆ ਹੋਇਆ ਸੀ। ਸਭਨਾਂ ਨੇ ਏਹੋ ਕਹਿਣਾ ਹੈ, ਕਿ ਰਾਜੇ ਦਾ ਜਵਾਈ ਵਿਸ਼ਨੂ ਸੀ, ਫੇਰ ਰਾਜਾ ਹਾਰ ਗਿਆ, ਜਿਸ ਵਿਸ਼ਨੂ ਨੇ ਅਪਣੇ ਸੌਹੁਰੇ ਰਾਜੇ ਦੀ ਸਹਾਇਤਾ ਨਹੀਂ ਕੀਤੀ, ਉਹ ਹੋਰ ਕਿਸੇ ਦੀ ਕੀ ਸਹਾਇਤਾ ਕਰ ਸਕਦਾ ਹੈ ? ਇਸ ਲਈ ਉਸਦੀ ਪੂਜਾ ਤੇ ਭਗਤੀ ਹੀ ਕਿਉਂ ਕਰਨੀ ਹੈ ? ਇਸ ਤਰ੍ਹਾਂ ਦੇ ਖਿਆਲ ਕਰਕੇ ਸਾਰੇ ਲੋਕੀ ਮੇਰੀ ਪੂਜਾ ਭਗਤੀ ਛੱਡ ਦੇਣਗੇ, ਇਸ ਲਈ ਮੈਂ ਅਪਨੀ ਪ੍ਰਭੁਤਾ ਨੂੰ ਸਥਿੱਰ ਰੱਖਨ ਵਾਸਤੇ ਤੇਰੀ ਸਹਾਇਤਾ ਕਰਾਂਗਾ, ਜਿਵੇਂ ਤੂੰ ਮੇਰਾ ਕੰਮ ਕੀਤਾ ਹੈ, ਤਿਵੇਂ ਹੀ ਤੇਰੇ ਕੰਮ ਨੂੰ ਮੈਂ ਅਪਨਾ ਕਰਤੱਬ ਸਮਝਕੇ, ਤੇਰੀ ਸਹਾਇਤਾ ਕਰਾਂਗਾ। ਤੂੰ ਅਪਨੇ ਹੀ ਘਰੁੜ ਉਤੇ ਸਵਾਰ ਹੋਕੇ ਮਦਾਨ ਜੰਗ ਵਿਚ ਜਾਹੁ, ਤੇਰੇ ਗਰੁੜ ਵਿਚ ਮੇਰਾ ਗਰੁੜ ਅਤੇ ਤੇਰੇ ਵਿਚ ਮੈਂ ਆਪ ਪ੍ਰਵੇਸ਼ ਕਰਕੇ ਤੇਰੇ ਸਾਰੇ ਕੰਮ ਨੂੰ ਸਵਾਰ ਦਿਆਂਗਾ। ਏਹ ਸੁਣਕੇ ਉਹ ਕਾਮੀ ਰਣ-ਭੂਮੀ ਵਿਚ ਅਕਾਸ਼ ਬਾਨੀ ਪੁੱਜਾ। ਸ੍ਰੀ ਵਿਸ਼ਨੁ ਭਗਵਾਨ ਜੀ ਨੇ ਅਪਨੇ ਬਚਨ ਦੀ ਪਾਲਨਾ ਕੀਤੀ ਅਤੇ ਉਸ ਦੇ ਰਾਹੀਂ ਹੀ ਸਾਰੇ ਵੈਰੀ ਦਲ ਨੂੰ ਮਰਵਾ ਦਿੱਤਾ। ਸਾਰੇ ਦੁਸ਼ਮਨਾਂ ਨੂੰ ਮਾਰ ਚੁੱਕਨ ਮਗਰੋਂ, ਉਸੇ ਤਰ੍ਹਾਂ ਹੀ ਰਾਜ-ਕੁਮਾਰੀ ਦੇ ਮਹੱਲ ਵਿਚ ਚਲਾ ਗਿਆ ਅਤੇ ਕਹਿਣ ਲੱਗਾ, ਤੂੰ ਅਪਨੇ ਮਾਤਾ-ਪਿਤਾ ਨੂੰ ਜਾਕੇ ਕਹਿ ਦੇਹੁ, ਕਿ ਇਸ ਵੇਲੇ ਆਣਕੇ ਮੇਰੇ ਦਰਸ਼ਨ ਕਰ ਲੈਣ, ਤਾਂ ਕਿ ਫੇਰ ਉਹ ਭੀ ਮੇਰੇ ਲੋਕ ਵਿਚ ਪ੍ਰਾਪਤ ਹੋਣ ਦੇ ਹੱਕਦਾਰ ਹੋ ਜਾਣ। ਕਿਉਂਕਿ ਹੁਣ ਮੈਂ ਤੈਨੂੰ ਅੰਗੀ-ਕਾਰ ਕਰ ਚੁੱਕਾ ਹਾਂ, ਚੂੰ ਕਿ ਤੂੰ ਮਾਤ ਲੋਕ ਦੀ ਇਸਤ੍ਰੀ ਹੈਂ, ਇਸ ਲਈ ਮੈਨੂੰ ਭੀ ਤੇਰੇ ਵਰਗਾ ਹੀ ਹੋਕੇ ਰਹਿਣਾ ਪਏਗਾ, ਇਸ ਕਰਕੇ ਮੈਂ ਫੇਰ ਅੱਜ ਤੋਂ ਬਾਦ ਕਿਸੇ ਮਨੁੱਖ ਸਰੀਰ ਵਿਚ ਰਹਿਕੇ, ਤੈਨੂੰ ਮਨੁੱਖਾਂ ਵਾਂਗੂੰ ਹੀ ਵਿਆਹਕੇ

ਤੇਰੇ ਹੀ ਸ਼ੈਹਰ ਵਿਚ ਰਹਾਂਗਾ। ਜਿਸ ਕਰਕੇ ਦੁਨੀਆਂ ਦੇ ਲੋਕ ਤੈਨੂੰ ਕੋਈ ਕਲੰਕ ਨਾਂ ਲਗਾਉਨਗੇ। ਜੇਕਰ ਮੈਂ ਇਸੇ ਤਰ੍ਹਾਂ ਹੀ ਗੁਪਤ ਰੂਪ ਨਾਲ ਤੇਰੇ ਕੋਲ ਆਯਾ ਕਰਾਂ, ਤਾਂ ਦੁਨੀਆਂ ਦੇ ਲੋਕ ਤੇਰੀ ਬਦਨਾਮੀ ਕਰਨਗੇ, ਜੋ ਮੇਰੇ ਲਈ ਅਸੈਹ ਹੋ ਜਾਏਗੀ। ਇਸ ਤਰ੍ਹਾਂ ਭੇਖਧਾਰੀ ਵਿਸ਼ਨੂ ਦੀ ਗੱਲ ਸੁਣਕੇ ਰਾਜ-ਕੁਮਾਰੀ ਨੇ ਅਪਨੇ ਮਾਤਾ-ਪਿਤਾ ਨੂੰ ਜਾਕੇ ਜਿਉਂ ਦੀ ਤਿਉਂ ਕਹਿ ਸੁਣਾਈ। ਚੂੰਕਿ ਰਾਜਾ ਅੱਗੇ ਹੀ ਅਕਾਸ਼ ਵਿਚ ਉੱਡਦੇ ਗਰੁੜ ਨੂੰ ਅਤੇ ਉਸ ਉਤੇ ਸਵਾਰ ਹੋਏ ਵਿਸ਼ਨੂ ਨੂੰ, ਮਦਾਨ ਜੰਗ ਵਿਚ ਦੁਸ਼ਮਨਾਂ ਨੂੰ ਮਾਰਦਾ ਵੇਖ ਚੁਕਾ ਸੀ ਅਤੇ ਸਾਰੇ ਦੁਸ਼ਮਨਾਂ ਨੂੰ ਮੋਇਆ ਵੇਖਕੇ ਉਸਨੂੰ ਪੂਰਾ ਪੂਰਾ ਨਿਸਚਾ ਹੋ ਗਿਆ ਸੀ, ਜੋ ਇਹ ਸੱਚ-ਮੁੱਚ ਹੀ ਵਿਸ਼ਨੁ ਭਗਵਾਨ ਹੈ, ਜੋ ਮੇਰੀ ਸਹਾਇਤਾ ਲਈ ਮੇਰੀ ਲੜਕੀ ਦੇ ਕਹਿਣ ਉਤੇ ਆਯਾ ਹੈ, ਫੇਰ ਰਾਜਾ-ਰਾਣੀ ਨੇ ਧੀ ਪਾਸੋਂ ਉਪਰਲੀ ਗੱਲ-ਬਾਤ ਸੁਣੀ ਤਾਂ ਅਨੇਕ ਤਰ੍ਹਾਂ ਦੀ ਭੇਟਾ ਲੈਕੇ, ਵਿਸ਼ਨ ਭਗਵਾਨ ਦੇ ਦਰਨਸ਼ ਕਰਨ ਨੂੰ ਆਏ। ਰਾਜੇ ਦੇ ਸ਼ਰਧਾ ਭਰੇ ਮਨ ਨੇ ਬੜੀ ਨਿਮ੍ਰਤਾ ਨਾਲ ਪ੍ਰਭੂ ਦੀ ਆਰਤੀ ਉਤਾਰੀ, ਸਤੋਤ੍ਰ ਪੜ੍ਹਿਆ ਅਤੇ ਅਸ਼ੀਰਵਾਦ ਨੂੰ ਪ੍ਰਾਪਤ ਕੀਤਾ। ਇਸਦੇ ਮਗਰੋਂ ਉਸ ਕਪਟਧਾਰੀ ਵਿਸ਼ਨੂ ਨੇ ਮਨੁੱਖ ਰੂਪ ਹੋਕੇ ਰਾਜਕੁਮਾਰੀ ਨੂੰ ਵਿਆਹ ਲਿਆ, ਰਾਜੇ ਨੇ ਬਹੁਤ ਸਾਰਾ ਧਨ-ਪਦਾਰਥ ਦਾਜ ਵਿਚ ਦੇਕੇ ਧੀ ਨੂੰ ਤੋਰ ਦਿੱਤਾ ਅਤੇ ਓਹ ਰਾਜ-ਕੁਮਾਰੀ ਨੂੰ ਅਪਨੇ ਘਰ ਲਿਆਕੇ ਸੁਖੀ ਵੱਸਣ ਲੱਗਾ।

ਸਧਨਾ ਭਗਤ ਜੀ ਇਸ ਪ੍ਰਸੰਗ ਵੱਲ ਇਸ਼ਾਰਾ ਕਰਕੇ ਪ੍ਰਭੂ ਪਾਸ ਬੇਨਤੀ ਕਰਦੇ ਹਨ—ਭਗਵਨ ! ਤੂੰ ਅਪਨੇ ਬਿਰਦ ਦੀ ਲੱਜਾ ਰੱਖਨ ਵਾਸਤੇ ਉਸ ਕਾਮੀ ਪੁਰਸ਼ ਦੇ ਕੰਮ ਨੂੰ ਸੁਆਰਿਆ ਸੀ। ਇਵੇਂ ਭਾਵੇਂ ਮੈਂ ਤੇਰਾ ਭਗਤ ਨਹੀਂ ਹਾਂ, ਪਰ ਲੋਕੀ ਤਾਂ ਮੈਨੂੰ 'ਤੇਰਾ ਭਗਤ' ਕਹਿੰਦੇ ਹਨ, ਇਸ ਵਿਚ ਤੇਰੀ ਹੀ ਵਡਿਆਈ ਤੇ ਛੁਟਿਆਈ ਹੈ। ਜਸ ਭੀ ਤੇਰਾ ਅਤੇ ਅਪਜਸ ਭੀ ਤੇਰਾ ਹੈ, ਹੁਣ ਜਿਵੇਂ ਜਾਣੇ ਤੂੰ ਅਪਨੀ ਪੈਜ ਨੂੰ ਵਧਾਉਨ ਵਾਸਤੇ ਮੇਰੀ ਸਹਾਇਤਾ ਕਰ।

ਇਹ ਪ੍ਰਾਰਥਨਾ ਕਰਦੇ ਹੀ ਪ੍ਰਭੂ ਨੇ ਪ੍ਰਗਟ ਹੋਕੇ ਸਧਨਾ ਜੀ ਦੀ ਸਹਾਇਤਾ ਕੀਤੀ, ਓਹ ਸਾਰਾ ਪ੍ਰਸੰਗ ਸਧਨਾ ਜੀ ਦੇ ਪ੍ਰਸੰਗ ਵਿਚ ਲਿਖ ਚੁਕੇ ਹਾਂ, ਉਥੇ ਪੜ੍ਹੋ। ਪੰਜ ਤੰਤ੍ਰ ਦੇ ਪਹਿਲੇ ਤੰਤ੍ਰ ਵਿਚ ਏਹੋ ਪ੍ਰਸੰਗ ਕੁਝ ਵਧ ਘਟ ਕਰਕੇ ਲਿਖਿਆ ਹੋਯਾ ਹੈ।



(੭੪) ਭੀਖਨ ਭਗਤ ਦੀ ਕਥਾ।

ਸੰਨ ੧੪੭੩ ਈ: ਵਿਚ ਲਖਨਊ ਜਿਲੇ ਦੇ 'ਪਕੋਈ' ਨਗਰ ਵਿਚ ਭਗਤ ਭੀਖਨ ਜੀ ਦਾ ਕਾਇਥ ਕੁਲ ਵਿਚ ਜਨਮ ਹੋਇਆ ਸੀ।

ਇਨ੍ਹਾਂ ਦੇ ਨਗਰ ਵਿਚ ਇਕ ਸਮੇਂ ਸੰਤ-ਮੰਡਲੀ ਆਈ, ਉਸ ਮੰਡਲੀ ਦੇ ਅਧਪਤੀ ਮੰਡਲੇਸ਼੍ਵਰ ਮਹਾਤਮਾਂ ਪੂਰਨ-ਕਰਣੀ ਵਾਲੇ ਪੁਰਖ ਸਨ, ਉਨ੍ਹਾਂ ਮਹਾਪੁਰਖਾਂ ਨੇ ਕਈ ਦਿਨ ਤੱਕ ਉਥੇ ਰਹਿਕੇ, ਸਤਿਸੰਗ ਕੀਤਾ ਅਤੇ ਹਰਿਨਾਮ ਅੰਮ੍ਰਿਤ ਦੀ ਬਰਖਾ ਕੀਤੀ। ਉਸ ਵੇਲੇ ਭੀਖਨ ਜੀ ਦੀ ਉਮਰਾ ਕੋਈ ਦਸ-ਯਾਰਾਂ ਬਰਸਾਂ ਦੀ ਹੋਵੇਗੀ। ਸੂਰਮੇ ਸਤਿਗੁਰੂ ਦੇ ਛੱਡੇ ਹੋਏ ਬਾਨਾਂ ਨੇ ਭੀਖਨ ਜੀ ਦੇ ਮਨ ਨੂੰ ਪਿੰਗਲਾ ਕਰ ਦਿੱਤਾ, ਹੁਣ ਇਨ੍ਹਾਂ ਨੂੰ ਸਤਸੰਗ ਤੋਂ ਬਿਨਾਂ ਹੋਰ ਕੁਝ ਨਾਂ ਭਾਉਂਦਾ, ਉਨ੍ਹਾਂ ਮਹਾਤਮਾਂ ਪਾਸੋਂ ਇਸਨੇ ਬੜੀਆਂ ਮਿੰਨਤਾਂ ਤਰਲੇ ਤੇ ਜੋਦੜੀਆਂ ਕਰਕੇ 'ਨਾਮ' ਪ੍ਰਾਪਤ ਕੀਤਾ। ਓਹ ਮਹਾਤਮਾਂ ਬੈਰਾਗੀ ਸਨ, ਉਨ੍ਹਾਂ ਨੇ ਇਨ੍ਹਾਂ ਨੂੰ 'ਰਾਮ' ਮਹਾਂ ਮੰਤ੍ਰ ਦਾ ਉਪਦੇਸ਼ ਕੀਤਾ ਅਤੇ ਕੁਝ ਦਿਨ ਨਿਵਾਸ ਕਰਕੇ ਮੰਡਲੀ ਸਣੇ ਤੁਰਦੇ ਹੋਏ। ਭਾਵੇਂ ਇਹ ਉਮਰਾ ਵਿਚ ਤਾਂ ਅਜੇ ਬਾਲ ਸਨ, ਪਰ ਇਨ੍ਹਾਂ ਦੇ ਮਨ ਨੂੰ ਗੂੜ੍ਹਾ ਪ੍ਰੇਮ-ਰੰਗ ਚੜ੍ਹ ਗਿਆ, ਜਿਸ ਕਰਕੇ ਇਹ 'ਬਾਲ' ਤੋਂ 'ਲਾਲ' ਹੋ ਗਏ।

ਮਾਪਿਆਂ ਨੂੰ ਫ਼ਿਕਰ ਪੈ ਗਿਆ ਜੋ ਸਾਡਾ ਮੁੰਡਾ ਫ਼ਕੀਰ ਨਾਂ ਹੋ ਜਾਏ, ਇਸ ਲਈ ਉਨ੍ਹਾਂ ਨੇ ਇਸ ਦਾ ਛੇਤੀ ਨਾਲ ਵਿਆਹ ਕਰ ਦਿੱਤਾ, ਪਰ ਸ੍ਰੀ ਭਗਤ ਕਬੀਰ ਜੀ ਦੇ ਮਹਾਵਾਕ ਅਨੁਸਾਰ–

"ਰਾਮ ਰਸੁ ਪੀਆ ਰੇ ॥ ਜਿਹ ਰਸ ਬਿਸਰਿ ਗਏ ਰਸ ਅਉਰ ॥ (ਗਉੜੀ, ਕਬੀਰ)

ਵਾਲੀ ਹਾਲਤ ਹੀ ਹੋਈ, ਇਨ੍ਹਾਂ ਨੇ ਗ੍ਰਹਸਥੀ ਹੋਕੇ ਭੀ ਪਦਮ ਪੱਤ੍ਰ ਵਾਂਗੂ ਨਿਰਲੇਪਤਾ ਹੀ ਧਾਰੀ ਰੱਖੀ। ਹਰ ਰੋਜ਼ ਕਿਸੇ ਨਾਂ ਕਿਸੇ ਸੰਤ ਜੀ ਦੇ ਭਾਵੇਂ ਦੋ ਚਾਰ ਕੋਹ ਤੱਕ ਪੈਂਡਾ ਭੀ ਕਰਨਾ ਪਵੇ–ਦਰਸ਼ਨ ਜ਼ਰੂਰ ਕਰਦੇ ਅਤੇ ਉਨ੍ਹਾਂ ਦੀ ਸੇਵਾ ਕਰਕੇ ਮਨ ਨੂੰ ਸ਼ਾਂਤਿ ਕਰਦੇ। ਸੰਤ ਦਾ ਸੰਗ, ਸੰਤ ਦੀ ਸੇਵਾ ਤੋਂ ਬਿਨਾਂ ਇਨ੍ਹਾਂ ਦਾ ਦਿਨ ਗੁਜ਼ਰਨਾਂ ਔਖਾ ਹੋ ਜਾਂਦਾ, ਜਿਵੇਂ ਅਮਲੀ ਦਾ ਜੀਵਨ ਅਮਲ ਦੇ ਆਸਰੇ ਹੋ ਜਾਂਦਾ ਹੈ, ਇਵੇਂ ਹੀ ਭੀਖਨ ਜੀ ਦੇ ਜੀਵਨ ਦਾ ਆਸਰਾ 'ਸੰਤ' ਬਣ ਗਏ। ਇਨ੍ਹਾਂ ਨੂੰ ਉਪਦੇਸ਼ ਤੇ ਸਿਖ੍ਯਾ ਤਾਂ ਸਰਗੁਨ ਮਿਲੀ ਸੀ ਅਤੇ ਇਹ ਕੁਝ ਸਮੇਂ ਤਕ ਸਰਗੁਨ ਰਾਮ ਜੀ ਦਾ ਧ੍ਯਾਨ ਭੀ ਧਰਦੇ ਰਹੇ ਸਨ, ਪਰ ਜਿਉਂ ੨ ਮਨ ਸਥਿਰ ਹੁੰਦਾ ਗਿਆ,

ਤਿਉਂ ੨ ਮਨ ਦੇ ਭਾਵ ਬਦਲਦੇ ਗਏ, ਅੰਤ ਪੂਰੇ ੨ ਨਿਰਗੁਨ ਦੇ ਉਪਾਸ਼ਕ ਅਤੇ ਨਾਮ ਦੇ ਰਸੀਏ ਹੋ ਗਏ, ਜੈਸਾ ਕਿ ਆਪ ਜੀ ਦੀ ਬਾਣੀ ਤੋਂ ਪ੍ਰਗਟ ਹੁੰਦਾ ਹੈ :—ਯਥਾ—

"ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥
ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ॥੧॥ਰਹਾਉ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਹ ਸੋਈ" ॥ ੨॥੨॥ (ਸੋਰਠਿ)

ਇਸਤੋਂ ਪਹਿਲੇ ਸ਼ਬਦ ਵਿਚ ਨਾਮ ਦੀ ਪ੍ਰਾਪਤੀ ਦਾ ਸਾਧਨ ਅਤੇ ਨਾਮ ਦਾ ਫਲ ਇਸ ਤਰ੍ਹਾਂ ਨਾਲ ਦੱਸਿਆ ਹੈ—

"ਹਰਿਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ" ॥ ੩ ॥ ੧ ॥ (ਸੋਰਠਿ)

ਅਰਥਾਤ 'ਹਰੀ' ਦਾ ਨਾਮ 'ਅੰਮ੍ਰਿਤ' ਹੈ, ਨਿਰਮਲ ਜਲ ਹੈ, ਏਹੋ ਹੀ ਜਗਤ ਦੇ ਸਾਰੇ ਰੋਗਾਂ ਦਾ ਦਾਰੂ ਹੈ, ਅਥਵਾ ਜਗਤ ਵਿਚ ਸ੍ਰੇਸ਼ਟ ਦਵਾਈ ਹੈ, ਪਰ ਮਿਲਦੀ ਗੁਰਾਂ ਦੀ ਕ੍ਰਿਪਾ ਨਾਲ ਹੈ, ਇਸਨੂੰ ਪ੍ਰਾਪਤ ਕਰਨ ਵਾਲਾ ਪੁਰਖ ਹੀ ਮੁਕਤਿ ਦਾ ਦਰਵਾਜ਼ਾ ਪਾ ਲੈਂਦਾ ਹੈ।

ਇਨ੍ਹਾਂ ਮਹਾਂ ਪੁਰਸ਼ਾਂ ਨੇ ਘਰ ਵਿਚ ਰਹਿਕੇ ਹੀ ਪ੍ਰੇਮਾ ਭਗਤਿ ਦੀ ਕਮਾਈ ਕਰਕੇ ਮਹਾਨ ਉੱਚੇ ਪਦ ਨੂੰ ਪਾ ਲਿਆ ਸੀ, ਜੀਵਨ ਮੁਕਤਿ ਦਾ ਪੂਰਨ ਰਸ ਜਾਣਦਿਆਂ ਹੋਇਆਂ ਕੋਈ ੯੦ ਵਰ੍ਹੇ ਦੇ ਕਰੀਬਨ ਉਮਰਾ ਭੋਗਕੇ ਸਚਖੰਡ ਪਯਾਨ ਕਰ ਗਏ ਸਨ ॥

(੭੫) ਭਗੀਰਥ ਦੀ ਕਥਾ।

## "ਜਾਹਰਨਵੀ ਤਪੈ ਭਗੀਰਥ ਆਨੀ ਕਿਦਾਰ ਥਾਪਿਓ ਮਹਸਾਈ" । (ਸਾਰੰਗ ਮ:੪)

ਰਾਜੇ ਅੰਸ਼ਮਾਨ ਨੇ ਅਪਨੇ ਪੁੱਤ੍ਰ ਨੂੰ ਰਾਜ ਦੇ ਦਿੱਤਾ ਅਤੇ ਗੰਗਾ ਨੂੰ ਧਰਤੀ ਉਤੇ ਲਿਔਣ ਦੀ ਇੱਛਾ ਨਾਲ ਤਪ ਕਰਨਾ ਸ਼ੁਰੂ ਕੀਤਾ, ਪਰ ਉਸ ਦੀ ਕਾਮਨਾ ਪੂਰੀ ਨਾਂ ਹੋਈ ਅਤੇ ਸਰੀਰ ਛੁੱਟ ਗਿਆ। ਉਸਦੇ ਮਗਰੋਂ ਉਸਦਾ ਪੁੱਤ੍ਰ ਦਲੀਪ ਭੀ ਰਾਜ ਭਾਗ ਛੱਡਕੇ ਗੰਗਾ ਨੂੰ ਲਿਔਣ ਲਈ ਤਪ ਵਿਚ ਲੱਗ ਗਿਆ, ਪਰ ਉਹ ਭੀ ਗੰਗਾ ਨਾਂ ਲਿਆ ਸੱਕਿਆ, ਤੇ ਮੌਤ ਆ

ਨਗਾਰਾ ਆਣ ਵੱਜਿਆ। ਦਲੀਪ ਦੇ ਮਰ ਜਾਣ ਮਗਰੋਂ ਉਸਦਾ ਪੁੱਤ੍ਰ ਭਗੀਰਥ ਤਪ ਕਰਨ ਲੱਗਾ ਅਤੇ ਉਸਨੇ ਵੱਡਾ ਘੋਰ ਤਪ ਕੀਤਾ, ਤਾਂ ਗੰਗਾ ਨੇ ਪ੍ਰਗਟ ਹੋਕੇ ਕਿਹਾ–ਪੁੱਤ੍ਰ! ਵਰ ਮੰਗ, ਤਾਂ ਭਗੀਰਥ ਨੇ ਅਪਨੀ ਭਾਵਨਾ ਪ੍ਰਗਟ ਕੀਤੀ। ਇਸਦੇ ਉੱਤਰ ਵਿਚ ਗੰਗਾ ਨੇ ਕਿਹਾ– ਮੈਂ ਤਾਂ ਜਗਤ ਤੇ ਆ ਜਾਵਾਂਗੀ, ਪਰ ਮੈਨੂੰ ਝੱਲਣ ਵਾਲਾ ਕੌਣ ਹੈ? ਕਿਉਂਕਿ ਜੇਕਰ ਕਿਸੇ ਨੇ ਮੇਰੇ ਬੇਗ ਨੂੰ ਧਰਤੀ ਪੁਰ ਨਾਂ ਝੱਲਿਆ ਤਾਂ ਮੈਂ ਫਿਰ ਸਿੱਧੀ ਪਤਾਲ ਨੂੰ ਚਲੀ ਜਾਵਾਂਗੀ ਅਤੇ ਧਰਤੀ ਪੁਰ ਨਾਂ ਰਹਾਂਗੀ। ਇਸਦਾ ਕਾਰਣ ਏਹ ਹੈ, ਕਿ ਜਗਤ ਵਿਚ ਜਿੰਨੇ ਭੀ ਪਾਪੀ ਹਨ, ਉਹ ਸਾਰੇ ਆਪਨੇ ਪਾਪਾਂ ਨੂੰ ਮੇਰੇ ਵਿਚ ਧੋਵਨਗੇ, ਉਨ੍ਹਾਂ ਦੇ ਪਾਪਾਂ ਦੀ ਮੈਲ ਨੂੰ ਮੈਂ ਕਿਥੇ ਜਾਕੇ ਧੋਵਾਂਗੀ? ਇਸਦਾ ਭੀ ਕੋਈ ਯਤਨ ਹੋਣਾ ਚਾਹੀਦਾ ਹੈ, ਇਸ ਯਤਨ ਹੋਏ ਤੋਂ ਬਿਨਾਂ ਜਗਤ ਵਿਚ ਮੇਰਾ ਰਹਿਣਾ ਕਿਸੇ ਤਰ੍ਹਾਂ ਭੀ ਨਹੀਂ ਹੋ ਸੱਕੇਗਾ। ਭਗੀਰਥ ਨੇ ਬੇਨਤੀ ਕੀਤੀ–ਮਾਤਾ! ਪਵਿਤ੍ਰ ਮਹਾਤਮਾਂ ਜਨ, ਬ੍ਰਹਮ ਗਿਆਨੀ, ਤਤ੍ਵ ਵੇਤਾ, ਆਤਮ ਦਰਸੀ ਸਾਧੂ ਜਨ ਜੋ ਤੇਰੇ ਵਿਚ ਇਸ਼ਨਾਨ ਕਰਨਗੇ, ਉਨ੍ਹਾਂ ਸੰਤ ਜਨਾਂ ਦੀ ਚਰਨ ਧੂੜੀ ਨਾਲ ਤੇਰੇ ਪਾਪ ਦੂਰ ਹੋਣਗੇ ਅਤੇ ਤੂੰ ਸੁਧ ਹੋ ਜਾਵੇਂਗੀ। ਦੂਜਾ ਤੇਰੇ ਬੇਗ ਨੂੰ ਰੋਕਨ ਵਾਲੇ ਭਗਵਾਨ ਸਦਾ ਸ਼ਿਵ ਕਲਯਾਣ ਮੂਰਤੀ ਹਨ, ਜਿਵੇਂ ਤਾਣੇ-ਪੇਟੇ ਦਾ ਇਕੋ ਹੀ ਸੂਤ੍ਰ ਦੋ ਰੂਪ ਹੋਕੇ ਭਾਸ ਰਿਹਾ ਹੈ, ਇਵੇਂ ਹੀ ਤੂੰ ਅਤੇ ਭਗਵਾਨ ਸ਼ੰਕਰ ਭ੍ਰਾਂਤੀ ਮਾਤ੍ਰ ਕਰਕੇ ਹੀ ਦੋ ਰੂਪ ਪ੍ਰਤੀਤ ਹੋ ਰਹੇ ਹੋ, ਵਾਸਤਵ ਵਿਚ ਤਾਂ ਸਾਰਾ ਵਿਸ੍ਵ ਓਹੀ ਭਗਵਾਨ ਵਿਸ਼ਨੂ ਹੀ ਹੈ, ਜਿਸਦੇ ਚਰਨਾਂ ਦਾ ਅੰਮ੍ਰਿਤ ਤੇਰਾ ਸਰੀਰ ਹੈ। ਇਸਦੇ ਮਗਰੋਂ ਭਗੀਰਥ ਨੇ ਸ਼ਿਵਜੀ ਦੀ ਬਹੁਤ ਅਰਾਧਨਾ ਕੀਤੀ, ਜਦ ਸ਼ਿਵਜੀ ਪ੍ਰਸੰਨ ਹੋਏ, ਤਾਂ ਉਨ੍ਹਾਂ ਅੱਗੇ ਭਗੀਰਥ ਨੇ ਗੰਗਾ ਦੇ ਬੇਗ ਨੂੰ ਰੋਕਨ ਵਾਸਤੇ ਪ੍ਰਾਰਥਨਾ ਕੀਤੀ, ਸ਼ਿਵ ਭਗਵਾਨ ਨੇ ਉਸਦੀ ਬੇਨਤੀ ਪ੍ਰਵਾਨ ਕਰ ਲਈ ਤੇ ਗੰਗਾ ਨੂੰ ਸਿਰ ਉਤੇ ਧਾਰਨ ਕੀਤਾ, ਜਿਸ ਕਰਕੇ ਸ਼ਿਵਜੀ ਦਾ ਇਕ ਨਾਮ 'ਗੰਗਾਧਰ' ਭੀ ਪ੍ਰਸਿੱਧ ਹੋ ਗਿਆ। ਗੰਗਾ ਨੇ ਭਗੀਰਥ ਨੂੰ ਕਿਹਾ–ਤੂੰ ਇਕ ਬਹੁਤ ਤੇਜ ਘੋੜਿਆਂ ਵਾਲਾ ਰਥ ਲੈਕੇ ਅੱਗੇ੨ ਤੁਰਿਆ ਚੱਲੀਂ ਤੇਰੇ ਮਗਰ ਮੈਂ ਲਗੀ ਆਵਾਂਗੀ, ਜਿਥੇ ਪਿੱਛੇ ਮੁੜਕੇ ਮੈਨੂੰ ਵੇਖੇਂਗਾ, ਮੈਂ ਉਥੇ ਹੀ ਖੜੋ ਜਾਵਾਂਗੀ। ਲਿਖਿਆ ਹੈ, ਜਦੋਂ ਗੰਗਾ ਜੀ ਨੂੰ ਬ੍ਰਹਮਾਂ ਨੇ ਜਗਤ ਉਤੇ ਭੇਜਨ ਲਈ ਕਮੰਡਲ ਦਾ ਜਲ ਡੋਲ੍ਹਿਆ ਤਾਂ

ਨੂੰ ਸਹਾਰ ਸੱਕੇ, ਮੈਂ ਸ਼ਿਵਜੀ ਸਮੇਤ ਹੀ ਪਤਾਲ ਨੂੰ ਚਲੀ ਜਾਵਾਂਗੀ। ਅੰਤਰਜਾਮੀ ਸ਼ਿਵਜੀ ਨੇ ਆਪਣੇ ਸਿਰ ਦੀਆਂ ਜੜ੍ਹਾਵਾਂ ਏਨੀਆਂ ਵਧਾ ਲਈਆਂ, ਕਿ ਗੰਗਾ ਉਨ੍ਹਾਂ ਦੇ ਵਿਚ ਹੀ ਉਲਝ ਗਈ। ਇਕ ਵਰ੍ਹਾ ਦਿਨ ਜਟਾਂ ਦੇ ਵਿਚ ਹੀ ਭੌਂਦੀ ਰਹੀ, ਉਸਨੂੰ ਬਾਹਰ ਨਿਕਲਨ ਦਾ ਕੋਈ ਰਾਹ ਹੀ ਨਾਂ ਦਿੱਸਿਆ, ਤਾਂ ਫਿਰ 'ਭਗੀਰਥ' ਨੇ ਸ਼ਿਵਜੀ ਦੀ ਅਰਾਧਨਾ ਕੀਤੀ, ਤਦ ਉਨ੍ਹਾਂ ਨੇ ਗੰਗਾ ਨੂੰ ਬਾਹਰ ਕਢਿਆ, ਬਾਹਰ ਔਂਦੇ ਹੀ ਗੰਗਾ ਦੀਆਂ ਤਿੰਨ ਧਾਰਾਂ ਹੋ ਗਈਆਂ, ਜਿਨ੍ਹਾਂ ਵਿਚੋਂ ਇਕ ਧਾਰਾ ਅਕਾਸ਼ ਨੂੰ ਚਲੀ ਗਈ, ਦੇਵਤਿਆਂ ਨੇ ਉਸਦਾ ਨਾਮ 'ਮੰਦਾਕਨੀ' ਰਖ ਦਿੱਤਾ। ਦੂਜੀ ਧਾਰਾ ਪਤਾਲ ਨੂੰ ਗਈ, ਜਿਸਦਾ ਨਾਮ 'ਪ੍ਰਭਾਵਤੀ' ਪ੍ਰਸਿੱਧ ਹੋਇਆ ਅਤੇ ਤੀਜੀ ਧਾਰਾ ਭਗੀਰਥ ਦੇ ਰਥ ਮਗਰ ਤੁਰੀ, ਜੋ ਅਨੇਕਾਂ ਬਨਾਂ ਪਰਬਤਾਂ ਨੂੰ ਭੰਨਦੀ ਹੋਈ ਤੁਰੀ ਗਈ। ਅੱਗੇ ਇਕ ਜਗ੍ਹਾਂ ਤੇ 'ਜਾਹਨੁਵ' ਨਾਮ ਦਾ ਰਿਖੀ ਪੂਜਾ ਪਾਠ ਕਰ ਰਿਹਾ ਸੀ, ਗੰਗਾ ਨੇ ਉਸਦੀ ਪੂਜਾ ਆਦਿਕ ਦੀ ਸਾਰੀ ਸਮਗ੍ਰੀ ਰੋੜ੍ਹ ਲਈ, ਜਿਸਤੋਂ ਰਿਖੀ ਨੂੰ ਕ੍ਰੋਧ ਆਇਆ, ਉਸਨੇ ਗੰਗਾ ਸਾਰੀ ਦੀ ਸਾਰੀ ਪੀ ਲਈ। ਏਹ ਵੇਖਕੇ ਭਗੀਰਥ ਨੇ ਫਿਰ ਉਸ ਰਿਖੀ ਦੀ ਸੇਵਾ ਕਰਨੀ ਸ਼ੁਰੂ ਕੀਤੀ, ਕਿੰਨੇ ਦਿਨਾਂ ਮਗਰੋਂ ਰਿਖੀ ਨੇ ਖੁਸ਼ ਹੋਕੇ ਭਗੀਰਥ ਨੂੰ ਵਰ ਦੇਣ ਲਈ ਕਿਹਾ, ਤਾਂ ਭਗੀਰਥ ਨੇ ਅਰਜ਼ ਕੀਤੀ, ਮੈਂ ਆਪਣੇ ਬਜ਼ੁਰਗਾਂ ਦੇ ਉਧਾਰ ਲਈ ਗੰਗਾ ਲਿਆਂਦੀ ਸੀ, ਜੋ–ਆਪ ਜੀ ਨੇ ਪੀ ਲਈ ਹੈ, ਕ੍ਰਿਪਾ ਕਰਕੇ ਉਹ ਗੰਗਾ ਮਾਤਾ ਬਖਸ਼ੋ ! ਤਾਂ ਜਾਹਨੂ ਰਿਖੀ ਨੇ ਆਪਨੇ ਗੋਡੇ ਵਿਚੋਂ ਗੰਗਾ ਦਾ ਪ੍ਰਵਾਹ ਬਾਹਰ ਕੱਢ ਦਿੱਤਾ। ਇਸ ਕਰਕੇ 'ਜਾਹਨੁ ਸੁਤਾ' ਜਾਂ 'ਜਾਹਨ੍ਵੀ' ਨਾਮ ਗੰਗਾ ਦਾ ਹੋ ਗਿਆ। ਅੰਤ ਨੂੰ ਸਗਰ ਦੇ ਪੁੱਤ੍ਰਾਂ ਦੇ ਸਰੀਰਾਂ ਦੀ ਸ੍ਵਾਹ ਦੇ ਢੇਰ ਨੂੰ ਗੰਗਾ ਨੇ ਆਪਨੇ ਪ੍ਰਵਾਹ ਨਾਲ ਰੋੜ੍ਹ ਦਿੱਤਾ ਅਤੇ ਉਨ੍ਹਾਂ ਦੇ ਆਤਮਾਂ ਦੀ ਕਲਿਆਣ ਕਰ ਦਿੱਤੀ। ਭਾਵੇਂ ਸਗਰ ਦੇ ਪੁੱਤ੍ਰ ਇਕ ਮਹਾ-ਤਮਾਂ ਦੀ ਬੇਅਦਬੀ ਕਰਨ ਕਰਕੇ, ਸ੍ਵਾਹ ਦਾ ਢੇਰ ਹੋਏ ਸਨ, ਤਦ ਭੀ ਕੇਵਲ ਉਨ੍ਹਾਂ ਦੀ ਦੇਹ ਦੀ ਸ੍ਵਾਹ ਦਾ ਗੰਗਾ ਨਾਲ ਸਪਰਸ਼ ਹੋਇਆ ਸੀ, ਜਿਸ ਕਰਕੇ ਉਹ ਸ੍ਵਰਗ ਨੂੰ ਚਲੇ ਗਏ।

ਚੂੰਕਿ ਗੰਗਾ ਜੀ ਨੂੰ ਭਗੀਰਥ ਨੇ ਜਗਤ ਉਤੇ ਆਂਦਾ ਸੀ, ਇਸ ਲਈ ਗੰਗਾ ਜੀ ਦਾ ਨਾਮ 'ਭਗੀਰਥੀ' ਭੀ ਪੈ ਗਿਆ ਹੈ ਜੋ ਕੋਈ ਭਗੀਰਥੀ

ਵਿਚ ਸੰਦੇਹ ਹੀ ਕੀ ਹੋ ਸਕਦਾ ਹੈ? ਜਿਸ ਭਗੀਰਥ ਜੀ ਨੇ ਲੋਕਾਂ ਦੇ ਉਪਕਾਰ ਵਾਸਤੇ ਅਤੇ ਅਪਨੇ ਬਜ਼ੁਰਗਾਂ ਦੇ ਉਧਾਰ ਵਾਸਤੇ, ਅਨੇਕ ਤਰ੍ਹਾਂ ਦੇ ਕਸ਼ਟ ਤੇ ਤਪਾਂ ਨੂੰ ਘਾਲਕੇ, ਬ੍ਰਹਮਾਂ, ਸ਼ਿਵਜੀ ਅਤੇ ਜਾਹਨੂ ਰਿਖੀ ਨੂੰ ਪ੍ਰਸੰਨ ਕਰਕੇ ਗੰਗਾ ਨੂੰ ਜਗਤ ਵਿਚ ਲਿਆਂਦਾ ਹੈ, ਉਸ ਭਗਵੰਤ ਪਿਆਰੇ ਭਗਤ ਦੀ ਭਗਤੀ ਦਾ ਵਰਣਨ ਕਰਨਾ, ਮੇਰੇ ਵਰਗੇ ਸਰਧਾ ਭਗਤੀ ਤੋਂ ਹੀਣੇ, ਕਲਜੁਗੀ ਜੀਵ ਦੀ ਸਮਰੱਥਾ ਤੋਂ ਬਾਹਰ ਹੈ।

(੭੬) ਮਾਨਧਾਤਾ ਦੀ ਕਥਾ।

ਸੂਰਜ ਵੰਸੀ ਰਾਜਾ ਯੁਵਨਾਸ਼੍ਵ ਦਾ ਪੁਤ੍ਰ ਮਾਨਧਾਤਾ ਸੀ, ਜਿਸਦੀ ਰਾਜਧਾਨੀ ਅਯੁਧਯਾ ਸੀ। ਵਿਸ਼ਨ ਪੁਰਾਣ ਵਿਚ ਲਿਖਿਆ ਹੈ, ਯੁਵਨਾਸ਼੍ਵ ਦੀ ਉਲਾਦ ਕੋਈ ਨਹੀਂ ਸੀ, ਤਾਂ ਹੀ ਓਹ ਸੰਸਾਰ ਦਾ ਤਿਆਗ ਕਰਕੇ ਮੁਨੀਆਂ ਦੇ ਆਸ਼੍ਰਮ ਵਿਚ ਉਨ੍ਹਾਂ ਨਾਲ ਮਿਲਕੇ ਰਹਿਨ ਲੱਗਾ। ਉਸਦੀ ਹਾਲਤ ਉਤੇ ਮੁਨੀਆਂ ਨੂੰ ਤਰਸ ਆਇਆ, ਉਨ੍ਹਾਂ ਨੇ ਉਸਦੇ ਘਰ ਉਲਾਦ ਹੋਣ ਵਾਸਤੇ ਯੱਗ ਅਰੰਭਿਆ। ਜਦ ਯੱਗ ਪੂਰਾ ਹੋ ਗਿਆ, ਤਾਂ ਇਕ ਘੜਾ ਮੰਤ੍ਰੇ ਹੋਏ ਪਾਣੀ ਦਾ ਭਰਕੇ ਇਕ ਥੜੇ ਉਤੇ ਰੱਖ ਦਿੱਤਾ ਅਤੇ ਆਪ ਸੌਂ ਗਏ। ਅੱਧੀ ਰਾਤ ਵੇਲੇ, ਰਾਜੇ ਯੁਵਨਾਸ਼੍ਵ ਨੂੰ ਪਿਆਸ ਲੱਗੀ, ਉਸਨੇ ਉੱਠਕੇ, ਕਿਸੇ ਨੂੰ ਬੁਲਾਇਆ ਨਹੀਂ ਅਤੇ ਚੁਪ ਕੀਤਾ ਹੀ ਓਹ ਮੰਤ੍ਰਿਆ ਹੋਇਆ ਪਾਣੀ ਪੀ ਲਿਆ, ਉਸਦੇ ਕਾਰਣ ਰਾਜੇ ਨੂੰ ਹੀ ਗਰਭ ਹੋ ਗਿਆ ਅਤੇ ਸਮਾ ਪੂਰਾ ਹੋਣ ਪੁਰ ਰਾਜੇ ਦੀ ਸੱਜੀ ਵੱਖੀ ਪਾੜਕੇ ਬੱਚਾ ਬਾਹਰ ਆਇਆ, ਇਸ ਬੱਚੇ ਦਾ ਨਾਮ ਹੀ ਮਾਨਧਾਤਾ ਹੋਇਆ। ਉਸ ਬਾਲਕ ਦੇ ਪੈਦਾ ਹੁੰਦੇ, ਰਿਖੀਆਂ ਨੇ ਕਿਹਾ ਏਹ ਕੀ ਪੀਏਗਾ? ਤਾਂ ਇੰਦ੍ਰ ਨੇ ਕਿਹਾ—ਏਹ ਮੇਰੇ ਆਸਰੇ ਜੀਊਂਦਾ ਰਹੇਗਾ। ਦੇਵੇਂਦ੍ਰ ਨੇ ਉਸ ਬਾਲਕ ਦੇ ਮੂੰਹ ਵਿਚ ਆਪਣੀ ਤਰਜਨੀ (ਅੰਗੂਠੇ ਦੇ ਨਾਲ ਦੀ ਉਂਗਲੀ) ਦੇ ਦਿੱਤੀ ਅਤੇ ਓਹ ਉਸਨੂੰ ਚੂੰਘਨ ਲੱਗਾ। ਉਸ ਉਂਗਲ ਦੇ ਅੰਮ੍ਰਿਤ ਰੂਪ ਰਸ ਨੂੰ ਲੈਕੇ ਓਹ ਇਕ ਦਿਨ ਵਿਚ ਹੀ ਵਧ ਗਿਆ। ਅੱਗੇ ਚੱਲਕੇ ਏਹੋ ਮਾਨਧਾਤਾ ਚੱਕ੍ਰ ਵਰਤੀ ਰਾਜਾ ਸੱਤਾਂ ਦੀਪਾਂ ਦਾ ਰਾਜ ਭੋਗਨ ਲੱਗਾ।

ਮਾਨਧਾਤਾ ਨੇ ਸ਼ਸ਼ਬਿੰਦੂ ਦੀ ਕੰਨਯਾਂ ਇੰਦੂਮਤੀ ਦੇ ਨਾਲ ਵਿਆਹ ਕੀਤਾ ਸੀ। ਜਿਸਦੇ ਗਰਭ ਤੋਂ ਇਸਦੇ ਪੁਰੁਕੁਤਸ, ਅੰਬਰੀਕ ਅਤੇ

ਉਨ੍ਹਾਂ ਦਿਨਾਂ ਵਿਚ ਇਕ ਬਹੁਵ੍ਰਿਚ ਸੌਭਰੀ ਨਾਮ ਦਾ ਰਿਖਿ ਬਾਰਾਂ ਵਰ੍ਹੇ ਤਕ ਪਾਣੀ ਵਿਚ ਨਿਵਾਸ ਕਰਕੇ ਤਪ ਕਰਦਾ ਰਿਹਾ। ਉਸਨੇ ਪਾਣੀ ਵਿਚ ਇਕ ਮੱਛ ਨੂੰ ਇਸਤ੍ਰੀ, ਪੁਤ੍ਰਾਦਿਕਾਂ ਦੇ ਮੋਹ ਵਿਚ ਲੱਗੇ ਨੂੰ ਵੇਖਕੇ ਰਿਖੀ ਨੂੰ ਭੀ ਪੁਤ੍ਰਾਦਿਕਾਂ ਦੇ ਪੈਦਾ ਕਰਨ ਦੀ ਇੱਛਾ ਹੋਈ। ਮੁਨੀ ਨੇ ਰਾਜੇ ਮਾਨਧਾਤਾ ਨੂੰ ਜਾਕੇ ਕਿਹਾ—"ਰਾਜਨ ! ਮੇਰੇ ਮਨ ਵਿਚ ਪੁਤ੍ਰਾਦਿਕਾਂ ਦਾ ਸੁਖ ਵੇਖਣ ਦੀ ਲਾਲਸਾ ਹੋਈ ਹੈ, ਇਸ ਲਈ ਤੂੰ ਮੈਨੂੰ ਆਪਨੀ ਇਕ ਕੰਨਜਾਂ ਦੇ ਦੇਹੁ ! ਰਿਖੀ ਦੇ ਬੁੱਢੇ ਸਰੀਰ ਨੂੰ ਵੇਖਕੇ ਰਾਜਾ ਸੋਚੀਂ ਪੈ ਗਿਆ ਤਾਂ ਰਿਖੀ ਨੇ ਫੇਰ ਕਿਹਾ—ਰਾਜਨ ! ਜਗਤ ਉਤੇ ਰਾਜੇ ਅਨੇਕਾਂ ਹਨ ਅਤੇ ਉਨ੍ਹਾਂ ਦੇ ਘਰ ਭੀ ਕੰਨਜਾਂ ਰਤਨ ਹਨ, ਪਰ ਦਾਨੀ ਕੁਲ ਤੇਰੀ ਹੈ, ਇਸ ਲਈ ਤੇਰੇ ਪਾਸੋਂ ਆਣਕੇ ਇਕ ਕੰਨਜਾਂ ਦਾ ਦਾਨ ਮੰਗਿਆ ਹੈ, ਜੋ ਕੰਨਜਾਂ ਰਤਨ ਅਵੱਸ ਹੀ ਕਿਸੇ ਨਾਂ ਕਿਸੇ ਨੂੰ ਤੂੰ ਦਾਨ ਕਰ ਦੇਣੀਆਂ ਹਨ, ਉਨ੍ਹਾਂ ਵਿਚੋਂ ਇਕ ਮੈਨੂੰ ਦੇ ਦੇਹੁ"। ਰਾਜ਼ਾ ਮਾਨਧਾਤਾ ਰਿਖੀ ਦੇ ਸਰਾਪ ਤੋਂ ਡਰਦਾ ਇਨਕਾਰ ਤਾਂ ਨਾਂ ਕਰ ਸੱਕਿਆ, ਪਰ ਰਿਖਿ ਦੀ ਬ੍ਰਿਧਾਵਸਥਾ ਵੇਖਕੇ ਦੇਣ ਦਾ ਹੀਆ ਭੀ ਨਾਂ ਪਿਆ, ਤਾਂ ਉਸਨੇ ਇਕ ਤਰ੍ਹਾਂ ਦਾ ਬਹਾਨਾ ਬਨਾਕੇ ਰਿਖੀ ਜੀ ਨੂੰ ਇਸ ਤਰ੍ਹਾਂ ਕਿਹਾ—"ਭਗਵਨ ! ਸਾਡੇ ਕੁਲ ਦੀ ਅਜੇਹੀ ਰੀਤੀ ਹੈ, ਕਿ ਜਿਸ ਵਰ ਨੂੰ ਕੰਨਜਾਂ ਪਸੰਦ ਕਰਦੀ ਹੈ ਓਹ ਉਸੇ ਨੂੰ ਦੇ ਦਿੱਤੀ ਜਾਂਦੀ ਹੈ। ਅਜੇਹੀ ਹਾਲਤ ਵਿਚ ਮੈਂ ਨਹੀਂ ਜਾਣਦਾ ਕਿ ਕੀ ਕਰਾਂ ? ਬੱਸ, ਮੈਨੂੰ ਏਹੋ ਚਿੰਤਾ ਹੈ"। ਮਹਾਰਾਜਾ ਮਾਨਧਾਤਾ ਦੇ ਅਜੇਹਾ ਕਹਿਨ ਪੁਰ ਮੁਨਿਵਰ ਸੌਭਰੀ ਨੇ ਵਿਚਾਰ ਕੀਤਾ—"ਮੈਨੂੰ ਟਾਲ ਦੇਣ ਦਾ ਇਹ ਇਕ ਹੋਰ ਹੀ ਉਪਾਇ ਹੈ। ਇਹ ਬੁੱਢਾ ਹੈ, ਇਸਨੂੰ ਢਲੀ ਜੁਆਨੀ ਵਾਲੀ ਭੀ ਪਸੰਦ ਨਹੀਂ ਕਰ ਸਕਦੀ, ਫਿਰ ਕੰਨਜਾਂ ਦੀ ਤਾਂ ਗੱਲ ਹੀ ਕੀ ਹੈ ? ਅਜੇਹਾ ਸੋਚਕੇ ਹੀ ਰਾਜੇ ਨੇ ਇਹ ਗੱਲ ਕਹੀ ਹੈ। ਹੱਛਾ ਅਜੇਹਾ ਹੀ ਸਹੀ, ਮੈਂ ਭੀ ਅਜੇਹਾ ਹੀ ਉਪਾਇ ਕਰਾਂਗਾ"। ਇਹ ਸੋਚਕੇ ਉਨ੍ਹਾਂ ਨੇ ਮਾਨਧਾਤਾ ਨੂੰ ਕਿਹਾ—"ਜੇਕਰ ਅਜੇਹੀ ਗੱਲ ਹੈ, ਤਾਂ ਕੰਨਜਾਂ ਦੇ ਮੰਦਰ ਵਿਚ ਮੈਨੂੰ ਭਿਜਵਾ ਦਿਓ ਅਤੇ ਉਨ੍ਹਾਂ ਦੇ ਪਹਿਰੇਦਾਰਾਂ ਨੂੰ ਆਗਿਆ ਕਰ ਦਿਓ ਕਿ ਮੈਨੂੰ ਅੰਦਰ ਲੰਘ ਜਾਣ ਦੇਣ ਅਤੇ ਕਿਸੇ ਤਰ੍ਹਾਂ ਦੀ ਕੋਈ ਰੋਕ-ਟੋਕ ਨਾਂ ਕਰਨ। ਜੇਕਰ ਤੇਰੀ ਕੋਈ ਕੰਨਜਾਂ ਹੀ ਮੇਰੀ ਇੱਛਾ ਕਰੇਗੀ, ਤਾਂ ਹੀ ਮੈਂ ਇਸਤ੍ਰੀ-ਗ੍ਰਹਿਣ ਕਰਾਂਗਾ। ਨਹੀਂ ਤਾਂ ਇਸ ਢਲਦੀ-ਜਵਾਨੀ ਦੀ ਹਾਲਤ ਵਿਚ ਮੈਨੂੰ ਭੀ ਇਸ ਵਿਅਰਥ

ਕੋਸ਼ਸ਼ ਕਰਨ ਦੀ ਜ਼ਰੂਰਤ ਨਹੀਂ ਹੈ" । ਰਿਖੀ ਦਾ ਇਹ ਵਚਨ ਸੁਣਕੇ ਰਾਜੇ ਨੇ ਪੁਤ੍ਰੀਆਂ ਦੇ ਮਹਲਾਂ ਦੇ ਰਾਖੇ ਖੁਸਰਿਆਂ ਨੂੰ ਆਗਿਆ ਦੇ ਦਿੱਤੀ ਅਤੇ ਰਿਖੀ ਨੂੰ ਮਹਲਾਂ ਵਿਚ ਭੇਜ ਦਿੱਤਾ। ਮਹਲ ਦੇ ਅੰਦਰ ਜਾਂਦਿਆਂ ਹੀ ਰਿਖੀ ਨੇ ਯੋਗ ਬਲ ਨਾਲ ਆਪਨਾ ਸਰੂਪ ਅਤਜੰਤ ਸੁੰਦਰ ਬਣਾ ਲਿਆ । ਖੁਸਰਿਆਂ ਨੇ ਅੰਦਰ ਜਾਕੇ ਸਾਰੀਆਂ ਕੰਨਿਆਂ ਨੂੰ ਕਿਹਾ— "ਤੁਹਾਡੇ ਪਿਤਾ ਮਹਾਰਾਜਾ ਮਾਨਧਾਤਾ ਦੀ ਆਗਿਆ ਹੈ, ਕਿ ਏਹ ਬ੍ਰਹਮ ਰਿਖਿ ਮੇਰੇ ਕੋਲ ਇਕ ਕੰਨਜਾਂ ਦਾਨ ਲੈਣ ਵਾਸਤੇ ਆਏ ਹਨ ਅਤੇ ਮੈਂ ਇਨ੍ਹਾਂ ਨਾਲ ਪ੍ਰਤੱਗਜਾ ਕੀਤੀ ਹੈ ਕਿ ਮੇਰੀ ਜੇਹੜੀ ਕੋਈ ਲੜਕੀ ਸ੍ਰੀ ਮਾਨ ਨੂੰ ਵਰਨ ਕਰੇਗੀ, ਉਸਦੀ ਇੱਛਾ ਦੇ ਵਿਚ ਮੈਂ ਕਿਸੇ ਤਰ੍ਹਾਂ ਦੀ ਰੋਕ ਨਹੀਂ ਪਾਵਾਂਗਾ"। ਏਹ ਸੁਣਕੇ ਉਨ੍ਹਾਂ ਸਾਰੀਆਂ ਕੰਨਜਾਂ ਨੇ ਅਨੰਦ ਪੂਰਬਕ ਵੱਖੋ ਵੱਖ ਕਹਿਣਾ ਸ਼ੁਰੂ ਕਰ ਦਿੱਤਾ—"ਮੈਂ ਇਨ੍ਹਾਂ ਦੀ ਦਾਸੀ ਹੁੰਦੀ ਹਾਂ" "ਮੈਂ ਇਨ੍ਹਾਂ ਨੂੰ ਵਰ ਸਰੂਪ ਧਾਰਨ ਕਰਦੀ ਹਾਂ !" "ਮੈਂ ਇਨ੍ਹਾਂ ਨੂੰ ਵਰ ਗ੍ਰਹਿਣ ਕਰਦੀ ਹਾਂ" ! ਇਸ ਤਰ੍ਹਾਂ ਕਹਿੰਦੇ ਹੋਇਆਂ ਸਭਨਾਂ ਨੇ ਉਨ੍ਹਾਂ ਨੂੰ ਵਰਨ ਕਰ ਲਿਆ। ਜਦ ਸਾਰੀਆਂ ਕੰਨਿਆਂ ਨੇ ਉਨ੍ਹਾਂ ਨੂੰ ਵਰਨ ਕਰ ਲਿਆ। ਤਾਂ ਖੁਸਰਿਆਂ ਨੇ ਜਾਕੇ ਰਾਜੇ ਨੂੰ ਨਿਮ੍ਰਤਾ ਪੂਰਬਕ ਸਾਰਾ ਬ੍ਰਿਤਾਂਤ ਜਿਉਂ ਦਾ ਤਿਉਂ ਕਹਿ ਸੁਣਾਇਆ । ਰਾਜੇ ਨੇ ਅਪਨੇ ਬਚਨ ਦੀ ਪਾਲਨਾ ਕੀਤੀ, ਰਿਖੀ ਜੀ ਸਾਰੀਆਂ ਕੰਨਿਆਂ ਨੂੰ ਲੈਕੇ ਅਪਨੇ ਆਸ਼੍ਰਮ ਵੱਲ ਚਲੇ ਗਏ। ਓਥੇ ਜਾਕੇ ਰਿਖਿ ਨੇ ਅਪਨੇ ਯੋਗ ਬਲ ਨਾਲ ਉਨ੍ਹਾਂ ਸਾਰੀਆਂ ਵਾਸਤੇ ਵੱਖੋ ਵੱਖ ਮਹੱਲ ਅਤੇ ਰਾਜ ਭੋਗ ਦੀ ਸਾਰੀ ਸਾਮਗ੍ਰੀ ਬਣਾ ਦਿੱਤੀ। ਇਸ ਤਰ੍ਹਾਂ ਸੁਖ ਪੂਰਬਕ ਮੁਨਿ ਸੌਭਰੀ ਜੀ ਉਨ੍ਹਾਂ ਨਾਲ ਮਿਲਕੇ ਵਿਸ਼ੈ-ਸੁਖ ਦਾ ਅਨੰਦ ਭੋਗਣ ਲਗੇ।

ਇਕ ਵੇਰੀ ਰਾਜਾ ਮਾਨਧਾਤਾ ਜੀ ਅਪਨੀਆਂ ਲੜਕੀਆਂ ਨੂੰ ਮਿਲਣ ਲਈ ਗਏ, ਹਰੇਕ ਲੜਕੀ ਨੂੰ ਵਖੋ ਵਖ ਮਿਲੇ, ਤਾਂ ਉਨ੍ਹਾਂ ਨੇ ਇਹੋ ਹੀ ਕਿਹਾ— ਰਿਖਿ ਮੇਰੇ ਉਤੇ ਏਨੀ ਪ੍ਰੀਤਿ ਰਖਦੇ ਹਨ, ਜੋ ਮੇਰੇ ਘਰ ਤੋਂ ਬਾਹਰ ਹੀ ਨਹੀਂ ਜਾਂਦੇ, ਮੈਨੂੰ ਕੇਵਲ ਇਸ ਗੱਲ ਦਾ ਦੁੱਖ ਹੋ ਰਿਹਾ ਹੈ, ਜੋ ਮੇਰੀਆਂ ਦੂਜੀਆਂ ਭੈਣਾਂ ਇਨ੍ਹਾਂ ਦੇ ਵਿਛੋੜੇ ਦਾ ਦੁੱਖ ਪਾ ਰਹੀਆਂ ਹਨ, ਆਦਿਕ। ਮੁਨੀ ਦੀ ਅਜੇਹੀ ਯੋਗ ਸਿਧਿ ਦੇ ਵੈਭਵ ਨੂੰ ਵੇਖਕੇ ਰਾਜਾ ਪਰਮ ਪ੍ਰਸੰਨ ਹੋਇਆ ਅਤੇ ਰਿਖਿ ਜੀ ਨੂੰ ਨਿਮ੍ਰਤਾ ਪੂਰਬਕ ਪ੍ਰਣਾਮ ਕਰਕੇ ਘਰ ਆ ਗਿਆ । ਉਨ੍ਹਾਂ

ਮਾਨਧਾਤਾ ਪੁਤ੍ਰੀਆਂ ਦੇ ਗਰਭ ਤੋਂ ਰਿਖਿ ਦੇ ਡੇਢ ਸੌ ਪੁੱਤ੍ਰ ਪੈਦਾ ਹੋਏ। ਅੰਤ ਨੂੰ ਸੌਭਰਿ ਰਿਖਿ ਜੀ ਸਾਰੇ ਪੁੱਤ੍ਰਾਂ ਪੋਤ੍ਰਿਆਂ ਦਾ ਤਿਆਗ ਕਰਕੇ ਇਸਤ੍ਰੀਆਂ ਸਣੇ ਬਨ ਵਿਚ ਚਲੇ ਗਏ ਅਤੇ ਉਨ੍ਹਾਂ ਨੂੰ ਭਜਨ ਸਿਮਰਨ ਵਿਚ ਲਗਾਕੇ ਆਪ ਭੀ ਭਜਨਾਨੰਦ ਪ੍ਰਾਪਤ ਕਰਨ ਲੱਗੇ। ਇਧਰ ਮਾਨਧਾਤਾ ਭੀ ਆਪਣੇ ਪੁੱਤ੍ਰਾਂ ਨੂੰ ਰਾਜ-ਕਾਜ ਦਾ ਭਾਰ ਸੌਂਪਕੇ ਬਨ ਵਿਚ ਜਾਕੇ ਸੰਤਾਂ ਦਾ ਸੰਗ ਕਰਕੇ ਭਜਨਾਨੰਦ ਦਾ ਰਸ ਮਾਣਦੇ ਹੋਏ ਅੰਤ ਸਮੇਂ ਸਦਗਤੀ ਨੂੰ ਪ੍ਰਾਪਤ ਹੋਗਏ ॥

(੭੭) ਰਾਇ ਬਲਵੰਡ ਤੇ ਸੱਤਾ।

## "ਬਲਵੰਡ, ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ" ॥

ਅਤੇ- **"ਦਾਨੁ ਜਿ ਸਤਿਗੁਰ ਭਾਵਸੀ ਸੋ 'ਸਤੇ' ਦਾਣੁ" ॥**

'ਬਲਵੰਡ' ਤੇ 'ਸੱਤਾ' ਡੂੰਮ ਜਾਤੀ ਦੇ ਚੰਗੇ ਗਵੱਯੇ ਤੇ ਵਜੰਤ੍ਰੀ ਸਨ ਅਤੇ ਸੋਢੀ ਸੁਲਤਾਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਕੀਰਤਨ ਕੀਤਾ ਕਰਦੇ ਸਨ, 'ਬਲਵੰਡ' ਰਾਗ ਤੇ ਸਾਜ ਵਿਦਯਾ ਤੋਂ ਛੁੱਟ ਬ੍ਰਿਜ ਭਾਸ਼ਾ ਦਾ ਪੰਡਤ ਹੋ ਚੁੱਕਾ ਸੀ, ਇਸਨੂੰ ਹਰ ਤਰ੍ਹਾਂ ਗੁਣਾਂ ਵਿਚ ਨਿਪੁੰਨ ਵੇਖਕੇ ਹੀ ਸਤਿਗੁਰੂ ਜੀ ਨੇ 'ਰਾਇ' ਦਾ ਖ਼ਿਤਾਬ ਦਿੱਤਾ ਸੀ। ਗੁਣਾਂ ਦੀ ਕਦਰ ਕਰਨ ਵਾਲੇ ਸਤਿਗੁਰੂ ਜੀ ਇਨ੍ਹਾਂ ਨਾਲ ਪਿਆਰ ਕਰਦੇ ਸਨ, ਸਤਿਗੁਰੂ ਜੀ ਦੇ ਪਿਆਰ ਦੇ ਕਾਰਣ ਸੰਗਤਾਂ ਵਿਚ ਭੀ ਇਨ੍ਹਾਂ ਦਾ ਜਸ ਫੈਲ ਗਿਆ ਸੀ, ਹਰ ਇਕ ਸਿੱਖ ਇਨ੍ਹਾਂ ਦੀ ਕਦਰ ਕਰਦਾ ਸੀ, ਆਪਣੀ ਇਸ ਤਰ੍ਹਾਂ ਦੀ ਕਦਰ ਹੁੰਦੀ ਵੇਖਕੇ, ਇਨ੍ਹਾਂ ਦੇ ਅੰਦਰ ਆਪਣੇ ਗੁਣਾਂ ਦੀ 'ਹਉਂ' ਮੋਟੀ੨ ਹੋਣ ਲੱਗ ਪਈ, ਅੰਤ ਨੂੰ ਇਨ੍ਹਾਂ ਦੇ ਦਿਲ ਵਿਚ ਇਹ ਖਿਆਲ ਪੈਦਾ ਹੋ ਗਏ–"ਸ੍ਰੀ ਗੁਰੂ ਜੀ ਦੇ ਪ੍ਰਤਾਪ ਦਾ ਕਾਰਣ ਹੀ ਅਸੀ ਹਾਂ, ਜੇ ਅਸੀ ਅਜੇਹਾ ਦੈਵੀ ਰਾਗ ਨਾ ਕਰੀਏ, ਤਾਂ ਲੋਕ ਐਤਨੇ ਮੋਹਤ ਹੋਕੇ ਕੀਕੂੰ ਟੁਰੇ ਔਣ ਅਤੇ ਐਡੇ ਵਡੇ ਮੰਦਰ, ਬਾਉਲੀਆਂ ਤੇ ਨਗਰ ਤੇ ਸ਼ੈਹਰ ਕਿਸ ਤਰ੍ਹਾਂ ਵੱਸਦੇ ਜਾਣ" ? ਇਹ ਹੌਮੇ ਦੀ ਅੱਗ ਅੰਦਰੋ ਅੰਦਰੀ ਧੁਖਣ ਲੱਗਾ ਪਈ ਅਤੇ ਹੁਣ ਬਲਣ ਦਾ ਸਮਾ ਆਯਾ।

'ਸੱਤੇ ਦੀ ਧੀ' ਦਾ ਵਿਆਹ ਆਯਾ, ਦੋਹਾਂ ਭਰਾਵਾਂ ਦੇ ਜੀ ਵਿਚ

ਧਨ ਖਰਚ ਕਰੀਏ ਜੋ ਡੂੰਮਪਣੇ ਦਾ ਕਲੰਕ ਦੂਰ ਕਰਕੇ ਸਾਊਆਂ ਵਿਚ ਗਿਣੇ ਜਾਈਏ। ਇਹ ਸੋਚਕੇ ਦੋਹਾਂ ਨੇ ਇਕ ਦਿਨ ਸਤਿਗੁਰੂ ਜੀ ਪਾਸ ਬੇਨਤੀ ਕੀਤੀ–"ਸਾਡੇ ਘਰ ਵਿਆਹ ਆਯਾ ਹੈ, ਆਪ ਏਨਾਂ ਧਨ ਦਿਓ ਕਿ ਅਸੀ ਭਾਰੇ ਧੂੰਮ ਧੜੱਕੇ ਨਾਲ ਵਿਆਹ ਕਰੀਏ, ਜੋ ਸਾਡਾ ਨੱਕ ਰਹੇ ਅਤੇ ਆਪਦੀ ਕੀਰਤੀ ਹੋਵੇ"। ਸਤਿਗੁਰੂ ਜੀ ਨੇ ਫੁਰਮਾਯਾ–"ਗੁਰੂ ਦਾ ਭੰਡਾਰਾ ਅਤੁੱਟ ਹੈ, ਤੁਸੀ ਫਿਕਰ ਨਾਂ ਕਰੋ, ਜਿੰਨਾ ਯੋਗ ਹੋਵੇਗਾ, ਉਤਨਾ ਗੁਰੂ ਘੱਲ ਦੇਵੇਗਾ, ਕੱਲ ਜਿੰਨੀ ਮਾਯਾ ਆਵੇਗੀ, ਸਾਰੀ ਤੁਹਾਨੂੰ ਕਾਕੀ ਦਾ ਕਾਜ ਕਰਨ ਲਈ ਦਿੱਤੀ ਜਾਏਗੀ"। ਅਗਲੇ ਦਿਨ ਸਾਰੀ ਸੰਗਤ ਦੀ ਭੇਟਾ ਸੌ ਕੁ ਰੁਪਯਾ ਆਈ ਜੋ ਉਨ੍ਹਾਂ ਨੂੰ ਦਿੱਤੀ ਗਈ। ਪਰ ਓਹ ਡੂੰਮ ਹੁਣ ਗੰਧਰਬ ਬਣ ਰਹੇ ਸਨ, ਸੌ ਰੁਪੈ ਭਾਵੇਂ ਬਾਲਣ ਲਈ ਭੀ ਪੂਰੇ ਨਾਂ ਉਤਰਨ। ਓਹ ਆਪ ਨੂੰ ਉੱਚਾ ਜਾਣਨ ਵਾਲੇ ਅਤੇ ਗੁਰੂ ਨੂੰ ਕੇਵਲ ਆਪਨਾ ਬਨਾਯਾ ਸਮਝਨ ਵਾਲੇ ਸਨ, ਇਸ ਲਈ ਉਨ੍ਹਾਂ ਦੀ ਆਸ ਬਹੁਤ ਉੱਚੀ ਹੋ ਰਹੀ ਸੀ, ਸੌ ਰੁਪੈ ਨਾਲ ਪੂਰੀ ਤਾਂ ਕੀ ਹੋਣੀ ਸੀ ? ਕ੍ਰੋਧ ਵਿਚ ਪਲਟ ਗਈ, ਰੁਪੈ ਗੁਰੂ ਜੀ ਦੇ ਅੱਗੇ ਰੱਖ ਦਿੱਤੇ ਤੇ ਆਖਿਆ–'ਸ੍ਰੀ ਗੁਰੂ ਜੀ ! ਸਾਡੇ ਨਾਲ ਬਿਲਾਸ ਕਰਦੇ ਹੋ, ਖਜਾਨਾ ਖੋਲ੍ਹਕੇ ਤੋੜੇ ਦਿਓ ਤਾਂ ਕਿ ਕੁਝ ਬਨੇ ਵੀ"! ਸਤਿਗੁਰੂ ਜੀ ਨੇ ਬੜੇ ਪਿਆਰ ਨਾਲ ਸਮਾਝਾਯਾ–ਪਿਆਰਿਓ ! ਮਾਯਾ ਮੋੜੋ ਨਹੀਂ, ਕਾਰਜ ਕਰੋ, ਤੁਹਾਡਾ ਕਾਰਜ ਇੰਨੇ ਵਿਚ ਹੀ ਸੋਹਣਾ ਹੋ ਜਾਏਗਾ, ਤੁਹਾਡੀ ਕਦਰ ਤੇ ਕੀਰਤੀ ਕੀਰਤਨ ਵਿਚ ਹੈ, ਪ੍ਰੇਮ ਨਾਲ ਕਰੋ, ਯਸ ਦਾ ਦਾਤਾ ਵਾਹਿਗੁਰੂ ਹੈ, ਇਹ ਸੁਣਕੇ ਰੁਪੈ ਚੁੱਕ ਲਏ ਤੇ ਰੁੱਸਕੇ ਘਰ ਚਲੇ ਗਏ। ਅਗਲੇ ਦਿਨ ਕੀਰਤਨ ਕਰਨ ਨਾਂ ਆਏ ਅਤੇ ਕਹਿਣ ਲੱਗੇ–ਜੋ ਗੁਰੂ ਸਾਡੇ ਕੰਮ ਨਹੀਂ ਆਯਾ, ਅਸਾਂ ਉਸਤੋਂ ਕੀ ਲੈਣਾ ਹੈ, ਹੁਣ ਜਾਣਾ ਹੀ ਨਹੀਂ ਹੈ, ਗੁਰੂ ਤਾਂ ਕੇਵਲ ਮਸਨਦ ਹੀ ਸੁਹਾਵਨੀ ਕਰਦਾ ਹੈ, ਅਸੀ ਹੀ ਸੇਵਕਾਂ ਦੇ ਦਿਲਾਂ ਨੂੰ ਮੋਂਹਦੇ ਅਤੇ ਪਦਾਰਥਾਂ ਨੂੰ ਅਕਰਖਣ ਕਰਦੇ ਮਰ ਜਾਂਦੇ ਹਾਂ, ਫਿਰ ਸਾਡੀ ਕੱਖ ਜਿੰਨੀ ਕਦਰ ਨਹੀ ਹੋਈ, ਹੁਣ ਵੇਖਾਂਗੇ, ਜਿਸ ਵੇਲੇ ਗੁਰਿਆਈ ਕਰ ਲਵੇਗਾ ? ਅਸੀ ਜਿਸ ਸੋਢੀ ਅੱਗੇ ਸਾਜ ਖੋਲ੍ਹਾਂਗੇ, ਉਸੇ ਨੂੰ ਗੁਰੂ ਬਨਾ ਦਿਆਂਗੇ, ਗੱਲ ਹੀ ਕੀ ਹੈ"? ਇਸ ਤਰ੍ਹਾਂ ਦੀ ਨਿੰਦਾ, ਅਪਮਾਨ ਤੇ 'ਹਉਂ' ਦੇ ਵਾਕ ਕਹਿਕੇ ਘਰ ਵਿਚ ਹੀ ਬੈਠ ਰਹੇ। ਦੂਏ ਦਿਨ ਦੀਵਾਨ ਵਿਚ ਨਾਂ ਆਏ ਤਾਂ

ਅਸੂਲ ਦੇ ਰਚਨਹਾਰ ਸਤਿਗੁਰੂ ਨੇ ਇਕ ਸਿੱਖ ਨੂੰ ਸੱਦਣ ਲਈ ਭੇਜਿਆ, ਪਰ ਓਹ ਨਾਂ ਆਏ, ਫਿਰ ਦੂਜੀ ਵੇਰੀ ਭਾਈ ਗੁਰਦਾਸ ਜੀ ਨੂੰ ਭੇਜਿਆ: ਤਾਂ ਭੀ ਨਾਂ ਆਏ, ਸਗੋਂ ਉਪਰੋਕਤ ਨਿੰਦਾ ਪੂਰਤ ਵਚਨ ਕਹੇ, ਤੀਜੀ ਵੇਰੀ ਸਤਿਗੁਰੂ ਜੀ ਆਪ ਬੁਲਾਉਣ ਲਈ ਗਏ ਤਾਂ ਓਹ ਅਪਨੇ ਗੁਣਾਂ ਦੇ ਹੰਕਾਰ ਵਿਚ ਮੱਤਿਆਂ ਨੇ ਅੱਗੋਂ ਉੱਠਕੇ ਆਦਰ ਸਤਿਕਾਰ ਭੀ ਨਹੀਂ ਕੀਤਾ, ਪਰ ਸਤਿਗੁਰੂ ਜੀ ਨੇ ਔਗੁਣਾਂ ਵੱਲ ਧਿਆਨ ਨਹੀਂ ਦਿੱਤਾ ਤੇ ਪਿਆਰ ਨਾਲ ਕਿਹਾ—ਹੇ ਸਬਦ ਦੇ ਸੇਵਕੋ! ਤੁਸੀ ਕਿਉਂ ਗੁੱਸੇ ਹੋ ਗਏ ਹੋ ? ਪਦਾਰਥ ਤੁੱਛ ਵਸਤੂ ਹੈ, ਕਿਸਦੇ ਮਗਰ ਲੱਗਕੇ ਰੰਜ ਕੀਤਾ ਜੇ ? ਇਸ ਨਾਲ ਕਾਰਜ ਕਰੋ, ਹੋਰ ਆਵੇਗਾ ਤਾਂ ਹੋਰ ਦਿੱਤਾ ਜਾਏਗਾ। ਉਨ੍ਹਾਂ ਨੇ ਅਗੋਂ ਕ੍ਰੋਧ ਨਾਲ ਕਿਹਾ—"ਸਾਨੂੰ ਸੌ ਰੁਪਜਾ ਲੱਭ ਗਿਆ ਹੈ, ਨਿੱਤ ਤੇਰੇ ਖਜ਼ਾਨੇ ਸੁਣਦੇ ਸਾਂ, ਡਿੱਠਾ ਕੋਈ ਵੀ ਨਾਂ, ਸਦਾ ਭਾਂਡੇ ਹੀ ਮੂਧੇ ਰਹੇ, ਲੱਖਾਂ ਆਏ ਲੱਖਾਂ ਗਏ, ਟਿਕਿਆ ਕੱਖ ਵੀ ਨਾਂ ਅਸੀ ਤੁਹਾਡੀ ਦੌਲਤ ਨਾਲ ਰੱਜ ਗਏ ਹਾਂ, ਹੁਣ ਕਿਸੇ ਕਦਰ ਵਾਲੇ ਨੂੰ ਤਾਨਾਂ ਸੁਣਾਵਾਂਗੇ ਤੇ ਅਪਨਾ ਗੁਜ਼ਾਰਾ ਤੋਰਾਂਗੇ, ਤੁਹਾਨੂੰ ਚੇਤਾ ਵਿਸਰ ਗਿਆ ਹੋਣਾ ਹੈ 'ਵਰਿਹਾਂ ਬੱਧੀ ਗੁਰੂ ਨਾਨਕ ਨੂੰ ਕਿਸਨੇ ਜਾਤਾ ਸੀ? ਜਦ ਮਰਦਾਨੇ ਕੀਰਤਨ ਕੀਤਾ ਤਾਂ ਪ੍ਰਗਟੇ' ਵੇਖਦੇ ਜੇ ਮਗਰੋਂ ਲਹਿਣਾ ਗੁਰੂ ਹੋ ਜਾਂਦਾ, ਖੱਤ੍ਰੀ ਦਾ ਖੱਤ੍ਰੇਟਾ ਨਾਂ ਰਹਿ ਜਾਂਦਾ? ਪਰ ਏਹ ਪ੍ਰਤਾਪ ਸਾਡੀ ਕੁਲ ਦੇ ਗੁਣੀ ਰਬਾਬੀਆਂ ਦਾ ਹੀ ਸੀ, ਕਿ ਲਹਿਣਾ ਗੁਰੂ ਬਣਕੇ ਉਸੇ ਮਹਿਮਾਂ ਨੂੰ ਪੁੱਜ ਗਿਆ ਤੇ ਗੁਰੂ ਦੇ ਪੁੱਤ੍ਰ ਵਾਂਜੇ ਗਏ, ਤੁਹਾਡੇ ਪਿਤਾ ਪਿਤਾਮਾਂ ਦੀ ਮਹਿਮਾਂ ਰਬਾਬੀ ਬਣਾਂਦੇ ਰਹੇ, ਤੁਹਾਡੀ ਅਸਾਂ ਬਣਾਈ, ਹੁਣ ਅਸੀ ਰੱਜ ਚੁੱਕੇ ਹਾਂ, ਹੁਣ ਹੋਰ ਗੁਰੂ ਬਨਾਵਾਂਗੇ, ਓਸਦਾ ਜਸ ਗਾਵਾਂਗੇ, ਤੁਹਾਡੇ ਚੜ੍ਹਤਾਂ ਦੇ ਦਰਵਾਜੇ ਬੰਦ ਕਰਾਵਾਂਗੇ. ਗੁਰਜਾਈ ਦਾ ਫੇਰ ਪਤਾ ਲੱਗੇਗਾ, ਜੋ ਇਹ ਵਡਿਆਂ ਤੋਂ ਆਈ ਹੈ ਕਿ ਗੁਰਤਾ ਦੇ ਦਾਤੇ ਅਸੀ ਸਾਂ, ਅੱਜ ਤਕ ਤਾਂ ਪਤਾ ਨਹੀਂ ਲੱਗਾ, ਸਾਡੀ ਕੀਤੀ ਨਹੀਂ ਜਾਤੀ, ਹੁਣ ਤੁਹਾਨੂੰ ਸਾਡੀ ਕੀਤੀ ਦੀ ਮਲੂਮੀ ਪੈ ਜਾਏਗੀ, ਜਦ ਅਸੀ ਅਪਣੀ ਨਵੀਂ ਕੀਤੀ ਨਾਲ ਗੁਰੂ ਹੀ ਹੋਰ ਧਰ ਦੇਣਾ ਹੈ।

ਇਹ ਵਾਕ ਸੁਣਕੇ ਸਤਿਗੁਰੂ ਜੀ ਅਪਨੇ ਅਪਮਾਨ ਤੇ ਤਾਂ ਖਿਮਾ ਰੂਪ ਰਹੇ, ਪਰ ਸਤਿਗੁਰੂ ਨਾਨਕ ਜੀ ਤੇ ਗੁਰੂ ਅੰਗਦ ਜੀ ਦੀ ਐਡੀ ਡਾਢੀ ਚੁਭਵੀਂ ਨਿੰਦਾ ਅਪਨੀ ਅਨਿੰਨ ਭਗਤੀ ਦੀ ਮ੍ਰਯਾਦਾ ਦੇ ਉਲਟ ਦਿੱਸੀ ਤਾਂ ਇਹ ਵਾਕ ਕਹਿੰਦੇ ਟੁਰ ਆਏ—'ਇਹ ਤਾਂ ਫਿੱਟ ਗਏ ਹਨ'।

'ਫਿਟ ਗਏ ਹਨ' ਇਹ ਛੇ ਅੱਖਰ ਗੁਰਾਂ ਦੇ ਮੂੰਹੋਂ ਕੀ ਨਿਕਲੇ ਹਨ, ਮਾਨੋਂ ਓਹ ਫਿਟਕਾਰੇ ਗਏ ਹਨ, ਆਪ ਜੀ ਨੇ ਉਸੇ ਵੇਲੇ ਔਂਦਿਆਂ ਹੀ ਦੀਵਾਨ ਵਿਚ ਸਿੱਖਾਂ ਨੂੰ ਸਾਜ ਫੜਾਕੇ ਹੁਕਮ ਦਿੱਤਾ "ਗੁਰੂ ਨਾਨਕ ਜੀ ਨੇ ਤੁਹਾਨੂੰ ਰਾਗ ਦਿੱਤਾ ਹੈ, ਤੁਸੀ ਕੀਰਤਨ ਕਰੋ" ਹੁਕਮ ਮੰਨਕੇ ਸਿੱਖਾਂ ਨੇ ਕੀਰਤਨ ਸ਼ੁਰੂ ਕਰ ਦਿੱਤਾ, ਉਹ ਦੈਵੀ ਰਾਗ ਤਾਨ ਭਰਿਆ ਸ਼ੁੱਧ ਕੀਰਤਨ ਹੋਇਆ, ਜਿਸਨੂੰ ਸੁਣਕੇ ਗੰਧਰਬ ਭੀ ਮੋਹਤ ਹੁੰਦੇ ਸਨ, ਉਸੇ ਦਿਨ ਤੋਂ ਹੀ 'ਰਾਗੀ' ਸੰਪ੍ਰਦਾ ਤੁਰੀ ਹੈ ॥

ਗੱਲ ਕੀ ਰੁੱਸ ਗਏ ਰਬਾਬੀਆਂ ਦੀ ਥਾਂ ਰਾਗੀਆਂ ਨੇ ਮੱਲ ਲਈ, ਉਸੇ ਤਰ੍ਹਾਂ ਨਿਤ ਕੀਰਤਨ ਤੇ ਸਤਸੰਗ ਦਾ ਪਰਵਾਹ ਜਾਰੀ ਰਿਹਾ। ਉਧਰ 'ਫਿਟ ਗਏ' ਦੇ ਵਾਕ ਸਫਲੇ ਹੋਨ ਲੱਗੇ, ਗੁਰ ਫਿਟਕਾਰੇ ਜਾਣਕਰਕੇ ਕੋਈ ਮੂੰਹ ਨਹੀਂ ਲਾਂਦਾ, ਤਾਂ ਖਾਣ ਨੂੰ ਕਿਥੋਂ ਮਿਲੇ, ਅੰਦਰ ਜੋ ਕੁਝ ਥੋੜਾ ਬਹੁਤਾ ਪਿਆ ਸੀ, ਓਹ ਮੁੱਕ ਗਿਆ, ਭੁੱਖ ਨੇ ਦੁਖਾਯਾ, ਬਾਹਰੋਂ ਖੈਰ ਮੰਗਿਆ ਭੀ ਨਹੀਂ ਮਿਲਦਾ, ਅੰਤ 'ਫਿਟ ਗਏ' ਵਾਕ ਨੇ ਦੇਹ ਫਿਟਾ ਦਿੱਤੀ, ਜੇਹੜੇ ਕੁਝ ਦਿਨ ਹੋਏ ਸਭਾ ਦਾ ਸ਼ਿੰਗਾਰ ਸਨ, ਅੱਜ ਕੋਹੜੇ ਹਨ, ਢਿਡੋਂ ਭੁੱਖੇ ਤੇ ਸੁਭਾਵ ਦੇ ਚਿੜ ਚਿੜੇ ਹਨ, ਨਿਮਾਣੇ ਤੇ ਦੁਖੀ ਹੋਕੇ ਦੋਵੇਂ ਡੂੰਮ ਘਰ ਬੈਠੇ ਹਨ, ਇਨ੍ਹਾਂ ਦਿਨਾਂ ਵਿਚ ਹੀ ਇਕ ਪਰਦੇਸੀ ਬੁੱਢਾ ਰਬਾਬੀ ਆਯਾ, ਉਸਨੇ ਸਤਿਗੁਰਾਂ ਪਾਸ ਸੱਤੇ ਤੇ ਬਲਵੰਡ ਦੀ ਗੱਲ ਟੋਰਨੀ ਚਾਹੀ, ਸਤਿਗੁਰੂ ਜੀ ਨੇ ਝਟ ਕਹਿ ਦਿੱਤਾ–"ਜਿਨ੍ਹਾਂ ਨੇ ਮੇਰੇ ਪਿਆਰੇ ਗੁਰਦੇਵ ਨੂੰ ਮੰਦਾ ਬੋਲਿਆ ਹੈ, ਮੈਂ ਉਨ੍ਹਾਂ ਦਾ ਦਰਸ਼ਨ ਨਹੀਂ ਕਰਨਾ, ਜੇ ਕੋਈ ਉਨ੍ਹਾਂ ਦਾ ਜ਼ਿਕਰ ਮੇਰੇ ਅੱਗੇ ਕਰੇਗਾ, ਤਾਂ ਓਹ ਨਸ਼ਰ* ਹੋਵੇਗਾ"।

ਅੱਜ ਤੋਂ ਸੱਤੇ ਤੇ ਬਲਵੰਡ ਦੀ ਕਿਸਮਤ ਨੂੰ ਪੱਕੇ ਜੰਦ੍ਰੇ ਵੱਜ ਗਏ, ਦੇਹ ਰੋਗੀ ਹੈ, ਪੱਲੇ ਅੰਨ ਨਹੀਂ, ਢਿੱਡ ਵਿਚ ਰੋਟੀ ਨਹੀਂ, ਮਥੇ ਕੋਈ ਲੱਗਣ ਨਹੀਂ ਦੇਂਦਾ, ਹੋਰ ਤਾਂ ਕਿਤੇ ਰਿਹਾ, ਮੁਸਲਮਾਨ ਭੀ ਖੈਰ ਨਹੀਂ ਪਾਂਦੇ, ਕਿ ਇਹ ਪੀਰ ਦੇ ਫਿਟਕੇ ਹੋਏ ਹਨ। ਅੱਜ ਸੱਤੇ ਤੇ ਬਲਵੰਡ ਦਾ ਹੰਕਾਰ ਟੁੱਟਾ, ਆਪਨਾ ਗੁਨਾਹ ਦਿੱਸ ਪਿਆ, ਪਰ ਹੁਣ ਸੰਸਾਰ ਵਿਚ ਵਾਹਰੂ ਕੋਈ ਨਹੀਂ

* 'ਨਸ਼ਰ ਹੋਣਾ' ਮੁਸਲਮਾਨੀ ਰਾਜ ਸਮੇਂ ਦੀ ਇਕ ਸਜਾ ਸੀ, ਜਿਸਦਾ ਰੂਪ ਇਹ ਸੀ, ਸਿਰ ਮੂੰਹ ਮੁੰਨਕੇ ਕਾਲੋਂ ਮਲਕੇ ਖੋਤੇ ਉਤੇ ਪੂੰਛ ਵੱਲ ਮੂੰਹ ਕਰਾਕੇ ਬਿਠਾ ਦੇਣਾ ਤੇ ਢੋਲ ਵਜਾਕੇ ਸ਼ੈਹਰ ਵਿਚ ਫੇਰਨਾ ਤੇ ਲੋਕਾਂ ਵਿਚ ਮਿੱਟੀ ਪੱਟ ਦੇਣੀ।

ਬਣਦਾ, ਕਿਸਦੇ ਬੂਹੇ ਤੇ ਜਾਵਨ ? ਅੰਤ ਨੂੰ ਚੇਤਾ ਆਯਾ, ਲਾਹੌਰ ਵਿਚ ਭਾਈ ਲੱਧਾ ਹੈ, ਜਿਸਨੂੰ ਗੁਰੂ ਜੀ 'ਉਪਕਾਰੀ' ਕਿਹਾ ਕਰਦੇ ਹਨ, ਸੁਣਦੇ ਹਾਂ ਉਸਦੇ ਬੂਹੇ ਤੋਂ ਕੋਈ ਸੁਆਲੀ ਖਾਲੀ ਨਹੀਂ ਗਿਆ, ਉਸਦੀ ਸਰਨੀ ਜਾਈਏ ਇਹ ਖਿਆਲ ਕਰਦੇ ਲਾਹੌਰ ਦੀ ਸੜਕੇ ਤੁਰ ਪਏ, ਜਿਧਰ ਜਾਂਦੇ ਹਨ, ਅੱਗੇ ਹੀ ਬੂਹੇ ਬੰਦ ਹੋ ਜਾਂਦੇ ਹਨ, ਅੰਤ ਕਈ ਦਿਨ ਦੁੱਖ ਭੁੱਖ ਝਾਗਦੇ ਭਾਈ ਲੱਧੇ ਦੇ ਘਰ ਪੁੱਜੇ, ਬੂਹੇ ਤੇ ਜਾਕੇ ਅਸੀਸ ਕੀਤੀ, ਛੇਤੀ ਨਾਲ ਬੀਬੀ ਨੇ ਅੰਦਰੋਂ ਬੂਹਾ ਬੰਦ ਕਰ ਲਿਆ, ਸਾਰੇ ਪਰਵਾਰ ਵਿਚ ਤੜਥੱਲ ਪੈ ਗਿਆ ਜੋ ਗੁਰੂ ਫਿਟਕੇ ਸਾਡੇ ਬੂਹੇ ਤੇ ਕਿਉਂ ਆਏ ਹਨ ? ਇਧਰ ਇਨ੍ਹਾਂ ਨੇ ਅਸੀਸਾਂ ਦੇਕੇ ਬੁਲਾਯਾ—ਛੇਕੜ ਭਾਈ ਲੱਧਾ ਜੀ ਹੇਠ ਆਏ ਤੇ ਪੜਦੇ ਕਰਵਾਕੇ ਉਨ੍ਹਾਂ ਦੀ ਵਿਥਿਆ ਸੁਣੀ। ਸੁਣਕੇ ਸਤਿਗੁਰੂ ਦੇ ਪਿਆਰ ਵਾਲਾ ਹਿਰਦਾ ਪਸੀਜਿਆ। ਵਿਚਾਰ ਕੀਤਾ—"ਸਤਿਗੁਰੂ ਨਿਰਵੈਰ ਹੈ, ਸੁਧਾ ਪ੍ਰੇਮ ਹੈ, ਬਖਸ਼ਿੰਦ ਹੈ, ਭਾਵੇਂ ਇਨ੍ਹਾਂ ਅਪਰਾਧ ਭਾਰੀ ਕੀਤਾ ਹੈ, ਪਰ ਹੁਣ ਪਛਤਾਂਦੇ ਹਨ, ਇਸ ਵੇਲੇ ਬਖਸ਼ੇ ਜਾਣ ਤਾਂ ਨਰਕ ਜਾਣ ਤੋਂ ਬਚ ਜਾਣਗੇ, ਸਤਿਗੁਰੂ ਆਯਾ ਭੀ ਇਸੇ ਕੰਮ ਨੂੰ ਹੈ, ਕੇਵਲ ਕਿਸੇ ਵਿਚੋਲੇ ਦੀ ਲੋੜ ਹੈ, ਓਹ ਕੇਹੜਾ ਹੋਵੇ ਜੋ 'ਅਪਨਾ ਬਿਗਾਰ ਬਿਰਾਨਾ ਸਾਂਢੈ' । ਹੇ ਮਨ ! ਉੱਦਮ ਕਰ, 'ਉਪਕਾਰੀ' ਹੋਣਾ ਸੌਖਾ ਨਹੀਂ, ਇਹ ਸੋਚਕੇ ਕਹਿਣ ਲੱਗੇ—'ਭਾਈ ਸੱਤਾ ਤੇ ਬਲਵੰਡ! ਤੁਸੀਂ ਚਲੋ, ਮੈਂ ਭੀ ਔਂਦਾ ਹਾਂ'। ਇਹ ਕਹਿਕੇ ਉਨ੍ਹਾਂ ਨੂੰ ਤੋਰਿਆ ਤੇ ਆਪ ਭੀ ਤਿਆਰੀ ਕੀਤੀ।

ਤਿਆਰੀ ਕੀ ਕੀਤੀ ? ਲਾਹੌਰੋਂ ਹੀ ਨਸ਼ਰ ਹੁੰਦੇ ਸ੍ਰੀ ਅੰਮ੍ਰਿਤਸਰ ਨੂੰ ਟੁਰ ਪਏ, ਸਾਰੇ ਪਿੰਡਾਂ ਗ੍ਰਾਵਾਂ ਵਿਚੋਂ ਲੰਘਦੇ ਗੁਰੂ ਚੱਕ ਵਿਚ ਪੁੱਜੇ, ਇਸ ਰੌਲੇ ਗੌਲੇ ਨੂੰ ਸੁਣਕੇ ਗੁਰੂ ਜੀ ਵੈਰਾਗ ਵਿਚ ਅੱਗੇ ਵਧੇ, ਸੈਨਤ ਕੀਤੀ ਭਾਈ ਲੱਧਾ ਜੀ ਸੀਤਲਾ ਦੇ ਘੋੜੇ [ਖੋਤੇ] ਤੋਂ ਉਤਰੇ ਤੇ ਬੇਹਬਲ ਹੋਕੇ ਰੋ ਰਹੇ ਹਨ ਅਤੇ ਰੋਂਦੇ ੨ ਕਹਿਣ ਲੱਗੇ—

'ਹੇ ਦਾਤੇ ! ਮੈਂ ਤੇਰੇ ਫਿਟਕਿਆਂ ਦਾ ਆਪ ਫਿਟਕਾਰਿਆ ਵਕੀਲ ਹੋਕੇ ਆਯਾ ਹਾਂ ਹੇ ਸ਼ਹਨਸ਼ਾਹ ! ਤੇਰੀਆਂ ਨਾਜ਼ਕ ਪ੍ਰੇਮ ਤੇ ਇਸ਼ਟ ਭਾਵ ਦੀਆਂ ਤਰਬਾਂ ਨੂੰ ਜ਼ਰਬ ਲਗਾਣ ਵਾਲਿਆਂ ਦਾ ਪੱਖੀ ਹੋਕੇ ਮੈਂ ਧਿਰਕਾਰਿਆ ਤੇਰੇ ਦਰ ਤੇ ਆਯਾ ਹਾਂ, ਹੇ ਨਿਰਵੈਰ ! ਹੇ ਸੁੱਧਾ ਪ੍ਰੇਮ ਦੇ ਸੋਮੇ ! ਬਖਸ਼ ਲੈ, ਸਾਡੇ ਔਗੁਣ ਨਾਂ ਤੱਕ, ਅਪਨੀ ਮੇਹਰ ਵੱਲੇ ਤੱਕ, ਤੇਰੀ ਮੇਹਰ ਦਾ ਸਾਗਰ ਅਪਰ ਅਪਾਰ ਹੈ, ਸਾਡੀ ਭੱਲ ਦਾ ਭਾਂਬੜ ਬੁਝਾ ਦੇਹ" ।

ਉਸਦੀ ਪ੍ਰੇਮ ਭਰੀ ਪ੍ਰਾਰਥਨਾ ਨੂੰ ਸੁਣਕੇ ਸਤਿਗੁਰੂ ਜੀ ਨੇ ਭਾਈ ਲੱਧੇ ਨੂੰ ਕੌਰ ਭਰਕੇ ਗਲ ਨਾਲ ਲਾ ਲਿਆ ਤੇ ਕਿਹਾ 'ਧੰਨ ਸਿੱਖੀ, ਧੰਨ ਸਿੱਖੀ' ਉਸੇ ਵੇਲੇ ਜਲ ਮੰਗਵਾਕੇ ਭਾਈ ਲੱਧੇ ਜੀ ਦੇ ਮੂੰਹ ਤੋਂ ਗੁਰੂ ਜੀ ਨੇ ਅਪਨੇ ਪਵਿਤ੍ਰ ਹੱਥਾਂ ਨਾਲ ਕਾਲੋਂ ਧੋਤੀ, ਇਸ਼ਾਰਾ ਸਮਝਦਿਆਂ ਹੀ ਸਿੱਖਾਂ ਨੇ ਭਾਈ ਲੱਧੇ ਨੂੰ ਮਲ ਮਲਕੇ ਨੁਹਾਯਾ, ਮੈਲ ਲਹਿ ਗਈ, ਸਰੀਰ ਸੋਨੇ ਵਾਂਗੂ ਚਮਕ ਆਯਾ, ਤਾਂ ਗੁਰੂ ਜੀ ਨੇ ਆਪਨੇ ਗਲ ਦਾ ਚੋਲਾ ਉਤਾਰਕੇ ਸਿੱਖ ਦੇ ਗਲ ਪਾਯਾ ਤੇ ਸਿਰੋਪਾਉ ਪਹਿਨਾਯਾ ਗਿਆ, ਫਿਰ ਗੁਰੂ ਜੀ ਨੇ ਕਿਹਾ–ਲੱਧਿਆ ਮੈਂ ਪ੍ਰਸੰਨ ਹਾਂ, ਵਰ ਮੰਗ ? ਭਾਈ ਜੀ ਨੇ ਬੇਨਤੀ ਕੀਤੀ–ਦਾਤਿਆ ! ਸੱਤੇ ਤੇ ਬਲਵੰਡ ਨੂੰ ਬਖਸ਼ ਦੇਹੁ, ਆਪ ਜੀ ਨੇ ਫੁਰਮਾਇਆ–ਬਖਸ਼ੇ, ਲੱਧਿਆ ! ਤੇਰੀ ਖਾਤਰ ਬਖਸ਼ੇ ! ਤੂੰ ਉਨ੍ਹਾਂ ਦਾ ਵੈਦ ਹੋਕੇ ਆਯਾ ਹੈਂ, ਜਿਸਨੇ ਵਿਦ੍ਯਾ ਦੇ ਹੰਕਾਰ ਦਾ ਰੋਗ ਦੂਰ ਕੀਤਾ ਹੈ, ਪਰ ਗਰਮੀ ਦਾ ਦਾਰੂ ਸਰਦੀ ਹੈ, ਨਿੰਦਾ ਦਾ ਦਾਰੂ ਉਸਤਤਿ ਹੈ, ਜੇ ਪ੍ਰੀਤਮ ਜੀ ਦੀ ਉਸਤਤਿ ਕਰਨਗੇ ਤਾਂ ਕਾਰਣ ਦੇ ਦੂਰ ਹੋਣ ਤੇ ਕਾਰਜ ਰਾਸ ਹੋ ਜਾਵਨਗੇ।

ਇਹ ਸੁਣਕੇ ਭਾਈ ਲੱਧਾ ਸਤਿਗੁਰੂ ਜੀ ਦੇ ਚਰਨੀ ਢੱਠਾ, ਗੁਰੂ ਜੀ ਨੇ ਪਿਆਰ ਦਿੱਤਾ, ਆਗਯਾ ਲੈਕੇ ਡੂੰਮਾਂ ਦੇ ਘਰ ਗਿਆ ਤੇ ਜਾਕੇ ਦੱਸਿਆ, ਸਤਿਗੁਰੂ ਜੀ ਨੇ ਬਖਸ਼ ਦਿੱਤਾ ਹੈ, ਮੇਹਰ ਦਾ ਮੀਂਹ ਤਾਂ ਪਹਿਲਾਂ ਤੋਂ ਹੀ ਪੈ ਚੁੱਕਾ ਸੀ, ਉਹ ਹਿਰਦੇ ਤੋਂ ਠੰਡੇ ਹੋ ਰਹੇ ਸਨ, ਜਲਨ ਬੁਝ ਚੁੱਕੀ ਸੀ, ਪਰ ਸਰੀਰ ਦੇ ਜ਼ਖ਼ਮ ਉਸੇ ਹੀ ਤਰ੍ਹਾਂ ਸਨ, ਭਾਈ ਜੀ ਨੇ ਉਨ੍ਹਾਂ ਨੂੰ ਨਾਲ ਲਿਆਕੇ ਦੁਖ ਭੰਜਨੀ ਬੇਰ ਇਸ਼ਨਾਨ ਕਰਾਕੇ ਕਿਹਾ ਜਿਸ ਰਸਨਾਂ ਨਾਲ ਤੁਸਾਂ ਨਿੰਦਾ ਕੀਤੀ ਹੈ, ਉਸੇ ਨਾਲ ਗੁਰੂ ਜੀ ਦੀ ਮਹਿਮਾਂ ਗਾਓ ਤਾਂ ਇਹ ਸਰੀਰ ਦਾ ਰੋਗ ਭੀ ਹਟ ਜਾਏਗਾ। ਉਸ ਵੇਲੇ ਦੋਹਾਂ ਭਰਾਵਾਂ ਨੂੰ ਗੁਰੂ ਅਰਜਨ ਦੇਵ ਜੀ, ਪਹਿਲੇ ਗੁਰੂ ਨਾਨਕ ਜੀ, ਫਿਰ ਗੁਰੂ ਅੰਗਦ ਦੇਵ ਜੀ, ਫਿਰ ਤੀਜੇ ਤੇ ਚੌਥੇ ਗੁਰੂ ਰੂਪ ਹੋਕੇ ਪ੍ਰਤੱਖ ਭਾਸੇ, ਪ੍ਰਤੱਖ ਦਰਸ਼ਨ ਪਾਕੇ, ਉਨ੍ਹਾਂ ਨੇ ਇਹ ਵਾਰ ਉਚਾਰੀ, ਜਦ ਭਾਈ ਲੱਧਾ ਜੀ ਦੇ ਨਾਲ ਗੁਰੂ ਜੀ ਦੇ ਦੀਵਾਨ ਵਿਚ ਹਾਜ਼ਰ ਹੋਏ ਤਾਂ ਦੀਵਾਨ ਦੇ ਸਨਮੁਖ ਖੜੇ ਹੋਕੇ ਦੋਹਾਂ ਭਰਾਵਾਂ ਨੇ ਵਾਰ ਪੜ੍ਹਨੀ ਸ਼ੁਰੂ ਕੀਤੀ :–

ਨੋਟ–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਜਾਂ ਬਾਈ ਵਾਰਾਂ ਸਟੀਕ ਵਿਚੋਂ "ਰਾਮਕਲੀ ਵਾਰ ਰਾਇ ਬਲਵੰਡ ਤਥਾ ਸਤੈ ਡੂਮ ਆਖੀ" ਪੜ੍ਹੋ ਤੇ ਅਰਥ ਵਿਚਾਰਕੇ ਵੇਖੋ ਕੈਸੇ ਸਿਦਕ ਤੇ ਭਰੋਸੇ ਦੇ ਬਚਨ ਕਹੇ ਹਨ।

(੭੮) ਰੁਕਮਾਂਗਦ ਦੀ ਕਥਾ।

## ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ॥ (ਸਵ: ਮ: ੩ ਕੇ)

ਰਾਜਾ ਰੁਕਮਾਂਗਦ ਹਰਿ ਭਗਤ ਅਤੇ ਇਸਤ੍ਰੀ ਬ੍ਰਤ ਵਿਚ ਪੂਰਨ ਸੀ, ਇਸ ਦੇ ਬਾਗ਼ ਵਿਚ ਚੰਗੇ ਤੋਂ ਚੰਗੇ ਫੁੱਲ ਸਨ, ਜਿਨ੍ਹਾਂ ਦੀ ਸੁੰਦਰਤਾ ਅਤੇ ਸੁਗੰਧੀ ਉਤੇ ਸ੍ਵਰਗ ਦੀਆਂ ਅਪਛਰਾਂ ਭੀ ਮੋਹਤ ਹੋ ਗਈਆਂ ਸਨ ਅਤੇ ਹਰ ਰੋਜ਼ ਰਾਤ ਵੇਲੇ ਅਪਛਰਾਂ ਉਸ ਬਾਗ਼ ਵਿਚ ਫੁੱਲਾਂ ਦੀ ਚੋਰੀ ਕਰਨ ਲਈ ਆਈਆਂ ਕਰਦੀਆਂ ਸਨ। ਮਾਲੀ ਨੇ ਕਈ ਵੇਰੀ ਰਾਜੇ ਪਾਸ ਪੁਕਾਰ ਕੀਤੀ, ਕਿ ਰਾਤ ਦੇ ਸਮੇਂ ਕੋਈ ਚੋਰ ਬਾਗ਼ ਵਿਚੋਂ ਸੁੰਦਰ ੨ ਫੁੱਲ ਚੁਰਾ ਲਿਜਾਯਾ ਕਰਦਾ ਹੈ, ਉਸ ਚੋਰ ਨੂੰ ਫੜਨ ਵਾਸਤੇ ਕਿੰਨੇ ਹੀ ਪਹਿਰੇਦਾਰ ਬਿਠਾਏ, ਪਰ ਉਨ੍ਹਾਂ ਅਪਛਰਾਂ ਰੂਪ ਚੋਰ ਨੂੰ ਕੋਈ ਭੀ ਨਾਂ ਫੜ ਸੱਕਿਆ ਅਤੇ ਨਾਂ ਹੀ ਇਸ ਗੱਲ ਦਾ ਕਿਸੇ ਨੂੰ ਪਤਾ ਲੱਗਾ, ਜੋ ਅਪਛਰਾਂ ਫੁਲ ਚੁਰਾਕੇ ਲੈ ਜਾਇਆ ਕਰਦੀਆਂ ਹਨ।

ਦੇਵ ਨੇਤ ਨਾਲ ਇਕ ਰਾਤੀਂ ਅਪਛਰਾਂ ਫੁੱਲ ਤੋੜ ਰਹੀਆਂ ਸਨ, ਤਾਂ ਇਕ ਅਪਛਰਾਂ ਦੇ ਪੈਰ ਵਿਚ ਭਾਟੇ [ਬਤਾਊਂ-ਬੈਂਗਨ] ਦਾ ਕੰਡਾ ਚੁੱਭ ਗਿਆ, ਉਸਦੇ ਚੁੱਭਨ ਨਾਲ ਉਸ ਵਿੱਚ ਉੱਡਨ ਦੀ ਤਾਕਤ ਨਾਂ ਰਹੀ। ਹੋਰ ਤਾਂ ਸਭ ਉੱਡਕੇ ਸ੍ਵਰਗ ਨੂੰ ਚਲੀਆਂ ਗਈਆਂ, ਪਰ ਓਹ ਵਿਚਾਰੀ ਉਥੇ ਦੀ ਉਥੇ ਹੀ ਬੈਠੀ ਰਹੀ। ਦਿਨ ਚੜ੍ਹੇ ਮਾਲੀ ਨੇ ਅਪਛਰਾਂ ਨੂੰ ਵੇਖਿਆ ਅਤੇ ਰਾਜੇ ਪਾਸ ਜਾਕੇ ਪੁਕਾਰ ਕੀਤੀ—ਮਹਾਰਾਜ ! ਫੁੱਲਾਂ ਨੂੰ ਚੁਰਾਉਣ ਵਾਲੀਆਂ ਅਪਛਰਾਂ ਸਨ, ਉਨ੍ਹਾਂ ਵਿਚੋਂ ਇਕ ਅਪਛਰਾਂ ਅੱਜ ਬਾਗ਼ ਵਿਚ ਬੈਠੀ ਹੋਈ ਹੈ, ਮਾਲੀ ਦੀ ਗੱਲ ਸੁਣਕੇ ਰਾਜਾ ਰੁਕਮਾਂਗਦ ਜੀ ਬਾਗ਼ ਵਿਚ ਆਏ ਅਤੇ ਉਸ ਅਪਛਰਾਂ ਤੋਂ ਬਾਗ਼ ਵਿਚ ਬੈਠੇ ਰਹਿਨ ਦਾ ਕਾਰਣ ਪੁੱਛਿਆ ਤਾਂ ਉਸਨੇ ਕਿਹਾ—ਅਸੀਂ ਕਿੰਨੀਆਂ ਹੀ ਅਪਛਰਾਂ ਹਰ ਰੋਜ਼ ਇਸ ਤੁਹਾਡੇ ਬਾਗ਼ ਵਿਚੋਂ ਫੁੱਲ ਤੋੜਨ ਲਈ ਆਉਂਦੀਆਂ ਅਤੇ ਫੁੱਲ ਤੋੜਕੇ ਸ੍ਵਰਗ ਨੂੰ ਚਲੀਆਂ ਜਾਂਦੀਆਂ ਸਾਂ, ਅੱਜ ਮੈਨੂੰ ਬੈਂਗਨ ਬੂਟੇ ਦਾ ਕੰਡਾ ਚੁਭ ਗਿਆ ਹੈ, ਜਿਸਦੇ ਕਾਰਣ ਮੇਰੇ ਵਿਚ ਉੱਡਨ ਦੀ ਤਾਕਤ ਨਹੀਂ ਰਹੀ, ਇਸੇ ਲਈ ਮੈਂ ਬਾਗ਼ ਵਿਚ ਬੈਠੀ ਰਹੀ ਹਾਂ। ਇਹ ਗੱਲਾਂ ਕਰਦਿਆਂ ਹੋਇਆਂ ਅਪਛਰਾਂ ਦਾ ਮਨ ਤਾਂ ਰਾਜੇ ਦੇ ਸੁੰਦਰ ਸਰੂਪ ਨੂੰ ਵੇਖਕੇ ਉਸ ਉਤੇ ਅਨੁਰਕ ਹੋ ਚੁੱਕਾ

ਸੀ, ਪਰ ਰਾਜੇ ਰੁਕਮਾਂਗਦ ਦੇ ਮਨ ਵਿਚ ਕੋਈ ਅਜੇਹਾ ਭਾਵ ਪੈਦਾ ਹੀ ਨਹੀਂ ਸੀ ਹੋਯਾ। ਫੇਰ ਅਪਛਰਾਂ ਨੇ ਅਪਨੇ ਮਨ ਦੇ ਭਾਵ ਨੂੰ ਅੱਖਾਂ ਦੇ ਕਟਾਖਸ਼ ਨਾਲ ਪ੍ਰਗਟ ਕਰਦਿਆਂ ਹੋਯਾਂ ਕਿਹਾ-''ਮੈਂ ਤੁਹਾਡਾ ਮਾਲ ਚੁਰਾਉਨ ਵਾਲੀ ਚੋਟੀ ਹਾਂ, ਇਸ ਅਪਰਾਧ ਦਾ ਦੰਡ ਭੋਗਣ ਲਈ ਮੈਂ ਅਪਨਾ ਤਨ ਤੁਹਾਡੇ ਪੇਸ਼ ਕਰਦੀ ਹਾਂ, ਤੁਹਾਨੂੰ ਪੂਰਾ ੨ ਅਖਤਯਾਰ ਹੈ, ਜਿਸ ਤਰ੍ਹਾਂ ਚਾਹੋ ਉਸ ਤਰ੍ਹਾਂ ਨਾਲ ਮੇਰੇ ਨਾਲ ਵਰਤਾਵ ਕਰੋ, ਮੇਰੀ ਇਸ ਵਿਚ ਕੋਈ ਨਾਂਹ-ਨੁੱਕਰ ਨਹੀਂ ਹੋਵੇਗੀ ਅਤੇ ਜਿੰਨਾ ਚਿਰ ਤੁਸੀਂ ਖੁਸ਼ੀ ਹੋਕੇ ਮੈਨੂੰ ਸ੍ਵਰਗ ਵਿਚ ਜਾਣ ਦੀ ਆਗਯਾ ਨਾਂ ਦਿਓਗੇ ਅਤੇ ਮੇਰੇ ਸ੍ਵਰਗ ਵਿਚ ਜਾਣ ਦਾ ਤੁਸੀਂ ਆਪ ਸਾਧਨ ਨਾਂ ਕਰ ਦਿਓਗੇ, ਉੱਨਾ ਚਿਰ ਨਾਂ ਮੈਂ ਜਾ ਸਕਦੀ ਹਾਂ ਅਤੇ ਨਾਂ ਹੀ ਜਾਣ ਦਾ ਖਿਆਲ ਕਰਾਂਗੀ।

ਅਪਛਰਾਂ ਦੀਆਂ ਇਨ੍ਹਾਂ ਗੱਲਾਂ ਨੂੰ ਸੁਣਕੇ, ਰਾਜਾ ਰੁਕਮਾਂਗਦ ਨੇ ਉਸਦੇ ਮਨ ਦੇ ਭਾਵ ਨੂੰ ਸਮਝ ਲਿਆ ਅਤੇ ਫੇਰ ਵਿਚਾਰ ਕੀਤਾ, ਇਸਨੂੰ ਹੁਣੇ ਹੀ ਕਿਸੇ ਤਰ੍ਹਾਂ ਇਥੋਂ ਭੇਜ ਦੇਣਾ ਚਾਹੀਦਾ ਹੈ, ਕਿਉਂਕਿ ''ਚੰਚਲ ਸੰਗਹਿ ਤੇ ਚਿਤ ਚੰਚਲ, ਅੰਚਲ ਦਾਗ ਲਗੈ ਕਿਲ ਖਾਸੋ। ਵਾਂਸੋ ਕਦਾਚਿਤ ਬਾਚਤ ਨਾਂ'' ਕਿਤੇ ਅਜੇਹਾ ਨਾਂ ਹੋਵੇ, ਜੋ ਇਹ ਮੇਰੇ ਇਸਤ੍ਰੀ-ਬ੍ਰਤ ਧਰਮ ਨੂੰ ਭ੍ਰਸ਼ਟ ਕਰ ਦੇਵੇ, ਕਿਉਂਕਿ ਇਸਦੇ ਮਨ ਦਾ ਭਾਵ ਕੁਝ ਹੋਰ ਹੀ ਜ਼ਾਹਰ ਹੋ ਰਿਹਾ ਹੈ। ਇਹ ਸੋਚਕੇ ਰਾਜੇ ਨੇ ਪੁੱਛਿਆ-''ਬੀਬੀ! ਤੇਰੇ ਸ੍ਵਰਗ ਵਿਚ ਜਾਣ ਦਾ ਬਲ ਤੇਰੇ ਵਿਚ ਕਿਵੇਂ ਆ ਸਕਦਾ ਹੈ''? ਅਪਛਰਾਂ ਨੇ ਕਿਹਾ- ਕਿਸੇ ਨੇ ਇਕਾਦਸੀ ਦਾ ਵਰਤ ਰੱਖਿਆ ਹੋਵੇ, ਓਹ ਅਪਨੇ ਵਰਤ ਦਾ ਫਲ ਮੈਨੂੰ ਦੇ ਦੇਵੇ, ਤਾਂ ਮੇਰੇ ਵਿਚ ਓਹ ਬਲ ਆ ਜਾਵੇਗਾ, ਫਿਰ ਮੈਂ ਸਰਗ ਵਿਚ ਸਹਿਜੇ ਹੀ ਚਲੀ ਜਾਵਾਂਗੀ। ਰਾਜੇ ਨੇ ਕਿਹਾ-''ਸਾਨੂੰ ਤਾਂ ਇਕਾਦਸੀ ਬ੍ਰਤ ਦਾ ਪਤਾ ਹੀ ਨਹੀਂ, ਤਾਂ ਕਿਸੇ ਨੇ ਰੱਖਣਾ ਕੀ ਹੈ? ਜਦ ਮੈਨੂੰ ਹੀ ਪਤਾ ਨਹੀਂ, ਤਾਂ ਮੈਂ ਨਹੀਂ ਕਹਿ ਸਕਦਾ, ਜੋ ਮੇਰੇ ਰਾਜ ਵਿਚ ਹੋਰ ਕੋਈ ਭੀ ਜਾਣਦਾ ਹੋਵੇ, ਇਸਤੋਂ ਬਿਨਾਂ ਹੋਰ ਕੋਈ ਉਪਾਉ ਹੋ ਸਕਦਾ ਹੋਵੇ, ਤਾਂ ਓਹ ਦੱਸ ਦੇਹੁ''! ਅਪਛਰਾਂ ਨੇ ਕਿਹਾ-'ਕੱਲ' ਜੇਹੜਾ ਦਿਨ ਗੁਜ਼ਰ ਚੁੱਕਾ ਹੈ- ਇਕਾਦਸੀ ਦਾ ਦਿਨ ਸੀ, ਕੱਲ ਜੇ ਕਿਸੇ ਨੇ ਅੰਨ-ਜਲ ਨਾਂ ਖਾਧਾ-ਪੀਤਾ ਹੋਵੇ ਅਤੇ ਨਾਂ ਹੀ ਰਾਤ ਨੂੰ ਸੁੱਤਾ ਹੋਵੇ। ਓਹ ਇਸਤ੍ਰੀ ਜਾਂ ਪੁਰਸ਼ ਇਹ ਆਖਕੇ, ਕਿ-''ਮੇਰੇ ਅੱਜ ਅੰਨ-ਪਾਣੀ ਨਾਂ ਖਾਣ ਪੀਣ ਅਤੇ ਰਾਤ ਵੇਲੇ ਨਾਂ ਸੌਣ ਦਾ

ਹੈ"। ਮੇਰੇ ਹੱਥ ਉਤੇ ਪਾਣੀ ਦੀ ਚੁਲੀ ਪਾ ਦੇਵੇ, ਤਾਂ ਭੀ ਮੈਂ ਸੁਰਗ ਨੂੰ ਚਲੀ ਜਾਣ ਦੀ ਆਸ ਰਖਦੀ ਹਾਂ। ਏਹ ਸੁਣਕੇ ਰਾਜੇ ਨੇ ਉਸੇ ਵੇਲੇ ਆਪਨੇ ਸ਼ੈਹਰ ਵਿਚ ਡੌਂਡੀ ਪਿਟਵਾ ਦਿੱਤੀ, ਕਿ "ਜਿਸ ਕਿਸੇ ਇਸਤ੍ਰੀ-ਪੁਰਸ਼, ਬਾਲ-ਬ੍ਰਿਧ, ਸੁਖੀ ਜਾਂ ਦੁਖੀ ਨੇ ਕੱਲ ਅੰਨ ਪਾਣੀ ਨਾਂ ਖਾਧਾ ਪੀਤਾ ਹੋਵੇ ਅਤੇ ਨਾਂ ਹੀ ਰਾਤ ਵੇਲੇ ਸੁੱਤਾ ਹੋਵੇ, ਓਹ ਰਾਜ ਦਰਬਾਰ ਵਿਚ ਹਾਜ਼ਰ ਹੋਵੇ, ਰਾਜਾ ਉਸਨੂੰ ਇਨਾਮ ਦੇਵੇਗਾ"। ਇਸ ਡੌਂਡੀ ਨੂੰ ਸੁਣਕੇ ਇਕ ਬਾਣੀਏ ਦੀ ਦਾਸੀ ਰਾਜ ਦਰਬਾਰ ਵਿਚ ਆਣ ਹਾਜ਼ਰ ਹੋਈ, ਉਸਨੇ ਆਣਕੇ ਪ੍ਰਾਰਥਨਾ ਕੀਤੀ– "ਮਹਾਰਾਜ ! ਕੱਲ ਮੇਰੇ ਪਾਸੋਂ ਘਰ ਦੇ ਕਿੰਨੇ ਹੀ ਕੰਮ ਵਿਗੜ ਗਏ ਸਨ ਅਤੇ ਘਰ ਦੇ ਮਾਲਕ ਦਾ ਨੁਕਸਾਨ ਹੋਇਆ ਸੀ। ਇਸ ਕਾਰਣ ਕਰਕੇ ਮੇਰੇ ਮਾਲਕ ਨੇ ਮੈਨੂੰ ਚੰਗੀ ਤਰ੍ਹਾਂ ਕੁੱਟਿਆ ਸੀ ਅਤੇ ਮੈਨੂੰ ਖਾਣ ਪੀਣ ਵਾਸਤੇ ਅੰਨ-ਪਾਣੀ ਭੀ ਨਹੀਂ ਦਿੱਤਾ ਸੀ, ਇਸ ਕਾਰਣ ਕਰਕੇ ਮੈਂ ਕੁਝ ਖਾਧਾ-ਪੀਤਾ ਨਹੀਂ ਹੈ, ਫਿਰ ਭੁੱਖੀ-ਤਿਹਾਈ ਹੋਣ ਕਰਕੇ ਅਤੇ ਮਾਰ ਕੁਟਾਈ ਦੀਆਂ ਦਰਦਾਂ ਹੋਣ ਕਰਕੇ ਰਾਤ ਨੂੰ ਮੇਰੀਆਂ ਅੱਖਾਂ ਵਿਚ ਨੀਂਦ ਹੀ ਨਹੀਂ ਆਈ, ਇਸ ਤਰ੍ਹਾਂ ਨਾਲ ਮੈਂ ਸੁੱਤੀ ਭੀ ਨਹੀਂ ਹਾਂ। ਆਪ ਦਾ ਹੁਕਮ ਸੁਣਕੇ ਮੈਂ ਆਪ ਦੇ ਚਰਨਾਂ ਵਿਚ ਹਾਜ਼ਰ ਹੋ ਗਈ ਹਾਂ, ਹੁਣ ਜੋ ਆਗਯਾ ਹੋਵੇ ? ਰਾਜੇ ਨੇ ਕਿਹਾ–ਤੂੰ ਕੱਲ ਭੁੱਖੇ-ਤਿਹਾਏ ਤੇ ਉਨੀਂਦ੍ਰੇ ਰਹਿਣ ਦਾ ਫਲ ਇਸ ਅਪਛਰਾਂ ਨੂੰ ਦੇਕੇ, ਇਸਦੇ ਹੱਥ ਉਤੇ ਪਾਣੀ ਦੀ ਚੁਲੀ ਪਾ ਦੇਹੁ ਫੇਰ ਤੈਨੂੰ ਖਜ਼ਾਨੇ ਵਿਚੋਂ ਇਨਾਮ ਮਿਲ ਜਾਏਗਾ। ਉਸ ਲੌਂਡੀ ਨੇ ਜਿਵੇਂ ਅਪਛਰਾਂ ਨੇ ਕਿਹਾ ਸੀ, ਓਵੇਂ ਹੀ ਕਹਿਕੇ ਉਸਦੇ ਹੱਥ ਉਤੇ ਪਾਣੀ ਦੀ ਚੁਲੀ ਪਾ ਦਿੱਤੀ। ਉਸ ਫਲ ਨੂੰ ਲੈਂਦਿਆਂ ਅਪਛਰਾਂ ਨੇ ਕਿਹਾ–ਰਾਜਨ ! ਜਿਵੇਂ ਕੋਈ ਅੰਮ੍ਰਿਤ ਨੂੰ ਜਾਣ-ਬੁੱਝਕੇ ਪੀਵੇ ਜਾਂ ਅਣਜਾਨਪਣੇ ਵਿਚ ਪੀਵੇ, ਅੰਮ੍ਰਿਤ ਨੇ ਉਸਨੂੰ ਅਮਰ ਕਰ ਦੇਣਾ ਹੈ। ਭਾਵੇਂ ਕੋਈ ਅੱਗ ਦੇ ਕੋਲ ਜਾਣਕੇ ਆਵੇ ਤੇ ਭਾਵੇਂ ਅਨਜਾਣਪਣੇ, ਉਸਦੀ ਸੀਤ ਨਾਸ ਹੋ ਜਾਣੀ ਹੈ। ਇਸੇ ਤਰ੍ਹਾਂ 'ਹਰਿ ਬਾਸਰ' ਨੂੰ ਭਾਵੇਂ ਕੋਈ ਸ਼ਰਧਾ-ਭਗਤੀ ਨਾਲ ਵਰਤ ਰਖਕੇ ਅੰਨ-ਜਲ ਤੇ ਨੀਂਦ ਦਾ ਤਿਆਗ ਕਰ ਦੇਵੇ ਅਤੇ ਹਰਿ ਸਿਮਰਨ ਭਜਨ ਵਿਚ ਸਮਾਂ ਬਿਤਾਵੇ ਅਤੇ ਭਾਵੇਂ ਕੋਈ ਗੁੱਸੇ-ਰੋਸੇ ਨਾਲ ਭੁੱਖਾ ਤਿਹਾਯਾ ਤੇ ਉਨੀਂਦ੍ਰਾ ਰਹੇ, ਤਾਂ ਭੀ ਉਸਨੂੰ 'ਇਕਾਦਸੀ' ਨੇ ਫਲ ਦੇਣਾ ਹੈ। ਏਹ ਵਿਸ਼ਨੂ ਭਗਵਾਨ ਦੇ ਸੌਣ ਤੇ ਜਾਗਣ ਦਾ ਦਿਨ ਹੈ, ਇਸ ਵਾਸਤੇ ਇਸ ਦਾ ਮਹਾਨ ਫਲ ਹੈ। ਇਹ ਕਹਿਕੇ

ਅਪਛਰਾਂ ਉੱਡਕੇ ਸ੍ਵਰਗ ਨੂੰ ਚਲੀ ਗਈ। ਇਕਾਦਸੀ ਦਾ ਅਜੇਹਾ ਮਹਾਤਮ ਵੇਖਕੇ ਰਾਜੇ ਨੇ ਅਪਨੇ ਸਾਰੇ ਰਾਜ ਵਿਚ ਹੁਕਮ ਦੇ ਦਿੱਤਾ, ਕਿ ਇਕਾਦਸੀ ਵਾਲੇ ਦਿਨ ਕੋਈ ਭੀ ਅੰਨ-ਜਲ ਗ੍ਰਹਿਣ ਨਾਂ ਕਰੇ ਅਤੇ ਨਾਂ ਕੋਈ ਰਾਤ ਨੂੰ ਮੰਜੇ ਉਤੇ ਚੜ੍ਹਕੇ ਸਵੇਂ, ਹਰਿ ਕੋਈ ਅੱਠ ਪਹਿਰ ਹਰਿ ਪ੍ਰਭੂ ਦੇ ਗੁਣ ਕੀਰਤਿ ਦਾ ਕੀਰਤਨ ਕਰਦਾ ਹੋਯਾ, ਸੰਤ ਸਮਾਗਮ ਵਿਚ ਹਰਿਕਥਾ ਨੂੰ ਕਰਦਾ-ਸੁਣਦਾ ਹੋਯਾ ਸਮਾਂ ਗੁਜ਼ਾਰਯਾ ਕਰੇ, ਇਸਤੋਂ ਉਲਟ ਕਰਨ ਵਾਲੇ ਨੂੰ ਰਾਜ-ਦੰਡ ਦਿੱਤਾ ਜਾਏਗਾ।

ਇਕ ਸਮੇਂ ਰਾਜੇ ਰੁਕਮਾਂਗਦ ਜੀ ਦਾ ਜੁਆਈ ਅਪਨੀ ਧਰਮ-ਪਤਨੀ (ਰੁਕਮਾਂਗਦ ਰਾਜੇ ਦੀ ਧੀ) ਨੂੰ ਲਿਜਾਣ ਵਾਸਤੇ ਅਪਨੇ ਸੌਹਰੇ (ਰੁਕਮਾਂਗਦ ਜੀ ਦੇ) ਘਰ ਆਇਆ। ਕੁਦਰਤ ਨਾਲ ਉਸਤੋਂ ਅਗਲੇ ਦਿਨ ਇਕਾਦਸੀ ਦਾ ਦਿਨ ਸੀ ਅਤੇ ਉਸ ਦਿਨ ਸਾਰੇ ਸ਼ਹਿਰ ਵਿਚ ਹੀ ਖਾਣ-ਪੀਣ ਦੀ ਹੜਤਾਲ ਸੀ, ਪਰ ਰਾਜ-ਕੁਮਾਰ ਮਹਿਮਾਣ ਨੂੰ ਇਸ ਗੱਲ ਦਾ ਕੁਝ ਭੀ ਪਤਾ ਨਹੀਂ ਸੀ, ਕਿ ਇਕਾਦਸੀ ਦੇ ਦਿਨ ਮੇਰੇ ਸੌਹਰੇ ਘਰ ਅਤੇ ਸੌਹਰੇ ਸ਼ੈਹਰ ਵਿਚ ਖਾਣ-ਪੀਣ ਦੀ ਕੋਈ ਚੀਜ਼ ਨਹੀਂ ਮਿਲਦੀ। ਪਹਿਲੇ ਤਾਂ ਓਹ ਕੁਝ ਸਬਰ ਤੇ ਸੰਗਦਾ ਹੋਯਾ ਚੁੱਪ ਕਰਕੇ ਬੈਠਾ ਰਿਹਾ ਅਤੇ ਸੌਹਰੇ ਘਰ ਦਾ ਸਾਰਾ ਪਰਵਾਰ ਤੇ ਸਾਰਾ ਹੀ ਸ਼ੈਹਰ ਕਾਰ-ਵਿਹਾਰ ਛੱਡਕੇ ਹਰਿ ਸਿਮਰਨ ਤੇ ਸਤਸੰਗ ਵਿਚ ਲੱਗਾ ਹੋਯਾ ਵੇਖਿਆ ਤਾਂ ਹੈਰਾਨ ਜੇਹਾ ਹੋ ਗਿਆ, ਪਰ ਕੋਮਲ-ਸ੍ਵਭਾਵ ਦਾ ਹੋਣ ਕਰਕੇ, ਜਦ ਭੁੱਖ-ਤ੍ਰੇਹ ਨੇ ਬਹੁਤ ਹੀ ਸਤਾਯਾ ਤਾਂ ਉਸਨੇ ਅਪਨੀ ਅਰਧੰਗੀ ਨੂੰ ਬੁਲਾਕੇ ਕਿਹਾ—ਸੁਭੱਦ੍ਰੇ! ਜੇ ਮੈਨੂੰ ਕੁਝ ਖਾਣ-ਪੀਣ ਨੂੰ ਨਾਂ ਮਿਲਿਆ ਤਾਂ ਮੇਰੇ ਪ੍ਰਾਣਾਂ ਦਾ ਅੰਤ ਹੋ ਜਾਏਗਾ। ਏਹ ਸੁਣਕੇ ਉਨ੍ਹਾਂ ਦੀ ਇਸਤ੍ਰੀ ਨੇ ਹੱਥ ਜੋੜਕੇ ਬੜੀ ਨਿਮ੍ਰਤਾ ਨਾਲ ਬੇਨਤੀ ਕੀਤੀ—ਸ੍ਵਾਮੀ ਜੀ! ਅੱਜ ਹਰਿ ਬਾਸਰ ਹੈ, ਅੱਜ ਸਾਰੇ ਸ਼ੈਹਰ ਵਿਚ ਇਕਾਦਸੀ ਦਾ ਵਰਤ ਹੈ, ਸਭ ਬਾਲ-ਬ੍ਰਿਧ, ਗਰੀਬ-ਅਮੀਰ ਵਰਤੀ ਹੋਕੇ ਹਰਿ ਸਿਮਰਨ ਵਿਚ ਬੈਠੇ ਹਨ, ਅੱਜ ਦੇ ਦਿਨ ਮਹਾਨ ਚੰਗੇ ਭਾਗਾਂ ਵਾਲੇ ਨੂੰ ਮੌਤ ਪ੍ਰਾਪਤੀ ਹੁੰਦੀ ਹੈ। ਅੱਜ ਦੇ ਦਿਨ ਮਰਣ ਵਾਲੇ ਨੂੰ ਵਿਸ਼ਨ ਭਗਵਾਨ ਦੇ ਚਰਨਾਂ ਵਿਚ ਵਾਸਾ ਮਿਲਦਾ ਹੈ। ਜੇਕਰ ਅੱਜ ਆਪ ਦੇ ਪ੍ਰਾਣਾਂ ਦਾ ਅੰਤ ਹੋ ਜਾਏਗਾ, ਤਾਂ ਇਸ ਗੱਲ ਦੀ ਚਿੰਤਾ ਨਹੀਂ ਹੈ, ਸਗੋਂ ਮਹਾਨ ਖੁਸ਼ੀ ਹੋਵੇਗੀ, ਕਿਉਂਕਿ ਜਿਸ ਪਦ ਨੂੰ ਰਿਖੀ, ਮੁਨੀ ਤੇ ਜੋਗੀ ਜਨ ਭੀ ਪ੍ਰਾਪਤ ਨਹੀਂ ਕਰ ਸਕਦੇ, ਓਹ ਆਪ

"ਮਿਤੁ ਪੈਝੈ ਮਿਤੁ ਬਿਗਸੈ ਜਿਸ ਮਿਤੁ ਕੀ ਪੈਜ ਭਾਵਏ" ॥

ਇਹ ਗੱਲਾਂ ਕਰਦੇ ਹੀ ਸਨ, ਜਾਂ ਰਾਜ-ਕੁਮਾਰ ਮਹਿਮਾਨ, ਭੁੱਖ-ਤ੍ਰੇਹ ਨਾਲ ਤੜਫਣ-ਲੱਗ ਪਿਆ ਅਤੇ ਉਸਦੇ ਪ੍ਰਾਣ ਪੰਖੇਰੂ ਉੱਡ ਗਏ।

ਪਤੀ ਨੂੰ ਇਸ ਤਰ੍ਹਾਂ ਮਰ ਗਿਆ ਵੇਖਕੇ, ਰਾਜ-ਕੁਮਾਰੀ ਰੁਕਮਾਂਗਦ ਜੀ ਦੀ ਪੁੱਤ੍ਰੀ ਨੇ ਸ਼ੋਕ ਨਹੀਂ ਕੀਤਾ, ਸਗੋਂ ਖੁਸ਼ੀ ਕੀਤੀ ਕਿ ਮੇਰੇ ਪਤੀ ਜੀ ਨੂੰ ਪ੍ਰਭੂ ਜੀ ਨੇ ਅਪਨੇ ਚਰਨਾਂ ਵਿਚ ਨਿਵਾਸ ਦਿੱਤਾ ਹੈ। ਉਸ ਵੇਲੇ ਰਾਜੇ ਸਮੇਤ ਸਾਰੇ ਰਾਜ ਪਰਵਾਰ ਦਾ ਪੂਰਨ ਅਡੋਲ ਨਿਸਚਾ ਵੇਖਕੇ ਪ੍ਰਭੂ ਪਰਮਾਤਮ ਦੇਵ ਪਰਮ ਪ੍ਰਸੰਨ ਹੋਏ ਅਤੇ ਪ੍ਰਤੱਖ ਦਰਸ਼ਨ ਦੇਕੇ ਫੁਰਮਾਯਾ—ਰਾਜਨ ! ਇਹ ਇਕਾਦਸੀ ਬ੍ਰਤ ਉਤਮ ਗਤਿ ਦੇਣ ਵਾਲਾ ਬੇਸ਼ਕ ਹੈ, ਪਰ ਮੁਕਤਿ ਦਾ ਦਾਤਾ 'ਹਰਿ ਨਾਮ' ਸਿਮਰਨ ਹੈ, ਤਾਂਤੇ ਹੁਣ ਤੁਸੀਂ ਕੇਵਲ ਮੁਕਤਿ ਪ੍ਰਾਪਤ ਕਰਨ ਵਾਲਾ ਦੂਜਾ ਸਟੈੱਪ ਅਖਤਯਾਰ ਕਰੋ, ਇਸ ਪੌੜੀ ਦਾ ਦੂਜਾ ਡੰਡਾ—

"ਇਕ ਮਨ ਹੋਇ ਇਕਾਦਸੀ ਗੁਰਮੁਖ ਵਰਤ ਪਤਿਬ੍ਰਤ ਭਾਯਾ" ॥

ਹੈ, ਤਾਂਤੇ ਇਕ ਮਨ ਹੋਕੇ ਨਾਮ ਦਾ ਸਿਮਰਨ ਕਰੋ, ਏਹੋ ਹੀ ਅਸਲ ਇਕਾਦਸੀ ਹੈ। ਇਹ ਕਹਿਕੇ ਉਸਦੇ ਜਵਾਈ ਨੂੰ ਜਿਵਾ ਦਿੱਤਾ ਅਤੇ ਲੋਪ ਹੋ ਗਏ। ਫੇਰ ਤਾਂ ਸਾਰੇ ਸ਼ੈਹਰ ਵਿਚ ਹਰਿ ਸਿਮਰਨ ਦਾ ਪ੍ਰਵਾਹ ਜਾਰੀ ਹੋ ਗਿਆ ਅਤੇ ਨਾਮ-ਸਿਮਰਨ ਦੇ ਪ੍ਰਤਾਪ ਕਰਕੇ ਰਾਜਾ ਰੁਕਮਾਂਗਦ ਪਰਜਾ ਦੇ ਸਮੇਤ ਹੀ ਪ੍ਰਭੂ ਚਰਨਾਂ ਦੇ ਵਿਚ ਇਸ ਤਰ੍ਹਾਂ ਲੀਨ ਹੋ ਗਿਆ :—

"ਜਿਉ ਜਲ ਮਹਿ ਜਲ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟ ਗਏ ਗਵਨ ਪਾਏ ਬਿਸਰਾਮ ॥
ਨਾਨਕ ਪ੍ਰਭੁ ਕੈ ਸਦ ਕੁਰਬਾਨ ॥ (ਸੁਖਮਨੀ)

## (੭੯) ਸ੍ਰੀ ਰਾਮ ਚੰਦ੍ਰ ਜੀ ਦੀ ਕਥਾ।

# ਸ੍ਰੀ ਰਾਮਚੰਦ ਜਿਸ ਰੂਪ ਨ ਰੇਖਿਆ ॥ (ਮਾਰੂ:੫)

# "ਪਾਂਡੇ! ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥা॥ ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ ੩ ॥ (ਗੋਂਡ, ਨਾਮਦੇਵ)

ਸ੍ਰੀ ਰਾਮ ਜੀ ਦਾ ਜਨਮ ਅਯੁਧਯਾ ਦੇ ਮਹਾਰਾਜੇ ਦਸਰਥ ਦੇ ਘਰ

ਮਹਾਰਾਣੀ ਕੁਸ਼ਲਜਾ ਦੇ ਗਰਭ ਤੋਂ ਹੋਇਆ ਸੀ। ਇਨ੍ਹਾਂ ਨੇ ਵਸਿਸ਼ਟਿ ਜੀ ਤੋਂ ਵਿਦਯਾ ਪਾਈ ਸੀ। ਜਦ ਇਹ ਬਾਲਕ ਸਨ ਤਾਂ ਵਿਸ੍ਵਾਮਿਤ੍ਰ ਮੁਨਿ ਇਨ੍ਹਾਂ ਨੂੰ ਅਪਨੇ ਯੱਗ ਦੀ ਰੱਖਿਆ ਵਾਸਤੇ ਅਪਨੇ ਨਾਲ ਬਨ ਵਿਚ ਲੈ ਗਿਆ ਸੀ। ਰਾਹ ਵਿਚ ਜਾਂਦਿਆਂ ਹੀ 'ਤਾੜਕਾ' ਨਾਮ ਦੀ ਰਾਖਸ਼ਨੀ ਇਨ੍ਹਾਂ ਨੇ ਮਾਰੀ ਅਤੇ ਯੱਗ ਸਥਾਨ ਤੇ ਸੁਬਾਹੁ ਆਦਿਕ ਕਿੰਨੇ ਹੀ ਰਾਖਸ਼ਾਂ ਨੂੰ ਮਾਰਕੇ ਵਿਸ੍ਵਾਮਿਤ੍ਰ ਦਾ ਯੱਗ ਪੂਰਾ ਕਰਾਯਾ ਸੀ। ਜਦ ਯੱਗ ਪੂਰਾ ਹੋ ਗਿਆ ਤਾਂ ਏਹ ਅਪਨੇ ਛੋਟੇ ਭਰਾ ਲਛਮਨ ਸਮੇਤ ਵਿਸ੍ਵਾਮਿਤ੍ਰ ਗੁਰੂ ਜੀ ਦੇ ਨਾਲ ਹੀ ਜਨਕਪੁਰੀ ਵਿਚ ਰਾਜਾ ਜਨਕ ਜੀ ਦੇ ਘਰ ਸੀਤਾ ਸ੍ਵਯੰਬਰ ਦੇ ਉਤਸ਼ਵ ਵਿਚ ਗਏ ਸਨ। ਉਥੇ ਇਨ੍ਹਾਂ ਨੇ ਸ਼ਿਵਜੀ ਦਾ ਧਨੁਖ ਤੋੜਕੇ ਸੀਤਾ ਨੂੰ ਵਿਵਾਹਿਆ ਸੀ। ਉਥੇ ਹੀ ਇਨ੍ਹਾਂ ਨੇ ਪਰਸਰਾਮ ਦਾ ਮਾਨ ਮਰਦਨ ਕੀਤਾ ਸੀ, ਫੇਰ ਜਦ ਇਹ ਅਯੁਧਯਾ ਆ ਗਏ, ਤਾਂ ਰਾਜਾ ਦਸਰਥ ਇਨ੍ਹਾਂ ਨੂੰ ਰਾਜ-ਤਿਲਕ ਦੇਕੇ ਆਪ ਬਨ-ਯਾਤ੍ਰਾ ਕਰਨੀ ਚਾਹੁੰਦਾ ਸੀ, ਪਰ ਰਾਣੀ ਕੇਕਈ ਦੇ ਕਹਿਣ ਪੁਰ ਉਸਨੇ ਇਨ੍ਹਾਂ ਨੂੰ ਚੌਦਾਂ ਵਰ੍ਹੇ ਦਾ ਬਨਬਾਸ ਦੇ ਦਿੱਤਾ ਅਤੇ ਰਾਜ-ਗੱਦੀ ਦਾ ਹੱਕਦਾਰ ਕੇਕਈ ਦੇ ਪੁੱਤ੍ਰ ਭਰਤ ਨੂੰ ਕਾਇਮ ਕੀਤਾ। ਜਦ ਇਹ ਬਨ ਨੂੰ ਜਾਣ ਲੱਗੇ ਤਾਂ ਇਨ੍ਹਾਂ ਦਾ ਛੋਟਾ ਭਰਾ ਲਛਮਨ ਤੇ ਇਨ੍ਹਾਂ ਦੀ ਧਰਮ-ਪਤਨੀ ਸ੍ਰੀ ਸੀਤਾ ਜੀ ਭੀ ਇਨ੍ਹਾਂ ਦੇ ਨਾਲ ਤੁਰ ਪਏ। ਇਨ੍ਹਾਂ ਦੇ ਬਨ ਤੁਰ ਜਾਣ ਮਗਰੋਂ, ਰਾਜਾ ਦਸਰਥ ਨੇ ਇਨ੍ਹਾਂ ਦੇ ਵਿਯੋਗ ਵਿਚ ਪ੍ਰਾਣ ਦੇ ਦਿੱਤੇ। ਕੇਕਈ ਅਪਨੇ ਪੁੱਤ੍ਰ ਭਰਤ ਨੂੰ ਰਾਜ-ਸਿੰਘਾਸਨ ਉਤੇ ਬਿਠਾਯਾ ਚਾਹੁੰਦੀ ਸੀ, ਪਰ ਭਰਤ ਨੇ ਸਾਫ ੨ ਕਹਿ ਦਿੱਤਾ, ਕਿ ਇਹ ਰਾਜ਼ ਮੇਰੇ ਵਡੇ ਭਰਾ ਸ੍ਰੀ ਰਾਮਚੰਦ੍ਰ ਜੀ ਦਾ ਹੈ, ਮੈਂ ਇਸਨੂੰ ਕਿਸੇ ਤਰ੍ਹਾਂ ਭੀ ਲੈ ਨਹੀਂ ਸਕਦਾ ਅਤੇ ਉਹ ਇਨ੍ਹਾਂ ਨੂੰ ਮਨਾਉਨ ਦੇ ਵਾਸਤੇ ਬਨ ਵਿਚ ਚਿਤ੍ਰ ਕੂਟ ਮੁਕਾਮ ਉਤੇ ਆਯਾ ਸੀ, ਭਰਤ ਨੇ ਇਨ੍ਹਾਂਨੂੰ ਘਰ ਮੋੜ ਲਿਜਾਨ ਦੀ ਬਹੁਤ ਕੋਸ਼ਸ਼ ਕੀਤੀ, ਪਰ ਰਾਮ ਜੀ ਨੇ ਘਰ ਜਾਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ—ਮੈਨੂੰ ਪਿਤਾ ਜੀ ਨੇ ਚੌਦਾਂ ਸਾਲ ਲਈ ਬਨਬਾਸ ਦਿੱਤਾ ਹੈ, ਮੈਂ ਕਿਸੇ ਤਰ੍ਹਾਂ ਭੀ ਪਿਤਾ ਜੀ ਦੀ ਆਗਯਾ ਦਾ ਉਲੰਘਨ ਨਹੀਂ ਕਰ ਸਕਦਾ। ਸ੍ਰੀ ਰਾਮ ਜੀ ਦਾ ਏਹ ਉੱਤਰ ਸੁਣਕੇ ਭਰਤ ਇਨ੍ਹਾਂ ਦੀਆਂ ਖੜਾਵਾਂ ਲਿਜਾਕੇ, ਸਿੰਘਾਸਨ ਉਤੇ ਉਨ੍ਹਾਂ ਨੂੰ ਰੱਖਕੇ, ਇਨ੍ਹਾਂ ਜੀ ਵਲੋਂ, ਇਨ੍ਹਾਂ ਦੀ ਗੈਰ-ਹਾਜ਼ਰੀ ਵਿਚ ਰਾਜ ਪ੍ਰਬੰਧ

ਕਰਨ ਲੱਗਾ। ਬਨਬਾਸ ਦੇ ਸਮੇਂ ਵਿਚ ਰਾਮ ਜੀ ਨੇ ਕਈਆਂ ਬਨਾਂ, ਪਰਬਤਾਂ ਉਤੇ ਜਾ ੨ ਕੇ ਰਿਖੀਆਂ-ਮੁਨੀਆਂ ਦੇ ਆਸ਼੍ਰਮਾਂ ਤੇ ਜਾਕੇ ਉਨ੍ਹਾਂ ਦੇ ਦਰਸ਼ਨ ਕੀਤੇ ਸਨ ਅਤੇ ਉਨ੍ਹਾਂ ਨੂੰ ਦੁਖ ਦੇਣ ਵਾਲੇ ਰਾਖਸ਼ਾਂ ਦਾ ਨਾਸ ਕੀਤਾ ਸੀ। ਦੰਡਕ ਬਨ ਵਿਚ ਇਕ ਵੇਰੀ ਲੰਕਾ ਦਾ ਰਾਜਾ ਰਾਵਣ ਧੋਖੇ ਨਾਲ ਇਨ੍ਹਾਂ ਦੀ ਧਰਮ ਪਤਨੀ ਨੂੰ ਚੁਰਾਕੇ ਲੰਕਾ ਲੈ ਗਿਆ ਇਸ ਲਈ ਇਨ੍ਹਾਂ ਨੇ ਬਹੁਤ ਸਾਰੇ ਬਾਂਦਰਾਂ ਦੀ ਫੌਜ ਇਕੱਠੀ ਕਰਕੇ, ਉਨ੍ਹਾਂ ਨੂੰ ਨਾਲ ਲੈਕੇ ਲੰਕਾ ਉਤੇ ਚੜ੍ਹਾਈ ਕੀਤੀ ਅਤੇ ਜੁੱਧ ਵਿਚ ਰਾਵਣ ਨੂੰ ਉਸਦੇ ਸਾਥੀਆਂ ਸਮੇਤ ਮਾਰਕੇ, ਲੰਕਾ ਦਾ ਰਾਜ ਉਸਦੇ ਛੋਟੇ ਭਰਾ ਬਿਭੀਖਣ ਨੂੰ ਸੌਂਪ ਦਿੱਤਾ ਸੀ। ਫੇਰ ਆਪ ਆਪਨੀ ਸੁਪਤਨੀ ਨੂੰ ਅਪਨੇ ਦਲ ਵਿਚ ਉਸਦੀ ਅਗਨਿ ਪ੍ਰੀਖਯਾ ਕਰਕੇ ਗ੍ਰਹਿਣ ਕੀਤਾ ਸੀ। ਏਨੇ ਚਿਰ ਵਿਚ ਬਨਬਾਸ ਦੀ ਮਿਆਦ ਮੁੱਕ ਗਈ ਸੀ, ਇਸ ਲਈ ਏਹ ਸੀਤਾ ਨੂੰ ਲੈਂਦੇ ਹੀ ਸਿੱਧੇ ਅਯੁਧਯਾ ਮੁੜ ਆਏ ਅਤੇ ਉਥੇ ਆਕੇ ਸੁਖ ਨਾਲ ਰਾਜ ਕਰਨ ਲੱਗੇ। ਇਨ੍ਹਾਂ ਦਾ ਰਾਜ ਪ੍ਰਬੰਧ ਪ੍ਰਜਾ ਦੇ ਵਾਸਤੇ ਏਨਾ ਸੁਖਦਾਈ ਸੀ, ਕਿ ਸ੍ਰੀ ਗੁਰੂ ਜੀ ਨੇ ਉਸਦੀ ਮਿਸਾਲ ਦਿੱਤੀ ਹੈ, ਯਥਾ— "ਰਾਮਰਾਜ ਰਾਮਦਾਸ ਪੁਰ ਕੀਨੇ ਗੁਰਦੇਵ" ॥

ਰਾਮਾਯਣਾਂ ਵਿਚ ਲਿਖਿਆ ਹੈ, ਕਿ ਇਕ ਵੇਰੀ ਨਾਰਦ ਜੀ ਤਪ ਕਰਨ ਗਏ, ਨਾਰਦ ਦੇ ਤਪ ਭੰਗ ਕਰਨ ਲਈ ਇੰਦ੍ਰ ਨੇ ਕਾਮਦੇਵ ਨੂੰ ਭੇਜਿਆ। ਕਾਮ ਨੇ ਆਕੇ ਨਾਰਦ ਦਾ ਤਪ ਭੰਗ ਕਰਨ ਲਈ ਅਤੇ ਉਸਦੀ ਸਮਾਧੀ ਉੱਥਾਨ ਕਰਨ ਲਈ ਬਥੇਰੀ ਕੋਸ਼ਸ਼ ਕੀਤੀ, ਪਰ ਨਾਰਦ ਜੀ ਦਾ ਮਨ ਵਿਚਲਿਤ ਨਾਂ ਹੋਯਾ, ਤਾਂ ਕਾਮ ਨੇ ਚਰਨੀ ਪੈਕੇ ਮੁਆਫ਼ੀ ਮੰਗੀ ਅਰ ਘਰ ਮੁੜ ਗਿਆ। ਨਾਰਦ ਦਾ ਤਪ ਸਫਲ ਹੋਯਾ, ਉਸਨੂੰ ਇਸ ਗੱਲ ਦਾ ਬੜਾ ਮਾਨ ਹੋ ਗਿਆ ਜੋ ਮੈਂ ਕਾਮਨੂੰ ਜਿੱਤ ਲਿਆ ਹੈ, ਇਹ ਗੱਲ ਉਸਨੇ ਬ੍ਰਹਮਾਂ ਨੂੰ ਜਾਕੇ ਕਹੀ, ਸ਼ਿਵਜੀ ਨੂੰ ਕਹੀ ਅਤੇ ਵਿਸ਼ਨੂ ਜੀ ਨੂੰ ਭੀ ਕਹੀ—ਕਿ ਕਾਮ ਮੈਨੂੰ ਜਿੱਤਨ ਆਯਾ ਸੀ, ਪਰ ਅੰਤ ਹਾਰਕੇ ਚਰਨੀ ਪਿਆ ਅਤੇ ਮੁਆਫ਼ੀ ਮੰਗਕੇ ਘਰ ਨੂੰ ਚਲਾ ਗਿਆ, ਮੈਂ ਇਸ ਤਰ੍ਹਾਂ ਕਾਮ ਉਤੇ ਫਤੇ ਪਾਈ ਹੈ। ਏਹ ਸੁਣਕੇ ਤਿੰਨਾਂ ਦੇਵਤਿਆਂ ਨੇ ਹੀ ਉਸਦੀ ਉਸਤਤਿ ਕੀਤੀ। ਪਰ ਜਦ ਬੈਕੁੰਠ ਲੋਕ ਤੋਂ ਨਾਰਦ ਤੁਰਿਆ ਤਾਂ ਭਗਵਾਨ ਵਿਸ਼ਨੂ ਨੇ ਇਕ ਮਾਯਾ ਵਰਤਾਈ, ਜਿਸ ਰਸਤੇ ਥਾਨੀ ਨਾਰਦ ਜਾ ਰਿਹਾ ਸੀ, ਉਸ ਰਸਤੇ ਵਿਚ ਇਕ ਸੁੰਦਰ ਨਗਰ ਬਣ ਗਿਆ ਉਥੋਂ ਦਾ ਰਾਜਾ ਸੀ

ਸੀ, ਉਸਨੇ ਨਾਰਦ ਜੀ ਦੀ ਬੜੀ ਆਉ-ਭਗਤਿ ਕੀਤੀ ਅਤੇ ਅਪਨੀ ਕਿਸ਼ੋਰਾ-ਵਸਥਾ ਸਪੁੱਤ੍ਰੀ ਦਾ ਹੱਥ ਵਿਖਾਕੇ ਨਾਰਦ ਜੀ ਨੂੰ ਪੁੱਛਿਆ ਮੈਂ ਹੁਣ ਇਸਦਾ ਸ੍ਵਯੰਬਰ ਰਚਾਉਨ ਲੱਗਾ ਹਾਂ, "ਇਸਦਾ ਪਤਿ ਕੈਸਾ ਹੋਵੇਗਾ, ਇਸਨੂੰ ਸੌਹੁਰੇ ਘਰ ਦਾ ਸੁਖ ਕੈਸਾ ਹੋਵੇਗਾ, ਆਦਿ" ਉਸਦੀਆਂ ਰੇਖਾਂ ਲੱਛਮੀ ਦੇ ਸਮਾਨ ਹੀ ਸਨ, ਅਸਲ ਵਿਚ ਓਹ ਸੀ ਭੀ ਲੱਛਮੀ, ਨਾਰਦ ਨੂੰ ਨਿਸ਼ਚਿਤ ਹੋ ਗਿਆ, ਕਿ ਇਸਦਾ ਪਤਿ ਤਿੰਨਾਂ-ਲੋਕਾਂ ਦਾ ਪੂਜਯ ਸ੍ਵਾਮੀ ਹੋਵੇਗਾ। ਉਹ ਜਾਣਦਾ ਸੀ, ਜੋ ਤਿੰਨਾਂ ਲੋਕਾਂ ਦਾ ਪੂਜਯ ਸ੍ਵਾਮੀ ਵਿਸਨੂ ਹੈ, ਉਸਦੇ ਸਮਾਨ ਹੀ ਇਸਦਾ ਪਤਿ ਹੋਵੇਗਾ । ਉਥੇ ਹੀ ਨਾਰਦ ਨੂੰ ਫੁਰਣਾ ਹੋ ਗਿਆ ਕਿ ਕੇਹਾ ਹੀ ਚੰਗਾ ਹੋਵੇ, ਜੋ ਏਹ ਮੇਰੀ ਹੀ ਪਤਨੀ ਹੋ ਜਾਵੇ, ਪਰ ਇਸਨੇ ਤਾਂ ਸ੍ਵਯੰਬਰ ਵਿਚ ਪਤਿ ਨੂੰ ਵਰਨਾ ਹੈ, ਜੇ ਮੇਰਾ ਸੁੰਦਰ ਸਰੂਪ ਹੋਵੇਗਾ, ਤਾਂ ਅਵੱਸ਼ ਹੀ ਮੈਨੂੰ ਵਰ ਲਵੇਗੀ, ਤਾਂਤੇ ਮੈਂ ਅਪਨੇ ਸਰੂਪ ਨੂੰ ਸੁੰਦਰ ਬਨਾਉਨ ਦਾ ਯਤਨ ਕਰਾਂ, ਫੇਰ ਵਿਚਾਰ ਆਯਾ, ਜੋ ਸਭ ਤੋਂ ਵਧੀਕ ਸੁੰਦਰ ਸ੍ਰੀ ਵਿਸ਼ਨੂ ਭਗਵਾਨ ਹਨ, ਮੈਂ ਉਨ੍ਹਾਂ ਦਾ ਸਰੂਪ ਦੋ ਘੜੀਆਂ ਵਾਸਤੇ ਮੰਗ ਲਿਆਵਾਂ ਤਾਂ ਮੇਰਾ ਕਾਰਜ ਰਾਸ ਹੋ ਜਾਵੇਗਾ, ਜਦ ਮੈਂ ਵਿਸ਼ਨੂ ਸਰੂਪ ਹੋਕੇ ਬੈਠਾ ਹੋਵਾਂਗਾ, ਤਾਂ ਫੇਰ ਅਵੱਸ਼ ਹੀ ਏਹ ਮੈਨੂੰ ਵਰ ਲਏਗੀ। ਏਹ ਸੋਚਦਾ ਹੀ ਉਥੋਂ ਉੱਠਕੇ ਵੈਕੁੰਠ ਵਿਚ ਚਲਾ ਗਿਆ, ਵਿਸ਼ਨੂ ਜੀ ਨੇ ਬੜਾ ਆਦਿਰ ਕੀਤਾ ਅਤੇ ਏਡੀ ਛੇਤੀ ਨਾਲ ਮੁੜਕੇ ਪਿਛਲੇ ਪੈਰੀਂ ਭੱਜੇ ਔਣ ਦਾ ਕਾਰਣ ਪੁੱਛਿਆ। ਨਾਰਦ ਨੇ ਕਿਹਾ—ਭਗਵਨ ! ਮੈਂ ਆਪ ਜੀ ਪਾਸੋਂ ਇਕ ਵਸਤੂ ਮੰਗਨ ਆਯਾ ਹਾਂ। ਜੇਕਰ ਆਪ ਕੇਵਲ ਦੋ ਢਾਈ ਘੜੀਆਂ ਵਾਸ ਤੇ ਅਪਨਾ ਰੂਪ ਮੈਨੂੰ ਦੇ ਦਿਓ, ਤਾਂ ਮੈਨੂੰ ਬੜਾ ਸੁਖ ਹੋਵੇਗਾ ਅਤੇ ਮੇਰ' ਹਰ ਤਰ੍ਹਾਂ ਨਾਲ ਭਲਾ ਹੋਵੇਗਾ, ਭਗਵਾਨ ਨੇ ਬਥੇਰਾ ਪੁੱਛਿਆ ਇਸਦਾ ਕਾਰਣ ਕੀ ਹੈ ? ਪਰ ਨਾਰਦ ਨੇ ਵਿਚਲਾ ਭੇਦ ਇਸ ਲਈ ਨਾਂ ਖੋਲ੍ਹਿਆ ਕਿ ਕਿਤੇ ਇਨ੍ਹਾਂ ਨੂੰ ਪਤਾ ਲੱਗ ਗਿਆ ਤਾਂ ਏਹ ਭੀ ਸੁਯੰਬਰ ਤੇ ਚਲੇ ਜਾਣਗੇ ਅਤੇ ਏਹ ਉਸਨੂੰ ਵਰ ਲੈਣਗੇ। ਇਸ ਮਨ ਦੇ ਕਪਟ ਕਰਕੇ ਨਾਰਦ ਜੀ ਨੇ ਭੇਦ ਕੋਈ ਨਾਂ ਖੋਲ੍ਹਿਆ ਅਤੇ ਏਹੋ ਕਿਹਾ—ਕੋਈ ਖਾਸ ਗੱਲ ਹੈ, ਤੁਹਾਡੇ ਰੂਪ ਦੇਣ ਨਾਲ ਹੀ ਮੇਰਾ ਭਲਾ ਹੋਵੇਗਾ। ਭਗਵਾਨ ਨੂੰ ਤਾਂ ਸਭ ਕੁਝ ਮਲੂਮ ਸੀ ਅਤੇ ਉਨ੍ਹਾਂ ਨੇ ਆਪ ਹੀ ਤਾਂ ਨਾਰਦ ਦਾ ਹੰਕਾਰ ਤੋੜਨ ਵਾਸਤੇ ਇਹ ਇਕ ਮਾਯਾ ਦੀ ਖੇਡ ਰਚਾਈ ਸੀ। ਇਸ ਲਈ ਨਾਰਦ ਨੂੰ

ਆਪ ਨੇ ਉੱਤਰ ਦਿੱਤਾ—ਨਾਰਦ ! ਜਿਸ ਗੱਲ ਵਿਚ ਤੇਰਾ ਭਲਾ ਹੋਵੇਗਾ, ਅਸੀ ਓਹੀ ਕੰਮ ਕਰਾਂਗੇ। ਇਹ ਸੁਣਕੇ ਨਾਰਦ ਪ੍ਰਸੰਨ ਮਨ ਨਾਲ ਮੁੜ ਗਿਆ ਅਤੇ ਮੁੜਕੇ ਉਸੇ ਹੀ ਦਿਵਜ ਨਗਰ ਵਿਚ ਚਲਾ ਗਿਆ, ਜਿਥੇ ਕਮਲਾ-ਸਰੂਪ ਸਜਾਮਾ ਦੇ ਸ੍ਵੰਬਰ ਵਾਸਤੇ ਰਾਜੇ ਮਹਾਰਾਜੇ, ਦੇਵਤੇ ਤੇ ਦੈਂਤ ਇਕੱਠੇ ਹੋਏ ਸਨ। ਉਸ ਵੇਲੇ ਨਾਰਦ ਦਾ ਸਰੀਰ ਤਾਂ ਠੀਕ ਵਿਸ਼ਨੂੰ ਜੀ ਦੇ ਸਰੀਰ ਵਰਗਾ ਸੁੰਦਰ ਸੀ, ਪਰ ਮੂੰਹ ਬਾਂਦਰ ਦਾ ਸੀ। ਜਦ ਓਹ ਸੁੰਦਰੀ ਬਿਜੈ ਮਾਲਾ ਲੈਕੇ ਪਤਿ ਵਰਨ ਦੀ ਇੱਛਾ ਨਾਲ ਰਾਜ-ਕੁਮਾਰਾਂ ਦੀ ਸਭਾ ਵਿਚ ਆਈ, ਤਾਂ ਨਾਰਦ ਉੱਚਾ ਹੋ ਹੋ ਕੇ ਅਪਨਾ ਸਰੂਪ ਵਿਖਾਕੇ, ਸੁੰਦਰੀ ਦੇ ਮਨ ਨੂੰ ਅਪਨੇ ਉੱਪਰ ਮੋਹਤ ਕਰਨ ਦੀ ਕੋਸ਼ਸ਼ ਕਰੇ, ਉਥੇ ਸ੍ਰੀ ਵਿਸ਼ਨੂੰ ਜੀ ਭੀ ਗਏ ਹੋਏ ਸਨ, ਜੋ ਉਥੇ ਤਾਂ ਨਾਰਦ ਨੂੰ ਨਾਂ ਦਿੱਸੇ, ਸੁੰਦਰੀ ਨੇ ਬਿਜੈ ਮਾਲ ਵਿਸ਼ਨੂੰ ਜੀ ਦੇ ਗਲ ਪਾ ਦਿੱਤੀ। ਉਸੇ ਵੇਲੇ ਵਿਸ਼ਨ ਜੀ ਦੇ ਦਰਬਾਨਾਂ ਜੈ-ਬਿਜੈ ਨੇ ਨਾਰਦ ਦੀ ਹਰਕਤ ਨੂੰ ਵੇਖਕੇ ਮੁਸਕ੍ਰਾਯਾ ਅਤੇ ਨਾਲ ਹੀ ਕਿਹਾ—"ਨਾਰਦ ! ਅਪਨਾ ਮੂੰਹ ਤਾਂ ਵੇਖ" ! ਜਦ ਨਾਰਦ ਨੇ ਪਾਣੀ ਵਿਚੋਂ ਮੂੰਹ ਵੇਖਿਆ ਤਾਂ ਬਾਂਦਰ ਦਾ ਮੂੰਹ ਵੇਖਕੇ, ਉਸਨੂੰ ਬੜਾ ਭਾਰਾ ਕ੍ਰੋਧ ਆਯਾ। ਪਹਿਲਾਂ ਉਸਨੇ ਜੈ-ਬਿਜੈ ਨੂੰ ਕ੍ਰੋਧ ਵਿਚ ਸਰਾਪ ਦਿੱਤਾ—ਦੁਸ਼ਟੋ ! ਤੁਸੀ ਮੈਨੂੰ ਹਾਸਾ ਕੀਤਾ ਹੈ, ਇਸ ਲਈ ਤੁਸੀ ਰਾਖਸ਼ ਜੂਨ ਪਾਓ, ਓਹ ਜੈ-ਬਿਜੈ ਹੀ ਰਾਵਨ ਤੇ ਕੁੰਭਕਰਨ ਹੋਏ। ਫੇਰ ਉਸੇ ਹੀ ਕ੍ਰੋਧ ਨਾਲ ਵੈਕੁੰਠ ਵੱਲ ਵਿਸ਼ਨੂੰ ਭਗਵਾਨ ਨੂੰ ਮਿਲਨ ਜਾ ਰਿਹਾ ਸੀ, ਉਸਦੇ ਮਨ ਵਿਚ ਬੜਾ ਭਾਰਾ ਕ੍ਰੋਧ ਸੀ, ਉਸਦਾ ਖਿਆਲ ਸੀ, ਕਿ ਮੈਂ ਜਾਕੇ ਵਿਸ਼ਨੂੰ ਨੂੰ ਸਰਾਪ ਦੇਵਾਂਗਾ ਜਾਂ ਉਂਵ ਹੀ ਮਾਰ ਦੇਵਾਂਗਾ, ਜਿਸਨੇ ਜਗਤ ਵਿਚ ਮੇਰਾ ਮਖੌਲ ਉਡਾਇਆ ਹੈ, ਇਨ੍ਹਾਂ ਭਾਵਾਂ ਨੂੰ ਲੈਕੇ ਜਾਂਦੇ ਹੋਏ ਨਾਰਦ ਨੂੰ ਰਾਹ ਵਿਚ ਹੀ ਵਿਸ਼ਨੂੰ ਭਗਵਾਨ ਜੀ ਮਿਲ ਪਏ, ਉਸ ਵੇਲੇ ਉਨ੍ਹਾਂ ਦੇ ਨਾਲ ਓਹੀ ਕਮਲਾ-ਸਰੂਪ ਰਾਜ ਦੁਲਾਰੀ ਸੀ, ਉਨ੍ਹਾਂ ਦੋਹਾਂ ਨੂੰ ਵੇਖਕੇ ਨਾਰਦ ਦੇ ਕ੍ਰੋਧ ਦਾ ਪਾਰਾ ਹੋਰ ਭੀ ਉੱਚਾ ਹੋ ਗਿਆ। ਪੂਰਨ ਕ੍ਰੋਧ ਨਾਲ ਭਰਕੇ ਨਾਰਦ ਨੇ ਕਿਹਾ—ਹੇ ਭਗਵਨ ! :—

"ਪਰ ਸੰਪਦਾ ਤੁਮ ਸਕੋ ਨ ਦੇਖੀ॥ ਤੁਮਰੇ ਈਰਖਾ ਕਪਟ ਵਿਸੇਖੀ॥
ਮਥਤ ਸਿੰਧ ਰੁਦ੍ਰਹਿ ਬੌਰਾਯਹੁ॥ ਸੁਰਨ ਪ੍ਰੇਰਿ ਬਿਖ ਪਾਨ ਕਰਾਯਹੁ॥
ਦੋਹਰਾ—ਅਸੁਰ ਸੁਰਾ ਬਿਖ ਸੰਕਰਹਿ ਆਪ ਰਮਾ ਮਣਿ ਚਾਰ॥

ਚੌਪਈ–ਪਰਮ ਸੁਤੰਤ੍ਰ ਨ ਸਿਰ ਪਰ ਕੋਈ ॥ ਭਾਵੈ ਮਨਹਿੰ ਕਰਹੁ ਤੁਮ ਸੋਈ ॥
ਭਲੇ ਮੰਦ, ਮੰਦਹਿ ਭਲ ਕਰਹੁ ॥ ਵਿਸਮਯ ਹਰਖ ਨ ਹਿਯ ਕਛੁ ਧਰਹੁ ॥
ਡਹਕਿ ਡਹਕਿ ਪਰ ਕੇ ਸਬ ਕਾਹੁ ॥ ਅਤਿ ਅਸ਼ੰਕ ਮਨ ਸਦਾ ਉਛਾਹੁ ॥
ਕਰਮ ਸੁਭਾ ਸੁਭ ਤੁਮਹਿੰ ਨ ਬਾਧਾ ॥ ਅਬ ਲਗਿ ਤੁਮ੍ਹੈਂ ਨ ਕਾਹੂੰ ਸਾਧਾ ॥
ਭਲੇ ਭਵਨ ਅਬ ਪਾਵਨ ਦੀਨਾ ॥ ਪਾਵਹੁਗੇ ਫਲ ਆਪਨ ਕੀਨਾ ॥
ਵੰਚੇਉ ਮੋਹਿੰ ਜਵਨ ਧਰਿ ਦੇਹਾ ॥ ਸੋਇ ਤਨੁ ਧਰਹੁ ਸ੍ਰਾਪ ਮਮ ਏਹਾ ॥
ਕਪਿ ਆਕ੍ਰਿਤਿ ਤੁਮ ਕੀਨ੍ਹ ਹਮਾਰੀ ॥ ਕਰਿਹਹਿੰ ਕੀਸ ਸਹਾਇ ਤੁਮਾਰੀ ॥
ਮਮ ਅਪਕਾਰ ਕੀਨ੍ਹ ਤੁਮ ਭਾਰੀ ॥ ਨਾਰਿ ਬਿਰਹ ਤੁਮ ਹੋਵ ਦੁਖਾਰੀ ॥

ਇਸ ਤਰ੍ਹਾਂ ਦੇ ਸ੍ਰਾਪ ਦੇ ਵੱਸ ਹੋਕੇ ਸ੍ਰੀ ਵਿਸ਼ਨ ਜੀ ਨੇ ਰਾਮਅਵਤਾਰ ਧਾਰਿਆ ਸੀ, ਨਾਰਦ ਦਾ ਜਦ ਮਾਨ ਤੇ ਮੋਹ ਮਿਟ ਗਿਆ ਤਾਂ ਉਸਨੇ ਭਾਵੇਂ ਬਤੇਰਾ ਪਛਤਾਵਾ ਕੀਤਾ ਸੀ ਅਤੇ 'ਬ੍ਰਿਥਾ ਹੋਇ ਸ੍ਰਾਪ ਮਮ' ਭੀ ਕਿਹਾ ਸੀ, ਪਰ ਪ੍ਰਭੂ ਨੇ ਫੁਰਮਾਯਾ, ਕਿ ਏਹ ਜੋ ਤੂੰ ਸ੍ਰਾਪ ਦਿੱਤਾ ਹੈ–ਏਹ ਮੇਰੀ ਮਰਜ਼ੀ ਦੇ ਅਨੁਕੂਲ ਹੋਕੇ ਹੀ ਦਿੱਤਾ ਹੈ, ਮੇਰੀ ਰਜ਼ਾ ਹੀ ਐਸੀ ਸੀ।



(੮੦) ਸ੍ਵਾਮੀ ਰਾਮਾਨੰਦ ਦੀ ਕਥਾ।

## "ਰਾਮਾਨੰਦ ਸ੍ਵਾਮੀ ਰਮਤ ਬ੍ਰਹਮ ॥ ਗੁਰ ਕਾ ਸਬਦ ਕਾਟੈ ਕੋਟ ਕਰਮ" ॥

ਸ਼੍ਰੀਆਂ ਦੀ ਭੀ ਸ੍ਰੀ ਜਗਤ-ਮਾਤਾ ਜਾਨਕੀ ਜੀ ਨੇ ਜੀਵਾਂ ਉਤੇ ਪਰਮ ਕ੍ਰਿਪਾਲ ਹੋਕੇ, ਉਨ੍ਹਾਂ ਦੇ ਕਲਯਾਣ ਦੇ ਵਾਸਤੇ ਜੋ ਸੰਪ੍ਰਦਾਯ ਚਲਾਇਆ ਸੀ, ਜਗਤ-ਪ੍ਰਸਿੱਧ ਉਸਦਾ ਨਾਮ 'ਸ੍ਰੀ ਸੰਪ੍ਰਦਾਯ' ਹੈ। ਇਸ ਸ੍ਰੀ ਸੰਪ੍ਰਦਾਇ ਵਿਚ ਸ੍ਰਿਸ਼ਟੀ ਦੇ ਅਰੰਭ ਤੋਂ ਸ੍ਰੀ ਰਾਮ ਮੰਤ੍ਰ ਦਾ ਹੀ ਪ੍ਰਚਾਰ ਅਚਾਰਜਾਂ ਦ੍ਵਾਰੇ ਹੁੰਦਾ ਚਲਾ ਆ ਰਿਹਾ ਹੈ। ਮਹਾਰਾਣੀ ਸੀਤਾ ਜੀ ਨੇ ਅਪਨੇ ਪਰਮ ਪਿਆਰੇ ਸਿੱਖ 'ਮਾਰੁਤਿ' ਨੂੰ ਜਿਸ 'ਛੇ ਅੱਖਰੇ' ਮੰਤ੍ਰ ਰਾਜ ਦਾ ਉਪਦੇਸ਼ ਕੀਤਾ ਸੀ। ਓਹ ਚਿਰਜੀਵੀ ਬ੍ਰਹਮਾ ਜੀ ਵਰਗੇ ਮਹਾਰਿਖਿ ਦ੍ਵਾਰਾ ਸਤਯੁਗ ਵਿਚ ਸੰਭਾਲ ਨਾਲ ਰਿਹਾ। ਤ੍ਰੇਤਾ ਵਿਚ ਵਸਿਸ਼ਟ ਜੀ ਨੇ ਉਸਦਾ ਪ੍ਰਚਾਰ ਤੇ ਸਾਂਭ ਕੀਤੀ। ਦ੍ਵਾਪਰ ਵਿਚ ਪਰਾਸਰ ਵਿਆਸ ਅਤੇ ਸੁਕਦੇਵ ਜੀ ਨੇ ਉਸਦੀ ਸੰਭਾਲ ਅਤੇ ਪ੍ਰਚਾਰ ਕੀਤਾ। ਕਲਿਜੁਗ ਵਿਚ ਸ੍ਰੀ ਸ੍ਵਾਮੀ ਪੁਰਖੋਤਮਾ ਚਾਰਜ ਤੋਂ ਲੈਕੇ ਸ੍ਰੀ ਸ੍ਵਾਮੀ ਰਾਘਵਾਚਾਰਜ ਤਕ ਪਹਿਲੇ ਅਚਾਰਜਾਂ ਨੇ ਇਸ ਮੰਤ੍ਰ ਰਾਜਾਸ਼੍ਰਿਤ ਸ੍ਰੀ ਸੰਪ੍ਰਦਾਯ ਦੀ ਰਖਯਾ ਵਿਚ ਅਪਨੀ ਸਾਰੀ ਤਾਕਤ ਖ਼ਰਚ ਕਰ ਦਿੱਤੀ।

ਈਸਾ ਦੀ ੧੩ ਵੀਂ ਸਦੀ ਵਿਚ ਸ੍ਵਾਮੀ ਰਾਘਵਾਨੰਦਾਚਾਰਜ ਜੀ ਮਹਾਰਾਜ ਕਾਸ਼ੀ ਵਿਚ ਇਸ ਚਿੰਤਾ ਵਿਚ ਮਗਨ ਸਨ ਕਿ 'ਹੁਣ ਕਲਿਜੁਗ ਜ਼ੋਰ ਨਾਲ ਅਪਨੀ ਜੁਆਨੀ ਵੱਲ ਵਧਦਾ ਜਾ ਰਿਹਾ ਹੈ। ਹਿੰਦੂ-ਰਾਜ ਦਾ ਅਕਸਰ ਭਾਰਤ ਵਿਚੋਂ ਅੰਤ ਹੋਣ ਲਗ ਗਿਆ ਹੈ। ਮੁਸਲਮ-ਰਾਜ ਜ਼ੋਰਾਵਰ ਹੁੰਦਾ ਜਾ ਰਿਹਾ ਹੈ। ਮੇਰੇ ਅਨੇਕਾਂ ਸਿੱਖਾਂ ਵਿਚੋਂ ਅਜੇਹਾ ਇਕ ਭੀ ਪ੍ਰਤੀਤ ਨਹੀਂ ਹੁੰਦਾ, ਜੋ ਇਸ ਵਿਕਟ ਸਮੇਂ ਵਿਚ ਸੰਪ੍ਰਦਾਯ ਦੀ ਪੂਰੀ੨ ਤਰ੍ਹਾਂ ਨਾਲ ਰਖਯਾ ਕਰ ਸੱਕੇ। ਪਹਿਲੇ ਅਚਾਰਜਾਂ ਦ੍ਵਾਰੇ ਚਲਾਈ ਹੋਈ ਅਤੇ ਸੰਭਾਲੀ ਹੋਈ ਸੰਪ੍ਰਦਾਯ ਕਾਲ ਦੀ ਗਤੀ ਨਾਲ ਅੱਜ ਮੇਰੇ ਆਚਾਰਜਪਣੇ ਵਿਚ ਡਾਵਾਂ-ਡੋਲ ਅਵਸਥਾ ਨੂੰ ਪ੍ਰਾਪਤ ਹੋ ਚੁੱਕੀ ਹੈ। ਇਸਦੀ ਰਖਯਾ ਦਾ ਭਾਰ ਅਪਨੀ ਇਸ ਬ੍ਰਿਧ ਉਮਰਾ ਵਿਚ ਮੈਂ ਕਿਸਨੂੰ ਸੌਂਪਾ?

ਜਿਸ ਵੇਲੇ ਸ੍ਵਾਮੀ ਰਾਘਵਾਚਾਰਜ ਜੀ ਇਸ ਚਿੰਤਾ ਵਿਚ ਚਿੰਤਤ ਹੋ ਰਹੇ ਸਨ, ਉਸ ਵੇਲੇ ਤੀਰਥ ਰਾਜ ਪ੍ਰਯਾਗ ਵਿਚ ਪੰਡਿਤ ਵਰ ਪੁਸ਼ਪ ਸਦਨ ਸ਼ਰਮਾ ਦੇ ਘਰ ਵਿਚ, ਮਾਤਾ ਸੁਸ਼ੀਲਾ ਦੀ ਭਾਗੇ ਭਰੀ ਗੋਦ ਵਿਚ ਬਾਲਾਵਸਥਾ ਸੁੱਖ ਮਾਣਕੇ, ਬਾਲਕ ਰਾਮਾਨੰਦ ਜੀ ਵਿਦਯਾਰੰਭ ਦੀ ਯੋਗਤਾ ਦੀ ਉਮਰਾ ਵਿਚ ਪਹੁੰਚ ਚੁੱਕੇ ਸਨ। ਰਾਮਾਨੰਦ ਜੀ ਦੇ ਪਿਤਾ ਨੇ ਛੇ ਵਰ੍ਹੇ ਦੀ ਉਮਰਾ ਵਿਚ ਉਨ੍ਹਾਂ ਦਾ ਜਨੇਊ-ਸੰਸਕਾਰ ਕਰਾ ਦਿੱਤਾ ਅਤੇ ਕਾਂਸ਼ੀ ਵਿਚ ਰਾਘਵਾਨੰਦਾਚਾਰਜ ਜੀ ਦੇ ਆਸ਼੍ਰਮ ਵਿਚ ਉਨ੍ਹਾਂ ਨੂੰ ਦਾਖ਼ਲ ਕਰਾਕੇ ਘਰ ਮੁੜ ਆਏ ਸਨ।

ਬ੍ਰਹਮਚਾਰੀ ਰਾਮਾਨੰਦ ਨੇ ਸ੍ਰੀ ਰਾਘਵਾਨੰਦ ਸ੍ਵਾਮੀ ਜੀ ਦੇ ਕੋਲ ਸਾਂਗੋਪਾਂਗ ਸਾਰੇ ਸ਼ਾਸ਼ਤ੍ਰਾਂ ਦਾ ਪੜ੍ਹਨਾ ਸਮਾਪਤ ਕਰਕੇ, ਅਪਨੀ ਬੁਧਿ ਦੀ ਚਾਤੁਰੀ ਦੇ ਰਾਹੀਂ ਸਾਰੇ ਸੰਸਾਰ ਦੇ ਵਿਦ੍ਵਾਨਾਂ ਵਿਚ ਇਕ ਅਨੋਖੀ-ਲੈਹਰ ਪੈਦਾ ਕਰ ਦਿੱਤੀ ਸੀ। ਬ੍ਰਹਮਚਾਰੀ ਰਾਮਾਨੰਦ ਦੀ ਤੇਜ੍ਵਸ਼ਨੀ ਵਿਦਯਾ ਅਤੇ ਸੂਰਜ ਸਮ ਕ੍ਰਾਂਤਿ ਯੁਕਤ ਮੁਖ-ਮੰਡਲ ਦੇ ਅਨੰਤ ਤੇਜ ਨੇ ਸਾਰੇ ਵਿਦ੍ਵਾਨਾਂ ਨੂੰ ਦੰਗ ਕਰ ਦਿੱਤਾ। ਸੰਸਾਰ ਦੇ ਸਾਰੇ ਵਿਦ੍ਵਾਨਾਂ ਨੇ ਸਮੇਂ-ਸਮੇਂ ਸਿਰ ਇਨ੍ਹਾਂ ਨਾਲ ਮੇਲ-ਮਿਲਾਪ ਕਰਕੇ ਆਪਨਾ ਮੱਤ ਨਿਸਚਿਤ ਕਰ ਲਿਆ ਕਿ ਅੱਜ ਭਾਰਤ ਵਰਖ ਵਿਚ ਇਕ ਭੀ ਅਜੇਹਾ ਪੁਰਸ਼ ਨਹੀਂ ਹੈ, ਜੋ ਇਨ੍ਹਾਂ ਦੇ ਸਾਹਮਣੇ ਆਪਨੀ ਗੌਰਵਤਾ ਪ੍ਰਗਟ ਕਰ ਸੱਕੇ। ਸਾਸ਼ਤ੍ਰੀਯ ਪ੍ਰਸੰਗ ਵਿਚ ਬ੍ਰਹਮਚਾਰੀ ਜੀ ਮਹੱਲਤ ਬੱਧਿ ਦੇ ਵਿਕਾਸ ਨੂੰ ਵੇਖਕੇ ਰਾਘਵਾਨੰਦ ਅਚਾਰਜ ਦਾ ਹਿਰਦਾ

ਭਰ ਆਇਆ। ਉਨ੍ਹਾਂ ਦੇ ਟੁੱਟੇ ਹੋਏ ਦਿਲ ਨੂੰ ਕੁਝ ੨ ਧੀਰਜ ਮਿਲਿਆ। ਆਸ ਬੱਝ ਗਈ ਕਿ ਹੁਣ ਸਾਡਾ ਧਰਮ ਜ਼ਰੂਰ ਹੀ ਬਚ ਸਕੇਗਾ। ਬ੍ਰਹਮਚਾਰੀ ਰਾਮਾਨੰਦ ਜੀ ਨੇ ਵਿਦਯਾ ਸਮਾਪਤੀ ਦੇ ਮਗਰੋਂ ਅਪਨੇ ਮਾਤਾ-ਪਿਤਾ ਜੀ ਦੀ ਪ੍ਰਸੰਨਤਾ ਭਰੀ ਆਗਯਾ ਲੈਕੇ ਵੈਸ਼ਨਵ ਸੰਨਯਾਸੀ ਹੋਣਾ ਨਿਸਚੈ ਕਰ ਲਿਆ। ਸ੍ਰੀ ਰਾਘਵਾਨੰਦ ਅਚਾਰਜ ਨੇ ਆਪਨੇ ਇਸ ਸੁਪਾਤ੍ਰ ਵਿਦਯਾਰਥੀ ਨੂੰ ਸੰਨਿਆਸੀ ਬਣਾਕੇ, ਥੋੜੇ ਸਮੇਂ ਵਿਚ ਹੀ ਅਚਾਰਜ-ਪਣੇ ਦਾ ਸਾਰਾ-ਭਾਰ ਉਸਨੂੰ ਸੌਂਪ ਦਿੱਤਾ ਅਤੇ ਆਪ 'ਸਾਕੇਤ-ਵਾਸੀ' ਹੋ ਗਏ।

ਸ੍ਵਾਮੀ ਸ੍ਰੀ ਰਾਮਾਨੰਦਾਚਾਰਜ ਜੀ ਮਹਾਰਾਜ ਨੇ ਭਾਰਤ ਵਰਸ਼ ਦੇ ਇਕ ਸਿਰੇ ਤੋਂ ਲੈਕੇ ਦੂਜੇ ਸਿਰੇ ਤੱਕ ਸ੍ਰੀ ਸੰਪ੍ਰਦਾਯ-ਵੈਸ਼ਨਵ ਧਰਮ ਦੇ ਨਿਯਮਾਂ ਅਤੇ ਤੱਤ੍ਵਾਂ ਦਾ ਸੁਨੇਹਾ ਪਹੁੰਚਾਉਨ ਵਿਚ ਪੂਰਨ ਸਫਲਤਾ ਪ੍ਰਾਪਤ ਕੀਤੀ। ਉਨ੍ਹਾਂ ਨੇ ਆਪਨੇ ਅਚਾਰਜਪਣੇ ਦੇ ਸਮੇਂ ਵਿਚ ਭਾਰਤ ਵਰਸ਼ ਦੇ ਹਿਰਦੇ ਉਤੇ ਅਪਨੀ ਜਿੱਤ ਸ਼ਕਤੀ ਦੀ ਪ੍ਰਭੁਤਾ ਕਾਇਮ ਕਰਨ ਵਿਚ ਜੋ ਸਫਲਤਾ ਪ੍ਰਾਪਤ ਕੀਤੀ ਸੀ, ਉਸਦੀ ਬਰਾਬਰੀ ਸੰਸਾਰ ਵਿਚ ਅੱਜ ਨਹੀਂ ਹੈ। ਸ੍ਰੀ ਸ੍ਵਾਮੀ ਰਾਮਾਨੰਦ ਜੀ ਨੂੰ ਅਪਨੇ ਕਰਤਬ-ਪਾਲਨ ਵਿਚ ਅਤੇ ਉਸ ਦੀ ਸਫਲਤਾ ਵਾਸਤੇ ਸਰੀਰਕ ਬਲ ਦਾ ਵਰਤਾਵ ਨਹੀਂ ਕਰਨਾ ਪਿਆ, ਨਾਂ ਹੀ ਲਹੂ ਡੋਹਲਨ ਦੀ ਲੋੜ ਪਈ ਅਤੇ ਰਾਜ-ਤਾਕਤ ਦੀ ਭੀ ਸ਼ਰਣ ਨਹੀਂ ਲੈਣੀ ਪਈ ਸੀ। ਉਨ੍ਹਾਂ ਨੇ ਕੇਵਲ ਅਪਨੇ ਵਿਦਯਾ ਬਲ, ਯੋਗ-ਬਲ ਅਤੇ ਸਬ ਤੋਂ ਮਹੱਤ੍ਵ ਪੂਰਨ ਆਤਮ ਬਲ ਦ੍ਵਾਰਾ ਹੀ ਜਗਤ ਉਤੇ ਜਿੱਤ ਪ੍ਰਾਪਤ ਕੀਤੀ ਸੀ। ਇਨ੍ਹਾਂ ਤਾਕਤਾਂ ਨਾਲ ਸੰਸਾਰ ਦੀਆਂ ਸਾਰੀਆਂ ਸੰਪ੍ਰਦਾਵਾਂ ਦੇ ਵਿਦ੍ਵਾਨਾਂ ਉਤੇ ਉਨ੍ਹਾਂ ਨੇ ਆਪਨਾ 'ਵਡੱਪ' ਕਾਇਮ ਕੀਤਾ ਸੀ ਅਤੇ ਇਨ੍ਹਾਂ ਦੇ ਰਾਹੀਂ ਹੀ ਓਹ ਸੱਚੇ-ਸੁੱਚੇ ਜਗਤ-ਗੁਰੂ ਬਣ ਸੱਕੇ ਸਨ।

ਜੋ ਦੀਨਾਂ ਉਤੇ ਦਯਾ ਕਰੇ, ਓਹੀ ਦੀਨ-ਬੰਧੁ ਹੈ। ਜੋ ਸਰਣਾਗਤਿ ਦੀ ਰਖਯਾ ਕਰੇ, ਓਹੀ ਸ੍ਵਾਮੀ ਹੈ, ਜੋ ਸੰਸਾਰ ਦੀ ਉੱਨਤੀ ਅਤੇ ਪ੍ਰਜਾ ਦੇ ਧਰਮ-ਧਨ ਦੇ ਵਾਸਤੇ ਕੋਸ਼ਸ਼-ਯਤਨ ਤੇ ਉੱਦਮ ਕਰੇ, ਓਹੀ ਮਹਾ ਪੁਰਖ ਹੈ। ਜੋ ਸੰਸਾਰ ਦੇ ਕਲਯਾਣ ਦਾ ਸੱਚਾ ਉਪਦੇਸ਼੍ਟਾ ਹੋਵੇ, ਓਹੀ ਸੱਚਾ ਜਗਤ ਗੁਰੂ ਹੈ। ਸ੍ਵਾਮੀ ਜੀ ਵਿਚ ਇਹ ਸਾਰੀਆਂ ਗੱਲਾਂ ਸੁਤੇ ਹੀ ਮੌਜੂਦ ਸਨ। ਉਨ੍ਹਾਂ ਨੇ ਕਬੀਰ, ਰਵਿਦਾਸ ਤੇ ਸੈਨ ਨਾਈ ਵਰਗਿਆਂ ਉਤੇ ਆਪਨੀ ਅਮ੍ਰਿਤ ਮਈ ਕ੍ਰਿਪਾ ਦ੍ਰਿਸ਼ਟੀ ਕਰਕੇ, ਉਨ੍ਹਾਂ ਨੂੰ ਸੱਚਾ ਪ੍ਰਭੂ ਭਗਤ ਅਤੇ ਸੰਸਾਰ ਦਾ ਆਗੂ

ਬਣਾਕੇ, ਆਪਣੀ ਉਦਾਰਤਾ ਅਤੇ ਵੈਸ਼ਨਵ ਧਰਮ ਦੀ ਗੰਭੀਰਤਾ ਦਾ ਨਿਸ਼ਾਨ ਜਿਸ ਵੇਲੇ ਸੰਸਾਰ ਦੇ ਸਾਹਮਣੇ ਪਹਿਲੋਂ ਪਹਿਲੋਂ ਕਾਇਮ ਕੀਤਾ ਸੀ, ਉਸ ਵੇਲੇ ਸੰਸਾਰ ਹੈਰਾਨ ਸੀ ਅਤੇ 'ਭਾਰਤ' ਗੌਰਵ ਪੂਰਨ ਅਧ ਖੁਲ੍ਹੀਆਂ-ਅੱਖਾਂ ਨਾਲ ਅਪਨੇ ਇਸ ਲਾਡਲੇ ਸਪੁਤ੍ਰ ਵੱਲੇ ਸਨੇਹ ਭਰੀ ਨਿਗਾਹ ਕਰਕੇ ਤਕ ਰਿਹਾ ਸੀ। ਜਿਸ ਵੇਲੇ ਸੰਸਾਰ ਦੇ ਇਕ ਸਿਰੇ ਤੋਂ ਇਹ ਤੂਤੀ ਬੋਲ ਰਹੀ ਸੀ ਕਿ "ਇਸਤ੍ਰੀਆਂ ਨੂੰ ਗੁਰ-ਦੀਖਯਾ ਲੈਣ ਦਾ ਕੋਈ ਹੱਕ ਨਹੀਂ ਹੈ, ਪਤਿ ਸੇਵਾ ਤੋਂ ਬਿਨਾਂ ਦੇਵ-ਸੇਵਾ ਅਤੇ ਗੁਰੂ-ਸੇਵਾ ਉਸਦੇ ਵਾਸਤੇ ਮਨ੍ਹਾ ਹੈ, ਉਸ ਵੇਲੇ ਸ੍ਰੀ ਸ੍ਵਾਮੀ ਰਾਮਾਨੰਦ ਜੀ ਨੇ 'ਪਦਮਾਵਤੀ' ਨੂੰ ਗੁਰ-ਦੀਖਯਾ ਦੇਕੇ ਸੰਸਾਰ ਨੂੰ ਦੱਸ ਦਿੱਤਾ ਸੀ, ਕਿ ਪ੍ਰਭੂ ਦੀ ਭਗਤਿ ਅਤੇ ਪ੍ਰਭੂ ਦੀ ਸਰਣਾਗਤਿ ਪ੍ਰਾਣੀ ਮਾਤ੍ਰ ਦੇ ਵਾਸਤੇ ਜ਼ਰੂਰੀ ਅਤੇ ਪ੍ਰਾਪਤ ਕਰਨੇ ਯੋਗ ਵਸਤੂ ਹੈ। ਜਿਸ ਤਰ੍ਹਾਂ ਪੁਰਖ ਪ੍ਰਭੂ ਦੀ ਭਗਤੀ ਅਤੇ ਕ੍ਰਿਪਾ ਦਾ ਅਧਿਕਾਰੀ ਹੈ, ਉਸੇ ਤਰ੍ਹਾਂ ਇਸਤ੍ਰੀਆਂ ਭੀ ਪ੍ਰਭੂ ਦੀ ਕ੍ਰਿਪਾ ਅਤੇ ਅਨੂਪਮ ਭਗਤੀ ਦੀਆਂ ਪਾਤ੍ਰ ਹਨ। ਸ੍ਵਾਮੀ ਜੀ ਨੇ ਪਦਮਾਵਤੀ ਇਸਤ੍ਰੀ ਨੂੰ ਅਤੇ ਰਵਿਦਾਸ ਆਦਿਕ ਨੀਚ ਜਾਤਿ ਦੇ ਪੁਰਸ਼ਾਂ ਨੂੰ ਵੈਸ਼ਨਵੀ ਦੀਖਯਾ ਨਾਲ ਦੀਖ੍ਹਤ ਕਰਕੇ ਭਗਵਤ-ਮਾਰਗ ਦੇ ਅਦ੍ਵਿਤੀਯ ਰਾਹੀ ਬਣਾਕੇ ਜੋ ਸਰਬ-ਸ੍ਰੇਸ਼੍ਟ ਕੰਮ ਕੀਤਾ ਹੈ ਅਤੇ ਅਪਨੇ ਇਸ ਸੁਨਹਿਰੀ ਕੰਮ ਨਾਲ ਸੰਸਾਰ ਦੀ ਉੱਨਤੀ ਦਾ ਰਸਤਾ ਉੱਜਲ, ਨਿਸਕੰਟਕ ਅਤੇ ਉਦਾਰ ਬਣਾਕੇ ਜੋ ਜਗਤ ਦਾ ਭਲਾ ਕੀਤਾ ਹੈ, ਓਹ ਕਥਨ ਤੋਂ ਪਰੇ ਹੈ।

ਯਵਨ-ਰਾਜ ਦੀ ਅਨਿਆਇ ਰੀਤੀ ਨੂੰ ਵੇਖਕੇ ਸ੍ਵਾਮੀ ਜੀ ਇਸ ਸਿਧਾਂਤ ਪੁਰ ਪਹੁੰਚੇ ਹੋਏ ਪ੍ਰਤੀਤ ਦੇਂਦੇ ਹਨ, ਕਿ "ਬ੍ਰਹਮਚਰਜ, ਸਾਰੀਰਕ ਬਲ, ਅਨਿੰਨ ਭਗਤੀ ਅਤੇ ਤਿਆਗ ਤੋਂ ਬਿਨਾਂ ਭਾਰਤ ਦੀ ਰਖਯਾ, ਧਰਮ ਦੀ ਰਖਯਾ ਅਤੇ ਭਾਰਤ ਦੀਆਂ ਸਪੁਤ੍ਰੀਆਂ ਦੇ ਸਤ-ਧਰਮ ਦੀ ਰਖਯਾ ਹੋਣੀ ਬਿਲਕੁਲ ਅਸੰਭਵ ਹੈ"। ਇਸ ਲਈ ਉਨ੍ਹਾਂ ਨੇ ਇਕ ਵਿਰਕਤ-ਜੱਥਾ ਖੜਾ ਕਰ ਦਿੱਤਾ, ਜਿਸਨੂੰ ਅੱਜ 'ਬੈਰਾਗੀ' ਨਾਮ ਨਾਲ ਬੁਲਾਯਾ ਜਾਂਦਾ ਹੈ। ਅਚਾਰਜ ਨੇ ਅਪਨੇ ਚੇਲਿਆਂ ਨੂੰ ਸੰਸਾਰ ਤੋਂ ਅਚਾਹ ਬਨਾਕੇ 'ਜੰਗ-ਜਿਤਨ ਵਾਲੇ' ਬਨਾਉਨ ਦਾ ਯਤਨ ਕੀਤਾ ਸੀ। ਬੋਧ ਭਿਖ੍ਹੂਆਂ ਤੋਂ ਮਗਰੋਂ ਭਾਰਤ ਦਾ ਇਤਹਾਸ ਇਸ ਸਬੰਧ ਵਿਚ ਚੁੱਪ-ਜੇਹਾ ਨਜ਼ਰ ਪੈਂਦਾ ਹੈ, ਕਿ ਵੈਦਿਕ ਧਰਮਾਵਲੰਬੀਆਂ ਨੇ ਭੀ ਆਪਨਾ ਵਾਸਕ ਕੋਈ ਵਿਰਕਤ-ਜੱਥਾ ਖੜਾ ਕੀਤਾ ਹੋਵੇ। ਪਰ

ਈਸਾ ਦੀ ੧੪ ਵੀਂ ਸਦੀ ਦਾ ਅਰੰਭ ਇਸ ਗੱਲ ਦਾ ਗਵਾਹ ਹੈ, ਕਿ ਯਤੀ-ਰਾਜ ਸ੍ਰੀ ਰਾਮਾਨੰਦਚਾਰਜ ਨੇ ਧਰਮ ਦੇ ਵਾਸਤੇ ਪ੍ਰਾਣ ਤੱਕ ਭੇਦ ਕਰਨ ਵਿਚ ਕਦੇ ਭੀ ਸੰਕੋਚ ਨਾਂ ਕਰਨ ਵਾਲੇ ਵਿਰਕਤ ਜੱਥੇ ਨੂੰ ਕਾਇਮ ਕੀਤਾ ਸੀ। ਜੋ ਅੱਜ ਭੀ ਕਾਲ ਦੀ ਗਤੀ ਦੇ ਅਨੁਸਾਰ ਕੁਝ ਥੋੜੀ-ਜੇਹੀ ਅਦਲਾ-ਬਦਲੀ ਹੋਕੇ ਉਸੇ ਨਿਸ਼ਾਨੇ ਉਤੇ ਮਰ ਮਿਟਨ ਲਈ ਅਚੱਲ ਰੂਪ ਨਾਲ ਜੀਊਂਦਾ ਹੈ। ਸੰਸਾਰ ਵਿਚ ਜਦ ਤਕ ਇਸ ਬੈਰਾਗੀ ਜੱਥੇ ਦਾ ਇਕ ਭੀ ਮਨੁੱਖ ਜੀਊਂਦਾ ਰਹੇਗਾ, ਤਦ ਤਕ ਭਾਰਤ ਦੇ ਰਾਜਨੀਤੀ ਅਕਾਸ਼ ਮੰਡਲ ਵਿਚ ਇਕ ਪਰਮ ਪਵਿਤ੍ਰ ਸੰਨਿਆਸੀ ਦਾ ਹਿਰਦਾ ਸੂਰਜ ਅਤੇ ਚੰਦ੍ਮਾਂ ਦੇ ਸਮਾਨ ਹੀ ਪ੍ਰਕਾਸ਼ਮਾਨ ਅਤੇ ਸੀਤਲ ਨਜ਼ਰ ਆਉਂਦਾ ਰਹੇਗਾ। ਜਦ ਤਕ ਇਹ 'ਬੈਰਾਗੀ' ਸਬਦ ਧਰਤੀ ਦੇ ਇਤਹਾਸ ਵਿਚ ਮਿਲਿਆ ਰਹੇਗਾ, ਤਦ ਤਕ ਸ੍ਰੀ ਰਾਮਾਨੰਦਾਚਾਰਜ ਦੀ ਸੁਹਿਰਦਤਾ, ਦੂਰ ਦਰਸ਼ਿਤਾ ਅਤੇ ਦੇਸ ਹਿਤੈਸ਼ਿਤਾ ਦੇ ਉੱਜਲ ਭਾਵਾਂ ਦਾ ਦ੍ਰਿਸ਼ਜ ਸੰਸਾਰ ਦੇ ਹੋਣ ਵਾਲੇ ਮਹਾਪੁਰਖਾਂ ਦੀ ਨਜ਼ਰ ਤੋਂ ਓਲ੍ਹੇ ਨਹੀਂ ਹੋ ਸੱਕੇਗਾ॥

ਸ੍ਵਾਮੀ ਰਾਮਾਨੰਦ ਜੀ ਦੇ ਸਬੰਧ ਵਿਚ ਕਿਹਾ ਜਾਂਦਾ ਹੈ, ਕਿ ਉਹ ਜਾਤਿ-ਬੰਧਨ ਜਾਂ ਵਰਨਾਸ਼੍ਰਮ ਦੇ ਵਿਰੋਧੀ ਸਨ। ਮੇਰਾ ਦ੍ਰਿੜ੍ਹ ਨਿਸਚਾ ਹੈ, ਕਿ ਅਜੇਹਾ ਮੰਨਨ ਵਾਲੇ ਬਿਲਕੁਲ ਭੁੱਲੇ ਹੋਏ ਹਨ। ਉਨ੍ਹਾਂ ਨੇ ਕਦੇ ਭੀ ਜਾਤਿ ਬੰਧਨ ਤੋੜਨਾਂ ਤਾਂ ਇਕ ਪਾਸੇ ਰਿਹਾ, ਉਸਨੂੰ ਕਮਜ਼ੋਰ ਕਰਨ ਦਾ ਭੀ ਵਿਚਾਰ ਨਹੀਂ ਕੀਤਾ। ਹਾਂ! ਉਨ੍ਹਾਂ ਵਿਚ ਜੋ ਵਿਸ਼ੇਸਤਾ ਸੀ ਉਹ ਕੇਵਲ ਏਹ ਕਿ ਆਪ ਉੱਤਮ ਬ੍ਰਾਹਮਣ ਸਨ, ਤਾਂ ਭੀ ਉਨ੍ਹਾਂ ਵਿਚ ਨੀਚ-ਜਾਤਾਂ ਨਾਲ ਦ੍ਵੈਸ਼ ਭਾਵ ਨਹੀਂ ਸੀ, ਘ੍ਰਿਣਾ (ਨਫ਼ਰਤ) ਜਾਂ ਗਿਲਾਨੀ ਨਹੀਂ ਸੀ। ਉਹ ਬ੍ਰਾਹਮਣ ਅਤੇ ਸ਼ੂਦ੍ਰ ਸਾਰਿਆਂ ਨੂੰ ਪ੍ਰਭੂ ਦੀ ਅਨੰਤ ਲੀਲ੍ਹਾ ਦੇ ਪਾਤ੍ਰ ਸਮਝਦੇ ਸਨ। "ਏਕ ਪਿਤਾ ਏਕਸ ਕੇ ਹਮ ਬਾਰਿਕ" (ਗੁਰਵਾਕ) ਅਤੇ "ਸ਼੍ਰਿਣ੍ਵੰਤੁ ਵਿਸ਼੍ਵੇ ਅਮ੍ਰਿਤਸਯ ਪੁਤ੍ਰਾ:" ਸ਼੍ਰੁਤਿ ਅਨੁਸਾਰ ਸਾਰਿਆਂ ਨੂੰ ਭਗਵਾਨ ਦੇ ਪੁਤ੍ਰ ਸਮਝਦੇ ਸਨ। ਉਹ ਇਹ ਸਮੱਝਦੇ ਸਨ, ਕਿ ਪਿਉ ਨੂੰ ਜੇਹਾ ਵੱਡਾ ਪੁੱਤ੍ਰ ਪਿਆਰਾ ਹੁੰਦਾ ਹੈ, ਤੇਹਾ ਹੀ ਛੋਟਾ ਭੀ ਪਿਆਰਾ ਹੁੰਦਾ ਹੈ। ਭਗਵਾਨ ਨੂੰ ਜੇਹੇ ਬ੍ਰਾਹਮਣ ਪਿਆਰੇ ਹਨ, ਤੇਹੇ ਹੀ ਸ਼ੂਦ੍ਰ ਭੀ ਪਿਆਰੇ ਹਨ। ਇਸੇ ਭਾਵ ਨੂੰ ਸਾਹਮਣੇ ਰੱਖਕੇ ਉਨ੍ਹਾਂ ਨੇ ਕਬੀਰ ਰਵਿਦਾਸ ਨੂੰ ਚੇਲਾ ਬਨਾਯਾ ਸੀ। ਜੇਕਰ ਉਹ ਵਰਣ ਧਰਮ ਅਤੇ ਆਸ਼੍ਰਮ ਧਰਮ ਦੇ ਵਿਰੋਧੀ ਹੁੰਦੇ ਤਾਂ

ਵੇਦਾਂਤ ਸੂਤ੍ਰ ਦੇ ਅਪਸ਼ੂਦ੍ਰਾਧਿਕਰਣ ਵਿਚ ਸ਼ੂਦ੍ਰਾਂ ਨੂੰ ਵੇਦਾਧਿਕਾਰ ਦਾ ਨਿਖੇਦ ਨਾਂ ਕਰਦੇ ਅਤੇ ਆਪ ਤ੍ਰਿਦੰਡ ਸੰਨਿਆਸ ਨਾਂ ਗ੍ਰਹਿਣ ਕਰਦੇ। ਉਹ ਜਾਤਿ ਬੰਧਨ ਦੇ ਵਿਰੋਧੀ ਸਨ, ਇਸ ਗੱਲ ਨੂੰ ਸਾਬਤ ਕਰਨ ਦੇ ਵਾਸਤੇ ਉਨ੍ਹਾਂ ਦੇ ਜੀਵਨ ਦਾ ਇਕ ਕਿਨਕਾ ਜਿੰਨਾ ਭੀ ਕੋਈ ਸਬੂਤ ਨਹੀਂ ਹੈ। ਉਹ ਚਾਹੁੰਦੇ ਸਨ, ਕਿ ਸਾਰੇ ਵਰਨਾਂ ਦੇ ਲੋਗ ਆਪੋ ਆਪਨੇ ਵਰਨ ਉਚਿਤ ਕਰਮਾਂ ਨੂੰ ਕਰਦੇ ਹੋਏ ਭੀ ਆਪੋ-ਵਿਚ ਪ੍ਰੇਮ ਭਾਵ ਅਤੇ ਏਕਤਾ ਨਾਲ ਰਹਿ ਸੱਕਨ। ਉਹ ਸਮਝਦੇ ਸਨ ਕਿ ਇਸ ਆਪੋ ਵਿਚ ਦੀ ਮੈਤ੍ਰੀ ਬਿਨਾਂ ਭਾਰਤ ਦੀ ਰਖਿਆ ਅਤੇ ਧਰਮ ਦੀ ਪਾਲਨਾ ਅਸੰਭਵ ਹੈ। ਏਹ ਬਹੁਤ ਕੁਝ ਸੱਚ ਹੈ, ਕਿ ਇਸ ਇਕੱਠ ਦੀ ਜ਼ਰੂਰਤ ਦੇ ਸਬੰਧ ਵਿਚ ਉਨ੍ਹਾਂ ਦੀ ਅਨਿੰਨ ਦ੍ਰਿੜ੍ਹਤਾ ਵੇਖਕੇ ਹੀ ਲੋਕਾਂ ਨੇ ਭੁੱਲ ਨਾਲ ਏਹ ਸਿੱਟਾ ਕੱਢ ਲਿਆ ਹੋਵੇ ਕਿ ਉਹ ਜਾਤਿ ਬੰਧਨ ਜਾਂ ਵਰਨਾਸ਼੍ਰਮ ਦੇ ਵਿਰੋਧੀ ਸਨ, ਅਥਵਾ ਵਰਤਮਾਨ ਸਮੇਂ ਦੇ ਸੁਧਾਰਕਾਂ ਦੀ ਸ਼੍ਰੇਣੀ ਵਿਚ ਹੀ ਸਨ ॥

ਸ੍ਵਾਮੀ ਜੀ ਨੇ ਅਪਨੇ ਵਿਰਕਤ ਚੇਲਿਆਂ ਨੂੰ ਇਸ ਵਰਨ ਦੇ ਅਭਿਮਾਨ ਤੋਂ ਬਹੁਤ ਅਲੱਗ ਰੱਖਿਆ ਸੀ, ਇਹ ਨਿਰਸੰਦੇਹ ਰੂਪ ਨਾਲ ਪ੍ਰਗਟ ਹੋ ਜਾਂਦਾ ਹੈ। ਜੇਕਰ ਅਜੇਹਾ ਨਾਂ ਹੁੰਦਾ, ਤਾਂ ਉਨ੍ਹਾਂ ਦੇ ਬਾਰਾਂ ਮੁਖੀ ਚੇਲੇ ਵਖੋ ਵੱਖ ਵਰਨ ਦੇ ਹੁੰਦੇ ਹੋਏ ਭੀ ਆਪੋ ਵਿਚ ਪ੍ਰੇਮ-ਪਿਆਰ ਨਾਲ ਨਹੀਂ ਰਹਿ ਸਕਦੇ ਸਨ। ਜੇਕਰ ਆਪੋ ਆਪਨੇ-ਵਰਨ ਦਾ ਅਭਿਮਾਨ ਸਾਰਿਆਂ ਦੇ ਹਿਰਦੇ ਵਿਚ ਜਾਗਦਾ ਹੁੰਦਾ, ਤਾਂ ਜ਼ਰੂਰ ਹੀ ਸ੍ਵਾਮੀ ਜੀ ਦੇ ਮਗਰੋਂ ਉਹ ਜ੍ਵਾਲਾ-ਮੁਖੀ-ਪਹਾੜ ਫੁੱਟਦਾ, ਜਿਸ ਨਾਲ ਰਾਮਾਨੰਦੀ ਸੰਪ੍ਰਦਾਯ ਦਾ ਅੱਜ ਨਾਮ-ਨਿਸ਼ਾਨ ਭੀ ਦੁਨੀਆਂ ਤੇ ਨਾਂ ਰਹਿ ਜਾਂਦਾ। ਪਰ ਭਗਤੀ ਮਾਰਗ ਦੇ ਪਰਮਾਚਾਰਜ ਜੀ ਨੇ ਤਾਂ ਉਨ੍ਹਾਂ ਨੂੰ ਇਹ ਚੰਗੀ ਤਰ੍ਹਾਂ ਸਿਖਾ ਦਿੱਤਾ ਸੀ, ਕਿ–

'ਜਾਤਿ ਕਾ ਗਰਬੁ ਨ ਕਰੀਅਹੁ ਕੋਈ' ॥ ਤੇ–'ਬ੍ਰਹਮ ਬਿੰਦੁ ਤੇ ਸਭ ਓਪਤ ਹੋਈ' ॥

ਅਤੇ–'ਜਾਤਿ ਕਾ ਗਰਬੁ ਨ ਕਰਿ ਮੂਰਖ ਗਾਵਾਰਾ ॥
ਇਸ ਗਰਬ ਤੇ ਚਲਹਿ ਬਹੁਤੁ ਵਿਕਾਰਾ' ॥

ਅਤੇ "ਜਾਤਿ, ਵਿਦਯਾ, ਪ੍ਰਭੁਤਾ, ਰੂਪ ਤੇ ਜੁਆਨੀ ਇਹ ਪੰਜੇ ਭਗਤ ਮਾਰਗ ਵਿਚ ਕੰਡੇ ਹਨ" ॥

ਵਰਨ ਧਰਮ ਦੇ ਸਬੰਧ ਵਿਚ ਸ੍ਵਾਮੀ ਜੀ ਦੀ ਉਸ ਵੇਲੇ ਜੋ ਉਦਾਰਤਾ ਰਹੀ ਹੋਵੇਗੀ। ਉਸਦਾ ਅਨੁਮਾਨ ਅੱਜ ਦੇ ਰਾਮਾਨੰਦੀ ਸੰਪ੍ਰਦਾਯ ਦੇ ਵਿਰਕਤ-ਦੱਲੇ ਦੀ ਜਮਾਤ ਵਿਚੋਂ ਸਹਜੇ ਹੀ ਕੀਤਾ ਜਾ ਸਕਦਾ ਹੈ, ਅੱਜ ਦੇ ਭੀ

ਰਾਮਾਨੰਦੀ ਵਿਰਕਤ ਸਮਾਜ ਵਿਚ ਬ੍ਰਾਹਮਣ ਆਦਿਕ ਚਾਰੇ ਵਰਨਾਂ ਦਾ ਇਕੱਠ ਹੈ, ਭੇਖਾਵਸਥਾ ਵਿਚ ਸਭ ਦੀ ਸਮਾਨਤਾ ਹੈ, ਦੰਡਵਤ ਪ੍ਰਣਾਮ ਵਿਚ ਭੀ "ਮਾਨਿਯ ਸਭਹਿੰ ਰਾਮ ਕੇ ਨਾਤੇ" ਕੇ ਅਨੁਸਾਰ ਅਭਿੰਨਤਾ ਹੈ, ਪਰ ਭੋਜਨ ਵਿਵਹਾਰ ਵਿਚ ਅਤੇ ਪ੍ਰਭੂ ਦੀ ਸੇਵਾ ਪੂਜਾ ਦੇ ਸਬੰਧ ਵਿਚ ਸਮਾਨਤਾ ਨਹੀਂ ਹੈ। ਇਹੋ ਵਿਵਹਾਰ ਹੀ ਇਸ ਪ੍ਰਸੰਗ ਦਾ ਗਵਾਹ ਹੈ ਕਿ ਅਚਾਰਜ ਜੀ ਵਰਨਾਸ਼੍ਰਮ ਧਰਮ ਦੇ ਵਿਰੋਧੀ ਨਹੀਂ ਸਨ, ਸਗੋਂ ਵਰਨਾ-ਭਿਮਾਨ ਦੇ ਵਿਰੋਧੀ ਸਨ। "ਆਪਨੂੰ ਵੱਡਾ ਮੰਨਕੇ, ਆਪ ਤੋਂ ਛੋਟਿਆਂ ਦਾ ਨਿਰਾਦਰ ਕਰਨਾ ਪਾਪ ਹੈ"। ਏਹੋ ਉਨ੍ਹਾਂ ਦਾ ਮੁਖ੍ਯ ਉਦੇਸ਼ ਰਿਹਾ ਹੈ॥

ਭਵਿਖਤ ਪੁਰਾਣ ਦੀ ਇਕ ਕਥਾ ਦੇ ਅਧਾਰ ਪੁਰ ਕਹਿਣ ਵਾਲੇ ਕਹਿੰਦੇ ਹਨ, ਕਿ ਸ੍ਵਾਮੀ ਰਾਮਾਨੰਦ ਜੀ ਨੇ ਅਯੁੱਧਯਾ ਵਿਚ ਦਸ ਹਜ਼ਾਰ ਮਲੇਛਾਂ ਦੀ ਸੁਧੀ ਕੀਤੀ ਸੀ. ਇਸ ਲਈ ਸੁੱਧੀ ਦੇ ਵਡੇ ਹਾਮੀ ਅਤੇ ਪਰਮ ਗੁਰੂ ਸਨ, ਇਸਦੇ ਮੁਤੱਲਕ 'ਸ੍ਰੀ ਰਾਮਾਨੰਦ ਦਿੱਗ ਵਿਜੈ' ਪੁਸਤਕ ਵਿਚ ਬਹੁਤ ਸੋਹਣਾ ਲਿਖਿਆ ਹੈ। ਜਿਸਦਾ ਸਾਰ-ਅੰਸ ਏਹ ਹੈ ਕਿ ਜੋ ਲੋਕ ਭਵਿੱਖਤ ਪੁਰਾਣ ਦੀ ਉਸ ਕਥਾ ਦੇ ਅਧਾਰ ਪੁਰ ਸ਼ੁਧੀ ਨੂੰ ਸੱਤ ਮੰਨਦੇ ਹਨ, ਤਾਂ ਉਨ੍ਹਾਂ ਨੂੰ ਉਥੋਂ ਦੇ ਸਾਰੇ ਸੰਜੋਗ ਭੀ ਸੱਤ ਮੰਨਨੇ ਪੈਣਗੇ। ਉਨ੍ਹਾਂ ਨੇ ਉਨ੍ਹਾਂ ਲੋਕਾਂ ਦੀ ਸ਼ੁੱਧੀ ਕੀਤੀ ਸੀ, ਜੋ ਲੋਕ ਮੁਸਲਮਾਨ ਬਾਦਸ਼ਾਹਾਂ ਦੇ ਦ੍ਵਾਰਾ ਰਸਤਿਆਂ ਉਤੇ ਲਾਏ ਹੋਏ 'ਯੰਤ੍ਰਾਂ' ਦੇ ਹੇਠੋਂ ਦੀ ਜਾਂਦੇ ਹੋਏ ਧੱਕੇ-ਜ਼ੋਰੀ ਨਾਲ ਮੁਸਲਮਾਨ ਹੋ ਜਾਂਦੇ ਸਨ। ਉਨ੍ਹਾਂ ਨੇ ਅਪਨੀ-ਇੱਛਾ ਨਾਲ ਕਦੇ ਭੀ ਮੁਸਲਮਾਨੀ ਮੱਤ ਨੂੰ ਕਬੂਲ ਨਹੀਂ ਕੀਤਾ ਸੀ। ਅਜੇਹੇ ਪੁਰਸ਼ਾਂ ਨੂੰ ਸ੍ਵਾਮੀ ਜੀ ਦੇ ਚੇਲਿਆਂ ਨੇ ਭੀ 'ਵਿਲੋਮ' ਯੰਤ੍ਰ ਦੇ ਦ੍ਵਾਰੇ ਫੇਰ ਪਰਵਰਤਨ ਕੀਤਾ ਸੀ ਅਤੇ ਉਨ੍ਹਾਂ ਨੂੰ ਸ੍ਰੀ ਸ੍ਵਾਮੀ ਜੀ ਨੇ ਆਪ ਕਾਸ਼ੀ ਤੋਂ ਆਕੇ ਉਨ੍ਹਾਂ ਦੀ ਜਾਤਿ ਵਿਚ ਅਭੇਦ ਕਰਾ ਦਿੱਤਾ ਸੀ। ਜੇਕਰ ਇਨ੍ਹਾਂ ਚਮਤਕਾਰਾਂ ਉਤੇ ਤੇ ਮੰਤ੍ਰਾਂ ਦੀ ਤਾਕਤ ਉਤੇ ਭਰੋਸਾ ਹੋਵੇ, ਤਾਂ ਸ੍ਵਾਮੀ ਜੀ ਦੇ ਨਾਮ ਉਤੇ ਏਨਾਂ ਹੀ ਕੀਤਾ ਜਾ ਸਕਦਾ ਹੈ ਕਿ ਅੱਜ ਭੀ ਉਸੇ ਤਰ੍ਹਾਂ ਹੀ ਯੰਤ੍ਰ ਦ੍ਵਾਰਾ ਬਨਾਏ ਮੁਸਲਮਾਨਾਂ ਨੂੰ ਯੰਤ੍ਰ ਦ੍ਵਾਰਾ ਸ਼ੁਧ ਕਰ ਲਿਆ ਜਾਵੇ। ਪਰ ਜਿਨ੍ਹਾਂ ਨੂੰ ਇਨ੍ਹਾਂ ਚਮਤਕਾਰਾਂ ਉਤੇ ਵਿਸ਼੍ਵਾਸ ਨਹੀਂ ਹੈ ਅਤੇ ਸ਼ੁੱਧਿ ਸ਼ਬਦ ਨੂੰ ਪੁਰਾਣ ਵਿਚ ਵੇਖਕੇ ਕਾਠ ਦੀ ਪੁਤਲੀ ਵਾਂਗੂ ਨਾਚ ਕਰਕੇ ਹਾਸੋਹੀਣੇ ਨਹੀਂ ਹੋਣਾ ਚਾਹੀਦਾ।

ਕਹਿੰਦੇ ਹਨ, 'ਗਾਂਗਨੌਰ' ਦੇ ਮਹਾਰਾਜਾ ਪੀਪਾ ਜੀ, ਸ੍ਰੀ ਰਾਮਾਨੰਦ ਜੀ ਦੇ ਅਨੁਯਾਯੀ ਹੋਕੇ ਵਿਰਕਤ ਹੋ ਗਏ ਸਨ। ਸ੍ਵਾਮੀ ਰਾਮਾਨੰਦ ਜੀ ਬਿਕ੍ਰਮੀ ੧੫ ਵੀਂ ਸਦੀ ਦੇ ਪਹਿਲੇ ਹਿੱਸੇ ਵਿਚ (ਸੰਨ ੧੪੨੫ ਤੋਂ ੧੪੫੬ ਈ: ਤਕ) ਵਰਤਮਾਨ ਸਨ।

ਇਨ੍ਹਾਂ ਦੀ ਉਪਾਸ਼ਨਾ ਦਾਸਜਭਾਵ ਦੀ ਸੀ, ਅਪਨੇ 'ਵੈਸ਼ਨਵ ਮਤਾਂਤਰ ਭਾਸ਼ਕਰ' ਨਾਮ ਦੇ ਗ੍ਰੰਥ ਵਿਚ ਭਗਤੀ ਦੇ ਅੰਗਾਂ ਦੀ ਭਾਵਨਾ ਵਿਚ ਉਨ੍ਹਾਂ ਨੇ ਇਸ ਗੱਲ ਨੂੰ ਸਪਸ਼ਟ ਕਿਹਾ ਹੈ।

ਸ੍ਵਾਮੀ ਰਾਮਾਨੰਦ ਜੀ ਨੇ ਬ੍ਰਹਮ ਸੂਤ੍ਰ ਉਤੇ 'ਆਨੰਦਭਾਸ਼ਯ' ਸ੍ਰੀ ਭਗਵਤ ਗੀਤਾ ਭਾਸ਼ਯ', 'ਵੈਸ਼ਨਵ ਮਤਾਂਤਰ ਭਾਸ਼ਕਰ' ਅਤੇ 'ਸ੍ਰੀ ਰਾਮਾ ਰਚਨ ਪੱਧਤਿ' ਆਦਿਕ ਕਈ ਸੰਸਕ੍ਰਿਤ ਗ੍ਰੰਥਾਂ ਦੀ ਰਚਨਾਂ ਕੀਤੀ ਹੈ, ਜਿਨ੍ਹਾਂ ਵਿਚੋਂ ਅੱਜ-ਕਲ ਬਹੁਤਿਆਂ ਦਾ ਪਤਾ ਨਹੀਂ ਲੱਗਦਾ। ਭਾਸ਼ਾ ਵਿਚ ਭੀ ਸਮੇਂ ਸਮੇਂ ਸਿਰ ਬਿਨੈ ਅਤੇ ਉਸਤਤਿ ਦੇ ਪਦ ਆਦਿਕ ਏਹ ਬਨਾਇਆ ਕਰਦੇ ਸਨ। ਕੇਵਲ ਦੋ-ਤਿੰਨਾਂ ਪਦਾਂ ਦਾ ਪਤਾ ਅੱਜ-ਤੱਕ ਲੱਗਾ ਹੈ, ਜਿਨ੍ਹਾਂ ਵਿਚੋਂ ਇਕ ਪਦ ਤਾਂ ਓਹ ਹੈ, ਜੋ ਹਨੂਮਾਨ ਜੀ ਦੀ ਉਸਤਤਿ ਵਿਚ ਹੈ, ਜੈਸਾ ਕਿ :–

"ਆਰਤੀ ਕੀਜੈ ਹਨੂਮਾਨ ਲਲਾ ਕੀ ॥ ਦੁਸ਼੍ਟ ਦਲਨ ਰਘੁਨਾਥ ਕਲਾ ਕੀ ॥
ਜਾਕੇ ਬਲ ਭਰ ਤੇ ਮਹਿ ਕਾਂਪੇ ॥ ਰੋਗ ਸੋਗ ਜਾਂਕੇ ਸਿਮਾ ਨ ਚਾਂਪੇ ॥
ਅੰਜਨੀ-ਸੁਤ ਮਹਾਂ ਬਲ ਦਾਯਕ ॥ ਸਾਧ ਸੰਤ ਪਰ ਸਦਾ ਸਹਾਇਕ ॥
ਬਾਏਂ ਭੁਜਾ ਸਭ ਅਸੁਰ ਸੰਘਾਰੀ ॥ ਦਹਿਨ ਭੁਜਾ ਸਭ ਸੰਤ ਉਬਾਰੀ ॥
ਲਛਮਨ ਧਰਤਿ ਮੈਂ ਮੂਰਛਿਤ ਪਰ੍ਯੋ ॥ ਪੈਠਿ ਪਤਾਲ ਜਮਕਾਤਰ ਤੋਰ੍ਯੋ ॥
ਆਨਿ ਸੰਜੀਵਨ ਪ੍ਰਾਣ ਉਬਾਰ੍ਯੋ ॥ ਮਹੀ ਸਬਨ ਕੈ ਭੁਜਾ ਉਪਾਰ੍ਯੋ ॥
ਗਾਢ ਪਰੇ ਕਪਿ ਸੁਮਿਰੌਂ ਤੋਹੀ ॥ ਹੋਹੁ ਦਯਾਲ ਦੇਹੁ ਜਸ ਮੋਹੀ ॥
ਲੰਕਾ ਕੋਟ ਸਮੁੰਦਰ ਖਾਈ ॥ ਜਾਤ ਪਵਨ ਸੁਤ ਬਾਰ ਨ ਲਾਈ ॥
ਘੰਟਾ ਤਾਲ ਝਾਂਜਰੀ ਬਾਜੈ ॥ ਜਗਮਤ ਜੋਤਿ ਅਵਧਪੁਰ ਛਾਜੈ ॥
ਲੰਕ ਪ੍ਰਜਾਰਿ ਅਸੁਰ ਸਭ ਮਾਰ੍ਯੋ ॥ ਰਾਜਾ ਰਾਮ ਜੀ ਕੇ ਕਾਜ ਸਵਾਰ੍ਯੋ ॥
ਜੋ ਹਨੂਮਾਨ ਜੀ ਕੋ ਆਰਤੀ ਗਾਵੈ ॥ ਬਸਿ ਬੈਕੁੰਠ ਪਰਮ ਪਦ ਪਾਵੈ ॥
ਲੰਕ ਬਿਧੁੰਸ ਕਿਯੋ ਰਘੁਰਾਈ ॥ ਰਾਮਾਨੰਦ (ਸ੍ਵਾਮੀ) ਆਰਤੀ ਗਾਈ ॥
ਸੁਰ ਨਰ ਮੁਨਿ ਸਭ ਕਰਹਿੰ ਆਰਤੀ ॥ ਜੈ ਜੈ ਜੈ ਹਨੂਮਾਨ ਲਲਾ ਕੀ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਆਪ ਜੀ ਦਾ ਇਕ ਸ਼ਬਦ ਹੈ, ਜਿਸ ਤੋਂ ਆਪ ਜੀ ਦੀ ਨਿਰਗੁਨ ਬ੍ਰਹਮ ਦੀ ਉਪਾਸ਼ਨਾ ਪ੍ਰਗਟ ਹੋ ਰਹੀ ਹੈ :–

ਰਾਮਾਨੰਦ ਜੀ ਘਰ ੧

ੴ ਸਤਿਗੁਰਪ੍ਰਸਾਦਿ ॥

ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥ ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥ ਜਹ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥ ਸਤਿਗੁਰ ਮ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥

(੧) ਇਕ ਪੁਸਤਕ ਵਿਚ ਲਿਖਿਆ ਹੈ, "ਇਕ ਕਲਪ ਵਿਚ ਕਲਿ ੪੪੪੭ ਦੀ ਭਾਦ੍ਰੋਂ ਵਦੀ ਅਸ਼੍ਟਮੀ ਨੂੰ ਸ੍ਰੀ ਭਗਵਾਨ ਕਪਿਲ ਦੇਵ ਜੀ ਦੇ ਅਵਤਾਰ ਸ੍ਵਾਮੀ ਰਾਮਾਨੰਦ ਜੀ ਗਾਲਵਾਸ਼੍ਰਮ ਦੇ ਕੋਲ ਗੌੜ ਬ੍ਰਾਹਮਣ ਦੇ ਪੁੱਤ੍ਰ ਹੋਕੇ ਪ੍ਰਗਟ ਹੋਏ ਅਤੇ ੧੦੮ ਵਰ੍ਹੇ ਦੀ ਉਮਰਾ ਵਿਚ ਕਲਿ ਦੇ ੪੫੫੫ ਵਰ੍ਹੇ ਬਤੀਤ ਹੋਣ ਪੁਰ ਪਰਮਧਾਮ ਸਿਧਾਰੇ।

(੨) ਅਤੇ ਭਵਿੱਖਤ ਪੁਰਾਣ ਦੇ ਤੀਜੇ ਪ੍ਰਤਿ ਸਰਗ ਪਰਵ ਦੇ ਚੌਥੇ ਖੰਡ ਦੇ ਸੱਤਵੇਂ ਅਧ੍ਯਾਯ ਵਿਚ ਲਿਖਿਆ ਹੈ—ਸ੍ਵਾਮੀ ਰਾਮਾਨੰਦਾਚਾਰਜ ਜੀ ਸੂਰਜ ਭਗਵਾਨ ਦੇ ਅਵਤਾਰ ਅਤੇ ਦੇਵਲ ਮੁਨਿ ਦੇ ਪੁੱਤ੍ਰ ਹੋਣਗੇ।

ਸ੍ਵਾਮੀ ਰਾਮਾਨੰਦ ਜੀ ਭਗਤੀ-ਭਾਵ ਤੋਂ ਹੀਣੇ ਪੁਰਸ਼ ਨਾਲ ਕਦੇ ਗੱਲ ਬਾਤ ਨਹੀਂ ਕਰਦੇ ਸਨ ਅਤੇ ਨਾਂ ਹੀ ਉਸ ਨਾਲ ਅੱਖ ਮੇਲਦੇ ਸਨ, ਪਰ ਜੇਕਰ ਭਗਤੀ ਭਾਵ ਕਿਸੇ ਨੀਚ ਤੋਂ ਨੀਚ ਵਿਚ ਭੀ ਵੇਖਦੇ ਜਾਂ ਸਮਝਦੇ ਸਨ, ਤਾਂ ਉਸਦਾ ਬੜਾ ਹੀ ਆਦਰ ਸਤਕਾਰ ਕਰਦੇ, ਇਥੋਂ ਤਕ ਕਿ ਭਗਤ ਜਨ ਉਤੋਂ ਤਾਂ ਆਪਾ ਵਾਰ ਦੇਂਦੇ ਸਨ।

ਭਾਈ ਗੁਰਦਾਸ ਜੀ ਨੇ ਸ੍ਵਾਮੀ ਜੀ ਦੇ ਪ੍ਰਸੰਗ ਨੂੰ ਆਪਣੀ ਰਚਨਾ ਵਿਚ ਇਉਂ ਲਿਖਿਆ ਹੈ :—

ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈਂ ॥
ਅੰਮ੍ਰਿਤ ਵੇਲੇ ਉੱਠਕੇ ਜਾਂਦਾ ਗੰਗਾ ਨ੍ਹਾਵਨ ਤਾਈਂ ॥
ਅਗੋਂ ਹੀ ਦੇ ਜਾਇਕੇ ਲੰਬਾ ਪਿਆ ਕਬੀਰ ਤਿਥਾਈਂ ॥
ਪੈਰੀਂ ਟੁੰਬ ਉਠਾਲਿਅਨ ਬੋਲ ਰਾਮ ਸਿੱਖ ਸਮਝਾਈ ॥
ਜਿਹ ਲੋਹਾ ਪਾਰਸ ਛੁਹੇ ਚੰਦਨ ਵਾਸ ਨਿੰਮ ਮਹਿਕਾਈ ॥
ਪਸੂ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ ॥
ਅਚਰਜ ਨੋ ਅਚਰਜ ਮਿਲੈ ਵਿਸਮਾਦੇ ਵਿਸਮਾਦ ਸਮਾਈ ॥

ਝਰਨਾ ਝਰਦਾ ਨਿਝਰੋਂ ਗੁਰਮੁਖ ਬਾਣੀ ਅਘੜ ਘੜਾਈ ॥
ਰਾਮ ਕਬੀਰੈ ਭੇਦ ਨ ਭਾਈ ॥ ੧੩ ॥ (ਵਾਰ ਦਸਵੀਂ ਭਾ: ਗੁ:)

ਗੰਗਾ-ਸਾਗਰ-ਸੰਗਮ, ਕਪਿਲ ਦੇਵ ਸਥਾਨ, ਜੋ ਅਕਸਰ ਲੋਪ-ਜੇਹਾ ਹੋ ਚੁੱਕਾ ਹੋਇਆ ਸੀ, ਇਸਨੂੰ ਆਪ ਜੀ ਨੇ ਹੀ ਪ੍ਰਗਟ ਕੀਤਾ ਹੈ। ਆਪ ਜੀ ਦੀਆਂ ਚਰਨ ਪਾਦਕਾਂ (ਖੜਾਵਾਂ) ਪੰਚ-ਗੰਗਾ-ਘਾਟ ਪੁਰ ਅੱਜ ਤਕ ਬਿਰਾਜਮਾਨ ਹਨ, ਸਰਧਾਲੂ ਜਨ ਉਨ੍ਹਾਂ ਦੇ ਦਰਸ਼ਨ ਕਰਨ ਜਾਂਦੇ ਹਨ॥



(੯੧) ਰਾਵਨ ਦੀ ਕਥਾ ।

## "ਲੰਕਾ ਗਢੁ ਸੋਨੇ ਕਾ ਭਇਆ ॥
## ਮੂਰਖੁ ਰਾਵਨੁ ਕਿਆ ਲੇ ਗਇਆ" ॥ (ਭੈਰੋ, ਕਬੀਰ)

ਇਕ ਵੇਰੀ ਲੰਕਾ ਵਿਚ ਰਾਖਸ਼ਾਂ ਨਾਲ ਵਿਸ਼ਨੂੰ ਦਾ ਘੋਰ ਜੁੱਧ ਹੋਯਾ ਸੀ, ਜਿਸ ਵਿਚ ਰਾਖਸ਼ ਲੋਗ ਹਾਰਕੇ ਪਤਾਲ ਚਲੇ ਗਏ ਸਨ। ਉਨ੍ਹਾਂ ਰਾਖਸ਼ਾਂ ਵਿਚ ਇਕ ਸੁਮਾਲੀ ਨਾਮ ਦਾ ਰਾਖਸ਼ ਸੀ, ਜਿਸਦੀ ਕੈਕਸੀ ਨਾਮ ਦੀ ਕੰਨਯਾ ਬਹੁਤ ਹੀ ਸੁੰਦਰ ਸੀ। ਸੁਮਾਲੀ ਨੇ ਸੋਚਿਆ ਕਿ ਇਸੇ ਕੰਨਯਾ ਦੇ ਗਰਭ ਤੋਂ ਪੁੱਤ੍ਰ ਪੈਦਾ ਕਰਾਕੇ ਵਿਸ਼ਨੂੰ ਤੋਂ ਬਦਲਾ ਲੈਣਾ ਚਾਹੀਦਾ ਹੈ। ਇਸ ਲਈ ਅਪਨੀ ਕੰਨਯਾ ਨੂੰ ਪੁਲਸਤਯ ਦੇ ਪੁੱਤ੍ਰ ਵਿਸ਼੍ਰਵਾ ਦੇ ਕੋਲ ਸੰਤਾਨ ਪੈਦਾ ਕਰਾਉਨ ਦੇ ਵਾਸਤੇ ਭੇਜਿਆ। ਵਿਸ਼੍ਰਵ ਦੇ ਬੀਰਜ ਨਾਲ ਕੈਕਸੀ ਦੇ ਗਰਭ ਤੋਂ ਪਹਿਲਾ ਪੁਤ੍ਰ ਏਹੋ ਰਾਵਣ ਹੋਯਾ, ਜਿਸਦੇ ਦਸ ਸਿਰ ਸਨ। ਇਸਦਾ ਰੂਪ ਬਹੁਤ ਹੀ ਵਿਕਰਾਲ ਅਤੇ ਸੁਭਾਵ ਬਹੁਤ ਕ੍ਰੂਰ ਸੀ। ਇਸਦੇ ਮਗਰੋਂ ਕੈਕਸੀ ਦੇ ਗਰਭ ਤੋਂ ਕੁੰਭਕਰਨ ਅਤੇ ਬਿਭੀਖਣ ਨਾਮ ਦੇ ਹੋਰ ਦੋ ਪੁੱਤ੍ਰ ਅਤੇ ਸੂਪਨਖਾ—ਨਾਮ ਵਾਲੀ ਇਕ ਧੀ ਹੋਈ। ਇਕ ਦਿਨ ਅਪਨੇ ਮਸੇਰ ਭਾਈ ਕੁਬੇਰ ਨੂੰ ਵੇਖਕੇ ਰਾਵਣ ਨੇ ਪ੍ਰਤੱਗਯਾ ਕੀਤੀ ਕਿ ਮੈਂ ਭੀ ਇਸਦੇ ਸਮਾਨ ਸੰਪਦਾ ਸਪੰਨ ਅਤੇ ਤੇਜਵਾਨ ਬਣਾਂਗਾ। ਉਸਦੇ ਮਗਰੋਂ ਓਹ ਅਪਨੇ ਭਰਾਵਾਂ ਨੂੰ ਨਾਲ ਲੈਕੇ ਘੋਰ ਤਪੱਸਯਾ ਕਰਨ ਲੱਗਾ। ਦਸ ਹਜ਼ਾਰ ਵਰ੍ਹੇ ਤਕ ਤਪੱਸਯਾ ਕਰਨ ਦੇ ਮਗਰੋਂ ਵੀ ਸਫਲ ਮਨੋਰਥ ਹੁੰਦਾ ਨਾਂ ਵੇਖਕੇ, ਇਸਨੇ ਅਪਨੇ ਦਸੇ ਸਿਰ ਵੱਢਕੇ ਅੱਗ ਵਿੱਚ ਸੁੱਟ ਦਿੱਤੇ। ਤਦ ਬ੍ਰਹਮਾਂ ਨੇ ਪ੍ਰਸੰਨ ਹੋਕੇ, ਇਸਨੂੰ ਵਰ ਦਿੱਤਾ ਕਿ ਦੈਤਯ, ਦਾਨਵ, ਯੱਖ ਆਦਿਕਾਂ

ਵਿਚੋਂ ਤੈਨੂੰ ਕੋਈ ਭੀ ਨਾਂ ਮਾਰ ਸੱਕੇਗਾ। ਤਦ ਸੁਮਾਲੀ ਨੇ ਰਾਵਣ ਨੂੰ ਕਿਹਾ ਕਿ ਹੁਣ ਤੂੰ ਲੰਕਾ ਉਤੇ ਕਬਜ਼ਾ ਕਰ ਲੈ। ਉਸ ਵੇਲੇ ਲੰਕਾ ਉਤੇ ਕੁਬੇਰ ਦਾ ਕਬਜ਼ਾ ਸੀ। ਰਾਵਣ ਦਾ ਬਹੁਤ ਜ਼ੋਰ ਵੇਖਕੇ, ਵਿਸ਼੍ਵਾ ਦੀ ਆਗਿਆ ਨਾਲ ਕੁਬੇਰ ਤਾਂ ਲੰਕਾ ਨੂੰ ਛੱਡਕੇ ਕੈਲਾਸ਼ ਉਤੇ ਚਲਾ ਗਿਆ ਅਤੇ ਰਾਵਣ ਨੇ ਲੰਕਾ ਉਤੇ ਕਬਜ਼ਾ ਕਰ ਲਿਆ ਅਤੇ ਮਯ ਦਾਨਵ ਦੀ ਲੜਕੀ ਮੰਦੋਦਰੀ ਨਾਲ ਵਿਆਹ ਕਰ ਲਿਆ, ਇਸੇ ਮੰਦੋਦਰੀ ਦੇ ਗਰਭ ਤੋਂ ਮੇਘਨਾਦ ਦਾ ਜਨਮ ਹੋਯਾ ਸੀ। ਬ੍ਰਹਮਾ ਦੇ ਵਰ ਦੇ ਪ੍ਰਤਾਪ ਕਰਕੇ ਰਾਵਣ ਨੇ ਤਿੰਨਾਂ ਲੋਕਾਂ ਨੂੰ ਜਿੱਤ ਲਿਆ ਸੀ ਅਤੇ ਇੰਦ੍ਰ, ਕੁਬੇਰ, ਯਮ ਆਦਿਕ ਨੂੰ ਹਰਾ ਦਿੱਤਾ ਸੀ। ਹੁਣ ਇਸਦਾ ਅਤਯਾਚਾਰ ਬਹੁਤ ਵਧ ਗਿਆ। ਇਹ ਸਾਰਿਆਂ ਨੂੰ ਬਹੁਤਾ ਸਤਾਉਨ ਲੱਗਾ ਅਤੇ ਲੋਕਾਂ ਦੀਆਂ ਧੀਆਂ-ਭੈਣਾਂ ਅਤੇ ਬਹੂਆਂ ਨੂੰ ਜ਼ਬਰਨ ਫੜਕੇ ਅੰਦਰ ਪਾਉਣ ਲੱਗ ਪਿਆ।

ਇਕ ਵੇਰੀ ਸਹਸ੍ਰ ਬਾਹੂ ਅਰਜਨ ਨੇ ਇਸਨੂੰ ਜੁੱਧ ਵਿਚ ਜਿੱਤਕੇ ਕੈਦ ਕਰ ਲਿਆ ਸੀ, ਪਰ ਪੁਲਸਤਯ ਦੇ ਕਹਿਣ ਉਤੇ ਛੱਡ ਦਿੱਤਾ ਸੀ। ਬਾਲੀ ਪਾਸੋਂ ਭੀ ਇਸਨੇ ਇਕ ਵੇਰੀ ਬੁਰੀ ਤਰ੍ਹਾਂ ਹਾਰ ਖਾਧੀ ਸੀ। ਜਿਸ ਵੇਲੇ ਸ੍ਰੀ ਰਾਮਚੰਦ੍ਰ ਜੀ ਅਪਨੇ ਭਰਾ ਲਛਮਣ ਅਤੇ ਸੀਤਾ ਸਮੇਤ ਦੰਡਕ ਬਨ ਵਿਚ ਬਨਬਾਸ ਦਾ ਸਮਾਂ ਬਿਤਾ ਰਹੇ ਸਨ, ਉਸ ਵੇਲੇ ਇਹ ਸੀਤਾ ਨੂੰ ਇਕੱਲੀ ਵੇਖਕੇ ਧੋਖੇ ਨਾਲ ਛਲਕੇ ਚੁੱਕ ਲਿਆਯਾ ਸੀ। ਤਦ ਰਾਮਚੰਦ੍ਰ ਜੀ ਨੇ ਸਮੁੰਦ੍ਰ ਉਤੇ ਪੁਲ ਬੰਨ੍ਹਕੇ ਲੰਕਾ ਉਤੇ ਚੜ੍ਹਾਈ ਕੀਤੀ ਅਤੇ ਇਸਦੇ ਨਾਲ ਘੋਰ ਜੁੱਧ ਕਰਕੇ ਅੰਤ ਵਿਚ ਇਸਨੂੰ ਮਾਰ ਦਿੱਤਾ ਸੀ ਅਤੇ ਇਸਦੇ ਅਤਯਾਚਾਰਾਂ ਤੋਂ ਪ੍ਰਿਥਵੀ ਦੀ ਰਖਯਾ ਕੀਤੀ ਸੀ।

ਰਾਮਾਯਣਾਂ ਵਿੱਚ ਲਿਖਯਾ ਹੈ, ਕਸ਼ਮੀਰ ਦੇ ਨੇੜੇ ਕੇਕਯ ਦੇਸ ਦਾ ਰਾਜਾ ਪ੍ਰਤਾਪਭਾਨੂ ਸੀ, ਇਸਦਾ ਪਿਤਾ ਸਤਯਕੇਤੁ, ਭਰਾ ਅਰਿਮਰਦਨ ਅਤੇ ਵਜ਼ੀਰ ਧਰਮਰੁਚਿ ਸੀ। ਇਸਨੇ ਰਾਜਾ ਕਾਲਕੇਤੁ ਦਾ ਰਾਜ ਖੋਹ ਲਿਆ ਸੀ। ਬਦਲਾ ਲੈਣ ਦੇ ਖਯਾਲ ਨਾਲ 'ਕਾਲਕੇਤੁ' ਛਲ ਕਰਕੇ ਰਾਜੇ ਦੇ ਘਰ ਵਿਚ ਰਿਹਾ ਅਤੇ ਛਲ ਨਾਲ ਬ੍ਰਾਹਮਨਾਂ ਨੂੰ ਨਰ ਮਾਂਸ ਦਾ ਭੋਜਨ ਕਰਾ ਦਿੱਤਾ। ਤਦ ਬ੍ਰਾਹਮਨਾਂ ਨੇ ਪ੍ਰਤਾਪਭਾਨੂ ਨੂੰ ਸ੍ਰਾਪ ਦਿੱਤਾ ਕਿ ਤੂੰ ਰਾਖਸ਼ ਜੋਨਿ ਵਿਚ ਜਨਮ ਲੈ। ਓਹ ਪ੍ਰਤਾਪਭਾਨੂ ਹੀ ਰਾਵਣ ਹੋਕੇ ਜਨਮਿਆ ਸੀ।



(੮੨) ਲਛਮਨ ਦੀ ਕਥਾ।

## [੨] ਸੀਤਾ ਲੈ ਗਇਆ ਦਹਸਿਰੋ } ਕਿਉਂ? ਸਰਾਪ
## [੩] ਲਛਮਨ ਮੂਓ–

(ਸਲੋਕ ਮਃ ੧)

ਸੀਤਾ ਨੂੰ ਰਾਵਨ ਕਿਉਂ ਲੈ ਗਿਆ? ਅਤੇ ਲਛਮਨ ਕਿਉਂ ਮੋਯਾ? ਇਨ੍ਹਾਂ ਦੋਹਾਂ ਦਾ ਕਾਰਣ 'ਸਰਾਪ' ਕਿਹਾ ਹੈ। ਸਾਡੇ ਕਈ ਸੰਪ੍ਰਦਾਈ ਗਿਆਨੀ ਇਥੇ ਨਾਰਦ ਦਾ ਸ੍ਰਾਪ ਸੁਣਾਯਾ ਕਰਦੇ ਹਨ, ਜੋ ਅਸਾਂ ਸ੍ਰੀ ਰਾਮਚੰਦ ਜੀ ਦੇ ਪ੍ਰਕਰਣ ਵਿਚ ਵਰਣਨ ਕੀਤਾ ਹੈ। ਪਰ ਵਿਚਾਰ ਇਸ ਗੱਲ ਦੀ ਹੈ, ਕਿ ਓਹ ਸ੍ਰਾਪ ਵਿਸ਼ਨੁ ਜੀ ਨੂੰ ਹੈ, ਇਸ ਵਿਚ ਸੀਤਾ ਜਾਂ ਲਛਮਨ ਦਾ ਕੋਈ ਇਸ਼ਾਰਾ ਭੀ ਨਹੀਂ ਆਉਂਦਾ। ਏਹ ਅਜੀਬ ਗੱਲ ਹੈ, ਕਿ ਸਰਾਪ ਰਾਮ ਜੀ ਨੂੰ ਮਿਲੇ ਤੇ ਮਰੇ, ਉਨ੍ਹਾਂ ਦਾ ਛੋਟਾ ਭਰਾ ਲਛਮਨ! ਸ੍ਰਾਪ ਪਤੀ ਨੂੰ ਮਿਲੇ ਅਤੇ ਇਸਤ੍ਰੀ ਚੁਰਾਈ ਜਾਕੇ ਦੁੱਖ ਭੋਗੇ।

ਅਸਾਂ ਇਸ ਗੱਲ ਦੀ ਬਹੁਤ ਵਿਚਾਰ ਕੀਤੀ, ਕਈ ਮਹਾ ਪੁਰਸ਼ਾਂ ਪਾਸੋਂ ਪੁੱਛਿਆ ਕਈ ਗ੍ਰੰਥ ਪੁਸਤਕ ਫੋਲੇ, ਅੰਤ 'ਜੋ ਖੋਜੈ ਸੋ ਪਾਵੈ' ਦੇ ਮਹਾਵਾਕਾਨੁਸਾਰ ਇਸਦਾ ਪੂਰਾ ੨ ਉੱਤਰ ਮਿਲ ਗਿਆ। ਓਹ ਸਾਰਾ ਪ੍ਰਸੰਗ ਸਾਂਗੋਪਾਂਗ ਅਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਵਿਚ ਲਿਖ ਦਿੱਤਾ ਹੈ ਅਤੇ ਸੰਖੇਪ ਜੇਹਾ ਸੀਤਾ ਦਾ ਪਿੱਛੇ ਦੱਸ ਆਏ ਹਾਂ ਅਤੇ ਲਛਮਨ ਦਾ ਇਸ ਤਰ੍ਹਾਂ ਹੈ:–

ਅਯੁਧਯਾ ਪਤੀ ਰਾਜੇ ਦਸਰਥ ਦੇ ਤੀਜੇ ਪੁੱਤ੍ਰ ਲਛਮਨ ਜੀ ਸਨ, ਜੋ ਸੁਮਿਤ੍ਰਾਂ ਦੀ ਕੁੱਖੋਂ ਜਨਮੇ ਸਨ, ਇਨ੍ਹਾਂ ਦਾ ਸ੍ਰੀ ਰਾਮਚੰਦ੍ਰ ਜੀ ਨਾਲ ਪਿਆਰ ਸੀ ਅਤੇ ਇਨ੍ਹਾਂ ਤੋਂ ਛੋਟੇ ਸ਼ਤ੍ਰੁਘਨ ਦਾ ਭਰਤ ਨਾਲ! ਜਦ ਸ੍ਰੀ ਰਾਮ ਨੂੰ ਪਿਤਾ ਨੇ ਚੌਦਾਂ ਬਰਸ ਲਈ ਬਨਬਾਸ ਦਿੱਤਾ ਸੀ, ਤਾਂ ਏਹ ਭੀ ਸ੍ਰੀ ਰਾਮ ਜੀ ਨਾਲ ਬਨਬਾਸ ਗਏ ਸਨ।

ਮੇਘਨਾਦ ਦੇ ਜੀਵਨ ਸਬੰਧੀ ਸੁਣਿਆ ਜਾਂਦਾ ਹੈ, ਕਿ ਮੇਘਨਾਦ ਨੇ ਘੋਰ-ਤਪ ਕਰਕੇ ਬ੍ਰਹਮਾ ਨੂੰ ਪ੍ਰਸੰਨ ਕਰਕੇ ਇਹ ਵਰੁ ਮੰਗਿਆ ਸੀ, ਕਿ "ਜੋ ਪੁਰਸ਼ ਬਾਰਾਂ ਵਰ੍ਹੇ ਤੱਕ ਨਾਂ ਸਵੇਂ, ਨਾਂ ਅੰਨ ਖਾਏ ਅਤੇ ਨਾਂ ਹੀ ਇਸਤ੍ਰੀ ਦਾ ਮੂੰਹ ਵੇਖੇ" ਉਸਦੇ ਹੱਥੋਂ ਮੇਰੀ ਮੌਤ ਹੋਵੇ। ਇਨ੍ਹਾਂ ਗੁਣਾਂ ਵਾਲੇ ਤੋਂ

ਇਹ ਤਿੰਨ ਕੰਮ ਲਛਮਨ ਜੀ ਨੇ ਸੁਤੇ ਹੀ ਪੂਰੇ ਕਰ ਲਏ ਸਨ, ਲਛਮਨ ਜੀ ਦੀ ਭਗਤਿ ਦਾ ਪ੍ਰਕਰਣ ਤਾਂ ਅਸੀ ਨਾਭਾ ਭਗਤ ਮਾਲ ਸਟੀਕ ਵਿਚ ਵਿਸਥਾਰ ਨਾਲ ਲਿਖ ਚੁੱਕੇ ਹਾਂ। ਇਥੇ ਕੇਵਲ 'ਲਛਮਨ ਮੂਓ ਸਰਾਪ' ਦਾ ਹੀ ਪ੍ਰਕਰਣ ਲਿਖਣਾ ਹੈ।

ਅਦਭੁਤ ਰਾਮਾਇਣ ਵਿਚ ਲਿਖਿਆ ਹੈ, ਕਿ ਜਦ ਸ੍ਰੀ ਰਾਮਚੰਦ ਜੀ ਪੰਪਾ ਸਰ ਉਤੇ ਗਏ ਅਤੇ ਉਥੇ ਭੀਲਨੀ* ਨੇ ਜੂਠੇ ਬੇਰ ਲਿਆਕੇ ਸ੍ਰੀ ਰਾਮ ਜੀ ਦੀ ਭੇਟ ਕੀਤੇ, ਸ੍ਰੀ ਰਾਮਚੰਦ੍ਰ ਜੀ ਨੇ ਓਹ ਬੇਰ ਪ੍ਰੇਮ ਨਾਲ ਖਾਧੇ ਅਤੇ ਸ੍ਰੀ ਲਛਮਨ ਜੀ ਨੂੰ ਓਹੀ ਬੇਰ ਖਾਣ ਨੂੰ ਦਿੱਤੇ, ਜੈਸਾ ਕਿ :–

"ਬੇਰ ਬੇਰ ਬੇਰ ਲੈ ਸਰਾਹੈਂ ਬਹੁ ਬੇਰ ਬੇਰ,
'ਰਸਿਕ ਬਿਹਾਰੀ' ਦੇਤ ਬੰਧੁ ਕੱਹ ਫੇਰ ਫੇਰ ॥
ਚਾਖਿ ਚਾਖਿ ਭਾਖੈਂ ਯਹ ਵਾਹੂ ਤੇ ਮਹਾਨ ਮੀਠੋ,
ਲੈਹੁ ਤੋ ਲਖਨ ! ਯੌਂ ਬਖਾਨਤ ਹੈਂ ਹੇਰ ਹੇਰ ॥
ਬੇਰ ਬੇਰ ਦੇਵੇਕੋ ਸਬਰੀ ਸੁ ਬੇਰ ਬੇਰ,
ਤੋਊ ਰਘੁਬੀਰ ਬੇਰ ਬੇਰ ਤੋਹਿ ਟੇਰ ਟੇਰ ॥
ਬੇਰ ਜਨਿ ਲਾਓ ਬੇਰ ਬੇਰ ਜਨਿ ਲਾਓ ਬੇਰ,
ਬੇਰ ਜਨਿ ਲਾਓ ਬੇਰ ਲਾਓ ਕਹੈਂ ਬੇਰ ਬੇਰ" ॥

ਲਛਮਨ ਜੀ ਨੇ ਸ੍ਰੀ ਰਾਮ ਜੀ ਪਾਸੋਂ ਬੇਰ ਲੈ ਤਾਂ ਲਏ, ਪਰ ਭੀਲਨੀ ਦੇ ਜੂਠੇ ਹੋਣ ਕਰਕੇ ਇਨ੍ਹਾਂ ਨੇ ਨਾਂ ਖਾਧੇ ਅਤੇ ਨਾਂ ਹੀ ਸ੍ਰੀ ਰਾਮ ਜੀ ਅੱਗੇ ਨਾਂਹ ਕਰ ਸਕਦੇ ਸਨ, ਇਸ ਲਈ ਇਨ੍ਹਾਂ ਨੇ ਸ੍ਰੀ ਰਾਮ ਜੀ ਤੋਂ ਅੱਖ ਬਚਾਕੇ ਉਹ ਬੇਰ ਸਿਰ ਦੇ ਉਤੋਂ ਦੀ ਪਿਛਾਂਹ ਨੂੰ ਸੁੱਟ ਦਿੱਤੇ। ਜਦ ਕੁਝ ਚਿਰ ਬੀਤ ਗਿਆ ਤਾਂ ਸ੍ਰੀ ਰਾਮ ਜੀ ਨੇ ਪੁਛਿਆ–'ਲਖਨ ! ਬੇਰ ਖਾ ਲਏ ? ਕੈਸੇ ਕੁ ਮਿੱਠੇ ਸਨ ? ਇਨ੍ਹਾਂ ਨੇ ਕਿਹਾ–ਜੀ ਹਾਂ ! ਖਾ ਲਏ ਹਨ। ਜਾਣੀ ਜਾਣ ਭਗਵਾਨ ਰਾਮ ਜੀ ਦੇ ਮੱਥੇ ਉਤੇ ਜ਼ਰਾ ਕੁ ਤਿਊੜੀ ਆਈ ਅਤੇ ਆਪ ਨੇ ਕਿਹਾ– "ਮਰਨ ਜੋਗਿਆ ! ਝੂਠ ਬੋਲਿਆ ਈ, ਉਹ ਬੇਰ ਨਹੀਂ ਸਨ, ਉਹ ਤਾਂ ਜੀਵਨ ਬੂਟੀ ਸਨ, ਉਹ ਤੈਨੂੰ ਖਾਣੇ ਹੀ ਪੈਣਗੇ"। ਸੁਤੇ ਨਿਕਲੀ ਗੱਲ ਸਰਾਪ ਹੋ ਗਈ, ਲਛਮਨ ਮਰਨ ਦੇ ਜੋਗ ਹੋ ਗਿਆ, ਓਹੀ ਬੇਰ ਦ੍ਰੋਣਗਿਰ ਉਤੇ ਜਾ ਪਏ ਸਨ, ਜੋ ਲਛਮਨ ਜੀ ਵਾਸਤੇ ਸੰਜੀਵਨ ਬੂਟੀ ਬਣੇ ਜਿਨ੍ਹਾਂ ਨੂੰ ਹਨੂਮਾਨ ਸਾਕੇ ਲਿਆਇਆ, ਜਿਨ੍ਹਾਂ ਨੂੰ ਖਾਕੇ ਲਛਮਨ ਜੀਊ ਪਿਆ।

*ਨਾਭਾ ਭਗਤ ਮਾਲ ਸਟੀਕ ਭਾਗ ੧ ਦਾ ਚਰਿਤ੍ਰ ੪੬ 'ਭੀਲਨੀ ਚਰਿਤ੍ਰ' ਵੇਖੋ ॥

ਸਾਲਗ੍ਰਾਮ ਔਖਦੀ ਸਬਦ ਸਾਗਰ ਵਿਚ ਲਿਖਿਆ ਹੈ, ਕਿ ਬਿਸੱਲ ਕਰਣੀ ਦੀ ਜੜ੍ਹ 'ਬੇਰ' ਵਾਂਗੂ ਹੁੰਦੀ ਹੈ ਅਤੇ ਓਹੀ ਜੜ੍ਹ ਕੁੱਟਕੇ ਸੁਖੈਣ ਨੇ ਲਛਮਨ ਨੂੰ ਖੁਆਈ ਸੀ, ਜਿਸ ਕਰਕੇ ਲਛਮਨ ਜੀ ਦੀ ਮੂਰਛਾ ਖੁੱਲ੍ਹੀ ਸੀ ਅਤੇ ਉਹ ਮੌਤ ਦੇ ਮੂੰਹ ਵਿਚੋਂ ਨਿਕਲਕੇ ਜੀਊਂਦਿਆਂ ਵਿਚ ਹੋਏ ਸਨ।

ਇਸ ਗੱਲ ਨੂੰ ਤਾਂ ਸਾਰੇ ਜਾਣਦੇ ਹਨ, ਕਿ ਬਨਬਾਸ ਦੇ ਸਮੇਂ ਵਿਚ ਸ੍ਰੀ ਰਾਮ ਜੀ ਵਾਸਤੇ ਲਛਮਨ ਰੋਜ਼ ਫਲ, ਮੂਲ ਤੇ ਕੰਦ, ਬਨ ਵਿਚੋਂ ਲਿਆਯਾ ਕਰਦਾ ਸੀ ਅਤੇ ਸੀਤਾ ਮਾਤਾ ਦੇ ਹੱਥੋਂ ਜੋ ਕੁਝ ਕੰਦ-ਮੂਲ ਮਿਲਦਾ, ਓਹੀ ਖਾਕੇ ਸੰਤੋਖ ਨਾਲ ਰੱਜਿਆ ਰਹਿੰਦਾ ਸੀ, ਫੇਰ ਸ੍ਰੀ ਰਾਮ-ਸੀਤਾ ਜੀ ਤਾਂ ਕੁਸਾਸਨ ਉਤੇ ਬਿਰਾਜ ਜਾਂਦੇ ਸਨ ਅਤੇ ਲਛਮਨ ਜੀ ਧਨੁਖ ਬਾਣ ਲੈਕੇ ਸਾਰੀ ਰਾਤ ਪਹਿਰੇ ਉਤੇ ਖੜੇ ਰਹਿੰਦੇ ਸਨ, ਏਹ ਤਾਂ ਪ੍ਰੇਮ ਨਾਲ ਸ੍ਰੀ ਰਾਮ ਜੀਦੀ ਸੇਵਾ ਕਰਦੇ ਸਨ, ਪਰ ਕੁਦਰਤ ਨੇ ਓਹ ਗੱਲ ਸੁਤੇ ਹੀ ਲਛਮਨ ਤੋਂ ਪੂਰੀ ਕਰਾ ਦਿੱਤੀ, ਜੋ ਮੇਘਨਾਦ ਨੇ ਵਰ ਮੰਗੇ ਹੋਏ ਸਨ। ਤੀਜੀ ਗੱਲ ਤਾਂ ਰਾਮਾਇਣ ਵਿਚੋਂ ਸਾਫ਼ ੨ ਪ੍ਰਗਟ ਹੁੰਦੀ ਹੈ, ਜੈਸਾ ਸੁਗ੍ਰੀਵ ਨੇ ਕਿਹਾ ਹੈ, ਕਿ :–

"ਗਗਨ ਪੰਥ ਦੇਖੀ ਮੈ ਜਾਤਾ ॥ ਪਰਵਸ ਪਰੀ ਬਹੁਤ ਬਿਲਖਾਤਾ ॥
ਰਾਮ ਰਾਮ ਹਾ ਰਾਮ ਪੁਕਾਰੀ ॥ ਹਮ ਦਿਸਿ ਦੇਖਿ ਦੀਨ ਪਟ ਡਾਰੀ ॥
ਮਾਗਾ ਰਾਮ ਤੁਰਤ ਸੋ ਦੀਨਾ ॥ ਪਟ ਉਰ ਲਾਇ ਸੋਚ ਅਤਿ ਕੀਨਾ ॥
ਕਹ ਪ੍ਰਭ ਲਛਮਨ ਸੋਂ ਯਹ ਬ੍ਹਾਤਾ ॥ ਪਹਚਾਨਤ ਪਟ ਭੂਖਣ ਤਾਤਾ ॥
ਹਾਥ ਜੋਰਿ ਲਛਮਨ ਯੇ ਬੋਲੇ ॥ ਰਘੁਨਾਯਕ ਸੌਂ ਬਚਨ ਅਮੋਲੇ ॥
ਪਗ ਭੂਖਨ ਮੈਂ ਸਕਤ ਨਿਚਾਰੀ ॥ ਊਪਰ ਕਬਹੁੰ ਨ ਸੀਯ ਚਿਤਾਰੀ" ॥

ਸੁਗ੍ਰੀਵ ਨੇ ਗਹਿਣੇ-ਕਪੜੇ ਲਿਆਕੇ, ਰਾਮ ਜੀ ਦੇ ਅੱਗੇ ਰੱਖ ਦਿੱਤੇ ਅਤੇ ਕਿਹਾ–ਇਕ ਇਸਤ੍ਰੀ ਨੂੰ ਰਾਵਨ ਕਾਬੂ ਕਰਕੇ ਅਕਾਸ਼ ਥਾਨੀ ਲਈ ਜਾਂਦਾ ਸੀ, ਉਸ ਵੇਲੇ ਮੈਂ ਇਸੇ ਜਗ੍ਹਾਂ ਉਤੇ ਬੈਠਾ ਹੋਯਾ ਅਪਨੇ ਵਜ਼ੀਰਾਂ ਨਾਲ ਕੋਈ ਸਲਾਹ ਕਰ ਰਿਹਾ ਸਾਂ, ਉਸ ਇਸਤ੍ਰੀ ਦੇ ਰੋਣ ਦੀ ਅਵਾਜ਼ ਸਾਡੇ ਕੰਨੀ ਪਈ, ਅਸਾਂ ਸਿਰ ਚੁੱਕਕੇ ਉਤਾਂਹ ਵੇਖਿਆ ਤਾਂ ਉਹ "ਰਾਮ! ਹੇ ਰਾਮ"! ਦੀ ਪੁਕਾਰ ਕਰ ਰਹੀ ਸੀ ਅਤੇ ਸਾਨੂੰ ਵੇਖਕੇ ਉਸਨੇ ਏਹ ਗਹਿਣੇ ਕਪੜੇ ਸਾਡੇ ਵੱਲ ਸੁੱਟ ਦਿੱਤੇ ਸਨ। ਉਨ੍ਹਾਂ ਗਹਿਣਿਆਂ ਨੂੰ ਲੈਕੇ ਸ੍ਰੀ ਰਾਮ ਜੀ ਨੇ ਲਛਮਨ ਨੂੰ ਕਿਹਾ–ਵੀਰ! ਤੂੰ ਪਛਾਨ, ਏਹ ਗਹਿਣੇ ਕਪੜੇ ਸੀਤਾ ਦੇ ਹਨ? ਲਛਮਨ ਨੇ ਹੱਥ ਜੋੜਕੇ ਕਿਹਾ–ਪ੍ਰਭੋ! ਮੈਂ ਇਨ੍ਹਾਂ ਪੈਰ ਦੇ

ਗਹਿਣਿਆਂ ਨੂੰ ਤਾਂ ਪਛਾਨਦਾ ਹਾਂ, ਇਹ ਸੀਤਾ ਮਾਤਾ ਦੇ ਹੀ ਹਨ ਪਰ ਪੈਰਾਂ ਤੋਂ ਉਪਰ ਮੈਂ ਕਦੇ ਸੀਤਾ ਨੂੰ ਵੇਖਿਆ ਹੀ ਨਹੀਂ ਸੀ, ਇਸ ਲਈ ਮੈਂ ਹੋਰ ਕੋਈ ਚੀਜ਼ ਨਹੀਂ ਪਛਾਨ ਸਕਦਾ !

ਧੰਨ ਲਛਮਨ ਅਤੇ ਧੰਨ ਉਸਦਾ ਪ੍ਰੇਮ ਤੇ ਸੇਵਕ ਧਰਮ ਹੈ, ਬਾਰਾਂ ਵਰ੍ਹੇ ਇਕੱਲੀ ਭਰਜਾਈ ਤੇ ਸਾਲੀ ਕੋਲ ਰਹਿੰਦੀ ਰਹੀ ਹੈ, ਪਰ ਓਹ ਉਸਦਾ ਮੂੰਹ ਵੇਖਣਾ ਤਾਂ ਪਾਸੇ ਰਿਹਾ, ਪੈਰਾਂ ਤੋਂ ਛੁੱਟ ਹੋਰ ਕੋਈ ਅੰਗ-ਹੱਥ-ਤੱਕ ਨਹੀਂ ਵੇਖਦਾ ! ਇਸ ਤਰ੍ਹਾਂ ਬਾਰਾਂ ਵਰ੍ਹੇ ਤੱਕ ਲਛਮਨ ਨਾਂ ਸੁੱਤਾ ਸੀ, ਨਾਂ ਉਸਨੇ ਅੰਨ ਖਾਧਾ ਸੀ ਅਤੇ ਨਾਂ ਉਸਨੇ ਇਸਤ੍ਰੀ ਦਾ ਸਬੰਧ ਕੀਤਾ ਸੀ, ਏਹ ਤਿੰਨੇ ਸ਼ਰਤਾਂ ਪੂਰੀਆਂ ਹੋ ਜਾਣ ਕਰਕੇ, ਉਸਨੇ ਮੇਘਨਾਦ ਨੂੰ ਮਾਰ ਲਿਆ ਸੀ। ਜੇਕਰ ਭੀਲਨੀ ਦੇ ਬੇਰਾਂ ਦਾ ਨਿਰਾਦਰ ਨਾਂ ਕਰਦਾ ਤਾਂ ਲਛਮਨ ਨੇ ਮੂਰਛਾ ਭੀ ਨਹੀਂ ਸੀ ਹੋਣਾ। ਪਰ ਪ੍ਰੇਮ ਭੇਟ ਦਾ ਨਿਰਾਦਰ ਕਰਨ ਕਰਕੇ ਭਗਵਾਨ ਰਾਮ ਜੀ ਨੇ ਉਸਨੂੰ 'ਮਰਣ ਜੋਗਿਆ' ਕਹਿ ਦਿੱਤਾ ਸੀ, ਜਿਸ ਕਰਕੇ ਓਹ ਮਰਨ ਦੇ ਤੁੱਲ ਹੋ ਗਿਆ ਸੀ ॥



(੯੨) ਕਰਨ ਦੀ ਕਥਾ।

## "ਤਹ ਕਰ ਦਲ ਕਰਨਿ ਮਹਾ ਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ" ॥ (ਸ੍ਰੀ ਰਾਗ, ਤ੍ਰਿਲੋਚਨ)

ਕੁੰਤੀ ਨੇ ਦੁਰਬਾਸਾ ਰਿਖਿ ਦੀ ਬੜੀ ਸੇਵਾ ਕੀਤੀ ਸੀ. ਜਿਸ ਕਰਕੇ ਰਿਖਿ ਜੀ ਨੇ ਪ੍ਰਸੰਨ ਹੋਕੇ ਕੁੰਤੀ ਨੂੰ ਪੰਜ ਅਵਾਹਨ-ਮੰਤ੍ਰ ਦਿੱਤੇ ਸਨ ਅਤੇ ਕਿਹਾ ਸੀ, ਇਨ੍ਹਾਂ ਪੰਜਾਂ ਮੰਤ੍ਰਾਂ ਵਿੱਚੋਂ ਜਿਸ ਦੇਵਤੇ ਦਾ ਮੰਤ੍ਰ ਪੜ੍ਹੇਂਗੀ, ਓਹੀ ਦੇਵਤਾ ਮਨੁੱਖ ਦੇਹ ਧਾਰਨ ਕਰਕੇ ਤੇਰੇ ਕੋਲ ਆਵੇਗਾ ਅਤੇ ਤੇਰੀ ਭਾਵਨਾ ਨੂੰ ਪੂਰਨ ਕਰੇਗਾ। ਅਜੇ ਕੁੰਤੀ ਬਾਲੜੀ ਸੀ, ਉਸਨੇ ਐਵੇਂ ਹਾਸੇ ਨਾਲ ਹੀ ਸੂਰਜ ਨੂੰ ਅਵਾਹਨ ਕੀਤਾ, ਤਾਂ ਸੂਰਜ ਜੀ ਆ ਗਏ, ਪਰ ਏਹ ਆਵਨਾ ਅਫਲ ਨਹੀਂ ਸੀ, ਇਸ ਲਈ ਕੁੰਤੀ ਨੂੰ ਕੁਆਰਪਣੇ ਵਿਚ ਹੀ ਸੂਰਜ ਦੇ ਸੰਜੋਗ ਤੋਂ ਕੰਨ ਦੇ ਰਾਹ ਪੁੱਤ੍ਰ ਪੈਦਾ ਹੋਯਾ, ਇਸ ਲਈ ਉਸਦਾ ਨਾਂ 'ਕਰਣ' ਰਖਿਆ ਗਿਆ ! ਸ਼ਰਮ ਦੇ ਮਾਰਿਆਂ ਕੁੰਤੀ ਨੇ ਉਸਨੂੰ ਨਦੀ ਵਿਚ ਰੋੜ੍ਹ ਦਿੱਤਾ, ਜੋ ਮਗਰੋਂ ਕੈਰਵਾਂ ਦੇ ਰਥਵਾਹੀ ਦੇ ਹੱਥ ਆ ਗਿਆ। ਕਾਵੇਂ ਇਹ

ਕੁੰਤੀ ਦਾ ਪੁੱਤ੍ਰ ਹੋਣ ਕਰਕੇ, ਪਾਂਡਵਾਂ ਦਾ ਭਰਾ ਸੀ, ਪਰ ਕੁੰਤੀ ਨੇ ਇਹ ਭੇਦ ਪਾਂਡਵਾਂ ਨੂੰ ਦੱਸਿਆ ਨਹੀਂ ਸੀ, ਚੂੰਕਿ ਇਸਨੂੰ ਰਥਵਾਹੀ ਨੇ ਪਾਲਿਆ ਸੀ, ਇਸ ਲਈ ਇਹ ਭੀ ਸੂਤ-ਪੁੱਤ੍ਰ ਨਾਮ ਨਾਲ ਪ੍ਰਸਿੱਧ ਹੋਇਆ, ਇਸਨੇ ਭੀ ਕੈਰਵਾਂ-ਪਾਂਡਵਾਂ ਦੇ ਨਾਲ ਹੀ ਦ੍ਰੋਣਾਚਾਰਜ ਜੀ ਪਾਸੋਂ ਵਿਦਯਾ ਪ੍ਰਾਪਤ ਕੀਤੀ ਸੀ।

ਇਹ ਹਰ ਰੋਜ਼ ਸਵਾ ਮਨ ਸੋਨਾ ਦਾਨ ਕੀਤਾ ਕਰਦਾ ਸੀ, ਇਸ ਲਈ 'ਕਰਣ-ਦਾਨੀ' ਦੇ ਨਾਮ ਨਾਲ ਪ੍ਰਸਿੱਧ ਹੋਯਾ। ਕੈਰਵਾਂ-ਪਾਂਡਵਾਂ ਦੇ ਜੁੱਧ ਵਿਚ ਇਸਨੇ ਕੈਰਵਾਂ ਦਾ ਸਾਥ ਲਿਆ ਸੀ, ਕੈਰਵਾਂ ਦੇ ਦਲ ਵਿਚ ਦ੍ਰੋਣਾਚਾਰਜ ਤੋਂ ਦੂਜੇ ਦਰਜੇ ਦਾ ਜੋਧਾ ਕਰਨ ਸੀ, ਇਸਦੀ ਮਹਾਰਥੀਆਂ ਵਿਚ ਗਿਣਤੀ ਸੀ, ਭੀਮ ਭਾਵੇਂ ਵੱਡਾ ਹੀ ਬਹਾਦਰ ਜੋਧਾ ਸੀ, ਪਰ 'ਕਰਨ' ਦੀ ਮਾਰ ਨੂੰ ਨਹੀਂ ਝੱਲ ਸਕਦਾ ਸੀ। ਅੰਤ ਨੂੰ ਕਾਲ-ਕਰਮ ਦੀ ਗਤੀ ਨਾਲ ਮਹਾਭਾਰਤ ਦੇ ਜੰਗ ਵਿਚ ਕਰਨ ਅਰਜਨ ਦੇ ਹੱਥੋਂ ਮਾਰਿਆ ਗਿਆ। ਇਸ ਦੇ ਦਾਨ ਦੀ ਕਥਾ ਕਹਿੰਦੇ ਹਨ:-

ਇਕ ਵੇਰੀ ਅਰਜਨ ਨੇ ਭਗਵਾਨ ਕ੍ਰਿਸ਼ਨ ਜੀ ਪਾਸ ਬੇਨਤੀ ਕੀਤੀ- ਭਗਵਨ! ਮੈਂ ਭੀ ਸਵਾ ਮਣ ਸੋਨਾ ਰੋਜ਼ ਦਾਨ ਕਰਦਾ ਹਾਂ ਅਤੇ ਕਰਨ ਭੀ ਏਨਾਂ ਹੀ ਸੋਨਾ ਦਾਨ ਕਰਦਾ ਹੈ। ਫੇਰ ਕਰਨ ਨੂੰ ਦਾਨੀ ਕਿਉਂ ਕਿਹਾ ਜਾਂਦਾ ਹੈ? ਅਤੇ ਮੈਨੂੰ ਆਪ ਦਾਨੀ ਕਿਉਂ ਨਹੀਂ ਕਹਿੰਦੇ? ਭਗਵਾਨ ਨੇ ਫੁਰਮਾਯਾ- ਅਰਜਨ! ਤੂੰ ਮੇਰਾ ਭਗਤ ਹੈਂ, ਤੂੰ ਦਾਨੀ ਨਹੀਂ ਹੋ ਸਕਦਾ, ਦਾਨੀ ਕਰਨ ਹੀ ਹੈ, ਇਸ ਗੱਲ ਦਾ ਫੇਰ ਕਿਸੇ ਦਿਨ ਨਿਰਣਾ ਕੀਤਾ ਜਾਏਗਾ।

ਕੁਝ ਸਮਾਂ ਬੀਤ ਗਿਆ, ਅਰਜਨ ਨੂੰ ਏਹ ਗੱਲ ਭੁੱਲ ਗਈ ਅਤੇ ਕਰਨ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਸੀ। ਭਗਵਾਨ ਨੇ ਅਪਨੀ ਯੋਗ ਮਾਯਾ ਨਾਲ ਇਕ ਸੰਤ-ਮੰਡਲੀ ਰਚ ਦਿੱਤੀ ਅਤੇ ਓਹ ਸੰਤ ਮੰਡਲੀ ਹਸ੍ਤਨਾਪੁਰ ਵਿਚ ਆ ਗਈ, ਉਧਰ ਭਗਵਾਨ ਦੀ ਮਰਜ਼ੀ ਨਾਲ ਅਜੇਹੀ ਬਾਰਸ਼ ਸ਼ੁਰੂ ਹੋ ਗਈ ਜੋ ਸੈਕੜੇ ਕੋਹਾਂ ਵਿਚ ਪਾਣੀ ਹੀ ਪਾਣੀ ਫਿਰ ਗਿਆ ਅਤੇ ਕਿਤੇ ਕੋਈ ਸੁੱਕੀ ਲਕੜ ਨਾਂ ਰਹੀ। ਅਜੇਹੀ ਕੁਦਰਤ ਵਰਤੀ ਕਿ ਸ਼ੈਹਰ ਵਿਚ ਭੀ ਕਿਸੇ ਦੇ ਕੋਲ ਕੋਈ ਸੁੱਕੀ ਲਕੜ ਨਾਂ ਰਹੀ। ਜਿਥੇ ਸੰਤ-ਮੰਡਲੀ ਬੈਠੀ ਹੋਈ ਸੀ, ਅਰਜਨ ਜੀ ਨੇ ਜਾਕੇ ਸੰਤ-ਮੰਡਲੇਸ੍ਵਰ ਨੂੰ ਡੰਡਵਤ-ਪ੍ਰਣਾਮ ਕਰਕੇ ਕੋਈ ਸੇਵਾ ਪੁੱਛੀ, ਤਾਂ ਮਹੰਤ ਨੇ ਕਿਹਾ-ਰਾਜਨ! ਹੋਰ ਤਾਂ ਕਿਸੇ ਗੱਲ ਦੀ ਲੋੜ ਨਹੀਂ ਹੈ, ਸਾਧੂਆਂ ਦੀਆਂ ਧੂਣੀਆਂ ਵਿਸਮ ਰਹੀਆਂ ਹਨ, ਇਨ੍ਹਾਂ ਵਾਸਤੇ

ਸੁੱਕੇ ਕਾਠ ਦੀ ਲੋੜ ਹੈ। ਅਰਜਨ ਨੇ ਆਣਕੇ ਅਪਨੇ ਸੇਵਕਾਂ ਨੂੰ ਹੁਕਮ ਦਿੱਤਾ, ਜਿਥੋਂ ਭੀ ਮਿਲੇ ਸੁੱਕਾ ਕਾਠ ਪੈਦਾ ਕਰੋ, ਚਾਹੇ ਸੋਨੇ ਦੇ ਸਾਵੀਂ ਲਕੜਾਂ ਮਿਲਣ ਤਾਂ ਭੀ ਲੈਕੇ ਸੰਤਾਂ ਦੀ ਧੂਣੀ ਤੇ ਪਹੁੰਚਾ ਦਿਓ। ਸੇਵਕ ਦਲ ਨੇ ਬੜੀ ਕੋਸ਼ਸ਼ ਕੀਤੀ, ਪਰ ਕਿਤੋਂ ਇਕ ਸੇਰ ਭਰ ਵੀ ਲਕੜ ਨਾਂ ਮਿਲੀ ਤਾਂ ਅਰਜਨ ਜੀ ਨੇ ਜਾਕੇ ਮੰਡਲੇਸ਼੍ਰਰ ਪਾਸ ਬੇਨਤੀ ਕੀਤੀ, ਮਹਾਰਾਜ! ਲਕੜਾਂ ਸੁੱਕੀਆਂ ਤਾਂ ਕਿਤੋਂ ਨਹੀਂ ਮਿਲਦੀਆਂ, ਗਿੱਲੇ ਦਰਖ਼ਤ ਕਹੋ ਤਾਂ ਕਟਵਾ ਦੇਂਦਾ ਹਾਂ, ਮਹੰਤ ਨੇ ਕਿਹਾ-ਚੰਗਾ, ਭਗਵਾਨ ਦੀ ਨੇਤ, ਗਿੱਲੇ ਕਾਠ ਦੀ ਸਾਨੂੰ ਲੋੜ ਨਹੀਂ ਹੈ, ਤੁਸੀਂ ਅਨੰਦ ਲਵੋ, ਭਗਵਾਨ ਆਪੇ ਭੇਜ ਦੇਵੇਗਾ। ਅਰਜਨ ਦੇ ਜਾਣ ਮਗਰੋਂ ਕਰਨ ਆਯਾ, ਉਸਨੇ ਮਹੰਤ ਤੋਂ ਸੇਵਾ ਪੁੱਛੀ, ਤਾਂ ਮਹੰਤ ਨੇ ਉਸਨੂੰ ਭੀ ਸੁੱਕੀਆਂ ਲਕੜਾਂ ਦਾ ਹੀ ਸਵਾਲ ਕੀਤਾ। ਕਰਨ ਬਹੁਤ ਹੱਛਾ ਕਹਿਕੇ ਘਰ ਚਲਾ ਗਿਆ, ਉਸਨੇ ਅਪਨੇ ਸੇਵਕ ਦਲ ਨੂੰ ਹੁਕਮ ਦਿੱਤਾ, ਸੁੱਕੀਆਂ ਲਕੜਾਂ ਪੈਦਾ ਕਰੋ, ਤਾਂ ਸੇਵਕਾਂ ਨੇ ਅਰਜ਼ ਕੀਤੀ- ਰਾਜਾ ਅਰਜਨ ਜੀ ਨੇ ਸੋਨੇ ਤੋਂ ਸਾਂਵੀਆਂ ਲਕੜਾਂ ਲੈਣ ਦੀ ਡੌਂਡੀ ਪਿੱਟਵਾਈ ਸੀ, ਪਰ ਸ਼ੈਹਰ ਵਿਚੋਂ ਇਕ ਸੇਰ ਭਰ ਵੀ ਲਕੜਾਂ ਨਹੀਂ ਮਿਲੀਆਂ। ਇਹ ਸੁਣਕੇ ਕਰਨ ਨੇ ਹੁਕਮ ਦਿੱਤਾ, ਬਾਹਰ ਤੰਬੂ ਲਗਵਾ ਦਿਓ, ਤੰਬੂ ਲਗ ਗਏ, ਤਾਂ ਰਣਵਾਸ ਸਮੇਤ ਆਪ ਤੰਬੂਆਂ ਵਿਚ ਚਲਾ ਗਿਆ, ਨੌਕਰਾਂ ਚਾਕਰਾਂ ਨੂੰ ਤੰਬੂਆਂ ਵਿਚ ਭੇਜ ਦਿੱਤਾ, ਸਾਰੇ ਮਕਾਨ ਖਾਲੀ ਕਰਵਾ ਲਏ, ਫੇਰ ਹੁਕਮ ਦਿੱਤਾ, ਕਿ ਇਨ੍ਹਾਂ ਸਾਰੇ ਮਕਾਨਾਂ ਦੀਆਂ ਛੱਤਾਂ ਅਤੇ ਬੂਹੇ ਬਾਰੀਆਂ ਦੀਆਂ ਲਕੜਾਂ ਕੱਢਕੇ ਸੰਤਾਂ ਦੀਆਂ ਧੂਣੀਆਂ ਵਾਸਤੇ ਬਾਲਣ ਭੇਜ ਦਿਓ, ਫੇਰ ਜਦ ਲਕੜਾਂ ਮਿਲਣਗੀਆਂ ਤਾਂ ਇਹ ਸਾਰੇ ਮਕਾਨ ਛੱਤ ਲਏ ਜਾਣਗੇ। ਸੋ ਉਸੇ ਤਰ੍ਹਾਂ ਕੀਤਾ ਗਿਆ, ਇਸੇ ਭਾਵ ਨੂੰ ਲੈਕੇ ਸਤਿਗੁਰੂ ਜੀ ਨੇ ਫੁਰਮਾਇਆ ਹੈ, ਕਿ:-

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥
ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥
ਲਬੁ ਲੋਭੁ ਜੇ ਕੂੜੁ ਕਮਾਵੈ ॥ ਅਪਣਾ ਕੀਤਾ ਆਪੇ ਪਾਵੈ" ॥ (ਸਲੋਕ ਮ: ੧)

ਅਤੇ-ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਇ ॥ (ਸਲੋਕ ਫਰੀਦ)

ਜਦ ਇਸ ਤਰ੍ਹਾਂ ਨਾਲ ਮਕਾਨਾਂ ਦਾ ਸੁੱਕਾ ਕਾਠ ਕਢਵਾਕੇ ਸਾਧੂ-ਮੰਡਲੀ ਨੂੰ ਬਾਲਣ ਵਾਸਤੇ ਭੇਜ ਦਿੱਤਾ, ਤਾਂ ਭਗਵਾਨ ਕ੍ਰਿਸ਼ਨ ਚੰਦ ਜੀ ਨੇ

ਅਰਜਨ ਨੂੰ ਕਿਹਾ–"ਵੇਖਿਆ ! ਕਰਨ ਦੀ ਦਾਨ-ਵੀਰਤਾ, ਇਸੇ ਗੁਣ ਕਰਕੇ ਕਰਨ ਨੂੰ ਦਾਨੀ ਕਿਹਾ ਜਾਂਦਾ ਹੈ"। ਇਹ ਸੁਣਕੇ ਅਰਜਨ ਭਗਵਾਨ ਦੇ ਚਰਨਾਂ ਤੇ ਡਿੱਗਕੇ ਕਹਿਣ ਲੱਗਾ–ਭਗਵਨ ! ਏਹ ਸਭ ਤੇਰੇ ਹੀ ਚੋਜ ਹਨ, ਜਿਸਨੂੰ ਜੇਹੜੀ ਖੇਡ ਖਿਡਾਉਂਦਾ ਹੈਂ, ਉਹ ਖੇਡ ਉਸੇ ਪਾਸੋਂ ਹੀ ਪੂਰੀ ਖੇਡੀ ਜਾ ਸਕਦੀ ਹੈ॥

ਕਰਨ ਦੇ ਬਲ ਦਾ ਵਰਣਨ ਕਰਨਾ ਮੇਰੀ ਕਲਮ ਦੀ ਤਾਕਤ ਤੋਂ ਬਾਹਰ ਹੈ, ਉਸਦੀ ਬਹਾਦਰੀ ਮਹਾਭਾਰਤ ਦੇ ਜੁੱਧ ਪੜ੍ਹਣ ਤੋਂ ਪ੍ਰਗਟ ਹੋ ਸਕਦੀ ਹੈ।

ਭਗਤ ਤ੍ਰਿਲੋਚਨ ਜੀ ਉਪਦੇਸ਼ ਕਰਦੇ ਹਨ–ਉਸ ਕਾਲ ਨੇ (ਜਦ ਕਿ) ਕਰਨ ਵਰਗੇ ਮਹਾਬਲੀ (ਜੋਧੇ) ਹੱਥ ਨਾਲ ਦਲ (ਸੁੱਟੇ ਹਨ, ਤਾਂ) ਉਸਦੇ ਅੱਗੇ ਮੇਰੇ ਪਾਸੋਂ ਕਿਵੇਂ ਟਿਕਿਆ ਜਾਏਗਾ ? ਓਹੀ ਭਾਵ ਹੈ, ਜਿਸਨੂੰ ਗੋ ਸ੍ਵਾਮੀ ਤੁਲਸੀ ਦਾਸ ਜੀ ਇਉਂ ਕਹਿੰਦੇ ਹਨ, ਕਿ:–

"ਜਾਹਿ ਮਰੁਤ ਗਿਰੁ ਮੇਰੁ ਉਡਾਂਹੀ। ਕਹੁ ਤੂਲ ਕਿਹ ਲੇਖੇ ਮਾਂਹੀ" ?

ਜਿਸ ਹਵਾ ਨੇ ਸੁਮੇਰ ਪਹਾੜ ਨੂੰ ਉਡਾ ਦਿੱਤਾ ਹੈ। ਦੱਸੋ, ਉਸਦੇ ਅੱਗੇ ਵਿਚਾਰੀ ਰੂੰ ਕਿਸ ਗਿਣਤੀ ਵਿਚ ਹੈ ?

(੯੩) ਉਮਾਪਤਿ-ਸ੍ਵਾਮੀ ਦੀ ਕਥਾ।

## "ਗੋਤਮ ਨਾਰਿ ਉਮਾਪਤਿ ਸ੍ਵਾਮੀ॥
## ਸੀਸੁ ਧਰਨਿ ਸਹਸ ਭਗ ਗਾਂਮੀ"॥ (ਜੈਤਸਰੀ, ਰਵਿਦਾਸ)

ਭਗਤ ਰਵਿਦਾਸ ਜੀ ਨੇ ਜੈਤਸਿਰੀ ਰਾਗਨਿ ਵਿਚ ਫੁਰਮਾਯਾ ਹੈ, ਕਿ ਇਨ੍ਹਾਂ ਪੰਜਾਂ ਦੂਤਾਂ ਨੇ ਜਦ ਕਿ ਇੱਡੇ੨ ਵੱਡਿਆਂ ਦਾ ਏਹ ਹਾਲ ਕਰ ਦਿੱਤਾ ਹੈ, ਤਾਂ ਇਨ੍ਹਾਂ ਕਲਿਜੁਗ ਦੇ ਜੀਵਾਂ ਵਿਚ ਕੀ ਤਾਕਤ ਹੈ, ਜੋ ਇਨ੍ਹਾਂ ਤੋਂ ਬਚ ਸੱਕਨ ! ਜੈਸਾ ਕਿ 'ਉਮਾਪਤਿ-ਸ੍ਵਾਮੀ' ਪ੍ਰਕਰਣ ਵਿਚ ਵਰਣਨ ਕੀਤਾ ਹੈ, ਇਹ ਕਥਾ ਸ਼ਿਵ ਪੁਰਾਨ ਦੀ ਹੈ–

ਇਕ ਸਮੇਂ ਉਮਾਪਤਿ [ਸ਼ਿਵਜੀ] ਨੇ ਅਪਨੇ ਸ੍ਵਾਮੀ [ਵਿਸ਼ਨ ਭਗਵਾਨ] ਜੀ ਦੀ ਅਰਾਧਨਾ ਕੀਤੀ, ਤਾਂ ਭਗਵਾਨ ਪ੍ਰਭੂ ਪ੍ਰਗਟ ਹੋਏ, ਸ਼ਿਵਜੀ ਨੇ ਪ੍ਰਾਰਥਨਾ ਕੀਤੀ–ਹੇ ਪ੍ਰਭੂ ! ਜਿਸ ਸਰੂਪ ਨੂੰ ਵਿਖਾਕੇ, ਤੁਸਾਂ ਦੈਂਤਾਂ ਨੂੰ ਮੋਹਤ ਕਰ ਲਿਆ ਸੀ ਅਤੇ ਜਿਸ ਆਪਨੇ ਸਰੂਪ ਨੂੰ ਵਿਖਾਕੇ ਦੈਂਤਾਂ ਨੂੰ ਅਜੇਹਾ

ਬੇਸੁਧ ਕਰ ਦਿੱਤਾ ਸੀ, ਕਿ ਓਹ ਸਾਰੇ ਸ਼ਸਤ੍ਰਾਸਤ੍ਰ ਤੁਹਾਡੇ ਅੱਗੇ ਸੁੱਟਕੇ ਬਹਿ ਗਏ ਸਨ ਅਤੇ ਫੇਰ ਤੁਸਾਂ ਉਨ੍ਹਾਂ ਨੂੰ ਅੰਮ੍ਰਿਤ ਦੀ ਵੰਡ ਦੀ ਜਗ੍ਹਾਂ ਪੁਰ 'ਮਦਰਾ' ਦੇ ਦਿੱਤੀ ਸੀ। ਮਧੁ [ਅੰਮ੍ਰਤ] ਦੇਵਤਿਆਂ ਨੂੰ ਤੇ ਮਦਰਾ ਦੈਂਤਾਂ ਨੂੰ ਜਿਸ ਸਰੂਪ ਵਿਚ ਪਿਆਈ ਸੀ, ਮੈਨੂੰ ਉਸ ਸਰੂਪ ਦੇ ਦਰਸ਼ਨ ਕਰਾਓ. ਭਗਵਾਨ ਵਿਸ਼ਨ ਜੀ ਨੇ ਕਿਹਾ–ਹੇ ਸ਼ਿਵ ! ਮੇਰਾ ਉਹ ਵਿਸ਼੍ਵ ਮੋਹਨ ਸ੍ਵਰੂਪ ਹੈ, ਉਸ ਰੂਪ ਨੂੰ ਵੇਖਣ ਵਾਲਾ ਦੈਂਤ ਤਾਂ ਵਿਚਾਰਾ ਤੁੱਛ ਵਸਤੂ ਹੈ, ਵੱਡੇ ਤੋਂ ਵੱਡਾ ਦੇਵਤਾ ਤੇ ਸੰਤ-ਭਗਤ ਭੀ ਆਪਾ ਭੁੱਲ ਜਾਂਦਾ ਹੈ। ਇਸ ਲਈ ਤੂੰ ਉਸ ਸਰੂਪ ਨੂੰ ਵੇਖਣ ਦੀ ਇੱਛਾ ਹੀ ਨਾਂ ਕਰ ! ਪਰ ਸ਼ਿਵਜੀ ਨੇ ਫੇਰ ਭੀ ਇਕ-ਦੋ ਵੇਰੀ ਏਹੋ ਪ੍ਰਾਰਥਨਾ ਕੀਤੀ, ਕਿ ਮੈਨੂੰ ਉਸੇ 'ਮੋਹਨੀ' ਸਰੂਪ ਦੇ ਦਰਸ਼ਨ ਕਰਾਓ। ਅੰਤ ਨੂੰ 'ਜੋ ਜੋ ਚਿਤਵੈ ਸੰਤ ਜਨ ਸੋ ਲੇਤਾ ਮਾਨ' ਦੇ ਵਾਕਾਨੁਸਾਰ ਵਿਸ਼ਨ ਜੀ ਨੇ ਫੇਰ ਕਿਹਾ–ਉਸ ਸਰੂਪ ਨੂੰ ਵੇਖਕੇ ਤੁਸੀ ਅਪਨੇ ਆਪ ਵਿਚ ਕਾਬੂ ਨਹੀਂ ਰਹਿ ਸਕੋਗੇ, ਇਸ ਲਈ ਉਹ ਸਰੂਪ ਨਾਂ ਵੇਖੋ ! ਪਰ ਸ਼ਿਵਜੀ ਨੇ ਇਕੋ ਹਠ ਕਰੀ ਰਖਿਆ ਕਿ ਮੈਨੂੰ ਜ਼ਰੂਰ ਦਰਸ਼ਨ ਕਰਾਓ। ਏਨੇ ਨੂੰ ਵਿਸ਼ਨ ਜੀ ਤਾਂ ਲੋਪ ਹੋ ਗਏ, ਉਸੇ ਹੀ ਜੰਗਲ ਵਿਚ ਇਕ ਕਿਸ਼ੋਰ-ਸੁੰਦਰੀ ਗੇਂਦ ਖੇਡਦੀ ੨ ਆ ਗਈ, ਜੋ ਗੇਂਦ ਖੇਡਨ ਵਿਚ ਏਨੀ ਫੁਰਤੀ ਕਰ ਰਹੀ ਸੀ, ਕਿ ਉਸਦੇ ਹੱਥਾਂ ਪੈਰਾਂ ਦੀ ਚਪਲਤਾ ਕਰਕੇ ਸਰੀਰ ਤੋਂ ਕਪੜਾ ਢਿੱਲਾ ਹੁੰਦਾ ਹੁੰਦਾ, ਸਾਰਾ ਹੀ ਢਿਲਕ ਗਿਆ। ਸਾੜ੍ਹੀ ਦੀ ਗੰਢ ਖੁੱਲ੍ਹ ਗਈ ਤਾਂ ਉਸਨੇ ਖੱਬੇ ਹੱਥ ਨਾਲ ਸਾੜ੍ਹੀ ਨੂੰ ਥੰਮ ਤਾਂ ਲਿਆ, ਪਰ ਉਸਦਾ ਇਕ ਕਟ ਸਥਾਨ ਹੀ ਕੱਜਿਆ ਰਿਹਾ ਅਤੇ ਹੋਰ ਸਾਰਾ ਤਨ-ਬਦਨ ਨੰਗਾ ਹੋ ਗਿਆ। ਇਸ ਇਸਤ੍ਰੀ ਦੇ ਸੁੰਦਰ ਸਰੀਰ ਨੂੰ ਵੇਖਦਿਆਂ ਹੀ ਸ਼ਿਵਜੀ ਮੋਹਤ ਹੋ ਗਿਆ ਅਤੇ ਕਾਮਾਤੁਰ ਹੋਕੇ, ਇਸਨੂੰ ਫੜਨ ਵਾਸਤੇ, ਇਸਦੇ ਮਗਰ ੨ ਭੱਜਨ ਲੱਗਾ। ਉਸ ਦੌੜ ਭੱਜ ਦੇ ਵਿਚ ਹੀ ਸ਼ਿਵਜੀ ਦੀ ਲੰਗੋਟੀ ਭੀ ਖੁੱਲ੍ਹ ਗਈ, ਅੰਤ ਨੂੰ ਬਹੁਤ ਚਿਰ ਦੌੜ-ਭੱਜ ਕਰਨ ਮਗਰੋਂ ਅਕਾਸ਼ਬਾਣੀ ਹੋਈ,–"ਹੇ ਸ਼ਿਵ ! ਤੈਨੂੰ ਕਿਹਾ ਸੀ ਨਾਂ, ਕਿ ਤੂੰ ਉਸ ਸਰੂਪ ਦੀ ਝਾਲ ਨਹੀਂ ਝੱਲ ਸੱਕੇਂਗਾ, ਦੈਂਤਾਂ ਦਾ ਮੋਹੇ ਜਾਣਾ ਤਾਂ ਗੱਲ ਹੀ ਕੋਈ ਨਹੀਂ, ਹੁਣ ਇਸ ਵੇਲੇ ਤੇਰੀ ਕੀ ਦੁਰਦਸ਼ਾ ਹੋ ਰਹੀ ਹੈ, ਤੂੰ ਇਹ ਜਾਣਦਾ ਭੀ ਹੈਂ ਕਿ ਮੈਂ ਸ੍ਵਾਮੀ ਜੀ ਕੋਲ ਬੇਨਤੀ ਕੀਤੀ ਹੈ, ਅਤੇ ਮੇਰੀ ਬੇਨਤੀ ਨੂੰ ਮੰਨਕੇ ਮੇਰੇ ਸ੍ਵਾਮੀ ਨੇ ਹੀ ਮੋਹਨੀ ਰੂਪ ਧਾਰਕੇ, ਏਹ 'ਕਿੰਦੁਕ-ਕ੍ਰੀੜਾ' [ਗੇਂਦ ਖੇਡ] ਬਨਾਈ

ਹੋਈ ਹੈ, ਪਰ ਫੇਰ ਭੀ ਤੂੰ ਕਾਮ-ਚੇਸ਼੍ਟਾ ਕਰਨ ਲਈ, ਕਾਮਅੰਧ ਹੋਕੇ ਨੰਗ-ਧੜੰਗਾ ਮਗਰ ਭੱਜ ਰਿਹਾ ਹੈਂ ? ਖਬਰਦਾਰ ! ਬੱਸ ਇਸ ਖਬਰਦਾਰ ਪਦ ਦੇ ਕਹਿੰਦਿਆਂ ਹੀ ਸ਼ਿਵਜੀ ਦਾ ਬੀਰਜ ਪਤਨ ਹੋ ਗਿਆ, ਜੋ ਉਥੇ ਹੀ ਇਕ ਖੂਹ ਵਿਚ ਜਾ ਪਿਆ। ਉਹ ਸ਼ਿਵ ਬੀਰਜ ਹੀ 'ਪਾਰਾ' ਨਾਮ ਦਾ ਰਸ ਬਣ ਗਿਆ, ਜੋ ਅੱਜ ਤੱਕ ਉਸੇ ਖੂਹ ਵਿਚ ਹੈ ਅਤੇ ਉਸ ਵਿਚੋਂ ਕੱਢਕੇ ਹੀ ਲੋਕੀ ਲਿਆਕੇ ਬਜ਼ਾਰਾਂ ਵਿਚ ਵੇਚ ਰਹੇ ਹਨ। ਵੈਦਕ ਗ੍ਰੰਥਾਂ ਵਿਚ ਇਸੇ ਕਾਰਣ ਤੋਂ ਹੀ ਪਾਰੇ ਦਾ ਨਾਮ 'ਸ਼ਿਵ ਬੀਰਜ' ਕਿਹਾ ਜਾਂਦਾ ਹੈ॥

ਨੋਟ—ਉਪਰਲੀ ਤੁਕ ਵਿਚ ਦੋ ਪ੍ਰਸੰਗ ਹੋਰ ਹਨ, (੧) "ਗੋਤਮ ਨਾਰਿ ਗਾਮੀ ਸਹਸ ਭਗ ਧਰਨਿ" ਅਤੇ (੨) "ਸੀਸ ਧਰਨਿ" ਇਹ ਅੱਗੇ ਵਰਣਨ ਕੀਤੇ ਹਨ।



(੯੪) ਅੰਗਦ ਰਾਜਾ ਦੀ ਕਥਾ।

## "ਜਉ ਗੁਰ ਦੇਉ ਸਭੈ ਬਿਖੁ ਮੇਵਾ" ॥ (ਭੈਰਉ, ਨਾਮਦੇਵ)

ਰਾਜਾ ਅੰਗਦ ਸਿੰਹ ਜੀ ਰਾਜਪੂਤ ਛਤ੍ਰੀ 'ਰਾਯਸੇਨ ਗੜ੍ਹ' ਦੇ ਰਹਿਣ ਵਾਲੇ ਸਨ ਅਤੇ ਰਾਜਾ ਸਲਾਹਦੀ ਸਿੰਹ ਜੀ ਦੇ ਚਾਚਾ ਸਨ, ਇਨ੍ਹਾਂ ਦੀ ਕਥਾ ਸ੍ਵਾਮੀ ਨਾਭਾ ਜੀ ਨੇ ਅਪਨੀ ਭਗਤ ਮਾਲ ਦੇ ਛਪਯ ੧੧੩ ਵਿਚ ਵਰਣਨ ਕੀਤੀ ਹੈ, ਜੋ ਅਸੀ 'ਨਾਭਾ ਭਗਤ ਮਾਲ ਸਟੀਕ' ਦੇ ਦੂਜੇ ਭਾਗ ਦੇ ਚਰਿਤ੍ਰ ਅੰਕ ੧੯੪ ਵਿਚ ਬੜੇ ਵਿਸਥਾਰ ਨਾਲ ਲਿਖ ਚੁੱਕੇ ਹਾਂ, ਇਥੇ ਉਸ ਵਿਚੋਂ ਕੇਵਲ ਇਕੋ ਪ੍ਰਕਰਣ ਲਿਖਣਾ ਹੈ। ਜਿਸ ਪ੍ਰਕਰਣ ਨੂੰ ਸ੍ਰੀ ਜਗਤ ਗੁਰੂ ਜੀ ਨੇ ਉਪਰਲੀ ਤੁਕ ਵਿਚ ਵਰਣਨ ਕੀਤਾ ਹੈ।

ਇਕ ਸਮੇਂ ਰਾਜਾ ਅੰਗਦ ਸਿੰਹ ਜੀ ਕਿਸੇ ਹੋਰ ਰਾਜ ਨਾਲ ਲੜਨ ਵਾਸਤੇ ਗਏ, ਓਹ ਵਿਰੋਧੀ ਰਾਜਾ ਹਾਰ ਖਾਕੇ ਭੱਜ ਤੁਰਿਆ, ਉਸਦੇ ਭੱਜੇ ਜਾਂਦੇ ਦੇ ਸਿਰ ਉਤੋਂ ਅੰਗਦ ਸਿੰਹ ਜੀ ਨੇ ਝਪੱਟਾ ਮਾਰਕੇ ਜਿਗਾ-ਕਲਗੀ ਸਮੇਤ ਪੱਗ-ਲਾਹ ਲਈ, ਜਿਸਦੇ ਨਾਲ ਇਕ ਸੌ ਇਕ ਹੀਰੇ ਲੱਗੇ ਹੋਏ ਸਨ, ਓਹ ਸਾਰੇ ਹੀਰੇ ਇਨ੍ਹਾਂ ਦੇ ਹੱਥ ਆ ਗਏ ਅਤੇ ਇਹ ਉਨ੍ਹਾਂ ਨੂੰ ਲੈਕੇ ਅਪਨੇ ਘਰ ਚਲੇ ਆਏ।

ਇਨ੍ਹਾਂ ਨੇ ਉਹ ਹੀਰੇ ਵੇਚ ੨ ਕੇ ਸੰਤ ਜਨਾਂ ਦੀ ਸੇਵਾ ਉਤੇ ਖਰਚਣੇ ਸ਼ੁਰੂ ਕਰ ਦਿਤੇ, ਇਸ ਤਰ੍ਹਾਂ ਸੌ ਹੀਰਾ ਤਾਂ ਵਿਕ ਗਿਆ, ਕੇਵਲ ਇਕ ਹੀਰਾ ਬਾਕੀ ਰਹਿ ਗਿਆ ਅਤੇ ਉਹ ਇਕ ਹੀਰਾ ਹੀ ਸਾਰਿਆਂ ਤੋਂ ਵੱਡਾ ਅਤੇ ਸਭ

ਤੋਂ ਬਹੁਤੀ ਕੀਮਤ ਵਾਲਾ ਸੀ, ਉਸ ਹੀਰੇ ਦਾ ਪਤਾ ਰਾਜਾ ਸਲਾਹਦੀ ਸਿੰਹ ਨੂੰ ਲੱਗਾ, ਤਾਂ ਉਸਦੇ ਮੂੰਹ ਵਿਚ ਭੀ ਪਾਣੀ ਭਰ ਆਯਾ, ਉਸਨੇ ਉਸ ਹੀਰੇ ਨੂੰ ਲੈਣ ਵਾਸਤੇ ਬਥੇਰੇ ਹੀਲੇ-ਬਹਾਨੇ ਕੀਤੇ, ਪਰ ਓਹ ਹੀਰਾ, ਇਨ੍ਹਾਂ ਪਾਸੋਂ ਉਸਨੂੰ ਕਿਸੇ ਤਰ੍ਹਾਂ ਭੀ ਨਾ ਮਿਲਿਆ। ਅੰਗਦ ਸਿੰਹ ਜੀ ਨੇ ਭੀ ਓਹ ਹੀਰਾ ਜਗੰਨਾਥ ਜੀ ਦੀ ਭੇਟਾ ਕਰ ਦਿੱਤਾ ਅਤੇ ਮਨ ਵਿਚ ਇਹ ਸੰਕਲਪ ਧਾਰ ਲਿਆ ਸੀ, ਕਿ "ਜਦੋਂ ਪੁਰਖੋਤਮ ਪੁਰੀ ਵਿਚ ਜਗੰਨਾਥ ਸ੍ਵਾਮੀ ਜੀ ਦੇ ਦਰਸ਼ਨ ਕਰਨ ਜਾਵਾਂਗਾ, ਓਦੋਂ ਏਹ ਭੇਟਾ ਉਥੇ ਦੇ ਦੇਵਾਂਗਾ" ਇਸ ਲਈ ਉਸ ਹੀਰੇ ਨੂੰ ਇਹ ਹਰ ਵੇਲੇ ਅਪਨੀ ਪੱਗ ਦੇ ਪੇਚ ਵਿਚ ਲਪੇਟਕੇ, ਸਿਰ ਉਤੇ ਬੰਨ੍ਹੀ ਰਖਦੇ ਸਨ।

ਰਾਜਾ ਅੰਗਦ ਸਿੰਹ ਜੀ ਦੀ ਇਕ ਵਿਧਵਾ ਭੈਣ ਸੀ, ਜੋ ਇਸਦੇ ਕੋਲ ਹੀ ਰਹਿੰਦੀ ਸੀ ਅਤੇ ਲੰਗਰ ਦਾ ਸਾਰਾ ਇੰਤਜ਼ਾਮ ਉਸੇ ਦੇ ਹੱਥ ਵਿਚ ਸੀ, ਜਿਸ ਵੇਲੇ ਅੰਨ-ਪਾਣੀ ਤਿਆਰ ਹੋ ਜਾਂਦਾ, ਤਾਂ ਓਹ ਪਹਿਲੋਂ ਸ੍ਰੀ ਠਾਕੁਰ ਜੀ ਨੂੰ ਭੋਗ ਲੁਆ ਦੇਂਦੀਂ ਅਤੇ ਫੇਰ ਮਗਰੋਂ ਅੰਗਦ ਸਿੰਹ ਜੀ ਨੂੰ ਆਪਨੀ ਹੱਥੀਂ ਪ੍ਰਸਾਦਿ ਛਕਾਯਾ ਕਰਦੀ ਸੀ।

ਜਦ ਰਾਜਾ ਸਲਾਹਦੀ ਸਿੰਹ ਨੂੰ ਆਪਨੇ ਚਾਚੇ ਅੰਗਦ ਸਿੰਹ ਪਾਸੋਂ ਕਿਸੇ ਤਰ੍ਹਾਂ ਭੀ ਹੀਰਾ ਨਾਂ ਮਿਲਿਆ, ਤਾਂ ਉਸਨੇ ਅਪਨੀ ਵਿਧਵਾ ਭੂਆ-ਅੰਗਦ ਸਿੰਹ ਜੀ ਦੀ ਭੈਣ-ਨੂੰ ਬੁਲਾਕੇ, ਬਹੁਤ ਸਾਰੇ ਧਨ ਦਾ ਲਾਲਚ ਦੇਕੇ ਕਿਹਾ-"ਭੂਆ ! ਅੰਗਦ-ਸਿੰਹ ਦੀ ਪੱਗ ਵਿਚ ਇਕ ਬਹੁਤ ਵਧੀਆ ਹੀਰਾ ਹੈ, ਜੇਕਰ ਤੂੰ ਉਸਨੂੰ ਕਿਸੇ ਤਰ੍ਹਾਂ ਨਾਲ ਜ਼ਹਰ ਖੁਆਕੇ ਮਾਰ ਦੇਵੇਂ, ਤਾਂ ਓਹ ਪੱਗ ਤੇਰੇ ਹੱਥ ਆ ਜਾਵੇਗੀ, ਤੂੰ ਪੱਗ ਵਿਚਲਾ ਹੀਰਾ ਮੈਨੂੰ ਲਿਆ ਦੇਵੀਂ, ਮੈਂ ਤੈਨੂੰ ਏਨਾਂ ਧਨ ਦੇਵਾਂਗਾ, ਕਿ ਤੇਰੇ ਪੁੱਤ੍ਰਾਂ-ਪੋਤ੍ਰਿਆਂ ਕੋਲੋਂ ਮੁੱਕ ਹੀ ਨਾਂ ਸੱਕੇਗਾ। ਇਸ ਤਰ੍ਹਾਂ ਦੀਆਂ ਗੱਲਾਂ ਦੇ ਫਰੇਬ ਵਿਚ ਆਕੇ ਭੈਣ ਨੇ ਭਰਾ ਨੂੰ ਮਾਰ ਸੁੱਟਨ ਦੇ ਇਰਾਦੇ ਨਾਲ, ਜ਼ਹਰ ਘੋਲਕੇ ਰਸੋਈ ਦੇ ਵਿਚ ਮਿਲਾਕੇ ਭੋਜਨ ਤਿਆਰ ਕਰ ਲਿਆ, ਉਸੇ ਜ਼ਹਰ ਵਾਲੇ ਭੋਜਨ ਦਾ ਠਾਕੁਰ ਜੀ ਨੂੰ ਭੋਗ ਲੁਆ ਦਿੱਤਾ ਅਤੇ ਮਗਰੋਂ ਭੋਜਨ ਛਕਨ ਵਾਸਤੇ ਅਪਨੇ ਭਰਾ ਅੰਗਦ ਸਿੰਹ ਨੂੰ ਬੁਲਾ ਲਿਆ। ਅੰਗਦ ਸਿੰਹ ਜੀ ਭੋਜਨ ਛਕਨ ਵਾਸਤੇ ਹੱਥ-ਮੂੰਹ ਧੋਕੇ ਰਸੋਈਘਰ ਵਿਚ ਆ ਬੈਠੇ ਅਤੇ ਪਾਪਣਿ ਭੈਣ ਨੇ ਜ਼ਹਰ ਭਰਿਆ ਅੰਨ ਅੱਗੇ ਲਿਆਕੇ ਰੱਖ ਦਿੱਤਾ ਅਤੇ ਆਪ ਪੱਖਾ ਲੈਕੇ ਕੋਲ ਬੈਠ ਗਈ।

ਅੰਗਦ ਜੀ ਦੀ ਉਸੇ ਭੈਣ ਦੀ ਇਕ ਛੋਟੀ ਜੇਹੀ ਧੀ ਸੀ, ਅੰਗਦ ਸਿੰਹ ਜੀ ਹਰ ਰੋਜ਼ ਰੋਟੀ ਖਾਣ ਵੇਲੇ ਉਸ ਲੜਕੀ ਨੂੰ ਅਪਨੇ ਨਾਲ ਬਿਠਾਕੇ ਰੋਟੀ ਖਾਂਦੇ ਅਤੇ ਉਸਨੂੰ ਖੁਆਯਾ ਕਰਦੇ ਸਨ, ਚੂੰਕਿ ਅੱਜ ਦੇ ਭੋਜਨ ਵਿਚ ਜ਼ੈਹਰ ਮਿਲਾਈ ਹੋਈ ਸੀ, ਇਸ ਲਈ ਉਨ੍ਹਾਂ ਦੀ ਭੈਣ ਅਪਨੀ ਧੀ ਨੂੰ ਲੁਕਾ ਆਈ ਸੀ। ਜਦ ਅੰਗਦ ਜੀ ਰੋਟੀ ਖਾਣ ਲਈ ਬੈਠੇ, ਤਾਂ ਉਨ੍ਹਾਂ ਨੇ ਭਣੇਵੀਂ ਨੂੰ ਬੁਲਾਯਾ, ਪਰ ਓਹ ਘਰ ਵਿਚ ਨਾਂ ਬੋਲੀ, ਤਾਂ ਇਨ੍ਹਾਂ ਨੇ ਭੀ ਰੋਟੀ ਨਾਂ ਖਾਧੀ, ਭੈਣ ਨੇ ਬਥੇਰਾ ਕਿਹਾ ਤੇ ਸਮਝਾਇਆ ਕਿ ਓਹ ਕਿਧਰੇ ਬਾਲਾਂ ਨਾਲ ਖੇਡਨ ਗਈ ਹੋਵੇਗੀ, ਤੁਸੀਂ ਰੋਟੀ ਠੰਡੀ ਕਿਉਂ ਕਰਦੇ ਹੋ ? ਖਾ ਲੌ, ਓਹ ਜਦੋਂ ਆਵੇਗੀ, ਆਪੇ ਹੀ ਖਾ ਲਵੇਗੀ। ਅੰਗਦ ਜੀ ਨੇ ਕਿਹਾ–ਭੈਣ ! ਜਦ ਕਿ ਹਰ ਰੋਜ਼ ਮੇਰੇ ਨਾਲ ਖਾਂਦੀ ਹੈ, ਤਾਂ ਅੱਜ ਓਹ ਇਕੱਲੀ ਕਿਉਂ ਖਾਵੇਗੀ ? ਅਤੇ ਉਸਤੋਂ ਬਿਨਾਂ ਮੈਨੂੰ ਹੀ ਸ੍ਵਾਦ ਕੀ ਆਉਣਾ ਹੈ? ਜਦੋਂ ਓਹ ਆਵੇਗੀ, ਮੈਂ ਭੀ ਉਸ ਵੇਲੇ ਹੀ ਖਾ ਲਵਾਂਗਾ। ਜਦ ਭੈਣ ਨੇ ਵੇਖਿਆ ਕਿ ਮੈਂ ਬਥੇਰਾ ਸਮਝਾਯਾ ਹੈ, ਪਰ ਓਹ ਭਣੇਵੀਂ ਤੋਂ ਬਿਨਾਂ ਕਿਸੇ ਤਰ੍ਹਾਂ ਨਹੀਂ ਖਾਂਦਾ, ਤਾਂ ਉਸਨੇ ਵਿਚਾਰ ਕੀਤਾ ਕਿ ਓਹ ਤਾਂ ਮੇਰੀ ਉਲਾਦ ਨਾਲ ਆਪਨੇ ਪ੍ਰਾਣਾਂ ਤੋਂ ਭੀ ਵਧੀਕ ਪਿਆਰ ਕਰਦਾ ਹੈ ਅਤੇ ਮੈਂ ਅਜੇਹੀ ਪਾਪਨਿ ਹਾਂ, ਜੋ ਇਸ ਝੂਠੀ ਮਾਯਾ ਦੇ ਵਾਸਤੇ ਇਸ ਤਰ੍ਹਾਂ ਦਾ ਪਿਆਰ ਕਰਨ ਵਾਲੇ ਭਰਾ ਨੂੰ ਜ਼ੈਹਰ ਦੇਕੇ ਆਪ ਮਾਰਨ ਲੱਗੀ ਹਾਂ, ਧ੍ਰਿਕਾਰ ਹੈ ! ਮੇਰੇ ਜੀਵਨ ਨੂੰ ਧ੍ਰਿਕਾਰ ਹੈ ! ਇਸ ਤਰ੍ਹਾਂ ਨਾਲ ਅਪਨੇ ਆਪ ਨੂੰ ਧ੍ਰਿਕਾਰ ਪਾਉਂਦੀ ਹੋਈ ਨੇ ਡਰ ਦੇ ਨਾਲ ਰੋਕੇ ਭਰਾ ਨੂੰ ਗਲ ਨਾਲ ਲਾ ਲਿਆ ਅਤੇ ਫੇਰ ਰੋਂਦੀ ਰੋਂਦੀ ਨੇ ਰੋਟੀ ਵਿਚ ਜ਼ੈਹਰ ਮਿਲਾ ਦੇਣ ਦੀ ਸਾਰੀ ਗੱਲ ਕਹਿ ਸੁਣਾਈ ਅਤੇ ਕਿਹਾ–ਏਹ ਭੋਜਨ ਖਾਣ ਦੇ ਯੋਗਯ ਨਹੀਂ ਹੈ। ਇਹ ਸਾਰੀ ਗੱਲ ਸੁਣਕੇ ਅੰਗਦ ਸਿੰਹ ਜੀ ਨੇ ਕ੍ਰੋਧ ਨਾਲ ਭਰਕੇ ਕਿਹਾ–"ਰੰਡੀਏ ! ਤੂੰ ਮੇਰੇ ਪ੍ਰਾਣਾਧਾਰ ਠਾਕੁਰ ਜੀ ਨੂੰ ਜ਼ੈਹਰ ਭਰੇ ਭੋਜਨ ਦਾ ਭੋਗ ਲੁਆ ਚੁੱਕੀ ਹੈਂ ਅਤੇ ਮੈਨੂੰ ਕਹਿੰਦੀ ਹੈਂ, ਨਾਂ ਖਾਓ" ! ਇਹ ਕਹਿਕੇ ਆਪ ਨੇ ਭੈਣ ਨੂੰ ਬਾਹੋਂ ਫੜਕੇ ਘਰ ਤੋਂ ਬਾਹਰ ਕੱਢ ਦਿੱਤਾ, ਘਰ ਦੇ ਬੂਹੇ ਬੰਦ ਕਰ ਲਏ ਅਤੇ ਅੰਦਰ ਬੈਠਕੇ ਪ੍ਰਭੂ ਪ੍ਰਸਾਦ ਰੂਪ ਜ਼ੈਹਰ ਭਰਿਆ ਭੋਜਨ ਸਾਰੇ ਦਾ ਸਾਰਾ ਛਕ ਗਏ, ਉਸਦੇ ਛਕਦਿਆਂ ਆਪ ਦੇ ਸਰੀਰ ਉਤੇ ਅਲੌਕਿਕ ਰੂਪ ਤੇ ਚੜ੍ਹ ਆ ਗਈ। ਜੋ ਪ੍ਰਭੂ ਨੂੰ ਜ਼ੈਹਰ ਮਿਲੇ ਭੋਜਨ ਦਾ ਭੋਗ

ਲਗਾਯਾ ਜਾ ਚੁੱਕਾ ਹੈ, ਓਹ ਦੁਖ ਅੰਗਦ ਸਿੰਹ ਜੀ ਦੇ ਹਿਰਦੇ ਵਿਚ ਭਰ ਰਿਹਾ ਹੈ, ਜੋ ਕਿਸੇ ਤਰ੍ਹਾਂ ਨਾਲ ਭੀ ਦੂਰ ਨਹੀਂ ਹੋ ਸਕਦਾ ਅਤੇ ਨਾਂ ਹੀ ਕਿਸੇ ਨੂੰ ਕਿਹਾ ਜਾ ਸਕਦਾ ਹੈ। ਉਧਰ ਓਹ ਭੈਣ ਘਰ ਤੋਂ ਬਾਹਰ ਬੈਠੀ ਹੋਈ, ਭਰਾ ਦੇ ਜ਼ੈਹਰ ਭਰੇ ਭੋਜਨ ਨੂੰ ਖਾਣ ਦੀ ਅਵਾਜ਼ ਸੁਣਕੇ ਅਤੇ ਝੀਤਾਂ ਵਿਚੋਂ ਭੋਜਨ ਖਾਂਧਿਆਂ ਨੂੰ ਵੇਖਕੇ ਹਿਰਦੇ ਵਿਚ ਮਹਾਨ ਦੁਖੀ ਹੋ ਰਹੀ ਹੈ, ਚੂੰਕਿ ਏਹ ਦੁੱਖ ਉਸਨੇ ਆਪ ਹੀ ਸਹੇੜਿਆ ਹੈ, ਇਸ ਲਈ ਕਿਸੇ ਨੂੰ ਕਹਿ ਭੀ ਨਹੀਂ ਸਕਦੀ।

ਭਾਵੇਂ ਉਸ ਵਿਚ ਜ਼ੈਹਰ ਮਿਲੀ ਸੀ, ਪਰ ਓਹ ਪ੍ਰਭੂ ਪ੍ਰਸਾਦ ਹੋ ਚੁੱਕਾ ਸੀ, ਇਸ ਲਈ ਓਹ 'ਬਿਖ ਤੇ ਅੰਮ੍ਰਿਤ' ਹੋ ਗਿਆ। ਗੁਰੂ ਦੀ ਕ੍ਰਿਪਾ ਨਾਲ ਓਹ ਸਾਰੀ ਜ਼ੈਹਰ ਮਿਟ ਗਈ ਅਤੇ ਅਲੌਕਿਕ ਦਿੱਬਯ ਛਟਾ ਦਾਤਾ ਅੰਮ੍ਰਤ ਬਣ ਗਿਆ। ਉਸ ਜ਼ੈਹਰ ਦਾ ਅੰਗਦ ਸਿੰਹ ਉਤੇ ਰਤਾ ਜਿੰਨਾਂ ਭੀ ਅਸਰ ਨਾਂ ਹੋਯਾ ॥



(੮੫) ਅਜ-ਰਾਜਾ ਦੀ-ਕਥਾ।

## "ਅਜੈ ਸੁ ਰੋਵੈ ਭੀਖਿਆ ਖਾਇ ॥
## ਐਸੀ ਦਰਗਹ ਮਿਲੈ ਸਜਾਇ" ॥ (ਰਾਮਕਲੀ ਵਾਰ ੧)

ਰਾਜਾ ਅਜ ਜੀ ਸੂਰਜ ਬੰਸ ਦੇ ਸੂਰਜ ਹੋਏ ਹਨ, ਇਹ ਰਾਜਾ ਦਸਰਥ ਜੀ ਦੇ ਪਿਤਾ ਅਤੇ ਸ੍ਰੀ ਰਾਮਚੰਦ੍ਰ ਜੀ ਦੇ ਬਾਬੇ ਸਨ। ਰਾਜਾ 'ਅਜ' ਹਰ ਰੋਜ਼ ਬ੍ਰਹਮ ਮਹੂਰਤ ਵਿਚ ਉੱਠਕੇ ਸ਼ਨਾਨ-ਧਿਆਨ ਤੋਂ ਵੇਹਲਾ ਹੋਕੇ ਸੂਰਜ ਚੜ੍ਹਦੇ ਹੀ ਦਾਨ ਕਰਨਾ ਸ਼ੁਰੂ ਕਰ ਦੇਂਦਾ ਸੀ ਅਤੇ ਸਵਾ ਪੈਹਰ ਦਿਨ ਚੜ੍ਹਦੇ ਤੱਕ ਦਾਨ ਕੀਤਾ ਕਰਦਾ ਸੀ, ਉਸ ਤੋਂ ਬਾਦ ਘੋੜ-ਸ਼ਾਲਾ (ਅਸਤਬਲ) ਵਿਚ ਜਾਕੇ. ਘੋੜਿਆਂ ਦੀ ਸੇਵਾ ਆਪ ਸਾਹਮਣੇ ਖਲੋਕੇ ਕਰਾਯਾ ਕਰਦਾ ਸੀ, ਉਨ੍ਹਾਂ ਘੋੜਿਆਂ-ਗਊਆਂ-ਹਾਥੀਆਂ ਆਦਿਕਾਂ ਦੀ ਸਫ਼ਾਈ ਕਰਾਨ ਮਗਰੋਂ, ਉਨ੍ਹਾਂ ਨੂੰ ਘਾਹ, ਨਿਹਾਰੀ, ਦਾਣਾ-ਰਾਸ਼ਨ ਆਦਿਕ ਆਪਨੇ ਸਾਹਮਣੇ ਖੁਆਕੇ, ਫੇਰ ਆਪ ਜਾਕੇ ਭੋਜਨ ਛਕਦਾ। ਭੋਜਨ ਛਕ ਲੈਣ ਮਗਰੋਂ ਰਾਜ ਦੇ ਹੋਰਨਾਂ ਕੰਮਾਂ ਵੱਲ ਧਿਆਨ ਦਿੱਤਾ ਕਰਦਾ ਸੀ।

ਇਕ ਦਿਨ ਵਾਹਿਗੁਰੂ ਦੀ ਨੇਤ. ਕਿਸੇ ਮਹਾਤਮਾਂ ਨੂੰ ਖਿਆਲ ਆ ਗਿਆ ਕਿ ਤਨ ਉਪਰਲਾ ਬਸਤ੍ਰ ਮਸਤਾਨਾ ਹੋ ਗਿਆ ਹੈ, ਚਲੋ ! ਰਾਜੇ ਪਾਸੋਂ ਮੰਗ ਲਿਆਈਏ ! ਇਹ ਖਿਆਲ ਹੁੰਦੇ ਹੀ ਸੰਤ ਕੁਟੀਆ ਤੋਂ ਤੁਰਕੇ ਰਾਜੇ ਦੀ ਦਾਨ-ਸ਼ਾਲਾ ਵਿਚ ਪੁੱਜੇ। ਪਰ ਰਾਜ਼ੇ ਦੇ ਮੰਦੇ ਭਾਗਾਂ ਨੂੰ ਉਸ ਵੇਲੇ ਦਾਨ ਕਰਨ ਦਾ ਸਮਾ ਬੀਤ ਚੁੱਕਾ ਹੋਯਾ ਸੀ, ਸੰਤਾਂ ਨੇ ਪੱਛਿਆ–ਰਾਜਾ 'ਅਜ' ਕਿੱਥੇ ਹੈ ? ਕਿਸੇ ਨੇ ਕਹਿ ਦਿੱਤਾ–"ਜੀ ! ਓਹ ਘੋੜ-ਸ਼ਾਲਾ ਵਿਚ ਗਿਆ ਹੈ"। ਸੰਤ ਭੀ ਰਾਜੇ ਦੇ ਮਗਰ ਹੀ ਘੋੜਿਆਂ ਦੇ ਤਬੇਲੇ ਵਿਚ ਪੁੱਜ ਗਏ। ਰਾਜੇ ਨੇ ਸੰਤਾਂ ਨੂੰ ਆਯਾਂ ਵੇਖਕੇ ਬੜੀ ਆਉ ਭਗਤੀ ਕੀਤੀ ਅਤੇ ਹੱਥ ਜੋੜਕੇ ਆਉਣ ਦਾ ਕਾਰਣ ਪੁੱਛਿਆ, ਤਾਂ ਸੰਤਾਂ ਨੇ ਕਿਹਾ–"ਇਹ ਸੀਰਰ ਦਾ ਪੜਦਾ ਕੱਜਨ ਵਾਲਾ ਬਸਤ੍ਰ ਜੀਰਨ ਹੋ ਚੁੱਕਾ ਹੈ, ਇਸ ਲਈ ਤੇਰੇ ਦਰ ਤੇ ਆਏ ਹਾਂ ਜੋ ਸਾਨੂੰ ਇਕ ਨਵਾਂ ਬਸਤ੍ਰ ਮਿਲ ਜਾਏ, ਤਾਂ ਸਰੀਰ ਦਾ ਨਿਰਬਾਹ ਚੰਗਾ ਹੋਣ ਲੱਗ ਪਏਗਾ। ਰਾਜੇ ਨੇ ਬੇਨਤੀ ਕੀਤੀ–"ਮਹਾਰਾਜ ! ਅੱਜ ਤਾਂ ਦਾਨ ਸਮਾ ਗੁਜ਼ਰ ਚੁੱਕਾ ਹੈ, ਆਪ ਕੱਲ੍ਹ ਦਰਸ਼ਨ ਦਿਓ, ਫੇਰ ਆਪ ਜਿਸ ਤਰ੍ਹਾਂ ਦਾ ਬਸਤ੍ਰ ਚਾਹੋਗੇ, ਮਿਲ ਜਾਏਗ"। ਸੰਤਾਂ ਨੇ ਕਿਹਾ–"ਰਾਜਨ ! ਜਿਵੇਂ ਸ਼ੇਰ ਦਾ ਇਕੋ ਪੁੱਤ੍ਰ ਹੁੰਦਾ ਹੈ, ਇਵੇਂ ਸੰਤ ਦਾ ਮੰਗਣਾ ਭੀ ਇਕੋ ਸਮੇ ਹੁੰਦਾ ਹੈ। ਜਿਵੇਂ ਤੀਰ ਧਨੁਖ ਤੋਂ ਨਿਕਲਿਆ ਪਿਛਾਂਹ ਨਹੀਂ ਪਰਤਦਾ, ਇਵੇਂ ਸੰਤ ਦੁਆਰੇ ਤੋਂ ਗਿਆ ਮੁੜਕੇ ਉਥੇ ਨਹੀਂ ਆਉਂਦਾ, ਜੋ ਹਾਜ਼ਰ ਹੈ, ਹੁਣੇ ਦਿਵਾ ਦਿਓ, ਕੱਲ੍ਹ ਕਿਸਨੇ ਡਿੱਠਾ ਹੈ" ? ਰਾਜੇ ਨੇ ਕਿਸੇ ਮੰਦ-ਕਰਮ ਦੀ ਪ੍ਰੇਰਨਾ ਨਾਲ, ਕੁਝ ਸੋਚੇ ਸਮਝੇ ਤੋਂ ਬਿਨਾਂ ਹੀ ਉਥੋਂ ਲਿੱਦ ਦਾ ਬੁੱਕ ਭਰ ਲਿਆ ਅਤੇ ਸੰਤ ਜੀ ਵੱਲ ਕਰਕੇ ਕਿਹਾ–ਇਥੇ ਤਾਂ ਏਹ ਹਾਜ਼ਰ ਹੈ। ਸੰਤ ਜੀ ਨੇ ਝੋਲੀ ਅੱਡੀ, ਰਾਜੇ ਨੇ ਲਿੱਦ ਸੰਤਾਂ ਦੀ ਝੋਲੀ ਵਿਚ ਪਾ ਦਿੱਤੀ। ਜਦ ਸੰਤਾਂ ਦੀ ਝੋਲੀ ਵਿਚ ਲਿੱਦ ਪੈ ਗਈ, ਤਾਂ ਸੰਤਾਂ ਨੇ ਕਿਹਾ–"ਰਾਜਨ ! ਤੇਰਾ ਦਾਨ ਕਰੋੜ ਗੁਣਾਂ ਫਲੇ" ! ਇਹ ਕਹਿਕੇ ਸੰਤ ਚਲੇ ਆਏ ਅਤੇ ਉਨ੍ਹਾਂ ਨੇ ਉਹ ਲਿੱਦ ਲਿਆਕੇ ਅਪਨੀ ਕੁਟੀਆ ਦੇ ਬਾਹਰ ਵਾਰ ਇਕ ਪਾਸੇ ਰੱਖ ਦਿੱਤੀ। "ਸਾਧੂ ਬੋਲੇ ਸਹਜ ਸੁਭਾਇ ॥ ਸਾਧ ਕਾ ਬੋਲਿਆ ਬਿਰਥਾ ਨ ਜਾਇ" ਸੰਤ ਜੀ ਨੇ ਲਿੱਦ ਲੈਂਦਿਆਂ ਕਹਿ ਦਿੱਤਾ "ਤੇਰਾ ਦਾਨ ਕੋੜ ਗੁਣਾਂ ਫਲੇ" ! ਜੇਕਰ ਰਾਜੇ ਦੀ ਦਿੱਤੀ ਹੋਈ ਲਿੱਦ ਇਕ

ਸੇਰ ਸੀ, ਤਾਂ ਉਹ ਹਰ ਰੋਜ਼ ਕਰੋੜ ਸੇਰ ਵਧਨ ਲਗ ਪਈ, ਇਸ ਤਰ੍ਹਾਂ ਥੋੜੇ ਹੀ ਸਮੇਂ ਵਿਚ ਸੰਤਾਂ ਦੀ ਕੁਟੀਆ ਦੇ ਆਲੇ-ਦੁਆਲੇ ਲਿੱਦ ਦੇ ਅੰਬਾਰ ਲੱਗ ਗਏ।

ਇਕ ਦਿਨ ਰਾਜਾ ਅਜ ਸ਼ਿਕਾਰ ਖੇਡਦਾ ੨ ਉਸੇ ਪਾਸੇ ਵੱਲ ਆ ਗਿਆ, ਉਥੇ ਹਜ਼ਾਰਾਂ ਹੀ ਢੇਰ ਲਿੱਦ ਦੇ ਲੱਗੇ ਹੋਏ ਵੇਖਕੇ ਉਸਨੂੰ ਸੰਦੇਹ ਹੋ ਗਿਆ ਕਿ ਇਥੇ ਏਨੀ ਲਿੱਦ ਕਿਥੋਂ ਆ ਗਈ ਹੈ? ਕੋਲ ਖੜੋਤੇ ਵਜ਼ੀਰ ਤੋਂ ਰਾਜੇ ਨੇ ਪੁੱਛਿਆ ਏਹ ਚਾਰ ਚੁਫੇਰੇ ਲਿੱਦ ਦੇ ਪਹਾੜ ਬਣੇ ਹੋਏ ਨਜ਼ਰ ਆ ਰਹੇ ਹਨ, ਇਸਦਾ ਕੀ ਕਾਰਣ ਹੈ ? ਏਨੀ ਲਿੱਦ ਕਿਥੋਂ ਆਈ ਹੈ ? ਅਤੇ ਕਿਉਂ ਜਮ੍ਹਾਂ ਕੀਤੀ ਗਈ ਹੈ ? ਵਜ਼ੀਰ ਇਸ ਗਲ ਦਾ ਪਤਾ ਕੱਢਨ ਲਈ ਇਧਰ-ਉਧਰ ਫਿਰਨ ਲੱਗਾ, ਤਾਂ ਉਸਨੇ ਸੰਤਾਂ ਦੀ ਕੁਟੀਆ ਵੇਖੀ ਅਤੇ ਉਸਦੇ ਅੰਦਰ ਜਾਕੇ ਸੰਤਾਂ ਦੇ ਚਰਨਾਂ ਪੁਰ ਡੰਡਵਤ ਪ੍ਰਣਾਮ ਕਰਕੇ ਪੁੱਛਿਆ—ਮਹਾਰਾਜ ! ਏਹ ਏਨੀ ਲਿੱਦ ਕਿਥੋਂ ਆਈ ਹੈ ? ਅਤੇ ਕਿਉਂ ਜਮਾਂ ਕੀਤੀ ਹੈ ? ਸੰਤਾਂ ਨੇ ਕਿਹਾ—ਇਕ ਰਾਜੇ ਨੇ ਲਿੱਦ ਦਾਨ ਕੀਤੀ ਸੀ, ਉਸਦਾ ਦਾਨ ਕ੍ਰੋੜ ਗੁਣਾਂ ਰੋਜ਼ ਵਧਦਾ ਗਿਆ ਹੈ, ਇਸ ਲਈ ਇਹ ਜਮਾਂ ਹੁੰਦੀ ਜਾ ਰਹੀ ਹੈ, ਅੰਤ ਨੂੰ ਲਿੱਦ ਦਾਨ ਕਰਨ ਵਾਲਾ ਰਾਜਾ ਹੀ ਇਸ ਲਿੱਦ ਨੂੰ ਖਾਕੇ, ਇਸਨੂੰ ਮੁਕਾਏਗਾ। ਇਹ ਸਾਰਾ ਭੇਦ ਲੈਕੇ ਵਜ਼ੀਰ ਨੇ ਆਕੇ ਸਾਰੀ ਗੱਲ, ਜੋ ਕੁਝ ਸੰਤ ਜੀ ਪਾਸੋਂ ਸੁਣੀ ਸੀ, ਜਿਉਂ ਦੀ ਤਿਉਂ ਰਾਜੇ ਨੂੰ ਸੁਣਾ ਦਿੱਤੀ। ਰਾਜੇ ਨੂੰ ਯਾਦ ਆ ਗਿਆ ਕਿ ਮੈਂ ਹੀ ਇਕ ਦਿਨ ਇਕ ਸੰਤ ਜੀ ਦੀ ਝੋਲੀ ਵਿਚ ਲਿੱਦ ਪਾ ਦਿੱਤੀ ਸੀ ਅਤੇ ਉਨ੍ਹਾਂ ਨੇ ਏਹ ਭੀ ਫੁਰਮਾਯਾ ਸੀ—"ਤੇਰਾ ਦਾਨ ਕਰੋੜ ਗੁਣਾਂ ਵਧੇ" ਬੱਸ ! ਇਹ ਲਿੱਦ ਮੈਨੂੰ ਹੀ ਖਾਣੀ ਪਏਗੀ, ਇਹ ਖਿਆਲ ਔਂਦੇ ਹੀ ਰਾਜਾ ਅਗਲੇ ਦਿਨ ਸੰਤਾਂ ਦੇ ਚਰਨਾਂ ਪੁਰ ਜਾ ਡਿੱਗਾ, ਅਪਨੇ ਅਪਰਾਧ ਦੀ ਮੁਆਫ਼ੀ ਮੰਗੀ ਅਤੇ ਬੇਨਤੀ ਕੀਤੀ—ਕੋਈ ਉਪਾਉ ਦੱਸੋ, ਜਿਸ ਕਰਕੇ ਇਹ ਲਿੱਦ ਨਾਂ ਖਾਣੀ ਪਏ, ਸੰਤਾਂ ਨੇ ਫੁਰਮਾਯਾ—

"ਪਰ ਨਿੰਦਾ ਪਰਮਲੁ ਮੁਖ ਸੁਧੀ" ॥ (ਸ੍ਰੀ ਰਾਗ ਮ: ੧)

ਨਿੰਦਾ ਕਰਨ ਵਾਲਾ ਨਿੰਦਕ [ਪਰਮਲੁ] ਗੰਦਗੀ [ਵਿਸ਼ਟਾ] ਖਾਂਦਾ ਹੈ, ਇਸ ਲਈ ਤੂੰ ਅਪਨੀ ਨਿੰਦਾ ਕਰਾਓ, ਤਾਂ ਨਿੰਦਕ ਲੋਕ ਇਹ ਲਿੱਦ ਖਾ ਲੈਣਗੇ। ਸੰਤਾਂ ਪਾਸੋਂ ਇਹ ਜੁਗਤੀ ਸੁਣਕੇ, ਰਾਜਾ ਝੂਠੀ-ਮੂਠੀ ਦਾ

ਸ਼ਰਾਬੀ ਬਣ ਗਿਆ, ਅਰਥਾਤ ਜਿਵੇਂ ਸ਼ਰਾਬੀ ਲੋਕ ਡਿੱਗਦੇ-ਢਹਿੰਦੇ ਤੇ ਬਕਵਾਸ ਕਰਦੇ ਹੁੰਦੇ ਹਨ, ਉਸੇ ਤਰ੍ਹਾਂ ਨਾਲ ਰਾਜਾ ਕਰਨ ਲੱਗ ਪਿਆ। ਹੱਥ ਵਿਚ ਗੰਗਾ ਜਲ ਦੀ ਬੋਤਲ ਫੜੀ ਰੱਖਣੀ, ਸਰੇ ਬਜ਼ਾਰ ਤੇ ਦਰਬਾਰ ਵਿਚ ਬੈਠੇ ੨ ਲੋਕਾਂ ਨੂੰ ਵਿਖਾ ਵਿਖਾ ਕੇ ਬੋਤਲ ਨੂੰ ਮੂੰਹ ਲਾਕੇ ਗੰਗਾ ਜਲ ਪੀ ਲੈਣਾ, ਪਰ ਲੋਕਾਂ ਨੇ ਸਮਝ ਲੈਣਾ ਜੋ ਸ਼ਰਾਬ ਪੀਂਦਾ ਹੈ, ਇਸ ਲਈ ਥਾਂ-ਪਰ-ਥਾਂ ਰਾਜੇ ਦੀ ਨਿੰਦਾ ਹੋਣ ਲੱਗ ਪਈ, ਇਕ ਦਿਨ ਰਾਜੇ ਨੇ ਉਸੇ ਤਰ੍ਹਾਂ ਸ਼ਰਾਬੀ ਸ੍ਵਾਂਗ ਦੇ ਵਿਚ ਹੀ ਅਪਨੀ ਧੀ ਨੂੰ ਜਾਕੇ ਬਾਹੋਂ ਇਸ ਤਰ੍ਹਾਂ ਫੜ ਲਿਆ, ਜਿਵੇਂ ਸ਼ਰਾਬੀ ਕੰਜਰੀ ਨੂੰ ਜਾਕੇ ਫੜ ਲੈਂਦਾ ਹੈ, ਫੇਰ ਤਾਂ ਲੋਕਾਂ ਨੇ ਰੱਜਕੇ ਅਤੇ ਮਨ-ਭਾਉਂਦੀ ਨਿੰਦਾ ਕੀਤੀ ਇਸ ਤਰ੍ਹਾਂ ਦੇ ਸ੍ਵਾਂਗ ਕਰਨ ਨਾਲ ਥੋੜੇ ਦਿਨਾਂ ਵਿਚ ਹੀ ਲਿੱਦ ਦੇ ਸਾਰੇ ਢੇਰ ਮੁੱਕ ਗਏ। ਹੁਣ ਬਾਕੀ ਕੇਵਲ ਡੇਢ-ਦੋ ਸੇਰ ਲਿੱਦ ਇਕ ਪਾਸੇ ਪਈ ਰਹੀ, ਓਹ ਕਿਸੇ ਤਰ੍ਹਾਂ ਭੀ ਨਾਂ ਮੁੱਕੀ, ਤਾਂ ਰਾਜੇ ਨੇ ਫੇਰ ਜਾਕੇ ਸੰਤਾਂ ਤੋਂ ਪੁੱਛਿਆ–ਮਹਾਰਾਜ! ਇਹ ਕਿਉਂ ਨਹੀਂ ਮੁੱਕਦੀ ? ਸੰਤਾਂ ਨੇ ਕਿਹਾ–ਏਹੋ ਅਸਲ ਦਾਨ ਹੈ, ਜੋ ਇਸਤੋਂ ਵਧਿਆ ਸੀ, ਓਹ ਤਾਂ ਨਿੰਦਕਾਂ ਨੇ ਖਾ ਲਈ ਹੈ, ਏਹ ਤਦ ਮੁੱਕ ਸੱਕੇਗੀ, ਜੇਕਰ ਕੋਈ ਪੂਰਨ-ਮਹਾਤਮਾਂ, ਗਿਆਨਵਾਨ ਪੁਰਸ਼ ਤੇਰੀ ਨਿੰਦਾ ਕਰੇਗਾ ਤਾਂ ਹੀ ਇਹ ਲਿੱਦ ਮੁੱਕੇਗੀ, ਏਹ ਸੁਣਕੇ ਰਾਜਾ ਘਰ ਮੁੜ ਆਯਾ ਅਤੇ ਰਾਤ ਪਈ ਤਾਂ ਬੜੇ ਗਰੀਬੜੇ ਜੇਹੇ ਪੁਰਖ ਦਾ ਰੂਪ ਧਾਰਕੇ ਵਸਿਸ਼ਟ ਸ੍ਵਾਮੀ ਜੀ ਦੇ ਕੋਲ ਚਲਾ ਗਿਆ, ਵਿਸਸ਼ਟ ਜੀ ਨੂੰ ਮੁੱਠੀਆਂ ਭਰਦੇ ਭਰਦੇ ਓਹ ਗਰੀਬੜੇ ਜੇਹੇ ਨੇ ਕਿਹਾ–"ਮਹਾਰਾਜ ਜੀ! ਅੱਜ ਕੱਲ ਸਾਡੇ ਰਾਜੇ ਦੀ ਮਤਿ ਕੇਹੀ ਭ੍ਰਸ਼ਟ ਗਈ ਹੈ ਇਸਨੇ ਸੂਰਜ ਕੁਲ ਨੂੰ ਹੀ ਕਲੰਕਤ ਕਰ ਦਿੱਤਾ ਹੈ, ਹਰ ਵੇਲੇ ਸ਼ਰਾਬ ਵਿਚ ਹੀ ਗੁੱਟ ਰਹਿੰਦਾ ਹੈ, ਏਹ ਇਤਨਾ ਪਾਪੀ ਹੋ ਗਿਆ ਹੈ, ਜੋ ਉਸ ਦਿਨ ਅਪਨੀ ਧੀ ਨਾਲ ਹੀ ਭੋਗ ਕਰਨ ਲੱਗ ਪਿਆ ਸੀ, ਮਹਾਰਾਜ ! ਜਦ ਰਾਜਾ ਹੀ ਏਡਾ ਅਧਰਮੀ ਹੋ ਗਿਆ ਤਾਂ ਪਰਜਾ ਕੀ ਕਰੇਗੀ" ? ਇਸ ਤਰ੍ਹਾਂ ਦੇ ਬਚਨ ਕਿੰਨਾ ਹੀ ਚਿਰ ਕਰਦਾ ਰਿਹਾ, ਪਰ ਵਸਿਸ਼ਟ ਜੀ ਨੇ ਉਸਦੀ ਕਿਸੇ ਗੱਲ ਦਾ ਭੀ ਕੋਈ ਉੱਤਰ ਨਾਂ ਦਿੱਤਾ, ਉਸ ਦੀ ਗੱਲ ਸੁਣੀ ਨੂੰ ਭੀ ਅਨਸੁਣਿਆਂ ਕਰ ਦਿੱਤਾ। ਓਹ ਮੁੜ ੨ ਕੇ ਉਸੇ ਗੱਲ ਨੂੰ ਟੋਰ ਛੇੜੇ, ਤਾਂ ਕਿ ਇਸ ਨਿੰਦਾ ਵਿਚ ਵਸਿਸ਼ਟ ਜੀ ਭੀ ਸ਼ਰੀਕ

ਕਰਦਾ ਨਜ਼ਰ ਨਾਂ ਆਇਆ, ਤਾਂ ਵਸਿਸ਼ਟ ਜੀ ਨੇ ਹੱਸਕੇ ਕਿਹਾ—"ਰਾਜਨ! ਤੇਰੀ ਲਿੱਦ ਤੂੰਹੀ ਖਾਣੀ ਹੈ, ਅਸਾਂ ਨਹੀਂ ਖਾਣੀ"! ਬੱਸ, ਫੇਰ ਕੀ ਸੀ, ਰਾਜਾ ਸ਼ਰਮ ਦਾ ਮਾਰਿਆ, ਚਰਨਾਂ ਉਤੇ ਡਿੱਗ ਕੇ ਮਾਫ਼ੀ ਮੰਗਨ ਲੱਗਾ—ਤਾਂ ਵਸਿਸ਼ਟ ਜੀ ਨੇ ਕਿਹਾ—ਜਿਵੇਂ ਸੰਤ ਤੇਰੇ ਪਾਸੋਂ ਦਾਨ ਮੰਗਨ ਆਏ ਸਨ, ਇਵੇਂ ਹੀ ਤੂੰ ਉਨ੍ਹਾਂ ਪਾਸੋਂ ਲਿੱਦ ਦੀ ਭਿਖਿਆ ਮੰਗਕੇ ਲਿਆ ਅਤੇ ਉਸਨੂੰ ਹੁਣੇ ਹੀ ਥੋੜਾ ੨ ਕਰਕੇ ਰੋਜ਼ ਖਾ ਲੈ, ਤਾਂਕਿ ਤੈਨੂੰ ਅਗਲੇ ਜਨਮ ਵਿਚ ਸੂਰ ਨਾਂ ਬਣਨਾ ਪਵੇ, ਨਹੀਂ ਤਾਂ ਇਸ ਦੋ ਸੇਰ ਲਿੱਦ ਵਾਸਤੇ ਤੈਨੂੰ ਸੂਰ ਦੀ ਜੋਨਿ ਪਾਣੀ ਪਵੇਗੀ। ਗੁਰੂ ਵਸਿਸ਼ਟ ਜੀ ਦੀ ਏਹ ਸਿਖਯਾ ਸੁਣਕੇ, ਰਾਜਾ ਅਜ ਉਨ੍ਹਾਂ ਸੰਤਾਂ ਪਾਸੋਂ ਓਹ ਲਿੱਦ ਭਿਖਯਾ ਵਿਚ ਮੰਗਕੇ ਲੈ ਗਿਆ, ਉਸਨੂੰ ਸੁਕਾਕੇ ਕਪੜਛਾਣ ਕਰਕੇ ਇਕ ਸੋਨੇ ਦੇ ਡੱਬੇ ਵਿਚ ਪਾਕੇ ਰੱਖ ਛੱਡਿਆ ਅਤੇ ਲਾਂਗਰੀ ਨੂੰ ਹੁਕਮ ਹੋ ਗਿਆ ਕਿ ਜਦੋਂ ਭੀ ਮੇਰੇ ਵਾਸਤੇ ਥਾਲ ਲੱਗਕੇ ਆਵੇ, ਉਸੇ ਵੇਲੇ ਇਹ ਲਿੱਦ ਵਾਲਾ ਡੱਬਾ ਭੀ ਨਾਲ ਆ ਜਾਵੇ। ਜਿਸ ਵੇਲੇ ਰਾਜਾ ਪ੍ਰਸਾਦ ਛਕਨ ਲੱਗਦਾ ਤਾਂ ਉਸ ਡੱਬੇ ਨੂੰ ਖੋਲ੍ਹਕੇ, ਦਾਲ-ਭਾਜੀ-ਖੀਰ-ਕੜਾਹ ਆਦਿਕ ਜੋ ਕੁਝ ਪਤਲਾ ਪਦਾਰਥ ਹੁੰਦਾ, ਉਸ ਉਤੇ ਮਿਸਾਲਾ ਧੂੜਨ ਵਾਂਗੂ ਲਿੱਦ ਧੂੜ ਲੈਂਦਾ। ਜਿਉਂ ਜਿਉਂ ਉਸ ਲਿੱਦ ਨੂੰ ਖਾਂਦਾ, ਤਿਉਂ ੨ ਅਪਨੀ ਭੁੱਲ ਨੂੰ ਯਾਦ ਕਰ ਕਰਕੇ ਰੋਂਦਾ ਹੁੰਦਾ ਸੀ॥

## (੮੬) ਆਦਮ ਦੀ ਕਥਾ।

## "ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥
## ਉਨਿ ਭੀ ਭਿਸਤਿ ਘਨੇਰੀ ਪਾਈ" ॥੨॥ (ਭੈਰਉ ਕਬੀਰ)

ਜਿਸ ਵੇਲੇ ਪਰਮਾਤਮਾਂ ਨੇ ਚੌਦਾਂ ਲੋਕ ਬਨਾ ਲਏ ਅਤੇ ਨੂਰੀ ਲੋਕ ਭੀ ਸਾਜ ਦਿੱਤੇ, ਅਰਥਾਤ ਫਰਿਸ਼ਤਿਆਂ ਆਦਿਕਾਂ ਦੀ ਉਤਪਤੀ ਹੋ ਗਈ ਤਾਂ ਖ਼ਾਕੀ-ਰਚਨਾ ਕਰਨ ਤੋਂ ਪਹਿਲੇ ਖ਼ੁਦਾਵੰਦ ਕਰੀਮ ਨੇ 'ਆਦਿਮ' ਤੇ 'ਹਵਾ' ਨੂੰ ਪੈਦਾ ਕੀਤਾ। ਸਾਰੇ ਫ਼ਰਿਸ਼ਤਿਆਂ ਨੂੰ ਹੁਕਮ ਹੋਯਾ, ਆਦਿਮ ਨੂੰ ਸਿਜਦਾ ਕਰੋ। ਹੋਰ ਤਾਂ ਸਭਨਾਂ ਨੇ ਸਿਜਦਾ ਕਰ ਦਿੱਤਾ, ਪਰ ਇਕ ਅਜ਼ਾਜ਼ੀਲ (ਸ਼ੈਤਾਨ) ਨੇ ਸਿਜਦਾ ਨਾਂ ਕੀਤਾ। ਕ੍ਰਿਪਾਲੂ ਪਰਮਾਤਮਾਂ ਨੇ ਸ਼ੈਤਾਨ ਨੂੰ ਕਿਹਾ—ਤੂੰ ਆਦਮ ਨੂੰ ਸਿਜਦਾ ਕਿਉਂ ਨਹੀਂ ਕੀਤਾ? ਉਸਨੇ ਉੱਤਰ ਦਿੱਤਾ—ਵੱਡਾ ਮੈਂ ਹਾਂ, ਇਸ ਲਈ ਆਦਮ ਨੂੰ ਚਾਹੀਦਾ ਹੈ, ਜੋ ਇਹ ਮੈਨੂੰ ਸਿਜਦਾ

ਕਰੇ, ਨਾਂ ਕਿ ਮੈਂ ਸਿਜਦਾ ਕਰਾਂ ? ਖ਼ੁਦਾ ਨੇ ਫੁਰਮਾਯਾ—ਬੇਸ਼ਕ, ਵੱਡਾ ਤੂੰ ਹੈਂ, ਪਰ ਇਸ ਉਤੇ ਮੇਰੀ ਰਹਿਮਤ ਹੋਈ ਹੈ, ਇਸ ਲਈ ਤੂੰ ਇਸਨੂੰ ਸਿਜਦਾ ਕਰ। ਸ਼ੈਤਾਨ ਨੇ ਕਿਹਾ—ਐ ਖ਼ੁਦਾਵੰਦ ! ਤੇਰੀ ਰਹਿਮਤ ਬੇਸ਼ਕ ਇਸ ਉਤੇ ਹੋਈ ਹੈ, ਪਰ ਮੇਰੀ ਰਹਿਮਤ ਇਸ ਉਤੇ ਨਹੀਂ ਹੋਈ, ਇਸ ਲਈ ਇਸਨੂੰ ਚਾਹੀਦਾ ਹੈ, ਜੋ ਮੈਨੂੰ ਸਿਜਦਾ ਕਰੇ। ਇਸ ਉੱਤਰ ਪ੍ਰਸ਼ਨ ਵਿਚ ਹੀ ਸਮਾਂ ਗੁਜ਼ਰ ਗਿਆ ਤਾਂ ਖ਼ੁਦਾ ਨੇ ਆਦਮ ਨੂੰ ਬਹਿਸ਼ਤ ਵਿਚ ਜਗ੍ਹਾ ਦੇਕੇ ਫੁਰਮਾਯਾ, ਇਥੋਂ ਦੇ ਸਾਰੇ ਸੁਖ ਤੇ ਐਸ਼ੋ ਆਰਾਮ ਤੇਰੇ ਵਾਸਤੇ ਹਨ, ਪਰ ਇਕ ਫਲ (ਕਨਕ) ਤੇਰੇ ਖਾਣ ਵਾਸਤੇ ਨਹੀਂ ਹੈ, ਇਸ ਲਈ ਇਸ ਬਹਿਸ਼ਤ ਦੇ ਸਾਰੇ ਸੁਖਾਂ-ਅਨੰਦਾਂ ਨੂੰ ਭੋਗਦਾ ਰਹੁ, ਪਰ ਇਸ (ਕਨਕ) ਫਲ ਨੂੰ ਭੁੱਲਕੇ ਭੀ ਨਾਂ ਖਾਵੀਂ। ਆਦਮ ਅਪਨੀ ਇਸਤ੍ਰੀ 'ਹਵਾ' ਦੇ ਸਮੇਤ, ਬਹਿਸ਼ਤ ਦੇ ਸੁਖ ਭੋਗਣ ਲੱਗਾ। ਆਦਮ ਦੇ ਸੁਖ ਭੋਗਣੇ ਸ਼ੈਤਾਨ ਨੂੰ ਕੰਡਾ ਚੁੱਭਣ ਵਰਗੇ ਮਲੂਮ ਹੁੰਦੇ। ਇਸ ਲਈ ਸ਼ੈਤਾਨ ਨੇ ਕਈ ਤਰ੍ਹਾਂ ਦੀਆਂ ਚਾਲਾਂ ਚੱਲਕੇ ਆਦਮ ਨੂੰ ਓਹ ਬਰਜਿਤ ਫਲ (ਕਨਕ) ਖਵਾ ਦਿੱਤਾ। ਇਸ ਕਨਕ ਦੇ ਖਾਣ ਕਰਕੇ, ਬਹਿਸ਼ਤ ਵਿਚ ਗੰਦਗੀ ਫੈਲ ਗਈ ਤਾਂ ਖ਼ੁਦਾਵੰਦ ਕਰੀਮ ਨੇ ਆਦਮ ਨੂੰ ਹਵਾ ਦੇ ਸਮੇਤ ਹੀ ਬਹਿਸ਼ਤ ਤੋਂ ਧੱਕਾ ਦੇ ਦਿੱਤਾ। ਹੇਠਾਂ ਡਿੱਗਦੇ ਹੋਏ ਆਦਮ ਨੇ ਪੁਕਾਰ ਕੀਤੀ—ਹੇ ਖ਼ੁਦਾਵੰਦ ! ਤੇਰੀ ਰਹਿਮਤ ਹੁੰਦੇ ਹੋਏ ਭੀ ਇਸ ਸ਼ੈਤਾਨ ਨੇ ਮੈਨੂੰ ਬਹਿਸ਼ਤ ਵਿਚੋਂ ਕਢਵਾ ਦਿੱਤਾ ਹੈ, ਉਥੇ ਮੇਰਾ ਸਹਾਇਕ ਕੌਣ ਹੋਵੇਗਾ ? ਖ਼ੁਦਾ ਨੇ ਫੁਰਮਾਯਾ—ਮੈਂ ਤੇਰੀ ਸਹਾਇਤਾ ਵਾਸਤੇ 'ਸੱਚ' ਨੂੰ ਸਾਜਿਆ ਹੈ, ਤੂੰ ਸੱਚ ਦਾ ਸਾਥ ਰੱਖੀਂ, ਤਦ ਤੇਰਾ ਕੋਈ ਨੁਕਸਾਨ ਨਹੀਂ ਹੋਵੇਗਾ, ਉਸੇ ਵੇਲੇ ਹੀ ਸ਼ੈਤਾਨ ਨੇ ਅਵਾਜ਼ ਦਿੱਤੀ—ਹੇ ਖ਼ੁਦਾਵੰਦ ! ਤੂੰ ਤਾਂ ਇਸਦੀ ਸਹਾਇਤਾ ਲਈ ਸੱਚ ਨੂੰ ਬਨਾਯਾ ਹੈ, ਪਰ ਮੈਂ ਇਸਦੇ ਨਾਸ ਵਾਸਤੇ 'ਕੂੜ' ਨੂੰ ਸਾਜਿਆ ਹੈ, ਖ਼ੁਦਾ ਦੀ ਕ੍ਰਿਪਾ ਨਾਲ ਡੇਗਿਆ ਹੋਯਾ ਆਦਮ-ਅਦਨ ਬਾਗ਼ ਵਿਚ ਆਣ ਡਿੱਗਾ, ਤਾਂ ਨਾਲ ਹੀ ਸ਼ੈਤਾਨ ਦਾ ਸਾਜਿਆ ਹੋਯਾ ਕੂੜ ਭੀ ਜਗਤ ਦੇ ਵਿਚ ਆ ਗਿਆ। ਉਸ ਕੂੜ ਨੇ ਆਉਂਦਿਆਂ ਹੀ ਕਈ ਪਸਾਰੇ ਖਲੇਰ ਦਿੱਤੇ, ਜਿਨ੍ਹਾਂ ਦਾ ਵਰਣਨ ਸ੍ਰੀ ਜਗਤ ਗੁਰੂ ਬਾਬਾ ਜੀ ਨੇ ਇਉਂ ਕੀਤਾ ਹੈ :—

ਸਲੋਕ ਮਃ ੧ ॥

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥

ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣ ਹਾਰੁ ॥
ਕੂੜੁ ਸੁਇਨਾ ਕੂੜੁ ਰੂਪਾ ਕੂੜੁ ਪੈਨਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣੁ ਹਾਰੁ ॥
ਕੂੜੁ ਮਿਠਾ ਕੂੜੁ ਮਾਖਿਓ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥ (ਵਾਰ ਆਸਾ)

ਇਸ ਤਰ੍ਹਾਂ ਦੀ ਰਚਨਾਂ ਨੂੰ ਵੇਖਕੇ ਆਦਮ (ਜੀਵ) ਇਸਦੇ ਵਿਚ ਅਜੇਹਾ ਫਸ ਗਿਆ ਜੋ ਇਸਨੂੰ ਅਪਨੇ ਸਹਾਇਕ 'ਸੱਚ' ਦਾ ਧਿਆਨ ਹੀ ਭੁੱਲ ਗਿਆ ਹੈ। ਜਿਸਦਾ ਨਤੀਜਾ ਏਹ ਨਿਕਲਿਆ ਕਿ ਜੀਵ ਅਪਨੀ ਸਾਰੀ ਉਮਰਾ ਕੂੜ-ਪਸਾਰੇ ਵਿਚ ਬਿਤਾਕੇ ਅੰਤ ਨੂੰ ਇਥੋਂ ਕੂਚ ਕਰਕੇ ਤੁਰਿਆ ਤਾਂ ਉਸ ਵੇਲੇ ਜੋ ਹਾਲਤ ਹੁੰਦੀ ਹੈ, ਉਸਦਾ ਵਰਣਨ ਜਗਤ ਗੁਰੂ ਜੀ ਨੇ ਸ੍ਰੀ ਰਾਗ ਵਿਚ ਇਉਂ ਵਰਣਨ ਕੀਤਾ ਹੈ :-

"ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ" ॥ (ਸਿਰੀ ਰਾਗੁ ਮ: ੧)

ਜੀਵ ਤਾਂ ਉਦਾਸ ਹੋਯਾ ਤੁਰਿਆ ਜਾਂਦਾ ਹੈ, ਪਰ 'ਕੂੜੁ' ਵਾਜੇ ਵਜਾਉਂਦਾ ਖੁਸ਼ੀ ੨ ਜਾਂਦਾ ਹੈ, ਕਿ ਮਾਲੀ ਮੈਂ ਜਿੱਤ ਲਈ ਹੈ, ਜੀਵ ਹਾਰ ਗਿਆ ਹੈ ਅਤੇ ਮੈਂ ਜਿੱਤਕੇ ਜਾ ਰਿਹਾ ਹਾਂ।



(੮੭) ਅੰਮ੍ਰਿਤਸਰ ਦੀ ਕਥਾ।

## "ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ" ॥ (ਗੂਜਰੀ ਮ:੪)

ਲਾਹੌਰ ਦੇ ਜਿਲੇ ਦਾ ਇਕ ਸ਼ੈਹਰ 'ਪੱਟੀ' ਹੈ, ਜੋ ਤਰਨ ਤਾਰਨ-ਕਸੂਰ ਲਾਇਨ ਦੇ ਉਤੇ ਹੈ, ਮੁਸਲਮਾਨਾਂ ਦੇ ਰਾਜ ਦੇ ਸਮੇ ਇਸ ਪੱਟੀ ਸ਼ੈਹਰ ਵਿਚ ਬੜੀ ਭਾਰੀ ਰੌਣਕ ਹੁੰਦੀ ਸੀ, ਓਦੋਂ ਤਰਨ ਤਾਰਨ ਤੇ ਅੰਮ੍ਰਿਤਸਰ ਤਾਂ ਅਜੇ ਬਣੇ ਭੀ ਨਹੀਂ ਸਨ, ਕਸੂਰ ਅਤੇ ਪੱਟੀ ਹੀ ਬੜੇ

ਰੌਣਕ ਵਾਲੇ ਸ਼ਹਿਰ ਹੁੰਦੇ ਸਨ ਅਤੇ ਵਕਤ ਦੇ ਹਾਕਮ ਨਵਾਬ ਬਹੁਤਾ ਇਨ੍ਹਾਂ ਹੀ ਸ਼ੈਹਰਾਂ ਵਿਚ ਰਿਹਾ ਕਰਦੇ ਸਨ, ਪੱਟੀ ਵਿਚ ਤਾਸੀਲ ਭੀ ਸੀ, ਇਥੇ ਹੀ ਇਲਾਕੇ ਦੀ ਮਾਲ-ਗੁਜਾਰੀ ਦਾ ਪੈਸਾ ਇਕੱਠਾ ਹੋਯਾ ਕਰਦਾ ਸੀ, ਜੋ ਮਗਰੋਂ ਦਿੱਲੀ ਜਾਂ ਲਾਹੌਰ ਭੇਜਿਆ ਜਾਇਆ ਕਰਦਾ ਸੀ। ਇਸ ਪੱਟੀ ਸ਼ੈਹਰ ਵਿਚ ਇਕ ਸਰਕਾਰੀ ਕਰਮਚਾਰੀ ਖੱਤ੍ਰੀ ਜਾਤ ਦਾ 'ਦੁਨੀਚੰਦ' ਰਿਹਾ ਕਰਦਾ ਸੀ, ਜਿਸ ਕੋਲ ਰੱਬ ਦਾ ਦਿੱਤਾ ਹੋਯਾ ਧਨ ਤਾਂ ਬਹੁਤ ਸੀ, ਪਰ ਪੁਤ੍ਰ-ਧਨ ਉਸਦੇ ਘਰ ਕੋਈ ਨਹੀਂ ਸੀ, ਨਿਰੀਆਂ ਸੱਤ ਧੀਆਂ ਹੀ ਉਸਦੀ ਉਲਾਦ ਪੈਦਾ ਹੋਈਆਂ ਸਨ।

"ਮਾਇਆ ਧਾਰੀ ਅਤਿ ਅੰਨਾ ਬੋਲਾ" ॥ (ਮਾਰੂ ਮ: ੫) ਦੇ ਵਾਕਾਨੁਸਾਰ ਓਹ ਦੁਨੀਚੰਦ ਪੂਰਾ ਪੂਰਾ ਧਰਮ-ਕਰਮ ਵੱਲੋਂ ਅੰਨ੍ਹਾ ਤੇ ਬੋਲਾ ਸੀ, ਓਹ ਏਹੀ ਜਾਣਦਾ ਸੀ, ਕਿ ਧਨ ਹੀ ਰੱਬ ਹੈ, ਜਿਸਦੇ ਕੋਲ ਧਨ ਹੈ, ਉਸਤੋਂ ਬਿਨਾਂ ਹੋਰ ਕੋਈ ਜਗਤ ਦਾ ਕਰਤਾ ਰਾਮ, ਪਰਮੇਸ਼ਰ ਜਾਂ ਪ੍ਰਮਾਤਮਾਂ ਨਹੀਂ ਹੈ, ਇਸ ਲਈ ਜਿਸ ਵੇਲੇ ਓਹ ਘਰ ਜਾਕੇ ਅਪਨੇ ਮਖ਼ਮਲੀ ਗਦੇਲੇ ਉਤੇ ਬੈਠ ਜਾਂਦਾ, ਤਾਂ ਮਾਨੋ ਓਹ ਏਹੀ ਸਮਝਦਾ ਸੀ, ਕਿ ਮੈਂ ਹੀ ਵਿਸ਼ਨੂ ਜਾਂ ਪ੍ਰਮਾਤਮਾਂ ਹਾਂ ਅਤੇ ਮੇਰਾ ਘਰ ਹੀ ਬੈਕੁੰਠਧਾਮ ਹੈ, ਇਸ ਤਰ੍ਹਾਂ ਦੇ ਖਿਆਲ ਨੂੰ ਦਿਲ ਵਿਰ ਰੱਖਕੇ ਓਹ ਸੱਤਾਂ ਹੀ ਧੀਆਂ ਨੂੰ ਪੁੱਛਦਾ, ਤੁਸੀ ਕਿਸਦਾ ਦਿੱਤਾ ਖਾਂਦੀਆਂ ਹੋ? ਇਸਤ੍ਰੀ ਨੂੰ ਪੁੱਛਦਾ—ਦੁਨੀਆਂ ਉਤੇ ਮੈਥੋਂ ਬਿਨਾਂ ਹੋਰ ਕੋਈ ਪ੍ਰਮਾਤਮਾਂ ਭੀ ਹੈ? ਅਤੇ ਤੂੰ ਕਿਸਦਾ ਦਿੱਤਾ ਖਾਂਦੀ ਹੈਂ? ਏਹੋ ਹੀ ਸ੍ਵਾਲ ਉਸਦਾ ਗਲੀ-ਗੁਆਂਢ ਦੇ ਲੋਕਾਂ ਅਤੇ ਨੌਕਰਾਂ ਕੋਲ ਹੋਯਾ ਕਰਦਾ ਸੀ। ਇਸਦੇ ਉੱਤਰ ਵਿਚ ਛੇ ਧੀਆਂ, ਵਹੁਟੀ ਤੇ ਨੌਕਰ ਆਦਿਕ ਸਾਰੇ ਹੀ ਇਕ ਜ਼ਬਾਨ ਹੋਕੇ ਆਖਦੇ—"ਅਸੀ ਸਾਰੇ ਤੁਹਾਡਾ ਹੀ ਦਿੱਤਾ ਖਾਂਦੇ ਹਾਂ, ਤੁਸੀ ਹੀ ਸਾਡੇ ਜੀਵਨ ਦਾਤਾ ਹੋ, ਤੁਹਾਥੋਂ ਬਿਨਾਂ ਹੋਰ ਪ੍ਰਮਾਤਮਾਂ ਹੋ ਹੀ ਕੌਣ ਸੱਕਦਾ ਹੈ? ਤੁਸੀ ਹੀ ਰੱਬ ਤੇ ਪ੍ਰਮਾਤਮਾਂ ਹੋ"! ਸਾਰਿਆਂ ਪਾਸੋਂ ਇਹ ਉੱਤਰ ਸੁਣਕੇ, ਓਹ ਫੁੱਲਿਆ ਜਾਮੇ ਵਿਚ ਨਾਂ ਸਮਾਉਂਦਾ ਅਤੇ ਹਰਨਾਖਸ ਵਾਂਗੂ ਆਪ ਹੀ ਜਗਤ ਦਾ ਹਰਤਾ-ਕਰਤਾ ਬਣ ਬੈਠਾ॥

ਉਸ ਚੋਜੀ ਦੇ ਚੋਜ ਨਿਰਾਲੇ ਹਨ, ਜਿਵੇਂ ਹਰਨਾਖਸ ਦੇ ਘਰ ਵਿਚ ਹੀ ਰਾਮ ਦਾ ਭਗਤ ਪੈਦਾ ਹੋ ਗਿਆ ਸੀ, ਇਵੇਂ ਹੀ ਇਸਦੇ ਘਰ

ਵਿਚ ਹੀ ਸਭ ਤੋਂ ਛੋਟੀ ਲੜਕੀ ਪਰਮੇਸ਼੍ਰ ਦੀ ਪ੍ਰੇਮਣਿ ਭਗਤਾ ਪੈਦਾ ਹੋਈ, ਏਹੋ ਕਹਿਣਾ ਚਾਹੀਦਾ ਹੈ, ਕਿ ਪ੍ਰੇਮਾ ਭਗਤੀ ਨੇ ਹੀ ਉਸਦੇ ਘਰ ਵਿਚ ਇਸਤ੍ਰੀ-ਤਨ ਨੂੰ ਧਾਰਕੇ, ਜਗਤ ਉਤੇ ਅਪਨਾ ਪ੍ਰਕਾਸ਼ ਕੀਤਾ ਸੀ। ਜਿਸ ਵੇਲੇ ਓਹ ਸੱਤਾਂ ਹੀ ਧੀਆਂ ਨੂੰ ਪੁੱਛਦਾ–"ਤੁਸੀ ਕਿਸਦਾ ਦਿੱਤਾ ਖਾਂਦੀਆਂ ਹੋ ? ਤਾਂ ਛੇ ਤਾਂ ਇਕ-ਸੁਰ ਹੋਕੇ ਕਹਿ ਦੇਂਦੀਆਂ, ਪਿਤਾ ਜੀ ! ਅਸੀ ਤਾਂ ਕੀ ? ਸਾਰਾ ਦੇਸ ਤੇ ਸ਼ੈਹਰ, ਤੇਰਾ ਹੀ ਦਿੱਤਾ ਖਾਂਦਾ ਹੈ, ਜੇਕਰ ਤੂੰ ਇਕ ਦਿਨ ਕਿਸੇ ਨੂੰ ਅੰਨ-ਧਨ ਨਾਂ ਦੇਵੇਂ ਤਾਂ ਉਸੇ ਦਿਨ ਹੀ ਓਹ ਤੜਫ ੨ ਕੇ ਮਰ ਜਾਵੇ, ਇਸ ਲਈ ਸਭ ਦਾ ਜੀਵਨ ਦਾਤਾ ਤੂੰ ਹੀ ਹੈਂ। ਪਰ ਸਭ ਤੋਂ ਛੋਟੀ ਲੜਕੀ ਕੋਈ ਉੱਤਰ ਹੀ ਨਾਂ ਦੇਂਦੀ, ਕੇਵਲ ਚੁੱਪ ਹੀ ਕਰ ਰਹਿੰਦੀ। ਕੁਝ ਸਮਾ ਤਾਂ ਇੱਸੇ ਚੁੱਪ ਵਿਚ ਸੁਖ ਨਾਲ ਲੰਘ ਗਿਆ, ਪਰ ਇਕ ਦਿਨ ਦੁਨੀਚੰਦ ਨੇ ਬਹੁਤਾ ਹਠ ਕਰਕੇ ਛੋਟੀ ਲੜਕੀ ਤੋਂ ਪੁੱਛਿਆ–'ਬੱਚੀਏ ! ਸੱਚੋ ਦੱਸ, ਤੂੰ ਕਿਸਦਾ ਦਿੱਤਾ ਖਾਂਦੀ ਹੈਂ ? ਤਾਂ ਉਸ ਭਗਤਿ ਸਰੂਪਣੀ ਨੇ ਹੱਸਕੇ ਕਿਹਾ–ਪਿਤਾ ਜੀ! ਜਿਸਪਰਮਾਤਮਾਂ ਨੇ ਚੁਰਾਸੀ ਲੱਖ ਜੀਅ ਜੋਨਿ ਨੂੰ ਰਿਜ਼ਕ ਦਿੱਤਾ ਹੈ, ਜੋ ਪਰਮਾਤਮਾਂ ਮਾਂ ਦੇ ਪੇਟ ਵਿਚ ਬੈਠੇ ਹੋਏ ਬੱਚੇ ਦੀ ਪਾਲਨਾ ਕਰਦਾ ਹੈ, ਜੋ ਰਾਜ਼ਕ ਚੋਹਾਂ ਖਾਣੀਆਂ ਦੇ ਜੀਵਾਂ ਦਾ ਪਾਲਨ-ਪੋਖਨ ਕਰਦਾ ਹੈ, ਜਿਸ ਵਿਸ਼੍ਵੰਭਰ ਦਾ ਪ੍ਰਕਾਸ਼ ਸਾਰੇ ਹੀ ਜਗਤ ਵਿਚ ਪੂਰਨ ਹੋ ਰਿਹਾ ਹੈ, ਜੋ ਦਿਆਲੂ ਪ੍ਰਭੂ ਜਲ ਚਰ, ਥਲ ਚਰ ਤੇ ਨਭ ਚਰ ਜੀਆਂ ਦੀ ਪਾਲਨਾ ਕਰ ਰਿਹਾ ਹੈ, ਓਹੀ ਪ੍ਰਭੂ ਤੁਹਾਡੀ ਤੇ ਮੇਰੀ ਭੀ ਪਾਲਨਾ ਕਰ ਰਿਹਾ ਹੈ, ਉਸੇ ਦਾ ਦਿੱਤਾ ਤੁਸੀ ਖਾਂਦੇ ਹੋ ਅਤੇ ਉਸੇ ਦਾ ਦਿੱਤਾ ਹੀ ਮੈਂ ਖਾਂਦੀ ਹਾਂ ! ਓਹ ਦਿਆਲੂ ਪਿਤਾ ਹੀ ਸਭ ਨੂੰ ਅਪਨੇ ੨ ਕਰਮਾਂ ਦੇ ਅਨੁਸਾਰ ਸਾਰੇ ਜੀਵਾਂ ਨੂੰ ਦੁੱਖ ਤੇ ਸੁਖ ਦੇ ਰਿਹਾ ਹੈ! ਇਹ ਸੁਣਦੇ ਹੀ ਦੁਨੀਚੰਦ ਦੇ ਤਨ-ਬਦਨ ਨੂੰ ਅੱਗ ਲੱਗ ਗਈ,ਓਹ ਤੇਲ ਬਿਨਾਂ ਹੀ ਮੱਚ ਉੱਠਿਆ, ਉਸਨੇ ਅੱਗ ਭਬੂਕਾ ਹੋਕੇ ਕਿਹਾ–"ਹੱਛਾ, ਜੇ ਮੈਂ ਤੇਨੂੰ ਨਹੀਂ ਪਾਲਦਾ, ਜੇ ਤੂੰ ਮੇਰਾ ਦਿੱਤਾ ਨਹੀਂ ਖਾਂਦੀ, ਤਾਂ ਮੈਂ ਵੇਖਾਂਗਾ, ਕੇਹੜਾ ਤੇਰਾ ਪ੍ਰਭੂ-ਪ੍ਰਮਾਤਮਾਂ ਹੈ, ਜੋ ਤੈਨੂੰ ਛੱਤ ਪਾੜਕੇ ਅੰਨ, ਧਨ ਤੇ ਕਪੜੇ ਸੁੱਟਦਾ ਹੈ, ਮੈਂ ਤੇਰਾ ਵਿਆਹ ਉਸ ਕੋੜ੍ਹੇ ਤੇ ਪਿੰਗਲੇ-ਲੂਲ੍ਹੇ ਨਾਲ ਕਰਾਂਗਾ, ਜੋ ਜ਼ਰਾ-ਜਿੰਨੀ ਭੀ ਕਮਾਈ ਨਾਂ ਕਰ ਸਕੇਗਾ । ਫੇਰ ਵੇਖਾਂਗਾ, ਤੂੰ ਮੇਰੇ ਘਰ ਵਰਗਾ ਰਾਜ-ਸੁਖ ਕਿਵੇਂ ਮਾਣ

ਲਏਂਗੀ। ਲੜਕੀ ਨੇ ਬੜੇ ਧੀਰਜ ਤੇ ਭਰੋਸੇ ਨਾਲ ਕਿਹਾ–ਪਿਤਾ ਜੀ! ਜਿਸ ਨਾਲ ਮੇਰਾ ਸੰਜੋਗ ਹੋਣਾ, ਧੁਰ ਤੋਂ ਨੀਯਤ ਹੋ ਚੁੱਕਾ ਹੋਯਾ ਹੈ, ਮੇਰਾ ਉਸੇ ਨਾਲ ਹੀ ਵਿਆਹ ਹੋਣਾ ਹੈ, ਜੇ ਮੇਰੇ ਕਰਮਾਂ ਵਿਚ ਸੁਖ ਹੈ ਤਾਂ, ਉਸਨੂੰ ਕੋਈ ਦੁੱਖ ਨਹੀਂ ਕਰ ਸਕਦਾ ਅਤੇ ਜੇ ਮੇਰੇ ਕਰਮਾਂ ਵਿਚ ਦੁੱਖ ਹੈ, ਤਾਂ ਉਸਦਾ ਕੋਈ ਸੁਖ ਨਹੀਂ ਬਣਾ ਸਕਦਾ, ਮੈਨੂੰ ਤਾਂ ਏਹੋ ਪੱਕਾ ਨਿਸਚਾ ਹੈ, ਕਿ–

"ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ" ! (ਤਿਲੰਗ ਮ: ੧)

ਭਾਵੇਂ ਦੁਨੀਚੰਦ ਦੀ ਵਹੁਟੀ ਅਤੇ ਉਸਦੇ ਕੱਚੇ ਕੁਸ਼ਾਮਤੀਆਂ ਨੇ ਉਸਨੂੰ ਬਹੁਤਾ ਸਮਝਾਯਾ-ਬੁਝਾਯਾ ਕਿ ਇਹ ਵਿਚਾਰੀ ਨਿਆਣੀ ਬਾਲੜੀ ਬੇਸਮਝ ਹੈ, ਇਸਨੂੰ ਅਜੇ ਕਿਨ੍ਹਾਂ ਗੱਲਾਂ ਦੀ ਸਮਝ ਹੈ, ਇਸਨੇ ਤਾਂ ਜਿਸ ਤਰ੍ਹਾਂ ਦਾ ਕਿਸੇ ਕੋਲੋਂ ਸੁਣਿਆ, ਕਹਿ ਦਿੱਤਾ । ਮਲੂਮ ਹੁੰਦਾ ਹੈ, ਕਿਸੇ ਦਿਨ ਇਸਨੇ ਕਿਤੇ ਕਿਸੇ ਧਰਮ-ਮੰਦਰ ਵਿਚ ਕਿਸੇ ਪੇਟ-ਪਾਲੂ ਸਾਧੂ ਦੀ ਕਥਾ ਸੁਣੀ ਹੋਣੀ ਹੈ, ਉਸਦੀਆਂ ਗੱਲਾਂ ਨੂੰ ਹੀ ਇਸਨੇ ਯਾਦ ਕਰ ਛੱਡਿਆ ਹੈ। ਤੁਹਾਨੂੰ ਇਸਦੀਆਂ ਗੱਲਾਂ ਵੱਲ ਧਿਆਨ ਨਹੀਂ ਦੇਣਾ ਚਾਹੀਦਾ, ਪਰ ਉਸ ਅਪਨੀ ਧੁਨਿ ਦੇ ਪੱਕੇ ਦੁਨੀਚੰਦ ਨੇ ਸੱਚ-ਮੁਚ ਹੀ ਕੋੜ੍ਹੇ, ਲੂਲ੍ਹੇ ਤੇ ਪਿੰਗਲੇ ਨਾਲ ਉਸ ਸਤਵੰਤੀ ਦਾ ਵਿਆਹ ਕਰ ਦਿੱਤਾ ਅਤੇ ਉਸਦੇ ਪਤੀ ਨੂੰ ਇਕ ਟੋਕਰੇ [ਖਾਰੇ] ਵਿਚ ਪਾਕੇ, ਕੋਈ ਗਹਿਣਾ-ਕਪੜਾ ਦਿੱਤੇ ਤੋਂ ਬਿਨਾਂ ਹੀ ਉਸਦੇ ਹਵਾਲੇ ਕਰ ਦਿੱਤਾ ਅਤੇ ਨਾਲ ਹੀ ਦੁਨੀਚੰਦ ਨੇ ਸੁਣਾ ਦਿੱਤਾ, ਹੁਣ ਮੈਂ ਵੇਖ ਲਵਾਂਗਾ, ਕਿ ਤੂੰ ਕਿਸ ਤਰ੍ਹਾਂ ਨਾਲ ਮੇਰੇ ਘਰ ਵਰਗਾ ਰਾਜ ਸੁਖ ਭੋਗਦੀ ਹੈਂ ? ਜੇਕਰ ਤੂੰ ਮੇਰਾ ਦਿੱਤਾ ਨਹੀਂ ਖਾਂਦੀ ਸੀ, ਤਾਂ ਮੈਂ ਵੇਖ ਲਵਾਂਗਾ ਜੋ ਤੇਰਾ ਪ੍ਰਮਾਤਮਾਂ ਤੈਨੂੰ ਕਿਥੋਂ ਛੱਤ ਪਾੜਕੇ ਅੰਨ-ਧਨ ਤੇ ਕਪੜੇ ਸੁੱਟ ਦੇਵੇਗਾ। ਇਸ ਸਤਵੰਤੀ ਨੇ ਅਪਨੇ ਪਤੀ ਨੂੰ ਟੋਕਰੀ ਵਿਚ ਪਾਕੇ, ਸਿਰ ਉਤੇ ਚੁੱਕ ਲਿਆ ਅਤੇ ਪਿਤਾ ਦੇ ਘਰ ਵਿਚੋਂ ਟੁਰ ਪਈ. ਸਾਰੀਆਂ ਭੈਣਾਂ ਸਹੇਲੀਆਂ ਤੇ ਉਸਦੀ ਮਾਤਾ ਉਸਨੂੰ ਕਹਿਣ ਲੱਗੀਆਂ, ਤੂੰ ਹੁਣ ਭੀ ਪਿਤਾ ਜੀ ਤੋਂ ਮਾਫ਼ੀ ਮੰਗ ਲੈ ਅਤੇ ਕਹਿ ਦਿਓ, ਕਿ ਮੈਂ ਤੇਰਾ ਹੀ ਦਿੱਤਾ ਖਾਂਦੀ ਹਾਂ ਫੇਰ ਤੇਰਾ ਹੁਣੇ ਹੀ ਕਿਸੇ ਰਾਜ-ਕੁਮਾਰ ਨਾਲ ਵਿਆਹ ਕਰ ਦਿੱਤਾ ਜਾਏਗਾ। ਜਿਵੇਂ ਸਾਡੇ ਹੋਏ ਹਨ. ਫੇਰ ਤੂੰ ਸਾਰੇ ਸੁਖ ਪਾ ਲਏਂਗੀ। ਸਤਵੰਤੀ ਨੇ ਕਿਹਾ–ਭੈਣੋ! ਮੇਰੇ ਲਈ ਇਹ ਪਿੰਗਲਾ-ਲੂਲ੍ਹਾ

ਤੇ ਕੁਸ਼੍ਰੀ ਹੀ ਵਿਸ਼ਨ ਭਗਵਾਨ ਦੇ ਸਮਾਨ ਹੈ, ਮੈਂ ਇਸ ਪਤੀ ਪਰਮੇਸ਼ਰ ਦੀ ਸੇਵਾ ਕਰਕੇ ਜਨਮ ਸਫਲਾ ਕਰ ਲਵਾਂਗੀ। ਬਾਕੀ ਦੁਖ ਸੁਖ ਤਾਂ ਧੁੱਪ-ਛਾਂ ਵਾਂਗੂੰ ਔਣ-ਜਾਣ ਵਾਲੇ ਹਨ, ਜਿਨ੍ਹਾਂ ਨੂੰ ਤੁਸਾਂ ਅੱਜ ਸੁਖ ਮੰਨ ਛੱਡਿਆ ਹੈ, ਚੌਹ ਦਿਨਾਂ ਨੂੰ ਉਹ ਦੁੱਖ ਹੋ ਜਾਂਦੇ ਹਨ। ਇਸ ਲਈ ਇਸ ਝੂਠੇ ਦੁਖ ਸੁਖ ਦੀ ਝੂਠੀ ਇੱਛਾ ਕਰਕੇ ਮੈਂ ਪ੍ਰਮਾਤਮਾਂ ਤੋਂ ਬੇਮੁਖ ਹੋਣ ਨੂੰ ਤਿਆਰ ਨਹੀਂ ਅਤੇ ਨਾਂ ਹੀ ਮੇਰੇ ਪਾਸੋਂ ਏਡਾ ਵੱਡਾ ਬੱਜਰ ਪਾਪ ਹੋ ਸਕਦਾ ਹੈ, ਕਿ ਇਕ ਜੀਵ ਨੂੰ ਹੀ ਮੈਂ ਜੀਵਨ-ਦਾਤਾ ਤੇ ਅੰਨ-ਦਾਤਾ ਮੰਨਕੇ ਉਸਦੇ ਅੱਗੇ ਮਿੰਨਤਾਂ ਤਰਲੇ ਕਰਾਂ, ਜੇਕਰ ਪ੍ਰਮਾਤਮਾਂ ਨੇ ਮੈਨੂੰ ਦੁੱਖ ਦੇਣੇ ਹਨ, ਤਾਂ ਹੋਰ ਕੋਈ ਮੈਨੂੰ ਸੁਖ ਦੇਣ ਵਾਲਾ ਜੰਮਿਆ ਹੀ ਨਹੀਂ ਅਤੇ ਜੇ ਪ੍ਰਮਾਤਮਾਂ ਵਲੋਂ ਮੇਰੇ ਭਾਗਾਂ ਵਿਚ ਸੁਖ ਭੋਗ ਲਿਖਿਆ ਹੋਯਾ ਹੈ, ਤਾਂ ਉਨ੍ਹਾਂ ਨੂੰ ਕੋਈ ਮਿਟਾ ਹੀ ਨਹੀਂ ਸਕਦਾ। ਇਸ ਤਰ੍ਹਾਂ ਨਾਲ ਓਹ ਸਤਵੰਤੀ-ਬੀਬੀ ਆਪਣੀਆਂ ਭੈਣਾਂ-ਸਹੇਲੀਆਂ ਤੇ ਮਾਤਾ ਨੂੰ ਧੀਰਜ ਦੇਕੇ, ਅਪਨੇ ਧਰਮ ਨੂੰ ਸਾਥੀ ਬਣਾਕੇ ਅਤੇ ਪਿੰਗਲੇ ਪਤੀ ਦੀ ਖਾਰੀ ਸਿਰ ਉਤੇ ਚੁੱਕਕੇ ਪਿਤਾ-ਮਾਤਾ ਨੂੰ ਪ੍ਰਨਾਮ ਕਰਕੇ ਅਪਨੇ ਘਰ ਤੋਂ ਤੁਰ ਪਈ। ਇਹ ਪੱਟੀ ਤੋਂ ਤੁਰਕੇ—ਪਿੰਡੋ ਪਿੰਡ ਮੰਗਦੀ-ਖਾਂਦੀ ਤੇ ਪਤੀ ਸੇਵਾ ਕਰਦੀ ਤੁਰੀ ਜਾ ਰਹੀ ਹੈ, ਜਿਥੇ ਰਾਤ ਪੈ ਜਾਂਦੀ ਹੈ, ਉਥੇ ਹੀ ਕਿਸੇ ਮੰਦਰ, ਸਰਾਂ, ਧਰਮਸਾਲਾ ਜਾਂ ਕਿਸੇ ਦਰਖ਼ਤ ਹੇਠਾਂ ਹੀ ਰੈਣ ਬਸੇਰਾ ਕਰਕੇ ਸਵੇਰ ਹੁੰਦੇ ਹੀ ਉੱਠ ਤੁਰਦੀ ਹੈ, ਜਦ ਰੋਟੀ ਵੇਲਾ ਹੁੰਦਾ ਤਾਂ ਪਿੰਗਲੇ ਪਤੀ ਦੀ ਖਾਰੀ—ਨਗਰ ਤੋਂ ਬਾਹਰ ਰੱਖ ਜਾਂਦੀ, ਆਪ ਨਗਰ ਵਿਚੋਂ ਜਾਕੇ ਰੋਟੀ ਮੰਗ ਲਿਆਉਂਦੀ, ਪਹਿਲੇ ਪਤੀ ਨੂੰ ਛਕਾਉਂਦੀ ਅਤੇ ਉਸਦਾ ਸੀਤ-ਪ੍ਰਸ਼ਾਦ ਆਪ ਛਕਕੇ ਵਾਹਿਗੁਰੂ ਦਾ ਧੰਨਵਾਦ ਕਰਦੀ।

ਉਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ 'ਗੁਰੂ ਰਾਮਦਾਸ ਚੱਕ' ਵਿਚ ਜੋਤਿ ਜਗਾ ਰਹੇ ਸਨ ਅਤੇ ਇਕ ਪਿਸ਼ੌਰ ਵਾਸੀ ਸਿੱਖ ਦੀ ਇੱਛਾ ਨੂੰ ਪੂਰਨ ਕਰਨ ਵਾਸਤੇ ਉਸਦੇ ਰੁਪੈ ਨੂੰ ਸਫ਼ਲ ਕਰਨ ਵਾਸਤੇ 'ਸੰਤੋਖ ਸਰ' ਨੂੰ ਬਣਵਾ ਰਹੇ ਸਨ, ਜਾਂ ਓਹ ਸਤਵੰਤੀ-ਬੀਬੀ ਅਪਨੇ ਪਿੰਗਲੇ ਪਤੀ ਦੀ ਖਾਰੀ ਲੈਕੇ ਇਥੇ ਆ ਗਈ। 'ਤੁੰਗ' ਅਤੇ 'ਸੁਲਤਾਨ ਪੁਰ' ਇਨ੍ਹਾਂ ਦੋਹਾਂ ਨਗਰਾਂ ਦੇ ਵਿਚਾਲੇ ਇਕ ਸੁੰਦਰ ਪਾਣੀ ਦੀ ਛੱਪੜੀ ਸੀ, ਉਸ ਛੱਪੜੀ ਦੇ ਕੰਢੇ ਉਤੇ, ਇਕ ਬੇਰੀ ਦੇ ਹੇਠਾਂ ਅਪਨੇ ਪਤੀ ਦੀ ਖਾਰੀ ਰੱਖਕੇ ਅਤੇ ਹਲ ਵਾਹਨ ਵਾਲੇ

ਹਾਲੀਆਂ ਨੂੰ ਉਸਦੀ ਸੌਂਪਨਾ ਕਰਕੇ, ਆਪ ਗੁਰੂ ਜੀ ਦੇ ਲੰਗਰ ਵਿਚੋਂ ਪ੍ਰਸ਼ਾਦ ਲੈਣ ਵਾਸਤੇ ਚਲੀ ਗਈ।

"ਜੇ ਰੱਬ ਕਾਰਜ ਕੀਤਾ ਲੋੜੇ। ਸੈਆਂ ਸਬੱਬਾਂ ਦੇ ਪਲ ਵਿਚ ਜੋੜੇ" ਜਿਥੇ ਓਹ ਪਿੰਗਲਾ ਖਾਰੀ ਵਿਚ ਪਿਆ ਹੋਯਾ ਸੀ, ਉਸਦੇ ਕੋਲ ਹੀ ਇਕ ਬੇਰੀ ਦਾ ਬ੍ਰਿਛ ਸੀ, ਉਸ ਬੇਰੀ-ਬ੍ਰਿਛ ਉਤੇ ਕਿੰਨੇ ਹੀ ਕਾਂ ਆਣ ਬੈਠੇ ਅਤੇ ਉਨ੍ਹਾਂ ਕਾਵਾਂ ਵਿਚੋਂ ਕਿੰਨੇ ਹੀ ਕਾਵਾਂ ਨੇ ਉਸ 'ਪਾਣੀ ਦੀ ਛੱਪੜੀ' ਵਿਚੋਂ ਪਾਣੀ ਪੀਤਾ ਅਤੇ ਫਿਰ ਉਸ ਵਿਚ ਨ੍ਹਾਉਨ ਲੱਗ ਪਏ, ਉਨ੍ਹਾਂ ਕਾਵਾਂ ਦੀ ਖੇਡ ਓਹ ਪਿੰਗਲਾ ਭੀ ਵੇਖਦਾ ਰਿਹਾ। ਉਸਨੇ ਕੀ ਵੇਖਿਆ, ਕਿ ਪਾਣੀ ਪੀਣ ਤੇ ਨ੍ਹਾਉਨ ਵਾਲੇ ਕਾਂ, ਕਾਂ ਨਹੀਂ ਰਹੇ ਸਗੋਂ ਚਿੱਟੇ ਹੰਸ ਹੋ ਗਏ ਹਨ। ਇਸ ਕੌਤਕ ਨੂੰ ਵੇਖਕੇ ਉਸ–ਪਿੰਗਲੇ ਨੂੰ ਖਿਆਲ ਆਯਾ, ਜਿਸ ਪਾਣੀ ਵਿਚ ਕਾਂ ਨ੍ਹਾਕੇ ਹੰਸ ਹੋ ਗਏ ਹਨ, ਮੈਂ ਭੀ ਇਸ ਵਿਚ ਨ੍ਹਾ ਲਵਾਂ, ਭਲਾ ਮੈਂ ਭੀ ਰਾਜ਼ੀ ਹੋ ਜਾਵਾਂ, ਜਿਸ ਪਾਣੀ ਨੇ ਕਾਵਾਂ ਨੂੰ ਹੰਸ ਕਰ ਦਿੱਤਾ ਹੈ, ਉਸ ਪਾਣੀ ਨਾਲ ਮੇਰਾ ਕੋੜ੍ਹ ਮਿਟ ਜਾਣ ਵਿਚ ਸ਼ੱਕ ਹੀ ਕੀ ਹੋ ਸਕਦਾ ਹੈ? ਇਸ ਤਰ੍ਹਾਂ ਦੇ ਸਿਦਕ ਨੂੰ ਧਾਰਕੇ, ਉਸਨੇ ਹਿੰਮਤ ਕੀਤੀ, ਖਾਰੀ ਵਿਚੋਂ ਹਿੱਲ ੨ ਕੇ ਖਾਰੀ ਨੂੰ ਉਲਟਾ ਲਿਆ ਅਤੇ ਰਿੜ੍ਹਦਾ ੨ ਪਾਣੀ ਦੀ ਛੱਪੜੀ ਵਿਚ ਜਾ ਪਿਆ। ਉਸਦੇ ਵਿਚ ਜਾਂਦਿਆਂ ਹੀ ਵਾਹਿਗੁਰੂ ਦੀ ਅਜੇਹੀ ਕ੍ਰਿਪਾ ਹੋਈ ਕਿ ਉਸਦੇ ਹੱਥ ਪੈਰ ਨਵੇਂ ਹੋ ਗਏ ਤੇ ਕੋੜ੍ਹ ਭੀ ਮਿਟ ਗਿਆ, ਉਸਦਾ ਅਜੇਹਾ ਸੁੰਦਰ ਸਰੀਰ ਹੋ ਗਿਆ ਜਿਵੇਂ ਰਾਜ-ਕੁਮਾਰ ਹੁੰਦਾ ਹੈ। ਇਸ ਤਰ੍ਹਾਂ ਨਾਲ ਉਹ ਨੌ-ਬਰ-ਨੌ ਹੋਕੇ, ਖਾਰੀ ਨੂੰ ਮੂਧੀ ਮਾਰਕੇ, ਉਸਦੇ ਉਤੇ ਬਹਿ ਰਿਹਾ।

ਉਧਰੋਂ ਸਤਵੰਤੀ ਗੁਰੂ ਜੀ ਦੇ ਲੰਗਰ ਵਿਚੋਂ ਪਰਸਾਦਾ ਲੈਕੇ ਉਥੇ ਆਈ ਤਾਂ ਖਾਰੀ ਵਿਚ ਪਿੰਗਲੇ-ਪਤਿ ਦੀ ਜਗ੍ਹਾਂ ਤੇ, ਖਾਰੀ ਉਤੇ ਇਕ ਮਹਾਂ ਸੁੰਦਰ ਚੰਦ੍ਰ ਮੁਖ-ਕਮਲ ਨੈਨ ਪੁਰਖ ਨੂੰ ਬੈਠਾ ਵੇਖਿਆ, ਤਾਂ ਉਸਨੇ ਪੁੱਛਿਆ– "ਹੇ ਭਲੇ ਲੋਕ ! ਇਸ ਖਾਰੀ ਵਿਚ ਤਾਂ ਮੇਰਾ ਪਿੰਗਲਾ-ਕੁਸ਼੍ਰੀ-ਪਤਿ ਬੈਠਾ ਸੀ, ਤੂੰ ਉਸਨੂੰ ਕਿਥੇ ਸੁੱਟ ਦਿੱਤਾ ਹੈ ? ਮਲੂਮ ਹੁੰਦਾ ਹੈ, ਕਿ ਤੂੰ ਮੇਰੇ ਰੂਪ ਉਤੇ ਮੋਹਤ ਹੋਕੇ, ਮੇਰੇ ਪਤਿ ਨੂੰ ਮਾਰ ਸੁੱਟਿਆ ਹੈ, ਪਰ ਚੇਤੇ ਰੱਖ, ਮੈਂ ਪਤਿਬ੍ਰਤਾ ਹਾਂ, ਸ੍ਰਾਪ ਨਾਲ ਤੈਨੂੰ ਭਸਮ ਕਰਕੇ, ਆਪ ਭੀ ਮਰ ਜਾਵਾਂਗੀ ਅਤੇ ਤੇਰੇ ਕਾਬੂ ਨਹੀਂ ਆਵਾਂਗੀ, ਜੇਕਰ ਤੂੰ ਸੱਚ ੨ ਦੱਸ ਦੇਵਾਂਗਾ, ਤਦ ਤਾਂ ਤੇਰਾ ਕੁਝ ਭਲਾ ਹੋ ਜਾਏਗਾ ਅਤੇ ਜੇਕਰ ਕੋਈ ਛਲ-ਵਲ ਦੀ ਗੱਲ ਕਰੇਂਗਾ

ਤਾਂ ਇਸ ਵਿਚ ਤੇਰਾ ਭਲਾ ਕਿਸੇ ਤਰ੍ਹਾਂ ਭੀ ਨਹੀਂ ਹੋਵੇਗਾ। ਉਸ ਸੁੰਦਰ ਪੁਰਖ ਨੇ ਕਿਹਾ–'ਹੇ ਸਤਵੰਤੀ ! ਇਸ ਛਪੜ ਦੇ ਪਾਣੀ ਦੀ ਬਰਕਤ ਅਤੇ ਤੇਰੇ ਸਤ ਧਰਮ ਦੀ ਸਹਾਇਤਾ ਨਾਲ, ਮੈਂ ਕੁਸ਼੍ਰੀ-ਪਿੰਗਲਾ ਹੀ ਇਸ ਰੂਪ ਵਾਲਾ ਹੋ ਗਿਆ ਹਾਂ। ਇਸ ਛਪੜੀ ਵਿਚ ਮੈਂ ਕਾਵਾਂ ਨੂੰ ਨ੍ਹਾ ੨ ਕੇ ਹੰਸ ਹੁੰਦਾ ਵੇਖਕੇ, ਮੈਂ ਭੀ ਇਸ ਵਿਚ ਨ੍ਹਾਤਾ ਹਾਂ, ਜਿਸ ਕਰਕੇ ਮੇਰਾ ਇਹ ਸੁੰਦਰ ਸਰੂਪ ਹੋ ਗਿਆ ਹੈ। ਇਹ ਗੱਲ ਕਹਿਣ ਮਗਰੋਂ ਉਸਨੇ ਹੋਰ ਭੀ ਕਈ ਇਕ ਗੁਪਤ ਗੱਲਾਂ ਦਾ ਉਸਨੂੰ ਪਤਾ ਦਿੱਤਾ, ਜੇਹੜੀਆਂ ਕੇਵਲ ਉਸ ਵਿਚ ਤੇ ਪਿੰਗਲੇ ਪਤੀ ਦੇ ਵਿਚ ਹੀ ਹੋਈਆਂ ਸਨ, ਏਹ ਗੱਲਾਂ ਉਸਨੂੰ ਇਸ ਵਾਸਤੇ ਕਹੀਆਂ, ਤਾਂ ਕਿ ਉਸਨੂੰ ਨਿਸਚਾ ਹੋ ਜਾਵੇ, ਕਿ ਮੈਂ ਹੀ ਪਿੰਗਲਾ ਹਾਂ। ਬਹੁਤ ਸਾਰੀਆਂ ਗੱਲਾਂ-ਬਾਤਾਂ ਹੋ ਜਾਣ ਪੁਰ ਭੀ ਉਸ ਬੀਬੀ ਨੂੰ ਤਸੱਲੀ ਨਾਂ ਹੋਈ, ਅੰਤ ਨੂੰ ਉਸਨੇ ਕਿਹਾ–ਭਾਵੇਂ ਤੂੰ ਮੈਨੂੰ ਕਈ ਇਕ ਗੁਪਤ ਪਤੇ ਭੀ ਦਿੱਤੇ ਹਨ, ਜੇਹੜੇ ਮੇਰੇ ਅਤੇ ਮੇਰੇ ਪਤਿ ਨੂੰ ਮਲੂਮ ਸਨ, ਤੇਰੀਆਂ ਉਨ੍ਹਾਂ ਗੱਲਾਂ ਨੂੰ ਸੁਣਕੇ, ਮੈਨੂੰ ਬਹੁਤ ਸਾਰਾ ਯਕੀਨ ਬੱਝਦਾ ਹੈ, ਪਰ ਅਜੇ ਤਕ ਮੇਰਾ ਮਨ ਨਹੀਂ ਮੰਨਦਾ, ਕਿਉਂਕਿ ਕਲਿਜੁਗ ਦਾ ਸਮਾਂ ਹੈ, ਇਸ ਕਲਿਜੁਗ ਵਿਚ ਲੋਕੀ 'ਜ਼ਰ, ਜ਼ੋਰੂ ਤੇ ਜ਼ਮੀਨ' ਵਾਸਤੇ ਅਨੇਕ ਤਰ੍ਹਾਂ ਦੇ ਘੋਰ ਤੋਂ ਘੋਰ ਉਪਦ੍ਰਵ ਕਰਦੇ ਹਨ. ਜਿੰਨਾਂ ਚਿਰ ਮੇਰੇ ਮਨ ਦੀ ਤਸੱਲੀ ਨਾਂ ਹੋ ਜਾਵੇ, ਓਨਾਂ ਚਿਰ ਮੈਂ ਕਿਸੇ ਤਰ੍ਹਾਂ ਭੀ ਤੈਨੂੰ ਸੱਚਾ ਨਹੀਂ ਮੰਨ ਸਕਦੀ ਅਤੇ ਨਾਂ ਹੀ ਮੈਂ ਅਪਨੇ ਮਨ ਦੇ ਭਾਵਾਂ ਨੂੰ ਬਦਲ ਸਕਦੀ ਹਾਂ। ਇਨ੍ਹਾਂ ਦੇ ਆਪੋ ਵਿਚ ਦੇ ਰੌਲੇ ਨੂੰ ਸੁਣਕੇ, ਉਥੇ ਕਿੰਨੇ ਹੀ ਜ਼ਿਮੀਦਾਰ ਇਕੱਠੇ ਹੋ ਗਏ, ਜੇਹੜੇ ਅਪਨੇ ੨ ਖੇਤਾਂ ਵਿਚ ਕੰਮ ਕਰ ਰਹੇ ਸਨ। ਉਹ ਜ਼ਿਮੀਦਾਰ ਭੀ ਇਨ੍ਹਾਂ ਦੋਹਾਂ ਦੀਆਂ ਗੱਲਾਂ ਸੁਣਕੇ ੨ ਕੇ ਹੈਰਾਨ ਹੋ ਰਹੇ ਸਨ ਅਤੇ ਕਿਸੇ ਨੂੰ ਭੀ ਸੱਚਾ ਜਾਂ ਝੂਠਾ ਬਣਾ ਨਹੀਂ ਸਨ ਸਕਦੇ। ਅੰਤ ਨੂੰ ਸਾਰੇ ਜ਼ਿਮੀਦਾਰਾਂ ਨੇ ਉਸ ਬੀਬੀ ਨੂੰ ਕਿਹਾ–"ਬੀਬੀ ਭੈਣ ! ਇਥੋਂ ਥੋੜੀ ਵਾਟ ਉਤੇ ਸਤਿਗੁਰੂ ਜੀ ਬੈਠੇ ਹੋਏ ਤਲਾਉ ਬਣਵਾ ਰਹੇ ਹਨ, ਤੂੰ ਉਨ੍ਹਾਂ ਦੇ ਕੋਲ ਜਾਕੇ ਇਹ ਸਾਰੀ ਗੱਲ ਸੁਣਾ ਦੇਹੁ, ਉਹ ਹਰ ਇਕ ਆਦਮੀ ਦੇ ਦਿਲ ਦੀ ਗੱਲ ਨੂੰ ਜਾਣਦੇ ਹਨ, ਹਰ ਇਕ ਦੇਸ, ਸਮੇਂ ਤੇ ਲੋਕ ਦੀ ਗੱਲ ਨੂੰ ਜਾਣਦੇ ਹਨ, ਉਹ ਅੰਤਰਜਾਮੀ ਪ੍ਰਭੂ ਦਾ ਹੀ ਰੂਪ ਹਨ, ਜੋ ਕੁਝ ਸੱਚ ਹੋਵੇਗਾ, ਉਥੇ ਆਪੇ ਹੀ ਜ਼ਾਹਰ ਹੋ ਜਾਏਗਾ। ਚੱਲ, ਅਸੀ ਸਾਰੇ ਜਨੇ, ਤੇਰੇ ਨਾਲ ਸਤਿਗੁਰ ਜੀ ਦੇ ਕੋਲ ਚਲਦੇ

ਹਾਂ ਅਤੇ ਇਸ ਆਦਮੀ ਨੂੰ ਭੀ ਉਥੇ ਲੈ ਚੱਲਦੇ ਹਾਂ, ਜੋ ਕੁਝ ਸੱਚੀ ਗੱਲ ਹੋਵੇਗੀ, ਸਤਿਗੁਰੂ ਜੀ ਆਪ ਹੀ ਜ਼ਾਹਰ ਕਰ ਦੇਣਗੇ। ਇਸ ਤਰ੍ਹਾਂ ਨਾਲ ਜ਼ਿਮੀਦਾਰਾਂ ਦੀ ਸਲਾਹ ਨਾਲ ਉਹ ਬੀਬੀ ਉਨ੍ਹਾਂ ਸਭਨਾਂ ਦੇ ਨਾਲ ਸਤਿਗੁਰੂ ਜੀ ਦੇ ਚਰਨਾਂ ਵਿਚ ਆਣਿ ਹਾਜ਼ਰ ਹੋਈ ਅਤੇ ਉਸਨੇ ਸਾਰੀ ਗੱਲ ਸੁਣਾ ਦਿੱਤੀ ਕਿ ਮੈਂ ਇਸ ਤਰ੍ਹਾਂ ਪਿੰਗਲੇ-ਕੁਸ਼੍ਰੀ ਪਤਿ ਦੀ ਖਾਰੀ ਉਸ ਬੇਰੀ ਹੇਠਾਂ ਰੱਖਕੇ, ਆਪ ਜੀ ਦੇ ਲੰਗਰ ਤੋਂ ਪਰਸਾਦਾ ਲੈਣ ਆਈ ਸੀ, ਜਦ ਪਰਸਾਦਾ ਲੈਕੇ ਗਈ ਹਾਂ, ਤਾਂ ਮੇਰਾ ਪਤਿ ਤਾਂ ਮੈਨੂੰ ਨਜ਼ਰ ਨਹੀਂ ਆਯਾ ਅਤੇ ਉਸਦੀ ਜਗ੍ਹਾਂ ਉਤੇ ਇਹ ਪੁਰਖ ਬੈਠਾ ਨਜ਼ਰ ਆਯਾ ਹੈ, ਆਪ ਸਭ ਕੁਝ ਜਾਣਨਹਾਰ ਹੋਰ, ਕ੍ਰਿਪਾ ਕਰਕੇ ਮੇਰੇ ਪਤਿ ਦਾ ਪਤਾ ਮੈਨੂੰ ਦੱਸ ਦਿਓ। ਇਸੇਦੇ ਮਗਰੋਂ ਉਸ ਪੁਰਸ਼ ਨੇ ਜਿਵੇਂ ਕਾਵਾਂ ਨੂੰ ਹੰਸ ਹੁੰਦੇ ਵੇਖਿਆ ਸੀ ਅਤੇ ਫੇਰ ਆਪ ਇਸ਼ਨਾਨ ਕੀਤਾ ਅਤੇ ਇਹ ਸੁੰਦਰ ਸਰੀਰ ਪ੍ਰਾਪਤ ਕੀਤਾ ਸੀ, ਉਹ ਸਾਰੀ ਵਾਰਤਾ ਜਿਉਂ ਦੀ ਤਿਉਂ ਸੁਣਾ ਦਿੱਤੀ, ਦੋਹਾਂ ਦੀਆਂ ਗੱਲਾਂ ਨੂੰ ਸੁਣਕੇ ਸਤਿਗੁਰੂ ਜੀ ਨੇ ਬੀਬੀ ਨੂੰ ਸਮਝਾਉਨ ਵਾਸਤੇ ਫੁਰਮਾਯਾ–

"ਪੁਤ੍ਰੀ ਇਹ ਇਕ ਪਵਿਤ੍ਰ ਤੀਰਥ ਸੀ, ਜਿਸਨੂੰ ਸਾਡੇ ਪਿਤਾ-ਗੁਰੂ, ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਗਟ ਕੀਤਾ ਸੀ, ਪਰ ਮਗਰੋਂ ਮੀਹਾਂ ਦੇ ਪੈ ਜਾਣ ਕਰਕੇ ਫੇਰ ਸਾਰੀ ਮਿੱਟੀ ਤਲਾਉ ਦੇ ਵਿਚ ਹੀ ਜਾ ਪਈ ਸੀ, ਜਿਸ ਕਰਕੇ ਏਹ ਫੇਰ ਪੂਰਿਆ ਗਿਆ ਸੀ, ਇਸ ਪਵਿੱਤ੍ਰ ਤੀਰਥ ਦੀ ਉਪਮਾਂ ਤਾਂ ਸਤਿਗੁਰੂ ਜੀ ਨੇ ਆਪ ਇਉਂ ਉਚਾਰੀ ਹੋਈ ਹੈ:–

"ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥
ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ਹ ਗੁਰਮਤਿ ਨਾਮੁ ਰਿਦੈ ਮਲੁ ਧੋਹੈ" ॥ (ਗੁ:ਮ: ੪)

ਅਸੀਂ ਇਸ ਅੰਮ੍ਰਿਤਸਰ ਤੀਰਥ ਦੀ ਬਹੁਤ ਚਿਰ ਤੋਂ ਭਾਲ ਕਰ ਰਹੇ ਸੀ, ਓਹ ਅੱਜ ਤੇਰੀ ਕਿਰਪਾ ਨਾਲ ਪ੍ਰਗਟ ਹੋ ਗਿਆ, ਇਸ ਲਈ ਪੁਤ੍ਰੀ ! ਤੂੰ ਨਿਸਚਾ ਹੀ ਰੱਖ, ਏਹ ਤੇਰਾ ਹੀ ਪਤਿ ਹੈ, ਤੇਰੇ ਪਤਿ-ਧਰਮ ਦੀ ਸਹਾਇਤਾ ਨਾਲ ਹੀ ਇਸਦਾ ਕੁਸ਼੍ਰ ਪਿੰਗਲਾਪਨ ਤੇ ਲੂਲ੍ਹਾਪਣ ਦੂਰ ਹੋ ਗਿਆ ਹੈ। ਤੇਰੇ ਸਿਦਕ, ਭਰੋਸੇ ਤੇ ਪ੍ਰਭੂ ਭਗਤੀ ਦਾ ਏਹ ਤੈਨੂੰ ਫਲ ਮਿਲਿਆ ਹੈ, ਜੋ ਤੇਰਾ ਪਤਿ ਸਭ ਤਰ੍ਹਾਂ ਦੇ ਦੁੱਖਾਂ ਕਸ਼ਟਾਂ ਤੋਂ ਛੁਟਕਾਰਾ ਪਾਕੇ, ਤੇਰੇ ਲਈ ਸੁਖ ਦਾ ਸਾਧਨ ਹੋ ਗਿਆ ਹੈ।

ਏਹ ਕਹਿਕੇ ਸਤਿਗੁਰੂ ਜੀ ਨੇ ਉਸੇ ਵੇਲੇ ਹੀ ਆਕੇ ਉਸ ਛਪੜੀ ਨੂੰ ਵੇਖਿਆ ਅਤੇ ਉਸ ਬੇਰੀ ਦਾ ਨਾਮ 'ਦੁਖ ਭੰਜਨੀ ਬੇਰੀ' ਧਰ ਦਿੱਤਾ। ਉਸ ਛਪੜੀ ਨੂੰ ਲੰਮਾ-ਚੌੜਾ ਕਰਾਕੇ ਪੱਕਾ ਤਲਾਉ ਬਨਵਾਕੇ, ਉਸਦਾ ਨਾਮ 'ਅੰਮ੍ਰਿਤਸਰ' ਰੱਖ ਦਿੱਤਾ, ਜੋ ਇਸ ਕਲਿਜੁਗ ਦੇ ਸਮੇਂ ਵਿਚ ਅਨੇਕਾਂ ਜੀਵਾਂ ਦੀ ਕਲਿਆਣ ਦਾ ਸਾਧਨ ਹੈ, ਓਹ ਸਤਵੰਤੀ-ਬੀਬੀ ਅਪਨੇ ਪਤਿ ਦੇ ਸਮੇਤ, ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿਕੇ ਹਰਿ ਭਗਤਿ ਕਰਨ ਲੱਗ ਪਈ ਅਤੇ ਉਸਦਾ ਪਤਿ ਗੁਰ-ਸਿੱਖ-ਸੰਗਤਾਂ ਦੀ ਸੇਵਾ ਕਰਕੇ ਜਨਮ ਸਫਲਾ ਕਰਨ ਲੱਗ ਪਿਆ।

ਇਸ ਤਰ੍ਹਾਂ ਨਾਲ ਕੁਸ਼੍ਰੀ-ਪਿੰਗਲੇ ਦੇ ਰਾਜ਼ੀ ਹੋਣ ਦੀ ਗੱਲ ਦੁਨੀ ਚੰਦ ਨੇ ਭੀ ਸੁਣ ਲਈ ਤਾਂ ਉਸਨੇ ਅਪਨੀ ਭੁੱਲ ਉਤੇ ਪਛਤਾਵਾ ਕਰਕੇ ਸ੍ਰੀ ਗੁਰੂ ਜੀ ਦੀ ਨਗਰੀ ਵਿਚ ਆਕੇ, ਅਪਨੀ ਧੀ ਤੋਂ ਮੁਆਫ਼ੀ ਮੰਗੀ ਅਤੇ ਧੀ-ਜੁਆਈ ਨੂੰ ਬੜੇ ਸਤਕਾਰ ਆਦਰ ਨਾਲ ਅਪਨੇ ਘਰ ਮੋੜਕੇ ਲੈ ਗਿਆ। ਚੂੰਕਿ ਦੁਨੀਚੰਦ ਦੇ ਘਰ ਕੋਈ ਪੁੱਤ੍ਰ ਤਾਂ ਹੈਗਾ ਹੀ ਨਹੀਂ ਸੀ, ਇਸ ਲਈ ਉਸਨੇ ਉਸੇ ਜਵਾਈ ਨੂੰ ਪੁੱਤ੍ਰ ਬਣਾਕੇ, ਅਪਨੀ ਜਾਇਦਾਦ ਦਾ ਵਾਰਸ ਬਣਾ ਦਿੱਤਾ। ਇਸ ਤਰ੍ਹਾਂ ਨਾਲ ਜਦ ਸਾਰੇ ਸੁਖ ਉਸਨੂੰ ਪ੍ਰਾਪਤ ਹੋ ਗਏ ਤਾਂ ਉਸ ਬੀਬੀ ਨੇ ਪਿਤਾ ਨੂੰ ਪੁੱਛਿਆ—ਪਿਤਾ ਜੀ ! ਜੀਵਨ ਦਾਤਾ ਤੇ ਸੁਖ ਦਾਤਾ ਤੁਸੀਂ ਹੋ ਜਾਂ ਕੋਈ ਹੋਰ ? ਦੁਨੀਚੰਦ ਨੇ ਸ਼ਰਮਿੰਦੇ ਹੁੰਦੇ ਹੋਇਆਂ ਕਿਹਾ— "ਪੁਤ੍ਰੀ ! ਜੀਵਨ ਦਾਤਾ ਪ੍ਰਮਾਤਮਾ ਹੈ ਅਤੇ ਜੀਵਾਂ ਦੇ ਕਰਮਾਂ ਦਾ ਫਲ ਦੁਖ ਤੇ ਸੁਖ ਭੀ ਵਾਹਿਗੁਰੂ ਦੀ ਆਗਜ਼ਾ ਨਾਲ ਪ੍ਰਾਪਤ ਹੁੰਦਾ ਹੈ॥



(੯੮) ਅਰੁਣ ਪਿੰਗਲਾ ਦੀ ਕਥਾ।

## ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ॥ ਕਰਮ ਕਰਿ ਅਰੁਣ ਪਿੰਗੁਲਾ ਰੀ॥ ੨॥

ਸੂਰਜ ਸਾਰੇ ਸੰਸਾਰ ਦਾ ਦੀਵਾ ਤੇ ਈਸ਼੍ਵਰ ਹੈ, ਫੇਰ (ਅਰੁਣ) ਉਸਦਾ ਅਪਨਾ ਰਥਵਾਹੀ ਹੈ, ਪੰਛੀਆਂ ਦਾ ਰਾਜਾ ਗਰੁੜ ਇਸ ਅਰੁਣ ਦਾ ਭਰਾ ਹੈ, ਫੇਰ ਭੀ ਕੀਤੇ ਕਰਮਾਂ ਦੇ ਫਲ ਕਰਕੇ ਅਰੁਣ ਪਿੰਗਲਾ ਹੈ।

ਕਹਿੰਦੇ ਹਨ—ਅਰੁਣ ਪਿਛਲੇ ਜਨਮ ਵਿਚ ਭੀਲ ਦਾ ਪੁਤ੍ਰ ਸੀ ਅਤੇ ਬਨ ਵਿਚ ਫਿਰਦਾ ਹੋਯਾ, ਅੱਕ ਦੇ ਬੂਟਿਆਂ ਉਤੋਂ ਅੱਕ ਟਿੱਡਿਆਂ ਨੂੰ ਫੜਕੇ ਉਨ੍ਹਾਂ ਦੀਆਂ ਲੱਤਾਂ ਤੋੜ ਸੁੱਟਦਾ ਹੁੰਦਾ ਸੀ, ਇਸੇ ਕਰਮ ਕਰਕੇ 'ਅਰੁਣ' ਦੀਆਂ ਲੱਤਾਂ ਹੀ ਨਹੀਂ ਬਣੀਆਂ, ਓਹ ਪਿੰਗਲਾ ਰਿਹਾ ਹੈ।

ਭਾਗਵਤ ਵਿਚ ਲਿਖਿਆ ਹੈ—ਬਿਨਤਾ ਨੂੰ ਦੋ ਆਂਡੇ ਪੈਦਾ ਹੋਏ, ਕਸ਼ਿਪ ਜੀ ਨੇ ਕਿਹਾ ਇਕ ਹਜ਼ਾਰ ਵਰ੍ਹੇ ਮਗਰੋਂ ਇਨ੍ਹਾਂ ਅੰਡਿਆਂ ਨੂੰ ਤੋੜੀਂ, ਇਨ੍ਹਾਂ ਵਿਚੋਂ ਮਹਾਂ ਬਲਵਾਨ ਬੱਚੇ ਪੈਦਾ ਹੋਣਗੇ। ਪੰਜ ਸੌ ਵਰ੍ਹਾ ਗੁਜਰ ਗਿਆ ਤਾਂ ਬਿਨਤਾ ਨੂੰ ਪੁਤ੍ਰ ਦਾ ਮੂੰਹ ਵੇਖਣ ਦੀ ਬੜੀ ਤੀਬ੍ਰ ਇੱਛਾ ਹੋ ਗਈ, ਉਸਨੇ ਝੱਟ ਹੀ ਇਕ ਅੰਡਾ ਭੰਨ ਦਿੱਤਾ, ਉਸ ਵਿਚੋਂ 'ਅਰੁਣ' ਨਿਕਲਿਆ। ਜਿਸ ਦੀਆਂ ਅਜੇ ਲੱਤਾਂ ਨਹੀਂ ਬਣੀਆਂ ਸਨ, ਉਸਨੇ ਮਾਂ ਨੂੰ ਰੋਕਿਆ—ਮਾਤਾ! ਤੂੰ ਮੇਰੇ ਸਰੀਰ ਨੂੰ ਤਾਂ ਪੂਰਾ ਨਹੀਂ ਬਣਨ ਦਿੱਤਾ, ਜੇਕਰ ਪੰਜ ਸੌ ਵਰ੍ਹਾ ਹੋਰ ਚੁਪ ਕਰ ਰਹਿੰਦੀਓਂ ਤਾਂ ਮੇਰੀਆਂ ਲੱਤਾਂ ਭੀ ਬਣ ਜਾਂਦੀਆਂ ਪਰ ਹੁਣ ਦੂਜਾ ਅੰਡਾ ਨਾਂ ਤੋੜੀਂ। ਮੇਰੇ ਸਰੀਰ ਨੂੰ ਵੇਖ ਲੈ ਅਤੇ ਮੇਰੇ ਭਰਾ ਦਾ ਸਰੀਰ ਪੂਰਾ ੨ ਬਣ ਲੈਣ ਦੇਹੁ। ਅਰੁਣ ਦੇ ਸਰੀਰ ਨੂੰ ਲੱਤਾਂ ਤੋਂ ਹੀਣਾ ਵੇਖਕੇ ਅਤੇ ਅਰੁਣ ਦੀ ਗੱਲ ਸੁਣਕੇ, ਬਿਨਤਾ ਨੇ ਦੂਜਾ ਅੰਡਾ ਨਾਂ ਤੋੜਿਆ, ਹਜ਼ਾਰ ਵਰ੍ਹੇ ਮਗਰੋਂ ਓਹ ਅੰਡਾ ਆਪੇ ਟੁੱਟ ਗਿਆ, ਜਿਸ ਵਿਚੋਂ ਮਹਾ ਬਲੀ ਗਰੁੜ ਪੈਦਾ ਹੋਯਾ। ਅਰੁਣ ਸੂਰਜ ਦਾ ਰਥਵਾਹੀ ਬਣਿਆ ਅਤੇ ਗਰੁੜ ਵਿਸ਼ਨੂ ਜੀ ਦਾ ਬਾਹਨ ਬਨਿਆ। ਸੂਰਜ ਤੇ ਗਰੁੜ ਅਰੁਣ ਦੇ ਕਲੰਕ ਨੂੰ ਦੂਰ ਨਹੀਂ ਕਰ ਸੱਕੇ॥



(੯੯) ਇੰਦ੍ਰ ਦੀ ਕਥਾ।

## "ਸਹੰਸਰ ਦਾਨ ਦੇ ਇੰਦ੍ਰ ਰੋਆਇਆ"॥ (ਵਾਰ ੧ ਰਾਮਕਲੀ

ਅਹਲਯਾ ਦਾ ਸਤ-ਭੰਗ ਕਰਨ ਦੇ ਅਪਰਾਧ ਕਰਕੇ, ਇੰਦ੍ਰ ਨੂੰ 'ਹਜ਼ਾਰ ਭਗ ਦਾ' ਦੰਡ ਮਿਲਿਆ ਸੀ, ਜਿਸ ਵੇਲੇ ਉਸਦੇ ਸਰੀਰ ਉਤੇ ਹਜ਼ਾਰ ਭਗਾਂ ਹੋ ਗਈਆਂ, ਤਾਂ ਓਹ ਜ਼ਾਰੋ-ਜ਼ਾਰ ਰੋਇਆ ਸੀ, 'ਅਹਲਯਾ ਪ੍ਰਸੰਗ ਨੂੰ ਪੜ੍ਹੋ'।



(੯੦) ਸੀਸ ਧਰਨਿ ਦੀ ਕਥਾ।

**"ਚਾਰੇ ਵੇਦ ਵਖਾਣਦਾ ਚਤੁਰ ਮੁਖੀ ਹੋਇ ਖਰਾ ਸਿਆਣਾ॥ ਲੋਕਾਂ ਨੋ ਸਮਝਾਇੰਦਾ ਵੇਖਿ ਸੁਰਸ੍ਰਤੀ ਰੂਪ ਲੋਭਾਣਾ" ॥** (ਭਾ: ਗੁ: ਦਾ ੧੨ ਵਾਰ)

ਬ੍ਰਹਮਾਂ ਨੇ ਅਪਨੀ ਪੁੱਤ੍ਰੀ ਸੁਰਸ੍ਵਤੀ ਦਾ ਅਤਯੰਤ ਸੁੰਦਰ ਸਰੂਪ ਵੇਖਿਆ ਤਾਂ ਇਹ ਉਸ ਉਤੇ ਮੋਹਤ ਹੋ ਗਿਆ, ਉਸਦੇ ਮਨ ਵਿਚ ਕਾਮ ਉਦੀਪਨ ਹੋ ਗਿਆ, ਉਸਦੀ ਏਹੋ ਲਾਲਸਾ ਹੋ ਰਹੀ ਕਿ ਮੈਂ ਇਸਦਾ ਰੂਪ ਹੀ ਵੇਖਦਾ ਰਹਾਂ, ਏਹ ਮੇਰੀਆਂ ਅੱਖਾਂ ਤੋਂ ਓਲ੍ਹੇ ਨਾਂ ਹੋਵੇ। ਬ੍ਰਹਮਾ ਦੇ ਇਸ ਭਾਵ ਨੂੰ ਸੁਰਸ੍ਵਤੀ ਨੇ ਭੀ ਤਾੜ ਲਿਆ ਤਾਂ ਓਹ ਉਸਦੀਆਂ ਅੱਖਾਂ ਤੋਂ ਓਲ੍ਹੇ ਹੋ ਗਈ, ਬ੍ਰਹਮਾ ਨੇ ਝੱਟ ਦੂਜਾ ਮੂੰਹ ਕਰ ਲਿਆ ਤੇ ਉਥੇ ਭੀ ਉਸ ਵੱਲ ਤੱਕਨ ਲਗ ਪਿਆ ਫੇਰ ਸੁਰਸ੍ਵਤੀ ਦੱਖਣ ਵੱਲ ਤੋਂ ਹਟਕੇ ਪੱਛਮ ਦਿਸ਼ਾ ਵਿਚ ਹੋ ਗਈ ਤਾਂ ਬ੍ਰਹਮਾ ਨੇ ਤੀਜਾ ਹੋਰ ਮੂੰਹ ਪੈਦਾ ਕਰ ਲਿਆ, ਜਿਸਦੀ ਨਜ਼ਰ ਪੱਛਮ ਵੱਲ ਨੂੰ ਪੈ ਰਹੀ ਸੀ, ਤਾਂ ਸੁਰਸ੍ਵਤੀ ਝੱਟ ਹੀ ਉੱਤਰ ਦਿਸ਼ਾ ਵੱਲ ਹੋ ਗਈ, ਬ੍ਰਹਮਾ ਨੇ ਚੌਥਾ ਮੂੰਹ ਉਸ ਵੱਲ ਨੂੰ ਪੈਦਾ ਕਰ ਲਿਆ। ਸਰਸ੍ਵਤੀ ਹਾਰਕੇ ਉਤਾਂਹ ਨੂੰ ਉੱਡ ਤੁਰੀ ਤਾਂ ਬ੍ਰਹਮਾ ਨੇ ਪੰਜਵਾਂ ਮੂੰਹ ਬਣਾ ਲਿਆ, ਇਸੇ ਲਈ ਕਿਤੇ ੨ ਬ੍ਰਹਮਾ ਦਾ ਨਾਮ ਪੰਚਾਨਨ ਭੀ ਕਿਹਾ ਹੈ। ਇਧਰ ਸ਼ਿਵਜੀ ਨੇ ਖਿਆਲ ਕੀਤਾ, ਕਿ ਬ੍ਰਹਮਾ ਪ੍ਰਜਾਪਤੀ ਤਾਂ ਕਾਮ ਦੇ ਵੱਸ ਹੋਕੇ ਮਹਾ ਪਾਪ ਕਰਨ ਪੁਰ ਤੁੱਲ ਗਿਆ ਹੈ, ਇਸ ਲਈ ਸ਼ਿਵਜੀ ਨੇ ਬ੍ਰਹਮਾ ਦੇ ਪੰਜਵੇਂ ਸਿਰ ਉਤੇ ਧੱਪਾ ਮਾਰਕੇ ਕਿਹਾ—"ਕਾਮ ਵੱਸ ਹੋਕੇ ਏਹ ਮਹਾਂ ਅਪਰਾਧ ਕਿਉਂ ਕਰਨ ਲੱਗਾ ਹੈਂ ? ਧੱਪਾ ਵਜਦੇ ਹੀ ਬ੍ਰਹਮਾ ਦਾ ਪੰਜਵਾਂ ਸਿਰ ਧੜ ਨਾਲੋਂ ਲੱਥ ਗਿਆ ਅਤੇ ਸ਼ਿਵਜੀ ਦੇ ਹੱਥ ਨਾਲ ਜੁੜ ਗਿਆ, ਸ਼ਿਵਜੀ ਨੂੰ ਬ੍ਰਹਮ ਹਤਯਾ ਚੰਮੜ ਗਈ, ਤਾਂ ਉਸਨੂੰ ਅਪਨੀ ਹਤਯਾ ਦੇ ਨਵਿਰਤਿ ਕਰਨ ਦਾ ਫ਼ਿਕਰ ਲਗ ਗਿਆ। ਓਹ ਵਿਚਾਰਾ ਸਾਰੇ ਤੀਰਥਾਂ ਉਤੇ ਗਿਆ, ਤੀਰਥ ਤੀਰਥ ਉਤੇ ਜਾਕੇ ਉਸਨੇ ਇਸ਼ਨਾਨ ਕੀਤਾ, ਪਰ ਹੱਥ ਨਾਲੋਂ ਸਿਰ ਨਾਂ ਲੱਥਾ। ਹੱਥ ਨਾਲੋਂ ਸਿਰ ਉਤਾਰਨ ਵਾਸਤੇ ਵਿਚਾਰਾ ਸ਼ਿਵਜੀ ਕਿੰਨੇ ਹੀ

ਵਰ੍ਹੇ ਤੀਰਥਾਂ ਉਤੇ ਨ੍ਹਾਉਂਦਾ ਫਿਰਿਆ, ਪਰ ਉਸਦੇ ਹੱਥ ਨਾਲੋਂ ਸਿਰ ਨਾਂ ਹੀ ਉਤਰਿਆ, ਅੰਤ ਨੂੰ ਇਕ ਜਗ੍ਹਾਂ ਤੇ ਪਹੁੰਚਿਆ ਤਾਂ ਉਥੇ ਕੋਲੋ ਕੋਲ ਦੋ ਤਲਾਉ ਉਸਨੇ ਵੇਖੇ, ਸ਼ਿਵਜੀ ਨੂੰ ਪਿਆਸ ਭੀ ਲਗ ਰਹੀ ਸੀ, ਉਸਨੇ ਐਵੇਂ ਹੀ ਉਨ੍ਹਾਂ ਦੋਹਾਂ ਤਲਾਵਾਂ ਵਿਚੋਂ ਇਕ ਤਲਾਉ ਦੇ ਪਾਣੀ ਵਿਚ ਹੱਥ ਡੋਬ ਦਿੱਤਾ, ਉਸ ਪਾਣੀ ਵਿਚ ਹੱਥ ਭਿੱਜਨ ਦੀ ਦੇਰ ਹੀ ਹੋਈ, ਕਿ ਸ਼ਿਵਜੀ ਦੇ ਹੱਥ ਨਾਲੋਂ ਸਿਰ ਉਤਰਕੇ ਪਾਣੀ ਵਿਚ ਹੀ ਜਾ ਪਿਆ, ਜਿਸ ਕਰਕੇ ਉਸ ਤਲਾਉ ਦਾ ਨਾਮ 'ਕਪਾਲ ਮੋਚਨ ਤੀਰਥ' ਪ੍ਰਸਿੱਧ ਹੋ ਗਿਆ। ਭਾਵੇਂ ਸ਼ਿਵਜੀ ਦੇ ਹੱਥ ਨਾਲੋਂ ਬ੍ਰਹਮਾ ਦਾ ਸਿਰ ਲਹਿ ਗਿਆ ਸੀ, ਪਰ ਲੋਕਾਂ ਵਿਚ ਅੱਜ ਤੱਕ ਸ਼ਿਵਜੀ ਦਾ ਨਾਮ 'ਕਪਾਲੀ' ਪ੍ਰਸਿੱਧ ਹੈ, ਇਸ 'ਕਪਾਲੀ' ਦਾ ਅਰਥ ਹੈ–'ਜਿਸਦੇ ਹਥ ਵਿਚ ਕਪਾਲ [ਸਿਰ]' ਹੈ। ਇਸੇ ਗੱਲ ਨੂੰ ਪ੍ਰਗਟ ਕਰਨ ਵਾਸਤੇ ਤ੍ਰਿਲੋਚਨ ਭਗਤ ਜੀ ਨੇ ਅਪਨੀ ਇਸਤ੍ਰੀ ਨੂੰ ਉਪਦੇਸ਼ ਕੀਤਾ ਕਿ:–

"ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁਰੀ"॥

ਐਤਰੇਯ ਬ੍ਰਾਹਮਨ ਵਿਚ ਲਿਖਿਆ ਹੈ–"ਪ੍ਰਜਾਪਤਿਵੈ ਸ੍ਵਾਂ ਦੁਹਿਤਾ ਰਮਭਜਧਜਾਯਤ੍" ਅਤੇ ਰਿਗ ਸੰਹਿਤਾ ਦੇ ੫, ੨, ੧੩ ਅਤੇ ੧, ੫, ੧੩, ਸੂਤ੍ਰ ਵਿਚ ਭੀ ਬ੍ਰਹਮਾ ਦਾ "ਸੁਤਾਨੁਗਮਨ" ਦਾ ਵਰਣਨ ਹੈ।

ਮਹਿਮਨ ਸਤੋਤ੍ਰ ਦੇ ਕਰਤਾ ਪੁਸ਼ਪ ਦੰਤ ਨੇ ਬਰਾਹ ਪੁਰਾਣ ਦੇ ਅਧਾਰ ਉਤੇ ਲਿਖਿਆ ਹੈ–"ਜਦ ਬ੍ਰਹਮਾ ਦੀ ਏਹ ਅਨੀਤਿ ਸ਼ੰਕਰ ਜੀ ਤੋਂ ਨਹੀਂ ਵੇਖੀ ਗਈ, ਤਦ ਉਨ੍ਹਾਂ ਨੇ ਇਕ ਸ਼ਿਕਾਰੀ ਦਾ ਰੂਪ ਧਾਰਣ ਕਰਕੇ ਉਸ ਮ੍ਰਿਗ ਰੂਪ ਬ੍ਰਹਮਾ ਦਾ ਅਨੁਸਰਣ [ਪਿੱਛਾ] ਕੀਤਾ।



(੯੧) ਸੁੰਨਤ ਦੀ ਕਥਾ।

# ਸਕਤਿ ਸਨੇਹੁ ਕਰਿ ਸੁੰਨਤਿ ਕਰੀਐ
# ਮੈ ਨ ਬਦਉਗਾ ਭਾਈ ॥
# ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ
# ਆਪਨ ਹੀ ਕਟਿ ਜਾਈ ॥ ੨ ॥

ਇਕ ਦਿਨ ਪੈਗੰਬਰ ਇਬਰਾਹੀਮ ਸਾਹਿਬ ਕਿਤੇ ਬਾਹਰ ਸੈਰ

ਜਾਂ ਸ਼ਿਕਾਰ ਕਰਨ ਲਈ ਜੰਗਲ ਵਿਚ ਗਏ, ਉਥੇ ਉਨ੍ਹਾਂ ਨੇ ਇਕ ਰੂਪਵਤੀ ਸੁੰਦਰੀ ਵੇਖੀ, ਜਿਸ ਉਤੇ ਮੋਹਤ ਹੋ ਗਏ, ਉਨ੍ਹਾਂ ਨੇ ਉਸਨੂੰ ਕਿਹਾ–ਤੂੰ ਮੇਰੇ ਹੱਕ ਵਿਚ ਆ ਜਾਹੁ, ਮੈਂ ਤੈਨੂੰ ਹਰ ਤਰ੍ਹਾਂ ਨਾਲ ਸੁਖੀ ਰਖਾਂਗਾ।

ਉਸ ਰੂਪਵਤੀ ਨੇ ਕਿਹਾ–ਪੈਗੰਬਰ ਸਾਹਿਬ ! ਤੁਹਾਡੇ ਘਰ ਔਰਤ ਹੈ, ਜੇ ਤੁਸਾਂ ਮੈਨੂੰ ਘਰ ਪਾ ਲਿਆ ਤਾਂ ਨਾਲੇ ਓਹ ਦੁਖੀ ਹੋਵੇਗੀ, ਨਾਲੇ ਮੈਂ ਦੁਖੀ ਹੋਵਾਂਗੀ। ਮੈਂ ਤਾਂ ਉਸ ਨਾਲ ਵਿਆਹ ਕਰਾਵਾਂਗੀ, ਜੋ ਮੇਰਾ ਹੋਕੇ ਰਹੇ, ਮੇਰਾ ਹੋਕੇ ਜੇ ਓਹ ਹੋਰ ਕਿਸੇ ਔਰਤ ਨਾਲ ਕੋਈ ਅੰਗ ਛੁਹਾਏਗਾ, ਤਾਂ ਮੈਂ ਉਸਦਾ ਓਹ ਅੰਗ ਵਢਵਾ ਦਿਆਂਗੀ। ਜੇਹੜਾ ਮੇਰੀ ਇਸ ਸ਼ਰਤ ਨੂੰ ਮੰਨੇਗਾ ਅਤੇ ਮੈਨੂੰ ਸ਼ਰਤ ਲਿਖ ਦੇਵੈਗਾ, ਮੈਂ ਉਸਦੇ ਹੱਕ ਵਿਚ ਹੋਵਾਂਗੀ। ਕਿਉਂਕਿ 'ਰੂਪੈ ਕਾਮੈਦੋਸਤੀ ਹੈ' ਪੈਗੰਬਰ ਸਾਹਿਬ ਉਸਦੇ ਰੂਪ ਉਤੇ ਲਟੂ ਹੋ ਚੁੱਕੇ ਹੋਏ ਸਨ, ਉਨ੍ਹਾਂ ਨੇ ਉਸ ਰੂਪਵਤੀ ਦੀ ਸ਼ਰਤ ਨੂੰ ਮੰਨ ਲਿਆ ਅਤੇ ਉਸਨੂੰ ਅਪਨੇ ਘਰ ਲੈ ਆਏ, ਆਪ ਜੀ ਦੀ ਪਹਿਲੀ ਔਰਤ ਸੁਹਾਗਣ ਤੋਂ ਛੁੱਟੜ ਹੋ ਗਈ ਅਤੇ ਓਹ ਬਨਬਾਮਿਨ ਪੈਗੰਬਰ ਸਾਹਿਬ ਜੀ ਦੇ ਗਲ ਦਾ ਹਾਰ ਹੋਕੇ ਉਨ੍ਹਾਂ ਦੀ ਪਟਰਾਣੀ ਬਣ ਗਈ।

ਇਸ ਤਰ੍ਹਾਂ ਨਾਲ ਕੁਝ ਸਮਾਂ ਗੁਜ਼ਰ ਗਿਆ ਤਾਂ ਆਪ ਜੀ ਦੀ ਵਿਵਾਹਤਾ-ਇਸਤ੍ਰੀ ਬਹੁਤ ਦੁਖੀ ਹੋਈ। ਇਕ ਦਿਨ ਓਹ ਕਾਮ-ਪੀੜਤ ਦੁਖੀ ਹੋਕੇ ਰੋ ਰਹੀ ਸੀ, ਤਾਂ ਉਸਦੀ ਕਨੀਜ਼ (ਦਾਸੀ) ਨੇ ਉਸਨੂੰ ਧੀਰਜ ਦੇਕੇ ਕਿਹਾ–ਮੈਂ ਇਕ ਵੇਰੀ ਪੈਗੰਬਰ ਸਾਹਿਬ ਜੀ ਨੂੰ ਤੇਰੇ ਪਾਸ ਲੈ ਆਉਂਦੀ ਹਾਂ, ਉਨ੍ਹਾਂ ਨੂੰ ਕਾਬੂ ਕਰਕੇ ਮੁਹੱਬਤ ਕਰਨੀ ਤੇਰਾ ਕੰਮ ਹੈ, ਗੋਲੀ ਪਾਸੋਂ ਏਹ ਗੱਲ ਸੁਣਕੇ, ਉਸਨੇ ਨ੍ਹਾ-ਧੋਕੇ ਹਾਰ ਸ਼ਿੰਗਾਰ ਕੀਤਾ ਅਤੇ ਬਨ-ਠਨ ਕੇ ਪੈਗੰਬਰ ਸਾਹਿਬ ਜੀ ਨੂੰ ਅਪਨੇ ਉਤੇ ਮੋਹਿਤ ਕਰਨ ਵਾਸਤੇ ਸੋਹਣੀ ਤੋਂ ਸੋਹਣੀ ਬਣਕੇ ਬਹਿ ਰਹੀ। ਉਧਰ ਗੋਲੀ ਨੇ ਪੈਗੰਬਰ ਸਾਹਿਬ ਜੀ ਦੇ ਚਰਨਾਂ ਵਿਚ ਹਾਜ਼ਰ ਹੋਕੇ ਅਰਜ਼ ਕੀਤੀ–"ਹਜ਼ਰਤ ! ਆਪ ਦੀ ਬੇਗਮ ਕਰੀਬੁਲ-ਮਰਗ ਹੈ, ਆਪ ਇਕ ਵੇਰੀ ਅਪਨੇ 'ਮਾਹਿ ਰੁਖ਼' ਦਾ ਦੀਦਾਰ ਬਖਸ਼ਕੇ, ਉਸਨੂੰ ਨਜ਼ਾਤ ਬਖਸ਼ੋ" ! ਗੋਲੀ ਪਾਸੋਂ ਏਹ ਗੱਲ ਸੁਣਕੇ ਪੈਗੰਬਰ ਸਾਹਿਬ ਨੇ ਅਪਨੀ ਮਹਿਬੂਬਾ ਸੁੰਦਰੀ ਵੱਲ ਭੇਦ-ਭਰੀ ਨਿਗਾਹ ਨਾਲ ਤੱਕਿਆ। ਇਨ੍ਹਾਂ ਦੇ ਮਨ ਦੇ ਭਾਵ ਨੂੰ ਸਮਝਕੇ, ਉਸਨੇ ਉੱਤਰ ਦਿੱਤਾ–"ਹਾਂ ! ਬੇਸ਼ਕ ਜੇ ਓਹ ਸੱਚ ਮੱਚ ਹੀ ਮੌਤ ਦੇ ਕਿਨਾਰੇ ਹੈ, ਤਾਂ ਆਪ ਜਾਕੇ ਉਸਨੂੰ ਆਪਨਾ

ਦਰਸ਼ਨ ਦੇਕੇ, ਬਹਿਸ਼ਤ ਵਿਚ ਭੇਜ ਆਓ, ਪਰ ਮੇਰੀ ਸ਼ਰਤ ਨੂੰ ਸਦਾ ਹੀ ਚੇਤੇ ਰੱਖਣਾ" ! ਇਸ ਤਰ੍ਹਾਂ ਅਪਨੀ ਪਿਆਰੀ ਤੋਂ ਇਜਾਜ਼ਤ ਲੈਕੇ, ਹਜ਼ਰਤ ਅਪਨੇ ਮਹੱਲ ਵਿਚ ਆਏ, ਪਰ ਇਨ੍ਹਾਂ ਦੀ ਮਹਬੂਬਾ ਨੇ ਅਪਨੀ ਦਾਸੀ ਨੂੰ ਗੁਪਤ ਤ੍ਰੀਕੇ ਨਾਲ ਇਨ੍ਹਾਂ ਦੇ ਪਿੱਛੇ ੨ ਇਨ੍ਹਾਂ ਦੀ ਦੇਖ-ਭਾਲ ਨੂੰ ਭੇਜ ਦਿੱਤਾ। ਏਹ ਮਹੱਲ ਵਿਚ ਪੁੱਜੇ, ਅੱਗੇ ਇਨ੍ਹਾਂ ਦੀ ਬੇਗਮ ਹਾਰ-ਸ਼ਿੰਗਾਰ ਦਾ ਜਾਲ ਵਿਛਾਕੇ ਬੈਠੀ ਹੋਈ ਸੀ, ਇਨ੍ਹਾਂ ਨੇ ਜਦ ਉਸਦੇ ਕਮਰੇ ਵਿਚ ਪੈਰ ਪਾਇਆ ਤਾਂ ਉਸਨੇ ਕਟਾਖਜ-ਭਰੀਆਂ ਅੱਖਾਂ ਨਾਲ ਤੱਕਿਆ ਅਤੇ ਅਗੋਂ ਉੱਠਕੇ ਇਨ੍ਹਾਂ ਦੀ ਆਉ-ਭਗਤਿ ਕੀਤੀ ਅਤੇ ਹਾਵ-ਭਾਵ ਤੇ ਨੈਨਾਂ ਦੇ ਤੀਰ ਮਾਰਦਿਆਂ ਹੋਇਆਂ ਗੱਲਾਂ ਕਈ ਕੀਤੀਆਂ, ਜਿਨ੍ਹਾਂ ਦਾ ਅਸਰ ਏਹ ਹੋਇਆ ਕਿ ਪੈਗੰਬਰ ਸਾਹਿਬ ਅਪਨੇ ਕੀਤੇ ਕੌਲ ਕਰਾਰਾਂ ਨੂੰ ਭੁੱਲ ਗਏ, ਲਿਖਕੇ ਦਿੱਤੀ ਹੋਈ ਸ਼ਰਤ ਨੂੰ ਅੱਖਾਂ ਤੋਂ ਓਲ੍ਹੇ ਕਰ ਗਏ ਅਤੇ ਕਾਮ-ਵੱਸ ਹੋਕੇ, ਅਪਨੀ ਬੇਗਮ ਨਾਲ ਕਾਮ-ਕੇਲ ਕਰਕੇ, ਉਸਦੇ ਤਾਪ ਨੂੰ ਬੁਝਾਕੇ ਉਸਨੂੰ ਸੁਖ ਦਿੱਤਾ। ਪਿੱਛੇ ਆਈ ਹੋਈ ਗੋਲੀ ਨੇ ਭੀ ਏਹ ਸਾਰਾ ਭੇਦ ਪਾ ਲਿਆ ਅਤੇ ਉਸਨੇ ਪੈਗੰਬਰ ਸਾਹਿਬ ਤੋਂ ਪਹਿਲੇ ਹੀ ਜਾਕੇ ਅਪਨੀ ਸੁਆਣੀ ਨੂੰ ਕਹਿ ਦਿੱਤਾ ਕਿ ਤੇਰੀ ਸੌਂਕਣ ਮਰਣ ਵਾਲੀ ਕੋਈ ਨਹੀਂ, ਉਸਨੇ ਤਾਂ ਪੈਗੰਬਰ ਸਾਹਿਬ ਜੀ ਨੂੰ ਅਪਨੇ ਫੰਧ ਵਿਚ ਫਸਾਉਣ ਦੀ ਚਾਲ ਖੇਡੀ ਸੀ। ਏਨੇ ਨੂੰ ਪੈਗੰਬਰ ਸਾਹਿਬ ਜੀ ਭੀ ਘਰ ਆ ਗਏ ਤਾਂ ਇਨ੍ਹਾਂ ਦੀ ਮਹਬੂਬਾ ਨੇ ਕਿਹਾ—"ਹਜ਼ਰਤ ! ਮੈਨੂੰ ਸਾਰੀ ਗੱਲ ਦਾ ਪਤਾ ਲੱਗ ਚੁੱਕਾ ਹੈ, ਹੁਣ ਤੁਹਾਡੀ ਮੇਰੀ ਬੱਸ ਹੋ ਗਈ ਹੈ, ਜੇ ਤੁਹਾਡੀ ਜ਼ਬਾਨ ਕੁਝ ਸੱਚੀ ਹੈ, ਤਾਂ ਮੇਰੀ ਸ਼ਰਤ ਮੈਨੂੰ ਦੇ ਦਿਓ" । ਪੈਗੰਬਰ ਸਾਹਿਬ ਜੀ ਨੇ ਕਿਹਾ—ਤੇਰੀ ਸ਼ਰਤ ਦੇਣੀ ਹੈ, ਪਰ ਏਹ ਦੇਖ, ਜੇਕਰ ਤੂੰ ਅਪਨੀ ਸ਼ਰਤ ਪੂਰੀ ੨ ਲਏਂਗੀ, ਤਾਂ ਮੈਂ ਮਰ ਜਾਵਾਂਗਾ, ਮੇਰੇ ਮਰਣ ਦਾ ਤਾਂ ਮੈਨੂੰ ਕੋਈ ਦੁੱਖ ਨਹੀਂ ਹੈ, ਪਰ ਤੁਹਾਨੂੰ ਮਗਰੋਂ ਬਹੁਤ ਦੁੱਖ ਹੋਵੇਗਾ। ਇਸ ਲਈ ਕੋਈ ਅਜੇਹੀ ਜੁਗਤੀ ਕਰ, ਜਿਸ ਕਰਕੇ ਤੇਰੀ ਸ਼ਰਤ ਭੀ ਪੂਰੀ ਹੋ ਜਾਵੇ ਅਤੇ ਮੇਰੀ ਜਾਨ ਭੀ ਬਚ ਜਾਏ। ਉਨ੍ਹਾਂ ਦਾ ਏਹ ਕਹਿਣਾ ਸੁਣਕੇ, ਔਰਤ ਨੇ ਭੀ ਸੋਚਿਆ ਇਨ੍ਹਾਂ ਦਾ ਕਹਿਣਾ ਸੱਚ ਹੈ, ਜੇ ਇਹ ਮਰ ਗਏ, ਤਾਂ ਫੇਰ ਮੈਨੂੰ ਭੀ ਮਹਾਨ ਦੁੱਖ ਭੋਗਣਾ ਪਏਗਾ, ਹੁਣ ਤਾਂ ਇਨ੍ਹਾਂ ਦਾ ਮੇਰੇ ਨਾਲ ਦਿਲ ਮਿਲਿਆ ਹੋਯਾ ਹੈ, ਜੇ ਮੈਂ ਦੂਜਾ ਖ਼ਾਵੰਦ ਭੀ ਕਰ ਲਵਾਂਗੀ, ਤਾਂ ਹੋ

ਲਿਤ ਦਾ ਹੀ ਦੁੱਖ ਰਹੇਗਾ। ਏਹੋ ਜੇਹੀਆਂ ਵਿਚਾਰਾਂ ਕਰਕੇ ਉਸਨੇ ਇੰਦ੍ਰੀ ਵਢਾਉਨ ਦੀ ਥਾਂ ਤੇ ਇੰਦ੍ਰੀ ਦੇ ਉਪਰਲਾ ਮਾਸ ਕਟਵਾਕੇ ਸੁੰਨਤ ਬਣਾ ਦਿੱਤੀ, ਛਾਤੀ ਨਾਲ ਛਾਤੀ ਲੱਗੀ ਸੀ, ਇਸ ਲਈ ਛਾਤੀ ਉਪਰਲੇ ਵਾਲ ਲੁਹਾ ਦਿੱਤੇ, ਗਰਦਨ ਵਿਚ ਬਾਂਹ ਪਾਈ ਸੀ, ਇਸ ਲਈ ਗਿੱਚੀ ਪਿਛੋਂ ਵਾਲ ਲੁਹਾ ਦਿਤੇ, ਸਿਰ ਲਾਹੁਣ ਦੀ ਥਾਂ ਤੇ ਸਿਰ ਤੋਂ ਕੇਸ ਲੁਹਾ ਦਿਤੇ। ਬੁੱਲ੍ਹ ਕਟਾਉਨ ਦੀ ਥਾਂ ਤੇ ਲਬਾਂ ਕਟਾ ਦਿੱਤੀਆਂ, ਆਦਿਕ।

ਕਾਜ਼ੀ ਸਾਹਿਬ! ਇਸੇ ਤਰ੍ਹਾਂ ਇਸਤ੍ਰੀ ਦੇ ਮੋਹ ਵੱਸ ਹੋਕੇ ਹੀ ਪੈਗੰਬਰ ਸਾਹਿਬ ਨੇ ਪਹਿਲੇ ਸ਼ਰਾਅ ਕਰਾਈ ਸੀ ਨਾਂ। ਜੋ ਮਗਰੋਂ ਦੁਨੀਆਂ ਦੇ ਲੋਕਾਂ ਨੂੰ ਕਹਿ ਦਿੱਤਾ, ਕਿ ਮੈਨੂੰ ਖ਼ੁਦਾਵੰਦ ਜੀ ਦੀ ਆਗਜ਼ਾ ਹੋਈ ਹੈ, ਕਿ ਜੇਹੜਾ ਕੋਈ ਅਜੇਹੀ ਸ਼ਰਾਅ ਧਾਰਨ ਕਰੇਗਾ, ਉਸਨੂੰ ਬਹਿਸ਼ਤ ਮਿਲੇਗਾ, ਇਉਂ ਸ਼ਰਾਅ ਦੁਨੀਆਂ ਉਤੇ ਤੁਰ ਪਈ। ਪਰ ਵਿਚਾਰ ਤਾਂ ਇਸ ਗੱਲ ਦੀ ਹੈ ਕਿ ਜੇਕਰ ਖ਼ੁਦਾਵੰਦ ਕਰੀਮ ਮੈਨੂੰ ਮੁਸਲਮਾਨ ਬਨਾਉਂਨਾ ਚਾਹੇਗਾ, ਤਾਂ ਫੇਰ ਆਪੇ ਹੀ ਸ਼ਰਾਅ ਹੋ ਜਾਏਗੀ, ਫੇਰ ਨਾਈ ਨੂੰ ਸੱਦਕੇ ਸੁੰਨਤ ਕਰਾਉਨ ਦੀ ਲੋੜ ਨਹੀਂ ਹੈ, ਖ਼ੁਦਾ ਮੇਰੀ ਆਪੇ ਹੀ ਇੰਦ੍ਰੀ ਕੱਟ ਦੇਵੇਗਾ ਤੇ ਸੁੰਨਤ ਹੋ ਜਾਵੇਗੀ, ਜਿਸ ਕਰਕੇ ਮੈਂ ਮੁਸਲਮਾਨ ਹੋ ਜਾਵਾਂਗਾ॥



(੯੨) ਸ਼ਿਵਜੀ ਦਾ ਨਾਉਂ ਕਪਾਲੀ ਕਿਉਂ ਹੈ?

**ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ॥**
**ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥**
**ਕਰਮ ਕਰਿ ਕਪਾਲੁ ਮਫੀਟਸਿ ਰੀ॥੩॥**

ਨੋਟ—ਪਿੱਛੇ 'ਸੀਸ ਧਰਨਿ ਪ੍ਰਕਰਣ ਵਿਚ ਸਾਰਾ ਪ੍ਰਸੰਗ ਲਿਖ ਆਏ ਹਾਂ, ਉਥੇ ਵੇਖੋ॥



(੯੩) ਸਮੁੰਦਰ ਖਾਰਾ ਕਿਉਂ ਹੈ ?

## ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪ ਤਰ; ਸਿਖਰਿ ਸੁਨਾਗਰ ਨਦੀ ਚੇ ਨਾਥੰ ॥ ਕਰਮ ਕਰਿ ਖਾਰੁ ਮਫੀਟਸਿ ਰੀ ॥ ੪ ॥

(ਜਿਸ ਸਮੁੰਦਰ ਵਿਚੋਂ) ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਲੱਛਮੀ, ਕਲਪ ਬ੍ਰਿਛ, ਉਚੈਸਵਾ ਘੋੜਾ ਤੇ ਧਨੰਤਰਿ ਵੈਦ ਨਿਕਲੇ ਸਨ, ਉਸ ਨਦੀਆਂ ਦੇ ਸੁਾਮੀ ਦਾ ਕੀਤੇ ਕਰਮਾਂ ਦਾ ਖਾਰਾਪਣ (ਰੂਪ ਕਲੰਕ) ਅਮਿਟ ਹੈ।

'ਨਾਭਾ ਭਗਤ ਮਾਲ-ਸਟੀਕ ਦੇ ਪਹਿਲੇ ਭਾਗ' ਵਿਚ ਅਸੀ ਅਗਸਤ ਮੁਨੀ ਦੇ ਪ੍ਰਕਰਣ ਵਿਚ ਲਿਖ ਆਏ ਹਾਂ, ਕਿ—

ਪੰਜ ਛੇ ਕਾਰਣਾਂ ਕਰਕੇ ਅਗਸਤ ਨੇ ਸਮੁੰਦਰ ਦਾ ਸਾਰਾ ਪਾਣੀ ਢਾਈ ਚੁਲੀਆਂ ਕਰਕੇ ਪੀ ਲਿਆ ਸੀ, ਪਰ ਫੇਰ ਸਮੁੰਦਰੀ ਜੀਵਾਂ ਦੀ ਪ੍ਰਾਰਥਨਾ ਸੁਣਕੇ ਅਤੇ ਉਨ੍ਹਾਂ ਦੀ ਹਾਲਤ ਉਤੇ ਤਰਸ ਕਰਕੇ, ਅਗਸਤ ਜੀ ਨੇ ਪੇਸ਼ਾਬ ਦੇ ਰਾਹ ਸਾਰਾ ਸਮੁੰਦਰ ਬਾਹਰ ਕੱਢ ਦਿੱਤਾ, ਜਿਸ ਕਰਕੇ ਓਹ ਖਾਰਾ ਹੋ ਗਿਆ, ਜੋ ਖਾਰਾਪਨ ਕਿਸੇ ਤਰ੍ਹਾਂ ਭੀ ਮਿਟ ਨਹੀਂ ਸੱਕਿਆ ॥



(੯੪) ਹਨੂਮਾਨ ਜੀ ਦੀ ਬਹਾਦੁਰੀ ਅਤੇ ਉਸਦਾ ਇਨਾਮ !

## ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਣ ਬਣੁ— ਸਲਿ ਬਸਲਿ ਆਣਿ ਤੋਖੀ ਲੇ ਹਰੀ ॥ ਕਰਮ ਕਰਿ ਕਛਉਟੀ ਮਫੀਟਸਿਰੀ ॥ ੫ ॥

ਹਨੂਮਾਨ ਜੀ ਨੇ ਲੰਕਾ ਗੜ੍ਹ ਨੂੰ ਫੂਕ ਦਿੱਤਾ, ਰਾਵਨ-ਬਾਗ਼ ਨੂੰ ਪੁੱਟ ਸੁੱਟਿਆ ਅਤੇ ਸਲਜ ਤੇ ਬਿਸਲਜ ਕਰਣੀ ਬੂਟੀ ਲਿਆਕੇ ਰਾਮ ਜੀ ਨੂੰ ਮਹਾਨ ਪ੍ਰਸੰਨ ਕੀਤਾ, ਪਰ ਉਸਦੇ ਕੀਤੇ ਕਰਮਾਂ ਕਰਕੇ ਸਾਰੀਆਂ ਗੱਲਾਂ ਦੇ ਇਨਾਮ ਵਿਚ ਇਕ ਕੱਛ ਹੀ ਮਿਲੀ ਸੀ।

ਹਨੂਮਾਨ ਦੇ ਤਿੰਨ ਕਰਤਬ—(੧) ਲੰਕਾ ਗੜ੍ਹ ਦਾ ਫੂਕਣਾ।

(੨)ਰਾਵਨ ਬਾਗ ਦਾ ਪੁੱਟਨਾ ਅਤੇ (੩) ਬਿਸਲ ਕਰਣੀ ਬੂਟੀ ਲਿਆਉਣਾ– ਤਾਂ ਅਸੀਂ ਪਿੱਛੇ ਉਨ੍ਹਾਂ ਦੇ ਪ੍ਰਸੰਗ ਵਿਚ ਵਰਣਨ ਕਰ ਆਏ ਹਾਂ, ਇਥੇ ਓਹੀ ਪ੍ਰਸੰਗ ਲਿਖਦੇ ਹਾਂ, ਜਿਸ ਕਰਮ ਦੇ ਫਲ ਵਿਚ ਇਨ੍ਹਾਂ ਨੂੰ ਸ੍ਰੀ ਰਾਮ ਜੀ ਪਾਸੋਂ ਕੱਛ ਮਿਲੀ ਸੀ :–

ਕਹਿੰਦੇ ਹਨ, ਹਨੂਮਾਨ ਜੀ ਪਿਛਲੇ ਜਨਮ ਵਿਚ ਭੀਲ ਸਨ ਅਤੇ ਇਹ ਰਾਹ ਵਿਚ ਔਣ-ਜਾਣ ਵਾਲੇ ਮੁਸਾਫ਼ਰਾਂ ਦੇ ਕਪੜੇ ਲਾਹ ਲਿਆ ਕਰਦੇ ਸਨ, ਪਰ ਉਸਨੂੰ ਬਿਲਕੁਲ ਨੰਗਾ ਨਹੀਂ ਕਰਦੇ ਸਨ, ਕਈ ਅਜੇਹੇ ਰਾਹੀ ਭੀ ਆ ਜਾਂਦੇ ਜਿਨ੍ਹਾਂ ਦੇ ਗਲ ਵਿਚ ਇਕੋ ਕੁੜਤਾ ਹੋਯਾ ਕਰਦਾ ਸੀ, ਤੇ ਲੱਕ ਦੁਆਲੇ ਹੋਰ ਕੋਈ ਲੰਗੋਟੀ ਤੱਕ ਨਹੀਂ ਹੁੰਦੀ ਸੀ, ਉਨ੍ਹਾਂ ਦਾ ਕੁੜਤਾ ਤਾਂ ਲੁਹਾ ਲੈਂਦੇ ਸਨ, ਪਰ ਅਪਨੇ ਨਿਯਮ ਨੂੰ ਪੂਰਾ ਕਰਨ ਵਾਸਤੇ ਲੱਕ ਦੁਆਲੇ ਬੰਨ੍ਹਣ ਵਾਸਤੇ ਕਪੜਾ ਅਪਨੇ ਕੋਲੋਂ ਦੇ ਦਿੱਤਾ ਕਰਦੇ ਸਨ। ਉਸ ਕਪੜੇ ਦੇ ਬਦਲੇ ਵਿਚ ਉਨ੍ਹਾਂ ਨੂੰ ਕੁੜਤਾ ਭਾਵੇਂ ਬਿਲਕੁਲ ਪਾਟਾ-ਪੁਰਾਣਾ ਮਿਲਦਾ, ਪਰ ਏਹ ਉਸਨੂੰ ਲੱਕ ਬੰਨ੍ਹਣ ਦਾ ਕਪੜਾ ਨਵਾਂ ਦਿੱਤਾ ਕਰਦੇ ਸਨ। ਇਹ ਕਰਮ ਕਰਦਿਆਂ ਹੀ ਇਨ੍ਹਾਂ ਦੀ ਸਾਰੀ ਉਮਰਾ ਬੀਤ ਗਈ, ਕਿਸੇ ਉੱਤਮ ਕਰਮ ਦਾ ਫਲ ਆਣ ਮਿਲਿਆ ਜੋ ਇਕ ਪੂਰਨ ਮਹਾਤਮਾਂ ਆਣ ਮਿਲੇ, ਉਨ੍ਹਾਂ ਨੂੰ ਇਸਦੇ ਕਰਮ ਉਤੇ ਤਰਸ ਆਯਾ ਅਤੇ ਇਸਦਾ ਮਨ ਭੀ ਉਨ੍ਹਾਂ ਦੇ ਦਰਸ਼ਨ ਕਰਦਾ ਹੋਰ ਦਾ ਹੋਰ ਹੋ ਗਿਆ। ਮਹਾ-ਪੁਰਸ਼ਾਂ ਨੇ ਰਾਮ ਨਾਮ ਦਾ ਉਪਦੇਸ਼ ਦੇ ਦਿੱਤਾ। ਏਹ ਉਸ ਨਾਮ ਦਾ ਸਿਮਰਨ ਕਰਦਾ ਰਿਹਾ ਅਤੇ ਮਨ ਵਿਚ ਲਾਲਸਾ ਪੈਦਾ ਹੋ ਗਈ ਜੋ ਮੈਂ ਸਾਖਸ਼ਾਤ ਰਾਮ ਜੀ ਦੀ ਸੇਵਾ ਕਰਾਂ! ਇਸੇ ਇੱਛਾ ਵਿਚ ਹੀ ਸਰੀਰ ਦਾ ਅੰਤ ਹੋ ਗਿਆ, ਤਾਂ ਇਸਦਾ ਅਗਲੇ ਜਨਮ ਵਿਚ 'ਹਨੂਮਾਨ' ਨਾਮ ਪ੍ਰਸਿੱਧ ਹੋਯਾ ਅਤੇ ਇਸਨੇ ਸ੍ਰੀ ਰਾਮ ਜੀ ਦੀ ਮਹਾਨ ਸੇਵਾ ਕੀਤੀ, ਜੋ ਅਸੀਂ ਪਿੱਛੇ ਦੱਸ ਆਏ ਹਾਂ।

ਜਦ ਇਹ ਦ੍ਰੋਣਗਿਰਿ ਨੂੰ ਲੈਕੇ ਆਯਾ, ਉਸ ਵੇਲੇ ਸ੍ਰੀ ਰਾਮਚੰਦ੍ਰ ਜੀ ਨਿੱਤ ਨੇਮ ਅਨੁਸਾਰ ਸਵਾ ਪਹਿਰ ਦੇ ਤੜਕੇ ਇਸ਼ਨਾਨ ਕਰ ਰਹੇ ਸਨ, ਜਿਸ ਵੇਲੇ ਹਨੂਮਾਨ ਨੇ ਜਾਕੇ ਸ੍ਰੀ ਰਾਮ ਜੀ ਦੇ ਚਰਨਾਂ ਉਤੇ ਨਮਸਕਾਰ ਕੀਤੀ ਸੀ, ਉਸ ਵੇਲੇ ਸ੍ਰੀ ਰਾਮ ਜੀ ਇਸ਼ਨਾਨ ਕਰ ਚੁੱਕਨ ਮਗਰੋਂ ਕੱਛ ਧੋਕੇ ਨਚੋੜ ਰਹੇ ਸਨ, ਆਪ ਨੇ ਓਹੀ ਕੱਛ ਹਨੂਮਾਨ ਨੂੰ ਬਖਸ਼ਕੇ ਫੁਰਮਾਯਾ– ਹਨੂਮਾਨ! ਸਾਡਾ ਨਿਯਮ ਕੀਤਾ ਹੋਯਾ ਸੀ, ਕਿ ਜਿਸ ਵੇਲੇ ਹਨੂਮਾਨ ਆਵੇਗਾ,

ਉਸ ਵੇਲੇ ਜੋ ਕੁਝ ਸਾਡੇ ਹੱਥ ਵਿਚ ਹੋਵੇਗਾ, ਓਹ ਉਸਨੂੰ 'ਪਾਰਤੋਖਕ' ਦਿੱਤਾ ਜਾਵੇਗਾ, ਸੋ ਇਸ ਵੇਲੇ ਇਹ ਸੂਰਮੇ ਦੀ ਨਿਸ਼ਾਨੀ, ਜੱਤ ਦਾ ਲੰਗੋਟ. ਕੱਛ ਸਾਡੇ ਹੱਥ ਵਿਚ ਹੈ, ਸੋ ਇਹ ਤੈਨੂੰ ਦੇਂਦੇ ਹਾਂ, ਇਸਨੂੰ ਤੁਸੀਂ ਧਾਰਨ ਕਰੋ ਅਤੇ ਪੂਰਨ ਜਤੀ ਤੇ ਮਹਾਬਲੀ ਬਣ ਜਾਓ।

ਚੂੰਕਿ ਹਨੂਮਾਨ ਪਿਛਲੇ ਜਨਮ ਵਿਚ ਲੋਕਾਂ ਦੇ ਨੰਗੇਜ ਢੱਕਦਾ ਸੀ, ਇਸ ਜਨਮ ਵਿਚ ਇਸਨੇ ਸ੍ਰੀ ਰਾਮ ਜੀ ਦੇ ਮਹਾਨ ਕੰਮ ਕੀਤੇ ਸਨ, ਪਰ ਉਸਨੂੰ ਅਪਨੇ ਕਰਮ ਦਾ ਫਲ ਕੱਛ ਹੀ ਸ੍ਰੀ ਰਾਮਚੰਦ੍ਰ ਜੀ ਪਾਸੋਂ ਮਿਲੀ ਸੀ॥



(੯੫) ਕੇਸੀ ਦੈਂਤ ਦੀ ਕਥਾ।

## ਕੇਸੀ ਕੰਸ ਮਥਨੁ ਜਿਨਿ ਕੀਆ ॥ (ਗੋਂਡ, ਨਾਮਦੇਵ)

ਦੋਹਰਾ ॥ ਨ੍ਰਿਪ ਭੇਜਯੋ ਅਕ੍ਰੂਰ ਕਹੁ ਹਰਿ ਮਾਰਨ ਕੇ ਘਾਤ ॥
ਅਬ ਬਧ ਕੇਸੀ ਕੀ ਕਥਾ ਭਈ ਕਹੋ ਸੋਈ ਬਾਤ ॥ ੭੭੬ ॥ (ਦਸਮ ਗ੍ਰੰਥ)

ਕੰਸ ਦਾ ਭੇਜਿਆ ਹੋਯਾ 'ਕੇਸੀ' ਨਾਮ ਦਾ ਦੈਂਤ ਘੋੜਾ ਬਣਕੇ, ਕ੍ਰਿਸ਼ਨ ਨੂੰ ਮਾਰਣ ਦੇ ਵਾਸਤੇ ਗੋਕੁਲ ਦੇ ਵਿਚ ਆਯਾ, ਜਿਥੇ ਸਾਰੇ ਗੁਆਲ-ਬਾਲ ਤੇ ਕ੍ਰਿਸ਼ਨ ਜੀ ਇਕੱਠੇ ਖੇਲ ਰਹੇ ਸਨ, ਉਥੇ ਉਸ 'ਕੇਸੀ'-ਘੋੜੇ ਨੇ ਆਣਕੇ ਬੜਾ ਫਤੂਰ ਮਚਾਯਾ। ਉਸਦੇ ਸੁੰਮਾਂ ਨਾਲ ਧਰਤੀ ਉੱਡ ੨ ਕੇ ਸੁਰਗਾਂ ਨੂੰ ਜਾਣ ਲੱਗੀ, ਉਸਦੇ ਪੌੜ ਧਰਤੀ ਉਤੇ ਇਉਂ ਵੱਜਦੇ ਸਨ, ਜਿਵੇਂ ਲੁਹਾਰ ਦਾ ਵਦਾਨ ਅਹਿਰਨ ਉਤੇ ਵੱਜਦਾ ਹੈ। ਉਸਦੇ ਵਾਲ ਕ੍ਰੋਧੀ-ਕੇਸਰੀ ਵਾਂਗੂੰ ਖੜੇ ਹੋ ਰਹੇ ਸਨ, ਜਿਨ੍ਹਾਂ ਨਾਲ ਟਕਰਾਕੇ ਬੱਦਲ ਤਿਤੱਰ-ਬਿਤੱਰ ਹੋ ਗਏ ਸਨ। ਉਸਦੀ ਅਜੇਹੀ ਚਾਲ ਵੇਖਕੇ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਨੇ ਸਮਝ ਲਿਆ ਕਿ ਏਹ ਦੈਂਤ ਹੈ ਅਤੇ ਮੇਰੇ ਨਾਲ ਜੁੱਧ ਕਰਨ ਲਈ ਆਯਾ ਹੈ, ਇਸ ਲਈ ਭਗਵਾਨ ਸਭਨਾਂ ਤੋਂ ਅਲੱਗ ਖੜੇ ਹੋ ਗਏ ਅਤੇ ਉਨ੍ਹਾਂ ਨੇ ਕੇਸੀ ਨੂੰ ਲਲਕਾਰ ਮਾਰਿਆ, ਕੇਸੀ ਨੇ ਭੀ ਵੱਡੇ ਕ੍ਰੋਧ ਨਾਲ ਭਗਵਾਨ ਨੂੰ ਵੇਖਕੇ ਅਪਨੀ ਪੁੰਛਲ ਦਾ ਭਿਆਨਕ ਵਾਰ ਕੀਤਾ, ਕ੍ਰਿਸ਼ਨ ਜੀ ਨੇ ਹੇਠਾਂ ਬੈਠਕੇ ਉਸਦੇ ਵਾਰ ਤੋਂ ਆਪ ਨੂੰ ਬਚਾ ਲਿਆ ਫੇਰ ਉਸਨੇ ਪਿੱਛਾ ਮੋੜਕੇ ਦੋਵੇਂ ਲੱਤਾਂ ਚਲਾਈਆਂ। ਤਦ ਭਗਵਾਨ ਨੇ ਉਸਦੇ ਦੋਵੇਂ ਪੈਰ ਫੜਕੇ, ਉਸਨੂੰ ਗੋਪੀਏ ਵਾਂਗੂੰ ਭੁਆਕੇ ਚਾਰ ਸੌ ਕਦਮ ਤਕ ਵਗਾਹ ਮਾਰਯਾ, ਡਿੱਗਦਾ ਹੀ ਮੂਰਛਿਤ ਹੋ ਗਿਆ, ਜਦ ਉਸਨੂੰ ਸੁਰਤ ਆਈ, ਤਾਂ ਉਹ ਉੱਠਦਾ ਹੀ ਕ੍ਰੋਧ ਨਾਲ ਮੂੰਹ ਪਸਾਰਕੇ

ਕ੍ਰਿਸ਼ਨ ਜੀ ਵੱਲ ਦੌੜਕੇ ਆਇਆ, ਕ੍ਰਿਸ਼ਨ ਜੀ ਨੇ ਆਉਂਦਿਆਂ ਹੀ ਉਸਦੇ ਮੂੰਹ ਵਿਚ ਬਾਂਹ ਪਾ ਦਿੱਤੀ, ਬਾਂਹ ਦੇ ਨਾਲ ਛੋਂਹਦਿਆਂ ਹੀ ਉਸਦੇ ਸਾਰੇ ਦੰਦ ਝੜ ਗਏ। ਉਸਦੇ ਅੰਦਰ ਗਈ ਹੋਈ ਬਾਂਹ, ਹੌਲੀ ੨ ਮੋਟੀ ਹੋਣ ਲੱਗੀ, ਕ੍ਰਿਸ਼ਨ ਜੀ ਦੀ ਬਾਂਹ ਏਡੀ ਮੋਟੀ ਹੋ ਗਈ ਕਿ ਉਸਦਾ ਸਾਹ ਰੁਕ ਗਿਆ, ਉਸਦੀਆਂ ਅੱਖਾਂ ਨਿਕਲ ਗਈਆਂ, ਪਸੀਨਾਂ ਵਗ ਤੁਰਿਆ, ਲਿੱਦ ਤੇ ਪਿਸ਼ਾਬ ਦੇ ਨਾਲ ਹੀ ਪ੍ਰਾਣ ਨਿਕਲ ਗਏ। ਉਸ ਦੈਂਤ ਦਾ ਸਰੀਰ ਪੱਕੀ ਹੋਈ ਫੁੱਟ ਵਾਂਗੂ ਫੁੱਟ ਗਿਆ ਤਾਂ ਭਗਵਾਨ ਨੇ ਉਸਦੇ ਮੂੰਹ ਵਿਚੋਂ ਹੱਥ ਕੱਢ ਲਿਆ ॥



(੯੬) ਕੰਸ ਦੀ ਕਥਾ।

## "ਕੰਸੁ ਛੇਦਿ ਕਿਆ ਵਡਾ ਭਇਆ" ? (ਆਸਾ ਮ: ੧)

ਜਦ ਬਲਦੇਵ ਕ੍ਰਿਸ਼ਨ ਜੀ ਚੰਡੂਰ ਤੇ ਮੁਸ਼੍ਰ ਨਾਲ ਲੜ ਰਹੇ ਸਨ, ਤਾਂ ਕੰਸ ਨੇ ਕਿਹਾ–"ਓਇ ! ਵਸੁਦੇਵ ਦੇ ਇਨ੍ਹਾਂ ਬਦਮਾਸ਼ ਪੁੱਤ੍ਰਾਂ ਨੂੰ ਛੇਤੀ ਹੀ ਸ਼ੈਹਰ ਤੋਂ ਬਾਹਰ ਕੱਢ ਦਿਓ, ਸਾਰੇ ਗੁਆਲਿਆਂ ਨੂੰ ਲੁਟ ਪੁਟ ਲੌ, ਨੰਦ ਨੂੰ ਕੈਦ ਕਰ ਲੌ। ਵਸੁਦੇਵ ਤੇ ਉਗ੍ਰਸੈਨ ਨੂੰ ਹੁਣੇ ਹੀ ਕਤਲ ਕਰ ਦਿਓ, ਕਿਉਂਕਿ ਉਹ ਮੇਰਾ ਪਿਤਾ ਹੋਕੇ ਭੀ ਮੇਰੇ ਵੈਰੀਆਂ ਨਾਲ ਮਿਲਿਆ ਹੋਇਆ ਹੈ"। ਕੰਸ ਦੇ ਹੰਕਾਰ ਭਰੇ ਇਨ੍ਹਾਂ ਕੁਵਾਕਾਂ ਨੂੰ ਸੁਣਕੇ, ਭਗਵਾਨ ਕ੍ਰਿਸ਼ਨ ਚੰਦ੍ਰ ਜੀ ਲਘਮਾ ਸਿਧਿ ਦੇ ਜ਼ੋਰ ਨਾਲ ਛਾਲ ਮਾਰਕੇ ਉਸ ਥੜੇ ਉਤੇ ਚੜ੍ਹ ਗਏ, ਜਿਸ ਉਤੇ ਕੰਸ ਬੈਠਾ ਹੋਯਾ ਸੀ, ਅੱਗੇ ਕੰਸ ਭੀ ਬਹਾਦੁਰ ਸੂਰਮਾ ਸੀ, ਕ੍ਰਿਸ਼ਨ ਨੂੰ ਨੇੜੇ ਆਯਾ ਵੇਖਕੇ, ਤਲਵਾਰ ਢਾਲ ਲੈਕੇ ਝਟ ਪਟ ਖੜਾ ਹੋ ਗਿਆ ਅਤੇ ਵਾਰ ਕਰਨ ਦਾ ਦਾਉ ਤੱਕਾਂਦਾ ਹੋਯਾ ਪੈਂਤੜੇ ਤੇ ਪੈਂਤੜਾ ਬਦਲਨ ਲੱਗਾ। ਪਰ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਨੇ ਅਪਨੇ ਅਸੈਹ ਬਲ ਨਾਲ ਚੁਪੇਟ ਚਲਾਕੇ ਉਸਦੇ ਸਿਰ ਤੋਂ ਮੁਕਟ ਤੇ ਜਿਗਾ-ਕਲਗੀ ਵਗੈਰਾ ਥੱਲੇ ਸੁੱਟ ਦਿੱਤੀ, ਫੇਰ ਜਿਵੇਂ ਗਰੁੜ ਝਪਟ ਕਰਕੇ ਨਾਗ ਨੂੰ ਫੜ ਲੈਂਦਾ ਹੈ, ਉਵੇਂ ਹੀ ਕੰਸ ਨੂੰ ਕੇਸਾਂ ਤੋਂ ਫੜ ਲਿਆ, ਕੇਸਾਂ ਤੋਂ ਖਿੱਚਕੇ ਥੜੇ ਉਤੇ ਲਿਟਾ ਲਿਆ ਅਤੇ ਧੱਕਾ ਦੇਕੇ ਥੜੇ ਤੋਂ ਹੇਠਾਂ

ਸੁੱਟ ਦਿੱਤਾ, ਮਗਰੋਂ ਉਸਦੇ ਉਤੇ ਭਗਵਾਨ ਕ੍ਰਿਸ਼ਨ ਜੀ ਨੇ ਆਪ ਛਾਲ ਮਾਰ ਦਿੱਤੀ, ਫੇਰ ਉਸ ਮਰੇ ਹੋਏ ਕੰਸ ਦੇ ਹਾਥੀ ਵਰਗੇ ਸਰੀਰ ਨੂੰ ਟੰਗੋਂ ਫੜਕੇ ਸਾਰੇ ਅਖਾੜੇ ਵਿਚ ਮੋਏ ਹੋਏ ਕੁੱਤੇ ਵਾਂਗੂ ਘਸੀਟਿਆ। ਏਨੇ ਨੂੰ 'ਅੰਕ' ਤੇ 'ਨਜਗ੍ਰੋਧ' ਆਦਿਕ ਕੰਸ ਦੇ ਅੱਠ ਛੋਟੇ ਭਰਾ, ਅਪਨੇ ਭਰਾ ਦਾ ਬਦਲਾ ਲੈਣ ਵਾਸਤੇ ਕ੍ਰਿਸ਼ਨ-ਬਲਦੇਵ ਉਤੇ ਹੱਲਾ ਕਰਕੇ ਆਣ ਪਏ, ਤਾਂ ਬਲਦੇਵ ਨੇ ਉਨ੍ਹਾਂ ਨੂੰ ਰਾਹ ਵਿਚ ਇਕ ਵਲੇ ਨਾਲ ਮਾਰਕੇ ਧਰਤੀ ਉਤੇ ਸੁੱਟ ਦਿੱਤਾ, ਇਸ ਕੌਤਕ ਦੇ ਵਰਤਨ ਨਾਲ ਦੇਵਤਿਆਂ ਨੇ ਤਾਂ ਫੁੱਲਾਂ ਦੀ ਬਰਖਾ ਕੀਤੀ, ਪਰ ਕੰਸ–ਪਰਵਾਰ ਵਿਚ ਹਾਹਾ-ਕਾਰ ਮਚ ਗਿਆ। ਇਸ ਤਰ੍ਹਾਂ ਭਗਵਾਨ ਨੇ ਕੰਸ ਨੂੰ ਮਾਰਕੇ ਉਸਦੀ ਫੌਜ ਨੂੰ ਤਬਾਹ ਕਰਕੇ ਮਗਰੋਂ ਅਪਨੇ ਮਾਤਾ-ਪਿਤਾ ਦੇ ਬੰਧਨ ਕੱਟ ਦਿੱਤੇ ਅਤੇ ਨਾਨੇ ਉਗ੍ਰਸੈਨ ਨੂੰ ਕੈਦ ਤੋਂ ਛੁਡਾ ਦਿੱਤਾ, ਯਥਾ–

ਸ੍ਵੈਯਾ ॥ ਹਰਿ ਕੂਟ ਤਬੈ ਰੰਗ ਭੂਮਹਿ ਤੇ ਨ੍ਰਿਪ ਥੋ ਸੁ ਜਹਾਂ ਤਹ ਹੀ ਪਗ ਧਾਰਯੋ ॥
ਕੰਸ ਲਈ ਕਰ ਢਾਲ ਸੰਭਾਰ ਕੈ ਕੋਪ ਭਰਯੋ ਅਸਿ ਖੈਂਚਿ ਨਿਕਾਰਯੋ ॥
ਦਉਰ ਦਈ ਤਿਹ ਕੇ ਤਨ ਪੈ ਹਰਿ ਫਾਂਧ ਗਏ ਅਤਿ ਦਾਵ ਸੰਭਾਰਯੋ ॥
ਕੇਸਨ ਤੇ ਗਹਿਕੈ ਰਿਪ ਕੋ ਧਰਨੀ ਪਰ ਕੈ ਬਲ ਤਾਹਿ ਪਛਾਰਯੋ ॥ ੮੫੧॥
ਗਹਿ ਕੇਸਨ ਤੇ ਪਟਿਕਯੋ ਧਰ ਸੌਂ ਗਹਿ ਗੋਡਨ ਤੇ ਤਬ ਘੀਸ ਦਯੋ ॥
ਨ੍ਰਿਪ ਮਾਰਿ ਹੁਲਾਸ ਬਢਯੋ ਜੀਅ ਮੈਂ ਅਤਿ ਹੀ ਪੁਰ ਭੀਤਰ ਸੋਰ ਪਯੋ ॥
ਕਬਿ ਸ੍ਯਾਮ ਪ੍ਰਤਾਪ ਪਿਖੋ ਹਰਿ ਕੋ ਜਿਨ ਸਾਧਨ ਰਾਖ ਕੈ ਸਤ੍ਰ ਛਯੋ ॥
ਕਟਿ ਬੰਧਨ ਤਾਤ ਦਏ ਮਨ ਕੇ ਸਭ ਹੀ ਜਗ ਮੈ ਜਸ ਵਾਹਿ ਲਯੋ ॥ ੮੫੨ ॥ ੨੬ ॥

(ਦਸਮ ਗ੍ਰੰਥ, ਕ੍ਰਿਸ਼ਨਾਵਤਾਰ)

(੯੭) ਕਪੋਤ ਪੰਖੀ ਦੀ ਕਥਾ ।

## "ਜਿਉ ਪੰਖੀ ਕਪੋਤਿ ਆਪੁ ਬੰਨਾਇਆ ਮੇਰੀ ਜਿੰਦੁੜੀਏ ! ਤਿਉ ਮਨਮੁਖ ਸਭ ਵਸਿ ਕਾਲੇ ਰਾਮ॥" (ਬਿਹਾਗੜਾ ਮ: ੪)

ਮਹਾ ਭਾਰਤ ਵਿਚ ਕਥਾ ਹੈ ਕਿ ਇਕ ਬਨ ਵਿਚ ਕਪੋਤ [ਕਬੂਤਰ] ਪੰਛੀ ਪਰਵਾਰ ਸਮੇਤ ਸੁਖ ਨਾਲ ਵੱਸਦਾ ਸੀ, ਇਕ ਦਿਨ ਓਹ ਪੰਛੀ ਆਪ ਤਾਂ ਚੋਗਾ ਚੁਗਣ ਵਾਸਤੇ ਕਿਤੇ ਦੂਰ ਦੁਰਾਡੇ ਚਲਾ ਗਿਆ,

ਮਗਰੋਂ ਇਕ ਸ਼ਿਕਾਰੀ ਜਾਲ ਲੈਕੇ ਉਸੇ ਹੀ ਬਨ ਵਿਚ ਆ ਗਿਆ, ਉਸਨੇ ਜਾਲ ਤਣਕੇ, ਚੋਗਾ ਖਲੇਰ ਦਿੱਤਾ, ਇਸ ਕਬੂਤਰ ਦੇ ਚਾਰ ਬੱਚੇ ਤੇ ਇਕ ਕਬੂਤਰੀ ਪਿੱਛੇ ਆਲ੍ਹਣੇ ਵਿਚ ਬੈਠੇ ਸਨ, ਉਨ੍ਹਾਂ ਬੱਚਿਆਂ ਨੇ ਜਦ ਜੰਗਲ ਵਿਚ ਚੋਗਾ ਖਿਲਰਿਆ ਵੇਖਿਆ ਤਾਂ ਆਪਣੀ ਮਾਂ ਨੂੰ ਕਹਿਣ ਲੱਗੇ, ਮਾਂ! ਉਥੇ ਚੱਲ, ਅਸੀ ਭੀ ਤੇਰੇ ਨਾਲ ਚਲਦੇ ਹਾਂ, ਤੂੰ ਭੀ ਢਿੱਡ ਭਰਕੇ ਖਾ ਲੈ, ਅਤੇ ਸਾਨੂੰ ਭੀ ਵੱਲ ਦੱਸ, ਜੋ ਚੋਗਾ ਧਰਤੀ ਉਤੋਂ ਕਿਵੇਂ ਚੁਗੀਦਾ ਹੈ? ਕਬੂਤਰੀ ਨੇ ਕਿਹਾ–ਬੱਚਾ! ਇਸ ਜੰਗਲ ਵਿਚ ਜੋ ਅੱਜ ਅਚਾਨਕ ਹੀ ਚੋਗਾ ਆਣ ਪਿਆ ਹੈ, ਇਸ ਵਿਚ ਸੁਖ ਨਹੀਂ ਹੋਣਾ, ਪਰ ਬੇਸਮਝ ਬੱਚਿਆਂ ਦੀ ਜ਼ਿਦ ਮਗਰ ਮਾਂ ਨੂੰ ਹਾਰਣਾ ਪਿਆ। ਕਬੂਤਰੀ ਬੱਚਿਆਂ ਦੇ ਮਗਰ ਲਗਕੇ ਚੋਗਾ ਚੁਗਣ ਆ ਗਈ. ਜਦ ਸ਼ਿਕਾਰੀ ਨੇ ਵੇਖ ਲਿਆ ਕਿ ਕਬੂਤਰ ਦਾ ਸਾਰਾ ਹੀ ਪਰਵਾਰ ਜਾਲ ਹੇਠਾਂ ਚੋਗਾ ਚੁਗ ਰਿਹਾ ਹੈ, ਤਾਂ ਉਸਨੇ ਜਾਲ ਦੀਆਂ ਤਣੀਆਂ ਖਿੱਚਕੇ ਸਾਰਿਆਂ ਨੂੰ ਜਾਲ ਵਿਚ ਬੰਨ੍ਹ ਲਿਆ ਅਤੇ ਥੈਲੇ ਵਿਚ ਪਾਕੇ ਖੁਸ਼ੀ ੨ ਤੁਰਣ ਨੂੰ ਤਿਆਰ ਹੋ ਗਿਆ। ਜਦ ਸ਼ਿਕਾਰੀ ਤੁਰਨ ਨੂੰ ਤਿਆਰ ਸੀ ਤਾਂ ਕਬੂਤਰ ਭੀ ਬੱਚਿਆਂ ਤੇ ਇਸਤ੍ਰੀ ਵਾਸਤੇ ਖਾਣਾ-ਦਾਣਾ ਲੈਕੇ ਆਲ੍ਹਣੇ ਵੱਲ ਨੂੰ ਮੁੜ ਆਇਆ, ਉਸਨੇ ਆਲ੍ਹਣੇ ਵਿਚ ਕਿਸੇ ਨੂੰ ਭੀ ਨਾਂ ਵੇਖਿਆ ਤਾਂ ਘਬਰਾਕੇ ਰੋਣ-ਕੁਰਲਾਣ ਲੱਗ ਪਿਆ, ਕਬੂਤਰ ਦੇ ਰੋਣ ਦੀ ਅਵਾਜ਼ ਸੁਣਕੇ, ਥੈਲੇ ਵਿਚ ਪਈ ਹੋਈ ਕਬੂਤਰੀ ਨੇ ਅਵਾਜ਼ ਦਿੱਤੀ, ਜਿਸਨੂੰ ਸੁਣਕੇ ਕਬੂਤਰ ਨੇ ਸਮਝ ਲਿਆ ਜੋ ਕਬੂਤਰੀ ਬੱਚਿਆਂ ਸਮੇਤ ਸ਼ਿਕਾਰੀ ਦੇ ਜਾਲ ਵਿਚ ਫਸ ਗਈ ਹੈ, ਫੇਰ ਤਾਂ ਵਿਚਾਰਾ ਕਬੂਤਰ ਵਡਾ ਦੁਖੀ ਹੋਇਆ ਅਤੇ ਉਸ ਦੁਖ ਨਾਲ ਹੀ ਗਸ਼ ਖਾਕੇ ਸ਼ਿਕਾਰੀ ਦੇ ਥੈਲੇ ਉਤੇ ਜਾ ਡਿੱਗਾ, ਸ਼ਿਕਾਰੀ ਨੇ ਫੜਕੇ ਉਸਨੂੰ ਭੀ ਥੈਲੇ ਵਿਚ ਪਾ ਲਿਆ। ਉਸਦੇ ਪਰਥਾਇ ਸਤਿਗੁਰੂ ਜੀ ਫੁਰਮਾਂਦੇ ਹਨ, ਜਿਵੇਂ–

'ਕਬੂਤਰ ਪੰਛੀ ਨੇ ਮੋਹ ਵੱਸ ਹੋਕੇ ਅਪਨੇ ਆਪਨੂੰ ਸ਼ਿਕਾਰੀ ਕੋਲ ਬੰਨ੍ਹਵਾ ਲਿਆ ਸੀ, ਤਿਵੇਂ ਹੀ ਮਨਮੁਖ ਕਾਲ ਦੇ ਜਾਲ ਵਿਚ ਆਪੇ ਹੀ ਫਸ ਰਹੇ ਹਨ ॥ ੨੭ ॥

(੯੮) ਕਾਲੀ ਨਾਗ ਦੀ ਕਥਾ ।

## "ਜੀਅ ਦਾਨੁ ਕਾਲੀ ਕਉ ਦੀਆ" (ਗੌਂਡ ਨਾਮ ਦੇਉ)

## ਅਤੇ "ਕਾਲੀ ਨਥਿ ਕਿਆ ਵਡਾ ਭਇਆ ?" (ਆਸਾਮ:੧)

ਦੋਹਰਾ ॥ ਗੋਪ ਜਾਨ ਕੈ ਆਪਨੇ ਕੀਨੋ ਮਨੈ ਬਿਚਾਰ ॥
ਦੁਸਟ ਨਾਗ ਸਰ ਮੈ ਬਸੈ ਤਾਕੋ ਲੇਹੁ ਨਿਕਾਰੁ ॥ ੨੦੭ ॥ (ਦਸਮ ਗ੍ਰੰਥ)

ਗੋਕਲ ਦੇ ਕੋਲ ਹੀ ਇਕ ਜਗ੍ਹਾਂ ਤੇ ਜਮੁਨਾਂ ਦੇ ਡੂੰਘੇ ਕੁੰਡ ਵਿਚ ਇਕ 'ਕਾਲੀ' ਨਾਮ ਦਾ ਸੱਪ ਰਹਿੰਦਾ ਸੀ, ਜਦ ਤੋਂ ਗਰੁੜ ਨੇ ਸੱਪਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ. ਤਦ ਤੋਂ ਹੀ ਇਹ 'ਕਾਲੀ' ਗਰੁੜ ਤੋਂ ਡਰਦਾ ਹੋਯਾ, ਇਥੇ ਜਮੁਨਾ ਵਿਚ ਆਣਕੇ ਲੁਕ ਬੈਠਾ ਸੀ, ਉਸਦੇ ਇਕ ਸੌ ਫਣ ਸਨ । ਉਸਦੀ ਜ਼ੈਹਰ ਏਨੀ ਸੀ ਕਿ ਜਿਸ ਵੇਲੇ ਉਹ ਫੁੰਕਾਰਾ ਮਾਰਦਾ ਸੀ, ਤਾਂ 'ਕਾਲੀ-ਕੁੰਡ' ਦਾ ਪਾਣੀ ਖੌਲਨ ਲੱਗ ਪੈਂਦਾ ਸੀ ਅਤੇ ਉਸ ਖੌਲਦੇ ਪਾਣੀ ਉਤੋਂ ਜੇਹੜਾ ਕੋਈ ਉੱਡਦਾ ਹੋਯਾ ਪੰਛੀ ਭੀ ਲੰਘ ਜਾਂਦਾ ਸੀ, ਉਹ ਭੀ ਉਸਦੀ ਜ਼ੈਹਰ ਨਾਲ ਗਸ਼ ਖਾਕੇ ਹੇਠਾਂ ਡਿੱਗ ਪੈਂਦਾ ਅਤੇ ਮਰ ਜਾਂਦਾ ਸੀ, ਉਸ ਖੌਲਦੇ ਹੋਏ ਪਾਣੀ ਦੇ ਕਿਨਕੇ ਹਵਾ ਨਾਲ ਉੱਡਕੇ ਜਿਸ ਵੀ ਇਸਤ੍ਰੀ-ਪੁਰਸ਼ ਜਾਂ ਪਸ਼ੂ-ਪੰਛੀ ਦੇ ਸਰੀਰ ਉਤੇ ਜਾ ਪੈਂਦੇ ਸਨ, ਉਹ ਭੀ ਮਰ ਜਾਂਦਾ ਸੀ ।

ਇਕ ਦਿਨ ਸ੍ਰੀ ਭਗਵਾਨ ਕ੍ਰਿਸ਼ਨ ਜੀ ਨੇ ਬਾਲ-ਲੀਲ੍ਹਾ ਕਰਦੇ ਹੋਇਆਂ ਵਿਚਾਰ ਕੀਤਾ, ਇਸ ਕਾਲੀ ਨੇ ਜਮੁਨਾ ਦੇ ਪਾਣੀ ਨੂੰ ਬਹੁਤ ਖਰਾਬ ਕਰ ਦਿਤਾ ਹੋਯਾ ਹੈ, ਇਸ ਲਈ ਇਸਨੂੰ ਇਥੋਂ ਕੱਢ ਦੇਣਾ ਚਾਹੀਦਾ ਹੈ, ਇਹ ਵਿਚਾਰ ਕਰਕੇ ਪ੍ਰਭੂ ਨੇ ਇਕ ਉਚੇ ਸਾਰੇ ਕਦੰਬ-ਬ੍ਰਿਛ ਉਤੇ ਚੜ੍ਹਕੇ ਵਡੇ ਜ਼ੋਰ ਨਾਲ 'ਕਾਲੀ-ਕੁੰਡ' ਵਿਚ ਛਾਲ ਮਾਰੀ ਤਾਂ ਕਾਲੀ ਨੂੰ ਭੀ ਪਤਾ ਹੋ ਗਿਆ ਜੋ ਕੋਈ ਆਦਮੀ ਮੇਰੇ ਤਲਾਓ ਵਿਚ ਆ ਗਿਆ, ਉਸਨੇ ਭੀ ਕ੍ਰੋਧ ਕੀਤਾ, ਉਸਦੇ ਕ੍ਰੋਧ ਨਾਲ ਸੌ ਮੂੰਹਾਂ ਜਿੰਨਾਂ ਉੱਚਾ ਪਾਣੀ ਉਛਲਿਆ । ਉਧਰ ਬ੍ਰਿਜ ਵਾਸੀਆਂ ਨੂੰ ਪਤਾ ਲੱਗਾ ਜੋ ਕ੍ਰਿਸ਼ਨ ਜੀ 'ਕਾਲੀ ਕੁੰਡ' ਵਿਚ ਡਿੱਗ ਪਏ ਹਨ, ਫੇਰ ਤਾਂ ਸਾਰੇ ਹੀ ਗੁਆਲੇ, ਗੋਪੀਆਂ, ਨੰਦ ਤੇ ਜਸੋਦਾਂ ਆਦਿਕ ਰੋਂਦੇ ਕੁਰਲਾਂਦੇ ਕਾਲੀ ਕੁੰਡ ਪੁਰ ਆ ਗਏ । ਉਨ੍ਹਾਂ ਨੇ ਆਕੇ ਜੀ ਵੇਖਿਆ ਕਿ ਕੁੰਡ ਵਿਚ ਕ੍ਰਿਸ਼ਨ-ਕਾਲੀ ਦਾ ਜੰਗ ਹੋ

ਰਿਹਾ ਹੈ, ਕਾਲੀ ਨੇ ਕ੍ਰਿਸ਼ਨ ਜੀ ਨੂੰ ਅਪਨੇ ਵਿਚ ਲਪੇਟ ਲਿਆ, ਕ੍ਰਿਸ਼ਨ ਜੀ ਨੇ ਸਰੀਰ ਨੂੰ ਵਧਾਉਨਾ ਸ਼ੁਰੂ ਕਰ ਦਿਤਾ, ਫਿਰ ਤਾਂ ਕਾਲੀ ਨੂੰ ਤਕਲੀਫ਼ ਹੋਈ, ਉਸਨੇ ਝਟ ਹੀ ਵਲ ਖੋਲ੍ਹ ਦਿਤੇ, ਕ੍ਰਿਸ਼ਨ ਜੀ ਮੌਕਾ ਤਾੜਕੇ ਉਸਦੇ ਸਿਰ ਉਤੇ ਚੜ੍ਹ ਗਏ ਅਤੇ ਉਤੇ ਚੜ੍ਹਕੇ ਤਾਂਡਵ ਨਾਚ ਕਰਨ ਲਗ ਪਏ, ਜਿਸ ਵੀ ਫਣ ਨੂੰ ਉਹ ਉੱਚਾ ਕਰਦਾ, ਉਸੇ ਉਤੇ ਹੀ ਜੋਰ ਦਾ ਪੈਰ ਮਾਰਦੇ, ਇਸ ਤਰ੍ਹਾਂ ਨਾਲ ਪੈਰਾਂ ਦੀਆਂ ਸੱਟਾਂ ਮਾਰਕੇ ਕਾਲੀ ਦੇ ਸਾਰੇ ਹੀ ਸਿਰ ਫੇਹ ਦਿੱਤੇ ਅਤੇ ਉਸਦੇ ਮੂੰਹ ਵਿਚੋਂ ਲਹੂ ਦੇ ਪਰਨਾਲੇ ਵਗਨ ਲਗ ਪਏ। ਉਸ ਵੇਲੇ ਕਾਲੀ ਦੀਆਂ ਨਾਗਨੀਆਂ ਨੇ ਭਗਵਾਨ ਅੱਗੇ ਬਹੁਤ ਮਿੰਨਤਾਂ ਤਰਲੇ ਕੀਤੇ, ਉਧਰ ਕਾਲੀ ਬੇਸੁਧ ਹੋਕੇ ਧਰਤੀ ਉਤੇ ਡਿੱਗ ਪਿਆ, ਤਾਂ ਭਗਵਾਨ ਉਸਨੂੰ ਛੱਡਕੇ ਇਕ ਪਾਸੇ ਹੋ ਗਏ। ਜਦ ਕਾਲੀ ਨੂੰ ਸੁਰਤ ਆਈ ਤਾਂ ਭਗਵਾਨ ਨੇ ਫੁਰਮਾਯਾ–'ਕਾਲੀ ! ਤੂੰ ਇਥੇ ਨਹੀਂ ਰਹਿ ਸਕੇਂਗਾ, ਤੇਰੇ ਰਹਿਨ ਨਾਲ ਅਨੇਕਾਂ ਜੀਵਾਂ ਨੂੰ ਦੁੱਖ ਹੁੰਦਾ ਹੈ ਅਤੇ ਤ੍ਰੇਹ ਨਾਲ ਵਿਆਕੁਲ ਪਸ਼ੂ ਪੰਖੀ ਨੂੰ ਇਥੋਂ ਦਾ ਪਾਣੀ ਪੀਕੇ, ਤੇਰੇ ਜ਼ੇਹਰ ਕਰਕੇ ਮੌਤ ਹੋ ਜਾਂਦੀ ਹੈ, ਇਸ ਲਈ ਤੂੰ ਅਪਨੀਆਂ ਇਸਤ੍ਰੀਆਂ, ਪੁਤ੍ਰਾਂ ਤੇ ਪਰਵਾਰ ਸਮੇਤ ਇਥੋਂ ਨਿਕਲਕੇ ਸਾਗਰ ਵਿਚ ਚਲਾ ਜਾਹੁ। ਹੁਣ ਡੇਰ ਨਾਂ ਕਰ, ਤਾਂ ਕਿ ਗਊ-ਗਰੀਬ ਇਥੋਂ ਦਾ ਪਾਣੀ ਪੀ ਸੱਕਨ, ਤੇਰੇ ਇਥੇ ਰਹਿਣ ਕਰਕੇ, ਓਹ ਇਥੇ ਨਹੀਂ ਆ ਸੱਕਦੇ। ਮੇਰੀ ਇਸ 'ਕਾਲੀ ਦਮਨ' ਲੀਲ੍ਹਾ ਨੂੰ ਜੇਹੜਾ ਕੋਈ ਸੰਝ-ਸਵੇਰੇ ਪੜ੍ਹੇਗਾ, ਉਸਨੂੰ ਸਰਪ ਜਾਤੀ ਦਾ ਭੈ ਪ੍ਰਾਪਤ ਨਹੀਂ ਹੋਵੇਗਾ। ਤੂੰ ਇਸ ਕੁੰਡ ਨੂੰ ਛਡਕੇ ਝਟ ਪਟ ਹੀ ਰਮਣਕ ਦੀਪ ਨੂੰ ਚਲਾ ਜਾਹੁ। ਮੇਰਾ ਬਾਹਨ ਗਰੁੜ ਹੁਣ ਤੇਰਾ ਕੁਝ ਬੁਰਾ ਨਹੀਂ ਕਰ ਸੱਕੇਗਾ। ਹੁਣ ਤੇਰੇ ਸਿਰ ਉਤੇ ਮੇਰੇ ਪੈਰਾਂ ਦੇ ਨਿਸ਼ਾਨ ਲੱਗ ਗਏ ਹਨ, ਇਸ ਲਈ ਗਰੁੜ ਪਾਸੋਂ ਤੈਨੂੰ ਕੋਈ ਡਰ ਨਹੀਂ ਰਿਹਾ।

ਭਗਵਾਨ ਦੀ ਏਹ ਆਗਜ਼ਾ ਸੁਣਕੇ ਅਤੇ ਜੀਵਨ-ਦਾਨ ਪਾਕੇ, ਕਾਲੀ ਨਾਗ ਨੇ ਅਨੇਕ ਤਰ੍ਹਾਂ ਭਗਵਾਨ ਦੀ ਸੇਵਾ-ਪੂਜਾ ਕੀਤੀ ਅਤੇ ਅਨੇਕਾਂ ਮਣੀਆਂ ਆਦਿਕ ਭੇਟ ਕੀਤੇ ਫਿਰ ਪ੍ਰਦੱਖਣ ਪ੍ਰਣਾਮ ਕਰਕੇ, ਇਸਤ੍ਰੀ, ਪੁਤ੍ਰ ਤੇ ਪਰਵਾਰ ਨੂੰ ਨਾਲ ਲੈਕੇ ਸਮੁੰਦਰ ਦੇ ਵਿਚਾਲੇ ਬਣੇ ਹੋਏ ਰਮਣਕ ਦੀਪ ਨੂੰ ਚਲਾ ਗਿਆ। ਇਸ ਤਰ੍ਹਾਂ ਨਾਲ ਭਗਵਾਨ ਨੇ ਕਾਲੀ ਨੂੰ ਜੀਵਨ ਦਾਨ ਦਿੱਤਾ ਸੀ॥

(੯੯) ਕਾਲ ਜਮਨ ਦੀ ਕਥਾ।

## "ਜਰਾਸੰਧਿ ਕਾਲ ਜਮੁਨ ਸੰਘਾਰੇ" ॥(ਗੌੜੀ ਮ: ੧)

ਹਰਬੰਸ ਪੁਰਾਣ ਵਿਚ ਲਿਖਿਆ ਹੈ, ਯਵਨ ਦਾ ਰਾਜਾ 'ਕਾਲ ਯਵਨ' ਸੀ, ਜਿਸਨੂੰ ਗਰਗ ਰਿਖਿ ਨੇ ਮਥੁਰਾ ਵਾਲਿਆਂ ਉਤੇ ਕ੍ਰੋਧ ਕਰਕੇ, ਉਨ੍ਹਾਂ ਤੋਂ ਬਦਲਾ ਲੈਣ ਦੇ ਵਾਸਤੇ ਗੋਪਾਲੀ ਨਾਮ ਦੀ ਅਪਛਰਾਂ ਦੇ ਗਰਭ ਤੋਂ ਪੈਦਾ ਕੀਤਾ ਸੀ। ਸ੍ਰੀ ਕ੍ਰਿਸ਼ਨ ਜੀ ਨੇ ਇਸ ਗੱਲ ਨੂੰ ਜਾਣ ਲਿਆ ਸੀ, ਕਿ ਇਹ ਮਥੁਰਾ ਵਾਲਿਆਂ ਦੇ ਹੱਥੋਂ ਨਹੀਂ ਮਾਰਿਆ ਜਾਏਗਾ। ਇਸ ਲਈ ਉਨ੍ਹਾਂ ਨੇ ਏਹ ਚਾਲ ਚੱਲੀ ਕਿ ਉਸਦੇ ਨਾਲ ਲੜਦੇ ਲੜਦੇ ਉਸਦੇ ਸਾਹਮਣਿਓਂ ਭੱਜ ਤੁਰੇ, ਓਹ ਭੀ ਕ੍ਰਿਸ਼ਨ ਜੀ ਦੇ ਮਗਰ ਲੱਗ ਦੌੜਿਆ। ਜਿਸ ਗੁਫਾ ਵਿਚ ਮੁਚਕੰਦ ਸੁੱਤਾ ਪਿਆ ਸੀ, ਉਸੇ ਗੁਫਾ ਵਿਚ ਕ੍ਰਿਸ਼ਨ ਜੀ ਚਲੇ ਗਏ, ਆਪਨਾ ਪੀਲਾ ਦੁਪੱਟਾ ਮੁਚਕੰਦ ਉਤੇ ਪਾਕੇ, ਆਪ ਗੁਫਾ ਵਿਚ ਅਗਾਂਹ ਲੰਘ ਗਏ, ਮਗਰੋਂ ਕਾਲ ਜਮਨ ਗਿਆ, ਉਸਨੇ ਪੀਲਾ ਦੁਪੱਟਾ ਵੇਖਕੇ, ਸਮਝਿਆ ਜੋ ਇਹ ਕ੍ਰਿਸ਼ਨ ਹੀ ਸੌਂ ਰਿਹਾ ਹੈ, ਇਸ ਲਈ ਕਾਲ ਜਮਨ ਨੇ ਕ੍ਰਿਸ਼ਨ ਦੇ ਭੁਲੇਖੇ ਮੁਚਕੰਦ ਨੂੰ ਲੱਤ ਮਾਰਕੇ ਜਗਾਯਾ ਅਤੇ ਕਿਹਾ– ਉੱਠਕੇ ਮੇਰੇ ਨਾਲ ਜੰਗ ਕਰ, ਜੰਗ ਵਿਚੋਂ ਭੱਜਕੇ ਆਕੇ, ਸੌਂ ਜਾਣਾ ਸੂਰਮਿਆਂ ਦਾ ਕੰਮ ਨਹੀਂ ਹੈ। ਉਧਰ ਮੁਚਕੰਦ ਦੇਵਤਿਆਂ ਪਾਸੋਂ ਏਹ ਵਰ ਲੈਕੇ ਸੁੱਤਾ ਹੋਇਆ ਸੀ, ਕਿ ਜੋ ਕੋਈ ਮੈਨੂੰ ਸੁੱਤੇ ਪਏ ਨੂੰ ਆਣਕੇ ਜਗਾਵੇ, ਓਹ ਮੇਰੇ ਕ੍ਰੋਧ ਦੀ ਅੱਗ ਨਾਲ ਭਸਮ ਹੋ ਜਾਵੇ। ਦੇਵਤਿਆਂ ਦੇ ਇਸ ਵਰ ਦੇ ਅਨੁਸਾਰ ਹੀ ਜਦ ਕਾਲ ਜਮਨ ਨੇ ਮੁਚਕੰਦ ਨੂੰ ਜਗਾਯਾ ਤਾਂ ਉਸਦੇ ਉਠਦਿਆਂ ਹੀ ਉਸਦੀ ਕ੍ਰੋਧਾਗਨਿ ਦੇ ਨਾਲ ਕਾਲ ਜਮਨ ਸੜਕੇ ਸੁਆਹ ਦਾ ਢੇਰ ਹੋ ਗਿਆ। ਇਸ ਚਾਲ ਦੇ ਨਾਲ ਭਗਵਾਨ ਨੇ ਕਾਲ ਜਮਨ ਦਾ ਨਾਸ ਕਰਾ ਦਿੱਤਾ ਸੀ। ਵੇਖੋ ਜਰਾਸੰਧਿ ਪ੍ਰਸੰਗ ॥



(੧੦੦) ਕਾਲ ਨੇਮਿ ਦੀ ਕਥਾ।

## "ਰਕਤ ਬੀਜੁ ਕਾਲਨੇਮੁ ਬਿਦਾਰੇ" ॥(ਗੌੜੀ ਮ:੧)

ਕਾਲ ਨੇਮਿ ਨਾਮ ਦੇ ਦੋ ਦੈਂਤ ਹੋਏ ਹਨ, ਜਿਨ੍ਹਾਂ ਦੇ ਸੰਖੇਪ ਪ੍ਰਸੰਗ ਇਉਂ ਹਨ :–

(੧) ਇਕ ਸਮੇ ਦੇਵਤਿਆਂ ਤੇ ਦੈਂਤਾਂ ਦਾ ਘੋਰ ਜੁੱਧ ਹੋਇਆ, ਦੈਂਤਾਂ ਦਾ ਰਾਜਾ ਕਾਲ ਨੇਮਿ ਸੀ, ਇਸ ਜੰਗ ਵਿਚ ਦੇਵਤੇ ਹਾਰ ਗਏ ਤੇ ਦੈਂਤ ਜਿੱਤ ਗਏ, ਸ੍ਵਰਗ ਦਾ ਰਾਜਾ ਕਾਲ ਨੇਮਿ ਹੋਇਆ। ਕਾਲ ਨੇਮਿ ਅਪਨੇ ਸਰੀਰ ਨੂੰ ਚੌਂਹ ਹਿੱਸਿਆਂ ਵਿਚ ਵੰਡਕੇ, ਰਾਜ-ਪ੍ਰਬੰਧ ਦਾ ਕੰਮ ਕਰਦਾ ਸੀ। ਅੰਤ ਨੂੰ ਵਿਸ਼ਨ ਭਗਵਾਨ ਨੇ ਕਾਲ ਨੇਮਿ ਨੂੰ ਮਾਰ ਦਿੱਤਾ ਅਤੇ ਸ੍ਵਰਗ ਦਾ ਰਾਜ ਫੇਰ ਦੇਵਤਿਆਂ ਦੇ ਹੱਥ ਆਯਾ।

(ਹਿੰਦੀ ਸ਼ਬਦ ਸਾਗਰ, ਸਫ਼ਾ ੫੫੦)

(੨) ਦੂਜਾ ਕਾਲਨੇਮਿ ਰਾਵਣ ਦਾ ਮਾਮਾ ਸੀ, ਜਦੋਂ ਲਛਮਣ ਜੀ ਨੂੰ ਬਰਛੀ ਵੱਜੀ ਅਤੇ ਓਹ ਮੂਰਛਿਤ ਹੋਏ ਪਏ ਸਨ, ਉਨ੍ਹਾਂ ਨੂੰ ਸੁਰਜੀਤ ਕਰਨ ਵਾਸਤੇ ਹਨੂਮਾਨ ਮ੍ਰਿਤ-ਸੰਜੀਵਨ ਬੂਟੀ ਲੈਣ ਲਈ ਗਏ ਸਨ। ਇਸ ਗੱਲ ਨੂੰ ਸੁਣਕੇ, ਰਾਵਨ ਨੇ ਆਪਨੇ ਮਾਮੇ ਕਾਲ ਨੇਮਿ ਨੂੰ ਕਿਹਾ– 'ਤੁਸੀ ਕੋਈ ਅਜੇਹਾ ਉਪਾਉ ਕਰੋ, ਜਿਸ ਕਰਕੇ ਹਨੂਮਾਨ ਮਾਰਿਆ ਜਾਏ, ਜੇ ਮਰ ਨਾਂ ਸੱਕੇ ਤਾਂ ਅਜੇਹਾ ਉਪਾਉ ਜ਼ਰੂਰ ਹੋਣਾ ਚਾਹੀਦਾ ਹੈ ਕਿ ਓਹ ਦਿਨ ਹੋਣ ਤੋਂ ਪਹਿਲੇ ਕਿਸੇ ਤਰ੍ਹਾਂ ਭੀ ਇਥੇ ਨਾਂ ਪੁੱਜਾ ਸੱਕੇ। ਰਾਵਨ ਦੀ ਗੱਲ ਸੁਣਕੇ, ਕਾਲ ਨੇਮਿ ਨੇ ਰਿਖਿ ਰੂਪ ਧਾਰਿਆ ਤੇ ਹਨੂਮਾਨ ਦੇ ਰਾਹ ਵਿਚ ਮਾਯਾ-ਰੂਪ ਇਕ ਰਿਖਿ ਆਸ਼੍ਰਮ ਬਨਾਕੇ, ਤਪੀਸ਼੍ਵਰ ਹੋਕੇ ਬੈਠ ਰਿਹਾ, ਹਨੂਮਾਨ ਨੇ ਜਾਂਦਿਆਂ ਹੋਇਆਂ, ਰਿਖਿ ਸਰੂਪ ਵੇਖਕੇ,ਆਸ਼੍ਰਮ ਵਿਚ ਜਾਕੇ ਕਪਟ ਮੁਨਿ (ਕਾਲ ਨੇਮਿ) ਨੂੰ ਨਮਸ਼ਕਾਰ ਕੀਤੀ, ਤਾਂ ਕਾਲ ਨੇਮਿ ਨੇ ਹਨੂਮਾਨ ਨੂੰ ਬੜੇ ਪਿਆਰ ਨਾਲ ਕੋਲ ਬਿਠਾਕੇ ਕਿਹਾ–ਮੈਂ ਅਪਨੇ ਗਿਆਨ-ਦ੍ਰਿਸ਼੍ਰੀ ਨਾਲ ਸਭ ਕੁਝ ਵੇਖ ਰਿਹਾ ਹਾਂ, ਕਿ 'ਰਾਮ-ਰਾਵਨ ਦਾ ਜੰਗ ਹੋ ਰਿਹਾ ਹੈ, ਲਛਮਨ ਮੂਰਛਿਤ ਹੋ ਗਿਆ ਹੈ, ਤੂੰ ਹਨੂਮਾਨ, ਪਵਨ-ਪੁਤ੍ਰ-ਰਾਮ ਜੀ ਦਾ ਦੂਤ ਹੈਂ ਅਤੇ ਪਹਾੜ ਉਤੋਂ ਮ੍ਰਿਤ-ਸੰਜੀਵਨ ਬੂਟੀ ਲਿਔਣ ਲਈ ਜਾ ਰਿਹਾ ਹੈਂ। ਇਸ ਜੰਗ ਦਾ ਅੰਤ ਰਾਵਨ ਦੇ ਹੱਕ ਵਿਚ ਬੁਰਾ ਹੋਵੇਗਾ, ਰਾਮ ਜੀ ਨੂੰ ਬਿਜੈ-ਲੱਛਮੀ ਪ੍ਰਾਪਤ ਹੋਵੇਗੀ, ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਸਮਾ ਬਿਤਾਉਂਦਾ ਵੇਖਕੇ, ਹਨੂਮਾਨ ਨੇ ਕਿਹਾ– ਰਿਖਿ ਮਹਾਰਾਜ ! ਮੈਨੂੰ ਪਿਆਸ ਲੱਗੀ ਹੈ, ਤਾਂ ਕਪਟ ਮੁਨਿ-ਕਾਲ ਨੇਮਿ ਨੇ ਅਪਨੇ ਕਮੰਡਲ ਵਿਚੋਂ ਜਲ ਦੇਣਾ ਚਾਹਿਆ, ਹਨੂਮਾਨ ਨੇ ਕਿਹਾ– ਏਨੇ ਕੁ ਪਾਣੀ ਨਾਲ ਮੇਰੀ ਪਿਆਸ ਨਹੀਂ ਮਿਟੇਗੀ, ਤਾਂ ਮੁਨਿ ਨੇ ਮਾਯਾ-

ਰੂਪ ਤਲਾਉ ਵਿਖਾਕੇ ਕਿਹਾ—ਉਸਤੋਂ ਪਾਣੀ ਪੀ ਆਓ ਅਤੇ ਇਸ਼ਨਾਨ ਭੀ ਕਰ ਆਓ, ਫੇਰ ਮੈਂ ਤੈਨੂੰ ਗੁਰ-ਮੰਤ੍ਰ ਦੇਵਾਂਗਾ ਜਿਸ ਕਰਕੇ ਤੈਨੂੰ ਗਿਆਨ ਪ੍ਰਾਪਤ ਹੋ ਜਾਵੇਗਾ। ਕਪਟ-ਮੁਨਿ ਦੀ ਇਹ ਆਗਯਾ ਸੁਣਕੇ ਹਨੂਮਾਨ ਤਲਾਉ ਪੁਰ ਨ੍ਹਾਉਨ ਵਾਸਤੇ ਗਿਆ। ਜਦ ਉਸਨੇ ਤਲਾਉ ਵਿਚ ਪੈਰ ਪਾਇਆ ਤਾਂ ਇਕ ਮਕੜੀ ਨੇ ਉਸਦਾ ਪੈਰ ਫੜ ਲਿਆ। ਹਨੂਮਾਨ ਜੀ ਨੇ ਝੱਟ ਹੀ ਮਕੜੀ ਨੂੰ ਪੈਰ ਨਾਲ ਮਾਰ ਸੁੱਟਿਆ ਤਾਂ ਓਹ ਦਿੱਵਯ ਦੇਹ ਧਾਰਨ ਕਰਕੇ ਸ੍ਵਰਗ ਨੂੰ ਚੱਲੀ—"ਉਸਨੇ ਹਨੂਮਾਨ ਨੂੰ ਪ੍ਰਣਾਮ ਕਰਕੇ ਕਿਹਾ—'ਅੱਜ ਮੁਨ-ਦੁਰਬਾਸਾ ਜੀ ਦਾ ਵਰ-ਸ੍ਰਾਪ ਪੂਰਾ ਹੋਯਾ, ਤੁਹਾਡੀ ਕ੍ਰਿਪਾ ਨਾਲ ਮੈਂ ਹੁਨ ਸ੍ਵਰਗ ਨੂੰ ਚੱਲੀ ਹਾਂ। ਮੈਂ ਅਤੇ ਏਹ ਮੁਨਿ—ਅਸੀਂ ਦੋਵੇਂ ਪਿਛਲੇ ਜਨਮ ਵਿਚ ਅਪਛਰਾਂ ਤੇ ਗੰਧਰਬ ਸੀ, ਇੰਦ੍ਰ ਦੀ ਸਭਾ ਵਿਚ ਅਸੀਂ ਰਾਗ ਰੰਗ ਕਰ ਰਹੇ ਸੀ, ਕਿ ਦੁਰਬਾਸਾ ਰਿਖਿ ਜੀ ਆ ਗਏ, ਉਨ੍ਹਾਂ ਦੇ ਸਰੂਪ ਨੂੰ ਵੇਖਕੇ, ਅਸੀਂ ਦੋਵੇਂ ਹੱਸ ਪਏ, ਤਾਂ ਰਿਖਿ ਨੇ ਸਾਨੂੰ ਦੋਹਾਂ ਨੂੰ ਰਾਖਸ਼ ਹੋਣ ਦਾ ਸਰਾਪ ਦਿੱਤਾ। ਮੁੜਕੇ ਅਸਾਂ ਰਿਖਿ ਜੀ ਦੇ ਚਰਨ ਫੜਕੇ ਮੁਆਫ਼ੀ ਮੰਗੀ ਤਾਂ ਉਨ੍ਹਾਂ ਨੇ ਕਿਹਾ—ਤ੍ਰੇਤੇ ਦੇ ਚੌਥੇ ਚਰਨ ਵਿਚ ਰਾਮਾਵਤਾਰ ਹੋਣਗੇ, ਉਨ੍ਹਾਂ ਦਾ ਰਾਵਨ ਨਾਲ ਜੁੱਧ ਹੋਵੇਗਾ। ਲਛਮਨ ਮੂਰਛਾ ਹੋ ਜਾਏਗਾ, ਤਾਂ ਹਨੂਮਾਨ ਪਹਾੜ ਤੋਂ ਬੂਟੀ ਲੈਣ ਜਾਏਗਾ, ਉਸਨੂੰ ਤੁਸੀਂ ਦੋਵੇਂ ਵਿਘਨਕਾਰੀ ਹੋਵੋਗੇ, ਤਾਂ ਤੁਹਾਡੇ ਸਰਾਪ ਦਾ ਅੰਤ ਹੋਵੇਗਾ। ਇਸ ਲਈ ਇਹ ਰਾਵਨ ਦਾ ਮਾਮਾ ਕਾਲ ਨੇਮਿ ਨਾਮ ਦਾ ਅਸੁਰ ਹੈ, ਇਸਨੂੰ ਰਿਖਿ ਨਾਂ ਸਮਝ ਲੈਣਾ। ਇਹ ਕਹਿਕੇ ਓਹ ਅਪਛਰਾਂ ਰੂਪ ਧਾਰਕੇ ਸ੍ਵਰਗ ਨੂੰ ਚਲੀ ਗਈ ਅਤੇ ਹਨੂਮਾਨ ਇਸ ਸਾਰੇ ਭੇਦ ਨੂੰ ਪਾਕੇ, ਇਸ਼ਨਾਨ ਕਰਕੇ ਕਪਟ-ਮੁਨਿ ਜੀ ਦੇ ਕੋਲ ਆਣਕੇ ਹੱਥ ਜੋੜਕੇ ਬੈਠ ਗਿਆ। ਰਿਖਿ ਨੇ ਕਿਹਾ—ਤੈਨੂੰ ਗੁਰਮੰਤ੍ਰ ਦੇਂਦਾ ਹਾਂ, ਜਿਸ ਕਰਕੇ ਤੈਨੂੰ ਭੀ ਗਿਆਨ ਪ੍ਰਾਪਤ ਹੋ ਜਾਵੇ, ਤਾਂ ਹਨੂਮਾਨ ਨੇ ਕਿਹਾ—ਗੁਰ ਦੀਖਯਾ ਦੇਣ ਤੋਂ ਪਹਿਲੇ ਗੁਰ-ਦੱਖਣਾ ਲੈ ਲੌ, ਏਹ ਕਹਿਕੇ ਹਨੂਮਾਨ ਨੇ ਅਪਨੀ ਪੂੰਛਲ ਉਸਦੇ ਗਲ ਵਿਚ ਪਾਕੇ ਅਜੇਹਾ ਵੱਟ ਚਾੜ੍ਹਿਆ ਕਿ ਰਾਮ-ਰਾਮ ਕਹਿੰਦਿਆਂ ਹੀ ਉਸਦੇ ਪ੍ਰਾਣ ਪੰਖੇਰੂ ਉੱਡ ਗਏ, ਇਸ ਤਰ੍ਹਾਂ ਦੂਜੇ ਕਾਲ ਨੇਮਿ ਨੂੰ ਮਾਰਕੇ ਹਨੂਮਾਨ ਜੀ ਬਿਸੱਲ-ਕਰਣੀ ਬੂਟੀ ਲੈਣ ਵਾਸਤੇ ਪਹਾੜ ਪੁਰ ਚਲੇ ਗਏ ਸਨ।

⊱❋⊰

(੧੦੧) ਕੁਵਲੀਆ ਪੀੜ ਦੀ ਕਥਾ।

# "ਕੁਵਲੀਆ ਪੀੜ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ" ॥ (ਸੋਰਠਿ ਮ: ੪)

ਜਦ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਅਕ੍ਰੂਰ ਦੇ ਨਾਲ ਮਥੁਰਾ ਪੁਰੀ ਵਿਚ ਆਏ ਤਾਂ ਮੱਲਾਂ ਦੇ ਅਖਾੜੇ ਅੰਦਰ ਜਾਣੇ ਲੱਗੇ, ਕ੍ਰਿਸ਼ਨ-ਬਲਦੇਵ ਜੀ ਦੇ ਨਾਲ ਹੋਰ ਭੀ ਬਹੁਤ ਸਾਰੇ ਗੁਆਲੇ ਲੋਕ ਸਨ। ਪਰ ਅੱਗੇ ਅਖਾੜੇ ਦੇ ਦਰਵਾਜ਼ੇ ਅੱਗੇ ਕੰਸ ਦੀ ਆਗਯਾ ਨਾਲ 'ਕੁਵਲੀਆਪੀੜ' ਨਾਮ ਦਾ ਮਸਤ-ਹਾਥੀ ਮਹਾਵਤ ਲਈ ਖੜਾ ਸੀ। ਉਸਨੂੰ ਵੇਖਕੇ ਕ੍ਰਿਸ਼ਨ ਜੀ ਨੇ ਮਹਾਵਤ ਨੂੰ ਕਿਹਾ—ਹੇ ਮਹਾਵਤ ! ਤੂੰ ਇਸ ਹਾਥੀ ਨੂੰ ਇਕ ਪਾਸੇ ਕਰ, ਤਾਂਕਿ ਅਸੀਂ ਅੰਦਰ ਲੰਘ ਜਾਈਏ, ਪਰ ਉਸਨੇ ਇਕ ਪਾਸੇ ਕਰਨ ਦੇ ਸਿਵਾ, ਸਗੋਂ ਹਾਥੀ ਨੂੰ ਚਮਕਾ ਦਿੱਤਾ, ਤਾਂ ਕ੍ਰਿਸ਼ਨ ਜੀ ਨੇ ਭੀ ਦੁਪੱਟੇ ਨੂੰ ਲੱਕ ਨਾਲ ਲਪੇਟ ਲਿਆ, ਏਨੇ ਨੂੰ ਹਾਥੀ ਨੇ ਝਪਟਕੇ, ਕ੍ਰਿਸ਼ਨ ਜੀ ਨੂੰ ਅਪਨੇ ਸੁੰਡ ਵਿਚ ਲਪੇਟ ਲਿਆ। ਸ੍ਰੀ ਲਘਮਾ ਸਿੱਧੀ ਵਰਤਕੇ ਉਸਦੇ ਸੁੰਡ ਵਿਚੋਂ ਨਿਕਲਕੇ ਉਸ ਦੀਆਂ ਲੱਤਾਂ ਵਿਚ ਹੀ ਖੜੇ ਗਏ ਅਤੇ ਉਸਦੇ ਸੁੰਡ ਉਤੇ ਘਸੁੰਨ ਉਤੇ ਘਸੁੰਨ ਠੋਕਨ ਲੱਗੇ, ਹਾਥੀ ਨੇ ਫੇਰ ਦੂਜੀ ਵੇਰੀ ਉਨ੍ਹਾਂ ਨੂੰ ਲੱਤਾਂ ਵਿਚੋਂ ਕੱਢਕੇ ਸੁੰਡ ਵਿਚ ਫੜਕੇ ਉਤਾਂਹ ਚੁੱਕਨਾ ਚਾਹਿਆ ਤਾਂ ਭਗਵਾਨ ਗਰੁਮਤਾ ਸਿੱਧੀ ਕਰਕੇ ਏਨੇ ਭਾਰੇ ਹੋ ਗਏ, ਜੋ ਉਸਤੋਂ ਚੁੱਕੇ ਨਾਂ ਗਏ ਸਗੋਂ ਬੋਝਲ ਹੋਣ ਕਰਕੇ ਸੁੰਡ ਵਿਚੋਂ ਹੇਠਾਂ ਨੂੰ ਤਿਲਕ ਗਏ ਅਤੇ ਉੱਠਕੇ ਅਗਾਂਹ ਨੂੰ ਭੱਜੇ, ਹਾਥੀ ਇਨ੍ਹਾਂ ਦੇ ਮਗਰ ਭੱਜਿਆ, ਭੱਜੇ ਜਾਂਦੇ ਹੋਏ ਕ੍ਰਿਸ਼ਨ ਜੀ ਇਕ ਜਗ੍ਹਾਂ ਤੇ ਡਿੱਗ ਪਏ ਅਤੇ ਝੱਟ ਹੀ ਉੱਠਕੇ ਇਕ ਪਾਸੇ ਨੂੰ ਹੋ ਗਏ, ਹਾਥੀ ਨੇ ਕ੍ਰਿਸ਼ਨ ਜੀ ਨੂੰ ਧਰਤੀ ਉਤੇ ਹੀ ਡਿੱਗਾ ਸਮਝਕੇ, ਜ਼ੋਰ ਨਾਲ ਦੰਦ ਧਰਤੀ ਉਤੇ ਮਾਰੇ, ਇਸ ਤਰ੍ਹਾਂ ਭੀ ਉਸਨੂੰ ਸੱਟ ਲੱਗੀ, ਏਨੇ ਨੂੰ ਕ੍ਰਿਸ਼ਨ ਜੀ ਨੇ ਹਾਥੀ ਦੀ ਪੂੰਛ ਫੜ ਲਈ ਅਤੇ ਜ਼ੋਰ ਨਾਲ ਉਸਨੂੰ ਪਿਛਾਂਹ ਨੂੰ ਖਿਚਿਆ, ਚਾਰ ਸੌ ਕਦਮ ਤਕ ਹਾਥੀ ਨੂੰ ਪਿਛਾਂਹ ਹੀ ਖਿੱਚਦੇ ਗਏ, ਜੇਕਰ ਹਾਥੀ ਸੱਜੇ ਵੱਲ ਨੂੰ ਮੁੜਕੇ ਕ੍ਰਿਸ਼ਨ ਜੀ ਨੂੰ ਫੜਨਾ ਚਾਹੁੰਦਾ, ਤਾਂ ਕ੍ਰਿਸ਼ਨ ਜੀ ਉਸਨੂੰ ਖੱਬੇ ਵੱਲ ਨੂੰ ਮੋੜਾ ਦੇਂਦੇ, ਜੇ ਓਹ ਖੱਬੇ ਵੱਲ ਨੂੰ ਮੁੜਦਾ, ਤਾਂ ਭਗਵਾਨ ਉਸਨੂੰ ਸੱਜੇ ਵੱਲ ਨੂੰ ਮੋੜਕੇ ਖਿੱਚ ਲੈਂਦੇ, ਇਸ ਤਰ੍ਹਾਂ ਦੀ ਧੂਹ-ਘਸੀਟ ਵਿਚ ਭਗਵਾਨ ਨੇ ਹਾਥੀ

ਨੂੰ ਹਫ਼ਾ ਦਿੱਤਾ, ਹਾਥੀ ਬੇਹਬਲ ਹੋਕੇ ਦੋ-ਚਾਰ ਵਾਰੀ ਧਰਤੀ ਉਤੇ ਭੀ ਡਿੱਗ ਪਿਆ। ਜਦ ਓਹ ਧਰਤੀ ਉਤੇ ਡਿੱਗਦਾ ਤਾਂ ਭਗਵਾਨ ਉਸਦੇ ਸੁੰਡ ਤੇ ਮੂੰਹ ਉਤੇ ਇਸ ਤਰ੍ਹਾਂ ਘਸੁੰਨ ਮਾਰਦੇ, ਜਿਵੇਂ ਕਿਲੇ ਦੀਆਂ ਕੰਧਾਂ ਤੋੜਨ ਵਾਸਤੇ ਗੁਰਜ ਮਾਰੇ ਜਾਂਦੇ ਹਨ, ਅੰਤ ਨੂੰ ਭਗਵਾਨ ਨੇ ਹਾਥੀ ਦੇ ਦੋਵੇਂ ਦੰਦ ਪੁੱਟ ਲਏ, ਉਨ੍ਹਾਂ ਦੰਦਾਂ ਦੀ ਮਾਰ ਨਾਲ ਹਾਥੀ ਅਤੇ ਮਹਾਵਤ ਨੂੰ ਜਮ ਲੋਕ ਵਿਚ ਪਹੁੰਚਾ ਦਿੱਤਾ ਅਤੇ ਹਾਥੀ ਦੇ ਦੋਹਾਂ ਦੰਦਾਂ ਨੂੰ ਮੋਢੇ ਉਤੇ ਧਰਕੇ ਕ੍ਰਿਸ਼ਨ-ਬਲਦੇਵ ਜੀ ਅਪਨੇ ਸਾਥੀ ਗੁਆਲਿਆਂ ਸਣੇ ਪਹਿਲਵਾਨਾਂ ਦੇ ਅਖਾੜੇ ਅੰਦਰ ਚਲੇ ਗਏ, ਉਸ ਵੇਲੇ ਭਗਵਾਨ ਕ੍ਰਿਸ਼ਨ ਜੀ ਦੇ ਕਪੜਿਆਂ ਉਤੇ ਕੁਵਲੀਆਪੀੜ-ਹਾਥੀ ਦੇ ਲਹੂ ਤੇ ਮਦ ਦੇ ਛਿੱਟੇ ਪਏ ਹੋਏ ਸਨ ਅਤੇ ਚੰਦ੍ਰ-ਮੁਖ ਉਤੋਂ ਪਸੀਨੇ ਦੇ ਕਣ ਵਗ ਵਗ ਕੇ ਧਰਤੀ ਉਤੇ ਡਿੱਗ ਰਹੇ ਸਨ। ਉਸ ਵੇਲੇ ਭਗਵਾਨ ਦੀ ਅਲੌਕਿਕ ਸੋਭਾ ਵੇਖਣ ਦੇ ਹੀ ਯੋਗ ਸੀ।

(ਭਾਗਵਤ ਸਕੰਧ ੧੦, ਅਧ: ੪੩)

**ਯਥਾ**—ਕੋਪ ਭਰੇ ਗਜ ਮੱਤ ਮਹਾਂ ਭਰ ਸੁੰਡ ਲਏ ਭਟ ਸੁੰਦਰ ਸੋਊ ॥
ਸੋ ਤਬ ਹੀ ਘਨ ਸੌਂ ਗਰਜਯੋ ਜਿਹ ਕੀ ਸਮ ਉਪੱਮ ਅਉਰ ਨ ਕੋਊ ॥
ਪੇਟ ਭਰੇ ਤਿਹਕੇ ਪਸਰੇ ਕਬਿ ਸਯਾਮ ਕਹੈ ਬਧੀਯਾ ਅਰਿ ਜੋਊ ॥
ਯੌਂ ਉਪਜੀ ਉਪਮਾ ਜੀਯ ਮੈਂ ਅਪਨੇ ਰਿਪੁ ਸੋ ਮਨੋ ਖੇਲਤ ਦੋਊ ॥ ੮੪੬ ॥
ਤਬ ਕੋਪੁ ਕਰਯੋ ਮਨ ਮੈ ਹਰਿ ਜੂ ਤਿਹ ਕੋ ਤਬ ਦਾਂਤ ਉਖਾਰ ਲਯੋ ਹੈ ॥
ਏਕ ਦਈ ਜਗ ਸੁੰਡ ਬਿਖੈ ਕੁਪਿ ਦੂਸਰਿ ਸੀਸ ਕੇ ਬੀਚ ਦਯੋ ਹੈ ॥
ਚੋਟ ਲਗ ਸਿਰ ਬੀਚ ਘਨੀ ਧਰਨੀ ਪਰ ਸੋ ਮੁਰਝਾਇ ਪਯੋ ਹੈ ॥
ਸੋ ਮਰ ਗਯੋ, ਰਿਪ ਕੇ ਬਧ ਕੋ, ਮਥਰਾ ਕੇ ਕੋ ਆਗਮ ਆਜ ਭਯੋ ਹੈ ॥ ੮੪੭ ॥ ੩੩ ॥

(ਦਸਮ ਗ੍ਰੰਥ, ਕ੍ਰਿਸ਼ਨਾਵਤਾਰ)



(੧੦੨) ਗਾਇਤ੍ਰੀ ਨੂੰ ਸ੍ਰਾਪ ਦੀ ਕਥਾ।

## ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥ ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥

(ਗੋਂਡ, ਨਾਮਦੇਵ)

ਰਵਾਯਤ ਹੈ, ਇਕ ਵੇਰੀ 'ਗਾਯਤ੍ਰੀ' ਨੂੰ ਅਭਿਮਾਨ ਹੋ ਗਿਆ ਤਾਂ ਬ੍ਰਹਮਾ ਨੇ ਉਸਨੂੰ ਸ੍ਰਾਪ ਦੇ ਦਿੱਤਾ, ਜੋ ਤੂੰ ਮਾਤਲੋਕ ਵਿਚ ਜਾਕੇ ਸਮਾ ਗੁਜਾਰੇਂ। ਇਹ ਸ੍ਰਾਪ ਨੂੰ ਪਾਕੇ ਇਸ ਜਗਤ ਵਿਚ ਆ ਗਈ ਅਤੇ ਗਊ ਬਣਕੇ ਅਪਨਾ

ਸਮਾ ਗੁਜ਼ਾਰਨ ਲੱਗੀ। ਇਕ ਦਿਨ ਫਿਰਦੀ ੨ 'ਲੋਧਾ' ਨਾਮ ਵਾਲੀ ਕੌਮ ਦੇ ਜ਼ਿਮੀਂਦਾਰ ਦੇ ਖੇਤ ਨੂੰ ਜਾਕੇ ਖਾਣ ਲੱਗ ਪਈ, ਖੇਤ ਦੇ ਮਾਲਕ ਨੂੰ ਗੁੱਸਾ ਆ ਗਿਆ, ਉਸਨੇ ਜ਼ੋਰ ਦਾ ਡੰਡਾ ਮਾਰਕੇ ਉਸਦੀ ਇਕ ਟੰਗ ਭੰਨ ਦਿੱਤੀ, ਜਿਸ ਕਰਕੇ ਲੰਗੜੀ ਹੋ ਗਈ।

ਏਹੋ ਗਾਯਤ੍ਰੀ ਰੂਪ ਗਊ ਤੁਰੀ ਜਾਂਦੀ ਸੀ, ਤਾਂ ਇਸਦੇ ਮਗਰ ਪੰਜ ਸਾਨ੍ਹ ਲੱਗ ਪਏ, ਉਨ੍ਹਾਂ ਤੋਂ ਅਪਨਾ ਆਪ ਬਚਾਉਂਦੀ ਹੋਈ 'ਗਊ-ਗਾਯਤ੍ਰੀ' ਭੱਜੀ ਜਾ ਰਹੀ ਸੀ, ਉਸ ਵੇਲੇ ਇਕ ਕ੍ਰਿਸ਼ਨਾ [ਦ੍ਰੋਪਤੀ] ਨਾਮ ਦੀ ਲੜਕੀ ਨੇ ਇਕ ਗਊ ਦੇ ਮਗਰ ਪੰਜ ਸਾਨ੍ਹ ਵੇਖਕੇ, ਅਪਨੇ ਆਪ ਵਿਚ ਮੁਸਕ੍ਰਾ ਦਿੱਤਾ। ਏਹ ਅਬੋਧ ਬਾਲਕਾ ਪਾਸੋਂ ਸੁਤੇ ਹੀ ਹੋ ਗਿਆ ਤਾਂ ਗਊ ਰੂਪ ਗਾਯਤ੍ਰੀ ਨੇ ਉਸ ਲੜਕੀ ਨੂੰ ਸ੍ਰਾਪ ਦਿੱਤਾ, ਕਿ "ਮੈਂ ਤਾਂ ਪਸ਼ੂ ਜੂਨਿ ਹਾਂ ਅਤੇ ਮੇਰੇ ਮਗਰ ਪੰਜ ਮਰਦ ਅਪਨੇ ੨ ਜ਼ੋਰ ਨਾਲ ਭੱਜ ਰਹੇ ਹਨ, ਫੇਰ ਭੀ ਤੂੰ ਮੈਨੂੰ ਮਸ਼ਕ੍ਰਾਰੀ ਕੀਤੀ ਹੈ, ਇਸ ਲਈ ਤੈਨੂੰ ਭੀ ਪੰਜ ਹੀ ਮਰਦ ਮਿਲਨਗੇ। ਇਹ ਸੁਣਕੇ ਉਸ ਲੜਕੀ ਨੇ ਪਛਤਾਵਾ ਕਰਕੇ ਮੁਆਫ਼ੀ ਮੰਗੀ, ਤਾਂ ਗਊ ਰੂਪ ਗਾਯਤ੍ਰੀ ਨੇ ਕਿਹਾ-"ਤੇਰੇ ਪਤੀ ਤਾਂ ਪੰਜ ਹੀ ਹੋਣਗੇ, ਪਰ ਫੇਰ ਭੀ ਤੂੰ ਪਤਿਬ੍ਰਤਾ ਅਤੇ ਸਤਵੰਤੀ ਮੰਨੀ ਜਾਏਂਗੀ, ਤੇਰੇ ਪੰਜਾਂ ਪਤੀਆਂ ਦਾ ਹੋਣਾ ਕੋਈ ਭੀ ਦੋਖ ਨਹੀਂ ਮੰਨੇਗਾ" ਉਸੇ ਕ੍ਰਿਸ਼ਨਾ ਦਾ ਦੂਜਾ ਨਾਮ ਹੀ ਦ੍ਰੋਪਤੀ ਹੈ, ਕਿਉਂਕਿ ਦ੍ਰੁਪਦ ਰਾਜੇ ਦੀ ਪੁੱਤ੍ਰੀ ਹੋਣ ਕਰਕੇ ਉਸਦਾ ਨਾਮ ਦ੍ਰੋਪਦੀ ਪ੍ਰਸਿੱਧ ਹੋਯਾ ਹੈ, ਅੱਸਲ ਨਾਮ ਉਸਦਾ 'ਕ੍ਰਿਸ਼ਨਾ' ਸੀ। ਇਹ ਕਥਾ ਮਹਾਤਮਾ ਜਨ ਸੁਨਾਯਾ ਕਰਦੇ ਹਨ, ਪਰ ਮਹਾਭਾਰਤ ਵਿਚ ਉਸਦੇ ਪੰਜ ਪਤੀ ਹੋਣ ਦੀ ਕਥਾ ਹੋਰ ਹੈ, ਜੋ ਅਸਾਂ ਉਸਦੇ ਪ੍ਰਸੰਗ ਵਿਚ ਲਿਖੀ ਹੈ॥

## [੨] ਗਾਯਤ੍ਰੀ ਦੀ ਟੰਗ ਟੁਟਣ ਦੀ ਦੂਜੀ ਕਥਾ।

ਐਤ੍ਰਯ ਬ੍ਰਾਹਮਣ ੩।੨੫। ਵਿਚ ਲਿਖਿਆ ਹੈ :-

ਇਕ ਵੇਰੀ ਚੰਦ੍ਰਮਾਂ ਨਾਂ ਚੜ੍ਹਿਆ, ਤਾਂ ਰਿਖੀਆਂ ਨੂੰ ਬਹੁਤ ਤਕਲੀਫ਼ ਹੋਈ, ਉਨ੍ਹਾਂ ਗਾਯਤ੍ਰੀ ਨੂੰ ਭੇਜਿਆ, ਕਿ ਜਾਕੇ ਚੰਦ੍ਰਮਾਂ ਨੂੰ ਮਨਾਕੇ, ਉਸਦਾ ਗੁੱਸਾ ਦੂਰ ਕਰਾਵੇ। ਗਾਯਤ੍ਰੀ ਉੱਡਕੇ ਅਕਾਸ਼ ਵਿਚ ਗਈ ਅਤੇ ਉਸਨੇ ਜਾਕੇ ਚੰਦ੍ਰਮਾ ਨੂੰ ਅਪਨੀ ਚੁੰਝ ਤੇ ਪੰਜਿਆਂ ਵਿਚ ਫੜ ਲਿਆ। ਚੰਦ੍ਰਮਾ ਦਾ

ਕ੍ਰਿਸ਼ਨ ਨੂੰ ਗੁੱਸਾ ਆ ਗਿਆ, ਉਸਨੇ ਇਕ ਤੀਰ ਮਾਰਿਆ, ਜਿਸ ਨਾਲ ਗਾਯਤ੍ਰੀ ਦਾ ਖੱਬਾ ਨਹੁੰ ਕੱਟਿਆ ਗਿਆ ॥

## [੩] ਗਾਯਤ੍ਰੀ ਸ੍ਰਾਪ ਦੀ ਤੀਜੀ ਕਥਾ ॥

ਇਕ ਵੇਰੀ ਵਿਸ੍ਵਾਮਿਤ੍ਰ ਜੀ ਨੇ ਬ੍ਰਹਮਣਤ੍ਵ ਪ੍ਰਾਪਤ ਕਰਨ ਵਾਸਤੇ 'ਬ੍ਰਹਮਾ' ਦੀ ਉਪਾਸ਼ਨਾ ਰੂਪ ਉਗ੍ਰ ਤਪ ਕੀਤਾ, ਕਈ ਵਰ੍ਹੇ ਤਪ ਕਰਨ ਮਗਰੋਂ ਬ੍ਰਹਮਾ ਜੀ ਪ੍ਰਸੰਨ ਹੋਏ, ਉਨ੍ਹਾਂ ਨੇ ਵਰ ਦੇਣ ਲਈ ਕਿਹਾ-"ਮੈਂ ਬ੍ਰਹਮ ਰਿਖਿ ਹੋ ਜਾਵਾਂ" ਇਹ ਵਰ ਦੇਵੋ, ਤਾਂ ਬ੍ਰਹਮਾ ਨੇ ਕਿਹਾ-ਮਾਤਲੋਕ ਦਾ ਬ੍ਰਹਮਾ ਵਸਿਸ਼ਟ ਜੀ ਹਨ, ਜੇਕਰ ਓਹ ਤੈਨੂੰ ਬ੍ਰਹਮ ਰਿਖਿ ਨਾਮ ਨਾਲ ਸੰਬੋਧਨ ਕਰਨ, ਤਾਂ ਤੂੰ ਬ੍ਰਹਮ ਰਿਖਿ ਹੋ ਜਾਵੇਂਗਾ, ਜਿੰਨਾਂ ਚਿਰ ਓਹ ਨਾਂ ਕਹਿਣ ਤੂੰ ਬ੍ਰਹਮ ਰਿਖਿ ਨਹੀਂ ਹੋ ਸਕਦਾ। ਵਿਸ੍ਵਾਮਿਤ੍ਰ ਜੀ ਹੱਥ ਵਿਚ ਤਲਵਾਰ ਲੈਕੇ (ਜੋ ਸਦਾ ਹੀ ਅਪਨੇ ਕੋਲ ਰਖਿਆ ਕਰਦੇ ਸਨ) ਵਸਿਸ਼ਟ ਜੀ ਦੇ ਆਸ਼੍ਰਮ ਪੁਰ ਗਏ, ਤਾਂ 'ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ' ॥ ਗੁਰ ਵਾਕਾਨੁਸਾਰ ਹੱਥ ਵਿਚ ਤਲਵਾਰ ਵੇਖਕੇ ਵਸਿਸ਼ਟ ਜੀ ਨੇ ਕਿਹਾ-"ਆਈਏ, ਰਾਜ-ਰਿਖਿ ਜੀ ! ਆਈਏ" ! ਇਹ ਵਾਕ ਸੁਣਕੇ ਵਿਸ੍ਵਾਮਿਤ੍ਰ ਜੀ ਨੂੰ ਕ੍ਰੋਧ ਆ ਗਿਆ ਅਤੇ ਬਾਹਰ ਔਂਦੀ ਵੇਰੀ ਤਲਵਾਰ ਮਾਰਕੇ ਵਸਿਸ਼ਟ ਜੀ ਦੇ ਇਕ ਪੁੱਤ੍ਰ ਨੂੰ ਮਾਰ ਦਿੱਤਾ ਅਤੇ ਡੇਰੇ ਤੇ ਆਕੇ ਬ੍ਰਹਮ ਹੱਤਯਾ ਦੂਰ ਕਰਨ ਲਈ 'ਗਾਯਤ੍ਰੀ' ਮੰਤ੍ਰ ਦਾ ਪਾਠ ਕਰ ਲਿਆ। ਕੁਝ ਸਮੇ ਬਾਦ ਫਿਰ ਉਸੇ ਤਰ੍ਹਾਂ ਤਲਵਾਰ ਲੈਕੇ ਗਏ, ਉਨ੍ਹਾਂ ਫਿਰ ਰਾਜ ਰਿਖੀ ਨਾਮ ਨਾਲ ਸੰਬੋਧਨ ਕੀਤਾ। ਇਨ੍ਹਾਂ ਨੇ ਕ੍ਰੋਧ ਨਾਲ ਵਸਿਸ਼ਟ ਜੀ ਦੇ ਦੂਜੇ ਪੁੱਤ੍ਰ ਨੂੰ ਮਾਰ ਦਿੱਤਾ ਅਤੇ ਡੇਰੇ ਆਕੇ ਗਾਇਤ੍ਰੀ ਮੰਤ੍ਰ ਦਾ ਪਾਠ ਕਰ ਲਿਆ। ਇਸੇ ਤਰ੍ਹਾਂ ਸੌ ਪੁੱਤ੍ਰ ਮਾਰ ਦਿੱਤੇ। ਫਿਰ ਇਕ ਦਿਨ ਪੁੰਨਯਾ ਦੇ ਦਿਨ ਰਾਤ ਦੇ ਸਮੇ ਵਿਸ੍ਵਾਮਿਤ੍ਰ ਜੀ ਸੰਧਯਾ ਤਰਪਣ ਤੋਂ ਉੱਠੇ, ਹੱਥ ਵਿਚ ਮਾਲਾ ਫੜਕੇ ਅਤੇ ਪੈਰੀਂ ਪਊਏ ਪਾਕੇ ਇਧਰ-ਉਧਰ ਟੈਹਲ ਰਹੇ ਸਨ, ਉਸੇ ਤਰ੍ਹਾਂ ਫਿਰਦੇ ੨ ਵਸਿਸ਼ਟ ਜੀ ਦੇ ਆਸ਼੍ਰਮ ਤੇ ਆ ਗਏ। ਅੱਗੇ ਵਸਿਸ਼ਟ ਜੀ ਦੀ ਸੁਪਤਨੀ 'ਅਰੁੰਧਤੀ' ਪਤੀ ਜੀ ਦੇ ਚਰਨਾਂ ਦੀ ਸੇਵਾ ਕਰ ਰਹੀ ਸੀ ਅਤੇ ਕਈ ਤਰ੍ਹਾਂ ਗੱਲਾਂ ਬਾਤਾਂ ਵਿਚ ਅਰੁੰਧਤੀ ਦੇ ਪੁੱਛਣ ਪਰ ਵਸਿਸ਼ਟ ਜੀ ਨੇ ਕਿਹਾ-ਇਸ ਵੇਲੇ ਵਿਸ੍ਵਾਮਿਤ੍ਰ ਦੇ ਸਮਾਨ ਹੋਰ ਕੋਈ

ਮਹਾਤਮਾਂ ਨਹੀਂ ਹੈ। ਇਹ ਗੱਲ ਵਸਿਸ਼ਟ ਜੀ ਨੇ ਕਹੀ ਅਤੇ ਵਿਸ੍ਵਾਮਿਤ੍ਰ ਜੋ ਅਜੇ ਆਸ਼੍ਰਮ ਤੋਂ ਬਾਹਰ ਹੀ ਸੀ, ਉਸਨੇ ਅਪਨੇ ਕੰਨੀ ਅਪਨੀ ਉਪਮਾਂ ਵਸਿਸ਼ਟ ਜੀ ਦੇ ਮੂੰਹੋਂ ਸੁਣੀ, ਤਾਂ ਉਸ ਵੇਲੇ ਵਿਸ੍ਵਾਮਿਤ੍ਰ ਨੇ ਆਪਨੇ ਆਪ ਨੂੰ ਬਹੁਤ ਧਿਤਕਾਰਿਆ ਅਤੇ ਪਛਤਾਵਾ ਕਰਦਾ ਹੋਇਆ ਕਹਿਣ ਲੱਗਾ– "ਮਨਾ ! ਤੂੰ ਜਿਨ੍ਹਾਂ ਨੂੰ ਅਪਨਾ ਵੈਰੀ ਸਮਝਦਾ ਹੈਂ ਅਤੇ ਜਿਨ੍ਹਾਂ ਦੇ ਨਿਰਦੋਸ ਸੌ ਪੁੱਤ੍ਰ ਤੂੰ ਮਾਰ ਚੁੱਕਾ ਹੈਂ, ਓਹ ਤੇਰੀ ਉਪਮਾਂ ਦੇ ਗੀਤ ਗਾਉਂਦੇ ਹਨ"। ਇਸ ਤਰ੍ਹਾਂ ਦਾ ਪਛਤਾਵਾ ਕਰਦਾ ਹੋਇਆ ਆਸ਼੍ਰਮ ਦੇ ਅੰਦਰ ਜਾਕੇ ਵਸਿਸ਼ਟ ਜੀ ਦੇ ਚਰਨਾਂ ਪੁਰ ਡਿੱਗ ਪਿਆ, ਉਸ ਵੇਲੇ ਵਸਿਸ਼ਟ ਜੀ ਨੇ ਕਿਹਾ–"ਆਈਏ, ਬ੍ਰਹਮ ਰਿਖਿ ਜੀ ! ਆਈਏ, ਜੀਉ ਆਇਆਂ ਨੂੰ" ! ਏਹ ਸੁਣਕੇ ਵਿਸ੍ਵਾਮਿਤ੍ਰ ਖੁਸ਼ੀ ਨਾਲ ਫੁਲਿਆ, ਜਾਮੇ ਨਾ ਸਮਾਇਆ ਅਤੇ ਕਹਿਣ ਲੱਗਾ–"ਭਗਵਨ ! ਮੈਂ ਇਸ 'ਬ੍ਰਹਮ ਰਿਖਿ' ਸ਼ਬਦ ਨੂੰ ਤੁਹਾਡੇ ਮੂੰਹੋਂ ਕਹਾਉਨ ਦੇ ਵਾਸਤੇ, ਤੁਹਾਡੇ ਸੌ ਪੁੱਤ੍ਰ ਮਾਰੇ, ਪਰ ਤੁਸਾਂ ਇਹ ਸ਼ਬਦ ਨਾਂ ਕਿਹਾ, ਅੱਜ ਜਦ ਸਾਰੇ ਪੁੱਤ੍ਰ ਮਰ ਚੁੱਕੇ ਹਨ, ਤਾਂ ਆਪ ਨੇ ਇਹ ਸ਼ਬਦ ਉਚਾਰਨ ਕਰਕੇ ਮੇਰੀ ਮਨੋ-ਕਾਮਨਾ ਪੂਰੀ ਕਰ ਦਿੱਤੀ ਹੈ। ਜੇਕਰ ਏਹੋ 'ਵਰ' ਆਪ ਮੈਨੂੰ ਪਹਿਲੋਂ ਦੇ ਦਿੰਦੇ, ਤਾਂ ਆਪ ਦੇ ਪੁੱਤ੍ਰ ਤਾਂ ਨਾਂ ਮਰਦੇ" ! ਇਸਦੇ ਉੱਤਰ ਵਿਚ ਵਸਿਸ਼ਟ ਜੀ ਨੇ ਕਿਹਾ–ਪੁੱਤ੍ਰਾਂ ਨੇ ਤਾਂ ਮਰਣਾਂ ਸੀ, ਉਨ੍ਹਾਂ ਦੀ ਉਮਰਾ ਹੀ ਏਨੀ ਸੀ, ਉਨ੍ਹਾਂ ਦਾ ਪ੍ਰਾਰਬਦ ਕਰਮ ਮੁੱਕ ਗਿਆ, ਓਹ ਤੁਰਦੇ ਹੋਏ, ਤੁਸੀ ਤਾਂ ਵਿਚ ਕੇਵਲ ਨਮਿੱਤ ਮਾਤ੍ਰ ਹੋਏ ਹੋ ਅਤੇ ਮੁਖਤ ਦੀ 'ਬ੍ਰਹਮ ਹੱਤਯਾ' ਆਪਨੇ ਸਿਰ ਉਤੇ ਲਈ ਹੈ। ਇਹ ਸੁਣਕੇ ਵਿਸ੍ਵਾਮਿਤ੍ਰ ਜੀ ਨੇ ਕਿਹਾ ਭਗਵਨ ! ਮੈਂ ਨਿੱਤ ਗਾਯਤ੍ਰੀ ਪਾਠ ਕਰ ਲੈਂਦਾ ਸਾਂ, ਇਸ ਲਈ ਮੈਨੂੰ ਹੱਤਯਾ ਨਹੀਂ ਲੱਗੀ ਹੈ ! ਵਿਸ੍ਵਾਮਿਤ੍ਰ ਪਾਸੋਂ ਇਹ ਗੱਲ ਸੁਣਕੇ, ਵਸਿਸ਼ਟ ਜੀ ਨੇ ਮਨ ਵਿਚ ਸੋਚਿਆ ਅੱਗੇ ਕਲੂ ਆ ਰਿਹਾ ਹੈ, ਕਲਿਜੁਗ ਦੇ ਜੀਵ ਈਰਖਾ ਤੇ ਵਿਰੋਧ ਦੇ ਪੁਤਲੇ ਹੋਣਗੇ, ਜਿਸ ਨਾਲ ਜਰਾ ਕੂ ਵੱਟ ਹੋਇਆ, ਉਸੇ ਦੇ ਪੁੱਤ੍ਰ-ਭਰਾ ਆਦਿਕਾਂ ਨੂੰ ਮਾਰਕੇ ਆਪ ਗਾਯਤ੍ਰੀ ਪਾਠ ਕਰ ਲਿਆ ਕਰਨਗੇ ਅਤੇ ਪਾਪ ਤੋਂ ਮੁਕਤ ਹੋ ਜਾਯਾ ਕਰਨਗੇ, ਇਸ ਲਈ ਅਜੇਹਾ ਕੰਮ ਕਰਨਾ ਚਾਹੀਦਾ ਹੈ, ਜਿਸ ਕਰਕੇ ਗਾਯਤ੍ਰੀ ਵਿਚ ਪਾਪ-ਨਾਸ ਕਰਨ ਦੀ ਤਾਕਤ ਹੀ ਦੂਰ ਹੋ ਜਾਏ ! ਏਹ ਸੋਚਕੇ ਉਨ੍ਹਾਂ ਨੇ ਗਾਯਤ੍ਰੀ ਮੰਤ੍ਰ ਨਾਲੋਂ 'ਪਾਪ ਨਾਸ਼ਕ ਰਿਖਿ' ਦੂਰ ਕਰ ਦਿੱਤੀ, ਉਹ ਪਾਪ

ਨਾਸਕ ਬਿਧਿ ਵੇਦ ਵਿਚ ਤਾਂ ਹੈ, ਪਰ ਗਾਯਤ੍ਰੀ ਨਾਲ ਨਹੀਂ ਰਹੀ, ਹੁਣ ਉਸ ਬਿਧਿ ਤੋਂ ਬਿਨਾਂ ਇਸ ਵਿਚ ਪਾਪ ਨਾਸ ਕਰਨ ਦੀ ਤਾਕਤ ਨਹੀਂ ਰਹੀ, ਇਸੇ ਭਾਵ ਨੂੰ ਲੈਕੇ ਭਗਤ ਨਾਮਦੇਵ ਜੀ ਨੇ ਕਿਹਾ :–

"ਪਾਂਡੇ ! ਤੁਮਰੀ ਗਾਯਤ੍ਰੀ ਦੇਖੀ ਲੋਧੇ ਕਾ ਖੇਤ ਖਾਤੀ ਥੀ ॥
ਲੈਕਰ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ" ॥

ਅੱਜ ਕਲ ਕੋਈ ੨ ਮਹਾਤਮਾ 'ਪਾਪ ਨਾਸਕ ਬਿਧਿ' ਸਮੇਤ ਗਾਯਤ੍ਰੀ ਪਾਠ ਕਰਦੇ ਹਨ, ਨਹੀਂ ਤਾਂ ਬਹੁਤੇ ਹਮਾਤੜ ਸਾਥੀ ਐਵੇਂ ਇਕੱਲੀ ਗਾਯਤ੍ਰੀ ਪੜ੍ਹਦੇ ਹਨ, ਜਿਸਦਾ ਉਨ੍ਹਾਂ ਨੂੰ ਪੂਰਾ ੨ ਫਲ ਕਿਸੇ ਤਰ੍ਹਾਂ ਭੀ ਮਿਲਣ ਦੀ ਆਸ ਨਹੀਂ ਹੋ ਸੱਕਦੀ।

ਸਿਧਾਂਤ–ਇਸ ਸਾਰਿਆਂ ਪ੍ਰਸੰਗਾਂ ਤੋਂ ਭਾਵ ਏਹੋ ਨਿਕਲਦਾ ਹੈ, ਕਿ ਗਾਯਤ੍ਰੀ ਦਾ ਪਾਠ ਮੁਕਤਿ ਨਹੀਂ ਦੇ ਸਕਦਾ, ਓਹ ਖੰਡਨ ਹੋ ਚੁੱਕੀ ਹੋਈ ਹੈ, ਇਸਦਾ ਭਰੋਸਾ ਛੱਡਕੇ ਹਰਿ ਭਗਤੀ ਕਰੋ, ਜੋ ਲੋਕ ਪ੍ਰਲੋਕ ਦੇ ਸੁਖ ਦੇਣ ਵਾਲੀ ਹੈ ॥



## (੧੦੩) ਚੰਡੂਰ-ਮੁਸਟ ਦੀ ਕਥਾ।

"ਆਪਿ ਅਖਾੜਾ ਪਾਇਦਾ ਪਿਆਰਾ
ਕਰਿ ਵੇਖੈ ਆਪਿ ਚੋਜਾਹਾ ॥
ਕਰਿ ਬਾਲਕ ਰੂਪ ਉਪਾਇਦਾ ਪਿਆਰਾ
ਚੰਡੂਰੁ ਕੰਸੁ ਕੇਸੁ ਮਾਰਾਹਾ" ॥ (ਸੋਰਠਿ ਮ: ੪)

ਇਕ ਸਮੇਂ ਕੰਸ ਨੇ ਵਿਚਾਰ ਕੀਤਾ, ਕਿ ਕਿਸੇ ਭੀ ਉਪਾਉ ਕਰਕੇ ਕ੍ਰਿਸ਼ਨ ਨਹੀਂ ਮੋਇਆ, ਇਸ ਲਈ ਉਸਨੂੰ ਮਥੁਰਾ ਵਿਚ ਬੁਲਵਾਕੇ, ਅਪਨੇ ਹਾਥੀ ਪਾਸੋਂ ਜਾਂ ਚੰਡੂਰ ਆਦਿਕ ਪਹਿਲਵਾਨਾਂ ਪਾਸੋਂ, ਬਹਾਨੇ ਨਾਲ ਮਰਵਾ ਦੇਣਾ ਚਾਹੀਦਾ ਹੈ। ਇਸ ਵਿਚਾਰ ਅਨੁਸਾਰ ਉਸਨੇ ਅਕ੍ਰੂਰ ਨੂੰ ਗੋਕਲ ਭੇਜਿਆ, ਜੋ ਨੰਦ ਕ੍ਰਿਸ਼ਨ ਬਲਦੇਵ ਤੇ ਹੋਰ ਬਹੁਤ ਸਾਰੇ ਗੋਆਲਿਆਂ ਨੂੰ ਨਾਲ ਲੈਕੇ

ਮਥੁਰਾ ਵਿਚ ਪਹੁੰਚ ਗਿਆ, ਇਥੇ ਰਾਜੇ ਦੀ ਸਾਲ-ਗ੍ਰਿਹਾ ਦੇ ਦਿਨ ਦੀ ਖ਼ੁਸ਼ੀ ਮਨਾਈ ਜਾ ਰਹੀ ਸੀ। ਉਸੇ ਖ਼ੁਸ਼ੀ ਦੇ ਸਮੇਂ ਵਿਚ ਹੀ ਨੰਦ ਆਦਿਕਾਂ ਨੂੰ ਬੁਲਾਯਾ ਗਿਆ ਸੀ, ਪਰ ਮਨ ਵਿਚ ਇਰਾਦਾ ਹੋਰ ਸੀ।

ਕ੍ਰਿਸ਼ਨ ਜੀ ਪਾਸੋਂ ਕੋਈ ਗੱਲ ਗੁੱਝੀ ਨਹੀਂ ਸੀ, ਇਸੇ ਲਈ ਉਨ੍ਹਾਂ ਨੇ ਆਉਂਦਿਆਂ ਹੀ ਕੁਵਲੀਆ ਪੀੜ ਮਦ-ਮੱਤ ਹਾਥੀ ਨੂੰ ਮਾਰ ਦਿੱਤਾ ਸੀ। ਜਦ ਹਾਥੀ ਨੂੰ ਮਾਰਕੇ-ਅਖਾੜੇ ਵਿਚ ਗਏ, ਤਾਂ ਚੰਡੂਰ ਪੈਹਲਵਾਨ ਨੇ ਕ੍ਰਿਸ਼ਨ-ਬਲਦੇਵ ਨੂੰ ਕਿਹਾ—''ਹੇ ਨੰਦ ਨੰਦਨ ਤੇ ਬਲਦੇਵ ! ਤੁਸੀ ਬਲਵਾਨ ਮੰਨੇ ਜਾਂਦੇ ਹੋ, ਸਾਡੇ ਰਾਜੇ ਕੰਸ ਨੇ ਸੁਣਿਆਂ ਹੈ ਕਿ ਤੁਸੀ ਮੱਲ-ਯੁੱਧ ਵਿਚ ਭੀ ਨਿਪੁੰਨ ਹੋ। ਇਸ ਲਈ ਤੁਹਾਡਾ ਮੱਲ-ਯੁੱਧ ਵੇਖਨ ਦੇ ਵਾਸਤੇ ਹੀ ਮਹਾਰਾਜ ਨੇ ਤੁਹਾਨੂੰ ਸੱਦਿਆ ਹੈ, ਇਸ ਗੱਲ ਨੂੰ ਸਾਰੇ ਲੋਕੀ ਜਾਣਦੇ ਹਨ ਕਿ ਗੁਆਲੇ ਲੋਕ ਹਰ-ਰੋਜ਼ ਹੱਸਦੇ-ਖੇਡਦੇ ਹੋਏ, ਬਨ ਵਿਚ ਮੱਲ-ਯੁੱਧ (ਘਸੁੰਨ-ਮੁੱਕੀ ਜਾਂ ਸੌਂਚੀ) ਕਰਦੇ ਹੋਏ, ਗਊਆਂ ਨੂੰ ਚਰਾਂਦੇ ਰਹਿੰਦੇ ਹਨ। ਇਸ ਲਈ ਤੁਸੀ ਅਪਨੀ ਭਲਿਆਈ ਦੇ ਵਾਸਤੇ, ਆਓ, ਅਸੀ-ਤੁਸੀ ਮੱਲ-ਯੁੱਧ ਕਰਕੇ ਰਾਜੇ ਦੀ ਇੱਛਾ ਪੂਰੀ ਕਰਕੇ ਉਸਨੂੰ ਪ੍ਰਸੰਨ ਕਰੀਏ''। ਇਸਦੇ ਉੱਤਰ ਵਿਚ ਕ੍ਰਿਸ਼ਨ ਜੀ ਨੇ ਸਮੇਂ ਦੇ ਅਨੁਕੂਲ ਇਸ ਤਰ੍ਹਾਂ ਨਾਲ ਕਿਹਾ—'ਅਸੀ ਇਸ ਭੋਜਪਤਿ ਕੰਸ ਦੀ ਜੰਗਲੀ ਪ੍ਰਜਾ ਹਾਂ, ਸਭ ਤਰ੍ਹਾਂ ਨਾਲ ਇਨ੍ਹਾਂ ਨੂੰ ਪ੍ਰਸੰਨ ਕਰਨਾ ਹੀ ਸਾਡਾ ਕਰਤੱਵਜ ਹੈ, ਰਾਜਾ ਦੀ ਆਗਜ਼ਾ ਨੂੰ ਅਸੀ ਪਰਮ-ਕ੍ਰਿਪਾ ਸਮਝਦੇ ਹਾਂ, ਪਰ ਅਸੀ ਬਾਲਕ ਹਾਂ, ਇਸ ਲਈ ਅਪਨੇ ਜੋੜੇ ਬਾਲਕਾਂ ਨਾਲ ਘੋਲ-ਕਰਕੇ ਮਹਾਰਾਜਾ ਕੰਸ ਨੂੰ ਖੁਸ਼ ਕਰਾਂਗੇ''। ਇਸਦੇ ਉੱਤਰ ਵਿਚ ਚੰਡੂਰ ਨੇ ਕਿਹਾ—'ਜੀ ਹਾਂ, ਤੁਸੀ ਅਤੇ ਮਹਾਬਲੀ ਬਲਦੇਵ, ਬਾਲਕ ਨਹੀਂ ਹੋ। ਤੁਸਾਂ ਹੁਣੇ ੨ ਹੀ ਉਸ ਗਜ-ਰਾਜ ਨੂੰ ਜਿਸ ਵਿਚ ਹਜ਼ਾਰਾਂ ਹੱਥੀਆਂ ਦਾ ਬਲ ਸੀ, ਮਦਮੱਤ ਕੁਵਲੀਆਪੀੜ ਨੂੰ ਸਭਨਾਂ ਦੇ ਸਾਹਮਣੇ ਖੇਡ ਦੀ ਖੇਡ ਵਿਚ ਹੀ ਮਾਰ ਦਿੱਤਾ ਹੈ, ਇਸ ਲਈ ਤੁਸੀ ਦੋਵੇਂ ਭਰਾ ਮਹਾਂ-ਬਲੀ ਹੋ। ਤੁਸੀ ਮੇਰੇ ਨਾਲ ਅਤੇ ਬਲਦੇਵ ਜੀ ਮੁਸ਼੍ਰਿਕ ਨਾਲ ਮੱਲ ਯੁੱਧ ਕਰੋ।

ਚੰਡੂਰ ਦੀ ਏਹ ਗੱਲ ਸੁਣਕੇ, ਦੋਵੇਂ ਮੱਲਾਂ ਨਾਲ ਜੁੱਟ ਪਏ, ਅਖਾੜੇ ਵਿਚ ਇਕੱਠੇ ਹੋਏ ਲੋਕੀ ਤਾਂ ਵਡੀ ਦਿਲਚਸਪੀ ਨਾਲ ਇਨ੍ਹਾਂ ਦਾ ਘੋਲ ਵੇਖ ਰਹੇ ਸਨ, ਪਰ ਕੋਠਿਆਂ ਉਪਰ ਚੜ੍ਹੀਆਂ ਹੋਈਆਂ ਇਸਤ੍ਰੀਆਂ ਇਸ ਘੋਲ ਨੂੰ ਅਯੋਗ ਸਮਝਕੇ ਪਛਤਾਵਾ ਕਰ ਰਹੀਆਂ ਸਨ, ਕਿ ਇਹ ਦੋਵੇਂ ਬਾਲਕ

ਹਨ, ਅਬਲਾਂ-ਸਬਲਾਂ ਦਾ ਘੋਲ ਹੀ ਕੀ ਹੈ ? ਇਹ ਤਾਂ ਕੋਈ ਵੈਰ ਕੱਢਨ ਵਾਸਤੇ, ਇਨ੍ਹਾਂ ਨੂੰ ਮਰਵਾ ਸੁੱਟਨ ਦੇ ਖਿਆਲ ਨਾਲ ਇਨ੍ਹਾਂ ਫਿਟੇ ਹੋਏ ਝੋਟਿਆਂ ਵਰਗੇ ਮੱਲਾਂ ਦੇ ਅੱਗੇ ਵਿਚਾਰੇ ਦੁੱਧ-ਚੁੰਘਦੇ ਬੱਚੇ ਸੁੱਟ ਦਿਤੇ ਹਨ।

ਇਧਰ ਕ੍ਰਿਸ਼ਨ-ਬਲਦੇਵ ਤੇ ਚੰਡੂਰ ਮੁਸ਼੍ਰਿਕ ਤਰ੍ਹਾਂ ੨ ਦੇ ਦਾਉ-ਪੇਚ ਕਰਕੇ ਘੋਲ ਕਰ ਰਹੇ ਸਨ, ਭਗਵਾਨ ਕ੍ਰਿਸ਼ਨ ਜੀ ਦੇ ਬੱਜਰ ਬਰਗੇ ਘਸੁੰਨਾਂ ਨੂੰ ਖਾ ਖਾ ਕੇ ਚੰਡੂਰ ਦੇ ਅੰਗ ਚੂਰ ਹੋ ਗਏ ਅਤੇ ਉਹ ਪੈਰੋ ਪੈਰ ਮਾੜਾ ਹੋਣ ਲੱਗਾ। ਇਕ ਵੇਰੀ ਚੰਡੂਰ ਨੇ ਬੜੇ ਕ੍ਰੋਧ ਨਾਲ ਘਸੁੰਨ ਵੱਟਕੇ ਕ੍ਰਿਸ਼ਨ ਦੀ ਵੱਖੀ ਦੇ ਵਿਚ ਟਿਕਾ ਦਿੱਤਾ, ਪਰ ਜਿਵੇਂ ਸੋਟੀ ਦੀ ਮਾਰ ਹਾਥੀ ਨੂੰ ਨਹੀਂ ਪੋਂਹਦੀ, ਇਵੇਂ ਹੀ ਚੰਡੂਰ ਦੇ ਘਸੁੰਨ ਨਾਲ ਕ੍ਰਿਸ਼ਨ ਜੀ ਦਾ ਕੁਝ ਭੀ ਨਾਂ ਵਿਗੜਿਆ, ਪਰ ਭਗਵਾਨ ਨੇ ਚੰਡੂਰ ਨੂੰ ਦੋਹਾਂ ਹੱਥਾਂ ਨਾਲ ਉਤਾਂਹ ਨੂੰ ਚੁੱਕਕੇ, ਕਈ ਵੇਰੀ ਸਿਰ ਦੇ ਉਤੋਂ ਦੀ ਭੁਆਇਆ ਅਤੇ ਧਰਤੀ ਨਾਲ ਪਟਕਾ ਮਾਰਿਆ। ਜਿਸ ਨਾਲ ਚੰਡੂਰ ਦੇ ਪ੍ਰਾਣ ਤਾਂ ਭੁਆਦਿਆਂ ਹੀ ਉੱਡ ਗਏ ਸਨ, ਪਰ ਧਰਤੀ ਦੀ ਸੱਟ ਵੱਜਦਿਆਂ ਹੀ ਮੁਰਦਾ ਦੇਹ ਫਿੱਸ ਗਈ। ਠੀਕ ਇਸੇ ਵੇਲੇ ਹੀ ਮੁਸ਼੍ਰਿਕ ਨੇ ਬਲਦੇਵ ਨੂੰ ਦੋ ਘਸੁੰਨ ਮਾਰੇ, ਤਾਂ ਮਹਾਬਲੀ ਬਲਦੇਵ ਜੀ ਨੇ ਕੱਸਕੇ ਇਕ ਤਮਾਚਾ ਉਸਦੇ ਮੂੰਹ ਉਤੇ ਜੜ ਦਿੱਤਾ। ਤਮਾਚਾ ਲਗਦਿਆਂ ਹੀ ਉਸਦੇ ਤੋਰ ਭੌਂ ਗਏ, ਗਸ਼ ਖਾਕੇ ਧਰਤੀ ਉਤੇ ਡਿੱਗ ਪਿਆ ਅਤੇ ਉਸਦੇ ਮੂੰਹ ਵਿਚੋਂ ਲਹੂ ਦੇ ਪ੍ਰਨਾਲੇ ਵਗ ਤੁਰੇ, ਜਿਸਦੇ ਨਾਲ ਹੀ ਪ੍ਰਾਣ ਭੀ ਤੁਰਦੇ ਹੋਏ। ਉਸਦੇ ਮਗਰੋਂ 'ਕੂਟ' ਨਾਮ ਦਾ ਮੱਲ ਆਯਾ, ਉਸਨੂੰ ਭੀ ਬਲਦੇਵ ਜੀ ਨੇ ਥਾਂ ਰੱਖਿਆ, ਫੇਰ ਉਸੇ ਵੇਲੇ 'ਸ਼ਲ' ਤੇ 'ਤੋਸ਼ਲ' ਨਾਮ ਦੇ ਦੋ ਮੱਲ ਨਿਕਲੇ, ਜੋ ਸ੍ਰੀ ਕ੍ਰਿਸ਼ਨ ਜੀ ਦੇ ਪੈਰਾਂ ਦੀ ਠੋਕਰਾਂ ਨਾਲ ਹੀ ਸਿਰ ਤੁੜਵਾਕੇ ਜਮ-ਲੋਕ ਨੂੰ ਰਵਾਨਾ ਹੋਏ, ਬਾਕੀ ਦੇ ਬਚੇ ਹੋਏ ਮੱਲ ਅਪਨੇ ਪ੍ਰਾਣ ਲੈਕੇ ਭੱਜ ਗਏ। ਇਸਦੇ ਮਗਰੋਂ ਭਗਵਾਨ ਕ੍ਰਿਸ਼ਨ ਜੀ ਨੇ ਅਪਨੇ ਸਾਥੀ ਗੁਆਲਿਆਂ ਨੂੰ ਅਖਾੜੇ ਵਿਚ ਬੁਲਾਕੇ ਉਨ੍ਹਾਂ ਨਾਲ ਕੁਸ਼ਤੀ ਕਰਨ ਲੱਗੇ ਅਤੇ ਮਗਰੋਂ ਕ੍ਰਿਸ਼ਨ ਗੁਆਲਿਆਂ ਨੇ ਧਮਾਰ ਤੇ ਲੁੱਡੀ ਪਾਈ, ਜਿਸਨੂੰ ਵੇਖਕੇ ਕੰਸ ਤੋਂ ਬਿਨਾਂ ਹੋਰ ਸਾਰੇ ਹੀ ਵਾਹ-ਵਾਹ ਕਰਨ ਲੱਗੇ॥

(੧੦੪) ਚੰਦ੍ਰਮਾ ਦੇ ਕਲੰਕ ਦੀ ਕਥਾ।

## ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ॥
## ਕੁਲ ਜਨ ਮਧੇ ਮਿਲਿਯੋ ਸਾਰਗ ਪਾਨ ਰੇ॥
## ਕਰਮ ਕਰਿ ਕਲੰਕੁ ਮਫੀਟਸਿ ਰੀ॥੧॥

ਭਾਵੇਂ ਚੰਦ੍ਰਮਾ ਸ਼ਿਵਜੀ ਦੇ ਸਿਰ ਉਤੇ ਵੱਸਦਾ ਹੈ, ਗੰਗਾ ਵਿਚ ਇਸ਼ਨਾਨ ਕਰਦਾ ਹੈ, ਉਸਦੀ ਕੁਲ ਵਿਚ ਵਿਸ਼ਨੂ ਨੇ ਜਨਮ ਲਿਆ ਹੈ, ਪਰ ਉਸਦੇ ਕੀਤੇ ਕਰਮ ਦਾ ਕਲੰਕ ਅਮਿਟ ਰਿਹਾ ਹੈ, ਕਿਸੇ ਪਾਸੋਂ ਭੀ ਮਿਟ ਨਹੀਂ ਸੱਕਿਆ–

(੧) ਚੰਦ੍ਰਮਾ ਨੂੰ ਦੱਖ ਪ੍ਰਜਾਪਤਿ ਨੇ ਸ੍ਰਾਪ ਦਿੱਤਾ ਸੀ, 'ਤੈਨੂੰ ਖਈ' ਹੋ ਜਾਵੇ। ਉਸਦਾ ਉਪਾਉ ਭੀ ਉਸਨੇ ਸਾਰੇ ਦੇਵਤਿਆਂ ਦੀ ਸਲਾਹ ਨਾਲ ਕੀਤਾ, ਪਰ ਚੰਦ੍ਰਮਾ ਦਾ ਖਈ ਰੋਗ ਉਸੇ ਤਰ੍ਹਾਂ ਬਣਿਆ ਰਿਹਾ, ਉਪਾਉ ਦਾ ਫਲ ਕੇਵਲ ਏਹੋ ਹੋਯਾ ਜੋ ਮਹੀਨੇ ਵਿਚ ਓਹ ਕੇਵਲ ਇਕੋ ਦਿਨ ਅਪਨੇ ਅਸਲ ਰੂਪ ਨੂੰ ਪ੍ਰਾਪਤ ਹੁੰਦਾ ਹੈ, ਏਹ ਸਾਰੀ ਕਥਾ ਅਸਾਂ ਅਗੇ 'ਦੁਆਦਸ ਸਿਲਾ ਪ੍ਰਸੰਗ' ਵਿਚ 'ਸੋਮਨਾਥ' ਪ੍ਰਕਰਣ ਵਿਚ ਲਿਖ ਚੁੱਕੇ ਹਾਂ, ਉਥੇ ਵੇਖੋ।

(੨) ਚੰਦ੍ਰਮਾ ਬ੍ਰਹਸਪਤਿ ਕੋਲ ਪੜ੍ਹਦਾ ਸੀ, ਬ੍ਰਹਸਪਤਿ ਦੀ ਇਸਤ੍ਰੀ ਚੰਦ੍ਰਮਾ ਦੇ ਰੂਪ ਨੂੰ ਵੇਖਕੇ ਇਸ ਉਤੇ ਮੋਹਿਤ ਹੋ ਗਈ। ਚੰਦ੍ਰਮਾ ਉਸਨੂੰ ਕੱਢ ਕੇ ਲੈ ਗਿਆ। ਬ੍ਰਹਸਪਤਿ ਨੇ ਬਥੇਰੀ ਕੋਸ਼ਸ਼ ਕੀਤੀ, ਪਰ ਚੰਦ੍ਰਮਾ ਨੇ ਕਿਸੇ ਤਰ੍ਹਾਂ ਭੀ ਉਸਦੀ ਵਹੁਟੀ ਨੂੰ ਨਾਂ ਮੋੜਿਆ। ਉਸ ਵੇਲੇ ਬ੍ਰਹਸਪਤਿ ਨੇ ਚੰਦ੍ਰਮਾ ਨੂੰ ਸਰਾਪ ਦਿੱਤਾ, "ਤੇਰਾ ਏਹ ਰੂਪ ਨਾਂ ਰਹੇ" ਜਿਸ ਕਰਕੇ ਉਸ ਦੀਆਂ ਕਲਾਂ ਘਟਨ ਲੱਗ ਗਈਆਂ। ਫੇਰ ਜਦ ਬ੍ਰਹਮਾ ਦੇ ਕਹੇ ਉਤੇ ਚੰਦ੍ਰਮਾ ਨੇ ਬ੍ਰਹਸਪਤਿ ਦੀ ਵਹੁਟੀ ਉਸਨੂੰ ਮੋੜ ਦਿੱਤੀ, ਤਾਂ ਬ੍ਰਹਸਪਤਿ ਨੇ ਪ੍ਰਸੰਨ ਹੋਕੇ ਉਸਨੂੰ ਫੇਰ ਵਰ ਦੇ ਦਿੱਤਾ। ਪਰ ਓਹ ਕਲਾਂ ਦੇ ਘਟਨ ਦਾ ਕਲੰਕ ਨਹੀਂ ਮਿਟਿਆ।

(੩) ਗੋਤਮ ਨੇ ਚੰਦ੍ਰਮਾ ਦਾ ਅਪਰਾਧ ਵੇਖਕੇ, ਇਸਨੂੰ ਗਿੱਲਾ ਪਰਨਾ ਮਾਰਿਆ ਸੀ, ਜੋ ਇਸ ਵਿਚ ਕਾਲੇ ੨ ਦਾਗ਼ ਨਜ਼ਰ ਆਉਂਦੇ ਹਨ। ਇਹ ਸਾਰਾ ਪ੍ਰਸੰਗ ਅਹਿਲਯਾ ਦੇ ਪ੍ਰਸੰਗ ਵਿਚ ਪੜ੍ਹ ਲੌ।



(੧੦੫) ਜਨਮੇਜਾ ਦੀ ਕਥਾ।

# "ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥
# ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ" ॥ (ਪ੍ਰਭਾਤੀ ਮ: ੧)

ਇਕ ਦਿਨ ਜਨਮੇਜਾ ਰਾਜੇ ਨੇ ਬਿਆਸ ਜੀ ਪਾਸੋਂ-ਧਰਮ-ਕਥਾ ਸੁਣਦਿਆਂ ਹੋਯਾਂ-ਪੁੱਛਿਆ—"ਆਪ ਕਹਿੰਦੇ ਹੋ, ਕਿ ਸ੍ਰੀ ਕਿਸ਼ਨ ਜੀ ਪੂਰਨ ਪੁਰਖ ਭਗਵਾਨ ਦਾ ਪੂਰਨ ਅਵਤਾਰ ਸਨ ਅਤੇ ਓਹੋ ਭਗਵਾਨ ਪਾਂਡਵਾਂ ਦੇ ਸਹਾਇਕ ਸਨ, ਫਿਰ ਭਗਵਾਨ ਨੇ ਪਾਂਡਵਾਂ ਨੂੰ ਦੁੱਖ ਪ੍ਰਾਪਤ ਕਿਉਂ ਹੋਣ ਦਿੱਤੇ ? ਜੇ ਭਗਵਾਨ ਦੁਰਯੋਧਨ ਦੀ ਕੁਟਿਲ-ਨੀਤੀ ਨੂੰ ਜਾਣਦੇ ਸਨ, ਤਾਂ ਉਨ੍ਹਾਂ ਨੇ ਪਾਂਡਵਾਂ ਨੂੰ ਸੁਚੇਤ ਹੀ ਕਿਉਂ ਨਾਂ ਕਰ ਦਿੱਤਾ ? ਅਤੇ ਜੇ ਜਾਣਦੇ ਨਹੀਂ ਸਨ, ਤਾਂ ਓਹ ਪੂਰਨ ਅਵਤਾਰ ਹੀ ਕਿਵੇਂ ਹੋਏ" ? ਬਿਆਸ ਜੀ ਨੇ ਉੱਤਰ ਦਿੱਤਾ—ਰਾਜਨ ਭਗਵਾਨ ਸਭ ਕੁਝ ਜਾਣਦੇ ਸਨ, ਪਰ ਭਾਵੀ ਹੀ ਐਸੀ ਸੀ, ਭਾਵੀ ਕਿਸੇ ਤਰ੍ਹਾਂ ਭੀ ਮਿਟ ਨਹੀਂ ਸਕਦੀ। ਜਨਮੇਜੇ ਨੇ ਕਿਹਾ—ਸਾਹਮਣੇ ਖੂਹ ਵੇਖਕੇ, ਕੋਈ ਜਾਣ-ਬੁੱਝਕੇ ਖੂਹ ਵਿਚ ਨਹੀਂ ਡਿੱਗਦਾ। ਜੇ ਪਾਂਡਵਾਂ ਨੂੰ ਪਤਾ ਲੱਗ ਜਾਂਦਾ, ਤਾਂ ਓਹ ਕਦੇ ਭੀ ਜੂਆ ਨਾਂ ਖੇਡਦੇ ਅਤੇ ਨਾਂ ਹੀ ਅਨੇਕ ਤਰ੍ਹਾਂ ਦੇ ਕਸ਼ਟ ਪ੍ਰਾਪਤ ਕਰਦੇ। ਬਿਆਸ ਨੇ ਕਿਹਾ—"ਨਹੀਂ ਰਾਜਨ ! ਜੋ ਹੋਣਾ ਹੋਵੇ, ਓਹ ਜ਼ਰੂਰ ਹੀ ਹੁੰਦਾ ਹੈ। ਚੇਤੇ ਰੱਖ ! ਤੂੰ ਇਕ ਦਾਸੀ ਨੂੰ ਰਾਣੀ ਬਣਾ ਲਏਂਗਾ, ਇਕ ਘੋੜੀ ਉਤੇ ਅਸਵਾਰ ਹੋਕੇ ਸ਼ਿਕਾਰ ਨੂੰ ਜਾਏਂਗਾ, ਜਲ ਦੇ ਕਿਨਾਰੇ ਘੋੜੀ ਨੂੰ ਛੱਡਕੇ ਆਪ ਸੌਂ ਜਾਏਂਗਾ, ਉਸ ਜਲ ਵਿਚੋਂ ਇਕ ਘੋੜਾ ਨਿਕਲੇਗਾ, ਜੋ ਤੇਰੀ ਸਵਾਰੀ ਵਾਲੀ ਘੋੜੀ ਨੂੰ ਲੱਗੇਗਾ, ਜਿਸ ਕਰਕੇ ਤੇਰੀ ਉਸ ਘੋੜੀ ਤੋਂ ਸ਼ਜਾਮ ਕਰਨ ਘੋੜਾ ਪੈਦਾ ਹੋਵੇਗਾ, ਉਸਦਾ ਤੂੰ ਅਸੂਮੇਧ ਯੱਗ ਰਚਾਏਂਗਾ। ਉਸੇ ਸਮੇਂ ਤੇਰੀ ਦਾਸੀ ਤੋਂ ਬਣੀ ਰਾਣੀ ਨੰਗੀ ਹੋ ਜਾਏਗੀ, ਤੂੰ ਗੁੱਸੇ ਵਿਚ ਆਕੇ ਬ੍ਰਾਹਮਾਨਾਂ ਨੂੰ ਜਾਨੋਂ ਹੀ ਮਾਰ ਸੁੱਟੇਂਗਾ, ਜਿਸ ਕਰਕੇ ਤੈਨੂੰ ਕੋੜ੍ਹ ਰੋਗ ਹੋਵੇਗਾ। ਫੇਰ ਤੂੰ ਉਸਦਾ ਉਪਾਉ ਭੀ ਕਰੇਂਗਾ, ਤੇਰਾ ਸਾਰਾ ਕੋੜ੍ਹ ਹਟ ਜਾਏਗਾ, ਤੇਰੇ ਨੱਕ ਚੜ੍ਹਾਉਨ ਨਾਲ

ਨੱਕ ਉਤੇ ਥੋੜਾ ਜਿੰਨਾ ਕੁਸ਼੍ਹ ਰਹਿ ਜਾਏਗਾ, ਉਸਦੇ ਨਾਲ ਹੀ ਤੇਰੀ ਮੌਤ ਹੋਵੇਗੀ" । ਰਾਜਨ ! ਏਹ ਭਾਵੀ ਹੈ ਅਤੇ ਜ਼ਰੂਰ ਹੋਣੀ ਹੈ, ਹੋਵੇਗੀ। ਜੇ ਤੂੰ ਕੋਈ ਤਾਕਤ ਰੱਖਦਾ ਹੈਂ, ਤਾਂ ਮੈਂ ਤੈਨੂੰ ਮੱਤ ਦੇਂਦਾ ਹਾਂ, ਕਿ ਇਕ ਤਾਂ ਤੂੰ ਕਿਸੇ ਦਾਸੀ ਨੂੰ ਰਾਣੀ ਨਾਂ ਬਣਾਈਂ, ਦੂਜਾ ਤੂੰ ਘੋੜੀ ਦੀ ਸਵਾਰੀ ਨਾਂ ਕਰੀਂ, ਤੀਜਾ ਤੂੰ ਦੱਖਣ ਦਿਸ਼ਾ ਵਿਚ ਸ਼ਿਕਾਰ ਨੂੰ ਨਾਂ ਜਾਵੀਂ, ਚੌਥਾ ਤੂੰ ਸ਼ਿਕਾਰ ਵਿਚ ਜਾਕੇ ਜਲ ਦੇ ਕਿਨਾਰੇ ਘੋੜੀ ਨੂੰ ਛੱਡਕੇ ਸ਼ੈਂ ਨਾਂ ਜਾਈਂ। ਪੰਜਵਾਂ ਤੂੰ ਅਸ੍ਵਮੇਧ ਯੱਗ ਨਾਂ ਕਰੀਂ, ਛੇਵਾਂ ਹੰਕਾਰ ਵਿਚ ਆਕੇ ਬ੍ਰਾਹਮਣਾਂ ਨੂੰ ਨਾਂ ਮਾਰੀਂ, ਸੱਤਵਾਂ ਕਥਾ-ਪ੍ਰਸੰਗ ਸੁਣਦਿਆਂ ਹੋਯਾਂ ਕਿਸੇ ਪ੍ਰਸੰਗ ਵਿਚ ਭੀ ਨੱਕ ਚੜ੍ਹਾਕੇ ਨਾਂਹ ਨਾਂ ਕਰੀਂ। ਮੈਂ ਤੈਨੂੰ ਤਾਕੀਦ ਕਰਦਾ ਹਾਂ, ਇਨ੍ਹਾਂ ਕੰਮਾਂ ਤੋਂ ਵਰਜਦਾ ਹਾਂ, ਪਰ ਭਾਵੀ ਜੂ ਅਜੇਹੀ ਹੈ, ਏਹ ਸਾਰੇ ਕੰਮ ਤੂੰ ਕਰਨੇ ਹਨ, ਮੇਰੀ ਗੱਲ ਹੀ ਤੂੰ ਭੁੱਲ ਜਾਏਂਗਾ।

ਬਿਆਸ ਪਾਸੋਂ ਏਹ ਸਿਖਯਾ ਸੁਣਕੇ ਜਨਮੇਜੇ ਨੇ ਕਿਹਾ—ਤੁਸੀਂ ਮੈਨੂੰ ਦੱਸ ਦਿੱਤਾ ਹੈ, ਇਸ ਲਈ ਏਹ ਕੋਈ ਕੰਮ ਭੀ ਮੇਰੇ ਪਾਸੋਂ ਨਹੀਂ ਹੋਵੇਗਾ, ਪਹਿਲੇ ਹੋ ਜਾਂਦਾ, ਤਾਂ ਕੋਈ ਤਅੱਜੁਬ ਨਹੀਂ ਸੀ, ਪਰ ਹੁਣ ਤੁਸਾਂ ਮਨ੍ਹੇ ਕਰ ਦਿੱਤਾ ਹੈ ਅਤੇ ਮੈਨੂੰ ਸਾਰੀ ਗੱਲ ਦਾ ਪਤਾ ਲੱਗ ਗਿਆ ਹੈ, ਇਸ ਲਈ ਮੈਂ ਕਦੇ ਭੀ ਇਨ੍ਹਾਂ ਕੰਮਾਂ ਨੂੰ ਨਹੀਂ ਕਰਾਂਗਾ।

ਸਮਾਂ ਬੀਤ ਗਿਆ, ਇਹ ਗੱਲ ਹੋਈ ਨੂੰ ਦੇਰ ਹੋ ਗਈ। ਇਕ ਦਿਨ ਰਾਜੇ ਜਨਮੇਜੇ ਨੇ ਸੁਣਿਆ ਕਿ ਕਾਂਸ਼ੀ ਦੇ ਰਾਜੇ ਦੇ ਘਰ ਦੋ ਲੜਕੀਆਂ ਬਹੁਤ ਹੀ ਸੁੰਦਰ ਹਨ। ਉਸੇ ਵੇਲੇ ਹੀ ਧਾਵਾ ਕਰ ਦਿੱਤਾ, ਕਾਂਸ਼ੀ ਜਾਕੇ ਜੰਗ ਸ਼ੁਰੂ ਹੋਯਾ, ਰਾਜੇ ਨੇ ਲੜਕੀਆਂ ਦੇਕੇ ਸੁਲਾਹ ਕੀਤੀ। ਰਾਜ ਕੁਮਾਰੀਆਂ ਦੀ ਸੇਵਾ ਵਾਸਤੇ ਇਕ ਦਾਸੀ ਆਈ, ਜੋ ਮਹਾਂ ਸੁੰਦਰੀ ਸੀ, ਉਸਦੀ ਸੁੰਦਰਤਾ ਅੱਗੇ ਰਾਜ-ਕੁਮਾਰੀਆਂ ਮਾਤ ਪੈ ਗਈਆਂ, ਇਕ ਦਿਨ ਰਾਜੇ ਨੇ ਉਸਦੇ ਰੂਪ ਨੂੰ ਵੇਖ ਲਿਆ ਤਾਂ "ਰੂਪੈ ਕਾਮੈ ਦੋਸਤੀ" ਉਸੇ ਵੇਲੇ ਰਾਣੀਆਂ ਭੁੱਲ ਗਈਆਂ। ਰਾਣੀਆਂ ਹੀ ਨਹੀਂ ਭੁੱਲੀਆਂ, ਬਲਕਿ ਬਿਆਸ ਜੀ ਦਾ ਕਹਿਣਾ ਭੀ ਭੁੱਲ ਗਿਆ॥

"ਰੋਵੈ ਜਨਮੇਜਾ ਖੁਇ ਗਇਆ ॥ ਏ੍ਕੀ ਕਾਰਣਿ ਪਾਪੀ ਭਇਆ" ॥ (ਵਾਰ ੧ ਰਾਮਕਲੀ)

ਝੱਟ ਦਾਸੀ ਨੂੰ ਰਾਣੀ ਕਰ ਲਿਆ, ਰਾਤ-ਦਿਨ ਦਾਸੀ ਨਾਲ ਭੋਗ-ਬਿਲਾਸ ਵਿਚ ਬੀਤਨ ਲੱਗਾ, ਰਾਣੀਆਂ ਛੁੱਟੜ ਹੋ ਗਈਆਂ ਤੇ ਦਾਸੀ ਪਟਰਾਣੀ ਹੋ ਗਈ। ਇਕ ਦਿਨ ਸ਼ੈਹਰ ਵਿਚ ਘੋੜਿਆਂ ਦੇ

ਸੁਦਾਗਰ ਆਏ, ਉਨ੍ਹਾਂ ਪਾਸੋਂ ਰਾਜੇ ਨੇ ਇਕ ਘੋੜੀ ਮੁੱਲ ਲੈ ਲਈ ਅਤੇ ਉਸ ਉਤੇ ਸਵਾਰ ਹੋਕੇ ਦੱਖਣ ਦਿਸ਼ਾ ਨੂੰ ਹੀ ਸ਼ਿਕਾਰ ਚਲਾ ਗਿਆ। ਇਕ ਤਲਾਉ ਦੇ ਕਿਨਾਰੇ ਉਤੇ ਸੁੰਦਰ ਛਾਯਾ ਵੇਖਕੇ, ਰਾਜਾ ਥਕੇਵਾਂ ਦੂਰ ਕਰਨ ਲਈ ਬਿਸਰਾਮ ਕਰਨ ਲੱਗਾ, ਉਸਦੇ ਵੇਖਦੇ ੨ ਹੀ ਤਲਾਉ ਵਿਚੋਂ ਇਕ ਘੋੜਾ ਨਿਕਲਿਆ, ਜੋ ਦਰਖ਼ਤ ਨਾਲ ਬੱਧੀ ਹੋਈ ਰਾਜੇ ਦੀ ਘੋੜੀ ਨੂੰ ਆਣ ਲੱਗਾ, ਸਮਾ ਪੂਰਾ ਹੋਣ ਪੁਰ ਉਸ ਘੋੜੀ ਤੋਂ ਸ਼ਯਾਮ ਕਰਣ ਘੋੜਾ ਪੈਦਾ ਹੋਯਾ ਤਾਂ ਉਸ ਅਮੋਲਕ ਯੱਗ ਘੋੜੇ ਨੂੰ ਪ੍ਰਾਪਤ ਕਰਕੇ ਰਾਜੇ ਜਨਮੇਜੇ ਨੇ ਅਸ੍ਵਮੇਧ ਯੱਗ ਸ਼ੁਰੂ ਕਰ ਦਿੱਤਾ। ਯੱਗ ਹੋ ਰਿਹਾ ਸੀ, ਦਾਸੀ ਤੋਂ ਬਣੀ ਰਾਣੀ ਕੋਲ ਬੈਠੀ ਸੀ, ਕਿਸੇ ਸਬਬ ਨਾਲ ਓਹ ਰਾਣੀ ਆਸਨ ਤੋਂ ਉੱਠੀ, ਤਾਂ ਹਵਾ ਦਾ ਇਕ ਅਜੇਹਾ ਬੁੱਲਾ ਆਯਾ, ਜਿਸ ਨਾਲ ਰਾਣੀ ਦੀ ਸਾੜ੍ਹੀ ਦਾ ਹੇਠਲਾ ਪੱਲਾ ਉਤਾਂਹ ਨੂੰ ਉੱਡ ਗਿਆ, ਤਾਂ ਬ੍ਰਾਹਮਣ ਸਭਾ ਵਿਚ ਰਾਣੀ ਨੰਗੀ ਹੋ ਗਈ, ਭਾਵੀ ਨੇ ਬ੍ਰਾਹਮਣ ਕੁਮਾਰਾਂ ਨੂੰ ਹਸਾ ਦਿੱਤਾ। ਪੰਡਿਤਾਂ ਨੂੰ ਹੱਸਦਾ ਵੇਖਕੇ ਤੇ ਰਾਣੀ ਨੂੰ ਸ਼ਰਮਸਾਰ ਹੋਯਾਂ ਵੇਖਕੇ, ਰਾਜੇ ਜਨਮੇਜੇ ਨੂੰ ਕ੍ਰੋਧ ਚੜ੍ਹ ਗਿਆ। ਉਸ ਵੇਲੇ ਬ੍ਰਾਹਮਣਾਂ ਨੂੰ ਮਾਰਨ ਦਾ ਹੁਕਮ ਦਿੱਤਾ ਅਤੇ ਤਲਵਾਰ ਫੜਕੇ ਅਠਾਰਾਂ ਬ੍ਰਾਹਮਣ ਅਪਨੇ ਹੱਥ ਨਾਲ ਝਟਕਾ ਸੁੱਟੇ, ਜਿਸ ਪਾਪ ਕਰਕੇ ਰਾਜੇ ਜਨਮੇਜੇ ਨੂੰ ਕੋੜ੍ਹ ਰੋਗ ਹੋ ਗਿਆ।

ਦੁੱਖ ਵਿਚ ਰੱਬ ਚੇਤੇ ਆਉਂਦਾ ਹੈ, ਹੁਣ ਰਾਜੇ ਦੀ ਭੀ ਅੱਖ ਖੁਲ੍ਹੀ ਫਿਰ ਬਿਆਸ ਆਦਿਕ ਬ੍ਰਾਹਮਣਾਂ ਨੂੰ ਸੱਦਿਆ ਗਿਆ, ਉਨ੍ਹਾਂ ਤੋਂ ਮੁਆਫੀ ਮੰਗੀ, ਦੁੱਖ ਦਾ ਉਪਚਾਰ ਪੁੱਛਿਆ, ਤਾਂ ਸਾਰਿਆਂ ਨੇ ਵਿਚਾਰਕੇ ਕਿਹਾ–ਬਿਆਸ ਮਹਾਰਾਜ ਪਾਸੋਂ ਮਹਾਭਾਰਤ ਦੀ ਕਥਾ ਸੁਣੋ, ਤਦ ਤੁਹਾਡਾ ਦੁੱਖ ਦੂਰ ਹੋ ਜਾਏਗਾ। ਉਸ ਵੇਲੇ ਹੀ ਚਰਨੀ ਪੈਕੇ, ਬਿਆਸ ਜੀ ਪਾਸ ਬੇਨਤੀ ਕੀਤੀ, ਕਿ ਮੈਨੂੰ ਮਹਾਭਾਰਤ ਸੁਣਾਓ। ਬਿਆਸ ਜੀ ਨੇ ਬੇਨਤੀ ਨੂੰ ਪ੍ਰਵਾਨ ਕਰਕੇ ਕਥਾ ਨੂੰ ਇਸ ਤਰ੍ਹਾਂ ਨਾਲ ਅਰੰਭ ਕੀਤਾ–

"ਹੇ ਰਾਜਨ ! ਭਗਵਾਨ ਸੂਰਜ ਦੀ ਕੁਲ ਵਿਚ ਇਕ ਭਰਤ ਨਾਮ ਦੇ ਰਾਜਾ ਹੋਏ ਹਨ, ਜਿਸ ਤੋਂ ਜਗਤ ਦਾ ਨਾਮ 'ਭਾਰਤ ਖੰਡ' ਹੋਯਾ ਹੈ। ਉਸੇ ਕੁਲ ਵਿਚ 'ਰਘੁ' ਰਾਜਾ ਹੋਯਾ ਹੈ, ਜਿਸ ਤੋਂ ਕੁਲ ਦਾ ਨਾਮ 'ਰਘੁ ਕੁਲ' ਪ੍ਰਸਿੱਧ ਹੋ ਗਿਆ। ਫੇਰ ਉਸੇ ਰਘੁ ਕੁਲ ਵਿਚ ਯਦੁ ਰਾਜਾ ਹੋਯਾ, ਜਿਸਤੋਂ ਅੱਗੇ ਜਦ-ਬੰਸ ਕਰਤ ਪਈ। ਉਸ ਜਦ ਬੰਸ ਵਿਚ ਰਾਜਾ ਸੰਤਨ ਹੋਯਾ ਹੈ, ਜਿਸ

ਦੀ ਪਹਿਲੀ ਵਹੁਟੀ ਦਾ ਨਾਮ ਗੰਗਾ ਸੀ, ਉਸਨੇ ਆਪਨੇ ਛੇ ਪੁੱਤ੍ਰ ਨਦੀ ਵਿਚ ਰੁੜ੍ਹਾ ਦਿੱਤੇ, ਸੱਤਵਾਂ ਪੁੱਤ੍ਰ 'ਭੀਸ਼ਮ' ਹੋਯਾ, ਉਸਨੂੰ ਰਾਜੇ ਨਾਂ ਰੋੜ੍ਹਨ ਦਿੱਤਾ। ਤਾਂ ਗੰਗਾ ਪੁੱਤ੍ਰ ਨੂੰ ਛੱਡਕੇ, ਆਪ ਹੀ ਪ੍ਰਵਾਹ ਰੂਪ ਹੋਕੇ ਵਗ ਗਈ, ਰਾਜਾ ਸੰਤਨੂ ਉਸਦੇ ਵਿਯੋਗ ਵਿਚ ਮਹਾਨ ਦੁਖੀ ਹੋਯਾ। ਤਾਂ ਭੀਸ਼ਮ ਨੇ ਆਪਨੀ ਸਾਰੀ ਉਮਰਾ ਬ੍ਰਹਮ ਚਰਜ ਬਿਤਾਉਨ ਦਾ ਪ੍ਰਣ ਕਰਕੇ, ਅਪਣੇ ਪਿਤਾ ਦਾ ਦੂਜਾ ਵਿਆਹ ਸਤਜਵਤੀ (ਜੋਜਨ ਗੰਧਾਰੀ) ਨਾਲ ਕਰਾ ਦਿੱਤਾ ਸੀ। ਜਿਸਤੋਂ ਉਸਦੇ ਘਰ ਚਿਤ੍ਰਾਂਗਧ ਤੇ ਬਚਿਤ੍ਰ ਬੀਰਜ ਨਾਮ ਦੇ ਦੋ ਪੁੱਤ੍ਰ ਪੈਦਾ ਹੋਏ ਸਨ। ਚਿਤ੍ਰਾਂਗਧ ਨੂੰ ਸ਼ਿਕਾਰ ਖੇਡਨ ਗਿਆਂ ਹੋਯਾਂ ਚਿਤਰੱਥ ਨਾਮ ਦੇ ਗੰਧਰਬ ਨੇ ਮਾਰ ਦਿੱਤਾ ਸੀ ਅਤੇ ਬਚਿਤ੍ਰ ਬੀਰਜ ਖਈ ਰੋਗ ਨਾਲ ਮਰ ਗਿਆ ਸੀ।

ਜਦ ਦੋਵੇਂ ਪੁੱਤ੍ਰ ਮਰ ਗਏ, ਦੋਹਾਂ ਦੇ ਘਰ ਉਲਾਦ ਭੀ ਕੋਈ ਨਾਂ ਹੋਈ, ਤਾਂ ਜੋਜਨ ਗੰਧਾਰੀ ਨੇ ਅਪਨੇ ਸਕੁੱਤ੍ਰ (ਭੀਸ਼ਮ) ਨੂੰ ਕਿਹਾ—ਏਹ ਅੰਬਕਾ ਤੇ ਅੰਬਾਲਿਕਾ ਦੋਵੇਂ ਤੇਰੀਆਂ ਭਰਜਾਈਆਂ ਪੁੱਤ੍ਰ ਰਤਨ ਤੋਂ ਹੀਨ ਹਨ, ਇਸ ਕਰਕੇ ਤੇਰੇ ਪਿਤਾ ਦੀ ਕੁਲ ਹੀ ਨਸ਼ਟ ਹੋ ਜਾਏਗੀ, ਤੂੰ ਇਨ੍ਹਾਂ ਤੋਂ ਪੁੱਤ੍ਰ ਪੈਦਾ ਕਰ, ਤਾਂ ਕਿ ਤੇਰੇ ਪਿਤਰ ਸ੍ਵਰਗ ਦੇ ਅਧਿਕਾਰੀ ਹੋਣ, ਤਾਂ ਭੀਸ਼ਮ ਨੇ ਕਿਹਾ—ਮਾਤਾ! ਮੈਂ ਬ੍ਰਹਮਚਰਜ ਦਾ ਪ੍ਰਣ ਕਰ ਚੁੱਕਾ ਹਾਂ ਏਹ ਪ੍ਰਣ ਮੇਰਾ ਕਦੇ ਭੀ ਟੁੱਟ ਨਹੀਂ ਸਕੇਗਾ, ਤੁਸੀ ਕਿਸੇ ਬ੍ਰਾਹਮਣ ਤੋਂ ਇਨ੍ਹਾਂ ਨੂੰ ਬੱਚਾ ਪੈਦਾ ਕਰਾਕੇ ਵੰਸ ਸਥਿਰ ਕਰਾ ਸਕਦੇ ਹੋ! ਇਹ ਸੁਣਕੇ ਸਤਜਵਤੀ ਨੇ ਅਪਨੇ ਪਹਿਲੇ ਪੁੱਤ੍ਰ (ਜੋ ਉਸਨੂੰ ਕੁਆਰਪਣੇ ਵਿਚ ਪਰਾਸਰ ਦੇ ਸਬੰਧ ਤੋਂ ਬੇੜੀ ਵਿਚ ਹੀ ਪੈਦਾ ਹੋਯਾ ਸੀ) ਬਿਆਸ ਨੂੰ ਬੁਲਾਕੇ ਕਿਹਾ—ਪੁੱਤ੍ਰ! ਇਹ ਦੋਵੇਂ ਤੇਰੀਆਂ ਭਰਜਾਈਆਂ ਹਨ ਅਤੇ ਕੁਲ ਨਸ਼ਟ ਹੋ ਰਹੀ ਹੈ, ਤੂੰ ਇਨ੍ਹਾਂ ਨੂੰ ਪੁੱਤ੍ਰ ਦਾਨ ਦੇਹੁ। ਮਾਤਾ ਦਾ ਕਿਹਾ ਮੰਨਕੇ ਬਿਆਸ ਜੀ ਨੇ ਅੰਬਕਾ ਤੋਂ ਧ੍ਰਿਤਰਾਸ਼ਟਰ, ਅੰਬਾਲਿਕਾ ਤੋਂ ਪੰਡੁ ਅਤੇ ਸੁਦੇਸਣਾ ਨਾਮ ਦੀ ਦਾਸੀ ਤੋਂ ਬਿਦਰ ਨੂੰ ਪੈਦਾ ਕੀਤਾ ਸੀ।

ਭੀਸ਼ਮ ਨੇ ਤਿੰਨਾਂ ਨੂੰ ਪਾਲਿਆ, ਪੜ੍ਹਾਯਾ ਅਤੇ ਲਿਖਾਯਾ-ਸਿਖਾਯਾ। ਫੇਰ ਕੁੰਤਿ-ਭੋਜ ਦੀ ਕੰਨਜਾਂ ਕੁੰਤੀ ਅਤੇ ਮਦ੍ਰ ਕੰਨਜਾਂ ਮਾਦ੍ਰੀ ਨਾਲ ਪੰਡੂ ਦਾ, ਗੰਧਾਰ ਦੇਸ ਦੇ ਰਾਜੇ ਦੀ ਕੰਨਜਾਂ ਗੰਧਾਰੀ ਨਾਲ ਧ੍ਰਿਤਰਾਸ਼ਟਰ ਦਾ

ਵਿਆਹ ਕਰ ਦਿੱਤਾ, ਜਿਸਤੋਂ ਦੁਰਜੋਧਨ, ਦੁਹਸਾਨ ਆਦਿ ਸੌ ਪੁੱਤ੍ਰ ਅਤੇ ਇਕ ਕੰਨਜਾਂ ਪੈਦਾ ਹੋਈ ॥

ਪੰਡੂ ਦੇ ਘਰ ਅਜੇ ਕੋਈ ਸੰਤਾਨ ਨਹੀਂ ਹੋਈ ਸੀ, ਕਿ ਉਸਨੇ ਸ਼ਿਕਾਰ ਵਿਚ ਇਕ ਦਿਨ ਇਕ ਹਰਨ-ਜੋ ਹਰਨੀ ਨਾਲ ਸਬੰਧ ਕਰ ਰਿਹਾ ਸੀ-ਨੂੰ ਮਾਰ ਦਿੱਤਾ। ਅਸਲ ਵਿਚ ਓਹ ਹਰਨ ਕਿੰਮਿੰਦ ਰਿਖਿ ਤੇ ਹਰਨੀ ਉਸਦੀ ਇਸਤ੍ਰੀ ਸੀ। ਤੀਰ ਲਗ ਚੁੱਕਾ ਤਾਂ ਮਰਨ ਵੇਲੇ ਉਸਨੇ ਆਦਮੀਆਂ ਦੀ ਬੋਲੀ ਵਿਚ ਸਰਾਪ ਦਿੱਤਾ ਕਿ ਤੂੰ ਮੈਨੂੰ ਇਸਤ੍ਰੀ ਸਬੰਧ ਵੇਲੇ ਤੀਰ ਮਾਰਿਆ ਹੈ, ਇਸ ਲਈ ਤੂੰ ਭੀ ਜਦ ਇਸਤ੍ਰੀ ਦਾ ਸੰਗ ਕਰੇਂਗਾ, ਤਾਂ ਮਰ ਜਾਏਂਗਾ । ਇਹ ਸਰਾਪ ਸੁਣਕੇ ਪੰਡੂ ਉਦਾਸ ਜੇਹਾ ਹੋਕੇ ਘਰ ਨੂੰ ਛੱਡਕੇ ਬਨ ਵਿਚ ਚਲਾ ਗਿਆ ਪਰ ਉਸਦੀਆਂ ਦੋਵੇਂ ਇਸਤ੍ਰੀਆਂ ਭੀ ਨਾਲ ਹੀ ਗਈਆਂ।

ਇਕ ਦਿਨ ਬਨ ਵਾਸੀ ਰਿਖਿ ਸ੍ਵਰਗ ਵੇਖਨ ਨੂੰ ਜਾ ਰਹੇ ਸਨ, ਤਾਂ ਪੰਡੂ ਨੇ ਭੀ ਸ੍ਵਰਗ ਜਾਨ ਦੀ ਇੱਛਾ ਕੀਤੀ, ਜਿਸਤੋਂ ਰਿਖੀਆਂ ਨੇ ਕਿਹਾ—ਚੂੰਕਿ ਤੇਰੇ ਘਰ ਸੰਤਾਨ ਨਹੀਂ ਹੈ, ਇਸ ਲਈ ਤੈਨੂੰ ਸ੍ਵਰਗ ਵਿਚ ਜਾਣ ਦਾ ਅਧਿਕਾਰ ਨਹੀਂ ਹੈ। ਇਹ ਸੁਣਕੇ ਪੰਡੂ ਨੇ ਅਪਨੀਆਂ ਇਸਤ੍ਰੀਆਂ ਨੂੰ ਕਿਸੇ ਬ੍ਰਾਹਮਨ ਤੋਂ ਪੁੱਤ੍ਰ ਪੈਦਾ ਕਰ ਲੈਣ ਦੀ ਆਗਜ਼ਾ ਦੇ ਦਿੱਤੀ. ਤਾਂ ਕੁੰਤੀ ਨੇ ਕਿਹਾ—ਦੁਰਬਾਸਾ ਰਿਖਿ ਨੇ ਮੈਨੂੰ ਮੰਤ੍ਰ ਦਿੱਤੇ ਹੋਏ ਹਨ, ਜਿਨ੍ਹਾਂ ਦੇ ਪ੍ਰਤਾਪ ਨਾਲ ਦੇਵਤੇ ਮਨੁੱਖ ਦੇਹ ਧਾਰਕੇ ਮੇਰੇ ਕੋਲ ਆਉਂਦੇ ਹਨ, ਪੰਡੂ ਨੇ ਉਨ੍ਹਾਂ ਤੋਂ ਪੁੱਤ੍ਰ ਪੈਦਾ ਕਰਨ ਦੀ ਆਗਜ਼ਾ ਦਿੱਤੀ। ਤਾਂ ਕੁੰਤੀ ਨੇ ਧਰਮ ਰਾਜ ਤੋਂ ਯੁਧਿਸ਼ਟਰ ਨੂੰ, ਇੰਦ੍ਰ ਤੋਂ ਅਰਜੁਨ ਨੂੰ ਅਤੇ ਪਵਨ ਤੋਂ ਭੀਮ ਨੂੰ ਪੈਦਾ ਕਰ ਲਿਆ ਅਤੇ ਅਸ੍ਵਨੀ ਕੁਮਾਰ ਤੋਂ ਮਾਦ੍ਰੀ ਨੇ ਨਕੁਲ ਤੇ ਸਹਦੇਵ ਨੂੰ ਪੈਦਾ ਕੀਤਾ। ਇਉਂ ਪੰਡੂ ਦੇ ਪੰਜ ਪੁਤ੍ਰ ਹੋਏ, ਇਕ ਦਿਨ ਬਸੰਤ ਰਿਤੁ ਵਿਚ ਕਾਮ ਪੀੜਤ ਹੋਕੇ ਪੰਡੂ ਨੇ ਮਾਦ੍ਰੀ ਨਾਲ ਸਬੰਧ ਕੀਤਾ ਤਾਂ ਉਸੇ ਵੇਲੇ ਹੀ ਮਰ ਗਿਆ, ਮਾਦ੍ਰੀ ਉਸ ਨਾਲ ਸਤੀ ਹੋ ਗਈ, ਫੇਰ ਉਨ੍ਹਾਂ ਪੰਜਾਂ ਨੂੰ ਕੁੰਤੀ ਨੇ ਹੀ ਪਾਲਿਆ।

ਸਮਾਂ ਪਾਕੇ ਅਰਜੁਨ ਨੇ ਦ੍ਰੋਪਤੀ ਨੂੰ ਸ੍ਵਯੰਬਰ ਵਿਚ ਜਿੱਤ ਲਿਆ, ਤੇ ਮਾਤਾ ਦੀ ਆਗਜ਼ਾ ਮੰਨਕੇ ਪੰਜਾਂ ਨੇ ਉਸਨੂੰ ਵਿਆਹ ਲਿਆ। ਇਕੇਰਾਂ ਪਾਂਡਵਾਂ ਨੇ ਯੱਗ ਰਚਿਆ ਉਸ ਵਿਚ ਮਯ ਦੈਂਤ ਨੇ ਅਨੇਕ ਤਰ੍ਹਾਂ ਦੀ

ਰਚਨਾਂ ਕੀਤੀ, ਜਿਥੇ ਪਾਣੀ ਸੀ, ਉਹ ਸੁੱਕੀ ਧਰਤੀ ਨਜ਼ਰ ਆਵੇ ਅਤੇ ਸੁੱਕੀ ਧਰਤੀ ਦੀ ਜਗ੍ਹਾਂ ਤੇ ਪਾਣੀ ਚਲਦਾ ਨਜ਼ਰ ਆਵੇ। ਅਜੇਹੀ ਜਗ੍ਹਾਂ ਵੇਖਦਿਆਂ ਦੁਰਯੋਧਨ ਧੋਖਾ ਖਾ ਗਿਆ ਤਾਂ ਦ੍ਰੋਪਤੀ ਨੇ ਉਸਨੂੰ 'ਅੰਧ ਕਾ ਅੰਧ' ਕਹਿਕੇ ਮਖੌਲ ਉਡਾਇਆ। ਜਿਸਤੋਂ ਦੁਰਯੋਧਨ ਨੂੰ ਗੁੱਸਾ ਲੱਗਾ ਅਤੇ ਉਸਨੇ ਦ੍ਰੋਪਤੀ ਨੂੰ ਨੰਗਿਆਂ ਕਰਕੇ ਪੱਟਾਂ ਉਤੇ ਬਿਠਾਉਨ ਦਾ ਪ੍ਰਣ ਕਰ ਲਿਆ। ਅਪਨੀ ਪ੍ਰਤੱਗਯਾ ਪੂਰੀ ਕਰਨ ਵਾਸਤੇ ਦੁਰਯੋਧਨ ਨੇ ਯੁਧਿਸ਼ਟਰ ਨੂੰ ਸੱਦਕੇ ਜੂਆ ਖੇਡਨਾ ਸ਼ੁਰੂ ਕੀਤਾ। ਜਿਸ ਵਿਚ ਸਕੁਨ ਨੇ ਛਲ ਪਾਸੇ ਸੁੱਟਕੇ ਯੁਧਿਸ਼ਟ ਪਾਸੋਂ ਦ੍ਰੋਪਤੀ ਸਮੇਤ ਸਭ ਕੁਝ ਦੁਰਯੋਧਨ ਨੇ ਜਿੱਤ ਲਿਆ। ਜੂਏ ਵਿਚ ਹਾਰੀ ਹੋਈ ਦ੍ਰੋਪਤੀ ਨੂੰ ਦੁਹਸਾਸਨ ਕੇਸਾਂ ਤੋਂ ਫੜਕੇ ਸਭਾ ਵਿਚ ਲੈ ਆਯਾ ਅਤੇ ਭਰੀ ਸਭਾ ਵਿਚ ਉਸਨੂੰ ਨੰਗੀ ਕਰਨ ਲੱਗਾ, ਜਿਸਦੀ ਪੈਜ ਭਗਵਾਨ ਕ੍ਰਿਸ਼ਨ ਜੀ ਨੇ ਰੱਖੀ, ਉਸ ਵੇਲੇ ਭੀਮ ਨੇ ਦੁਰਯੋਧਨ ਦੇ ਪੱਟਾਂ ਨੂੰ ਭੰਨ ਸੁੱਟਨ ਅਤੇ ਦੁਹਸਾਸਨ ਦਾ ਢਾਈ ਚੁਲੀਆਂ ਲਹੂ ਪੀਣ ਦਾ ਪ੍ਰਣ ਕਰ ਲਿਆ।

ਜੂਏ ਦੀ ਸ਼ਰਤ ਅਨੁਸਾਰ ਪੰਜੇ ਪਾਂਡਵ ਬਾਰਾਂ ਵਰ੍ਹੇ ਜੰਗਲਾਂ ਵਿਚ ਰਹਿਕੇ, ਤੇਰ੍ਹਵਾਂ ਵਰ੍ਹਾ ਵੈਰਾਟ ਰਾਜ ਵਿਚ ਗੁਪਤ ਰੂਪ ਨਾਲ ਰਹੇ। ਤੇਰਾਂ ਵਰ੍ਹਿਆਂ ਮਗਰੋਂ ਸ੍ਰੀ ਕ੍ਰਿਸ਼ਨ ਜੀ ਉਨ੍ਹਾਂ ਵਲੋਂ ਵਕੀਲ ਹੋਕੇ ਕੈਰਵਾਂ ਕੋਲ ਗਏ, ਤਾਂ ਦੁਰਯੋਧਨ ਨੇ ਕਿਹਾ–ਮੈਂ ਸੂਈ ਦੇ ਨੱਕੇ ਜਿੰਨੀ ਭੀ ਜਗ੍ਹਾਂ ਪਾਂਡਵਾਂ ਨੂੰ ਨਹੀਂ ਦੇਣੀ, ਤਲਵਾਰ ਨਾਲ ਲੈ ਸਕਦੇ ਹਨ, ਤਾਂ ਬੇਸ਼ਕ ਲੈ ਲੈਣ। ਬਸ, ਉਸੇ ਵੇਲੇ ਜੰਗ ਸ਼ੁਰੂ ਹੋ ਪਿਆ, ਜਿਸ ਜੰਗ ਵਿਚ ਭੀਸ਼ਮ, ਦ੍ਰੋਣ, ਕਰਣ, ਸਲਜ, ਧ੍ਰਿਸ਼ਟ ਦ੍ਰੋਣ, ਕ੍ਰਿਪਾਚਾਰਜ ਤੇ ਅਸੁਸਥਾਮਾ ਆਦਿਕ ਕੈਰਵਾਂ ਦੇ ਸੈਨਾਂਪਤੀ ਸਨ ਅਤੇ ਪੰਜਾਂ ਪਾਂਡਵਾਂ ਦੇ ਸਹਾਈ ਸ੍ਰੀ ਭਗਵਾਨ ਕ੍ਰਿਸ਼ਨ ਚੰਦ੍ਰ ਜੀ ਮਨ। ਅੰਤ ਵਿਚ ਭੀਮ ਨੇ ਆਪਨੀ ਪ੍ਰਤੱਗਯਾ ਪੂਰੀ ਕੀਤੀ, ਕੈਰਵ ਰਾਜ ਨਾਸ ਹੋਯਾ ਅਤੇ ਪਾਂਡਵਾਂ ਦੀ ਜਿਤ ਹੋਈ। ਤਦੋਂ ਹੀ ਇਕ ਗੰਧਰਬ ਨਾਲ ਜੰਗ ਹੋਯਾ ਸੀ, ਜਿਸ ਵਿਚ ਭੀਮ ਨੇ ਵੈਰੀ ਦਲ ਦੇ ਹਾਥੀ ਚੁੱਕ ੨ ਕੇ ਅਕਾਸ਼ ਵਿਚ ਭੁਆ ੨ ਕੇ ਉਤਾਂਹ ਨੂੰ ਸੁੱਟੇ ਸਨ, ਜੋ ਅੱਜ ਤਕ ਅਕਾਸ਼ ਵਿਚ ਘੁੰਮ ਰਹੇ ਹਨ, ਧਰਤੀ ਪੁਰ ਨਹੀਂ ਆ ਸੱਕੇ..........................।

ਇਹ ਗੱਲ ਸੁਣਦਿਆਂ ਜਨਮੇਜੇ ਨੇ ਨੱਕ ਚੜ੍ਹਾਕੇ ਕਿਹਾ–"ਕਿੱਡੀ ਵੱਡੀ ਗੱਪ ਮਾਰੀ ਹੈ" ! ਏਨਾਂ ਆਖਦਿਆਂ ਹੀ ਜਨਮੇਜੇ ਦੇ ਨੱਕ ਉਤੇ ਕੋੜ

ਰੁਕ ਗਿਆ ਅਤੇ ਅੰਤ ਚੁਰਾਸੀ ਵਰ੍ਹੇ, ਸੱਤ ਮਹੀਨੇ ਅਤੇ ਚੱਵੀ ਦਿਨ ਰਾਜ ਕਰਕੇ, ਉਸੇ ਨੱਕ ਦੇ ਕੋੜ੍ਹ ਨਾਲ ਮਰ ਗਿਆ ॥

(੧੦੯) ਜਰਾਸੰਧਿ ਦੀ ਕਥਾ।

## "ਜਰਾਸੰਧਿ ਕਾਲ ਜਮੁਨ ਸੰਘਾਰੇ" ॥ (ਗਉੜੀ ਮਃ ੧)

ਭਾਗਵਤ ਵਿਚ ਲਿਖਿਆ ਹੈ, ਬ੍ਰਿਹਤਰਥ ਦੀ ਦੂਜੀ ਰਾਣੀ ਤੋਂ ਮੁਰਦਾ ਪੁੱਤ੍ਰ ਪੈਦਾ ਹੋਯਾ। ਜੇਹੜਾ ਮੁਰਦਾ-ਪੁੱਤ੍ਰ ਜੰਮਿਆ ਸੀ, ਉਸ ਦੀਆਂ ਦੋ ਫਾਂਗਾ ਜੇਹੀਆਂ ਹੀ ਪੈਦਾ ਹੋਈਆਂ ਸਨ, ਰਾਣੀ ਨੇ ਉਨ੍ਹਾਂ ਦੋਹਾਂ ਟੁਕੜਿਆਂ ਨੂੰ ਮਹੱਲ ਤੋਂ ਬਾਹਰ ਸਟਵਾ ਦਿੱਤਾ। ਉਧਰੋਂ 'ਜਰਾ' ਨਾਮ ਦੀ ਰਾਖਸ਼ੀ ਉਸੇ ਵੇਲੇ ਆ ਗਈ, ਉਸਨੇ ਉਨ੍ਹਾਂ ਦੋਹਾਂ ਟੁਕੜਿਆਂ ਨੂੰ ਜੋੜਕੇ ਹੱਥ ਨਾਲ ਦੱਬ ਦਿੱਤਾ ਅਤੇ ਮੂੰਹੋਂ ਕਿਹਾ-"ਜੀਊਂਦਾ ਹੋ, ਜੀਊਂਦਾ ਹੋ" ਓਹ ਬਾਲ ਉਸੇ ਵੇਲੇ ਜੀਊ ਪਿਆ ਅਤੇ ਉਸਦਾ ਨਾਮ ਜਰਾ-ਸੰਧਿ (ਜਰਾ-ਰਾਖਸ਼ਣੀ ਦਾ ਜੋੜਿਆ ਹੋਯਾ) ਪ੍ਰਸਿੱਧ ਹੋ ਗਿਆ।

ਮਹਾਭਾਰਤ ਵਿਚ ਜਰਾ ਸੰਧਿ ਨੂੰ ਮਗਧ ਦੇਸ ਦਾ ਰਾਜਾ ਤੇ ਕੰਸ ਦਾ ਸੌਹੁਰਾ ਲਿਖਿਆ ਦੱਸਿਆ ਹੈ, ਜਦੋਂ ਕੰਸ ਮਾਰਿਆ ਗਿਆ, ਤਾਂ ਇਹ ਅਪਨੀ ਧੀ ਦਾ ਰੋਣਾ-ਪਿੱਟਨਾ ਸੁਣਕੇ ਉਗ੍ਰਸੈਨ ਉਤੇ ਚੜ੍ਹਾਈ ਕਰਕੇ ਆਯਾ। ਕਈ ਵੇਰੀ ਕ੍ਰਿਸ਼ਨ ਜੀ ਨੇ ਇਸਨੂੰ ਭਜਾ ਦਿੱਤਾ। ਕਾਲ ਜਮੁਨ ਭੀ ਇਸੇ ਦੀ ਮਦਦ ਵਾਸਤੇ ਆਯਾ ਸੀ। ਇਸਨੇ ਮਥੁਰਾ ਉਤੇ ਅਠਾਰਾਂ ਹੱਲੇ ਕੀਤੇ ਸਨ ਅਤੇ ਅਠਾਰਾਂ ਵੇਰੀ ਹੀ ਹਾਰਕੇ ਗਿਆ ਸੀ। ਅੰਤ ਯੁਧਿਸ਼੍ਰ ਦੇ ਰਾਜ-ਸੂਆ ਜੱਗ ਦੇ ਵੇਲੇ ਸ੍ਰੀ ਕ੍ਰਿਸ਼ਨ ਜੀ ਅਰਜੁਨ ਅਤੇ ਭੀਮ ਨੂੰ ਨਾਲ ਲੈਕੇ ਜਰਾਸੰਧਿ ਦੀ ਰਾਜਧਾਨੀ ਗਿਰਿਬ੍ਰਜ ਵਿਚ ਗਏ ਸਨ, ਉਥੇ ਹੀ ਭੀਮ ਤੇ ਜਰਾਸੰਧਿ ਦਾ ਦ੍ਵੰਦ ਯੁਧਿ ਹੋਯਾ ਸੀ, ਜਿਸ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਇਸ਼ਾਰੇ ਨੂੰ ਪਾਕੇ ਭੀਮ ਨੇ ਇਸਦੀ ਟੰਗ ਉਤੇ ਅਪਨਾ ਪੈਰ ਰਖਕੇ ਤੇ ਦੂਜੀ ਟੰਗ ਫੜਕੇ ਸੰਧਿ ਤੋਂ ਚੀਰ ਦਿੱਤਾ ਸੀ, ਜਰਾਂ ਦੇ ਜੋੜੇ ਹੋਏ ਦੋਵੇਂ ਟੋਟੇ ਵੱਖੋ ਵੱਖ ਕਰਕੇ ਇਸਦਾ ਨਾਸ ਕਰ ਦਿੱਤਾ ਸੀ, ਜੋੜ ਖੁੱਲ੍ਹੇ ਤੋਂ ਬਿਨਾਂ ਇਸਨੇ ਮਰਨਾ ਹੀ ਨਹੀਂ ਸੀ, ਇਸੇ ਲਈ ਸ੍ਰੀ ਕ੍ਰਿਸ਼ਨ ਜੀ ਨੇ ਤੀਲੇ ਨੂੰ ਚੀਰਕੇ ਭੀਮ ਨੂੰ ਇਸ਼ਾਰਾ ਕੀਤਾ ਸੀ, ਕਿ ਇਸਨੂੰ ਚੀਰ ਸੁੱਟ, ਤਾਂ ਉਸਨੇ ਟੰਗ ਤੇ ਟੰਗ ਧਰਕੇ ਚੀਰ ਦਿੱਤਾ ਸੀ ॥

## (੧੦੭) ਦੁਆਦਸ ਸਿਲ ਦੀ ਕਥਾ।

**"ਜੇ ਓਹੁ ਦੁਆਦਸ ਸਿਲਾ ਪੂਜਾਵੈ ॥**
**ਜੇ ਓਹੁ ਕੂਪ ਤਟਾ ਦੇਵਾਵੈ ॥**
**ਕਰੈ ਨਿੰਦ ਸਭ ਬਿਰਥਾ ਜਾਵੈ ॥ ੧ ॥**
**ਸਾਧ ਕਾ ਨਿੰਦਕੁ ਕੈਸੇ ਤਰੈ ?**
**ਸਰਪਰ ਜਾਨਹੁ ਨਰਕ ਹੀ ਪਰੈ" ॥** (ਗੌਂਡ ਰਵਿਦਾਸ)

ਸ਼ਿਵ ਪੁਰਾਣ ਵਿਚ ਲਿਖਿਆ ਹੈ, ਭਗਵਾਨ ਸ਼ੰਕਰ ਜੀ ਹਰੇਕ ਤੀਰਥ ਉਤੇ ਲਿੰਗ ਸਰੂਪ ਵਿਚ ਵਾਸ ਕਰ ਰਹੇ ਹਨ, ਜਿਥੇ ਕੋਈ ਜਿਸ ਸਰੂਪ ਵਿਚ ਉਨ੍ਹਾਂ ਦੀ ਅਰਾਧਨਾ ਤੇ ਪੂਜਾ ਕਰਦਾ ਹੈ, ਉਥੇ ਹੀ ਲਿੰਗ ਰੂਪ ਪ੍ਰਗਟ ਹੋ ਜਾਂਦੇ ਹਨ, ਉਂਞ ਤਾਂ ਉਨ੍ਹਾਂ ਦੇ ਲਿੰਗ ਸਰੂਪ ਅਸੰਖਾਂ ਹਨ, ਪਰ ਉਨ੍ਹਾਂ ਸਾਰਿਆਂ ਵਿਚੋਂ ਬਾਰਾਂ ਜਯੋਤਿ ਲਿੰਗ ਪ੍ਰਧਾਨ ਹਨ, ਜਿਨ੍ਹਾਂ ਦਾ ਨਿਰਣਾ ਇਉਂ ਹੈ :–

(੧) ਸੋਰਾਸਟ੍ਰ ਦੇਸ (ਕਾਠੀਆਵਾੜ ਗੁਜਰਾਤ) ਵਿਚ 'ਸੋਮਨਾਥ'; (੨) ਸ਼੍ਰੀਸ਼ੈਲ ਪੁਰ 'ਸ੍ਰੀ ਮੱਲਕਾਰਜਨ'; (੩) ਉਜੈਯਨੀ ਵਿਚ 'ਸ੍ਰੀ ਮਹਾਕਾਲ'; (੪) ਓਅੰਕਾਰੇਸ਼੍ਵਰ ਜਾਂ ਅਮਰੇਸ਼੍ਵਰ; (੫) ਬਰਫ਼ ਨਾਲ ਢੱਕੇ ਹੋਏ ਕੇਦਾਰ ਖੰਡ ਵਿਚ 'ਕੇਦਾਰ ਨਾਥ'; (੬) ਡਾਕਿਨੀ ਨਾਮ ਦੀ ਜਗ੍ਹਾਂ ਵਿਚ 'ਸ਼੍ਰੀ ਭੀਮ ਸ਼ੰਕਰ'; (੭) ਕਾਂਸ਼ੀ ਵਿਚ ਸ੍ਰੀ ਵਿਸ਼੍ਵਨਾਥ'; (੮) ਗੁਦਾਵਰੀ ਦੇ ਕੰਢੇ ਪੁਰ 'ਸ੍ਰੀ ਤ੍ਰਯੰਬਕੇਸ਼੍ਵਰ'; (੯) ਚਿਤਾ (ਮਸਾਨ) ਭੂਮਿ ਵਿਚ 'ਵੈਦਜਨਾਥ'; (੧੦) ਦਾਰੁਕਾ ਬਨ ਵਿਚ 'ਸ੍ਰੀ ਨਾਗੇਸ਼੍ਵਰ'; (੧੧) ਸੇਤੁਬੰਧ ਪੁਰ 'ਰਾਮੇਸ਼੍ਵਰ'; ਅਤੇ (੧੨) ਘਸ਼੍ਮੇਸ਼੍ਵਰ। ਏਹ ਬਾਰਾਂ ਜਯੋਤਿ ਲਿੰਗ ਹਨ, ਜਿਨ੍ਹਾਂ ਦਾ ਬਹੁਤ ਮਹਾਤਮ ਹੈ, ਜੋ ਕੋਈ ਨਿੱਤ ਸਵੇਰੇ ਉੱਠਕੇ ਇਨ੍ਹਾਂ ਨਾਮਾਂ ਦਾ ਪਾਠ ਕਰਦਾ ਹੈ, ਉਸਦੇ ਸੱਤ ਜਨਮ ਦੇ ਪਾਪ ਨਾਸ ਹੋ ਜਾਂਦੇ ਹਨ। ਜਿਸ ਕਾਮਨਾਂ ਨੂੰ ਲੈਕੇ ਓਹ ਪਾਠ ਕਰਦਾ ਹੈ, ਉਸ ਸ੍ਰੇਸ਼੍ਰ-ਪੁਰਖ ਦੀ ਓਹ ਕਾਮਨਾ ਸਫਲ ਹੋ ਜਾਂਦੀ ਹੈ, ਇਸ ਵਿਚ ਕੋਈ ਸ਼ੰਕਾ ਨਹੀਂ ਹੈ। ਇਨ੍ਹਾਂ ਦੇ ਦਰਸ਼ਨ ਮਾਤ੍ਰ ਤੋਂ ਪਾਪਾਂ ਦਾ ਨਾਸ ਹੋ ਜਾਂਦਾ ਹੈ, ਜਿਸ ਉਤੇ ਭਗਵਾਨ ਸ਼ੰਕਰ ਪ੍ਰਸੰਨ ਹੁੰਦੇ ਹਨ, ਉਸਦੇ ਪਾਪ ਅਵੱਸ਼ ਨਾਸ਼ ਹੋ ਜਾਂਦੇ ਹਨ ॥ [illegible]

ਭਾਵੇਂ ਸ਼ਿਵ ਪੁਰਾਣ ਵਿਚ ਜਯੋਤਿ ਲਿੰਗਾਂ ਦੇ ਜਪ-ਪੂਜਨ ਦਾ ਮਹਾਨ ਫਲ ਦੱਸਿਆ ਹੈ, ਪਰ ਭਗਤ ਰਵਿਦਾਸ ਜੀ ਫੁਰਮਾਂਦੇ ਹਨ, ਨਿੰਦਾ ਕਰਨ ਵਾਲੇ ਪੁਰਸ਼ ਦਾ 'ਜਯੋਤਿ ਲਿੰਗ' ਪੂਜਨ ਭੀ ਬਿਰਥਾ ਚਲਾ ਜਾਂਦਾ ਹੈ, ਇਕ ਜੋਤਿ ਲਿੰਗ ਦੀ ਪੂਜਾ ਹੀ ਨਹੀਂ, ਭਾਵੇਂ ਬਾਰਾਂ ਜੋਤਿ ਲਿੰਗਾਂ ਦੀ ਪੂਜਾ ਕਰਦਾ ਰਹੇ, ਪਰ ਨਿੰਦਾ ਕਰਨ ਵਾਲੇ ਨੂੰ ਉਨ੍ਹਾਂ ਦਾ ਕੁਝ ਭੀ ਫਲ ਨਹੀਂ ਮਿਲੇਗਾ।

"ਨਿੰਦਕ ਸੋਧ ਸਾਧ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕ ਸਿਧਾਰਿਆ" ॥

ਸਗੋਂ ਰਵਿਦਾਸ ਭਗਤ ਜੀ ਫੁਰਮਾਂਦੇ ਹਨ, ਅਸਾਂ ਚੰਗੀ ਤਰ੍ਹਾਂ ਵਿਚਾਰ ਦ੍ਵਾਰੇ ਸੋਧ ਸਾਧਕੇ ਵੇਖਿਆ ਹੈ, ਕਿ ਨਿੰਦਾ ਕਰਨ ਵਾਲਾ ਪਾਪੀ ਨਰਕਾਂ ਨੂੰ ਗਿਆ ਹੈ।

ਨੋਟ–ਅਸਾਂ ਇਕ ਵੱਖਰੇ ਟ੍ਰੈਕਟ 'ਬਾਰਾਂ ਜਯੋਤਿ ਲਿੰਗ ਦਰਪਣ' ਵਿਚ ਇਨ੍ਹਾਂ ਲਿੰਗਾਂ ਦਾ ਪੂਰਾ ੨ ਵਰਣਨ ਲਿਖਿਆ ਹੈ ਅਤੇ ਨਾਲ ੨ ਤਸਵੀਰਾਂ ਭੀ ਦਿੱਤੀਆਂ ਹਨ, ਇਸ ਟ੍ਰੈਕਟ ਵਿਚ ਦੋ ਦਰਜਨ ਤੋਂ ਵਧੀਕ ਇਕ ਰੰਗੀਆਂ ਤੇ ਦੋ ਰੰਗੀਆਂ ਤਸਵੀਰਾਂ ਹਨ। ਇਥੇ ਅਸੀ ਇਨ੍ਹਾਂ ਦਾ ਸੰਖੇਪ ਨਾਲ ਵਰਣਨ ਕਰਦੇ ਹਾਂ, ਜੋ ਇਸ ਤਰ੍ਹਾਂ ਹੈ :–

## [੧] ਸ੍ਰੀ ਸੋਮਨਾਥ।

ਕਾਠੀਆਵਾੜ ਗੁਜਰਾਤ ਦੇ ਇਲਾਕੇ ਦੇ ਅੰਦਰ ਪ੍ਰਭਾਸ ਖੇਤ੍ਰ ਵਿਚ ਸੋਮਨਾਥ ਦਾ ਮੰਦਰ ਹੈ। ਇਸਦੀ ਪੌਰਾਣਿਕ ਕਥਾ ਇਉਂ ਹੈ, ਕਿ–'ਦੱਖਜ ਪ੍ਰਜਾਪਤੀ ਨੇ ਅਪਨੀਆਂਸਤਾਈ ਲੜਕੀਆਂ ਚੰਦ੍ਰਮਾ ਨੂੰ ਵਿਆਹ ਦਿੱਤੀਆਂ, ਚੰਦ੍ਰਮਾ ਨੇ ਉਨ੍ਹਾਂ ਵਿਚੋਂ ਇਕ 'ਰੋਹਿਣੀ' ਨਾਲ ਪਿਆਰ ਦਾ ਵਰਤਾਵ ਕੀਤਾ, ਬਾਕੀ ਛੱਬੀਆਂ ਨੇ ਪਿਤਾ ਕੋਲ ਆਪਨਾ ਦੁਖ ਰੋਇਆ, ਤਾਂ ਦੱਖਜ ਪ੍ਰਜਾਪਤੀ ਨੇ ਚੰਦ੍ਰਮਾ ਨੂੰ ਬਥੇਰਾ ਸਮਝਾਯਾ-ਬੁਝਾਯਾ, ਪਰ ਉਸਦਾ ਵਤੀਰਾ ਓਹੀ ਰਿਹਾ ਤਾਂ ਦੱਖਜ ਨੇ ਚੰਦ੍ਰਮਾ ਨੂੰ ਸਰਾਪ ਦਿੱਤਾ ਕਿ 'ਤੈਨੂੰ ਖਈ ਹੋ ਜਾਵੇ'। ਚੰਦ੍ਰਮਾ ਨੂੰ ਖਈ ਹੋ ਗਿਆ, ਤਾਂ ਉਸਤੋਂ ਅੰਮ੍ਰਿਤ ਝਰਨਾ ਬੰਦ ਹੋਗਿਆ, ਜਿਸ ਕਰਕੇ ਚਰਾਚਰ ਨੂੰ ਤਕਲੀਫ ਹੋਈ। ਚੰਦ੍ਰਮਾ ਨੇ ਵੀ ਪੁਕਾਰ ਕੀਤੀ ਤਾਂ ਇੰਦ੍ਰਾਦਿਕ ਦੇਵਤੇ ਤੇ ਵਸਿਸ਼ਟ ਆਦਿਕ ਰਿਖੀਆਂ ਨੇ ਬ੍ਰਹਮਾ ਪਾਸੋਂ ਇਸਦੀ ਦੁੱਖ ਨਵਿਰਤੀ ਦਾ ਉਪਾਉ ਪੁੱਛਿਆ, ਤਾਂ ਬ੍ਰਹਮਾ ਨੇ ਕਿਹਾ–ਚੰਦ੍ਰਮਾ ਦੇਵਤਿਆਂ ਨਾਲ ਮਿਲਕੇ ਪ੍ਰਭਾਸ ਤੀਰਥ ਵਿਚ

ਮ੍ਰਿਤੁੰਜਯ ਭਗਵਾਨ ਦੀ ਅਰਾਧਨਾ ਕਰੇ, ਜੋ ਉਸ ਵੇਲੇ ਜਾਰੀ ਕੀਤੀ ਗਈ। ਦਸ ਕ੍ਰੋੜ ਮ੍ਰਿਤੁੰਜਯ ਮਹਾਂ ਮੰਤ੍ਰ ਦਾ ਜਪ ਕੀਤਾ ਗਿਆ ਛੇ ਮਹੀਨੇ ਤੱਕ ਜਪ ਤੇ ਪੂਜਨ ਹੁੰਦਾ ਰਿਹਾ। ਤਦ ਭਗਵਾਨ ਸ਼ਿਵ ਪ੍ਰਗਟ ਹੋਏ, ਉਨ੍ਹਾਂ ਨੇ ਚੰਦ੍ਰਮਾ ਨੂੰ ਅਮਰ ਪਦਵੀ ਦਿੱਤੀ ਅਤੇ ਕਿਹਾ—ਪੰਦ੍ਰਾਂ ਦਿਨ ਤੂੰ ਘਟੇਂਗਾ, ਫੇਰ ਪੰਦ੍ਰਾਂ ਦਿਨ ਵਧੇਂਗਾ, ਮਹੀਨੇ ਵਿਚ ਇਕ ਦਿਨ ਪਹਿਲੇ ਵਰਗਾ ਹੀ ਪੂਰਨ ਹੋ ਜਾਯਾ ਕਰੇਂਗਾ। ਇਸ ਤਰ੍ਹਾਂ ਚੰਦ੍ਰਮਾ ਕਲਾ-ਹੀਨ, ਕਲਾ-ਧਾਰ ਅਤੇ ਕਲਾ-ਯੁਕ੍ਤ ਹੋ ਗਿਆ ਤੇ ਸਾਰੇ ਸੰਸਾਰ ਵਿਚ ਕਿਰਣਾਂ ਦ੍ਵਾਰੇ ਅੰਮ੍ਰਿਤ ਵਰਸਾਉਨ ਲੱਗਾ। ਮਗਰੋਂ ਚੰਦ੍ਰਮਾ ਆਦਿਕ ਦੇਵਤਿਆਂ ਦੀ ਪੁਕਾਰ ਸੁਣਕੇ, ਭਗਵਾਨ ਸ਼ਿਵ ਭਵਾਨੀ ਦੇ ਸਮੇਤ ਭਗਤਾਂ ਦੇ ਉਧਾਰ ਵਾਸਤੇ ਜੋਤਿ ਲਿੰਗ ਦੇ ਸਰੂਪ ਵਿਚ ਉਥੇ ਨਿਵਾਸ ਕਰਨ ਲੱਗੇ।

## [੨] ਸ੍ਰੀ ਮੱਲਕਾਰਜਨ।

ਇਲਾਕਾ ਮਦ੍ਰਾਸ ਦੇ ਕ੍ਰਿਸ਼ਨਾ ਜ਼ਿਲੇ ਵਿਚ ਅਤੇ ਕ੍ਰਿਸ਼ਨਾ ਨਦੀ ਦੇ ਕੰਢੇ ਉਤੇ ਸ਼੍ਰੀ ਸ਼ੈਲ ਪਹਾੜ ਹੈ, ਜਿਸ ਨੂੰ ਦੱਖਣ ਦਾ ਪਹਾੜ ਕੈਲਾਸ਼ ਕਹਿੰਦੇ ਹਨ, ਇਸ ਉਤੇ 'ਸ੍ਰੀ ਮੱਲਕਾਰਜਨ' ਹੈ, ਜਿਸਦੀ ਪੌਰਾਣਿਕ ਕਥਾ ਇਉਂ ਹੈ— ਇਕ ਵੇਰੀ ਗਣੇਸ਼ ਤੇ ਸ੍ਵਾਮਿਕਾਰਤਿਕ ਦੋਵੇਂ ਭਰਾ ਲੜਨ ਲੱਗ ਪਏ, ਗਣੇਸ਼ ਕਹਿੰਦਾ ਪਹਿਲੋਂ ਮੇਰਾ ਵਿਆਹ ਹੋਵੇ ਤੇ ਸ੍ਵਾਮਿਕਾਰਤਿਕ ਕਹਿੰਦਾ ਮੇਰਾ, ਸ਼ਿਵਜੀ ਨੇ ਝਗੜਾ ਨਬੇੜਨ ਲਈ ਕਿਹਾ—ਪ੍ਰਿਥਵੀ ਦੀ ਪ੍ਰਕ੍ਰਮਾ ਕਰਕੇ ਜੇਹੜਾ ਪਹਿਲੋਂ ਇਥੇ ਆਵੇਗਾ, ਉਸਦਾ ਵਿਵਾਹ ਪਹਿਲੇ ਹੋਵੇਗਾ। ਸ੍ਵਾਮਿਕਾਰਤਿਕ ਪ੍ਰਿਥਵੀ ਦੀ ਪ੍ਰਕਰਮਾਂ ਲਈ ਉੱਠ ਦੌੜਿਆ, ਪਰ ਗਣੇਸ਼ ਨੇ ਮਾਤਾ-ਪਿਤਾ ਨੂੰ ਆਸਨ ਉਤੇ ਬਿਠਾਕੇ ਉਨ੍ਹਾਂ ਦੀਆਂ ਸੱਤ ਪ੍ਰਕ੍ਰਮਾ ਕਰ ਲਈਆਂ, ਕਿਉਂਕਿ ਰੁਦ੍ਰ-ਪੰਡ ਵਿਚ ਲਿਖਿਆ ਹੈ ਕਿ 'ਮਾਤਾ-ਪਿਤਾ ਦੀਆਂ ਸੱਤ ਪ੍ਰਕਰਮਾਂ ਕਰਨ ਵਾਲਾ ਪ੍ਰਿਥਵੀ ਪ੍ਰਕਰਮਾਂ ਦਾ ਫਲ ਪਾਉਣ ਦਾ ਅਧਿਕਾਰੀ ਹੈ'। ਇਸ ਲਈ ਸ਼ਿਵ-ਪਾਰਬਤੀ ਨੇ ਵਿਸ਼੍ਵ ਰੂਪ ਪ੍ਰਜਾਪਤਿ ਦੀ ਸਿੱਧਿ ਤੇ ਬੁੱਧਿ ਨਾਮ ਦੀਆਂ ਦੋਹਾਂ ਲੜਕੀਆਂ ਨਾਲ ਗਣੇਸ਼ ਦਾ ਵਿਆਹ ਕਰ ਦਿੱਤਾ। ਸ੍ਵਾਮਿ-ਕਾਰਤਿਕ ਦੇ ਘਰ ਮੁੜਕੇ ਆਉਣ ਤੋਂ ਪਹਿਲੇ ਗਣੇਸ਼ ਦੇ ਘਰ ਸਿਧਿ ਦੇ ਗਰਭ ਤੋਂ 'ਖੇਮ' ਅਤੇ ਬੁਧਿ ਦੇ ਗਰਭ ਤੋਂ 'ਲਾਭ' ਦੋ ਪੁੱਤ੍ਰ ਭੀ ਹੋ ਗਏ। ਜਦ ਸ੍ਵਾਮਿਕਾਰਤਿਕ ਨੂੰ ਨਾਰਦ ਜੀ ਦੇ ਰਾਹੀਂ ਇਹ ਸਾਰਾ ਸਮਾਚਾਰ ਮਲੂਮ

ਹੋਯਾ ਤਾਂ ਓਹ ਮਾਤਾ-ਪਿਤਾ ਨਾਲ ਗੁੱਸੇ ਹੋਕੇ 'ਕ੍ਰੌਂਚ ਪਰਬਤ' ਉਤੇ ਚਲੇ ਗਏ। ਮਗਰੋਂ ਮਾਤਾ-ਪਿਤਾ ਉਨ੍ਹਾਂ ਨੂੰ ਮਨਾਉਨ ਲਈ ਉਥੇ ਗਏ। ਪਰ ਓਹ ਮਾਤਾ-ਪਿਤਾ ਦੇ ਉਥੇ ਔਣ ਦੀ ਖਬਰ ਸੁਣਕੇ, ਉਥੋਂ ਭੀ ਤਿੰਨ ਜੋਜਨ ਹੋਰ ਅਗਾਂਹ ਚਲੇ ਗਏ। ਕ੍ਰੌਂਚ ਪਰਬਤ ਉਤੇ ਪੁੱਜਕੇ ਸ਼ਿਵ ਸ਼ੰਕਰ ਜਯੋਤਿ ਲਿੰਗ ਦੇ ਰੂਪ ਵਿਚ ਪ੍ਰਗਟ ਹੋਏ, ਤਦ ਤੋਂ 'ਮੱਲਕਾਰਜਨ' ਜਯੋਤਿ ਲਿੰਗ ਦੇ ਨਾਮ ਨਾਲ ਮਸ਼ਹੂਰ ਹੈ॥

ਨੋਟ–ਇਕ ਹੋਰ ਕਥਾ ਭੀ ਪ੍ਰਗਟ ਹੋਣ ਦੀ ਕਹਿੰਦੇ ਹਨ, ਜੋ ਅਸਾਂ ਟ੍ਰੈਕਟ ਵਿਚ ਲਿਖ ਰਖੀ ਹੈ।

## [੩] ਸ੍ਰੀ ਮਹਾਕਾਲੇਸ਼੍ਵਰ।

ਮਾਲਵ ਦੇਸ ਦੇ ਵਿਚਾਲੇ ਛਿਪ੍ਰਾ ਨਦੀ ਦੇ ਕੰਢੇ ਉਤੇ ਉਜੱਯਨੀ ਜਾਂ ਅਵੰਤਿਕਾ ਪੁਰੀ ਵਿਚ ਤੀਜਾ ਜਯੋਤਿ ਲਿੰਗ ਹੈ, ਜਿਸਦੀ ਪੌਰਾਣਿਕ ਕਥਾ ਇਸ, ਤਰ੍ਹਾਂ ਨਾਲ ਹੈ :–

"ਕਿਸੇ ਸਮੇਂ ਇਸੇ ਹੀ ਅਵੰਤਿਕਾ ਪੁਰੀ ਵਿਚ ਇਕ ਸ਼ਿਵ ਭਗਤ ਬ੍ਰਾਹਮਣ ਰਹਿੰਦਾ ਸੀ, ਜੋ ਅਗਨਿ ਹੋਤ੍ਰੀ ਅਤੇ ਵੇਦ ਪਾਠੀ ਸੀ। ਉਸਦੇ ਦੇਵ ਪ੍ਰਿਯ, ਵਿਪ੍ਰ ਮੇਧਾ, ਸੁਕ੍ਰਿਤ ਅਤੇ ਸੁਬ੍ਰਤ ਨਾਮ ਦੇ ਚਾਰ ਪੁਤ੍ਰ ਸਨ। ਇਸ ਦੀ ਸ਼ਿਵ ਭਗਤੀ ਦਾ ਝੰਡਾ ਝੂਲ ਰਿਹਾ ਸੀ। ਉਨ੍ਹਾਂ ਦੀ ਕੀਰਤਿ ਸੁਣਕੇ– ਇਕ ਮਹਾਂ ਮਦ-ਅੰਧ ਦੂਖਣ ਨਾਮ ਦਾ ਅਸੁਰ, ਜਿਸਨੇ ਬ੍ਰਹਮਾ ਤੋਂ ਵਰ ਪ੍ਰਾਪਤ ਕੀਤਾ ਹੋਯਾ ਸੀ ਤੇ ਰਤਨ ਮਾਲ ਪਰਬਤ ਉਤੇ ਰਹਿੰਦਾ ਸੀ, ਅਪਨੇ ਦਲ ਬਲ ਸਮੇਤ ਚੜ੍ਹ ਆਇਆ। ਲੋਕਾਂ ਵਿਚ ਤ੍ਰਾਹਿ ਤ੍ਰਾਹਿ ਮਚ ਗਈ। ਆਖ਼ਿਰ ਉਸ ਬ੍ਰਾਹਮਨ ਦੀ ਸ਼ਿਵ-ਭਗਤੀ ਦੇ ਪ੍ਰਤਾਪ ਕਰਕੇ ਭਗਵਾਨ ਭੂਤ-ਭਾਵਨ ਪ੍ਰਗਟ ਹੋ ਗਏ ਅਤੇ ਇਕ 'ਹੁੰਕਾਰੇ' ਨਾਲ ਉਨ੍ਹਾਂ ਨੇ ਉਸ ਦੈਂਤ ਨੂੰ ਇਸ ਦੁਨੀਆਂ ਤੋਂ ਵਿਦਾ ਕਰ ਦਿੱਤਾ ਅਤੇ ਮਗਰੋਂ ਲੋਕਾਂ ਦੇ ਭਲੇ ਵਾਸਤੇ ਭਗਵਾਨ ਸ਼ਿਵ ਨੇ ਸਦਾ ਲਈ ਇਥੇ ਹੀ ਨਿਵਾਸ ਕਰ ਲਿਆ, ਉਸ ਬ੍ਰਾਹਮਨ ਨੂੰ ਵਰ ਦਾਨ ਦੇਕੇ ਪ੍ਰਤੱਖ ਰੂਪ ਤੋਂ ਅੰਤਰ ਧਯਾਨ ਹੋ ਗਏ। ਤਦ ਤੋਂ ਹੀ ਓਹ ਲਿੰਗ ਰੂਪ ਵਿਚ ਇਥੇ ਸਦਾ ਬਿਰਾਜਮਾਨ ਰਹਿੰਦੇ ਹਨ। ਜਯੋਤਿ ਲਿੰਗ ਦੇ ਕੋਲ ਹੀ ਮਾਤਾ ਪਾਰਬਤੀ ਅਤੇ ਗਣੇਸ਼ ਜੀ ਦੀਆਂ ਮੂਰਤਾਂ ਹਨ। ਭਗਵਾਨ

ਸ਼ਿਵ ਉਥੇ ਭਯੰਕਰ 'ਹੁੰਕਾਰ' ਨਾਲ ਪ੍ਰਗਟ ਹੋਏ ਸਨ, ਇਸ ਲਈ ਉਨ੍ਹਾਂ ਦਾ ਨਾਮ ਮਹਾਂ ਕਾਲ ਪੈ ਗਿਆ ਸੀ।

ਨੋਟ—ਇਕ ਹੋਰ ਕਥਾ ਭੀ ਪੁਰਾਣਾਂ ਵਿਚ ਲਿਖੀ ਵੇਖੀ ਜਾਂਦੀ ਹੈ, ਜੋ ਅਸਾਂ 'ਟ੍ਰੈਕਟ ਬਾਰਾਂ ਜਯੋਤਿ ਲਿੰਗ ਦਰਪਣ' ਵਿਚ ਲਿਖ ਦਿੱਤੀ ਹੋਈ ਹੈ॥

## [੪] ਓਅੰਕਾਰੇਸ਼੍ਵਰ-ਅਮਲੇਸ਼੍ਵਰ।

ਬਾਰਾਂ ਜਯੋਤਿ ਲਿੰਗਾਂ ਵਿਚ ਓਅੰਕਾਰੇਸ਼੍ਵਰ ਤਾਂ ਗਿਣਿਆ ਜਾਂਦਾ ਹੈ, ਪਰ ਉਸਦੇ ਨਾਲ 'ਅਮਲੇਸ਼੍ਵਰ' ਦਾ ਨਾਮ ਭੀ ਲਿਆ ਜਾਂਦਾ ਹੈ। ਨਾਮ ਹੀ ਨਹੀਂ ਬਲਕਿ ਦੋਹਾਂ ਦੀ ਹੋਂਦ ਹੀ ਵੱਖੋ ਵੱਖ ਹੈ, ਅਮਲੇਸ਼੍ਵਰ ਦਾ ਮੰਦਰ ਨਰਬਦਾ ਦੇ ਦੱਖਣ ਵਾਲੇ ਕੰਢੇ ਦੀ ਵਸਤੀ ਹੈ, ਪਰ ਦੋਹਾਂ ਦੀ ਗਿਣਤੀ ਇਕੱਠੀ ਕੀਤੀ ਗਈ ਹੈ। ਇਸ ਦੀ ਕਥਾ ਇਉਂ ਹੈ—"ਇਕ ਵੇਰੀ ਵਿੰਧਯ ਪਰਬਤ ਨੇ ਪਾਰਥਿਵ ਅਰਚਨ ਸਹਿਤ ਓਅੰਕਾਰ ਨਾਥ ਦੀ ਛੇ ਮਹੀਨੇ ਤੱਕ ਵਿਕਟ ਅਰਾਧਨਾ ਕੀਤੀ, ਜਿਸ ਕਰਕੇ ਪ੍ਰਸੰਨ ਹੋਕੇ ਸ਼ਿਵਜੀ ਮਹਾਰਾਜ ਪ੍ਰਗਟ ਹੋਏ ਅਤੇ ਉਸਨੂੰ ਮਨ ਭਾਉਂਦਾ ਵਰ ਦਿੱਤਾ। ਉਸੇ ਵੇਲੇ ਸਾਰੇ ਦੇਵਤੇ ਅਤੇ ਰਿਖੀ ਗਣ ਜਿਨ੍ਹਾਂ ਦੀ ਪ੍ਰਾਰਥਨਾ ਪ੍ਰਵਾਨ ਕਰਕੇ ਆਪ ਨੇ 'ਓਅੰਕਾਰ' ਨਾਮ ਵਾਲੇ ਲਿੰਗ ਦੇ ਦੋ ਹਿੱਸੇ ਕਰ ਦਿੱਤੇ। ਇਨ੍ਹਾਂ ਵਿਚੋਂ ਇਕ ਵਿਚ ਆਪ ਪ੍ਰਣਵ ਰੂਪ ਨਾਲ ਬਿਰਾਜੇ, ਜਿਸ ਕਰਕੇ ਉਸਦਾ ਨਾਮ 'ਓਅੰਕਾਰੇਸ਼੍ਵਰ' ਪੈ ਗਿਆ ਅਤੇ ਪਾਰਥਿਵ ਲਿੰਗ ਤੋਂ ਜੋ ਪ੍ਰਗਟ ਹੋਏ ਸਨ, ਓਹ ਅਮਰੇਸ਼੍ਵਰ (ਪਰਮੇਸ਼੍ਵਰ) ਨਾਮ ਨਾਲ ਪ੍ਰਸਿੱਧ ਹੋਏ॥

ਨੋਟ—ਟ੍ਰੈਕਟ ਵਿਚ ਹੋਰ ਭੀ ਬਹੁਤ ਸਾਰਾ ਰਹਸਯ ਪੂਰਨ ਵਰਣਨ ਹੈ, ਅਵੱਸ਼ ਪੜ੍ਹੋ।

## [੫] ਸ੍ਰੀ ਕੇਦਾਰ ਨਾਥ।

ਉੱਤਰਾ ਖੰਡ ਵਿਚ ਬੱਦਰੀ ਨਾਥ ਅਤੇ ਕੇਦਾਰ ਨਾਥ—ਏਹ ਦੋ ਪ੍ਰਧਾਨ ਤੀਰਥ ਹਨ, ਇਨ੍ਹਾਂ ਦਾ ਸੰਖੇਪ ਇਤਿਹਾਸ ਇਸ ਤਰ੍ਹਾਂ ਹੈ, ਕਿ "ਹਿਮਾਲਯ ਦੀ ਕਿਦਾਰ ਚੋਟੀ ਉਤੇ ਵਿਸ਼ਨੂ ਦੇ ਅਵਤਾਰ ਮਹਾ ਤਪਸ੍ਵੀਰ ਸ੍ਰੀ ਨਰ ਅਤੇ ਨਾਰਾਇਣ ਤਪੱਸਯਾ ਕਰਦੇ ਸਨ, ਉਨ੍ਹਾਂ ਦੀ ਅਰਾਧਨਾ ਨਾਲ ਪ੍ਰਸੰਨ ਹੋਕੇ ਭਗਵਾਨ ਸ਼ੰਕਰ ਨੇ ਪ੍ਰਤੱਖ ਦਰਸ਼ਨ ਦਿੱਤੇ। ਫੇਰ ਉਨ੍ਹਾਂ ਦੀ ਪ੍ਰਾਰਥਨਾ

ਪ੍ਰਵਾਨ ਕਰਕੇ ਸਦਾ ਲਈ ਉਥੇ ਜਯੋਤਿ ਲਿੰਗ ਸਰੂਪ ਵਿਚ ਵਾਸ ਕਰਨ ਦਾ ਵਰ ਦਾਨ ਦਿੱਤਾ।

## [੬] ਭੀਮ ਸ਼ੰਕਰ।

ਉਪਰ ਵਾਲੇ ਸ਼ਿਵ ਪੁਰਾਣ ਦੇ ਸ਼ਲੋਕਾਂ ਵਿਚ 'ਡਾਕਿਨਜਾਂ ਭੀਮ ਸ਼ੰਕਰਮ੍' ਪਦ ਆਯਾ ਹੈ, ਪਰ ਡਾਕਿਨੀ ਨਾਮ ਦੇ ਨਗਰ ਦਾ ਤਾਂ ਕੋਈ ਪਤਾ ਨਹੀਂ ਮਿਲਦਾ, ਇਸ ਗੱਲ ਦਾ ਨਿਰਣਾ 'ਟ੍ਰੈਕਟ' ਵਿਚ ਪੜ੍ਹੋ। ਇਥੇ ਅਸੀ ਸ਼ਿਵ ਪੁਰਾਣ ਦੀ ਇਕ ਹੋਰ ਕਥਾ ਦੇ ਅਧਾਰ ਪੁਰ 'ਭੀਮ ਸ਼ੰਕਰ' ਜੋਤਿ ਲਿੰਗ ਨੂੰ ਆਸਾਮ ਇਲਾਕੇ ਦੇ ਕਾਮ ਰੂਪ ਜ਼ਿਲੇ ਵਿਚ ਗੋਹਾਟੀ ਦੇ ਕੋਲ ਬ੍ਰਹਮ ਪੁਰ ਪਹਾੜੀ ਉਤੇ ਮੰਨਕੇ, ਉਸਦੀ ਕਥਾ ਲਿਖਦੇ ਹਾਂ, ਜੋ ਇਸ ਤਰ੍ਹਾਂ ਹੈ :–

'ਕਾਮ ਰੂਪ ਦੇਸ' ਵਿਚ ਇਕ ਮਹਾ ਪ੍ਰਤਾਪੀ ਸ਼ਿਵ ਭਗਤ 'ਕਾਮ ਰੂਪੇਸ਼੍ਵਰ' ਨਾਮ ਦਾ ਰਾਜਾ ਹੋ ਗੁਜ਼ਰਿਆ ਹੈ। ਓਹ ਸਦਾ ਹੀ ਸ਼ਿਵਜੀ ਦੇ ਪਾਰਥਿਵ ਪੂਜਨ ਵਿਚ ਲਿਵ-ਲੀਨ ਰਹਿੰਦਾ ਸੀ। ਉਨ੍ਹਾਂ ਦਿਨਾਂ ਵਿਚ ਹੀ ਉਥੇ 'ਭੀਮਾ' ਨਾਮ ਦਾ ਇਕ ਮਹਾਂ ਰਾਖਸ਼ ਪ੍ਰਗਟ ਹੋਯਾ, ਓਹ ਧਰਮ ਉਪਾਸ਼ਕਾਂ ਨੂੰ ਡਰ-ਦੁੱਖ ਦੇਣ ਲੱਗਾ। ਕਾਮਰੂਪੇਸ਼੍ਵਰ ਦੀ ਸ਼ਿਵ-ਭਗਤੀ ਦੀ ਪ੍ਰਸਿੱਧੀ ਸੁਣਕੇ, ਓਹ ਉਥੇ ਭੀ ਆਣ ਗੱਜਿਆ ਅਤੇ ਸਮਾਧੀ ਲਗਾਕੇ ਬੈਠੇ ਹੋਏ ਰਾਜੇ ਨੂੰ ਲਲਕਾਰਕੇ ਅਤੇ ਤਲਵਾਰ ਚਮਕਾਉਂਦਾ ਹੋਯਾ ਕਹਿਣ ਲੱਗਾ–ਹੇ ਦੁਸ਼੍ਟ! ਛੇਤੀ ਦੱਸ ਕੀ ਕਰ ਰਿਹਾ ਹੈਂ ? ਨਹੀਂ ਤਾਂ ਤੇਰੀ ਖ਼ੈਰ ਨਹੀਂ ਹੈ। ਸ਼ਿਵ ਭਗਤ ਰਾਜਾ ਧਯਾਨ ਤੋਂ ਨਾਂ ਡਿੱਗਾ, ਉਸਨੇ ਮਨ ਹੀ ਮਨ ਵਿਚ ਭਗਵਾਨ ਸ਼ੰਕਰ ਨੂੰ ਯਾਦ ਕੀਤਾ ਅਤੇ ਨਿਡਰਤਾ ਨਾਲ ਉੱਤਰ ਦਿੱਤਾ–"ਮੈਂ ਭਗਤ ਰੱਖਕ ਭਗਵਾਨ ਸ਼ੰਕਰ ਦਾ ਭਜਨ ਕਰਦਾ ਹਾਂ"। ਇਹ ਸੁਣਕੇ ਭੀਮਾ ਰਾਖਸ਼ ਨੇ ਸ਼ਿਵਜੀ ਦੀ ਨਿੰਦਾ ਕਰਦਿਆਂ ਹੋਯਾਂ, ਰਾਜੇ ਨੂੰ ਸ਼ਿਵ ਪੂਜਾ ਤੋਂ ਮਨ੍ਹਾਂ ਕਰਨ ਲੱਗਾ ਅਤੇ ਰਾਜੇ ਦੇ ਨਾਂ ਮੰਨਨ ਉਤੇ ਉਸਨੇ ਰਾਜੇ ਉਤੇ ਤਲਵਾਰ ਦਾ ਵਾਰ ਕੀਤਾ, ਪਰ ਓਹ ਤਲਵਾਰ ਪੱਥਰ ਦੇ ਲਿੰਗ ਉਤੇ ਵੱਜੀ ਅਤੇ ਉਸੇ ਖਿਨ ਵਿਚ ਭਗਵਾਨ ਸ਼ੰਕਰ ਨੇ ਪ੍ਰਗਟ ਹੋਕੇ ਉਸਦਾ ਨਾਸ ਕਰ ਦਿੱਤਾ, ਫੇਰ ਤਾਂ ਸਭ ਪਾਸੇ ਅਨੰਦ ਛਾ ਗਿਆ, ਦੇਵਤੇ ਤੇ ਰਿਖੀ ਜਨਾਂ ਨੇ ਸ਼ਿਵਜੀ ਅੱਗੇ ਉਥੇ ਨਿਵਾਸ

ਕਰਨ ਦੀ ਪ੍ਰਾਰਥਨਾ ਕੀਤੀ, ਜਿਸਨੂੰ ਉਨ੍ਹਾਂ ਨੇ ਖੁਸ਼ੀ ੨ ਪ੍ਰਵਾਨ ਕੀਤਾ। ਤਦ ਤੋਂ ਹੀ ਇਸ ਜਯੋਤਿ ਲਿੰਗ ਦਾ ਨਾਮ 'ਭੀਮ ਸ਼ੰਕਰ' ਪੈ ਗਿਆ।

(ਸ਼ਿਵ ਪੁਰਾਣ, ਅ: ੨੧, ਸ਼ਲੋਕ ੫੪ ਤੱਕ)

## [੭] ਸ੍ਰੀ ਵਿਸ੍ਵੇਸ਼੍ਵਰ ਜੀ।

ਵਿਸ੍ਵੇਸ਼੍ਵਰ ਜੋਤਿ ਲਿੰਗ ਬਨਾਰਸੀ (ਕਾਸ਼ੀ) ਵਿਚ ਬਿਰਾਜਮਾਨ ਹੈ, ਕਾਸ਼ੀ ਬੜੀ ਪਵਿਤ੍ਰ ਨਗਰੀ ਮੰਨੀ ਗਈ ਹੈ, ਜਿਸਦੀ ਮਹਿਮਾ ਦਾ 'ਕਾਸ਼ੀ ਮਹਾਤਮ' ਇਕ ਵੱਖਰਾ ਹੀ ਵਡਾ ਸਾਰਾ ਪੁਸਤਕ ਹੈ। ਕਹਿੰਦੇ ਹਨ, ਪਰਲੋ ਦੇ ਸਮੇਂ ਭੀ ਇਸ ਪੁਰੀ ਦਾ ਨਾਸ ਨਹੀਂ ਹੁੰਦਾ, ਉਸ ਵੇਲੇ ਭਗਵਾਨ ਸ਼ਿਵ ਇਸਨੂੰ ਅਪਨੇ ਤ੍ਰਿਸੂਲ ਉਤੇ ਚੁੱਕ ਲੈਂਦੇ ਹਨ ਅਤੇ ਪੁਨਰ ਉਤਪਤੀ ਵੇਲੇ ਹੇਠਾਂ ਉਤਾਰ ਦੇਂਦੇ ਹਨ। ਸਭ ਤੋਂ ਪਹਿਲਾਂ ਤੋਂ ਉਤਪਤੀ ਦਾ ਸਥਾਨ ਭੀ ਏਹੋ ਮੰਨਿਆਂ ਜਾਂਦਾ ਹੈ, ਇਸੇ ਜਗ੍ਹਾਂ ਉਤੇ ਹੀ ਵਿਸ਼ਨ ਭਗਵਾਨ ਨੇ ਸ੍ਰਿਸ਼ਟਿ ਉਤਪਤੀ ਕਰਨ ਦੀ ਕਾਮਨਾ ਨਾਲ ਤਪੱਸਯਾ ਕਰਕੇ ਭਗਵਾਨ ਸ਼ਿਵਜੀ ਨੂੰ ਪ੍ਰਸੰਨ ਕੀਤਾ ਸੀ, ਫੇਰ ਉਨ੍ਹਾਂ ਦੇ ਸੌਂਣ ਪੁਰ ਉਨ੍ਹਾਂ ਦੀ ਨਾਭਿ ਕਮਲ ਵਿਚੋਂ ਕਮਲ ਅਤੇ ਉਸਤੋਂ ਬ੍ਰਹਮਾ ਪੈਦਾ ਹੋਇਆ ਸੀ, ਜਿਨ੍ਹਾਂ ਨੇ ਸਾਰੇ ਸੰਸਾਰ ਦੀ ਰਚਨਾਂ ਕੀਤੀ। ਅਗਸਤ ਮੁਨੀ ਨੇ ਭੀ ਵਿਸ੍ਵੇਸ਼੍ਵਰ ਦੀ ਬੜੀ ਅਰਾਧਨਾ ਕੀਤੀ ਸੀ ਅਤੇ ਇਨ੍ਹਾਂ ਦੀ ਹੀ ਅਰਚਾ-ਪੂਜਾ ਕਰਕੇ ਵਸਿਸ਼ਟ ਜੀ ਤਿੰਨਾਂ ਲੋਕਾਂ ਵਿਚ ਪੂਜਨੀਕ ਹੋਏ ਸਨ ਅਤੇ ਰਾਜ ਰਿਖੀ ਵਿਸ੍ਵਾਮਿਤ੍ਰ ਜੀ ਭੀ ਇਨ੍ਹਾਂ ਦੀ ਅਰਾਧਨਾ ਕਰਕੇ ਬ੍ਰਹਮ ਰਿਖਿ ਬਣੇ ਸਨ। ਇਸ ਕਾਸ਼ੀ ਦੀ ਮਹਿਮਾ ਅਜੇਹੀ ਹੈ, ਕਿ ਇਥੇ ਮਰਣ ਵਾਲੇ ਪ੍ਰਾਣੀ ਦੇ ਕੰਨ ਵਿਚ ਭਗਵਾਨ ਸ਼ਿਵ ਤਾਰਕ ਮੰਤ੍ਰ ਸੁਣਾਉਂਦੇ ਹਨ, ਜਿਸ ਕਰਕੇ ਉਸਨੂੰ ਮੁਕਤਿ ਮਿਲ ਜਾਂਦੀ ਹੈ ਅਤੇ ਉਸਦਾ ਆਵਾ-ਗਮਨ ਛੁਟ ਜਾਂਦਾ ਹੈ।

## [੮] ਤ੍ਰਿਯੰਬਕੇਸ਼੍ਵਰ।

ਗੋਦਾਵਰੀ ਨਦੀ ਨੂੰ ਗੌਤਮ ਰਿਖਿ ਜੀ ਨੇ ਤਪੱਸਯਾ ਕਰਕੇ ਪ੍ਰਿਥਵੀ ਉਪਰ ਲਿਆਂਦਾ ਸੀ, ਇਸ ਲਈ ਇਸਦਾ ਨਾਮ ਗੌਤਮੀ ਭੀ ਪ੍ਰਸਿੱਧ ਹੈ। ਜਿਵੇਂ ਇਸ ਪਾਸੇ ਗੰਗਾ ਦੀ ਮਹੱਤਤਾ ਤੇ ਪ੍ਰਭਤਾ ਹੈ, ਇਵੇਂ ਹੀ ਦਖਣ ਵੱਲ ਗੌਤਮ ਦੀ ਮਹਿਮਾਂ ਕਹੀ ਜਾਂਦੀ ਹੈ, ਇਸ ਗੁਦਾਵਰੀ ਦੇ ਕੰਢੇ ਉਤੇ ਨਾਸਿਕ ਜ਼ਿਲੇ ਵਿਚ 'ਸਿੰਹ ਰਾਸਿ' ਵਿਚ ਬਹਸਪਤਿ ਆਉਣ

ਪੁਰ ਇਥੇ ਕੁੰਭ ਦਾ ਬੜਾ ਭਾਰਾ ਮੇਲਾ ਲੱਗਦਾ ਹੈ, ਇਸੇ ਗੋਦਾਵਰੀ ਦੇ ਉਦਗਮ-ਸਥਾਨ ਦੇ ਨੇੜੇ ਹੀ ਤ੍ਰੰਬਕੇਸ਼੍ਵਰ ਜਯੋਤਿ ਲਿੰਗ ਹੈ, ਗੌਤਮ ਰਿਖੀ ਅਤੇ ਗੋਦਾਵਰੀ ਦੀ ਪ੍ਰਾਰਥਨਾਂ ਨੂੰ ਪ੍ਰਵਾਨ ਕਰਕੇ ਭਗਵਾਨ ਸ਼ਿਵ ਨੇ ਇਸ ਜਗ੍ਹਾਂ ਵਿਚ ਨਿਵਾਸ ਕਰਨ ਦੀ ਕ੍ਰਿਪਾ ਕੀਤੀ ਸੀ ਅਤੇ ਤ੍ਰੰਬਕੇਸ਼੍ਵਰ ਨਾਮ ਨਾਲ ਪ੍ਰਸਿੱਧ ਹੋ ਗਏ।

## [੯] ਵੈਦਯ ਨਾਥ।

ਇਹ ਜਯੋਤਿ ਲਿੰਗ ਮੰਥਾਲ ਇਲਾਕੇ ਵਿਚ ਹੈ, ਜੋ ਈ. ਆਈ. ਰੇਲਵੇ ਦੇ ਜਸੀਡੀਹ ਸਟੇਸ਼ਨ ਤੋਂ ੩ ਮੀਲ ਇਕ ਬ੍ਰਾਂਚ ਲਾਈਨ ਉਤੇ ਹੈ, ਇਸਦੀ ਇਤਿਹਾਸਕ ਕਥਾ ਇਸ ਤਰ੍ਹਾਂ ਹੈ:–

ਇਕ ਵੇਰੀ ਰਾਵਨ ਨੇ ਹਿਮਾਲਯ ਉਤੇ ਜਾਕੇ ਘੋਰ ਤਪੱਸਯਾ ਕੀਤੀ ਅਤੇ ਅਪਨੇ ਸਿਰ ਕੱਟ ਕੱਟ ਕੇ ਸ਼ਿਵਲਿੰਗ ਉਤੇ ਚੜ੍ਹਾਣੇ ਸ਼ੁਰੂ ਕਰ ਦਿੱਤੇ। ਇਕ ਇਕ ਕਰਕੇ ਨੌ ਸਿਰ ਚੜ੍ਹਾ ਦੇਣ ਦੇ ਮਗਰੋਂ ਦਸਵਾਂ ਸਿਰ ਭੀ ਕੱਟਨ ਨੂੰ ਹੀ ਸੀ ਕਿ ਸ਼ਿਵਜੀ ਜੀ ਪ੍ਰਸੰਨ ਹੋਕੇ ਪ੍ਰਗਟ ਹੋਏ ਅਤੇ ਉਨ੍ਹਾਂ ਨੇ ਉਸਦੇ ਦਸੇ ਹੀ ਸਿਰ ਪਹਿਲੇ ਵਾਂਗੂ ਜਿਉਂ ਦੇ ਤਿਉਂ ਕਰ ਦਿੱਤੇ ਅਤੇ ਫਿਰ ਵਰ ਮੰਗਣ ਨੂੰ ਕਿਹਾ ਰਾਵਨ ਨੇ ਲੰਕਾ ਵਿਚ ਜਾਕੇ ਉਸ ਲਿੰਗ ਨੂੰ ਸਥਾਪਿਤ ਕਰਨ ਦੇ ਵਾਸਤੇ, ਉਸ ਲਿੰਗ ਨੂੰ ਲੈ ਜਾਣ ਦੀ ਆਗਯਾ ਮੰਗੀ। ਸ਼ਿਵਜੀ ਨੇ ਉਸਦੀ ਪ੍ਰਾਰਥਨਾ ਪ੍ਰਵਾਨ ਕੀਤੀ, ਪਰ ਨਾਲ ਹੀ ਏਹ ਕਿਹਾ–ਜੇਕਰ ਰਾਹ ਵਿਚ ਤੂੰ ਇਸਨੂੰ ਕਿਤੇ ਧਰਤੀ ਉਤੇ ਰੱਖ ਦਿੱਤਾ ਤਾਂ ਇਹ ਉਥੇ ਹੀ ਅਚੱਲ ਹੋ ਜਾਏਗਾ। ਅੰਤ ਨੂੰ ਅਜੇਹਾ ਹੀ ਹੋਇਆ। ਰਾਵਨ ਸ਼ਿਵਲਿੰਗ ਲੈਕੇ ਤੁਰਿਆ, ਪਰ ਰਾਹ ਵਿਚ ਇਥੇ 'ਚਿਤਾ ਭੂਮਿ' ਵਿਚ ਆਯਾ ਤਾਂ ਉਸਨੂੰ ਪਿਸ਼ਾਬ ਦੀ ਹਾਜਤ ਹੋ ਗਈ। ਸ਼ਿਵਲਿੰਗ ਇਕ ਵਾਗੀ ਨੂੰ ਫੜਾਕੇ ਆਪ ਪਿਸ਼ਾਬ ਕਰਨ ਬੈਠ ਗਿਆ। ਇਧਰ ਵਾਗੀ ਨੂੰ ਸ਼ਿਵਲਿੰਗ ਭਾਰਾ ਮਲੂਮ ਹੋਯਾ ਤਾਂ ਉਸਨੇ ਧਰਤੀ ਉਤੇ ਰੱਖ ਦਿੱਤਾ। ਜਦ ਰਾਵਨ ਪਿਸ਼ਾਬ ਤੋਂ ਫਰਾਕਤ ਹੋਕੇ ਸ਼ਿਵਲਿੰਗ ਨੂੰ ਚੁੱਕਨ ਲੱਗਾ ਤਾਂ ਓਹ ਨਾਂ ਚੁੱਕਿਆ ਗਿਆ, ਅਪਨਾ ਸਾਰਾ ਜ਼ੋਰ ਲਾਕੇ ਭੀ ਨਾਂ ਚੁੱਕ ਸੱਕਿਆ ਤਾਂ ਰਾਵਨ ਨਿਰਾਸ ਹੋਕੇ, ਉਸ ਲਿੰਗ ਉਤੇ ਅਪਨਾ ਅੰਗੂਠਾ ਲਗਾਕੇ ਲੰਕਾ ਨੂੰ ਚਲਾ ਗਿਆ। ਰਾਵਨ ਦੇ ਅੰਗੂਠੇ ਦਾ ਟੋਆ ਹੁਣ ਤੀਕਰ ਭੀ ਲਿੰਗ ਦੇ ਉਪਰ ਮੌਜੂਦ ਹੈ। ਰਾਵਨ ਦੇ ਚਲੇ ਜਾਨ

ਮਗਰੋਂ ਬ੍ਰਹਮਾ ਤੇ ਵਿਸ਼ਨੂੰ ਆਦਿਕ ਦੇਵਤਿਆਂ ਨੇ ਆਕੇ ਉਸ ਸ਼ਿਵ-ਲਿੰਗ ਦੀ ਪੂਜਾ ਕੀਤੀ ਅਤੇ ਸ਼ਿਵਜੀ ਦਾ ਦਰਸ਼ਨ ਕਰਕੇ, ਆਦਰ ਸਤਕਾਰ ਨਾਲ ਉਨ੍ਹਾਂ ਦੀ ਉਸਤਤਿ ਕਰਕੇ ਸੁਰਗ ਨੂੰ ਚਲੇ ਗਏ।

ਨੋਟ—ਸ਼ਿਵ ਪੁਰਾਣ ਦੇ ਮੂਲ ਸਲੋਕਾਂ ਵਿਚ 'ਵੈਦਯ ਨਾਥੰ ਚਿਤਾ ਭੂਮੌ' ਪਦ ਆਯਾ ਹੈ। ਚਿਤਾ ਭੂਮਿ ਇਸਨੂੰ ਇਸ ਲਈ ਕਿਹਾ ਹੈ, ਜਦ ਸਤੀ ਨੇ ਪਿਤਾ ਦੇ ਯੱਗ ਕੁੰਡ ਵਿਚ ਡਿੱਗਕੇ ਅਪਨਾ ਸਰੀਰ ਤਿਆਗ ਦਿੱਤਾ, ਤਾਂ ਸ਼ਿਵਜੀ ਉਸਦੇ ਮੁਰਦਾ ਸਰੀਰ ਨੂੰ ਮੋਢੇ ਉਤੇ ਚੁਕਕੇ ਸੁਦਾਈਆਂ ਵਾਂਗੂੰ ਸੰਸਾਰ ਉਤੇ ਫਿਰਨ ਲੱਗੇ, ਤਾਂ ਸਤੀ ਦਾ ਸਰੀਰ ਗਲ ਕੇ ਇਸ ਜਗ੍ਹਾਂ ਉਤੇ ਡਿੱਗ ਪਿਆ, ਜਿਸਦਾ ਉਨ੍ਹਾਂ ਨੇ ਇਥੇ ਹੀ ਦਾਹ ਕਰ ਦਿੱਤਾ ਸੀ।

## [੧੦] ਨਾਗੇਸ਼੍ਵਰ।

ਨਾਗੇਸ਼੍ਵਰ ਜੋਤਿ ਲਿੰਗ ਦਾ ਸਥਾਨ ਗੋਤਮ ਦ੍ਵਾਰਿਕਾ ਤੋਂ ਬੇਟ ਦ੍ਵਾਰਿਕਾ ਨੂੰ ਜਾਂਦਿਆਂ ਹੋਇਆਂ ਰਾਹ ਵਿਚ ਮਿਲਦਾ ਹੈ। ਇਸਦੇ ਸਬੰਧ ਵਿਚ ਇਤਹਾਸਿਕ ਕਥਾ ਇਉਂ ਹੈ :—

ਇਕ ਸੁਪ੍ਰਿਯ ਨਾਮ ਦਾ ਵੈਸ਼ ਸੀ, ਜੋ ਬੜਾ ਧਰਮਾਤਮਾ, ਸਦਾਚਾਰੀ ਅਤੇ ਸ਼ਿਵਜੀ ਦਾ ਅਨਿੰਨ ਭਗਤ ਸੀ। ਇਕ ਵੇਰੀ ਜਦ ਕਿ ਓਹ ਬੇੜੀ ਉਤੇ ਸਵਾਰ ਹੋਕੇ ਕਿਤੇ ਜਾ ਰਿਹਾ ਸੀ, ਤਾਂ ਅਚਾਨਕ ਹੀ 'ਦਾਰੁਕ' ਨਾਮ ਦੇ ਰਾਖਸ਼ ਨੇ ਆਕੇ ਉਸ ਬੇੜੀ ਉਤੇ ਹਮਲਾ ਕੀਤਾ ਅਤੇ ਉਸ ਵਿਚ ਬੈਠੇ ਹੋਏ ਸਾਰੇ ਯਾਤ੍ਰੀਆਂ ਨੂੰ ਫੜਕੇ, ਅਪਨੇ ਨਗਰ ਵਿਚ ਲਿਜਾਕੇ ਕੈਦ ਕਰ ਲਿਆ। 'ਸੁਪ੍ਰਿਯ' ਸ਼ਿਵ ਭਗਤ ਦੀ ਸ਼ਿਵ-ਪੂਜਾ ਉਥੇ ਭੀ ਬੰਦ ਨਾਂ ਹੋਈ, ਸਗੋਂ ਉਸਨੇ ਕਈ ਇਕ ਹੋਰਨਾਂ ਸਾਥੀਆਂ ਨੂੰ ਭੀ ਸ਼ਿਵ-ਪੂਜਾ ਵਿਚ ਲਗਾ ਦਿੱਤਾ, ਇਕ ਦਿਨ ਸੁਪ੍ਰਿਯ ਸ਼ਿਵ-ਧਯਾਨ ਵਿਚ ਸਥਿਰ ਬੈਠਾ ਸੀ, ਤਾਂ ਦਾਰੁਕ ਨੇ ਆਣਕੇ ਉਸਨੂੰ ਬਹੁਤ ਧਮਕਾਯਾ ਤੇ ਤਾੜਿਆ ਅਤੇ ਉਸਨੂੰ ਮਾਰ-ਸੁੱਟਨ ਦੀ ਆਗਯਾ ਦੇ ਦਿੱਤੀ। ਪਰ ਸੁਪ੍ਰਿਯ ਨੇ ਧਯਾਨ ਨਾਂ ਛੱਡਿਆ ਅਤੇ ਅਪਨੇ ਮਨ ਵਿਚ ਸ਼ਿਵ ਭਗਵਾਨ ਪਾਸ ਪੁਕਾਰ ਕਰਨ ਲੱਗਾ। ਉਸਦੀ ਪ੍ਰਾਰਥਨਾ ਕਰਨ ਪੁਰ ਉਸੇ ਕੈਦਖਾਨੇ ਵਿਚ ਹੀ ਭਗਵਾਨ ਸ਼ਿਵ ਨੇ ਇਕ ਉੱਚੇ ਸਥਾਨ ਉਤੇ ਇਕ ਚਮਕਦੇ ਹੋਏ ਸਿੰਘਾਸਨ ਵਿਚ ਇਸਥਿਤ ਜਯੋਤਿਲਿੰਗ ਸਰੂਪ ਵਿਚ ਦਰਸ਼ਨ ਦਿੱਤਾ। ਨਾਲੇ ਉਸਨੂੰ ਅਪਨਾ ਪਾਸੁਪਤਾਸਤ੍ਰ ਭੀ ਦਿੱਤਾ ਅਤੇ ਅੰਤਰਧਯਾਨ ਹੋ ਗਏ। ਉਸ ਪਾਸੁਪਤਾਸਤ੍ਰ ਨਾਲ ਸਾਰੇ ਰਾਖਸ਼ਾਂ ਦਾ ਨਾਸ ਕਰਕੇ ਸੁਪ੍ਰਿਯ ਸ਼ਿਵ ਧਾਮ ਨੂੰ ਚਲਾ ਗਿਆ। ਭਗਵਾਨ ਸ਼ਿਵ ਦੇ ਕਹਿਣਾਨੁਸਾਰ

ਹੀ ਇਸ ਜਯੋਤਿ ਲਿੰਗ ਦਾ ਨਾਮ ਨਾਗੇਸ਼੍ਵਰ ਪੈ ਗਿਆ। ਇਸਦੇ ਦਰਸ਼ਨ ਦਾ ਬੜਾ ਮਹਾਤਮ ਹੈ। ਸ਼ਿਵ ਪੁਰਾਣ ਵਿਚ ਲਿਖਿਆ ਹੈ, ਕਿ ਜੋ ਸਰਧਾ ਭਗਤੀ ਨਾਲ ਇਸਦੀ ਉਤਪਤੀ ਅਤੇ ਮਹਾਤਮ ਨੂੰ ਸੁਣੇਗਾ, ਓਹ ਸਾਰੇ ਪਾਪਾਂ ਤੋਂ ਮੁਕਤ ਹੋਕੇ ਲੋਕ-ਪ੍ਰਲੋਕ ਦੇ ਸੁਖਾਂ ਨੂੰ ਪ੍ਰਾਪਤ ਕਰੇਗਾ।

(ਸ਼ਿ: ਪੁ: ਸ਼: ਕੋ: ਸ: ਸੰ: ਅ: ੪)

## [੧੧] ਸੇਤੂ ਬੰਧੁ-ਰਾਮੇਸ਼੍ਵਰ।

ਜਦ ਸ੍ਰੀ ਰਾਮਚੰਦ੍ਰ ਜੀ ਨੇ ਲੰਕਾ ਉਤੇ ਚੜ੍ਹਾਈ ਕਰਨੀ ਚਾਹੀ ਅਤੇ ਸਮੁੰਦਰ ਉਤੇ ਪੁਲ ਬਣ ਗਿਆ, ਉਸ ਵੇਲੇ ਰਘੁਕੁਲ ਸ੍ਰੇਸ਼ਟ ਰਾਮ ਜੀ ਨੇ ਅਪਨੇ ਕਰ-ਕਮਲਾਂ ਨਾਲ 'ਰਾਮੇਸ਼੍ਵਰ' ਦੀ ਸਥਾਪਨਾ ਕੀਤੀ ਅਤੇ ਉਸ ਬਾਲੂ ਦੇ ਬਨਾਏ ਸ਼ਿਵ ਲਿੰਗ ਦੀ ਅਰਚਾ-ਪੂਜਾ ਕੀਤੀ ਤੇ ਰਾਵਣ ਉਤੇ ਫਤੇ ਪਾਉਨ ਦਾ ਵਰ ਦਾਨ ਮੰਗਿਆ, ਤਾਂ ਭਗਵਾਨ ਸ਼ਿਵਜੀ ਨੇ ਉਨ੍ਹਾਂ ਦੀ ਪ੍ਰਾਰਥਨਾ ਪ੍ਰਵਾਨ ਕਰਕੇ ਉਨ੍ਹਾਂ ਨੂੰ ਵਰ ਦਾਨ ਦਿੱਤਾ। ਉਨ੍ਹਾਂ ਨੇ ਲੋਕਾਂ ਦੇ ਭਲੇ ਵਾਸਤੇ ਜਯੋਤਿ ਲਿੰਗ ਸਰੂਪ ਵਿਚ ਉਥੇ ਸਦਾ ਦੇ ਲਈ ਨਿਵਾਸ ਕਰਨ ਦੀ ਦੂਜੀ ਪ੍ਰਾਰਥਨਾ ਕੀਤੀ। ਭਗਵਾਨ ਸ਼ਿਵ ਨੇ ਓਹ ਭੀ ਪ੍ਰਵਾਨ ਕੀਤੀ, ਸ੍ਰੀ ਰਾਮ ਜੀ ਨੇ ਰਾਮੇਸ਼੍ਵਰ ਦੀ ਬੜੀ ਮਹਿਮਾ ਤੇ ਉਪਮਾ ਗਾਵੀ ਹੈ, ਯਥਾ:-

"ਜੇ ਰਾਮੇਸ਼੍ਵਰ ਦਰਸ਼ਨ ਕਰਿ ਹਹਿੰ॥ ਤੇ ਤਨੁ ਤਜਿ ਹਰਿ ਲੋਕ ਸਿਧਰਿਹਹਿੰ॥
ਜੋ ਗੰਗਾ ਜਲ ਆਨ ਚਢਾਵਹਿੰ॥ ਸੋ ਸਾਜੁਜ ਮੁਕਤਿ ਨਰ ਪਾਵਹਿੰ॥
ਮਮਕ੍ਰਿਤ ਸੇਤੁ ਜੋ ਦਰਸ਼ਨ ਕਰ ਹੀਂ॥ ਸੋ ਬਿਨੁ ਸ੍ਰਮ ਭਵ ਸਾਗਰ ਤਰਹੀਂ।

ਨੋਟ-ਇਕ ਪ੍ਰਸੰਗ ਹੋਰ ਭੀ ਬਹੁਤ ਰੋਚਕ ਸੁਣਿਆ-ਪੜ੍ਹਿਆ ਜਾਂਦਾ ਹੈ, ਜੋ ਅਸਾਂ ਟ੍ਰੈਕਟ ਦੇ ਵਿਚ ਲਿਖ ਦਿੱਤਾ ਹੋਯਾ ਹੈ।

## [੧੨] ਘੁਸ਼ਮੇਸ਼੍ਵਰ ਜਾਂ ਘੁਸ੍ਰਿਣੇਸ਼੍ਵਰ।

ਨਿਜਾਮ ਰਾਜ ਵਿਚ ਦੌਲਤਾਬਾਦ ਤੋਂ ਪੰਜ ਮੀਲ ਉੱਤਰ ਵੱਲ ਨੂੰ ਬਾਰ੍ਹਵੇਂ ਜਯੋਤਿ ਲਿੰਗ ਦਾ ਸਥਾਨ ਹੈ, ਇਸਦਾ ਇਤਹਾਸਿਕ ਪ੍ਰਸੰਗ ਇਸ ਤਰ੍ਹਾਂ ਹੈ:-

ਦੱਖਣ ਦੇਸ ਵਿਚ ਦੇਵਗਿਰਿ ਪਹਾੜ ਦੇ ਨੇੜੇ ਇਕ ਸੁਧਰਮਾ ਨਾਮ ਦਾ ਬ੍ਰਾਹਮਣ ਰਹਿੰਦਾ ਸੀ, ਉਸਦੀ ਪਤਨੀ ਦਾ ਨਾਮ ਸੁਦੇਹਾ ਸੀ। ਦੋਹਾਂ ਵਿਚ ਅਪੂਰਵ ਪ੍ਰੇਮ ਸੀ, ਇਸ ਲਈ ਇਨ੍ਹਾਂ ਦੀ ਜ਼ਿੰਦਗੀ ਸੁਖੀ ਬੀਤ ਰਹੀ ਸੀ। ਜਿਓਂ ੨ ਇਨਾਂ ਦੀ ਉਮਰਾ ਵਡੇਰੀ ਹੁੰਦੀ ਜਾਂਦੀ, ਤਿਓਂ ਹੀ ਤਿਓਂ

ਇਨ੍ਹਾਂ ਦੇ ਹਿਰਦੇ ਵਿਚ ਇਕ ਚਿੰਤਾ ਪੈਦਾ ਹੁੰਦੀ ਗਈ, ਓਹ ਚਿੰਤਾ ਸੀ ਸੰਤਾਨ ਦੀ। ਇਨ੍ਹਾਂ ਦੇ ਘਰ ਕੋਈ ਉਲਾਦ ਨਾਂ ਹੋਣ ਕਰਕੇ ਇਨ੍ਹਾਂ ਦੋਹਾਂ ਨੂੰ ਚਿੰਤਾ ਨੇ ਘੇਰ ਲਿਆ। ਅੰਤ ਇਕ ਦਿਨ ਸੁਧਰਮਾ ਨੇ ਜੋਤਿਸ਼ ਦੀ ਗਣਨਾ ਕਰਕੇ ਇਹ ਜਾਣ ਲਿਆ, ਜੋ ਸੁਦੇਹਾ ਦੀ ਕੁੱਖ ਤੋਂ ਕੋਈ ਉਲਾਦ ਨਹੀਂ ਹੋਵੇਗੀ ਅਤੇ ਉਸਨੇ ਇਹ ਸਾਰੀ ਗੱਲ ਆਪਨੀ ਪਤਨੀ 'ਸੁਦੇਹਾ' ਨੂੰ ਭੀ ਦੱਸ ਦਿੱਤੀ। ਇਹ ਸੁਣਕੇ ਭੀ ਸੁਦੇਹਾ ਨੇ ਸੰਤਾਨ ਵਲੋਂ ਸੰਤੋਖ ਨਾਂ ਕੀਤਾ, ਉਸਨੇ ਪਤੀ ਨੂੰ ਦੂਜਾ ਵਿਆਹ ਕਰਨ ਵਾਸਤੇ ਜ਼ੋਰ ਦਿੱਤਾ, ਤਾਂ ਸੁਧਰਮਾ ਨੇ ਕਿਹਾ–ਇਸ ਦੂਜੇ ਵਿਵਾਹ ਦਾ ਸੁਖ ਨਹੀਂ ਹੋਵੇਗਾ, ਓਹ ਤੇਰੇ-ਮੇਰੇ ਦੋਹਾਂ ਲਈ ਦੁਖ ਦਾ ਕਾਰਣ ਹੋ ਜਾਏਗਾ, ਸਿਆਣੇ ਕਹਿੰਦੇ ਹਨ, ਸੌਂਕਣ ਮੱਖਣ ਦੀ ਭੀ ਬੁਰੀ ਹੈ। ਓਹ ਅੱਖ ਵਿਚ 'ਸੌ-ਕਣ' ਹੋਕੇ ਰੜਕਦੀ ਰਹਿੰਦੀ ਹੈ। ਜਿਸਦੀ ਅੱਖ ਵਿਚ ਇਕ ਕਣ ਪੈ ਜਾਂਦਾ ਹੈ, ਉਸਦੀ ਜ਼ਿੰਦਗੀ ਦੁੱਖ ਰੂਪ ਹੋ ਜਾਂਦੀ ਹੈ, ਭਲਾ ਜਿਸਦੀ ਅੱਖ ਵਿਚ 'ਸ਼ੌ ਕਣ' ਪੈ ਜਾਏ, ਓਹ ਸੁਖ ਦਾ ਸਾਹ ਕਿਵੇਂ ਲੈ ਸਕਦੀ ਹੈ ? ਸੁਧਰਮਾ ਦੇ ਇਸ ਤਰ੍ਹਾਂ ਨਾਲ ਸਮਝਾਉਨ ਉਤੇ ਭੀ ਸੁਦੇਹਾ ਨੇ ਨਾਂ ਮੰਨਿਆ ਅਤੇ ਉਸਨੇ ਅਪਨੇ ਪਤੀ ਨੂੰ ਕਿਹਾ– ਮੇਰੀ ਛੋਟੀ ਭੈਣ–'ਘੁਸਮਾ' ਹੈ, ਉਸ ਨਾਲ ਮੇਰਾ ਪ੍ਰੇਮ ਭੀ ਅਤਯੰਤ ਹੈ, ਤੁਸੀਂ ਉਸ ਨਾਲ ਸ਼ਾਦੀ ਕਰ ਲੌ, ਉਸ ਨਾਲ ਸ਼ਾਦੀ ਕਰ ਲੈਣ ਤੋਂ ਕਿਸੇ ਤਰ੍ਹਾਂ ਦਾ ਭੀ ਦੁੱਖ ਨਹੀਂ ਹੋਵੇਗਾ। ਅਸੀਂ ਦੋਵੇਂ ਪਰਮ ਪ੍ਰੇਮ ਨਾਲ ਇਕ ਮਨ ਅਤੇ ਦੋ ਤਨ ਹੋਕੇ ਰਹਾਂਗੀਆਂ, ਆਪ ਬੇਫ਼ਿਕਰ ਰਹੋ।

ਏਹ ਸੁਣਕੇ ਸੁਧਰਮਾ ਨੂੰ ਇਨਕਾਰ ਕਰਨ ਦੀ ਗੁੰਜਾਇਸ਼ ਨਾਂ ਰਹੀ, ਅੰਤ 'ਘੁਸਮਾ' ਨਾਲ ਸੁਧਰਮਾ ਦਾ ਵਿਆਹ ਹੋ ਗਿਆ। ਦੋਵੇਂ ਭੈਣਾਂ ਬੜੇ ਪ੍ਰੇਮ ਨਾਲ ਰਹਿਣ ਲੱਗੀਆਂ, ਘੁਸਮਾ ਪਰਮ ਸੁਲੱਖਣਾ ਇਸਤ੍ਰੀ ਸੀ, ਓਹ ਅਪਨੇ ਪਤਿ ਦੀ ਹਰ ਤਰ੍ਹਾਂ ਨਾਲ ਸੇਵਾ ਕਰਦੀ ਅਤੇ ਵੱਡੀ ਭੈਣ ਨੂੰ ਮਾਤਾ ਦੇ ਸਮਾਨ ਜਾਣਕੇ ਉਸਦਾ ਸਤਕਾਰ ਕੀਤਾ ਕਰਦੀ ਅਤੇ ਹਰ ਤਰ੍ਹਾਂ ਨਾਲ ਉਸਦੀ ਆਗਜ਼ਾ ਵਿਚ ਵਰਤਦੀ, ਨਾਲ ਹੀ ਓਹ ਸ਼ਿਵਜੀ ਦੀ ਅਨਿੰਨ ਭਗਤਿਨੀ ਸੀ। ਹਰ ਰੋਜ਼ ਨਿਯਮ ਨਾਲ ੧੦੧ ਸ਼ਿਵ ਲਿੰਗ ਮਿੱਟੀ ਦੇ ਬਣਾਕੇ ਉਨ੍ਹਾਂ ਦੀ ਵਿਧਿ ਪੂਰਬਿਕ ਪੂਜਾ-ਅਰਚਾ ਕਰਕੇ, ਉਨ੍ਹਾਂ ਨੂੰ ਇਕ ਸਰੋਵਰ ਵਿਚ ਬਿਸ੍ਰਾਮ ਕਰਾ ਦਿੱਤਾ ਕਰਦੀ ਸੀ। ਪ੍ਰਭੂ ਕ੍ਰਿਪਾ ਨਾਲ ਥੋੜੇ ਸਮੇਂ ਵਿਚ ਹੀ ਉਸਨੂੰ ਗਰਭ ਹੋ ਗਿਆ ਅਤੇ ਸਮਾਂ ਪੂਰਾ ਹੋਣ ਮਗਰੋਂ ਉਸਦੀ

ਕੁੱਖ ਤੋਂ ਅਤਯੰਤ ਸੁੰਦਰ ਪੁੱਤ੍ਰ ਪੈਦਾ ਹੋਯਾ, ਜਿਸ ਕਰਕੇ ਸਾਰੇ ਪ੍ਰਵਾਰ ਨੂੰ ਬੜੀ ਖੁਸ਼ੀ ਹੋਈ, ਸੁਧਰਮਾ ਤੇ ਘੁਸਮਾ ਨਾਲੋਂ ਸੁਦੇਹਾ ਨੂੰ ਬਹੁਤ ਹੀ ਖੁਸ਼ੀ ਹੋਈ। ਓਹ ਲੜਕਾ ਵੱਡਾ ਹੋਕੇ ਵਿਆਹਿਆ ਭੀ ਗਿਆ ਤਾਂ ਇਕ ਦਮ ਹੀ ਸੁਦੇਹਾ ਦਾ ਮਨੋ ਭਾਵ ਬਦਲ ਗਿਆ, ਉਸਦਾ ਪ੍ਰੇਮ ਦ੍ਵੇਖ ਦਾ ਰੂਪ ਫੜ ਗਿਆ, ਉਸਦੇ ਮਨ ਵਿਚ ਖਿਆਲ ਆ ਗਿਆ ਕਿ ਇਸ ਘਰ ਵਿਚ ਮੇਰਾ ਕੀ ਹੈ ? ਪੁੱਤ ਤੇ ਨੂੰਹ ਘੁਸਮਾ ਦੀ ਹੈ, ਸਗੋਂ ਇਹ ਤਾਂ ਮੇਰੇ ਮਾਲ ਨੂੰ ਹੜੱਪ ਜਾਣ ਵਾਲੇ ਹਨ। ਇਸ ਵਿਚਾਰ ਦੇ ਹੁੰਦੇ ਹੀ ਓਹ ਪੁੱਤ੍ਰ ਨੂੰ ਮਾਰਣ ਦੇ ਆਹਰ ਵਿਚ ਲੱਗੀ। ਇਕ ਦਿਨ ਮੌਕਾ ਪਾਕੇ ਸੁੱਤੇ ਪਏ ਲੜਕੇ ਦਾ ਗਲ ਉਸਨੇ ਵੱਢ ਦਿੱਤਾ ਅਤੇ ਚੁੱਕਕੇ ਉਸੇ ਤਲਾਉ ਵਿਚ ਲੋਥ ਨੂੰ ਸੁੱਟ ਆਈ, ਜਿਸ ਵਿਚ ਘੁਸਮਾ ਹਰ ਰੋਜ਼ ਸ਼ਿਵ-ਲਿੰਗ ਬਿਸ੍ਰਾਮ ਕਰਾਯਾ ਕਰਦੀ ਸੀ। ਦਿਨ ਹੁੰਦੇ ਹੀ ਪੁੱਤ੍ਰ-ਬਧੂ ਨੇ ਅਪਨੇ ਪਤੀ ਨੂੰ ਨਾਂ ਵੇਖਿਆ, ਸਗੋਂ ਉਸਦੇ ਬਿਸਤਰੇ ਨੂੰ ਲਹੂ ਨਾਲ ਲੇਥੂ-ਪੇਥੂ ਹੋਯਾ ਵੇਖਕੇ ਰੋਣਾ-ਪਿੱਟਨਾ ਸ਼ੁਰੂ ਕਰ ਦਿੱਤਾ, ਘਰ ਵਿਚ ਸ਼ੋਕ-ਸਾਗਰ ਉਮਡ ਆਯਾ, ਸੁਦੇਹਾ ਭੀ ਰੋਣ-ਪਿੱਟਨ ਅਤੇ ਕੁਰਲਾਨ ਲੱਗ ਪਈ, ਪਰ ਘੁਸਮਾ ਨੂੰ ਇਸ ਸ਼ੋਕ ਦਾ ਪਤਾ ਹੀ ਨਹੀਂ ਹੈ। ਓਹ ਪੂਜਾ ਗ੍ਰਹਿ ਵਿਚ ਬੈਠੀ ਸ਼ਿਵ ਭਗਵਾਨ ਦੇ ਧਿਆਨ ਪੂਜਨ ਵਿਚ ਨਿਮਗਨ ਹੈ, ਰੋਜ਼ ਦੇ ਨਿਯਮ ਅਨੁਸਾਰ ੧੦੧ ਸ਼ਿਵਲਿੰਗ ਦੀ ਪੂਜਾ ਅਰਚਾ ਕਰਨ ਮਗਰੋਂ, ਧਿਆਨ ਤੋਂ ਉੱਥਾਨ ਹੋਕੇ, ਉਨ੍ਹਾਂ ਸ਼ਿਵਲਿੰਗਾਂ ਨੂੰ ਲੈਕੇ ਰੋਜ਼ ਦੇ ਨਿਯਮ ਅਨੁਸਾਰ ਤਲਾਉ ਵਿਚ ਬਿਸ੍ਰਾਮ ਕਰਾਉਨ ਲੈ ਗਈ ਤਾਂ ਸ਼ਿਵ ਕ੍ਰਿਪਾ ਨਾਲ ਉਸਦਾ ਲਾਲ ਤਲਾਉ ਵਿਚੋਂ ਨਿਕਲਕੇ, ਉਸਦੇ ਚਰਨਾਂ ਉਤੇ ਡਿੱਗ ਪਿਆ ਅਤੇ ਉਸਨੇ ਅਪਨੀ ਮਾਸੀ ਦੀ ਕਾਲੀ ਕਰਤੂਤ ਕਹਿਕੇ ਸੁਣਾਈ, ਕਿ ਮਾਤਾ ! ਮੈਨੂੰ ਮਾਸੀ ਨੇ ਕਤਲ ਕਰਕੇ ਇਸ ਤਲਾਉ ਵਿਚ ਸੁੱਟ ਦਿੱਤਾ ਸੀ, ਸ਼ਿਵਜੀ ਭਗਵਾਨ ਜੀ ਦੀ ਕ੍ਰਿਪਾ ਨਾਲ ਮੈਂ ਦੁਬਾਰਾ ਜੀਵਨ ਪ੍ਰਾਪਤ ਕੀਤਾ ਹੈ। ਘੁਸਮਾ ਨੂੰ ਏਹ ਸੁਣਕੇ ਕੋਈ ਹਰਖ ਨਾਂ ਹੋਇਆ, ਕਿਉਂਕਿ ਉਸਨੇ ਪੁੱਤ੍ਰ ਮਰਨ ਦਾ ਸਮਾਚਾਰ ਅਜੇ ਤਕ ਸੁਣਿਆ ਹੀ ਨਹੀਂ ਸੀ, ਇਸ ਲਈ ਨਾਂ ਉਸਨੂੰ ਸ਼ੋਕ ਹੋਯਾ ਸੀ ਤੇ ਨਾਂ ਹੀ ਹੁਣ ਅਨੰਦ ਹੋਯਾ, ਉਸਨੂੰ ਤਾਂ ਏਹੋ ਪ੍ਰਤੀਤ ਹੋਇਆ ਕਿ ਜਿਵੇਂ ਪੁੱਤ੍ਰ ਹਰ ਰੋਜ਼ ਸਵੇਰੇ ਉੱਠਕੇ ਚਰਨਾਂ ਤੇ ਪ੍ਰਨਾਮ ਕੀਤਾ ਕਰਦਾ ਸੀ, ਇਵੇਂ ਹੀ ਉਸਨੇ ਅੱਜ ਭੀ ਪ੍ਰਨਾਮ ਕੀਤਾ ਹੈ,

ਉਸਦੇ ਸਮ-ਭਾਵ ਨੂੰ ਵੇਖਕੇ ਆਸਤੋਖ ਭਗਵਾਨ ਸ਼ਿਵਜੀ ਪ੍ਰਸੰਨ ਹੋਕੇ ਪ੍ਰਗਟ ਹੋਏ ਉਸਨੂੰ ਵਰ ਮੰਗਣ ਲਈ ਕਹਿਣ ਲੱਗੇ ਅਤੇ ਉਸਦੀ ਸੌਂਕਣ ਦੀ ਕਾਲੀ ਕਰਤੂਤ ਨੂੰ ਨਾਂ ਸਹਾਰਦੇ ਹੋਏ, ਅਪਨੇ ਤ੍ਰਿਸੂਲ ਨਾਲ ਉਸਦਾ ਸਿਰ ਲਾਹੁਨ ਲਈ ਤਿਆਰ ਹੋ ਗਏ, ਤਾਂ ਧਰਮ-ਸਰੂਪਾ ਘੁਸਮਾ ਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ–"ਪ੍ਰਭੋ ! ਜੇਕਰ ਆਪ ਮੇਰੇ ਉਤੇ ਪ੍ਰਸੰਨ ਹੋ, ਤਾਂ ਕ੍ਰਿਪਾ ਕਰਕੇ ਮੇਰੀ ਭੈਣ ਨੂੰ ਖਿਮਾ ਦਾਨ ਬਖਸ਼ੋ। ਬੇਸ਼ਕ ਉਸਨੇ ਘੋਰ ਪਾਪ ਕੀਤਾ ਹੈ, ਪਰ ਹੁਣ ਆਪ ਦੇ ਦਰਸ਼ਨ ਕਰਕੇ ਓਹ ਉਸ ਪਾਪ ਤੋਂ ਮੁਕਤ ਹੋ ਗਈ ਹੈ। ਕੀ ਆਪ ਦੇ ਦਰਸ਼ਨ ਕਰਨ ਨਾਲ ਮਹਾਂ ਪਾਪੀ ਦੇ ਪਾਪ ਮਿਟ ਨਹੀਂ ਜਾਂਦੇ ? ਭਗਵਨ ! ਉਸਨੂੰ ਖਿਮਾ ਕਰੋ, ਉਸਨੇ ਜੋ ਕੀਤਾ ਸੋ ਕੀਤਾ, ਪਰ ਹੁਣ ਅਜੇਹਾ ਕਰੋ, ਜਿਸ ਕਰਕੇ ਮੇਰੇ ਰਾਹੀਂ ਉਸਦਾ ਕੋਈ ਭੀ ਬੁਰਾ ਨਾਂ ਹੋਵੇ" ! ਉਸਦੀ ਅਜੇਹੀ ਉਦਾਰਤਾ ਵੇਖਕੇ ਸ਼ਿਵਜੀ ਪਰਮ ਪ੍ਰਸੰਨ ਹੋਏ ਅਤੇ ਉਸਨੂੰ ਹੋਰ ਕੋਈ ਵਰ ਮੰਗਨ ਲਈ ਕਹਿਣ ਲੱਗੇ ਤਾਂ ਘੁਸਮਾ ਨੇ ਬੇਨਤੀ ਕੀਤੀ–"ਹੇ ਮਹੇਸ਼੍ਵਰ ! ਮੈਂ ਆਪ ਤੇ ਏਹੋ ਦਾਨ ਮੰਗਦੀ ਹਾਂ, ਕਿ ਆਪ ਸਦਾ ਹੀ ਇਸ ਜਗ੍ਹਾਂ ਤੇ ਨਿਵਾਸ ਕਰੋ, ਜਿਸ ਕਰਕੇ ਸਾਰੇ ਹੀ ਸੰਸਾਰ ਦਾ ਭਲਾ ਹੋਵੇ। ਭਗਵਾਨ ਸ਼ੰਕਰ ਨੇ 'ਐਸਾ ਹੀ ਹੋਵੇਗਾ' ਕਹਿ ਦਿੱਤਾ ਅਤੇ ਜਯੋਤਿਲਿੰਗ ਸਰੂਪ ਵਿਚ ਉਥੇ ਨਿਵਾਸ ਕਰਨ ਲੱਗੇ, ਤੇ ਘੁਸ਼ਮੇਸ਼੍ਵਰ ਨਾਮ ਨਾਲ ਜਗਤ–ਪ੍ਰਸਿਧ ਹੋ ਗਏ। ਉਸ ਤਲਾਉ ਦਾ ਨਾਮ ਹੀ ਤਦ ਤੋਂ ਸ਼ਿਵਾਲਯ ਹੋ ਗਿਆ, ਇਸ ਘੁਸ਼ਮੇਸ਼੍ਵਰ ਭਗਵਾਨ ਦੀ ਬੜੀ ਮਹਿਮਾ ਕਹੀ ਗਈ ਹੈ। ਸ਼ਿਵ ਪੁਰਾਣ ਵਿਚ ਲਿਖਿਆ ਹੈ–'ਘੁਸ਼ਮੇਸ਼੍ਵਰ ਮਹਾਦੇਵ ਦੇ ਦਰਸ਼ਨ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ ਅਤੇ ਸੁਖ ਦਾ ਵਾਧਾ ਇਸ ਤਰ੍ਹਾਂ ਹੋਣ ਲਗ ਜਾਂਦਾ ਹੈ, ਜਿਵੇਂ ਸ਼ੁਕਲ ਪੱਖ ਵਿਚ ਚੰਦ੍ਰਮਾਂ ਦਾ ਵਾਧਾ ਹੁੰਦਾ ਹੈ ॥ (ਸ਼ਿਵ ਪੁਰਾਨ, ਗਯਾਨ ਖੰਡ ਪਰ, ਅਧ: ੯੨)

ਨੋਟ–ਇਹ ਅਸਾਂ ਬਾਰਾਂ ਜਯੋਤਿ ਲਿੰਗਾਂ ਦਾ ਵਰਣਨ ਕੀਤਾ ਹੈ, 'ਬਾਰਾਂ ਜਯੋਤਿ ਲਿੰਗ ਦਰਪਣ' ਵਿਚ ਇਨ੍ਹਾਂ ਦਾ ਪੂਰਾ ੨ ਵਰਨਣ ਕੀਤਾ ਹੈ, ਇਨ੍ਹਾਂ ਦੀ ਪੂਜਾ ਦਾ ਪ੍ਰਕਾਰ, ਇਨ੍ਹਾਂ ਦੇ ਮੰਦਰਾਂ ਦਾ ਵਰਣਨ, ਇਨ੍ਹਾਂ ਦੇ ਮੰਦਰਾਂ ਤੱਕ ਜਾਣਦਾ ਰਸਤਾ, ਰੇਲ-ਜਹਾਜ਼ ਜਾਂ ਪੈਦਲ ਆਦਿਕ ਦਾ ਰਾਹ, ਰਸਤੇ ਵਿਚ ਯਾਤ੍ਰੂਆਂ ਲਈ ਲੋੜੀ ਦੀਆਂ ਵਸਤਾਂ ਆਦਿ ਦਾ ਪੂਰਾ ੨ ਵਿਓਰਾ ਕੀਤਾ ਗਿਆ ਹੈ। ਗੁਰ ਸਿੱਧਾਂਤ ਵਿਚ ਸਾਰਿਆਂ ਦੀ ਪੂਜਾ ਨਾਲੋਂ 'ਨਾਮ ਦਾ ਸਿਮਰਨ ਵਸ਼ੇਸ਼ ਹੈ' ਅਤੇ:–

"ਜੇ ਓਹੁ ਅਠਿਸਠਿ ਤੀਰਥ ਨ੍ਹਾਵੈ ॥ ਜੇ ਓਹੁ ਦੁਆਸਦ ਸਿਲਾ ਪੂਜਾਵੈ ॥

ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ? ਸਰ ਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥

ਇਸ ਮਹਾਵਾਕ ਨੂੰ ਸਦਾ ਚੇਤੇ ਰਖਕੇ, ਕਿਸੇ ਦੀ ਨਿੰਦਾ ਨਹੀਂ ਕਰਨੀ ਚਾਹੀਦੀ ॥

(੧੦੮) ਦੁਰਯੋਧਨ ਦੀ ਕਥਾ ।

## ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥ ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝ ਨ ਖਾਈ" ॥

(ਧਨਾਸਰੀ ਨਾਮਦੇਵ

ਕੁਰੂ ਬੰਸ ਦੇ ਰਾਜਾ ਧ੍ਰਿਤਰਾਸ਼ਟਰ ਦਾ ਵੱਡਾ ਪੁਤ੍ਰ ਦੁਰਯੋਧਨ ਸੀ, ਇਸਦੇ ਨੜਿੰਨਵੇਂ ਭਰਾ ਹੋਰ ਸਨ। ਦੁਰਯੋਧਨ ਅਪਨੇ ਚਾਚੇ 'ਪੰਡ' ਦੇ ਪੁੱਤ੍ਰਾਂ ਨਾਲ ਦ੍ਵੈਸ਼ ਰਖਦਾ ਸੀ ਅਤੇ ਪਾਂਡਵਾਂ ਨੂੰ ਬੁਰਾ ਸਮਝਦਾ ਸੀ, ਸਾਰਿਆਂ ਤੋਂ ਬਹੁਤੀ ਈਰਖਾ ਭੀਮ ਨਾਲ ਸੀ, ਇਸਦਾ ਕਾਰਣ ਏਹ ਸੀ ਕਿ ਭੀਮ ਦੇ ਸਮਾਨ ਹੀ ਦੁਰਯੋਧਨ ਭੀ ਗਦਾ ਚਲਾਉਨ ਵਿਚ ਅਤਯੰਤ ਨਿਪੁੰਨ ਸੀ, ਪਰ ਭੀਮ ਦੀ ਬਰਾਬਰੀ ਨਹੀਂ ਕਰ ਸਕਦਾ ਸੀ।

ਪਹਿਲੋਂ ਧ੍ਰਿਤਰਾਸ਼ਟਰ ਅਪਨੇ ਭਤੀਜੇ ਯੁਧਿਸ਼ਟਰ ਨੂੰ ਯੁਵਰਾਜ ਬਨਾਯਾ ਚਾਹੁੰਦਾ ਸੀ, ਪਰ ਦੁਰਯੋਧਨ ਨੇ ਬਹੁਤ ਵਿਘਨ ਪਾਯਾ ਅਤੇ ਧੋਖੇ ਨਾਲ ਪਾਂਡਵਾਂ ਨੂੰ ਬਨ ਵਿਚ ਭੇਜ ਦਿੱਤਾ ਬਨਬਾਸ ਤੋਂ ਮੁੜਕੇ ਪਾਂਡਵਾਂ ਨੇ ਇੰਦ੍ਰ ਪ੍ਰਸਿੱਧ (ਦਿੱਲੀ) ਵਿਚ ਅਪਨੀ ਰਾਜਧਾਨੀ ਬਨਾਈ ਅਤੇ ਬੜੀ ਧੂਮ-ਧਾਮ ਨਾਲ ਰਾਜਸੂਅ ਯੱਗ ਕੀਤਾ। ਉਸ ਯੱਗ ਵਿਚ ਪਾਂਡਵਾਂ ਦਾ ਪੂਰਨ ਪ੍ਰਤਾਪ ਵੇਖਕੇ, ਦੁਰਯੋਧਨ ਸੜ-ਬਲ ਗਿਆ ਅਤੇ ਉਨ੍ਹਾਂ ਦੇ ਨਾਸ ਦਾ ਉਪਾਉ ਸੋਚਨ ਲੱਗਾ। ਅੰਤ ਵਿਚ ਉਸਨੇ ਯੁਧਿਸ਼ਟਰ ਨੂੰ ਅਪਨੇ ਨਾਲ ਪਾਸਾ ਖੇਡਨ ਦੇ ਵਾਸਤੇ ਬੁਲਾਯਾ ਉਸ ਖੇਡ ਵਿਚ ਦੁਰਯੋਧਨ ਦੇ ਮਾਮੇ ਗੰਧਾਰ ਦੇ ਰਾਜ-ਕੁਮਾਰ ਸਕੁਨਿ ਦੇ ਛਲ-ਫ਼ਰੇਬ ਨਾਲ ਯੁਧਿਸ਼ਟਰ ਨੇ ਅਪਨਾ ਸਾਰਾ ਰਾਜ, ਧਨ ਅਤੇ ਇਸਤ੍ਰੀ-ਦ੍ਰੋਪਤੀ ਨੂੰ ਹਾਰ ਦਿੱਤਾ। ਦੁਹਸਾਸਨ ਦ੍ਰੋਪਤੀ ਨੂੰ ਜ਼ਬਰਨ ਫੜਕੇ ਸਭਾ ਵਿਚ ਲੈ ਆਯਾ ਅਤੇ ਦੁਰਯੋਧਨ ਉਸਨੂੰ ਅਪਨੇ ਪੱਟਾਂ ਪੁਰ ਬੈਠਨ ਲਈ ਕਹਿਨ ਲੱਗਾ। ਇਹ ਸੁਣਕੇ ਭੀਮ ਨੇ ਦੁਰਯੋਧਨ ਦੇ ਪੱਟਾਂ

ਨੂੰ ਭੰਨਨ ਦੀ ਪ੍ਰਤੱਗਜਾ ਕੀਤੀ। ਅੰਤ ਵਿਚ ਜੂਏ ਦੇ ਨਿਯਮ ਅਨੁਸਾਰ ਧ੍ਰਿਤਰਾਸ਼ਟ੍ਰ ਨੇ ਇਹ ਫੈਸਲਾ ਕੀਤਾ ਕਿ ਪਾਂਡਵ ਬਾਰਾਂ ਵਰ੍ਹੇ ਬਨ ਵਿਚ ਵੱਸਨ, ਫੇਰ ਇਕ ਵਰ੍ਹਾ ਗੁਪਤ ਹੋਕੇ ਰਹਿਨ, ਜੇਕਰ ਉਸ ਵਰ੍ਹੇ ਵਿਚ ਕੈਰਵ ਉਨ੍ਹਾਂ ਨੂੰ ਲੱਭ ਲੈਣ ਤਾਂ ਮੁੜਕੇ ਬਾਰਾਂ ਵਰ੍ਹੇ ਬਨ ਵਿਚ ਰਹਿਨ। ਇਸ ਤਰ੍ਹਾਂ ਜਦ ਪਾਂਡਵਾਂ ਨੇ ਤੇਰ੍ਹਾਂ ਵਰ੍ਹੇ ਗੁਜ਼ਾਰ ਲਏ ਤਾਂ ਸ੍ਰੀ ਕ੍ਰਿਸ਼ਨ ਜੀ ਪਾਂਡਵਾਂ ਵਲੋਂ ਵਕੀਲ ਬਣਕੇ ਕੈਰਵਾਂ ਕੋਲ ਗਏ, ਪਰ ਦੁਰਯੋਧਨ ਨੇ ਪਾਂਡਵਾਂ ਨੂੰ ਰਾਜ ਦਾ ਹਿੱਸਾ ਦੇਣਾ ਤਾਂ ਕਿਤੇ ਰਿਹਾ ਉਨ੍ਹਾਂ ਨੂੰ ਪੰਜ ਪਿੰਡ ਦੇਣੇ ਭੀ ਨਾਂ-ਮਨਜ਼ੂਰ ਕੀਤੇ। ਅੰਤ ਵਿਚ ਕੁਰਖੇਤ੍ਰ ਦਾ ਮਹਾ-ਭਾਰਤ ਹੋਇਆ, ਉਸ ਵਿਚ ਭੀਮ ਨੇ ਅਪਨਾ ਪ੍ਰਣ ਪੂਰਾ ਕੀਤਾ ਅਤੇ ਕੈਰਵ ਸਾਰੇ ਮਾਰੇ ਗਏ। ਚੂੰਕਿ ਕੈਰਵ ਕੁਲ ਦੇ ਸਾਰੇ ਹੀ ਸੱਜਨ-ਮਿੱਤ੍ਰ ਮਾਰੇ ਗਏ ਸਨ, ਦੁਰਯੋਧਨ ਦੀਆਂ ਲੱਤਾਂ ਚੂਰਾ ਚੂਰਾ ਹੋ ਚੁੱਕੀਆਂ ਸਨ, ਓਹ ਅਪਨੇ ਅੰਤ ਦੇ ਸਾਹ ਵਰੋਲ ਰਿਹਾ ਸੀ, ਉਸਦੇ ਪ੍ਰਾਣ ਨਿਕਲਦੇ ਨਹੀਂ ਸਨ, ਕਿਉਂਕਿ ਉਸਨੂੰ ਇਹ ਵਰ-ਸਰਾਪ ਮਿਲ ਚੁੱਕਾ ਹੋਯਾ ਸੀ, ਕਿ ਜਦੋਂ ਹਰਖ-ਸ਼ੋਕ ਇਕੱਠਾ ਤੈਨੂੰ ਪ੍ਰਾਪਤ ਹੋਵੇਗਾ, ਓਦੋਂ ਹੀ ਤੇਰੇ ਪ੍ਰਾਨ ਨਿਕਲਨਗੇ। ਜਿਸ ਵੇਲੇ ਰਨ-ਭੂਮੀ ਵਿਚ ਸਾਰੇ ਕੈਰੋਂ ਮਾਰੇ ਗਏ, ਸਾਰੇ ਸਜਨ-ਮਿੱਤ੍ਰ ਮਾਰੇ ਗਏ, ਉਨ੍ਹਾਂ ਦੇ ਮੁਰਦਿਆਂ ਨੂੰ ਮਾਗਹਾਰੀ ਜੀਵ-ਧੂਹ ਧੂਹ ਕੇ ਲਈ ਜਾ ਰਹੇ ਸਨ, ਤਾਂ ਉਸੇ ਹੀ ਭਿਆਣਕ ਰਣ ਖੇਤ੍ਰ ਵਿਚ ਦੁਰਯੋਧਨ ਅਪਨਾ ਦਮ-ਤੋੜ ਰਿਹਾ ਸੀ, ਓਹ ਪ੍ਰਾਣਾਂ ਦਾ ਅੰਤ ਹੋਣ ਵਾਸਤੇ ਪ੍ਰਭੂ ਪਾਸ ਬੇਨਤੀਆਂ ਕਰਦਾ ਸੀ, ਪਰ ਪ੍ਰਾਣ ਨਿਕਲਦੇ ਨਹੀਂ ਸਨ, ਅੱਜ ਦੁਰਯੋਧਨ ਦਾ ਓਹ ਮਾਨ ਮਿਟ ਚੁੱਕਾ ਹੋਯਾ ਸੀ। ਜਿਸ ਮਾਨ ਵੱਸ ਹੋਕੇ ਇਸਨੇ ਭਗਵਾਨ ਕ੍ਰਿਸ਼ਨ ਜੀ ਦੀ ਆਗਜ਼ਾ ਦਾ ਪਾਲਨ ਨਹੀਂ ਕੀਤਾ ਸੀ। 'ਦੁਰਜੋਧਨ ਕਾ ਮਥਿਆ ਮਾਨ'॥ ਹੁਣ ਵਿਚਾਰਾ-ਨਿਮਾਨਾ ਤੇ ਨਿਤਾਣਾ ਹੋਕੇ ਸਾਹ-ਵਿਰੋਲ ਰਿਹਾ ਸੀ। ਉਸ ਵੇਲੇ ਇਸਦੇ ਗੁਰੂ-ਦ੍ਰੋਣਾਚਾਰਜ ਦਾ ਪੁੱਤ੍ਰ ਅਸ੍ਵਥਾਮਾ ਆ ਗਿਆ, ਉਸਨੇ ਪੁੱਛਿਆ—ਰਾਜਨ ! ਕੀ ਗੱਲ ਹੈ ? ਦੁਰਯੋਧਨ ਨੇ ਕਿਹਾ—ਕੀ ਗੱਲ ਦਸਾਂ ? ਮੇਰੇ ਮਨ ਵਿਚ ਇਕ ਅਰਮਾਨ ਹੈ, ਉਸ ਅਰਮਾਨ ਨਾਲ ਮੇਰੀ ਛਾਤੀ ਧੁਖ਼ ਰਹੀ ਹੈ, ਜਿਨ੍ਹਾਂ ਪਾਂਡਵਾਂ ਨੂੰ ਮੈਂ ਨਾਸ ਕਰਨਾ ਚਾਹੁੰਦਾ ਸਾਂ, ਓਹ ਸਹੀ-ਸਲਾਮਤ ਜੀਊਂਦੇ ਹਨ ਅਤੇ ਮੇਰੇ ਸੌ ਭਰਾ ਤੇ ਹੋਰ ਸਾਰੇ ਯਾਰ ਦੋਸਤ, ਗੁਰੂ, ਸੌਹੁਰਾ, ਸਾਲੇ ਸਹਾਇਕ ਅਤੇ ਸਾਰੀ ਫ਼ੌਜ ਤਬਾਹ ਹੋ ਗਈ ਹੈ, ਜੇਕਰ ਪਾਂਡਵ ਮਰ

ਜਾਂਦੇ ਤਾਂ ਮੈਂ ਸੁਖੀ ਮਰਦਾ। ਅਸੂਸਥਾਮਾ ਕਹਿਣ ਲੱਗਾ—ਰਾਜਨ ! ਤੂੰ ਚਿੰਤਾ ਨਾਂ ਕਰ, ਮੈਂ ਹੁਣ ਪਾਂਡਵਾਂ ਦਾ ਸਿਰ ਲਾਹਕੇ ਤੇਰੇ ਕੋਲ ਲੈ ਆਉਂਦਾ ਹਾਂ ਅਤੇ ਤੇਰੀ ਆਤਮਾਂ ਨੂੰ ਸੁਖੀ ਕਰਦਾ ਹਾਂ, ਅਸੂਸਥਾਮਾ ਨੇ ਇਹ ਹੌਂਸਲਾ ਇਸ ਲਈ ਕੀਤਾ ਸੀ, ਕਿ ਉਸਨੂੰ ਪਤਾ ਸੀ, ਜੋ ਪਾਂਡਵ ਰਾਤ ਨੂੰ ਫਲਾਣੀ ਥਾਂ ਤੇ ਸੌਂਦੇ ਹਨ, ਮੈਂ ਉਨ੍ਹਾਂ ਨੂੰ ਸੁੱਤੇ ਪਿਆਂ ਮਾਰ ਦੇਵਾਂਗਾ, ਇਹ ਵਿਚਾਰ ਕਰਕੇ ਅਸੂਸਥਾਮਾ ਤੁਰ ਪਿਆ। ਇਧਰ ਭਗਵਾਨ ਕ੍ਰਿਸ਼ਨ ਜੀ ਨੂੰ ਪਾਂਡਵਾਂ ਦਾ ਨਾਸ ਮਨਜ਼ੂਰ ਨਹੀਂ ਸੀ, ਉਸਨੇ ਅਸੂਸਥਾਮ ਦੇ ਮਨ ਦੀ ਵਿਚਾਰ ਨੂੰ ਜਾਣ ਲਿਆ, ਰਾਤ ਪੈ ਚੁੱਕੀ ਸੀ, ਪਾਂਡਵ ਬਿਸਤਰੇ ਵਿਛਾਕੇ ਪੰਜੇ ਭਰਾ ਨਿੱਤ ਵਾਲੀ ਜਗ੍ਹਾਂ ਤੇ ਸੌਣ ਲੱਗੇ ਸਨ, ਭਾਵੇਂ ਇਹ ਜਗ੍ਹਾਂ ਵਡੀ ਗੁਪਤ ਤੇ ਰਖਿਆ ਵਾਲੀ ਸੀ, ਪਰ ਅਸੂਸਥਾਮਾ ਨੂੰ ਕਿਸੇ ਤਰ੍ਹਾਂ ਇਸ ਜਗ੍ਹਾਂ ਦਾ ਪਤਾ ਲੱਗ ਚੁਕਾ ਸੀ, ਇਸ ਲਈ ਭਗਵਾਨ ਨੇ ਆਕੇ ਪਾਂਡਵਾਂ ਨੇ ਉਸ ਜਗ੍ਹਾਂ ਤੇ ਨਾਂ ਸੌਣ ਦਿੱਤਾ। ਪੰਜਾਂ ਪਾਂਡਵਾਂ ਦੇ ਪੰਜ ਪੁੱਤ੍ਰ ਦ੍ਰੋਪਤੀ ਦੀ ਕੁੱਖ ਤੋਂ ਹੋਏ ਸਨ, ਜਿਨ੍ਹਾਂ ਦੀ ਵਜਾ-ਕਤਾ ਜਿਉਂ ਦੀ ਤਿਉਂ ਪਾਂਡਵਾਂ ਵਰਗੀ ਸੀ, ਅਰਜਨ ਦਾ ਪੁੱਤ੍ਰ ਹੂ-ਬਹੂ ਅਰਜਨ ਮਲੂਮ ਹੁੰਦਾ ਸੀ, ਤੇ ਭੀਮ ਦਾ ਪੁੱਤ੍ਰ ਭੀਮ ਵਰਗਾ; ਕਈ ਵੇਰੀ ਉਨ੍ਹਾਂ ਲੜਕਿਆਂ ਨੂੰ ਵੇਖਕੇ ਦਰਬਾਰੀ ਲੋਕ ਭੀ ਧੋਖਾ ਖਾ ਜਾਂਦੇ ਸਨ। ਭਗਵਾਨ ਨੇ ਇਥੇ ਭੀ ਓਹੀ ਖੇਡ ਕਰ ਦਿੱਤੀ। ਜਿਥੇ ਲੜਕੇ ਰੋਜ਼ ਸੁੱਤਾ ਕਰਦੇ ਸਨ, ਉਥੇ ਪਾਂਡਵਾਂ ਨੂੰ ਸੁਆ ਦਿੱਤਾ ਅਤੇ ਜਿਥੇ ਪਾਂਡਵ ਸੌਂਦੇ, ਲੜਕਿਆਂ ਨੂੰ ਸੁਆ ਦਿੱਤਾ। ਅਸੂਸਥਾਮਾ ਆਯਾ ਅਤੇ ਪਾਂਡਵਾਂ ਦੇ ਭੁਲੇਖੇ ਪੰਜਾਂ ਪਾਂਡਵ-ਪੁੱਤ੍ਰਾਂ ਦੇ ਸਿਰ ਵੱਢਕੇ, ਰਣ-ਭੂਮੀ ਵਿਚ ਤੜਫ ਰਹੇ ਦੁਰਯੋਧਨ ਦੇ ਕੋਲ ਸਿਰ ਲੈਕੇ ਚਲਾ ਗਿਆ ਅਤੇ ਜਾਕੇ ਕਿਹਾ—"ਰਾਜਨ! ਤੇਰੇ ਵੈਰੀਆਂ ਦੇ ਸਿਰ ਲਾਹਕੇ ਲੈ ਆਯਾ ਹਾਂ, ਇਹ ਕਹਿਕੇ ਪੰਜੇ ਸਿਰ ਉਸਦੇ ਹੱਥ ਉਤੇ ਰੱਖ ਦਿਤੇ, ਪੰਜਾਂ ਦੇ ਸਿਰ ਵੇਖਕੇ ਅਤੇ ਵੈਰੀਆਂ ਦਾ ਮਰਣਾ ਸੁਣਕੇ ਦੁਰਯੋਧਨ ਨੂੰ ਮਹਾਨ ਖੁਸ਼ੀ ਹੋਈ, ਫੇਰ ਉਸਨੇ ਅਸੂਸਥਾਮਾ ਨੂੰ ਕਿਹਾ—ਇਨ੍ਹਾਂ ਪੰਜਾਂ ਵਿਚੋਂ ਮੈਨੂੰ ਭੀਮ ਦਾ ਸਿਰ ਫੜਾ, ਅੂਸਾਥਮਾ ਨੇ ਭੀਮ ਦੀ ਸ਼ਕਲ ਵਾਲਾ ਭੀਮ-ਪੁੱਤ੍ਰ ਦਾ ਸਿਰ ਦੁਰਯੋਧਨ ਦੇ ਹਥ ਫੜਾ ਦਿੱਤਾ। ਉਸਨੇ ਉਸ ਸਿਰ ਨੂੰ ਲੈਕੇ ਦੋਹਾਂ ਹੱਥਾਂ ਨਾਲ ਘੁੱਟਿਆ ਤਾਂ ਓਹ ਖਖੜੀ ਵਾਂਗੂ ਫਟ ਗਿਆ, ਸਿਰ ਦਾ ਫਟਨਾ ਵੇਖਕੇ ਦੁਰਯੋਧਨ ਨੇ ਕਿਹਾ- ਪੰਡਿਤਾ ! ਕੈਹਰ ਕੀਤੋਈ, ਏਹ ਭੀਮ ਦਾ ਸਿਰ ਨਹੀਂ, ਏਹ ਪਾਂਡਵਾਂ ਦੇ ਸਿਰ ਨਹੀਂ, ਹਨ, ਹਾਇ!

ਵਿਚਾਰੇ ਨਿਰਦੋਸ਼ ਬੱਚਿਆਂ ਨੂੰ ਮਾਰ ਲਿਆਯਾ ਹੈਂ ! ਮੇਰੇ ਦਾਦੇ ਦੀ ਕੁਲ ਹੀ ਜਗਤ ਤੋਂ ਨਾਸ ਹੋ ਗਈ, ਪਾਂਡਵਾਂ ਨਾਲ ਮੇਰਾ ਵੈਰ ਸੀ, ਪਰ ਇਨ੍ਹਾਂ ਪਾਂਡਵ ਪੁਤ੍ਰਾਂ ਨਾਲ ਮੇਰਾ ਕੋਈ ਵੈਰ ਨਹੀਂ ਸੀ, ਤੂੰ ਇਨ੍ਹਾਂ ਨੂੰ ਮਾਰਕੇ ਸਾਡੀ ਕੁਲ ਨੂੰ ਨਾਸ ਕਰ ਦਿੱਤਾ ਹੈ, ਲੋਕੀ ਸੱਚ ਕਹਿੰਦੇ ਹਨ, ਜੋ "ਬ੍ਰਾਹਮਨ ਕੋਲੋਂ ਜਦ ਕਦ ਬੁਰਾ ਹੀ ਹੁੰਦਾ ਹੈ। ਤੂੰ ਘੋਰ ਪਾਪ ਕੀਤਾ, ਬਹੁਤ ਹੀ ਬੁਰਾ ਕੀਤਾ ਹੈ" ! ਇਹ ਕਹਿੰਦਾ ਹੀ ਦੁਰਯੋਧਨ ਸ਼ੋਕ-ਸਾਗਰ ਵਿਚ ਡੁੱਬ ਗਿਆ। ਪਹਿਲੇ ਛਿਨ ਵਿਚ ਹਰਖ ਤੇ ਮਗਰਲੇ ਛਿਨ ਵਿਚ ਸ਼ੋਕ ਦੋਵੇਂ 'ਹਰਖ-ਸ਼ੋਗ' ਇਕੱਠੇ ਵਾਪਰਨ ਕਰਕੇ ਦੁਰਯੋਧਨ ਦੇ ਪ੍ਰਾਣ ਨਿਕਲ ਗਏ ਅਤੇ ਓਹ ਸਦਾ ਦੇ ਲਈ ਘੂਕ ਨੀਂਦ ਵਿਚ ਸੌਂ ਗਿਆ।

ਇਥੇ ਇਹ ਗੱਲ ਭੀ ਦੱਸ ਦੇਣੀ ਜ਼ਰੂਰੀ ਹੈ, ਕਿ ਦੁਰਯੋਧਨ ਦੀ ਮਾਂ-ਗੰਧਾਰੀ ਦੀ ਜਦੋਂ ਧ੍ਰਿਤਰਾਸ਼ਟਰ ਨਾਲ ਮੰਗਨੀ ਹੋਈ ਸੀ ਅਤੇ ਉਸਨੂੰ ਪਤਾ ਲੱਗ ਗਿਆ ਸੀ, ਕਿ ਮੇਰਾ ਪਤੀ ਅੰਨ੍ਹਾ ਹੈ, ਤਾਂ ਉਸਨੇ ਉਸੇ ਵੇਲੇ ਹੀ ਅਪਨੀਆਂ ਅੱਖਾਂ ਉਤੇ ਪੱਟੀ ਬੰਨ੍ਹ ਲਈ ਸੀ। ਇਕ ਦਿਨ ਉਸਦੀ ਸਹੇਲੀ ਨੇ ਅੱਖਾਂ ਉਤੇ ਪੱਟੀ ਬੰਨ੍ਹਨ ਦਾ ਕਾਰਨ ਪੁੱਛਿਆ ਤਾਂ ਉਸਨੇ ਉੱਤਰ ਦਿੱਤਾ— ਮੇਰਾ ਪਤੀ ਇਸ ਜਗਤ ਦੀ ਕੋਈ ਵਸਤੂ ਨਹੀਂ ਵੇਖ ਸਕਦਾ, ਤਾਂ ਮੇਰਾ ਕੀ ਹੱਕ ਹੈ, ਜੋ ਕਿਸੇ ਰੂਪ ਰੰਗ ਜਾਂ ਪਦਾਰਥ ਨੂੰ ਵੇਖਾਂ ? ਇਸ ਮਹਾ ਪਤਿਬ੍ਰਤਾ ਗੰਧਾਰੀ ਨੂੰ ਜਦ ਪੁੱਤ੍ਰ ਹੋ ਗਏ, ਤਾਂ ਉਸਨੇ ਇਕ ਦਿਨ ਕਿਹਾ—ਦੁਰਯੋਧਨ ਨੂੰ ਮੇਰੇ ਕੋਲ ਲਿਆਓ, ਮੈਂ ਉਸਨੂੰ ਵੇਖਨਾ ਚਾਹੁੰਦੀ ਹਾਂ, ਉਸ ਵੇਲੇ ਦੁਰਯੋਧਨ ਦੀ ਉਮਰਾ ਕੋਈ ਪੰਜ-ਛੇ ਵਰ੍ਹੇ ਦੀ ਸੀ, ਦੁਰਯੋਧਨ ਜਾਂਘੀਆ ਪਹਿਨਕੇ ਨੰਗੇ ਪਿੰਡੇ ਮਾਤਾ ਦੇ ਕੋਲ ਆਯਾ, ਗੰਧਾਰੀ ਨੇ ਅਪਨੀਆਂ ਅੱਖਾਂ ਤੋਂ ਪੱਟੀ ਖੋਲ੍ਹੀ ਤੇ ਦੁਰਯੋਧਨ ਨੂੰ ਚੰਗੀ ਤਰ੍ਹਾਂ ਵੇਖਕੇ, ਫੇਰ ਪੱਟੀ ਬੰਨ੍ਹ ਲਈ। ਇਸਦਾ ਫਲ ਏਹ ਹੋਯਾ ਕਿ ਦੁਰਯੋਧਨ ਦਾ ਸਾਰਾ ਸਰੀਰ ਬੱਜਰ ਦਾ ਹੋ ਗਿਆ। ਗੰਧਾਰੀ ਦੀ ਅੱਖਾਂ ਦੀ ਜੋਤਨਾ ਨਾਲ ਦੁਰਯੋਧਨ ਦਾ ਸਰੀਰ ਕੇਵਲ ਕਲੇਜੇ ਵਾਲੀ ਜਗ੍ਹਾਂ-ਜਿਥੇ ਹੱਡੀ ਨਹੀਂ ਹੁੰਦੀ-ਤੋਂ ਬਿਨਾ, ਹੋਰ ਸਾਰਾ ਹੱਡੀਆਂ ਦੇ ਪਿੰਜਰ ਵਾਲਾ ਸਰੀਰ ਬੱਜਰ ਦਾ ਬਣ ਗਿਆ। ਜਿਸਨੂੰ ਕੋਈ ਪਸ਼ੂ-ਪੰਛੀ ਨਹੀਂ ਖਾ ਸਕਦਾ ਸੀ। ਇੱਸੇ ਲਈ ਤਾਂ ਭਗਤ ਜੀ ਨੇ ਫੁਰਮਾਯਾ ਹੈ ਕਿ ਉਸ ਹੰਕਾਰੀ ਦਾ ਸਰੀਰ ਭੀ ਕਿਸੇ ਦੇ ਕੰਮ ਨਾਂ ਆਯਾ,

ਕਈ ਸੱਜਨ 'ਦੇਹੀ ਗਿਰਝਨ ਖਾਈ' ਪਾਠ ਕਰਕੇ ਅਰਥ ਕੀਤਾ ਕਰਦੇ ਹਨ, ਕਿ ਉਸਦੀ ਦੇਹ ਨੂੰ ਗਿਰਝਾਂ ਨੇ ਖਾ ਲਿਆ।

ਇਸ ਉਤੇ ਵੀਚਾਰ ਕੀਤੀ ਜਾਏ ਤਾਂ ਇਕ ਤਾਂ ਉਪਰਲੇ ਪ੍ਰਸੰਗ ਤੋਂ ਉਲਟ ਹੋ ਜਾਂਦਾ ਹੈ, ਕਿਉਂਕਿ ਬੱਜਰ ਦੀ ਦੇਹ ਨੂੰ ਕੋਈ ਖਾ ਹੀ ਨਹੀਂ ਸਕਦਾ। ਦੂਜਾ ਜੇ ਦੇਹ ਨੂੰ ਗਿਰਝਾਂ ਨੇ ਖਾ ਲਿਆ, ਤਾਂ ਓਹ ਸਫਲੀ ਹੋ ਗਈ, ਭੁਖਿਆਂ ਦਾ ਭੋਜਨ ਹੋਕੇ ਦਰਗਾਹੇ ਪ੍ਰਵਾਨ ਹੋ ਗਈ, ਇਥੇ ਦੱਸਨਾ ਨਿਸਫਲ ਹੈ, ਕਿਉਂਕਿ ਹੰਕਾਰੀ ਦੀ ਦੇਹ ਸਦਾ ਹੀ ਨਿਸਫਲ ਮੰਨੀ ਗਈ ਹੈ, ਜੈਸਾ ਕਿ :–

"ਹਸਤਿ ਅਖਾਜ ਗੁਮਾਨ ਕਰਿ, ਸੀਂਹ ਸਤਾਣਾ ਕੋਇ ਨਾ ਖਾਈ ॥
ਹੋਇ ਨਿਮਾਣੀ ਬੱਕਰੀ ਦੀਨ-ਦੁਨੀ ਵਡਿਆਈ ਪਾਈ ॥

ਭਾਈ ਗੁਰਦਾਸ ਜੀ ਨੇ ਫੁਰਮਾਯਾ ਹੈ, ਇਸ ਲਈ 'ਦੇਹੀ ਗਿਰਝ ਨ ਖਾਈ' ਪਾਠ ਸੁਧ ਹੈ ਅਤੇ ਪ੍ਰਸੰਗ ਭੀ ਇਤਿਹਾਸ ਦੇ ਅਨੁਸਾਰ ਠੀਕ ਬਣਦਾ ਹੈ।

ਇਸ ਤੁਕ ਵਿਚ ਦੁਰਯੋਧਨ ਦੀ ਪ੍ਰਭਤਾ ਦੀ ਏਹ ਗੱਲ ਦੱਸੀ ਹੈ, ਕਿ–

"ਬਾਰਾਂ ਜੋਜਨ ਛਤਰ ਚਲੈ ਥਾ" ਐਮ. ਏ.; ਅਤੇ ਬੀ. ਏ. ਗਿਆਨੀਆਂ ਨੇ ਇਸਦਾ ਅਰਥ ਕੀਤਾ ਹੈ, ਕਿ ਅਠਤਾਲੀ ਕੋਹਾਂ ਵਿਚ ਉਸਦਾ ਛਤ੍ਰ ਝੂਲਦਾ ਸੀ। [ਵੇਖੋ ਭਗਤ ਬਾਣੀ ਟੀਕਾ ਪ੍ਰੋਫੈਸਰ ਜੋਧ ਸਿੰਘ ਜੀ ਸਫਾ ੧੯੫ ਅਤੇ ਗਿਆਨੀ ਕਾਕਾ ਸਿੰਘ ਸਫਾ ੨੧੧] ਪਰ ਏਹ ਅਰਥ ਗਲਤ ਹੈ, ਕਿਉਂਕਿ ਪਾਠ "ਛਤਰ ਚਲੈ ਥਾ" ਹੈ, ਜੇਕਰ ਪਾਠ 'ਛਤਰ ਝੂਲੈ ਥਾ' ਹੁੰਦਾ ਤਦ ਉਪਰੋਕ੍ਤ ਅਰਥ ਹੋ ਸਕਦਾ ਸੀ, ਇਥੇ ਇਹ ਅਰਥ ਨਹੀਂ ਬਣਦਾ; ਸੰਪ੍ਰਦਾਈ ਗਿਆਨੀਆਂ ਦਾ ਅਰਥ ਠੀਕ ਹੈ, ਜੋ ਇਉਂ ਕਰਦੇ ਹਨ, ਕਿ :–ਓਹ ਦੁਰਯੋਧਨ ਜੋ ਅਠਤਾਲੀ ਕੋਹਾਂ ਤੱਕ ਛੱਤਰ ਦੀ ਛਾਂ ਹੇਠਾਂ ਤੁਰਿਆ ਗਿਆ ਸੀ। ਇਸਦਾ ਪ੍ਰਸੰਗ ਇਉਂ ਹੈ :–

"ਨਾਭਾ ਭਗਤ ਮਾਲ-ਸਟੀਕ" ਵਿਚ ਅਸੀਂ ਸਾਰਾ ਪ੍ਰਸੰਗ ਲਿਖ ਚੁਕੇ ਹਾਂ, ਮਹਾਂ ਭਾਰਤ ਵਿਚ ਦਸ ਦਿਨ ਤਕ ਭੀਸ਼ਮ ਜੀ ਸੈਨਾਪਤਿ ਸੀ, ਫੇਰ ਓਹ ਮੂਰਛਿਤ ਹੋਕੇ ਤੀਰਾਂ ਦੀ ਸੇਜਾ ਉਤੇ ਸੌਂ ਗਏ, ਜਦ ਉਨ੍ਹਾਂ ਨੂੰ ਸੁਰਤ ਆਈ ਤਾਂ ਉਨ੍ਹਾਂ ਨੇ ਦੁਰਯੋਧਨ ਨੂੰ ਯਾਦ ਕੀਤਾ, ਇਧਰ ਦੁਰਯੋਧਨ ਨੂੰ ਭੀ ਉਨ੍ਹਾਂ ਦੇ ਦਰਸ਼ਨ ਦੀ ਲਾਲਸਾ ਹੋਈ। ਜਿਥੇ ਦੁਰਯੋਧਨ ਦਾ ਡੇਰਾ ਸੀ

ਉਥੋਂ ਅਠਤਾਲੀ ਕੋਹ ਦੇ ਫਾਸਲੇ ਉਤੇ 'ਭੀਸ਼ਮ ਜੀ' ਤੀਰਾਂ ਦੀ ਸੇਜਾ ਉਤੇ ਸੁੱਤੇ ਹੋਏ ਸਨ, ਜਿਸ ਵੇਲੇ ਦੁਰਯੋਧਨ ਨੇ ਭੀਸ਼ਮ ਕੋਲ ਜਾਣ ਦਾ ਖਿਆਲ ਕੀਤਾ ਸੀ, ਉਸ ਵੇਲੇ ਧੁੱਪ ਦਾ ਭੀ ਚੰਗਾ ਜ਼ੋਰ ਸੀ, ਇਸ ਲਈ ਸਾਰੀ ਫੌਜ ਨੂੰ ਫਾਲਮ ਕਰਕੇ ਉਨ੍ਹਾਂ ਦੇ ਹੱਥ ਛਤ੍ਰੀਆਂ ਫੜਾ ਦਿੱਤੀਆਂ ਸਨ, ਉਸ ਸਾਰੀ ਫੌਜ ਨੇ ਅਠਤਾਲੀ ਕੋਹਾਂ ਵਿਚ ਛਤ੍ਰੀਆਂ ਦੀ ਛਾਂ ਕਰ ਦਿੱਤੀ ਸੀ, ਉਸ ਛਾਂ ਦੇ ਹੇਠਾਂ ਹੇਠਾਂ ਦੁਰਯੋਧਨ ਭੀਸ਼ਮ ਜੀ ਦੇ ਕੋਲ ਪਹੁੰਚ ਗਿਆ ਸੀ। ਇਸ ਤੋਂ ਏਹ ਭਾਵ ਦੱਸਿਆ ਹੈ, ਕਿ ਜਿਸ ਦਰਯੋਧਨ ਦੇ ਸੌ ਭਰਾਂ ਸਨ ਅਤੇ ਫੌਜ ਏਨੀ ਸੀ, ਕਿ ਅਠਤਾਲੀ ਕੋਹਾਂ ਤਕ ਦੂਹਰੀ ਕਤਾਰ ਖੜੀ ਹੋ ਜਾਂਦੀ ਸੀ। ਏਨੀ ਫੌਜ ਤੇ ਏਨੇ ਭਰਾਵਾਂ ਦੇ ਹੁੰਦਿਆਂ ਹੋਯਾਂ ਭੀ ਉਸਦੀ ਦੇਹ ਰਣ-ਭੂਮੀ ਵਿਚ ਕੁੱਤੇ ਦੀ ਲੋਥ ਵਾਂਗੂ ਰੁਲ ਗਈ ਅਤੇ ਕਿਸੇ ਕਾਂ-ਕੁੱਤੇ ਦੇ ਕੰਮ ਭੀ ਨਾਂ ਆਈ। ਇਹ ਸਭ ਹੰਕਾਰ ਦੀ ਦਸ਼ਾ ਹੈ, ਯਥਾ—

"ਬੂਡਾ ਦੁਰਜੋਧਨ ਪਤਿ ਖੋਈ॥ ਰਾਮੁ ਨ ਜਾਨਿਆ ਕਰਤਾ ਸੋਈ॥
ਜਨ ਕਉ ਦੂਖਿ ਪਚੈ ਦੁਖੁ ਹੋਈ" ॥ (ਗਉੜੀ ਮਃ ੧ )



(੧੦੯) ਦੇਵੀ ਦਾ ਉਪਕਾਰ-ਤੀਰਥਾਂ ਦੇ ਥਾਪਨ ਦੀ ਕਥਾ।

## "ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ (ਵਾਰ, ਮਾਝ)

ਪਦਮ ਪੁਰਾਣ ਵਿਚ, ਚਿਮਨ ਰਿਖੀ ਦੇ ਪ੍ਰਸੰਗ ਦ੍ਵਾਰਾ ਪ੍ਰਗਟ ਕੀਤਾ ਹੈ, ਇਕ ਸਮੇ ਦੇਵੀ [ਪਾਰਬਤੀ] ਨੇ ਭਗਵਾਨ ਸ਼ਿਵ ਪਾਸੋਂ ਕਲਿਜੁਗ ਦੇ ਜੀਵਾਂ ਦੇ ਉਧਾਰ ਦਾ ਸਾਧਨ ਪੁੱਛਿਆ, ਤਾਂ ਸ਼ਿਵਜੀ ਮਹਾਰਾਜ ਨੇ ਫੁਰਮਾਯਾ-ਮੋਖ ਦੀ ਇੱਛਾ ਵਾਲਾ ਪੁਰਖ ਸਰਧਾ-ਭਗਤੀ ਨਾਲ ਸਾਰੇ ਤੀਰਥਾਂ ਦੀ ਯਾਤ੍ਰਾ ਅਤੇ ਇਸ਼ਨਾਨ ਵਿਧਿ ਪੂਰਬਕ ਕਰੇ, ਤਾਂ ਪੁਰਖ ਦੀ ਕਲਿਆਨ ਹੋ ਜਾਏਗੀ, ਸਾਰੇ ਤੀਰਥਾਂ ਦੇ ਇਸ਼ਨਾਨ ਬਿਨਾਂ ਕਲਿਆਨ ਨਹੀਂ ਹੋ ਸਕਦੀ। ਪਾਰਬਤੀ ਜੀ ਨੇ ਪੁੱਛਿਆ ਸਾਰੇ ਤੀਰਥ ਕਿੰਨੇ ਹਨ, ਤਾਂ ਭਗਵਾਨ ਨੇ ਦਸ ਕ੍ਰੋੜ ਤੀਰਥ ਦੱਸੇ। ਫੇਰ ਪਾਰਬਤੀ ਨੇ ਅਰਜ਼ ਕੀਤੀ—ਭਗਵਨ ! ਕਲਜੁਗ ਦੇ ਤਾਂ ਜੀਵਾਂ ਦੀ ਉਮਰਾ ਦੇ ਦਿਨ ਭੀ ਏਨੇ ਨਹੀਂ ਹਨ, ਜੇਕਰ ਇਕ ੨ ਦਿਨ ਭੀ ਤੀਰਥ ਉਤੇ ਰਹੇ, ਤਾਂ ਭੀ

ਸਾਰੇ ਤੀਰਥਾਂ ਨੂੰ ਪਰਸ ਨਹੀਂ ਸਕਦਾ, ਇਸ ਲਈ ਕੋਈ ਹੋਰ ਸੁਗਮ ਉਪਾਉ ਦੱਸੋ। ਤਾਂ ਸ਼ਿਵਜੀ ਨੇ ਫੁਰਮਾਯਾ–ਦੇਵੀ ! ਉਪਾਉ ਤਾਂ ਸੁਗਮ ਹੈ, ਤੂੰ ਇਨ੍ਹਾਂ ਤੀਰਥਾਂ ਵਿਚੋਂ ਜਿੰਨੇ ਕੁ ਯੋਗ ਸਮਝਦੀ ਹੈਂ ਅਤੇ ਜਿੰਨੇ ਤੀਰਥਾਂ ਦੀ ਕਲਜੁਗੀ ਜੀਵ ਸਹਿਜੇ ਹੀ ਯਾਤ੍ਰਾ ਕਰ ਸੱਕਦੇ ਹੋਨ, ਓਨੇ ਕਾਇਮ ਕਰ ਦੇਹੁ। ਇਸ ਤਰ੍ਹਾਂ ਭਗਵਾਨ ਸ਼ਿਵਜੀ ਦੀ ਆਗਯਾ ਨਾਲ ਦੇਵੀ ਨੇ ਅਠਾਠ ਤੀਰਥ ਚੁਣਕੇ ਕਿਹਾ–ਇਨ੍ਹਾਂ ਅਠਾਠ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਸਾਰੇ ਦਸ ਕ੍ਰੋੜ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਵੇਗਾ । ਇਸਤੋਂ ਇਲਾਵਾ ਕੇਦਾਰ ਨਾਥ ਦੇਵੀ ਦੇ ਤੀਰਥਾਂ ਦੀ ਥਾਪਨਾ ਤੋਂ ਵੱਖਰਾ ਹੈ, ਤਦੇ ਹੀ ਸਤਿਗੁਰੂ ਜੀ ਨੇ ਫੁਰਮਾਯਾ ਹੈ :–

"ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ" ॥ (ਮਲਾਰ ਮਃ੪)

ਪਦਮ ਪੁਰਾਣ ਵਿਚ ਅਠਾਠ ਤੀਰਥਾਂ ਦੇ ਨਾਮ ਦੇਵੀ ਨੇ ਏਹ ਗਿਣਕੇ ਦੱਸੇ ਹਨ :– (੧) ਗੰਗਾ, (੨) ਨਰਬਦਾ, (੩) ਪਾਰਾ, (੪) ਸੁਵੰਚਰਾ, (੫) ਘੋਣੀ, (੬) ਸਿੰਧੂ, (੭) ਸੌਵੀਰਾ [ਸੇਵਨ ਕਿਲੇ ਹੇਠਾਂ ਵਗਦਾ ਹੈ], (੮) ਕੌਬੇਰੀ, (੯) ਕਪਲਾ, (੧੦) ਮੁਕੰਦਾ, (੧੧) ਦੇਵਨਦੀ, (੧੨) ਪੁੰਨਿਆ, (੧੩) ਸੁਪੁੰਨਿਆ, (੧੪) ਮਹੇਸ੍ਵਰੀ, (੧੫) ਚਰਮਨ ਵਤੀ, (੧੬) ਲੋਪ ਕੰਨਜਾ, (੧੭) ਸੁਕੌਸਕੀ, (੧੮) ਸੂਹੰਸੀ, (੧੯) ਹੰਸ ਪਾਦਾ, (੨੦) ਹੰਸ ਵੇਗਾ, (੨੧) ਮਨੋਰਥਾ, (੨੨) ਸੂਰਥਾ, (੨੩) ਸ-ਰੁਣੂ, (੨੪) ਬੇਣਾ, (੨੫) ਭਦ੍ਰ ਵੇਣਾ, (੨੬) ਸੁਪਦਮਣੀ, (੨੭) ਨਾ-ਹਲੀ, (੨੮) ਸੁਪਰੀਚਾ, (੨੯) ਪੁਲਿੰਦਕਾ, (੩੦) ਹੇਲਾ, (੩੧) ਮਨੋਰਥ ਦੇਬ੍ਰਜਾ, (੩੨) ਚਕ੍ਰਕਾ, (੩੩) ਉਦਸੰਕ੍ਰਮਾ, (੩੪) ਜੁਆਲਾ, (੩੫) ਹੁਤਾ-ਸਨੀ, (੩੬) ਸੁਆਹਾ, (੩੭) ਕਾਲਾ, (੩੮) ਕਪਿੰਜਲਾ, (੩੯) ਸੂਚਕਲਾ, (੪੦) ਲਿੰਗਾ, (੪੧) ਗੰਭੀਰਾ, (੪੨) ਭੀਮਵਾਹਨੀ, (੪੩) ਦੇਵਦਰਾਚੀ, (੪੪) ਬੀਰਬਾਹਾ, (੪੫) ਲਖ੍ਰਹੋਮਾ, (੪੬) ਅਘਹਾ, (੪੭) ਪਰਾਸਰੀ, (੪੮) ਹੇਮ ਗਰਭਾ, (੪੯) ਸੁਭਦ੍ਰਾ, [੫੦] ਸੁਪੁਤ੍ਰਕਾ, (੫੧) ਪ੍ਰਯਾਗ, (੫੨) ਪੁਸ਼ਕਰ, [੫੩] ਅਰਘ ਦੀਰਘ, [੫੪] ਵਾਰਾਨਸੀ, [੫੫] ਦ੍ਵਾਰਾਵਤੀ, [੫੬] ਪ੍ਰਭਾਸ, [੫੭] ਆਵੰਤੀ, [੫੮] ਨੈਮਖਯਾਰੰਨ, [੫੯] ਦੰਡਕ,

[੬੪] ਬ੍ਰਹਮ ਖੇਤ੍ਰ, [੬੫] ਅਸ੍ਵਰੋਮਾ, [੬੬] ਨਰਬਾਹਨ, [੬੭] ਮਾਯਾ ਅਤੇ [੬੮] ਕਾਂਤੀ।

ਨੋਟ—ਹੋਰਨਾਂ ਪੁਰਾਨਾਂ ਵਿਚ ਹੋਰ ੨ ਨਾਮ ਲਿਖੇ ਹਨ, ਜੋ ਅਸਾਂ 'ਗੁਰਮੁਖੀ ਸ਼ਬਦ ਸਾਗਰ' ਵਿਚ ਵਿਸਥਾਰ ਸਹਿਤ ਲਿਖੇ ਹਨ ਅਤੇ 'ਅਠਾਠ ਤੀਰਥ ਦਰਪਣ' ਵਿਚ ਸਾਰੇ ਤੀਰਥਾਂ ਦਾ ਵਰਣਨ ਸਥਾਨ, ਰਸਤੇ ਤੇ ਮਹਾਤਮ ਆਦਿਕ ਸਾਰਾ ਵਰਣਨ ਕੀਤਾ ਹੈ, ਕਿੰਨੇ ਹੀ ਸਥਾਨਾਂ ਦੇ ਫੋਟੋ ਭੀ ਦਿੱਤੇ ਹਨ ॥



(੧੧੦) ਨਵ ਗ੍ਰਹਾਂ ਦੀ ਕਥਾ।

## "ਨਵ ਗ੍ਰਹ ਕੋਟਿ ਠਾਢੇ ਦਰਬਾਰ" ॥

ਪਹਿਲੇ ਸਮੇਂ ਦੇ ਜੋਤਸ਼ੀਆਂ ਵਿਚ ਇਨ੍ਹਾਂ ਗ੍ਰਹਾਂ ਦੀ ਗਿਣਤੀ ਦੇ ਸਬੰਧ ਵਿਚ ਕੁਝ ਮਤਭੇਦ ਸੀ। ਵਰਾਹ ਮਿਹਿਰ ਨੇ ਕੇਵਲ ਸੱਤ ਗ੍ਰਹ-ਸੂਰਜ, ਚੰਦ, ਮੰਗਲ, ਬੁਧ, ਬ੍ਰਹਸਪਤਿ ਸ਼ੁਕ੍ਰ ਅਤੇ ਸ਼ਨੀ-ਮੰਨੇ ਹਨ। ਫਲਿਤ ਜੋਤਿਸ਼ ਵਿਚ ਇਨ੍ਹਾਂ ਸੱਤਾਂ ਤੋਂ ਇਲਾਵਾ 'ਰਾਹੁ ਅਤੇ ਕੇਤੂ' ਨਾਮ ਦੇ ਦੋ ਗ੍ਰਹ ਹੋਰ ਮੰਨੇ ਜਾਂਦੇ ਹਨ। ਅਨੇਕਾਂ ਖੁਸ਼ੀ ਦੇ ਮੌਕਿਆਂ ਉੱਤੇ ਇਨ੍ਹਾਂ ਨੌ ਗ੍ਰਹਾਂ ਦਾ ਵਿਧਿ ਪੂਰਬਕ ਪੂਜਨ ਕੀਤਾ ਜਾਂਦਾ ਹੈ। ਫਲਿਤ ਜੋਤਿਸ਼ ਵਿਚ ਹਰ ਇਕ ਗ੍ਰਹ ਨੂੰ ਕੁਝ ਖਾਸ ਦੇਸਾਂ, ਜਾਤਾਂ, ਜੀਵਾਂ ਅਤੇ ਪਦਾਰਥਾਂ ਦਾ ਸੁਾਮੀ ਮੰਨਿਆਂ ਹੈ, ਅਤੇ ਉਨ੍ਹਾਂ ਦੀ ਵਰਨ-ਵੰਡ ਕੀਤੀ ਗਈ ਹੈ। ਉਨ੍ਹਾਂ ਵਿਚੋਂ ਬ੍ਰਹਸਪਤਿ ਤੇ ਸ਼ੁਕ੍ਰ ਨੂੰ ਬ੍ਰਾਹਮਨ, ਮੰਗਲ ਤੇ ਸੂਰਜ ਨੂੰ ਖੱਤ੍ਰੀ, ਬੁੱਧ ਤੇ ਚੰਦ੍ਰਮਾਂ ਨੂੰ ਵੈਸ਼ਜ ਅਤੇ ਸ਼ਨੀ, ਰਾਹੂ ਤੇ ਕੇਤੂ ਨੂੰ ਸ਼ੂਦ੍ਰ ਮੰਨਿਆਂ ਹੈ। ਮੰਗਲ ਤੇ ਸੂਰਜ ਦਾ ਰੰਗ ਲਾਲ, ਚੰਦ੍ਰਮਾਂ ਤੇ ਸ਼ੁਕਰ ਦਾ ਰੰਗ ਚਿੱਟਾ, ਬ੍ਰਹਸਪਤਿ ਤੇ ਬੁੱਧ ਦਾ ਰੰਗ ਪੀਲਾ ਅਤੇ ਸ਼ਨੀ, ਰਾਹੂ ਤੇ ਕੇਤੂ ਦਾ ਰੰਗ ਕਾਲਾ ਦੱਸਿਆ ਗਿਆ ਹੈ। ਇਸ ਤੋਂ ਇਲਾਵਾ ਫਲਿਤ ਜੋਤਿਸ਼ ਵਿਚ ਜੋ ਕੁੰਡਲੀ ਬਨਾਈ ਜਾਂਦੀ ਹੈ, ਉਸ ਵਿਚ ਹਰੇਕ ਗ੍ਰਹ ਦੀ ਦੂਸਰੇ ਗ੍ਰਹ ਉੱਤੇ ਇਕ ਖਾਸ ਰੂਪ ਵਿਚ 'ਨਜ਼ਰ ਪੈਂਦੀ' ਭੀ ਮੰਨੀ ਜਾਂਦੀ ਹੈ। ਸ਼ੁਭ ਗ੍ਰਹ ਦੀ 'ਨਜ਼ਰ ਪੈਣ' ਦਾ ਫਲ ਸ਼ੁਭ ਅਤੇ ਅਸ਼ੁਭ ਦੀ 'ਨਜ਼ਰ ਪੈਣ' ਦਾ ਫਲ ਅਸ਼ੁਭ ਹੁੰਦਾ ਹੈ। ਇਹ ਨਜ਼ਰ ਪੈਣੀ ਭੀ ਚਾਰ ਤਰਾਂ

ਦੀ ਹੁੰਦੀ ਹੈ–ਪੂਰਣ, ਤ੍ਰਿਪਾਦ, ਅੱਧੀ ਤੇ ਇਕ-ਪਾਦ। ਪੂਰਨ ਦ੍ਰਿਸ਼ੀ ਦਾ ਫਲ ਸਾਰਾ, ਤ੍ਰਿਪਾਦ ਦ੍ਰਿਸ਼ੀ ਦਾ ਤਿੰਨ ਚੌਥਾਈ, ਅਰਧ ਦ੍ਰਿਸ਼ੀ ਦਾ ਫਲ ਅੱਧਾ ਅਤੇ ਇਕ ਪਾਦ ਦ੍ਰਿਸ਼ੀ ਦਾ ਫਲ ਇਕ ਚੌਥਾਈ ਹੁੰਦਾ ਹੈ। ਇਸ ਦ੍ਰਿਸ਼ੀ ਦੇ ਸਬੰਧ ਵਿਚ ਫਲਿਤ ਜੋਤਿਸ਼ ਦੇ ਪੁਸਤਕਾਂ ਵਿਚ ਕਿਹਾ ਹੈ, ਕਿ ਹਰੇਕ ਗ੍ਰਹਿ ਅਪਨੇ ਸਥਾਨ ਤੋਂ ਤੀਜੇ ਅਤੇ ਦਸਵੇਂ ਘਰ ਦੇ ਗ੍ਰਹਿ ਨੂੰ ਇਕ ਪਾਦ, ਪੰਜਵੇਂ ਅਤੇ ਨਾਵੇਂ ਘਰ ਦੇ ਗ੍ਰਹਿ ਨੂੰ ਅਰਧ, ਚੌਥੇ ਅਤੇ ਅੱਠਵੇਂ ਘਰ ਦੇ ਗ੍ਰਹਾਂ ਨੂੰ ਤਿੰਨ-ਪਾਦ ਅਤੇ ਸੱਤਵੇਂ ਘਰ ਦੇ ਗ੍ਰਹਾਂ ਨੂੰ ਪੂਰਨ ਦ੍ਰਿਸ਼ੀ ਨਾਲ ਵੇਖਦਾ ਹੈ॥



(੧੧੧) ਪਾਰਜਾਤ ਦੀ ਕਥਾ।

# "ਪਾਰਜਾਤੁ ਗੋਪੀ ਲੈ ਆਇਆ" ॥

ਇਕ ਸਮੇਂ ਨਾਰਦ ਰਿਖਿ ਜੀ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਦ੍ਵਾਰਿਕਾ ਪੁਰੀ ਵਿਚ ਆਏ, ਉਨ੍ਹਾਂ ਨੇ ਸ੍ਵਰਗ ਦੀ ਸੁਗਾਤ ਕਲਪ-ਬ੍ਰਿਛ ਦੇ ਫੂਲ ਲਿਆਕੇ ਕ੍ਰਿਸ਼ਨ ਜੀ ਦੀ ਭੇਟ ਕੀਤੇ। ਓਹ ਫੁੱਲ ਉਨ੍ਹਾਂ ਨੇ ਸਤਭਾਮਾ ਨੂੰ ਦੇ ਦਿੱਤੇ, ਜੋ ਸਤਭਾਮਾ ਨੇ ਹਾਰ ਪਰੋਕੇ ਅਪਨੇ ਗਲ ਵਿਚ ਪਾ ਲਏ, ਉਨ੍ਹਾਂ ਫੁੱਲਾਂ ਦੀ ਅਲੌਕਿਕ ਸੋਭਾ ਤੇ ਮਹਾਨ ਸੁਗੰਧੀ ਨੂੰ ਵੇਖਕੇ ਰੁਕਮਨਿ ਨੂੰ ਬਹੁਤ ਪਿਆਰੇ ਲੱਗੇ, ਤਾਂ ਉਸਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਪਾਸ ਅਰਜ਼ ਕੀਤੀ ਕਿ ਜਿਸ ਦਰਖ਼ਤ ਦੇ ਏਹ ਫੁੱਲ ਹਨ, ਓਹ ਦਰਖ਼ਤ ਮੇਰੇ ਘਰ ਦੇ ਵੇਹੜੇ ਵਿਚ ਲੁਆ ਦਿਓ। ਉਸਦੀ ਬੇਨਤੀ ਨੂੰ ਕ੍ਰਿਸ਼ਨ ਜੀ ਨੇ ਪ੍ਰਵਾਨ ਕਰਕੇ ਕਿਹਾ ਐਸਾ ਹੀ ਹੋ ਜਾਏਗਾ।

ਜਦੋਂ ਆਪ ਨੇ ਭੂਮਾਸੁਰ ਉਤੇ ਚੜ੍ਹਾਈ ਕੀਤੀ ਅਤੇ ਉਸਨੂੰ ਮਾਰਕੇ ਸੋਲਾਂ ਹਜ਼ਾਰ ਤੇ ਇਕ ਸੌ ਰਾਜ-ਕੁਮਾਰੀਆਂ ਨੂੰ ਆਪ ਨੇ ਵਿਆਹ ਲਿਆ ਤਾਂ ਫੇਰ ਆਪ ਸ੍ਵਰਗ ਵਿਚ ਗਏ, ਉਥੋਂ ਦੇ ਰਾਜੇ ਇੰਦ੍ਰ ਨੇ ਆਪ ਜੀ ਦੀ ਬੜੀ ਭਾਰੀ ਆਓ-ਭਗਤਿ ਕੀਤੀ, ਉਥੇ ਨੰਦਨ-ਬਾਗ਼ ਵਿਚ ਕਲਪ ਬ੍ਰਿਛ ਨੂੰ ਵੇਖਕੇ ਸ੍ਰੀ ਕ੍ਰਿਸ਼ਨ ਜੀ ਨੂੰ ਰੁਕਮਨੀ ਦੀ ਗੱਲ ਚੇਤੇ ਆ ਗਈ, ਤਾਂ ਆਪ ਨੇ ਇੰਦ੍ਰ ਨੂੰ ਕਿਹਾ–'ਦੇਵੇਸ਼! ਇਹ ਕਲਪ-ਬ੍ਰਿਛ ਸਾਨੂੰ ਦੇ ਦੇਹੁ,

ਅਸੀ ਇਸਨੂੰ ਦ੍ਵਾਰਿਕਾ ਲੈ ਜਾਣਾ ਹੈ, ਕੁਝ ਸਮੇਂ ਬਾਦ ਫੇਰ ਇਥੇ ਹੀ ਆ ਜਾਏਗਾ ? ਇੰਦ੍ਰ ਨੇ ਕਿਹਾ—ਭਗਵਨ ! ਏਹ ਚੌਦਾਂ ਰਤਨਾਂ ਵਿਚੋਂ ਹੀ ਇਕ ਰਤਨ ਹੈ, ਜੋ ਸ੍ਵਰਗ ਵਾਸਤੇ ਹੀ ਉਸ ਵੇਲੇ ਮਿਲ ਚੁਕਾ ਹੈ, ਇਹ ਮਾਤਲੋਕ ਵਿਚ ਨਹੀਂ ਜਾ ਸਕਦਾ ਅਤੇ ਨਾਂ ਹੀ ਮੈਂ ਇਹ ਦੇ ਸਕਦਾ ਹਾਂ। ਬਸ, ਉਸੇ ਵੇਲੇ ਜੰਗ ਸ਼ੁਰੂ ਹੋ ਪਿਆ, ਇਕ ਪਾਸੇ ਬਾਰਾਂ ਸੂਰਜਾਂ ਸਮੇਤ ਸਾਰੇ ਦੇਵਤੇ ਲੜ ਰਹੇ ਸਨ ਅਤੇ ਦੂਜੇ ਪਾਸੇ ਵਲੋਂ ਇਕੱਲੇ ਸ੍ਰੀ ਕ੍ਰਿਸ਼ਨ ਜੀ ਹੀ ਉਨ੍ਹਾਂ ਦਾ ਮੁਕਾਬਲਾ ਕਰ ਰਹੇ ਸਨ। ਬਹੁਤ ਚਿਰ ਦੇ ਜੰਗ ਮਗਰੋਂ ਸਾਰੇ ਦੇਵਤੇ ਹਾਰ ਗਏ, ਜੇਹੜਾ ਭੀ ਸ਼ਸਤ੍ਰ ਫੜਕੇ ਸ੍ਰੀ ਕ੍ਰਿਸ਼ਨ ਜੀ ਨਾਲ ਲੜਨ ਲਈ ਸਾਹਮਣੇ ਆਇਆ, ਓਹ ਜੀਊਂਦਾ ਘਰ ਮੁੜਕੇ ਨਾਂ ਗਿਆ। ਜਦ ਸਾਰੇ ਦੇਵਤੇ ਮਰਕੇ ਜਾਂ ਮੂਰਛਿਤ ਹੋਕੇ ਹਾਰ ਗਏ, ਤਾਂ ਸ੍ਰੀ ਕ੍ਰਿਸ਼ਨ ਜੀ ਨੇ ਕਲਪ ਬ੍ਰਿਛ ਨੂੰ ਕਿਹਾ—ਤੂੰ ਸਾਡੇ ਨਾਲ ਦ੍ਵਾਰਿਕਾ ਨਗਰੀ ਵਿਚ ਚੱਲ, ਅਤੇ ਸਾਡੇ ਉਥੇ ਰਹਿਣ ਦੇ ਸਮੇਂ ਤੱਕ ਤੂੰ ਭੀ ਓਥੇ ਹੀ ਰਹੁ, ਫੇਰ ਜਦ ਅਸੀ ਇਥੇ ਅਪਨੇ ਗੋਲੋਕ-ਧਾਮ ਵਿਚ ਆਣ ਬਿਰਾਜਾਂਗੇ, ਤਾਂ ਤੂੰ ਭੀ ਅਪਨੇ ਇਸੇ ਨੰਦਨ-ਬਾਗ਼ ਵਿਚ ਆਣ ਟਿਕੀਂ। ਏਹ ਆਗਯਾ ਸੁਣਕੇ, ਕਲਪ ਬ੍ਰਿਛ ਭਗਵਾਨ ਜੀ ਦੇ ਨਾਲ ਆ ਗਿਆ ਅਤੇ ਭਗਵਾਨ ਨੇ ਓਹ ਕਲਪ ਬ੍ਰਿਛ ਰੁਕਮਨੀ ਦੇ ਵੇਹੜੇ ਵਿਚ ਲਾਕੇ ਉਸਦੀ ਭਾਵਨਾ ਨੂੰ ਪੂਰਾ ਕਰ ਦਿੱਤਾ ॥



(੧੧੨) ਬਿੰਦ੍ਰਾਬਨ ਦੀ ਕਥਾ।

## "ਬਿੰਦ੍ਰਾਬਨ ਮਹਿ ਰੰਗੁ ਕੀਆ" ॥ (ਵਾਰ, ਆਸਾ)

ਬ੍ਰਹਮ ਵੈਵਰਤ ਪੁਰਾਣ ਵਿਚ ਲਿਖਿਆ ਹੈ—'ਸਤਿਜੁਗ ਵਿਚ ਇਕ 'ਕੇਦਾਰ' ਨਾਮ ਦਾ ਮਹਾ ਤੇਜਸ੍ਵੀ ਰਾਜਾ ਸੀ, ਜੋ ਖੱਤ੍ਰੀ ਧਰਮਾਂ ਦਾ ਆਸਰਾ ਰੂਪ ਸੀ, ਓਹ ਜੈਗੀਸ਼ਬਯ ਰਿਖੀ ਦੇ ਉਪਦੇਸ਼ ਨਾਲ ਉਮਰਾ ਦੇ ਤੀਜੇ ਹਿੱਸੇ ਵਿਚ ਅਪਨੇ ਪੁੱਤ੍ਰ ਨੂੰ ਰਾਜ ਦੇਕੇ, ਆਪ ਤਪ ਕਰਨ ਵਾਸਤੇ ਤਪੋਬਨ ਵਿਚ ਚਲਾ ਗਿਆ। ਉਸੇ ਰਾਜੇ ਦੀ ਇਕ 'ਬਿੰਦ੍ਰਾ' ਨਾਮ ਦੀ ਕੰਨਯਾ ਸੀ। ਜਿਸਨੇ ਸਾਰੀ ਉਮਰਾ ਭਰ, ਵਿਵਾਹ ਨਾਂ ਕਰਾਕੇ, ਜਮੁਨਾਂ ਦੇ ਕੰਢੇ ਉਤੇ

ਉਗ੍ਰ ਤਪੱਸਜਾ ਕੀਤੀ ਸੀ। ਜਦ ਉਸਦੀ ਤਪੱਸਜਾ ਪੂਰੀ ਹੋਈ ਤਾਂ ਭਗਵਾਨ ਨੇ ਪ੍ਰਗਟ ਹੋਕੇ ਉਸਨੂੰ ਕਿਹਾ–ਦੇਵੀ! ਤੇਰੇ ਮਨ ਵਿਚ ਜੋ ਭਾਵਨਾ ਹੋਵੇ, ਵਰ ਮੰਗ ਲੈ! ਕੰਨਜਾ ਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ– "ਪ੍ਰਭੂ! ਜੇਕਰ ਆਪ ਮੇਰੀ ਸੇਵਾ ਨਾਲ ਪ੍ਰਸੰਨ ਹੋਏ ਹੋ, ਤਾਂ ਕ੍ਰਿਪਾ ਕਰਕੇ ਆਪ ਮੇਰਾ ਪਤਿ ਹੋਣਾ ਪ੍ਰਵਾਨ ਕਰੋ"। ਭਗਵਾਨ ਨੇ ਬਿੰਦ੍ਰਾ ਦੀ ਬੇਨਤੀ ਮਨਜ਼ੂਰ ਕਰਕੇ ਉਸਨੂੰ ਅਪਨੇ ਨਾਲ ਹੀ ਲੈ ਗਏ। ਬ੍ਰਿਜ ਦੇ ਜਿਸ ਬਨ ਵਿਚ 'ਬਿੰਦ੍ਰਾ' ਰਾਜ ਕੁਮਾਰੀ ਨੇ ਤਪ ਕੀਤਾ ਸੀ, ਉਸਦਾ ਨਾਮ ਬਿੰਦ੍ਰਾਬਨ ਪੈ ਗਿਆ ਅਤੇ ਉਸੇ ਕਰਕੇ ਭਗਵਾਨ ਨੇ ਉਸ ਜਗ੍ਹਾਂ ਤੇ ਅਨੇਕ ਤਰ੍ਹਾਂ ਦੇ ਕੇਲ-ਚੋਜ ਕੀਤੇ ਸਨ॥



(੧੧੩) ਮਹਿਖਾਸੁਰ ਦੀ ਕਥਾ।

## "ਸਹਸਬਾਹੁ ਮਧੁਕੀਟ ਮਹਿਖਾਸਾ"॥

ਇਨ੍ਹਾਂ ਦੇ ਮਗਰੋਂ ਇਕ ਝੋਟੇ ਦੇ ਸਿਰ ਵਾਲਾ ਦੈਂਤ ਹੋਯਾ, ਇਸ ਕਰਕੇ ਉਸਦਾ ਨਾਮ ਹੀ 'ਮਹਿਖਾਸੁਰ' ਸੀ। ਮਹਿਖਾਸੁਰ ਨੇ ਅਪਨੀ ਬਹਾਦਰੀ ਅਤੇ ਬਲ ਨਾਲ ਸਾਰਾ ਸੰਸਾਰ ਜਿੱਤ ਲਿਆ ਸੀ। ਦੇਵਤਿਆਂ ਨੂੰ ਸ੍ਵਰਗ ਲੋਕ ਵਿਚੋਂ ਕੱਢ ਦਿੱਤਾ ਸੀ ਅਤੇ ਓਹ ਲੋਕ ਇਸ ਸੰਸਾਰ ਵਿਚ ਆਕੇ ਮਾਮੂਲੀ ਆਦਮੀਆਂ ਵਾਂਗੂੰ ਧੱਕੇ ਖਾਂਦੇ ਫਿਰਦੇ ਸਨ। ਸਾਰੇ ਦੇਵਤਿਆਂ ਨੇ ਇਕੱਠੇ ਹੋਕੇ ਵਿਸ਼ਨੂ ਅਤੇ ਮਹਾਂਦੇਵ ਕੋਲ ਸਾਰੀ ਵਾਰਦਾਤ ਵਰਨਣ ਕਰ ਸੁਣਾਈ। ਦੇਵਤਿਆਂ ਦੀ ਬੁਰੀ ਭੈੜੀ ਹਾਲਤ ਸੁਣਕੇ ਦੋਹਾਂ ਮਹਾਂ-ਦੇਵਤਿਆਂ ਨੂੰ ਬੜਾ ਭਾਰਾ ਕ੍ਰੋਧ ਆਯਾ ਅਤੇ ਉਨ੍ਹਾਂ ਦੇ ਸਰੀਰ ਤੋਂ ਇਕ ਤੇਜ ਨਿਕਲਿਆ। ਹੋਰ ਜਿੰਨੇ ਦੇਵਤੇ ਸਨ, ਉਨ੍ਹਾਂ ਤੋਂ ਭੀ ਥੋੜ੍ਹਾ-ਬਹੁਤਾ ਤੇਜ ਨਿਕਲਿਆ ਅਤੇ ਓਹ ਸਾਰਾ ਇਕੱਠਾ ਹੋਕੇ ਇਕ ਇਸਤ੍ਰੀ ਦਾ ਸਰੀਰ ਬਣ ਗਿਆ। ਇਸ ਤੇਜ ਤੋਂ ਹੀ ਇਕ ਸ਼ੇਰ ਦੀ ਭੀ ਉਤਪਤੀ ਹੋਈ। ਤੇਜਾਂ ਤੋਂ ਪੈਦਾ ਹੋਈ ਇਸਤ੍ਰੀ ਨੂੰ ਸਾਰੇ ਦੇਵਤਿਆਂ ਨੇ ਅਪਨੇ ਅਪਨੇ ਅਮੋਘ ਸਸਤ੍ਰ ਅਸਤ੍ਰ ਦਾਨ ਕਰ ਦਿੱਤੇ। ਮਹਾ ਲੱਛਮੀ ਇਸ ਤਰ੍ਹਾਂ ਦੇ ਸਸਤ੍ਰ-ਅਸਤ੍ਰਾਂ ਨਾਲ ਸੁਸੱਜਤ ਹੋਕੇ, ਸ਼ੇਰ ਉਤੇ ਸਵਾਰ ਹੋਕੇ, ਮਹਿਖਾਸੁਰ ਨੂੰ ਮਾਰਣ ਵਾਸਤੇ ਰਵਾਨਾ ਹੋਈ ਅਤੇ ਚੰਗਾ ਘਮਸਾਨ ਹੱਸ ਹੋਯਾ। ਜਿਸ

ਵਿਚ ਮਹਿਖਾਸੁਰ ਹਾਰ ਗਿਆ ਅਤੇ ਮਹਾ ਲੱਛਮੀ ਸਰੂਪ ਦੁਰਗਾ ਨੇ ਉਸਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ ॥

ਨੋਟ–'ਮਧੂ ਕੀਟਭ ਤੇ ਮਹਿਖਾਸੁਰ ਦਾ ਪ੍ਰਸੰਗ ਅਸਾਂ ਦਸਮ ਗ੍ਰੰਥ ਸਟੀਕ ਦੇ ਪਹਿਲੇ ਭਾਗ ਵਿਚ 'ਚੰਡੀ ਚਰਿਤ੍' ਤੇ 'ਚੰਡੀ ਦੀ ਵਾਰ' ਵਿਚ ਬਹੁਤ ਵਿਸਥਾਰ ਨਾਲ ਲਿਖ ਚੁੱਕੇ ਹੋਏ ਹਾਂ, ਉਸਨੂੰ ਵੇਖੋ। ਇਥੇ ਕੇਵਲ ਉਸਦਾ 'ਸਾਰ-ਅੰਸ' ਲਿਖਿਆ ਹੈ ॥



(੧੧੪) ਮਹਾਦੇਵ ਨੇ ਲੜਕਾ ਮਾਰਿਆ।

# ਪਾਂਡੇ ਤੁਮਰਾ ਮਹਾਦੇਉ
# ਧਉਲੇ ਬਲਦ ਚੜਿਆ ਆਵਤ ਦੇਖਿਆ ਥਾ ॥
# ਮੋਦੀ ਕੇ ਘਰ ਖਾਣਾ ਪਾਕਾ
# ਵਾਕਾ ਲੜਕਾ ਮਾਰਿਆ ਥਾ ॥ (ਗੋਂਡ ਨਾਮਦੇਵ)

ਪਾਰਬਤੀ ਇਕ ਵੇਰੀ ਇਸ਼ਨਾਨ ਕਰਨ ਲੱਗੀ, ਉਸਨੇ ਅਪਨੇ ਪਿੰਡੇ ਤੋਂ ਮੈਲ ਲਾਹਕੇ ਉਸਦਾ ਇਕ ਮੁੰਡਾ ਬਣਾ ਲਿਆ ਅਤੇ ਉਸਨੂੰ ਬਾਹਰ ਬੂਹੇ ਉਤੇ ਪੈਹਰਾ ਦੇਣ ਲਈ ਬਿਠਾਕੇ ਕਿਹਾ–ਮੈਂ ਨ੍ਹਾਉਣ ਲੱਗੀ ਹਾਂ, ਕਿਸੇ ਨੂੰ ਅੰਦਰ ਨਹੀਂ ਆਉਣ ਦੇਣਾ। ਉਸੇ ਸਮੇਂ ਹੀ ਸ਼ਿਵਜੀ ਬਾਹਰੋਂ ਘਰ ਰੋਟੀ ਖਾਣ ਵਾਸਤੇ ਆ ਗਿਆ, ਅੰਦਰ ਆਉਣ ਲੱਗਾ ਤਾਂ ਪਾਰਬਤੀ ਦੇ ਲੜਕੇ ਨੇ ਕਿਹਾ–ਅੰਦਰ ਮਾਤਾ ਨ੍ਹਾਉਂਦੀ ਹੈ, ਆਪ ਅੰਦਰ ਨਹੀਂ ਜਾ ਸਕਦੇ। ਸ਼ਿਵਜੀ ਭੰਗ ਧਤੂਰੇ ਨਾਲ ਪੂਰੇ ੨ ਮਸਤ ਹੋ ਰਹੇ ਸਨ, ਉਨ੍ਹਾਂ ਨੇ ਸੋਚਿਆ, ਹੈਂ ! ਇਹ ਕੌਣ ਹੈ ? ਜੋ ਸਾਨੂੰ ਰੋਕਦਾ ਹੈ ਅਤੇ ਘਰ ਦਾ ਮਾਲਕ ਮੈਂ ਹਾਂ, ਫਿਰ ਇਹ ਕਿਸਨੂੰ ਮਾਤਾ ਕਹਿੰਦਾ ਹੈ ਅਤੇ ਕੌਣ ਨ੍ਹਾਉਂਦੀ ਹੈ ? ਅਜੇਹੀਆਂ ਗੱਲਾਂ ਦੀ ਕੋਈ ਗੁੰਝਲ ਉਨ੍ਹਾਂ ਤੋਂ ਨਾਂ ਖੁੱਲ੍ਹੀ ਤਾਂ ਸ਼ਿਵਜੀ ਨੇ ਉਸਨੂੰ ਤ੍ਰਿਸੂਲ ਮਾਰਕੇ ਮਾਰ ਦਿੱਤਾ ਅਤੇ ਆਪ ਝੱਟ ਹੀ ਅੰਦਰ ਚਲੇ ਗਏ। ਅੰਦਰ ਜਾਂਦਿਆਂ ਹੀ ਪਾਰਬਤੀ (ਜੋ ਅਜੇ ਨ੍ਹਾ ਰਹੀ

ਸੀ) ਨੇ ਝਟ ਕਪੜਾ ਲੈ ਲਿਆ ਤੇ ਪੁੱਛਿਆ–ਤੁਹਾਨੂੰ ਕਿਸੇ ਨੇ ਬਾਹਰ ਰੋਕਿਆ ਨਹੀਂ ਸੀ? ਸ਼ਿਵਜੀ ਨੇ ਕਿਹਾ–ਇਕ ਲੜਕੇ ਨੇ ਰੋਕਿਆ ਸੀ, ਅਤੇ ਏਹ ਭੀ ਆਖਿਆ ਸੀ, ਜੋ ਮੇਰੀ ਮਾਤਾ ਇਸ਼ਨਾਨ ਕਰ ਰਹੀ ਹੈ, ਪਰ ਅਸੀ ਤ੍ਰਿਸੂਲ ਨਾਲ ਉਸਦਾ ਸਿਰ ਲਾਹ ਸੁੱਟਿਆ ਹੈ ਅਤੇ ਅੰਦਰ ਆ ਗਏ ਹਾਂ। ਇਹ ਸੁਣਕੇ ਪਾਰਬਤੀ ਰੋਣ ਲੱਗ ਪਈ ਅਤੇ ਉਸਨੇ ਕਿਹਾ– ਮੇਰੇ ਪੁੱਤ੍ਰ ਨੂੰ ਜਿਵਾਓਗੇ, ਤਾਂ ਹੀ ਮੇਰਾ ਜੀਊਣਾ ਹੋ ਸਕੇਗਾ, ਨਹੀਂ ਤਾਂ ਮੈਂ ਭੀ ਮਰਦੀ ਹਾਂ। ਸ਼ਿਵਜੀ ਨੇ ਕਿਹਾ-ਪਾਰਬਤੀ! ਨਿਕੰਮਾ ਹਠ ਨਾਂ ਕਰ, ਜਿਸਦਾ ਸਿਰ ਮੇਰੇ ਤ੍ਰਿਸੂਲ ਨਾਲ ਲਹਿ ਜਾਏ, ਓਹ ਸਿਰ ਮੇਰੀ ਇਸ ਰੁੰਡ ਮਾਲ ਵਿਚ ਪਰੋਤਾ ਜਾਂਦਾ ਹੈ, ਹੁਣ ਓਹ ਸਿਰ ਨਾਂ ਨਿਕਲ ਸਕਦਾ ਹੈ ਤੇ ਨਾਂ ਹੀ ਮੁੜਕੇ ਧੜ ਨਾਲ ਜੁੜ ਸਕਦਾ ਹੈ, ਉਸਦੇ ਜੀਊਣ ਦੀ ਆਸਾ ਛੱਡ ਦੇਹੁ, ਪਰ ਪਾਰਬਤੀ ਨੇ ਇਕੋ ਹੀ ਗੱਲ ਰੱਖੀ ਕਿ ਜੇਕਰ ਮੈਂ ਉਸਦੇ ਜੀਊਣ ਦੀ ਆਸ ਛੱਡ ਦੇਵਾਂ, ਤਾਂ ਤੁਸੀ ਮੇਰੇ ਜੀਊਂਦੇ ਰਹਿਣ ਦੀ ਆਸਾ ਛੱਡ ਦਿਓ। ਹਾਰਕੇ ਸ਼ਿਵਜੀ ਮਹਾਰਾਜ ਘਰ ਤੋਂ ਬਾਹਰ ਨਿਕਲ ਤੁਰੇ।

ਬਨ ਵਿਚ ਇਕ ਹਾਥੀਆਂ ਦਾ ਝੁੰਡ ਰਹਿੰਦਾ ਸੀ, ਜੋ ਇਕ ਪਹਾੜ ਦੇ ਪਿਛਲੇ ਪਾਸੇ ਵਾਲੇ ਤਲਾਓ ਤੋਂ ਜਾਕੇ ਪਾਣੀ ਪੀਤਾ ਕਰਦਾ ਸੀ, ਪਾਣੀ ਪੀਣ ਜਾਣ ਵਾਸਤੇ ਉਸ ਝੁੰਡ ਨੂੰ ਸਾਰੇ ਪਹਾੜ ਦਾ ਵਲਾ ਕੱਟਕੇ ਜਾਣਾ ਪੈਂਦਾ ਸੀ। ਉਸ ਹਾਥੀ ਝੁੰਡ ਵਿਚ ਇਕ ਕਰਭ [ਛੋਟੇ ਜੇਹੇ ਬੱਚੇ] ਨੇ ਮਾਂ ਨੂੰ ਕਿਹਾ–ਮਾਂ! ਵੇਖ, ਸਾਨੂੰ ਪਾਣੀ ਪੀਣ ਜਾਣ ਲਈ ਕਿੰਨਾ ਵਲਾ ਕੱਟਨਾ ਪੈਂਦਾ ਹੈ, ਜੇ ਤੂੰ ਮੈਨੂੰ ਹੁਕਮ ਦੇਵੇਂ ਤਾਂ ਮੈਂ ਇਸ ਪਹਾੜ ਨੂੰ ਅਪਨੇ ਜ਼ੋਰ ਨਾਲ ਇਥੋਂ ਧੱਕਕੇ ਪਰੇ ਕਰ ਦੇਵਾਂ? ਤਾਂਕਿ ਰਾਹ ਸਿੱਧਾ ਹੋ ਜਾਵੇ। ਇਹ ਸੁਣਕੇ ਉਸਦੀ ਮਾਂ ਨੇ ਕਿਹਾ–ਮੂਰਖਾ! ਏਹ ਪਹਾੜ ਹੈ, ਕੋਈ ਮਿੱਟੀ ਦੀ ਛੋਟੀ ਜਿੰਨੀ ਢੇਰੀ ਨਹੀਂ, ਜਾਂ ਕੋਈ ਕੇਲੇ ਦਾ ਬੂਟਾ ਨਹੀਂ, ਜਿਸਨੂੰ ਤੂੰ ਪੁੱਟ ਲਏਂਗਾ। ਇਹ ਕਿਸੇ ਤਰ੍ਹਾਂ ਭੀ ਇਸ ਜਗ੍ਹਾਂ ਤੋਂ ਨਹੀਂ ਹਿੱਲ ਸਕਦਾ, ਪਰ ਉਸ ਬੇਸਮਝ ਹਾਥੀ-ਬੱਚੇ ਨੇ ਮਾਂ ਦਾ ਕੇਹਾ ਨਾਂ ਮੰਨਿਆ ਅਤੇ ਪਹਾੜ ਨੂੰ ਰਾਹ ਵਿਚੋਂ ਹਟਾਉਨ ਵਾਸਤੇ ਉਸਨੂੰ ਟੱਕਰ ਮਾਰ ਦਿੱਤੀ, ਜਿਸ ਕਰਕੇ ਉਸਦਾ ਇਕ ਦੰਦ ਟੁੱਟ ਗਿਆ। ਫੇਰ ਤਾਂ

ਮਹਾਨ ਦੁਖੀ ਹੋਯਾ, ਮਾਂ ਦੇ ਕੋਲ ਮੁੜ ਆਯਾ, ਅੱਗੋਂ ਮਾਂ ਨੇ ਉਸਦੇ ਅਮੋੜ ਪੁਣੇ ਉਤੇ ਗੁੱਸੇ ਹੋਕੇ ਉਸਨੂੰ ਹੋਰ ਭੀ ਮਾਰਿਆ ਅਤੇ ਉਸ ਨਾਲ ਗੁੱਸੇ ਹੋਕੇ ਪਿੱਠ ਮੋੜਕੇ ਬਹਿ ਰਹੀ। ਉਧਰੋਂ ਸ਼ਿਵਜੀ ਆ ਨਿਕਲੇ, ਉਨ੍ਹਾਂ ਨੇ ਵੇਖਿਆ ਇਕ ਹਾਥੀ ਦਾ ਬੱਚਾ ਦੰਦ ਦੇ ਟੁੱਟ ਜਾਣ ਕਰਕੇ ਮਹਾਂ ਦੁਖੀ ਹੋ ਰਿਹਾ ਹੈ ਅਤੇ ਉਸਦੀ ਮਾਂ ਉਸਦੇ ਦੁਖ ਦੂਰ ਕਰਨ ਦਾ ਕੋਈ ਭੀ ਉਪਾਓ ਨਾਂ ਕਰਕੇ, ਸਗੋਂ ਉਸ ਵੱਲ ਪਿੱਠ ਦੇਕੇ ਬਹਿ ਰਹੀ ਹੈ। ਸ਼ਿਵਜੀ ਨੇ ਸੋਚਿਆ, ਇਸਦਾ ਸਿਰ ਲਾਹਕੇ ਉਸ ਲੜਕੇ ਦੇ ਧੜ ਨਾਲ ਜੋੜ ਦਿੱਤਾ ਜਾਏ, ਕਿਉਂਕਿ ਇਕ ਤਾਂ ਦੁਖੀ ਹੈ, ਦੂਜਾ ਇਸਦੀ ਮਾਂ ਭੀ ਇਸਨੂੰ ਨਹੀਂ ਚਾਹੁੰਦੀ। ਏਹ ਵਿਚਾਰ ਕਰਦਿਆਂ ਹੀ ਆਪਨੇ ਤ੍ਰਿਸੂਲ ਨਾਲ 'ਕਰਭ' ਦਾ ਸਿਰ ਲਾਹਕੇ ਹੱਥ ਵਿਚ ਫੜ ਲਿਆ ਅਤੇ ਘਰ ਲਿਆਕੇ ਪਾਰਬਤੀ ਦੇ ਲੜਕੇ ਦੇ ਧੜ ਨਾਲ ਹਾਥੀ ਦਾ ਸਿਰ ਜੋੜਕੇ ਉਸਨੂੰ ਜਿਵਾ ਦਿੱਤਾ। ਪਾਰਬਤੀ ਅਪਨੇ ਪੁੱਤ੍ਰ ਨੂੰ ਜੀਊਂਦਾ ਵੇਖਕੇ ਪ੍ਰਸੰਨ ਤਾਂ ਹੋਈ ਪਰ ਹਾਥੀ ਦਾ ਸਿਰ ਵੇਖਕੇ, ਉਸਨੂੰ ਕੁਝ ਅਪ੍ਰਸੰਨਤਾ ਭੀ ਹੋ ਗਈ, ਤਦ ਸ਼ਿਵਜੀ ਨੇ ਉਸਨੂੰ ਅਪਨੇ ਗਣਾਂ ਦਾ ਰਾਜਾ ਬਣਾ ਦਿਤਾ, ਜਿਸ ਕਰਕੇ ਪਾਰਬਤੀ ਦੀ ਨਰਾਜ਼ਗੀ ਦੂਰ ਹੋ ਗਈ। ਗਣਾਂ ਦਾ 'ਏਸ਼' ਰਾਜਾ ਹੋਣ ਕਰਕੇ ਉਸਦਾ ਨਾਮ 'ਗਣ-ਏਸ਼' ਪ੍ਰਸਿੱਧ ਹੋਯਾ। ਇਉਂ ਗਣੇਸ਼ ਜੀ ਪੈਦਾ ਹੋ ਗਏ।

ਉਪਦੇਸ਼ ਮਿਲਦਾ ਹੈ–ਹੇ ਪਾਂਡੇ ! ਜਿਸ ਮਹਾਦੇਵ ਨੇ ਅਪਨੇ ਲੋਰ ਵੱਸ ਹੋਕੇ, ਪਾਰਬਤੀ ਦੇ ਪੁੱਤ੍ਰ [ਜੋ ਇਕ ਤਰ੍ਹਾਂ ਨਾਲ ਉਨ੍ਹਾਂ ਦਾ ਹੀ ਪੁੱਤ੍ਰ ਸੀ] ਦਾ ਸਿਰ ਲਾਹੁੰਦਿਆਂ ਡੇਰ ਨਾਂ ਲਾਈ, ਅਤੇ ਜਿਸਨੇ ਅਪਨੇ ਘਰ ਅੱਗੇ ਖੜੇ ਹੋਏ, ਅਪਨੀ ਇਸਤ੍ਰੀ ਦੇ ਪੁੱਤ੍ਰ ਨੂੰ ਭੀ ਨਹੀਂ ਪਛਾਣਿਆ ਸੀ, ਓਹ ਤੈਨੂੰ ਕਿਵੇਂ ਪਛਾਣ ਲਏਗਾ ? ਅਤੇ ਤੇਰਾ ਸਿਰ ਲਾਹੁਣ ਵਲੋਂ ਉਸਨੂੰ ਕਿਵੇਂ ਸੰਕੋਚ ਹੋਵੇਗਾ, ਇਸ ਲਈ ਉਸ ਮਹਾਦੇਵ ਦਾ ਖਿਆਲ ਛੱਡਕੇ ਹਰਿਨਾਮ ਦਾ ਸਿਮਰਨ ਕਰੋ॥



(੧੧੫) ਮਧੁ-ਕੀਟਭ ਦੀ ਕਥਾ।

## "ਸਹਸ ਬਾਹੁ ਮਧੁ ਕੀਟ ਮਹਿਖਾਸਾ" ॥ (ਗਉੜੀ)

ਮਾਰ ਕੰਡੇਯ ਅਤੇ ਕਾਲਿਕਾ ਪੁਰਾਣ ਦੀ ਕਥਾ ਹੈ–

ਪਰਲੋ ਹੋ ਜਾਨ ਦੇ ਮਗਰੋਂ ਜਦ ਸਾਰੇ ਪਾਸੇ ਪਾਣੀ ਹੀ ਪਾਣੀ ਸੀ, ਉਸ ਸਮੇਂ ਭਗਵਾਨ ਦੀ ਧੁੰਨੀ ਤੋਂ ਕਮਲ ਅਤੇ ਕਮਲ ਤੋਂ ਬ੍ਰਹਮਾ ਜੀ ਪੈਦਾ ਹੋ ਚੁੱਕੇ ਸਨ। ਵਿਸ਼ਨ ਭਗਵਾਨ ਜੀ ਸ਼ੇਸ਼ਨਾਗ ਦੀ ਸੇਜਾ ਉਤੇ ਯੋਗ ਨੀਂਦ ਵਿਚ ਅਜੇ ਸੁੱਤੇ ਹੋਏ ਸਨ, ਉਨ੍ਹਾਂ ਨੂੰ ਯੋਗ ਨਿੰਦ੍ਰਾ ਵਿਚ ਸੁੱਤੇ੨ ਕਈ ਹਜ਼ਾਰਾਂ ਵਰ੍ਹੇ ਬੀਤ ਚੁੱਕੇ ਸਨ, ਤਾਂ ਉਨ੍ਹਾਂ ਦੇ ਕੰਨ ਦੀ ਮੈਲ ਤੋਂ ਮਧੁ ਅਤੇ ਕੈਟਭ ਨਾਮ ਦੇ ਦੋ ਦੈਂਤ ਪੈਦਾ ਹੋ ਗਏ। ਦੋਵੇਂ ਹੀ ਮੂੰਹ ਅੱਡਕੇ ਬ੍ਰਹਮਾ ਨੂੰ ਖਾਣ ਲਈ ਦੌੜੇ ਅਤੇ ਮਧੁ-ਕੀਟਭ ਦੀ ਡਰਾਉਨੀ ਸੂਰਤ ਅਤੇ ਉਨ੍ਹਾਂ ਦਾ ਉਗ੍ਰ ਬਲ ਵੇਖਕੇ ਬ੍ਰਹਮਾ ਜੀ ਡਰ ਗਏ ਅਤੇ ਹੈਰਾਨ ਪਰੇਸ਼ਾਨ ਹੋ ਗਏ। ਉਸ ਵੇਲੇ ਬ੍ਰਹਮਾ ਜੀ ਨੇ ਵਿਸ਼ਨੂ ਨੂੰ ਜਗਾਉਨ ਦੇ ਵਾਸਤੇ ਉਨ੍ਹਾਂ ਦੀ ਮਾਯਾ ਦੀ ਉਸਤਤਿ ਕਰਨੀ ਸ਼ੁਰੂ ਕੀਤੀ। ਵਿਸ਼ਨੂ ਜੀ ਜਾਗ ਪਏ ਅਤੇ ਇਨ੍ਹਾਂ ਦੋਹਾਂ ਦੈਂਤਾਂ ਨਾਲ ਪੰਜ ਹਜ਼ਾਰ ਵਰ੍ਹੇ ਤਕ ਲੜਦੇ ਰਹੇ, ਪਰ ਉਨ੍ਹਾਂ ਨੂੰ ਮਾਰ ਨਾਂ ਸੱਕੇ। ਤਦ ਮਹਾ ਮਾਯਾ ਨੇ ਇਨ੍ਹਾਂ ਦੋਹਾਂ ਦੈਂਤਾਂ ਉਤੇ ਅਪਨਾ ਮੋਹਨ ਮੰਤ੍ਰ ਪਾ ਦਿੱਤਾ, ਜਿਸ ਨਾਲ ਮੋਹਿਤ ਹੋਕੇ ਉਨ੍ਹਾਂ ਨੇ ਅਭਿਮਾਨ ਵਿਚ ਆਕੇ ਵਿਸਨੂ ਨੂੰ ਕਿਹਾ–ਤੂੰ ਇਕੱਲਾ ਅਸਾਂ ਦੋਹਾਂ ਨਾਲ ਲੜਦਾ ਰਿਹਾ ਹੈਂ, ਅਸੀਂ ਤੇਰੀ ਬਹਾਦਰੀ ਨੂੰ ਵੇਖਕੇ ਖੁਸ਼ ਹੋਏ ਹਾਂ, ਤੂੰ ਜੋ ਚਾਹੇਂ ਸਾਥੋਂ ਵਰ ਮੰਗ ਲੈ! ਵਿਸ਼ਨੂ ਨੇ ਕਿਹਾ ਕਿ ਮੈਂ ਇਹ ਵਰ ਮੰਗਦਾ ਹਾਂ, ਕਿ ਮੈਂ ਤੁਸਾਂ ਦੋਹਾਂ ਨੂੰ ਮਾਰ ਸੱਕਾਂ ਅਤੇ ਤੁਸੀ ਮੈਨੂੰ ਅਪਨੇ ਸਿਰ ਦੇਵੋ। ਅਸੁਰਾਂ ਨੇ ਕਿਹਾ–ਹੱਛਾ, ਪਰ ਤੂੰ ਸਾਨੂੰ ਉਥੇ ਮਾਰ ਜਿਥੇ ਪਾਣੀ ਨਾ ਹੋਵੇ। ਵਿਸ਼ਨੂ ਨੇ ਪਾਣੀ ਉਤੇ ਚੌਂਕੜਾ ਮਾਰਕੇ ਅਪਨੇ ਪੱਟਾਂ ਉਤੇ ਉਨ੍ਹਾਂ ਦੇ ਸਿਰ ਰੱਖਕੇ ਅਪਨੇ ਸੁਦਰਸ਼ਨ ਚੱਕ੍ਰ ਨਾਲ ਦੋਹਾਂ ਦੇ ਸਿਰ ਵੱਢ ਲਏ, ਉਨ੍ਹਾਂ ਦੀ ਮਿੱਝ ਨਿਕਲਕੇ ਪਾਣੀ ਉਤੇ ਖਿੱਲਰ ਗਈ, ਓਹੀ ਧਰਤੀ ਬਣ ਗਈ, ਇਸੇ ਕਰਕੇ ਧਰਤੀ ਦਾ ਨਾਮ 'ਮੇਧਾਵੀ' ਭੀ ਹੈ॥

(੧੧੯) ਚੰਦ੍ਰਾਵਲੀ ਦੀ ਕਥਾ।

## "ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥" (ਵਾਰ, ਆਸਾ)

ਗੋਕਲ ਵਿਚ ਇਕ ਚੰਦ੍ਰਾਵਲੀ ਨਾਮ ਦੀ ਸਖੀ ਸੀ, ਜੋ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਰਾਸ ਆਦਿਕ ਵਿਚ ਤਾਂ ਸ਼ਾਮਿਲ ਹੋਇਆ ਕਰਦੀ ਸੀ, ਪਰ ਉਸਨੇ ਸ੍ਰੀ ਕ੍ਰਿਸ਼ਨ ਜੀ ਨਾਲ ਹੋਰ ਕੋਈ ਕੇਲ-ਕ੍ਰੀੜਾ ਨਹੀਂ ਕੀਤੀ ਸੀ। ਹੋਰ ਸਾਰੀਆਂ ਗੋਪੀਆਂ ਕ੍ਰਿਸ਼ਨ ਜੀ ਦੇ ਪ੍ਰੇਮ-ਜਾਲ ਵਿਚ ਫਸ ਚੁਕੀਆਂ ਸਨ, ਪਰ ਇਕ ਚੰਦ੍ਰਾਵਲੀ ਹੀ ਉਸ ਵਿਚ ਨਹੀਂ ਫਸੀ ਸੀ, ਕ੍ਰਿਸ਼ਨ ਜੀ ਨੇ ਉਸਨੂੰ ਫਸਾਉਣ ਦੀ ਬਥੇਰੀ ਕੋਸ਼ਸ਼ ਕੀਤੀ, ਪਰ ਉਹ ਸਦਾ ਹੀ ਸਾਵਧਾਨ ਰਹੀ, ਅਤੇ ਕਿਸੇ ਤਰ੍ਹਾਂ ਭੀ ਇਨ੍ਹਾਂ ਦੇ ਵੱਸ ਵਿਚ ਨਾਂ ਆਈ। ਚੰਦ੍ਰਾਵਲਿ ਦਾ ਵਿਆਹ ਹੋ ਗਿਆ ਪਰ ਕ੍ਰਿਸ਼ਨ ਜੀ ਦੀ ਅੱਖ ਉਸਤੋਂ ਨਾਂ ਹਟੀ, ਤਾਂ ਇਕ ਦਿਨ ਕ੍ਰਿਸ਼ਨ ਜੀ ਲੜਕੀ ਦਾ ਰੂਪ ਧਾਰਕੇ ਉਸਦੇ ਸੌਹਰੇ ਪਿੰਡ ਚਲੇ ਗਏ, ਬਾਹਰੋਂ ਹੀ ਸੁਨੇਹਾ ਭੇਜਿਆ ਕਿ ਤੇਰੀ ਭੈਣ ਆਈ ਹੈ, ਚੰਦ੍ਰਾਵਲਿ ਪਿੰਡੋਂ ਬਾਹਰ ਆਕੇ ਭੈਣ ਸਰੂਪ ਕ੍ਰਿਸ਼ਨ ਨੂੰ ਘਰ ਲੈ ਗਈ ਅਤੇ ਪੁੱਛਣ ਲਗੀ—ਭੈਣ! ਮੇਰੀ ਤਾਂ ਹੋਰ ਕੋਈ ਭੈਣ ਹੀ ਨਹੀਂ ਸੀ, ਤੂੰ ਮੇਰੀ ਕਿਸ ਸਾਕੋਂ ਭੈਣ ਲੱਗਦੀ ਹੈਂ? ਕ੍ਰਿਸ਼ਨ ਨੇ ਇਸਤ੍ਰੀਆਂ ਵਾਂਗੂ ਬੋਲੀ ਬਨਾਕੇ ਕਿਹਾ—ਮੈਂ ਤੇਰੀ ਭੂਆ ਦੀ ਧੀ ਭੈਣ ਹਾਂ, ਮੈਂ ਛੋਟੀ ਹੁੰਦੀ ਹੀ ਵਿਆਹੀ ਗਈ ਸਾਂ, ਇਸ ਲਈ ਕਦੇ ਬਾਲ-ਉਮਰਾ ਵਿਚ ਤੇਰਾ ਮੇਰਾ ਮੇਲ ਨਹੀਂ ਹੋਯਾ ਸੀ, ਹੁਣ ਮੈਂ ਮਸਾਂ ੨ ਤੇਰਾ ਪਤਾ ਕੱਢਕੇ ਤੈਨੂੰ ਆਣਕੇ ਮਿਲੀ ਹਾਂ। ਫੇਰ ਏਹ ਦੋਵੇਂ ਜਣੀਆਂ ਪਾਣੀ ਲੈਣ ਗਈਆਂ ਤਾਂ ਚੰਦ੍ਰਾਵਲਿ ਨੂੰ ਇਸਦੀ ਤੋਰ ਉਤੇ ਸ਼ੱਕ ਪੈ ਗਿਆ, ਉਸਨੇ ਝੱਟ ਹੀ ਕਹਿ ਦਿੱਤਾ,—ਭੈਣ! ਤੂੰ ਤਾਂ ਮਰਦਾਂ ਵਾਂਗੂ ਤੁਰਦੀ ਹੈਂ! ਕ੍ਰਿਸ਼ਨ ਜੀ ਨੇ ਕਿਹਾ—ਹਾਂ! ਮੈਨੂੰ ਵਾਦੀ ਪੈ ਗਈ ਹੈ, ਛੋਟੇ ਹੁੰਦਿਆਂ ਮੈਂ ਵੱਛੇ ਚਾਰਨ ਜਾਇਆ ਕਰਦੀ ਸੀ, ਖਸਮਾਂ ਨੂੰ ਖਾਣੇ ਵਾਂਗੀ ਮੁੰਡੇ ਹਰ ਵੇਲੇ ਮੈਨੂੰ ਹੀ ਵੱਛਿਆਂ ਮਗਰ ਭਜਾਇਆ ਕਰਦੇ ਸਨ, ਇਸ ਲਈ ਮੈਨੂੰ ਲੱਤਾਂ ਚੌੜੀਆਂ ਕਰਕੇ ਤੁਰਨ

ਦੀ ਵਾਦੀ ਪੈ ਗਈ ਹੈ। ਘਰ ਆਕੇ ਰੋਟੀ ਖਾਣ ਬੈਠੀਆਂ ਤਾਂ ਚੰਦ੍ਰਾਵਲੀ ਨੂੰ ਫੇਰ ਸ਼ੱਕ ਪੈ ਗਿਆ ਤਾਂ ਉਸਨੇ ਪੁੱਛਿਆ—ਭੈਣ! ਤੂੰ ਤਾਂ ਰੋਟੀ ਭੀ ਮਰਦਾਂ ਵਾਂਗੂ ਖਾਂਦੀ ਹੈਂ। ਇਸਦੇ ਉੱਤਰ ਵਿਚ ਕ੍ਰਿਸ਼ਨ ਜੀ ਨੇ ਕਿਹਾ—ਹਾਂ। ਮੈਂ ਸੌਹਰੇ ਗਈ ਤਾਂ ਮੇਰੀ ਚੰਦ੍ਰੀ ਸੱਸ ਮੈਨੂੰ ਰੱਜਵੀਂ ਰੋਟੀ ਭੀ ਨਹੀਂ ਸੀ ਦੇਂਦੀ। ਜਦ ਕਿਧਰੇ ਸੱਸ ਘਰ ਤੋਂ ਅੰਦਰ ਬਾਹਰ ਜਾਂਦੀ ਤਾਂ ਮੈਂ ਉਸ ਤੋਂ ਚੋਰੀ ਰੋਟੀ ਕੱਢਕੇ ਛੇਤੀ ਨਾਲ ਵੱਡੇ ੨ ਗ੍ਰਾਹ ਮਾਰਕੇ ਢਿੱਡ ਭਰ ਲੈਂਦੀ, ਤਦ ਤੋਂ ਹੀ ਮੈਨੂੰ ਰੋਟੀ ਛੇਤੀ ਖਾਣ ਦਾ ਸੁਭਾਵ ਪੱਕ ਗਿਆ ਹੈ। ਇਸ ਤਰ੍ਹਾਂ ਦੇ ਛਲ-ਫਰੇਬ ਨਾਲ ਦਿਨ ਗੁਜ਼ਾਰ ਲਿਆ ਅਤੇ ਅਪਨਾ ਆਪ ਜ਼ਾਹਰ ਨਾਂ ਹੋਣ ਦਿੱਤਾ। ਰਾਤ ਨੂੰ ਦੋਵੇਂ ਇਕੱਠੀਆਂ ਸੌਂ ਗਈਆਂ, ਉਸ ਵੇਲੇ ਚੰਦ੍ਰਾਵਲੀ ਨੂੰ ਸਾਰਾ ਭੇਦ ਮਲੂਮ ਹੋ ਗਿਆ, ਪਰ ਹੁਣ ਕਰ ਕੀ ਸਕਦੀ ਸੀ? ਘਰ ਦੇ ਦੇਓਰ ਜੇਠ ਕੋਲ ਸਨ, ਪਤੀ ਭਾਵੇਂ ਪਰਦੇਸ ਗਿਆ ਹੋਯਾ ਸੀ, ਪਰ ਦੇਓਰਾਂ ਜੇਠਾਂ ਤੋਂ ਡਰਦੀ ਕੋਈ ਗੱਲ ਨਾਂ ਉਭਾ-ਸਰੀ ਅਤੇ ਸਾਰੇ ਭੇਦ ਨੂੰ ਜਾਣਕੇ ਵਿਚੇ ਵਿਚ ਦੜ ਵੱਟ ਗਈ, ਪਰ ਚੂੰਕਿ ਉਸ ਵੇਲੇ ਉਸਨੇ ਸਰੀਰ ਉਤੇ ਗਹਿਣੇ ਪਾਏ ਹੋਏ ਸਨ, ਉਨ੍ਹਾਂ ਦੇ ਖੜਕ ਤੋਂ ਡਰਦੀ ਹੋਈ ਨੇ ਕ੍ਰਿਸ਼ਨ ਜੀ ਦੇ ਪਾਸ ਬੇਨਤੀ ਕੀਤੀ, ਜਿਸਨੂੰ ਕਵਿ ਜਨ ਨੇ ਇਸ ਤਰ੍ਹਾਂ ਕਿਹਾ ਹੈ:—

"ਜਾਗਤ ਹੈਂ ਦਿਰਾਨੀ ਔ ਜਿਠਾਨੀ ਸਭ ਆਸ ਪਾਸ,
ਜਾਗਤ ਹੈਂ ਦੇਵਰ ਔ ਜੇਠ ਸਭ ਘਰ ਕੇ।
ਚੋਰਨ ਸੌਂ ਰੂਪ ਧਰ ਆਂਗਨ ਮੇਂ ਆਨ ਘੁਸਿਓ,
ਕੂਕਰ ਮਚਾਤ ਸ਼ੋਰ ਪਾਤ ਹੂੰ ਕੇ ਖਰਕੇ।
ਗੋਕਲ ਕੀ ਲਲਨਾ ਸਭ ਖੋਜਤ ਤਿਹਾਰੋ ਖੋਜ,
ਏਹੀ ਡਰ ਮਾਨਿ ਮੇਰੀ ਅੰਗੀਆ ਅੰਗ ਧਰਕੇ।
ਔਰ ਤੋ ਭੂਖਨ ਮੈਂ ਸੰਭਾਰੇ ਰਹੂੰਗੀ ਆਪ, ਐ ਹਰੀ!
ਸੰਭਾਰੀਓ ਪਾਂਜੇਰੀ ਨਾਂ ਖਰਕੇ" ॥

ਇਸ ਤਰ੍ਹਾਂ ਛਲ ਤੇ ਜ਼ੋਰ ਨਾਲ ਚੰਦ੍ਰਾਵਲੀ ਨੂੰ ਛਲ ਲਿਆ ਸੀ, ਬ੍ਰਿਜ ਬਿਲਾਸ ਵਿਚ ਲਿਖਿਆ ਹੈ, ਓਹ ਰਾਤ ਕ੍ਰਿਸ਼ਨ ਜੀ ਨੇ ਛੇ ਮਹੀਨੇ ਦੀ ਕਰ ਲਈ ਸੀ।

⁂

(੧੧੭) ਰਕਤਬੀਜ-ਦੀ ਕਥਾ।

# "ਰਕਤਬੀਜ ਕਾਲਨੇਮਿ ਬਿਦਾਰੇ" ॥

ਦੈਂਤ ਰਾਜ ਸੁੰਭ ਦਾ ਛੋਟਾ ਭਰਾ ਨਿਸੁੰਭ ਸੀ ਅਤੇ ਸੁੰਭ ਨਿਸੁੰਭ ਦਾ ਸੈਨਾਪਤਿ ਰਕਤਬੀਜ ਸੀ। ਸੁੰਭ ਨਿਸੁੰਭ ਦੀ ਦੁਰਗਾ ਨਾਲ ਲੜਾਈ ਹੋਈ ਸੀ, ਦੇਵੀ ਭਾਗ-ਵਿਚ ਲਿਖਿਆ ਹੈ, ਕਿ ਰਕਤਬੀਜ ਦੇ ਲਹੂ ਦੀਆਂ ਜਿੰਨੀਆਂ ਬੂੰਦਾਂ ਧਰਤੀ ਉਤੇ ਡਿੱਗਦੀਆਂ ਸਨ, ਓਨੇ ਹੀ ਰਕਤਬੀਜ ਦੀ ਸ਼ਕਲ ਦੇ ਦੈਂਤ ਪੈਦਾ ਹੋ ਜਾਂਦੇ ਸਨ, ਜੈਸਾ ਕਿ :–

'ਲਗੇ ਬਾਣ, ਸ੍ਰੋਣੰ ਗਿਰਿਯੋ ਭੂਮਿ ਜੁੱਧੰ ॥
ਉਠੇ ਬੀਰ ਤੇਤੇ ਕੀਏ ਨਾਦ ਕ੍ਰੁੱਧੰ' ॥ (ਚੰਡੀ ਚਰਿਤ੍ਰ ੨)
ਅਤੇ–ਸ੍ਰੋਣਵਤ ਬੀਜ ਬਧਾਈਆਂ ਅਗਣਤ ਸੂਰਤਾਂ ॥
ਦੁਰਗਾ ਸਉਹੇ ਆਈਆਂ ਰੋਹ ਬਢਾਇਕੈ...... ॥
ਸਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ ॥
ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥੪੦॥(ਚੰਡੀ ਦੀ ਵਾਰ)

ਤਥਾ–ਜੇਤਕ ਸ੍ਰੋਉਨ ਕੀ ਬਿੰਦੁ ਗਿਰੈਂ ਰਣ,
ਤੇਤਕ ਸ੍ਰੋਉਨਤ ਬਿੰਦ ਹ੍ਵੈ ਆਈ ॥
ਮਾਰ ਹੀ ਮਾਰ ਪੁਕਾਰ ਹਕਾਰ ਕੈ,
ਚੰਡਿ ਪ੍ਰਚੰਡਿ ਕੈ ਸਾਮੁਹਿ ਧਾਈ ॥
ਪੇਖਿ ਕੈ ਕੌਤਿਕ ਤਾ ਛਿਨ ਮੈ,
ਕਵਿ ਨੇ ਮਨ ਮਹਿ ਉਪਮਾ ਠਹਿਰਾਈ ॥
ਮਾਨਹੁ ਸੀਸ-ਮਹੱਲ ਕੇ ਬੀਚ ਸੁ,
ਮੂਰਤਿ ਏਕ ਅਨੇਕ ਸੀ ਝਾਈ ॥ ੧੫੯ ॥
ਦੋਹਰਾ–ਰਕਤ ਬੀਜ ਸੋਂ ਚੰਡਿਕਾ ਇਉਂ ਕੀਨੋ ਬਰ ਜੁੱਧ ॥
ਅਗਨਤ ਭਏ ਦਾਨਵ ਤਬੈ ਕਛੁ ਨ ਬਸਾਇਓ ਕ੍ਰੁੱਧ ॥੧੬੨॥

ਜਦ ਰਕਤ ਬੀਜ ਦਾ ਇਸ ਤਰਾਂ ਵਾਧਾ ਹੁੰਦਾ ਸੀ, ਤਾਂ ਦੁਰਗਾ

ਨੇ ਕਾਲੀ ਨੂੰ ਯਾਦ ਕੀਤਾ, ਜੋ ਉਸੇ ਵੇਲੇ ਹੀ ਦੁਰਗਾ ਦੇ ਮੱਥੇ ਵਿਚੋਂ ਪ੍ਰਗਟ ਹੋਈ. ਉਸ ਵੇਲੇ ਦੁਰਗਾ ਨੇ ਕਾਲੀ ਨੂੰ ਕਿਹਾ–

ਚੰਡੀ ਕਾਲੀ ਦੁਹੂੰ ਮਿਲਿ ਕੀਨੋ ਇਹੈ ਬਿਚਾਰ ॥
ਹਉਂ ਹਨਿ ਹੋਂ, ਤੂੰ ਸ੍ਰੋਨ ਪੀ, ਅਰਿ ਦਲ ਡਾਰਹਿ ਮਾਰ ॥ ੧੬੭॥

ਇਹ ਸਲਾਹ ਪੱਕੀ ਕਰਕੇ, ਦੋਹਾਂ ਨੇ ਆਪੋ ਆਪਨਾ ਕੰਮ ਕਰਨਾ ਇਸ ਤਰ੍ਹਾਂ ਸ਼ੁਰੂ ਕੀਤਾ :–

'ਚੰਡੀ ਦਇਓ ਬਿਦਾਰ, ਸ੍ਰੋਨ ਪਾਨ ਕਾਲੀ ਕਰਿਓ ॥
ਛਿਨ ਮਹਿ ਡਾਰਿਓ ਮਾਰ, ਸ੍ਰੋਨਤ ਬਿੰਦ ਦਾਨਵ ਮਹਾਂ ॥ ੧੭੨॥

ਨੋਟ–ਦਸਮ ਗ੍ਰੰਥ ਸਟੀਕ ਦੇ ਪਹਿਲੇ ਭਾਗ ਵਿਚ ਚੰਡੀ ਚਰਿਤ੍ਰ ੧ ਤੇ ਦੂਜਾ ਅਤੇ ਚੰਡੀ ਦੀ ਵਾਰ ਵਿਚ ਚੰਡ, ਮੁੰਡ ਧੂਮ੍ਰ ਲੋਚਨ, ਰਕਤਬੀਜ ਤੇ ਸੁੰਭ ਨਿਸੁੰਭ ਦਾ ਪ੍ਰਸੰਗ ਅਸੀ ਕਈ ਪੁਰਾਣਾਂ ਦੇ ਹਵਾਲੇ ਦੇ ਦੇ ਕੇ ਲਿਖਿਆ ਹੈ, ਉਸਨੂੰ ਵੇਖੋ ॥



(੧੧੯) ਰਤਨ ਕੱਢਨੇ ਦੀ ਕਥਾ ।

"ਰਤਨ ਉਪਾਇ ਧਰੇ ਖੀਰੁ ਮਥਿਆ
ਹੋਰਿ ਭਖਲਾਏ ਜਿ ਅਸੀ ਕੀਆ ॥
ਕਹਿ ਨਾਨਕ ਛਪੈ ਕਿਉ ਛਪਿਆ
ਏਕੀ ਏਕੀ ਵੰਡ ਦੀਆ" ॥ (ਆਸਾ ਮਃ ੧)

ਦੇਵਤਿਆਂ ਨੂੰ ਰਾਜ ਕਰਦਿਆਂ ਕੁਝ ਸਮਾਂ ਬੀਤ ਗਿਆ, ਸਾਰੇ ਚੰਗੇ ਸਾਜ਼ੋ ਸਮਾਨ ਨਾਲ ਰਾਜ ਭਵਨ ਭਰੇ ਹੋਏ ਹਨ, ਪਰ ਰਾਜਾ ਹਾਥੀ, ਘੋੜੇ,

ਤੇ ਵਾਜੇ ਆਦਿਕ ਰਤਨਾਂ ਤੋਂ ਖਾਲੀ ਹੈ, ਵਿਸ਼ਨੂ ਜੀ ਨੇ ਅਪਨੇ ਚਿਤ ਵਿਚ ਵਿਚਾਰ ਕੀਤਾ ਕਿ ਰਾਜ ਭਵਨ ਵਿਚ ਅਮੋਲਕ ਰਤਨ ਹੋਣੇ ਜ਼ਰੂਰੀ ਹਨ।

ਵਿਸ਼ਨੂ ਨੇ ਸਾਰੇ ਦੇਵਤੇ ਦੈਂਤ ਇਕੱਠੇ ਕਰ ਲਏ ਅਤੇ ਜੇਹੜੇ ਹੰਕਾਰ ਦੇ ਭਰੇ ਹੋਏ ਦੈਂਤ ਸਨ, ਓਹ ਭੀ ਭ੍ਰਾਤ੍ਰੀ ਭਾਵ ਨੂੰ ਵਿਚਾਰਕੇ, ਦੇਵਤਿਆਂ ਦੇ ਨਾਲ ਮਿਲ ਗਏ ਅਤੇ ਵਿਸ਼ਨੂ ਦੇ ਕਹੇ ਅਨੁਸਾਰ ਕੰਮ ਕਰਨ ਲਈ ਤਯਾਰ ਹੋ ਗਏ। ਇਹ ਗੱਲ ਬਿਦ ਗਈ ਕਿ ਜੋ ਕੁਝ ਸਮੁੰਦਰ ਵਿਚੋਂ ਨਿਕਲੇਗਾ ਓਹ ਦੋਵੇਂ ਧਿਰਾਂ ਅਧੋ ਅੱਧ ਵੰਡ ਲੈਣਗੀਆਂ। ਇਸ ਸ਼ਰਤ ਉਤੇ ਖੀਰ ਸਮੁੰਦਰ ਰਿੜਕਨ ਲਈ ਸਾਰੇ ਜਨੇ ਤਿਆਰ ਹੋ ਪਏ। ਮਧਾਣੀ ਦੀ ਥਾਂ ਤੇ 'ਮੰਦ੍ਰਾਚਲ' ਨੂੰ ਪਾ ਦਿੱਤਾ, ਬਾਸ਼ਕੀ ਨਾਗ ਦਾ ਨੇਤ੍ਰਾ ਪਾਕੇ ਦੋਹਾਂ ਧਿਰਾਂ ਨੇ ਇਕ ੨ ਪਾਸੇ ਤੋਂ ਫੜਕੇ ਖੀਰ ਸਮੁੰਦਰ ਨੂੰ ਰਿੜਕਨਾ ਸ਼ੁਰੂ ਕੀਤਾ। ਬਾਸਕੀ ਨਾਗ ਦੇ ਸਿਰ ਵੱਲ ਦੈਂਤ ਤੇ ਪੂੰਛਲ ਵੱਲ ਦੇਵਤੇ ਲੱਗੇ, ਰਿੜਕਦੇ ਹੋਇਆਂ ਜਦ ਮੰਦ੍ਰਾਚਲ ਸਾਰਿਆਂ ਸਣੇ ਖੀਰ ਸਮੁੰਦਰ ਵਿਚ ਡੁੱਬਨ ਲੱਗਾ, ਤੁਦ ਵਿਸ਼ਨੂ ਨੇ ਕੱਛੂ ਰੂਪ ਹੋਕੇ ਉਸਨੂੰ ਥੰਮ ਲਿਆ, ਏਹੋ ਕੱਛੂ ਹੀ ਚੱਵੀ ਅਵਤਾਰਾਂ ਵਿਚੋਂ ਦੂਜਾ 'ਕੱਛਪਾਵਤਾਰ' ਹੈ।

ਜਦ ਦੇਵਤੇ ਤੇ ਦੈਂਤਾਂ ਨੇ ਮਿਲਕੇ ਖੀਰ ਸਮੁੰਦਰ ਰਿੜਕਿਆ ਤਾਂ ਉਸ ਵਿਚੋਂ 'ਚੌਦਾਂ ਰਤਨ' ਨਿਕਲੇ, ਜਿਨ੍ਹਾਂ ਦੇ ਨਾਮ ਇਹ ਲਿਖੇ ਹਨ—

ਧਨੁਖ, ਤੀਰ, ਸ਼ਰਾਬ, ਹਾਥੀ, ਘੋੜਾ, ਅੰਮ੍ਰਤ ਦਾ ਘੜਾ, ਲੱਛਮੀ, ਕਲਪ ਬ੍ਰਿਛ, ਕਾਲ ਕੂਟ, ਰੰਭਾ, ਕੌਸਤਕ ਮਨੀ, ਚੰਦ੍ਰਮਾ, ਕਾਮਧੇਨੁ ਤੇ ਧਨੰਤਰੀ। ਇਨ੍ਹਾਂ ਤੋਂ ਬਿਨਾਂ—(ਜੋਕ, ਹਰੜ, ਹਕੀਕ, ਸ਼ਹਿਦ, ਸੰਖ, ਸੋਮਲਤਾ, ਭੰਗ, ਚਕ੍ਰ, ਗਦਾ, ਸਾਰੰਗ ਧਨੁਖ, ਨੰਦਗ-ਖੜਗ ਤੇ ਪਿਨਾਕ ਨਾਮ ਦਾ ਤ੍ਰਿਸੂਲ) ਇਹ ਉਪਰਤਨ ਨਿਕਲੇ।

ਸੋਨਾ, ਚਾਂਦੀ, ਕਲੀ, ਤਾਂਬਾ, ਲੋਹਾ, ਸਿੱਕਾ, ਜਿਸਤ ਤੇ ਪਿੱਤਲ ਇਹ ਅੱਠ ਧਾਤਾਂ ਤੇ ਸੁਰਮਾ, ਸ਼ਿੰਗ੍ਰਫ, ਹੜਤਾਲ, ਸਿੰਮਲਫਾਰ, ਮੁਰਦਾ ਸੰਗ, ਮਨਸਿਲ, ਅਬ੍ਰਕ ਤੇ ਲੂਣ ਆਦਿਕ ਪਦਾਰਥ ਭੀ ਨਿਕਲੇ। ਜਿਨ੍ਹਾਂ ਦੇ ਵੰਡਨ ਲਈ ਜਦ ਵਿਸ਼ਨ ਜੀ ਤਿਆਰ ਹੋਏ ਤਾਂ ਦੈਂਤਾਂ ਨੇ ਉਨ੍ਹਾਂ ਦੀ ਵੰਡ ਨੂੰ ਪ੍ਰਵਾਨ ਨਾਂ ਕਰਕੇ ਲੜਾਈ ਸ਼ੁਰ ਕਰ ਦਿੱਤੀ, ਉਸ ਵੇਲੇ ਪਰਸਪਰ

ਸਮਝੌਤਾ ਕਰੌਣ ਵਾਸਤੇ 'ਨਰ-ਨਾਰਾਇਣ' ਅਵਤਾਰ ਹੋਇਆ ਸੀ, ਪਰ ਦੈਂਤਾਂ ਨੇ ਕਿਸੇ ਤਰ੍ਹਾਂ ਭੀ ਵਿਸ਼ਨੂੰ ਜੀ ਦੀ ਵੰਡ ਪ੍ਰਵਾਨ ਨਾਂ ਕੀਤੀ। ਤਦ ਸ੍ਰੀ ਭਗਵਾਨ ਜੀ ਨੇ ਮੋਹਨੀ ਰੂਪ ਧਾਰਨ ਕੀਤਾ। ਜਿਸਦਾ ਦਰਸ਼ਨ ਕਰਦਿਆਂ ਹੀ ਦੈਂਤਾਂ ਨੇ ਸ਼ਸਤ੍ਰ ਅਸਤ੍ਰ ਹੱਥੋਂ ਸੁੱਟ ਦਿੱਤੇ ਅਤੇ ਦੋਵੇਂ ਧਿਰਾਂ ਦੇ ਸੂਰਮੇ ਆਪਨੀ ਸੁੱਧ ਬੁੱਧ ਭੁਲਾਕੇ ਤੇ ਮਿੱਟੀ ਦੇ ਬੁੱਤ ਬਾਵੇ ਬਣਕੇ, ਕਤਾਰਾਂ ਬੰਨ੍ਹਕੇ ਬੈਠ ਗਏ। ਮੋਹਨੀ ਨੇ ਜੋ ਕੁਝ ਕਿਸੇ ਨੂੰ ਦੇ ਦਿੱਤਾ, ਉਸਨੇ ਉਸੇ ਨੂੰ ਪ੍ਰਾਪਤ ਕਰਕੇ ਆਪਨੇ ਅਹੋ ਭਾਗ ਜਾਣੇ! ਇਸ ਤਰ੍ਹਾਂ ਦੀ ਚਾਲ ਕਰਕੇ ਵਿਸ਼ਨੂੰ ਨੇ ਮੋਹਨੀ ਰੂਪ ਹੋਕੇ ਦੇਵਤਿਆਂ ਨੂੰ ਅੰਮ੍ਰਿਤ ਤੇ ਦੈਂਤਾਂ ਨੂੰ ਸ਼ਰਾਬ ਦੇ ਦਿੱਤੀ ਸੀ।

ਨੋਟ–ਇਸ ਪ੍ਰਸੰਗ ਨੂੰ ਕਿੰਨੇ ਹੀ ਪੁਰਾਣਾਂ ਦੇ ਪ੍ਰਮਾਨ ਦੇ ਦੇ ਕੇ 'ਦਸਮ-ਗ੍ਰੰਥ ਸਟੀਕ' ਦੇ ਭਾਗ ਦੂਜੇ 'ਚੱਵੀ ਅਵਤਾਰ ਸਟੀਕ' ਵਿਚ "ਛੀਰ ਸਮੁੰਦ੍ਰ ਮਥਨ ਚਉਦਹ ਰਤਨ ਕਥਨੰ" ਸਿਰਲੇਖ ਹੇਠਾਂ ਬੜੇ ਵਿਸਥਾਰ ਨਾਲ ਲਿਖ ਆਏ ਹਾਂ। ਉਸਨੂੰ ਵੇਖਣ ਦੀ ਕ੍ਰਿਪਾ ਕਰੋ। ਚੱਵੀ ਅਵਤਾਰ ਸਟੀਕ ਵਿਚ ਅਸਾਂ ਹਰੇਕ ਪ੍ਰਕਰਣ ਪੂਰੇ ੨ ਖੋਜ ਭਰੇ ਵਿਚਾਰ ਨਾਲ ਪੁਰਾਣਾਂ ਦੇ ਪ੍ਰਮਾਨ ਦੇਕੇ ਲਿਖਿਆ ਹੈ, ਅਵੱਸ਼ ਵੇਖਣਾ ਚਾਹੀਦਾ ਹੈ॥

ਦੂਜੇ ਭਾਗ ਦੀ ਭੇਟਾ ੩) ਹੈ।



(੧੧੯) ਸਹਸ ਬਾਹੁ ਦੀ ਕਥਾ।

## "ਸਹਸ-ਬਾਹੁ ਮਧੁ-ਕੀਟ ਮਹਿਖਾਸਾ॥
## ਹਰਣਾਖਸੁ ਲੇ ਨਖਹੁ ਬਿਧਾਸਾ॥
## ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ" ॥ ੬ ॥

(ਗਉੜੀ ਮਃ ੧)

ਰਾਜਾ ਕ੍ਰਿਤਵੀਰਯਜ ਖੱਤ੍ਰੀ ਦੇ ਪੁੱਤ੍ਰ ਦਾ ਨਾਮ 'ਕਾਰਤੱਵੀਰਯਾਰਜਨ' ਸੀ ਜੋਕਿ ਇਸ ਦੀਆਂ ਹਜ਼ਾਰ ਬਾਹੀਆਂ ਸਨ, ਇਸ ਲਈ ਇਸਦਾ

'ਸਹਸ-ਬਾਹੂ' ਨਾਮ ਪ੍ਰਸਿੱਧ ਸੀ। ਇਸਦਾ ਦੂਜਾ ਨਾਮ 'ਹੈਹਯ' ਸੀ, ਮਹਿਸ਼ਮਤੀ ਨਗਰੀ ਵਿਚ ਇਸਦੀ ਰਾਜਧਾਨੀ ਸੀ। ਇਕ ਵੇਰੀ ਇਹ ਨਰਬਦਾ ਨਦੀ ਵਿਚ ਅਪਨੀਆਂ ਇਸਤ੍ਰੀਆਂ ਨਾਲ ਮਿਲਕੇ ਜਲ ਕ੍ਰੀੜਾ ਕਰ ਰਿਹਾ ਸੀ, ਉਸ ਵੇਲੇ ਇਸਨੇ ਅਪਨੀਆਂ ਹਜ਼ਾਰ ਬਾਹੀਆਂ ਦੇ ਨਾਲ ਜਲ ਦਾ ਪ੍ਰਵਾਹ ਰੋਕ ਲਿਆ, ਜਿਸ ਕਰਕੇ ਨਦੀ ਵਿਚ ਪਾਣੀ ਜਮ੍ਹਾਂ ਹੋਣ ਲੱਗ ਪਿਆ। ਉਥੇ ਕੋਲ ਹੀ ਪਹਾੜੀ ਉਤੇ ਬੈਠਾ ਹੋਯਾ ਰਾਵਨ ਸ਼ਿਵ ਪੂਜਾ ਕਰ ਰਿਹਾ ਸੀ, ਨਦੀ ਦੇ ਵਧ ਰਹੇ ਪਾਣੀ ਨੇ ਰਾਵਨ ਦੀ ਪੂਜਾ ਵਿਚ ਵਿਘਨ ਪਾ ਦਿੱਤਾ, ਜਿਸ ਕਰਕੇ ਰਾਵਨ ਨੂੰ ਬੜਾ ਕ੍ਰੋਧ ਹੋ ਗਿਆ, ਤਾਂ ਓਹ ਇਸ ਨਾਲ ਲੜਣ ਵਾਸਤੇ ਹਮਲਾ ਕਰਕੇ ਆਯਾ, ਪਰ ਅੰਤ ਰਾਵਣ ਹਾਰ ਗਿਆ, ਤਾਂ ਸਹਸ੍ਰ ਬਾਹੂ ਨੇ ਉਸਨੂੰ ਬੰਨ੍ਹ ਲਿਆ ਤੇ ਅਪਨਾ ਕੈਦੀ ਬਣਾਕੇ ਅਪਨੀ ਰਾਜਧਾਨੀ ਵਿਚ ਲੈ ਗਿਆ, ਜੋ ਕਿੰਨੇ ਹੀ ਚਿਰ ਮਗਰੋਂ ਮਿੰਨਤਾਂ ਤਰਲੇ ਕਰਕੇ ਛੁਟਕਾਰਾ ਪਾਕੇ ਘਰ ਮੁੜ ਆਇਆ ਸੀ।

ਇਹ ਏਨਾਂ ਹੰਕਾਰੀ ਸੀ, ਕਿ ਏਹ ਭਗਤੀ ਦਾ ਤਾਂ ਨਾਮ ਹੀ ਨਹੀਂ ਜਾਣਦਾ ਸੀ, ਇਸਨੇ ਇਕ ਵੇਰੀ ਬਨ ਵਿਚ ਜਾਕੇ ਜਮਦਗਨਿ ਰਿਖਿ ਦੇ ਆਸ਼੍ਰਮ ਵਿਚ ਪ੍ਰਾਹੁਣਚਾਰੀ ਪ੍ਰਾਪਤ ਕੀਤੀ ਸੀ, ਅੰਤ ਇਹ ਜਮਦਗਨਿ ਨੂੰ ਮਾਰ ਆਇਆ। ਜਿਸ ਕਰਕੇ ਜਮਦਗਨਿ ਦੇ ਪੁੱਤ੍ਰ ਪਰਸਰਾਮ ਨੇ ਇਸਨੂੰ ਮਾਰ ਦਿੱਤਾ ਅਤੇ ਇਸੇ ਦੇ ਅਪਰਾਧ ਕਰਕੇ ਉਸਨੇ ਇਕੀ ਵੇਰੀ ਖੱਤ੍ਰੀਆਂ ਦੀ ਕਤਲਾਮ ਕੀਤੀ ਸੀ। ਇਸਨੇ ਜਮਦਗਨਿ ਨੂੰ ਕਿਉਂ ਮਾਰਿਆ ? ਅਤੇ ਪਰਸਰਾਮ ਨੇ ਇਸਨੂੰ ਕਿਵੇਂ ਮਾਰਿਆ ? ਇਹ ਸਾਰਾ ਪ੍ਰਸੰਗ 'ਪਰਸਰਾਮ ਪ੍ਰਸੰਗ ਵਿਚ ਵੇਖੋ ॥



# ਜਰੂਰੀ ਬੇਨਤੀ

ਗੋਸ੍ਵਾਮੀ ਨਾਭਾ ਜੀ ਮਹਾਰਾਜ ਨੇ ਹੀ ਭਗਤ ਮਾਲਾ ਨੂੰ ਸੰਸਾਰ ਵਿਚ ਜਨਮ ਦਿੱਤਾ ਹੈ, ਅਰਥਾਤ ਸ੍ਰੀ ਨਾਭਾ ਜੀ ਦੀ ਬਨਾਈ ਹੋਈ ਭਗਤ ਮਾਲਾ ਹੀ ਸਭ ਤੋਂ ਪਹਿਲੀ ਭਗਤ ਮਾਲ ਹੈ, ਉਸ 'ਨਾਭਾ ਭਗਤ ਮਾਲ' ਦਾ ਟੀਕਾ ਸ੍ਵਾਮੀ ਪ੍ਰਯਾ ਦਾਸ ਜੀ ਨੇ ਸ੍ਵਾਮੀ ਨਾਭਾ ਜੀ ਦੇ ਬੈਕੁੰਠ ਧਾਮ ਪਿਆਨ ਕਰ ਜਾਨ ਤੋਂ ਕੇਵਲ ੫੦ ਜਾਂ ੫੫ ਵਰ੍ਹੇ ਮਗਰੋਂ ਕੀਤਾ ਸੀ, ਓਹ ਟੀਕਾ ਭੀ ਕਬਿੱਤਾਂ ਵਿਚ ਕੀਤਾ ਹੋਯਾ ਹੈ। ਸ੍ਵਾਮੀ ਨਾਭਾ ਜੀ ਨੇ ਭਗਤ ਮਾਲ ਵਿਚ ੯੭੭ ਭਗਤਾਂ ਦੇ ਨਾਮ ਵਰਣਨ ਕੀਤੇ ਹਨ, ਜਿਨ੍ਹਾਂ ਵਿਚੋਂ ਸ੍ਵਾਮੀ ਪ੍ਰਯਾ ਦਾਸ ਜੀ ਨੇ ਚਾਰ ਕੁ ਸੌ ਭਗਤਾਂ ਦੇ ਜੀਵਨ ਸੰਖੇਪ ਨਾਲ ਕਬਿਤਾਂ ਵਿਚ ਵਰਣਨ ਕੀਤੇ ਹਨ, ਅਜੇ ਤਕ ਉਸ ਭਗਤ ਮਾਲ ਦਾ ਪੰਜਾਬੀ ਬੋਲੀ ਵਿਚ ਕੋਈ ਭੀ ਵਾਰਤਕ ਟੀਕਾ ਨਹੀਂ ਹੋਯਾ, ਪਿਛੇ ਜੇਹੇ ਭਾਈ ਕੀਰਤ ਸਿੰਘ ਜੀ ਨੇ ਨਾਭਾ ਭਗਤ ਮਾਲ ਸਟੀਕ ਕੀਤਾ ਸੀ, ਪਰ ਉਹ ਭੀ ਕਬਿੱਤਾਂ ਵਿਚ ਹੀ ਹੈ, ਇਸ ਲਈ ਅਸਾਂ ਨਾਭਾ ਭਗਤ ਮਾਲ

ਦਾ ਪੰਜਾਬੀ ਬੋਲੀ ਵਿਚ ਵਾਰਤਕ ਟੀਕਾ ਕਰ ਦਿਤਾ ਹੈ, ਜਿਸ ਵਿਚੋਂ ਕੁਝਕ ਪ੍ਰਸੰਗ ਨਮੂਨੇ ਮਾਤ੍ਰ ਇਥੇ ਵਰਣਨ ਕਰਦੇ ਹਾਂ। ਇਸ ਨਾਭਾ ਭਗਤ ਮਾਲ ਵਾਰਤਕ ਸਟੀਕ ਵਿਚ ੫੫੫ ਤੋਂ ਵੀਧਕ ਭਗਤਾਂ ਦੇ ਪ੍ਰਸੰਗ ਅਸਾਂ ਬੜੀ ਖੋਜ ਨਾਲ ਲਿਖੇ ਹਨ, ਇਨ੍ਹਾਂ ਨਮੂਨੇ ਮਾਤ੍ਰ ਲਿਖੇ ਗਏ ਪ੍ਰਸੰਗਾਂ ਨੂੰ ਪੜ੍ਹਕੇ ਆਪ ਨੂੰ ਪੂਰਾ ਪਤਾ ਲੱਗ ਜਾਏਗਾ, ਕਿ ਅਸਾਂ ਉਸਨੂੰ ਕਿਸ ਤਰ੍ਹਾਂ ਨਾਲ ਸਰਲ ਤੇ ਰੋਚਕ ਬਨਾਯਾ ਹੈ। ਇਹ ਨਾਭਾ ਭਗਤ ਮਾਲ ਛਪ ਰਹੀ ਹੈ, ਉਮੇਦ ਹੈ ਦੋ ਤਿੰਨ ਮਹੀਨੇ ਤਕ ਭਗਵੰਤ ਪ੍ਰੇਮੀਆਂ ਦੇ ਕਰ ਕਮਲਾਂ ਵਿਚ ਸੋਭਾ ਪਾਏਗੀ। ਵੱਧ ਤੋਂ ਵੱਧ ਉਸਦੀ ਭੇਟਾ ੪) ਜਾਂ ੫) ਹੋਵੇਗੀ। ਆਪ ਅੱਜੇ ਹੀ ਅਪਨਾ ਨਾਮ ਪਕੇ ਗ੍ਰਾਹਕਾਂ ਵਿਚ ਦਰਜ ਕਰਾਉਨ ਲਈ ਇਕ ਕਾਰਡ ਲਿਖਕੇ ਭੇਜ ਦਿਓ, ਤਾਂ ਕਿ ਇਹ ਅਮੋਲਕ ਰਤਨ ਆਪ ਜੀ ਨੂੰ ਛੇਤੀ ਹੀ ਮਿਲ ਜਾਵੇ ਅਤੇ ਮੁਕ ਜਾਨ ਉਤੇ ਪਛਤਾਵਾ ਨਾਂ ਕਰਨਾ ਪਵੇ ॥

ਦਾਸ–ਨਰੈਣ ਸਿੰਘ ਗਿਆਨੀ,

ਸਦਰ ਬਜ਼ਾਰ, ਲਾਹੌਰ ਛਾਉਣੀ।

(੧੨੦) ਚੱਵੀ ਅਵਤਾਰਾਂ ਦੀ ਕਥਾ।

# ਨਾਭਾ ਭਗਤ ਮਾਲ ਵਾਰਤਕ ਸਟੀਕ ਵਿਚੋਂ ਵਰਣਨ।

॥ ਮੂਲ ਛਪੈ ॥

**ਜੈ ਜੈ ਮੀਨ ਬਰਾਹ ਕਮਠ ਨਰਹਰਿ ਬਲਿ ਬਾਵਨ ॥**
**ਪਰਸੁਰਾਮ ਰਘੁਬੀਰ ਕ੍ਰਿਸ਼ਨ ਕੀਰਤਿ ਜਗ ਪਾਵਨ ॥**
**ਬੌਧ ਕਲੰਕੀ ਬਯਾਸ ਪ੍ਰਿਥੂ ਹਰਿ ਹੰਸ ਮਨੰਤ੍ਰ ॥**
**ਯੱਗਯ ਰਿਖਭ ਹਯਗ੍ਰੀਵ ਧ੍ਰੂਵ ਵਰ ਦੈਨ ਧਨੰਤਰਿ ॥**
**ਬਦ੍ਰੀ ਪਤਿ ਦੱਤ ਕਪਿਲਦੇਵ ਸ੍ਨਕਾਦਿਕ ਕਰੁਣਾ ਕਰੌ**
**ਚੌਬੀਸ-ਰੂਪ ਲੀਲਾ ਰੁਚਿਰ ਸ੍ਰੀ ਅਗ੍ਰਦਾਸ ਉਰ ਪਦ ਧਰੌ**

(ਬਰਾਹ = ਸੂਰ, ਸ਼ੂਕਰ ਅਵਤਾਰ ॥ ਕਮਠ = ਕੱਛਪਾਵਤਾਰ ॥ ਨਰ ਹਰਿ = ਨਰ ਸਿੰਘ ॥
ਬਦ੍ਰੀ ਪਤਿ = ਨਾਰਾਇਣ ਅਵਤਾਰ ॥ ਰੁਚਿਰ = ਸੁੰਦਰ ॥ ਹਰਿ = ਗਜੇਂਦ੍ਰ ਰੱਖਕ ॥)

ਅਰਥ–(੧) ਮੱਛ ਅਵਤਾਰ, (੨) ਬਰਾਹ ਅਵਤਾਰ, (੩) ਕੱਛ ਅਵਤਾਰ, (੪) ਨਰ ਸਿੰਘਾਵਤਾਰ (੫) ਬਲਿਰਾਮ ਅਤੇ (੬) ਬਾਵਨ ਅਵਤਾਰ ਦੀ ਜੈ ਹੋਵੇ। (੭) ਪਰਸਰਾਮ, (੮) ਸ੍ਰੀ ਰਾਮਚੰਦ੍ਰ ਅਤੇ (੯) ਸ੍ਰੀ ਕ੍ਰਿਸ਼ਨ ਜੀ, (ਜਿਨ੍ਹਾਂ ਦੀ) ਪਵਿਤ੍ਰ ਕੀਰਤੀ ਜਗਤ (ਵਿਚ ਫੈਲ ਰਹੀ ਹੈ, ਉਨ੍ਹਾਂ ਦੀ) ਜੈ ਹੋਵੇ। (੧੦) ਬੋਧਾਵਤਾਰ, (੧੧) ਨਿਹਕਲੰਕੀ, (੧੨) ਬਯਾਸ, (੧੩) ਪ੍ਰਿਥੂ, (੧੪) ਹੰਸ ਅਤੇ (੧੫) ਮਨੰਤ੍ਰ ਦੀ ਜੈ ਹੋਵੇ। (੧੬) ਯਗਯ, (੧੭) ਰਿਖਭ, (੧੮) ਹਯਗ੍ਰੀਵ, (੧੯) ਧ੍ਰੂ ਨੂੰ ਵਰ ਦੇਣ ਵਾਲੇ ਅਤੇ (੨੦) ਧਨੰਤਰਿ ਦੀ ਜੈ ਹੋਵੇ। (੨੧) ਨਰ-ਨਰਾਇਣ, (੨੨) ਦੱਤ, (੨੩) ਕਪਿਲ ਦੇਵ ਅਤੇ (੨੪) ਸਨਕਾਦਿਕ ਜੀ! (ਮੇਰੇ ਉਤੇ) ਕ੍ਰਿਪਾ ਕਰੋ। (ਇਹ) ਚੱਵੀ ਰੂਪ ਹਰੀ (ਦੇ ਹਨ, ਜਿਨ੍ਹਾਂ ਦੀ) ਲੀਲ੍ਹਾ ਮਹਾਨ-ਸੁੰਦਰ ਹੈ, (ਜਿਸਦਾ ਅੰਤ) ਸ਼ੇਸ਼ ਸਾਰਦਾ ਨਹੀਂ ਪਾ ਸਕਦੇ, ਐਸਾ ਜਾਣਕੇ ਮੈਂ ਸ੍ਰੀ (ਗੁਰਦੇਵ) ਅਗਰ ਦਾਸ ਜੀ ਦੇ ਚਰਨਾਂ (ਦਾ ਧਿਆਨ) ਰਿਦੇ ਵਿਚ ਧਰਦਾ ਹਾਂ ॥ ੫ ॥ ੧੮ ॥

ਨੋਟ–ਇਨ੍ਹਾਂ ਚੱਵੀ ਅਵਤਾਰਾਂ ਦਾ ਪੂਰਨ ਵਿਸਥਾਰ ਨਾਲ ਵਰਣਨ ਅਸਾਂ 'ਦਸਮ ਗ੍ਰੰਥ ਸਾਹਿਬ ਸਟੀਕ' ਦੇ ਦੂਜੇ ਭਾਗ 'ਚੱਵੀ ਅਵਤਾਰ ਸਟੀਕ' ਪੁਸਤਕ ਵਿਚ ਕੀਤਾ ਹੈ, ਖੋਜੀ ਜਨਾਂ ਨੂੰ ਓਹ ਪੁਸਤਕ ਅਵੱਸ ਪੜ੍ਹਨਾ ਚਾਹੀਦਾ ਹੈ, ਪਰ ਇਥੇ ਭੀ ਕਿਨਕਾ ਮਾਤ੍ਰ ਵਰਣਨ ਕਰਦੇ ਹਾਂ :–

### [੧] ਮੀਨ (ਮੱਛ) ਅਵਤਾਰ ਦੀ ਕਥਾ ।

ਵਿਸ਼ਨੂ ਜੀ ਦੇ ਦਸ ਅਵਤਾਰਾਂ ਵਿਚੋਂ ਪਹਿਲਾਂ ਇਹ ਅਵਤਾਰ ਹੋਇਆ ਹੈ, ਜੋ ਸਤਜੁਗ ਵਿਚ ਹੋਇਆ ਸੀ, ਇਸਦਾ ਹੇਠਲਾ ਧੜ ਰੋਹੂ ਮੱਛੀ ਵਰਗਾ ਅਤੇ ਉਪਰਲਾ ਹਿੱਸਾ ਮਨੁੱਖ ਵਰਗਾ ਸੀ ਅਤੇ ਰੰਗ ਸ਼ਜ਼ਾਮ ਸੀ, ਹੱਥ ਚਾਰ ਸਨ, ਛਾਤੀ ਪੁਰ ਲੱਛਮੀ ਅਤੇ ਸਾਰੇ ਸਰੀਰ ਵਿਚ ਕਮਲ ਦੇ ਨਿਸ਼ਾਨ ਸਨ। ਸੰਖਾਸੁਰ ਨਾਮ ਦਾ ਦੈਂਤ ਇਕ ਹੋਯਾ ਹੈ, ਜੋ ਬ੍ਰਹਮਾਂ ਤੋਂ ਵੇਦ ਚੁਰਾਕੇ ਸਮੁੰਦਰ ਦੇ ਵਿਚਾਲੇ ਜਾ ਲੁਕਿਆ ਸੀ, ਉਸੇ ਨੂੰ ਮਾਰਣ ਲਈ ਭਗਵਾਨ ਨੇ ਮੱਛ ਅਵਤਾਰ ਧਾਰਿਆ ਸੀ ਅਤੇ ਉਸਨੂੰ ਮਾਰਕੇ ਵੇਦ ਲਿਆਕੇ ਬ੍ਰਹਮਾਂ ਨੂੰ ਦਿੱਤੇ ਸਨ, ਆਦਿਕ। ਕਈ ਪੁਰਾਣਾਂ ਵਿਚ ਹੋਰ ਪ੍ਰਸੰਗ ਹੈ, ਵੇਖੋ 'ਚੱਵੀ ਅਵਤਾਰ ਸਟੀਕ'॥

### [੨] ਬਰਾਹ ਅਵਤਾਰ ਦੀ ਕਥਾ ।

ਹਿਰਣਾਖ਼ਸ਼ ਨੇ ਵੇਦ ਅਤੇ ਧਰਤੀ ਨੂੰ ਚੁੱਕ ਲਿਆ ਅਤੇ ਸਮੁੰਦਰ ਵਿਚ ਲੈ ਗਿਆ। ਇਧਰ ਬ੍ਰਹਮਾਂ ਨੇ ਮਨੂ ਨੂੰ ਪ੍ਰਜਾ ਉਤਪਤ ਕਰਨ ਦੀ ਆਗਿਆ ਦਿੱਤੀ, ਤਾਂ ਮਨੂ ਨੇ ਕਿਹਾ–ਧਰਤੀ ਤਾਂ ਜਲ ਵਿਚ ਲੀਣ ਹੋ ਚੁੱਕੀ ਹੈ, ਪਰਜਾ ਦਾ ਨਿਵਾਸ ਕਿਥੇ ਹੋਵੇਗਾ ? ਪਹਿਲੋਂ ਉਸਦਾ ਉਧਾਰ ਕਰੋ, ਫਿਰ ਮਰੀਚ ਆਦਿਕ ਅਸੀ ਸਾਰੇ ਆਪ ਜੀ ਦੀ ਆਗਜ਼ਾ ਦਾ ਪਾਲਨ ਕਰਾਂਗੇ। ਇਹ ਸੁਣਕੇ ਬ੍ਰਹਮਾਂ ਨੇ ਵਿਚਾਰ ਕੀਤਾ, ਕਿ ਜਿਸਨੇ ਮੈਨੂੰ ਪੈਦਾ ਕੀਤਾ ਹੈ, ਓਹੀ ਇਸਦਾ ਪ੍ਰਬੰਧ ਕਰ ਸੱਕਨਗੇ। ਉਸੇ ਵੇਲੇ ਵਿਚਾਰ ਵਿਚ ਮਗਨ ਬੈਠੇ ਹੋਏ ਬ੍ਰਹਮਾਂ ਨੂੰ ਇਕ ਨਿੱਛ ਆਈ, ਜਿਸ ਨਾਲ ਅੰਗੂਠੇ ਜੇਡਾ ਸੂਰ ਬਾਹਰ ਨਿਕਲ ਆਇਆ ਅਤੇ ਬਾਹਰ ਔਂਦੇ ਹੀ ਉਸਨੇ ਗਜੇਂਦ੍ਰ ਜੇਡਾ ਸਰੀਰ ਬਣਾ ਲਿਆ ਤੇ ਐਰਾਵਤ ਵਾਂਗੂ ਗਰਜਨ ਲੱਗਾ। ਤਦ ਬ੍ਰਹਮਾਂ ਨੇ ਉਸਦਾ ਸਤਕਾਰ ਕੀਤਾ ਅਤੇ ਬਰਾਹ ਭਗਵਾਨ ਨੇ ਜਲ ਵਿਚ ਪ੍ਰਵੇਸ਼ ਕਰਕੇ, ਧਰਤੀ ਨੂੰ ਚੁੱਕ ਲਿਆਂਦਾ, ਰਸਤੇ ਵਿਚ ਹਿਰਣਾਖਸ਼ਜ਼ ਨਾਲ ਘੋਰ ਜੁੱਧ ਹੋਇਆ, ਉਸਨੂੰ ਮਾਰਕੇ ਨਿਜ ਧਾਮ ਨੂੰ ਚਲੇ ਗਏ॥

[੩] ਕੱਛਪ ਅਵਤਾਰ ਦੀ ਕਥਾ ।

ਜਿਸ ਵੇਲੇ ਜਲ ਸਾਈਂ ਜਲ ਵਿਚ ਸੌਂ ਰਹੇ ਸਨ, ਉਸ ਵੇਲੇ ਉਨ੍ਹਾਂ ਦੇ ਸਰੀਰ ਤੋਂ ਆਦਿ ਸ਼ਕਤੀ ਪ੍ਰਗਟ ਹੋਈ, ਉਸ ਦ੍ਵਾਰਾ ਈਸ਼੍ਵਰ ਨੇ ਬ੍ਰਹਮਾਂ, ਵਿਸ਼ਨ ਤੇ ਸ਼ਿਵ ਦੀ ਰਚਨਾ ਕੀਤੀ। ਅੰਤ ਵਿਚ ਓਹੀ ਸ਼ਕਤੀ ਸ਼ਿਵ ਵਿਚ ਲੀਣ ਹੋ ਗਈ। ਸ਼ਕੀਤ ਨੂੰ ਥਿਰ ਹੋਇਆ ਵੇਖਕੇ ਵਿਸ਼ਨੂ ਨੇ ਬ੍ਰਹਮਾਂ ਨੂੰ ਸ੍ਰਿਸ਼ਟੀ ਰਚਨਾਂ ਲਈ ਕਿਹਾ, ਪਰ ਪ੍ਰਿਥਵੀ ਦਾ ਨਾਂ-ਹੋਣਾ ਵੇਖਕੇ ਬ੍ਰਹਮਾਂ ਕੁਝ ਨਾਂ ਕਰ ਸੱਕਿਆ। ਤਦ ਵਿਸ਼ਨੂ ਦੀ ਕੰਨ ਦੀ ਮੈਲ ਤੋਂ ਮਧੁ ਤੇ ਕੈਟਭ ਨਾਮ ਵਾਲੇ ਦੋ ਦੈਂਤ ਪੈਦਾ ਹੋਏ। ਪੈਦਾ ਹੁੰਦੇ ਹੀ ਓਹ ਬ੍ਰਹਮਾਂ ਨੂੰ ਖਾਣ ਲਈ ਦੌੜੇ। ਤਦ ਬ੍ਰਹਮਾਂ ਦੀ ਰੱਖਿਆ ਕਰਨ ਲਈ ਵਿਸ਼ਨੂ ਨੇ ਉਨ੍ਹਾਂ ਨੂੰ ਮਾਰ ਦਿੱਤਾ। ਉਨ੍ਹਾਂ ਦੀ ਮਿੱਝ ਤੋਂ ਬ੍ਰਹਮਾਂ ਨੇ ਮੇਦਨੀ [ਧਰਤੀ] ਬਨਾਈ ਅਤੇ ਹੱਡੀਆਂ ਤੋਂ ਪਰਬਤ ਬਨਾਏ, ਪਰ ਉਨ੍ਹਾਂ ਦੇ ਬੋਝ ਨਾਲ ਜਦ ਓਹ ਧਰਤੀ ਡੋਲਨ ਲੱਗੀ, ਤਦ ਭਗਵਾਨ ਨੇ ਕੂਰਮ ਰੂਪ ਹੋਕੇ, ਧਰਤੀ ਨੂੰ ਜਾਕੇ ਥੰਮ ਲਿਆ। (ਕਿਸੇ ੨ ਪੁਰਾਣ ਵਿਚ ਹੋਰ ਪ੍ਰਸੰਗ ਹੈ, ਵੇਖੋ ਚਵੀ ਅਵਤਾਰ ਸਟੀਕ) ॥

ਨੋਟ—ਪੁਰਾਣਾਂ ਵਿਚ ਪਹਿਲਾ ਮਤਸ, ਦੂਜਾ ਕੱਛਪ ਤੇ ਤੀਜਾ ਬਰਾਹ ਅਬਤਾਰ ਲਿਖਿਆ ਹੈ, ਪਰ ਇਥੇ ਅਸੀ ਨਾਭਾ ਜੀ ਦੀ ਸੰਖਯਾ-ਕ੍ਰਮ ਨੂੰ ਵਰਤ ਰਹੇ ਹਾਂ ॥

[੪] ਨਰਸਿੰਘ ਅਵਤਾਰ ਦੀ ਕਥਾਂ ।

ਬ੍ਰਹਮਾਂ ਤੋਂ ਵਰ ਪ੍ਰਾਪਤ ਕਰਕੇ, ਦਿਤਿ ਦੇ ਪੁਤ੍ਰ ਹਰਨਕੱਸ਼ਪ ਨੇ ਗਊ, ਬ੍ਰਾਹਮਣ, ਦੇਵਤੇ ਅਤੇ ਵਿਸ਼ਨੂ ਨਾਲ ਵੈਰ ਵਿੱਡ ਲਿਆ। ਉਸਦੇ ਕਈ ਪੁਤ੍ਰ ਸਨ, ਇਕ ਦਾ ਨਾਮ ਪ੍ਰਹਿਲਾਦ ਸੀ, ਜੋ ਪਾਠਸ਼ਾਲਾ ਵਿਚ ਪੜ੍ਹਦਾ ਹੁੰਦਾ ਸੀ, ਉ ਨੂੰ ਗੋਦੀ ਵਿਚ ਬਿਠਾਕੇ ਪੁੱਛਣ ਲੱਗਾ—ਪੁੱਤ੍ਰ ! ਤੂੰ ਕੀ ਪੜ੍ਹਿਆ ਹੈ ? ਪ੍ਰਹਿਲਾਦ ਨੇ ਉੱਤਰ ਦਿੱਤਾ—'ਪ੍ਰਭੁ ਜਲ ਥਲ ਗਿਰਿ ਕੀਏ ਪਹਾਰ' ॥ ਪ੍ਰਭੂ ਦਾ ਨਾਮ ਸੁਣਦੇ ਹੀ ਹਰਨਕਸ਼ਪ ਉਸਦਾ ਵੈਰੀ ਹੋ ਗਿਆ। ਕਈ ਤਰ੍ਹਾਂ ਦੇ ਦੁੱਖ-ਤਸੀਹੇ ਦਿੱਤੇ ਅਤੇ ਮਾਰਣ ਦਾ ਯਤਨ ਕੀਤਾ, ਅੰਤ ਨੂੰ ਪ੍ਰਹਿਲਾਦ ਦੀ ਰੱਖਿਆ ਵਾਸਤੇ—

**ਓਹ ਪਰਮ ਪੁਰਖ ਦੇਵਾਧਿ ਦੇਵ ॥**

**ਭਗਤ ਹੇਤ ਨਰਸਿੰਘ ਭੇਵ ॥**

ਨਰਸਿੰਘ ਰੂਪ ਹੋਕੇ, ਹਰਨਾਖਸ਼ ਨੂੰ ਮਾਰ ਦਿੱਤਾ, ਅਤੇ 'ਅਪਨੇ ਭਗਤ ਕੀ ਕੀ ਪ੍ਰਤਿਪਾਲ' ॥ 'ਭਗਤ ਪ੍ਰਹਿਲਾਦ-ਜੀਵਨ ਚਰਿਤ੍ਰ' ਇਕ ਵੱਖਰਾ ਪੁਸਤਕ ਮੇਰਾ ਲਿਖਿਆ ਹੋਇਆ ਹੈ, ਉਸਨੂੰ ਪੜ੍ਹੋ, ਤੁਹਾਨੂੰ ਪਤਾ ਲੱਗੇਗਾ—ਪ੍ਰਹਿਲਾਦ ਕਦੋਂ ਹੋਯਾ ? ਕਿਥੇ ਹੋਯਾ ? ਕਿਸ ਕੁਲ ਵਿਚ ਹੋਯਾ? ਇਸਨੇ ਗਿਆਨ ਕਿਥੋਂ ਪਾਯਾ ? ਪ੍ਰਹਿਲਾਦ ਦਾ ਪਿਤਾ ਹਰਨਾਖਸ਼ ਜਾਂ ਹਰਨਕੱਸ਼ਪ ਸੀ ? ਉਸਦੇ ਭਰਾ ਕਿੰਨੇ ਸਨ ? ਨਾਨਾ ਕੌਣ ਸੀ ? ਪੁਤ੍ਰ ਪੋਤ੍ਰੇ ਕਿੰਨੇ ਅਤੇ ਕੀ ਕੀ ਨਾਮ ਸਨ ? ਇਤ ਆਦਿਕ ਸਭਨਾਂ ਗੱਲਾਂ ਦੀ ਪੂਰੀ ਪੂਰੀ ਖੋਜ ਕਰਕੇ ਪੁਸਤਕ ਲਿਖੀ ਗਈ ਹੈ ॥

[੫] ਬਲਿਰਾਮਾਵਤਾਰ।

ਵਿਵਾਹ ਦੇ ਮਗਰੋਂ, ਕੰਸ ਦੇਵਕੀ ਨੂੰ ਸੌਹਰੇ ਘਰ ਪਹੁੰਚਾਨ ਲਈ ਜਾਂਦਾ ਸੀ, ਤਾਂ ਅਕਾਸ਼ ਬਾਣੀ ਹੋਈ ਹੇ ਕੰਸ ! ਜਿਸਨੂੰ ਤੂੰ ਤੋਰਨ ਜਾ ਰਿਹਾ ਹੈਂ, ਇਸਦਾ ਅੱਠਵਾਂ ਪੁਤ੍ਰ ਤੇਰਾ ਨਾਸ ਕਰੇਗਾ। ਇਹ ਸੁਣਕੇ ਕੰਸ ਨੇ ਭੈਣ ਅਤੇ ਭਣਵਈਏ [ਦੇਵਕੀ ਤੇ ਵਸੁਦੇਵ] ਨੂੰ ਕੈਦ ਕਰ ਲਿਆ। ਸਮੇ ਸਮੇ ਸਿਰ ਹੋਏ ਛੇ ਬਾਲਕ ਮਾਰ ਦਿੱਤੇ ਗਏ, ਸੱਤਵੇਂ ਗਰਭ ਵਿਚ ਬਲਿ ਰਾਮ ਜੀ ਆਏ, ਜੋ ਯੋਗ ਸ਼ਕਤੀ ਨਾਲ ਦੇਵਕੀ ਦੇ ਉਦਰੋਂ ਕੱਢਕੇ ਰੋਹਣੀ ਦੇ ਉਦਰ ਵਿਚ ਪਾ ਦਿੱਤੇ, ਉਸ ਵੇਲੇ ਦੇਵਕੀ ਵਸੁਦੇਵ ਦੇ ਮਿੱਤ੍ਰ ਨੰਦ ਦੇ ਘਰ ਰਹਿੰਦੀ ਸੀ। ਸਮਾਂ ਪੂਰਾ ਹੋਣ ਤੇ ਬਲਿਰਾਮ ਜੀ ਪੈਦਾ ਹੋਏ। ਇਨ੍ਹਾਂ ਨੇ ਵੱਡੇ ੨ ਦੈਂਤ ਮਾਰੇ ਹਨ ਅਤੇ ਦ੍ਵਿਵਿਦ ਨਾਮ ਦੇ ਬਾਂਦਰ ਨੂੰ ਮਾਰਿਆ ਸੀ, ਅੰਤ ਸਮੇ ਇਨ੍ਹਾਂ ਨੇ ਅਪਨੇ ਸਰੀਰ ਨੂੰ ਯੋਗ ਸ਼ਕਤੀ ਨਾਲ ਤਿਆਗ ਦਿੱਤਾ ਅਤੇ ਨਿਜ-ਸਥਾਨ ਵਿਚ ਜਾ ਬਿਰਾਜੇ। ਉਸ ਵੇਲੇ ਉਨ੍ਹਾਂ ਦੇ ਮੂੰਹ ਵਿਚੋਂ ਫਣ ਵਾਲਾ ਇਕ ਵਡਾ ਸੱਪ ਨਿਕਲਿਆ ਸੀ ਅਤੇ ਸਮੁੰਦਰ ਵਿਚ ਪ੍ਰਵੇਸ਼ ਕਰ ਗਿਆ ਸੀ ॥

ਨੋਟ—ਬਾਵਨ ਪਰਸਰਾਮ ਤੇ ਰਾਮ ਅਵਤਾਰ ਦਾ ਵਰਣਨ ਪਿੱਛੇ ਕੀਤਾ ਜਾ ਚੁਕਾ ਹੈ, ਇਸ ਲਈ ਇਥੇ ਨਹੀਂ ਲਿਖਿਆ, ਉਥੇ ਪੜ੍ਹੋ ॥

(੯) ਸ੍ਰੀ ਕ੍ਰਿਸ਼ਨ ਅਵਤਾਰ।

ਯਦੁਬੰਸੀ ਵਸੁਦੇਵ ਦੇ ਪੁਤ੍ਰ, ਜੋ ਭੋਜਵੰਸੀ ਦੇਵਕ ਦੀ ਕੰਨਯਾਂ ਦੇ ਗਰਭ ਤੋਂ ਪੈਦਾ ਹੋਏ ਸਨ, ਉਸ ਵੇਲੇ ਦੇਵਕੀ ਦਾ ਭ੍ਰਾਤਾ, ਉਗ੍ਰਸੈਨ ਦਾ ਪੁਤ੍ਰ 'ਕੰਸ' ਅਪਨੇ ਪਿਤਾ ਨੂੰ ਕੈਦ ਕਰਕੇ ਮਥੁਰਾ ਦਾ ਰਾਜ ਕਰਦਾ ਸੀ।

ਪਤਾ ਲੱਗ ਗਿਆ ਸੀ, ਕਿ ਦੇਵਕੀ ਦੇ ਅੱਠਵੇਂ ਗਰਭ ਤੋਂ ਜੋ ਬਾਲਕ ਹੋਵੇਗਾ, ਉਹ ਮੈਨੂੰ ਮਾਰ ਦੇਵੇਗਾ। ਇਸ ਵਾਸਤੇ ਕੰਸ ਨੇ ਦੇਵਕੀ ਅਤੇ ਵਸੁਦੇਵ ਨੂੰ ਅਪਨੇ ਕੋਲ ਕੈਦ ਕਰ ਲਿਆ ਸੀ। ਦੇਵਕੀ ਦੇ ਛੇ ਬੱਚਿਆਂ ਨੂੰ ਤਾਂ ਕੰਸ ਨੇ ਜਨਮ ਲੈਂਦੇ ਹੀ ਮਾਰ ਸੁੱਟਿਆ ਸੀ, ਸੱਤਵਾਂ ਰੋਹਣੀ ਦੇ ਉਦਰ ਵਿਚ ਬਦਲਿਆ ਗਿਆ ਅਤੇ ਅੱਠਵੇਂ ਬਾਲਕ ਕ੍ਰਿਸ਼ਨ ਨੂੰ (ਜਿਨ੍ਹਾਂ ਦਾ ਜਨਮ ਭਾਦੋਂ ਵਦੀ ਅਸ਼ਟਮੀ ਨੂੰ ਅਧੀ ਰਾਤ ਵੇਲੇ ਹੋਇਆ ਸੀ) ਵਸੁਦੇਵ ਜੀ ਗੋਕਲ ਵਿਚ ਜਾਕੇ ਗੋਪਰਾਜ ਨੰਦ ਦੇ ਘਰ ਰੱਖ ਆਏ ਸਨ, ਉਧਰ ਗੋਕਲ ਵਿਚ ਉਸੇ ਵੇਲੇ ਨੰਦ ਰਾਣੀ ਜਸੋਧਾਂ ਨੂੰ ਇਕ ਕੁੜੀ ਜੰਮੀ ਸੀ, ਉਸ ਨਾਲ ਵਟਾਂਦਰਾ ਕਰਕੇ ਵਸੁਦੇਵ ਜੀ ਮੁੜਕੇ ਕੈਦਖਾਨੇ ਵਿਚ ਆ ਗਏ। ਆਪ ਦੇ ਪ੍ਰਭਾਵ ਕਰਕੇ ਹੀ ਬੰਦੀਖਾਨੇ ਦੇ ਸਾਰੇ ਪਹਿਰੇਦਾਰ ਸੌਂ ਗਏ ਅਤੇ ਇਨ੍ਹਾਂ ਦੇ ਪਿਤਾ ਦੇ ਪੈਰੋਂ ਬੇੜੀਆਂ ਉਤਰ ਗਈਆਂ। ਜਦ ਇਹ ਗੋਕਲ ਪ੍ਹੁੰਚ ਗਏ ਅਤੇ ਇਨ੍ਹਾਂ ਦੀ ਜਗ੍ਹਾਂ ਤੇ ਲੜਕੀ ਮਥਰਾ ਆ ਗਈ ਤਾਂ ਸਾਰੇ ਪਹਿ ਰੇਦਾਰ ਭੀ ਜਾਗ ਪਏ, ਸਾਰੇ ਬੂਹੇ ਜੰਦੇ ਭੀ ਅਪਨੇ ਆਪ ਵੱਜ ਗਏ ਅਤੇ ਵਸੁਦੇਵ ਦੇ ਪੈਰਾਂ ਵਿਚ ਪਹਿਲੇ ਵਾਂਗੂ ਬੇੜੀਆਂ ਪੈ ਗਈਆਂ। ਦਿਨ ਚੜ੍ਹੇ ਕੰਸ ਨੇ ਉਸ ਲੜਕੀ ਨੂੰ ਲੈਕੇ ਪੱਥਰ ਨਾਲ ਪਟਕਾਉਨਾ ਚਾਹਿਆ ਤਾਂ ਓਹ ਉਸਦੇ ਹੱਥੋਂ ਨਿਕਲਕੇ ਅਕਾਸ਼ ਵੱਲ ਉੱਡ ਗਈ, ਅਤੇ ਉਪਰ ਜਾਕੇ ਕਹਿਣ ਲੱਗੀ–"ਹੇ ਨਰਾਧਮ ਕੰਸ! ਤੇਰਾ ਵੈਰੀ ਗੋਕਲ ਵਿਚ ਪਲ ਰਿਹਾ ਹੈ, ਥੋੜੇ ਦਿਨਾਂ ਨੂੰ ਆਕੇ ਤੇਰਾ ਨਾਸ ਕਰੇਗਾ"। ਇਹ ਸੁਣਕੇ ਕੰਸ ਨੂੰ ਬੜਾ ਸ਼ੋਕ ਹੋਇਆ ਅਤੇ ਉਸਨੇ ਗੋਕਲ ਵਿਚ ਪੈਦਾ ਹੋਏ੨ ਸਾਰੇ ਹੀ ਛੋਟੇ ਬੱਚੇ ਮਰਵਾਉਨੇ ਸ਼ੁਰੂ ਕਰ ਦਿੱਤੇ। ਪਰ ਸ੍ਰੀ ਕ੍ਰਿਸ਼ਨਚੰਦ੍ਰ ਜੀ ਨੂੰ ਪੂਤਨਾ, ਸਕਟਾਸੁਰ ਬਕਾਸੁਰ ਆਦਿਕ ਜੋ ਭੀ ਦੈਂਤ ਮਾਰਣ ਲਈ ਆਇਆ ਉਸੇ ਦਾ ਹੀ ਫਾਤਿਆ ਪੜ੍ਹਿਆ ਗਿਆ। ਅੰਤ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਯਾਰਾਂ-ਬਾਰਾਂ ਬਰਸਾਂ ਦੀ ਉਮਰਾ ਵਿਚ ਕੰਸ ਨੂੰ ਮਾਰਕੇ, ਅਪਣੇ ਨਾਨੇ ਉਗ੍ਰਸੈਨ ਨੂੰ ਰਾਜ ਗੱਦੀ ਪੁਰ ਬਿਠਾ ਦਿੱਤਾ। ਮਹਾਭਾਰਤ ਦੇ ਜੰਗ ਵਿਚ ਆਪ ਅਰਜਨ ਦੇ ਰਥਵਾਹੀ ਬਣੇ ਸਨ, ਪਾਂਡਵਾਂ ਦੀ ਹਰ ਇਕ ਔਕੁੜ ਵੇਲੇ ਇਨ੍ਹਾਂ ਨੇ ਹੀ ਉਨ੍ਹਾਂ ਦੇ ਪੜਦੇ ਕੱਜੇ ਸਨ। 'ਗੀਤਾ' ਦਾ ਉਪਦੇਸ਼ ਦੇਕੇ ਅਰਜਨ ਨੂੰ ਕਾਇਰਪੁਣੇ ਤੋਂ ਆਪ ਨੇ ਹੀ ਕੱਢ ਲਿਆ ਸੀ। ਸ੍ਰੀ ਮਦ ਭਾਗਵਤ ਦਸਮ ਸਕੰਧ ਵਿਚ ਆਪ ਜੀ ਦੀ ਸਾਰੀ ਕਥਾ ਵਿਸਥਾਰ ਨਾਲ ਲਿਖੀ ਹੋਈ ਹੈ, ਜਿਸਨੂੰ ਸ੍ਰੀ

ਗੁਰੂ ਸਾਹਿਬ ਜੀ ਨੇ ਹੋਰ ਭੀ ਕਈਆਂ ਪੁਰਾਣਾਂ ਦੇ ਪ੍ਰਸੰਗਾਂ ਸਮੇਤ ਦਸਮ ਗ੍ਰੰਥ ਵਿਚ ਵਰਣਨ ਕੀਤਾ ਹੈ, ਜੋ ਅਸੀਂ 'ਚੱਵੀ ਅਵਤਾਰ ਸਟੀਕ' ਵਿਚ ਲਿੱਖ ਚੁੱਕੇ ਹਾਂ।

ਕੰਸ ਨੂੰ ਮਾਰਣ ਮਗਰੋਂ ਆਪ ਨੇ ਵਿਦਰਭ ਦੇਸ ਦੇ ਰਾਜੇ ਦੀ ਪੁੱਤ੍ਰੀ ਰੁਕਮਣੀ ਨਾਲ ਵਿਆਹ ਕੀਤਾ ਸੀ, ਮਗਰੋਂ ਇਹ ਦ੍ਵਾਰਿਕਾ ਚਲੇ ਗਏ ਅਤੇ ਉਥੇ ਇਨ੍ਹਾਂ ਨੇ ਯਾਦਵ ਰਾਜ ਕਾਇਮ ਕੀਤਾ, ਇਨ੍ਹਾਂ ਦੀ ਮ੍ਰਿਤੂ ਇਕ ਸ਼ਿਕਾਰੀ ਦੇ ਤੀਰ ਵੱਜਨ ਨਾਲ ਹੋਈ ਸੀ, ਜਿਸ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਇਉਂ ਉਚਾਰਿਆ ਹੈ :–

"ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ ॥
ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ ॥
ਬੱਧਕੁ ਆਇਆ ਭਾਲਿਦਾ ਮਿਰਗੈ ਜਾਣਿ ਬਾਣੁ ਲੈ ਮਾਰੇ ॥
ਦਰਸਨੁ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੁਕਾਰੇ ॥
ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗਣੁ ਕੀਤੇ ਹਰਿ ਨ ਚਿਤਾਰੇ ॥
ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦ ਬਿਚਾਰੇ ॥
ਭਲੇ ਭਲੇ ਕਰ ਮੰਨੀਅਨ ਬੁਰਿਆਂ ਦੇ ਹਰਿ ਕਾਜੁ ਸਵਾਰੇ ॥
ਪਾਪ ਕਰੰਦੇ ਪਤਿਤ ਉਧਾਰੇ ॥ ੨੩ ॥ ੧੦ ॥ *

[੧੦] ਬੋਧ ਅਵਤਾਰ ਦੀ ਕਥਾ।

## ਕਲਿਜੁਗ ਬੋਧ ਅਵਤਾਰ ਹੈ
## ਬੋਧ ਅਬੋਧ ਨ ਦ੍ਰਿਸ਼ਟੀ ਆਵੈ॥ (ਭਾਈ ਗੁਰਦਾਸ ਜੀ ਵਾਰ ੧)

ਇਕ ਵੇਰੀ ਦੈਂਤਾਂ ਨੇ, ਦੇਵਤਿਆਂ ਦੇ ਰਾਜੇ ਇੰਦ੍ਰ ਤੋਂ ਪੁੱਛਿਆ– ਕਿਸ ਕੰਮ ਦੇ ਕਰਨ ਨਾਲ ਸਾਡਾ ਰਾਜ ਸਥਿਰ ਹੋ ਸਕਦਾ ਹੈ? ਇੰਦ੍ਰ ਨੇ ਭੀ ਸ਼ੁਧ ਭਾਵਨਾ ਨਾਲ ਉੱਤਰ ਦਿੱਤਾ ਕਿ 'ਤੁਸੀਂ ਯੱਗ ਆਦਿਕ ਵੇਦ ਦੇ ਦੱਸੇ ਹੋਏ ਕਰਮ ਕਰੋ'। ਤਦ ਦੈਂਤਾਂ ਨੇ ਮਹਾਂ ਯੱਗ ਸ਼ੁਰੂ ਕਰ ਦਿੱਤਾ, ਇਹ ਵੇਖਕੇ ਦੇਵਤੇ ਦੁਖੀ ਹੋਏ ਅਤੇ ਸ੍ਰੀ ਵਿਸ਼ਨ ਜੀ ਦੀ ਸ਼ਰਣ ਵਿਚ ਪੁਕਾਰ ਕਰਨ ਲੱਗੇ।

ਵਿਸ਼ਨੁ ਇਕ ਸਾਧੂ ਦਾ ਰੂਪ ਧਾਰਕੇ, ਹੱਥ ਵਿਚ ਫੂਮਣ ਲੈਕੇ, ਮੈਲੇ ਕੁਚੈਲੇ ਵੇਸ ਨਾਲ ਯੱਗ ਸ਼ਾਲਾ ਵਿਚ ਚਲਾ ਗਿਆ। ਇਨ੍ਹਾਂ ਨੂੰ ਵੇਖਕੇ ਦੈਂਤਾਂ ਨੇ ਸ੍ਵਾਗਤ ਕੀਤਾ ਅਤੇ ਜਾਣ-ਪਛਾਣ ਕਰਮ ਲਈ ਨਾਮ-ਠਾਮ ਪੁੱਛਿਆ

* ਇਸਦਾ ਅਰਥ ਤੇ ਪਸੰਗ 'ਗਿਆਨ ਰਤਨ ਮਾਲਾ-ਸਟੀਕ' ਲੜੀ ੧੦ ਵਿਚ ਵੇਖੋ।

ਤਾਂ ਇਸ ਨਵੇਂ ਸਰੂਪ ਧਾਰੀ ਵਿਸ਼ਨੂ ਨੇ ਕਿਹਾ—ਤੁਸੀਂ ਜੋ ਇਹ ਯੱਗ ਕਰ ਰਹੇ ਹੋ, ਇਸ ਵਿਚ ਅਨੇਕਾਂ ਪ੍ਰਾਣੀਆਂ ਦਾ ਘਾਤ ਹੁੰਦਾ ਹੈ, ਇਹ ਹੱਤਿਆ ਰੂਪ ਪਾਪ ਕਿਸੇ ਤਰ੍ਹਾਂ ਨਾਲ ਭੀ ਦੂਰ ਹੋਣ ਵਾਲਾ ਨਹੀਂ ਹੈ। ਵੇਖੋ, ਇਸੇ ਗੱਲ ਤੋਂ ਡਰਦਾ ਹੋਇਆ ਮੈਂ ਕਿੰਨਾ ਪ੍ਰਹੇਜ਼ ਕਰਦਾ ਹਾਂ, ਜਦ ਤੁਰਦਾ ਹਾਂ ਤਾਂ ਪਹਿਲੋਂ ਧਰਤੀ ਨੂੰ ਇਸ ਝੁੰਮਣ ਨਾਲ ਹੂੰਝ ਲੈਂਦਾ ਹਾਂ, ਤਾਂਕਿ ਕੋਈ ਕੀੜਾ-ਮਕੌੜਾ ਭੀ ਨਾਂ ਮਰ ਜਾਏ, ਈਸ਼੍ਵਰ ਕੋਈ ਨਹੀਂ, ਇਹ ਕੇਵਲ ਬ੍ਰਾਹ-ਮਣਾਂ ਦੇ ਢਕੌਂਸਲੇ ਹਨ, ਧਿਆਨ ਨਾਲ ਵੇਖੋ :—

**ਅੰਨ ਅੰਨ ਤੇ ਹੋਤ ਹੈ, ਘਾਸ ਘਾਸ ਤੇ ਹੋਇ ॥**
**ਤਿਉ ਨਰ ਨਰ ਤੇ ਹੋਤ ਹੈ, ਅਵਰ ਨ ਕਰਤਾ ਕੋਇ॥**

(ਦਸਮ ਗ੍ਰੰਥ ਚੱਵੀ ਅਵਤਾਰ)

ਸਭ ਤੋਂ ਉੱਤਮ ਧਰਮ ਅਹਿੰਸਾ ਹੈ, ਯਥਾ—'ਅਹਿੰਸਾ ਹਿ ਪਰਮੋ ਧਰਮਾ'। ਇਸ ਤਰ੍ਹਾਂ ਦੇ ਉਪਦੇਸ਼ ਨਾਲ ਉਸਨੇ ਦੈਂਤਾਂ ਨੂੰ ਯੱਗ ਆਦਿਕ ਉੱਤਮ ਕਰਮਾਂ ਵਲੋਂ ਹਟਾਕੇ, ਮੰਦ ਕਰਮਾਂ ਵਿਚ ਜੋੜ ਦਿੱਤਾ ॥

[੧੧] ਕਲੰਕੀ ਅਵਤਾਰ ਦੀ ਕਥਾ।

ਸ੍ਰੀ ਮਦ ਭਾਗਵਤ ਵਿਚ ਲਿਖਿਆ ਹੈ—ਕਲਿਜੁਗ ਦੇ ਅੰਤ ਵਿਚ, ਅਤਯਾਚਾਰਾਂ ਨਾਲ ਮਹਾਨ ਦੁਖੀ ਹੋਕੇ, ਦੇਵਤਿਆਂ ਦੇ ਪੁਕਾਰੂ ਹੋਣ ਪੁਰ, ਸੰਭਲ ਪੁਰ ਵਿਚ ਵਿਸ਼ਣਵਸ਼ਾ ਦੇ ਘਰ ਭਗਵਾਨ ਕਲਕੀ ਪ੍ਰਗਟ ਹੋਣਗੇ। ਪਰਸੁਰਾਮ ਇਨ੍ਹਾਂ ਨੂੰ ਵੇਦ ਪੜ੍ਹਾਏਗਾ, ਸ਼ਿਵਜੀ-ਸ਼ਸਤ੍ਰ-ਅਸਤ੍ਰ ਵਿਦਯਾ ਸਿਖਾਉਨਗੇ। ਨਾਲ ਹੀ ਇਕ ਘੋੜਾ ਅਤੇ ਇਕ ਖੜਗ ਦੇਣਗੇ। ਤਦ ਕਲਕੀ ਭਗਵਾਨ ਸਾਰੇ ਪਾਪੀਆਂ ਦਾ ਨਾਸ ਕਰਨਗੇ, ਆਦਿਕ ॥

[੧੨] ਬਯਾਸ ਦੀ ਕਥਾ।

ਇਥੇ ਬਯਾਸ ਦਾ ਅਰਥ, ਪੁਰਾਣਾਂ ਦੇ ਦੱਸੇ ਹੋਏ ਓਹ ਅਠਾਈ ਮਹਾਰਿਖਿ ਹਨ, ਜਿਨ੍ਹਾਂ ਦੇ ਵੱਖੋ-ਵੱਖਰੇ ਕਲਪਾਂ ਵਿਚ, ਜਨਮ ਧਾਰਨ ਕਰਕੇ, ਵੇਦਾਂ ਨੂੰ ਸੰਗ੍ਰਹ ਅਤੇ ਉਨ੍ਹਾਂ ਦੀ ਵੰਡ ਕੀਤੀ ਸੀ। ਏਹ ਸਾਰੇ ਬ੍ਰਹਮਾ ਅਤੇ ਵਿਸ਼ਨ ਦੇ ਅਵਤਾਰ ਮੰਨੇ ਜਾਂਦੇ ਹਨ, ਜਿਨ੍ਹਾਂ ਦੇ ਨਾਮ ਇਹ ਹਨ :—

[੧] ਸ੍ਵਯੰਭੁਵ, [੨] ਪ੍ਰਜਾਪਤਿ, [੩] ਉਸ਼ਨਾ, [੪] ਬ੍ਰਹਸਪਤਿ, [੫] ਸਵਿਤਾ, [੬] ਮ੍ਰਿਤ੍ਯੁ, [੭] ਇੰਦ੍ਰ, [੮] ਵਸਿਸ਼ਟ, [੯] ਸਾਰਸ੍ਵਤ, [੧੦] ਤ੍ਰਿਧਾਮ, [੧੧] ਤ੍ਰਿਵਿਸ਼, [੧੨] ਸੁਤੇਜਾ, [੧੩] ਅੰਤਰਿਖ਼੍ਯ, [੧੪] ਸੁਰਖ਼੍ਯੁ, [੧੫] ਤ੍ਰਯਾਰੁਣਿ, [੧੬] ਧਨੰਜਯ, [੧੭] ਕ੍ਰਿਤੰਜਯ, [੧੮] ਰਿਤੰਜਯ, [੧੯] ਭਰਦ੍ਵਾਜ, [੨੦] ਗੌਤਮ, [੨੧] ਉੱਤਮ ਜਾਂ ਹਰਯੱਤਮ, [੨੨] ਵਾਚਸ਼੍ਰਵਾ (ਇਸੇ ਦਾ ਨਾਮ ਵੇਣ ਭੀ ਹੈ), [੨੩] ਸੋਮ ਮੁਖਾਯਨ, [੨੪] ਬਾਲਮੀਕਿ, [੨੫] ਸ਼ਕ੍ਤਿ, [੨੬] ਪਰਾਸਰ, [੨੭] ਜਾਤੁ ਕਰਣ, [੨੮] ਕ੍ਰਿਸ਼ਨ ਦ੍ਵੈਪਾਯਨ (ਵਿਆਸ) ॥

(ਹਿੰਦੀ ਸ਼ਬਦ ਸਾਗਰ, ਸਫਾ ੩੨੫੦)

[੧੩] ਪ੍ਰਿਥੂ ਜੀ ਦੀ ਕਥਾ।

ਭਾਗਵਤ ਸਕੰਧ ੪, ਵਿਚ ਲਿਖਿਆ ਹੈ—ਜਦੋਂ ਵੇਣੁ ਰਾਜਾ ਮਰ ਗਿਆ ਤਾਂ ਬ੍ਰਾਹਮਣਾਂ ਨੇ ਉਸ ਪੁੱਤ੍ਰ ਹੀਨ ਰਾਜਾ ਵੇਨ ਦੀਆਂ ਬਾਹੀਆਂ ਨੂੰ ਹਿਲਾਇਆ, ਤਦ ਉਸਤੋਂ ਇਕ ਪੁਰਖ ਤੇ ਇਕ ਇਸਤ੍ਰੀ ਦੋ ਸੰਤਾਨਾਂ ਪੈਦਾ ਹੋਈਆਂ। ਉਨ੍ਹਾਂ ਇਸਤ੍ਰੀ ਤੇ ਪੁਰਖ ਦੋਹਾਂ ਨੂੰ ਲੱਛਮੀ ਤੇ ਵਿਸ਼ਨੂ ਦੀ ਕਲਾ ਜਾਣਕੇ ਮੁਨਿ ਜਨ ਪ੍ਰਸੰਨ ਹੋਏ ਅਤੇ ਕਹਿਣ ਲੱਗੇ—ਇਹ ਪੁਰਖ ਭਗਵਾਨ ਵਿਸ਼ਨੂ ਦੀ ਕਲਾ ਅਤੇ ਇਸਤ੍ਰੀ ਲੱਛਮੀ ਦੀ ਕਲਾ ਹੈ, ਇਸ ਲਈ ਇਹ ਪੁਰਖ ਆਦਿ ਰਾਜਾ ਪ੍ਰਿਥੂ ਨਾਮ ਦਾ ਮਹਾ ਰਾਜਾ (ਚੱਕ੍ਰਵਰਤੀ ਰਾਜਾ) ਹੋਵੇਗਾ ਅਤੇ ਏਹੀ ਸੁੰਦਰ ਇਸਤ੍ਰੀ 'ਅਰਚਿ' ਨਾਮ ਵਾਲੀ ਇਸਦੀ ਇਸਤ੍ਰੀ (ਅਰਧੰਗੀ) ਹੋਵੇਗੀ। ਇਸਦੇ ਮਗਰੋਂ ਸਾਰੇ ਦੇਵਤਿਆਂ ਸਣੇ ਬ੍ਰਹਮਾ ਜੀ ਆਏ ਅਤੇ ਪ੍ਰਿਥੂ ਦੇ ਸੱਜੇ ਹੱਥ ਵਿਚ ਚੱਕ੍ਰ ਦਾ ਚਿੰਨ੍ਹ ਤੇ ਪਾਦ ਪਦਮ ਵਿਚ ਪਦਮਾ ਰੇਖਾ ਵੇਖਕੇ ਬ੍ਰਹਮਾ ਨੇ ਅਨੁਮਾਨ ਕੀਤਾ ਕਿ ਇਹ ਸੱਚ ਮੁੱਚ ਹੀ ਭਗਵਾਨ ਦੀ ਕਲਾ ਹੈ, ਕਿਉਂਕਿ ਜਿਸ ਪੁਰਸ਼ ਦੇ ਹੱਥ ਜਾਂ ਪੈਰ ਦੀ ਪਦਮ ਰੇਖਾ ਹੋਵੇ ਅਤੇ ਦੂਜੀਆਂ ਰੇਖਾਂ ਨਾਲ ਕੱਟੀ ਨਾਂ ਗਈ ਹੋਵੇ, ਤਾਂ ਓਹ ਜ਼ਰੂਰ ਹੀ ਈਸ਼੍ਵਰ ਦੀ ਅੰਸ ਹੁੰਦਾ ਹੈ। ਇਸਦੇ ਮਗਰੋਂ ਬ੍ਰਾਹਮਣਾਂ ਨੇ ਪ੍ਰਿਥੂ ਨੂੰ ਰਾਜ ਗੱਦੀ ਉਤੇ ਬਿਠਾ ਦਿੱਤਾ, ਸਭਨਾਂ ਨੇ ਯਥਾ-ਯੋਗ ਨਜ਼ਰਾਂ ਪੇਸ਼ ਕੀਤੀਆਂ। ਪ੍ਰਿਥੂ ਦੀ ਪਤਨੀ ਅਰਚਿ ਭੀ ਪਤੀ ਦੇ ਨਾਲ ਹੀ ਅੱਧੇ ਸਿੰਘਾਸਨ ਪੁਰ ਬੈਠੀ ਤਾਂ ਰਾਜ ਤਿਲਕ ਹੋ ਗਿਆ। ਉਸ ਵੇਲੇ ਅਨੇਕਾਂ ਹੀ ਭੱਟ ਬੰਦੀ ਜਨ ਤੇ ਚਾਰਨ ਆਦਿਕ ਜਸ ਕੀਰਤੀ ਕਰਨ ਲਈ ਆਏ,

ਪਰ ਮਹਾਰਾਜਾ ਪ੍ਰਿਥੂ ਨੇ ਆਪਣੀ ਉਪਮਾਂ ਕਰਾਉਨੀ ਮਨਜ਼ੂਰ ਹੀ ਨਾਂ ਕੀਤੀ ।

ਇਕ ਸਮੇਂ ਪ੍ਰਿਥੀ ਵਿਚੋਂ ਅੰਨ ਆਦਿਕ ਹੋਣਾ ਬੰਦ ਹੋ ਗਿਆ, ਜਿਸ ਕਰਕੇ ਸਾਰੇ ਲੋਗ ਦੁਖੀ ਹੋਏ। ਉਨ੍ਹਾਂ ਦਾ ਦੁੱਖ ਵੇਖਕੇ, ਪ੍ਰਿਥੂ ਨੇ ਪ੍ਰਿਥਵੀ ਨੂੰ ਮਾਰਣ ਲਈ ਧਨੁਖ ਵਿਚ ਤੀਰ ਚੜ੍ਹਾਇਆ। ਏਹ ਵੇਖਕੇ ਪ੍ਰਿਥਵੀ ਗਊ ਦਾ ਰੂਪ ਧਾਰਕੇ ਭੱਜਨ ਲੱਗੀ ਅਤੇ ਜਦ ਭੱਜਦੀ੨ ਬਿਲਕੁਲ ਥੱਕ ਗਈ ਤਾਂ ਪ੍ਰਿਥੂ ਜੀ ਦੀ ਸਰਣ ਵਿਚ ਆਕੇ ਕਹਿਣ ਲੱਗੀ–'ਬ੍ਰਹਮਾ ਨੇ ਪਹਿਲਾਂ ਮੇਰੇ ਉੱਤੇ ਜੋ ਔਖਧੀਆਂ ਆਦਿ ਪੈਦਾ ਕੀਤੀਆਂ ਸਨ, ਲੋਕੀ ਉਨ੍ਹਾਂ ਨੂੰ ਬੁਰੇ ਵਿਹਾਰਾਂ ਵਿਚ ਵਰਤਣ ਲੱਗ ਪਏ, ਇਸ ਲਈ ਮੈਂ ਉਨ੍ਹਾਂ ਸਭਨਾਂ ਨੂੰ ਆਪਣੇ ਪੇਟ ਵਿਚ ਹਜ਼ਮ ਕਰ ਲਿਆ ਹੈ, ਹੁਣ ਤੁਸੀਂ ਮੈਨੂੰ ਚੋ ਕੇ ਸਭੇ ਵਸਤਾਂ ਕੱਢ ਲੋ। ਇਸ ਲਖੀ ਪ੍ਰਿਥੂ ਨੇ ਮਨ ਨੂੰ ਵੱਛਾ ਬਨਾਇਆ ਅਤੇ ਅਪਨੇ ਹੱਥ ਨਾਲ ਪ੍ਰਿਥ੍ਵੀ ਰੂਪ ਗਊ ਨੂੰ ਚੋਕੇ ਸਭ ਵਸਤਾਂ ਪ੍ਰਾਪਤ ਕਰ ਲਈਆਂ ਸਨ। ਇਸ ਤਰ੍ਹਾਂ ਨਾਲ ਪ੍ਰਸੰਨ ਹੋਕੇ ਪ੍ਰਿਥੂ ਨੇ ਧਰਤੀ ਨੂੰ 'ਦੁਹਿਤਾ' ਨਾਮ ਨਾਲ ਸੰਬੋਧਨ ਕੀਤਾ ਸੀ ਅਤੇ ਉਸ ਉਪਰਲੇ ਬਹੁਤ ਸਾਰੇ ਪਰਬਤਾਂ ਨੂੰ ਤੋੜ-ਫੋੜਕੇ ਜਗ੍ਹਾਂ ਨੂੰ ਪਧਰਾ ਕਰ ਦਿੱਤਾ ਸੀ, ਤਾਂਕਿ ਮੀਂਹ ਦਾ ਪਾਣੀ ਇਕ ਜਗ੍ਹਾਂ ਉਤੇ ਰੁਕ ਨਾਂ ਜਾਏ। ਉਸਦੇ ਮਗਰੋਂ ਉਸ ਉਤੇ ਅਨੇਕਾਂ ਨਗਰ ਤੇ ਪਿੰਡ ਵਸਾ ਦਿਤੇ ॥

ਪ੍ਰਿਥੂ ਨੇ ੯੯ ਯੱਗ ਕੀਤੇ ਸਨ, ਜਦ ਓਹ ਸੌਵਾਂ ਯੱਗ ਕਰਨ ਲੱਗੇ, ਤਦ ਇੰਦ੍ਰ ਉਨ੍ਹਾਂ ਦੇ ਯੱਗ ਦਾ ਘੋੜਾ ਲੈਕੇ ਭੱਜ ਗਿਆ, ਪ੍ਰਿਥੂ ਨੇ ਉਸਦਾ ਪਿੱਛਾ ਕੀਤਾ। ਇੰਦ੍ਰ ਨੇ ਅਨੇਕ ਤਰ੍ਹਾਂ ਦੇ ਰੂਪ ਧਾਰੇ, ਜਿਨ੍ਹਾਂ ਤੋਂ ਜੈਨ, ਬੌਧ ਤੇ ਕਪਾਲਕ ਆਦਿਕ ਮੱਤਾਂ ਦੀ ਉਤਪਤੀ ਹੋਈ। ਪ੍ਰਿਥੂ ਨੇ ਇੰਦ੍ਰ ਪਾਸੋਂ ਆਪਨਾ ਘੋੜਾ ਖੋਹਕੇ, ਉਸਦਾ ਨਾਮ 'ਵਿਜਿਤਾਸ੍ਵ' ਰਖਿਆ। ਪ੍ਰਿਥੂ ਉਸ ਵੇਲੇ ਇੰਦ੍ਰ ਨੂੰ ਨਾਸ ਹੀ ਕਰ ਦੇਣਾ ਚਾਹੁੰਦਾ ਸੀ, ਪਰ ਬ੍ਰਹਮਾ ਨੇ ਆਕੇ ਦੋਹਾਂ ਦਾ ਮੇਲ ਕਰਾ ਦਿੱਤਾ। ਯੱਗ ਸਮਾਪਤ ਕਰਕੇ ਪ੍ਰਿਥੂ ਨੇ ਸੰਤ ਕੁਮਾਰ ਤੋਂ ਗਜ਼ਾਨ ਪ੍ਰਾਪਤ ਕੀਤਾ ਅਤੇ ਤਦ ਓਹ ਅਪਨੀ ਇਸਤ੍ਰੀ ਨੂੰ ਨਾਲ ਲੈਕੇ ਤਪੱਸਯਾ ਕਰਨ ਦੇ ਵਾਸਤੇ ਬਨ ਵਿਚ ਚਲੇ ਗਏ। ਉਥੇ ਹੀ ਉਨ੍ਹਾਂ ਨੇ ਯੋਗ ਸ਼ਕਤੀ ਨਾਲ ਅਪਨੇ ਇਸ ਭੋਗ-ਸਰੀਰ ਦਾ ਤਿਆਗ ਕਰ ਦਿੱਤਾ ॥

(ਭਾਗਵਤ ਸਕੰਧ ੪, ਅਧ ੧੭ ਤੋਂ ੨੩ ਤਕ)

[੧੪] ਹੰਸਾਵਤਾਰ ਦੀ ਕਥਾ।

ਇਕ ਵੇਰੀ ਸਨਕਾਦਿਕਾਂ ਨੇ ਬ੍ਰਹਮਾ ਕੋਲ ਜਾਕੇ ਪੁੱਛਿਆ–'ਕ੍ਰਿਪਾ ਕਰਕੇ ਦਸੋ, ਕਿ ਵਿਸ਼ੈ ਨੂੰ ਚਿੱਤ ਫੜੀ ਬੈਠਾ ਹੈ, ਜਾਂ ਵਿਸ਼ੇ ਚਿੱਤ ਨੂੰ ਕਾਬੂ ਕਰੀ ਬੈਠੇ ਹਨ ? ਇਹ ਦੋਵੇਂ ਇਸ ਤਰ੍ਹਾਂ ਨਾਲ ਮਿਲੇ ਹੋਏ ਹਨ, ਕਿ ਸਾਥੋਂ ਨਖੇੜੇ ਨਹੀਂ ਜਾ ਸਕਦੇ'। ਜਦ ਬ੍ਰਹਮਾ ਇਸਦਾ ਉੱਤਰ ਨਾਂ ਦੇ ਸੱਕਿਆ ਤਾਂ ਸਨਕਾਦਿਕਾਂ ਨੂੰ ਅਪਨੇ ਗਿਆਨ ਦਾ ਬੜਾ ਹੰਕਾਰ ਹੋ ਗਿਆ। ਇਧਰ ਬ੍ਰਹਮਾ ਨੇ ਭਗਤੀ ਪੂਰਬਕ ਭਗਵਾਨ ਦਾ ਧਿਆਨ ਧਰਿਆ–ਤਦ ਭਗਵਾਨ ਹੰਸ ਦਾ ਰੂਪ ਧਾਰਕੇ ਸਾਹਮਣੇ ਆਏ, ਬ੍ਰਹਮਾ ਨੇ ਹੰਸ ਭਗਵਾਨ ਦਾ ਆਦਰ ਕੀਤਾ। ਹੰਸ ਨੇ ਸਨਕਾਦਿਕਾਂ ਨੂੰ ਕਿਹਾ–ਤੁਹਾਡਾ ਇਹ ਪ੍ਰਸ਼ਨ ਭੀ ਅਗਯਾਨ ਪੂਰਨ ਹੈ, ਵਿਸ਼ਯ ਅਤੇ ਉਨ੍ਹਾਂ ਦਾ ਚਿੰਤਨ ਦੋਨੋ ਹੀ ਮਾਇਆ ਹਨ। ਅਰਥਾਤ ਇਕ ਹਨ, ਇਸ ਤਰ੍ਹਾਂ ਨਾਲ ਸਨਕਾਦਿਕਾਂ ਦਾ ਗਯਾਨ ਗਰਬ ਦੂਰ ਹੋ ਗਿਆ। (ਭਾਗਵਤ ਸਕੰਧ ੧੧, ਅਧ ੧੩)

[੧੫] ਮਨੂੰਤਰ ਅਵਤਾਰ ਦੀ ਕਥਾ।

ਪੁਰਾਣਾਂ ਵਿਚ ਮਨੁ ਚੌਦਾਂ ਲਿਖੇ ਹਨ, ਜਿਨ੍ਹਾਂ ਦੇ ਨਾਮ ਏਹ ਹਨ– *ਸ੍ਵਾਯੰਭੁਵ, ਸ੍ਵਾਰੋਚਿਸ਼, ਉੱਤਮ, ਤਾਮਸ, ਰੈਵਤ, ਚਾਖੁਕ, ਵੈਵਸ੍ਵਤ, ਸਾਵਰਣਿ, ਦੱਖ ਸਾਵਰਣਿ, ਬ੍ਰਹਮਾ ਸਾਵਰਣਿ, ਧਰਮ ਸਾਵਰਣਿ, ਰੁਦ੍ਰ ਸਾਵਰਣਿ, ਦੇਵਸਾਵਰਣਿ ਅਤੇ ਇੰਦ੍ਰ ਸਾਵਰਣਿ। ਇਨ੍ਹਾਂ ਦੇ ਇਕ ਇਕ ਦੇ ਰਾਜ ਦਾ ਜਿਤਨਾ ੨ ਸਮਾ ਹੈ, ਉਸਦਾ ਨਾਮ 'ਮਨ੍ਵੰਤਰਿ' ਹੈ। ਹਰੇਕ ਮਨ੍ਵੰਤਰਿ ਵਿਚ ਇੰਦ੍ਰ, ਸਪਤ ਰਿਖਿ ਆਦਿਕ ਵੱਖੋ ਵੱਖਰੇ ਹਨ, ਜਿਨ੍ਹਾਂ ਦਾ ਸੂਖਮ ਜੇਹਾ ਵਰਣਨ ਇਥੇ ਵਿਸ਼ਨੁ ਪੁਰਾਣ ਦੇ ਅਧਾਰ ਪੁਰ ਕੀਤਾ ਜਾਂਦਾ ਹੈ।

(੧) ਸ੍ਵਾਯੰਭੁਵ ਮਨੁ–ਬ੍ਰਹਮਾ ਨੇ ਅਪਨੇ ਤੋਂ ਪੈਦਾ ਹੋਏ, ਅਪਨੇ ਹੀ ਸ੍ਵਰੂਪ 'ਸ੍ਵਾਯੰਭੁਵ' ਨੂੰ ਪ੍ਰਜਾ ਪਾਲਨ ਦੇ ਵਾਸਤੇ ਪਹਿਲਾ ਮਨੁ ਬਨਾਯਾ। ਉਸ ਸ੍ਵਾਯੰਭੁਵ ਮਨੁ ਨੇ (ਅਪਨੇ ਹੀ ਨਾਲ ਪੈਦਾ ਹੋਈ) ਤਪ ਦੇ ਕਾਰਣ ਨਿਸਪਾਪ ਸ਼ਤਰੂਪਾ ਨਾਮ ਦੀ ਇਸਤ੍ਰੀ ਨੂੰ ਅਪਨੀ ਇਸਤ੍ਰੀ ਰੂਪ ਨਾਲ ਗ੍ਰਹਿਣ ਕੀਤਾ। ਉਸ ਸ਼ਤਰੂਪਾ ਨੇ ਸ੍ਵਾਯੰਭੁਵ ਮਨੁ ਤੋਂ 'ਪ੍ਰਿਯਬ੍ਰਤ' ਤੇ

* ਇਹ ਨਾਮ ਹਿੰਦੀ ਸ਼ਬਦ ਸਾਗਰ ਵਿਚ ਲਿਖੇ ਹਨ, ਪਰ ਵਿਸ਼ਨੁ ਪੁਰਾਣ ਵਿਚ ਕੁਝ ਫਰਕ ਹੈ, ਜੋ ਅੱਗੇ ਪ੍ਰਕਰਣ ਵਿਚ ਸਪਸ਼ਟ ਕੀਤਾ ਗਿਆ ਹੈ।

'ਉਤਾਨ ਪਾਦ' ਨਾਮ ਵਾਲੇ ਦੋ ਪੁਤ੍ਰ ਅਤੇ ਉ ਾਰ ਆਦਿਕ ਗੁਣਾਂ ਵਿਚ ਪੂਰਨ 'ਪ੍ਰਸੂਤਿ' ਤੇ 'ਆਕੂਤਿ' ਨਾਮ ਵਾਲੀਆਂ ਸੁੰਦਰ ਦੋ ਲੜਕੀਆਂ ਪੈਦਾ ਕੀਤੀਆਂ। ਜਿਨ੍ਹਾਂ ਵਿਚੋਂ 'ਪ੍ਰਸੂਤਿ' ਨੂੰ ਦੱਖਸ਼ ਨਾਲ ਤੇ 'ਅਕੂਤਿ' ਨੂੰ ਰੁਚਿ ਪ੍ਰਜਾਪਤਿ ਨਾਲ ਵਿਆਹ ਦਿੱਤਾ, ਜਿਨ੍ਹਾਂ ਤੋਂ ਅੱਗੇ ਬਹੁਤ ਸਾਰੀ ਸ੍ਰਿਸ਼ਟੀ ਰਚਨਾ ਹੋਈ ॥ ੧੬ ਤੋਂ ੧੯ ॥ (ਵਿਸ਼ਨ ਪੁਰਾਣ, ਅੰਸ ੧, ਅਧ ੭)

(੨) ਦੂਜੇ ਮਨੂੰਤਰਿ ਵਿਚ ਸ੍ਵਾਰੋਚਿਖ ਨਾਮ ਦੇ ਮਨੁ ਅਤੇ ਪਾਰਾਵਤ ਤੇ ਤੁਸ਼ਿਤ ਗਣ ਦੇਵਤਾ ਸਨ, ਮਹਾ ਬਲੀ ਵਿਪਸ਼੍ਚਿਤ ਦੇਵਰਾਜ ਇੰਦ੍ਰ ਸਨ। ਉਰੱਜ, ਸਤੰਭ, ਪ੍ਰਾਣ, ਵਾਤ, ਪ੍ਰਸ਼ਭ, ਨਿਰਯ ਅਤੇ ਪਰੀਵਾਨ, ਏਹ ਉਸ ਵੇਲੇ ਸੱਤ ਰਿਖਿ ਸਨ। ਚੈਤ੍ਰ ਤੇ ਕਿੰਪੁਰਖ ਆਦਿ ਸ੍ਵਾਰੋਚਿਸ਼ ਦੇ ਪੁਤ੍ਰ ਸਨ ॥ ੯ ਤੋਂ ੧੧ ॥ (ਵਿਸ਼ਨ ਪੁਰਾਣ ਅੰਸ ੩, ਅਧ ੧)

(੩) ਮਨੂੰਤਰ ਵਿਚ ਉੱਤਮ ਨਾਮ ਦੇ ਮਨੁ ਅਤੇ ਸੁਸ਼ਾਂਤਿ ਨਾਮ ਦੇ ਦੇਵਾਧਪਤਿ ਇੰਦ੍ਰ ਸਨ। ਉਸ ਵੇਲੇ ਸੁਧਾਮ, ਸਤਯ, ਜਪ, ਪ੍ਰਤਰਦਨ ਅਤੇ ਵਸ਼ਵਰਤੀ ਏਹ ਪੰਜ ਬਾਰਾਂ ਦੇਵਤਿਆਂ ਦੇ ਗਣ ਸਨ, ਵਸਿਸ਼ਟ ਜੀ ਦੇ ਸੱਤ ਪੁਤ੍ਰ ਸਪਤ ਰਿਖਿ ਗਣ ਅਤੇ ਅਜ ਪਰਸੁ ਅਤੇ ਦੀਪਤ ਆਦਿਕ ਉੱਤਮ ਮਨੁ ਦੇ ਪੁਤ੍ਰ ਸਨ ॥ ੧੫ ॥

(੪) ਤਾਮਸ ਮਨੂੰਤਰਿ ਵਿਚ ਸੁਪਾਰ, ਹਰਿ ਸਤਯ ਅਤੇ ਸੁਧਿ, ਇਹ ਚਾਰ ਦੇਵਤਿਆਂ ਦੇ ਵਰਗ ਸਨ ਅਤੇ ਇਨ੍ਹਾਂ ਵਿਚੋਂ ਹਰੇਕ ਵਰਗ ਵਿਚ ਸਤਾਈ ੨ ਦੇਵਗਣ ਸਨ। ਸੌ ਅਸ੍ਵਮੇਧ ਯੱਗ ਵਾਲਾ ਰਾਜਾ ਸ਼ਿਵਿ ਇੰਦ੍ਰ ਸੀ। ਜਯੋਤਿਰਧਾਮਾ, ਪ੍ਰਿਥੁ, ਕਾਵਯ, ਚੈਤ੍ਰ, ਅਗਨਿ, ਬਨਕ ਅਤੇ ਪੀਵਰ, ਇਹ ਤਾਮਸ ਮਨੂੰਤਰਿ ਦੇ ਸਪਤ ਰਿਖਿ ਸਨ। ਨਰ, ਖਯਾਤਿ, ਕੇਤੁ ਰੂਪ-ਅਤੇ ਜਾਨੁ ਜੰਗ ਆਦਿ ਤਾਮਸ ਮਨੁ ਦੇ ਮਹਾਬਲੀ ਪੁਤ੍ਰ ਹੀ ਉਸ ਵੇਲੇ ਰਾਜਾਧਿਕਾਰੀ ਸਨ ॥ ੧੯ ॥

(੫) ਪੰਜਵੇਂ ਮਨੂੰਤਰਿ ਵਿਚ ਰੈਵਤ ਮਨੁ ਅਤੇ ਵਿਭੁ ਨਾਮ ਇੰਦ੍ਰ ਹੋਇਆ, ਅਮਿਤਾਭ, ਭੂਤਰਯ, ਵੈਕੁੰਠ ਅਤੇ ਸੁਮੇਧਾ ਨਾਮ ਵਾਲੇ ਚੌਦਾਂ ੨ ਦੇਵਤਿਆਂ ਦੇ ਗਣ ਸਨ। ਹਿਰਣਯ ਰੋਮਾ ਵੇਦ ਸ੍ਰੀ, ਉਰਧਬਾਹੁ, ਵੇਦਬਾਹੁ, ਸੁਧਾਮਾ, ਪਰਜਨਯ ਅਤੇ ਮਹਾ ਮੁਨਿ ਇਹ ਸੱਤ ਸਪਤ ਰਿਖਿ ਗਣ ਸਨ। ਬਲਬੰਧੁ, ਸੰਭਾਵਯ ਅਤੇ ਸਤਯਕ ਆਦਿਕ ਮਹਾਵੀਰਯ ਸ਼ਾਲੀ ਰੈਵਤ ਮਨੁ

ਦੇ ਪੁਤ੍ਰ ਹੀ ਰਾਜਾ ਸਨ। ਸ੍ਵਾਰੋਚਿਸ਼, ਉੱਤਮ, ਤਾਮਸ ਅਤੇ ਰੈਵਤ ਇਹ ਚਾਰੇ ਮਨੁ ਰਾਜਾ ਪ੍ਰਿਯਬ੍ਰਤ ਦੇ ਵੰਸਧਰ ਕਹੇ ਜਾਂਦੇ ਹਨ ॥ ੨੪ ॥

(੬) ਛੇਵੇਂ ਮਨੂੰਤਰਿ ਵਿਚ ਚਾਖਸ਼ੁਕ ਨਾਮ ਦਾ ਮਨੁ ਅਤੇ ਮਨੋਜਯ ਨਾਮ ਦਾ ਇੰਦ੍ਰ ਸੀ। ਆਪਯ ਪ੍ਰਸੂਤ, ਭਵਯ, ਪ੍ਰਿਥੁਕ ਅਤੇ ਲੇਖ ਏਹ ਪੰਜ ਤਰ੍ਹਾਂ ਦੇ ਦੇਵਤਾਗਣ ਵਰਤਮਾਨ ਸਨ ਅਤੇ ਇਨ੍ਹਾਂ ਦੇ ਹਰੇਕ ਗਣ ਵਿਚ ਅੱਠ ੨ ਦੇਵਤੇ ਸਨ। ਸੁਮੇਧਾ, ਵਿਰਜਾ, ਹਵਿਸ਼ਮਾਨ, ਉੱਤਮ, ਮਧੁ, ਅਤਿਨਾਮਾ ਅਤੇ ਸਹਿਸ਼ਣੁ ਏਹ ਸੱਤ ਸਪਤ ਰਿਖਿ ਸਨ। ਉਰੂ, ਪੁਰੂ ਅਤੇ ਸ਼ਤਦਯੁਮਨ ਆਦਿਕ ਮਨੁ ਪੁਤ੍ਰ ਹੀ ਰਾਜਾਧਿਕਾਰੀ ਸਨ ॥ ੨੯ ॥

(੭) ਇਸ ਸੱਤਵੇਂ ਮਨੂੰਤਰਿ ਵਿਚ ਸੂਰਜ ਦੇ ਪੁਤ੍ਰ, ਵਡੇ ਤੇਜ ਵਾਲੇ ਸ੍ਰਾਧ ਦੇਵ ਜੀ ਮਨੁ ਹਨ। ਆਦਿਤਯ, ਵਸੁ ਅਤੇ ਰੁਦ੍ਰ ਆਦਿਕ ਦੇਵ ਗਣ ਹਨ ਅਤੇ ਪੁਰੰਦਰ ਨਾਮ ਦਾ ਇੰਦ੍ਰ ਹੈ। ਵਸਿਸ਼੍ਟ, ਕਾਸ਼ਯਪ, ਅਤ੍ਰਿ, ਜਮਦਗਨਿ ਗੌਤਮ, ਵਿਸ਼੍ਵਾਮਿਤ੍ਰ ਅਤੇ ਭਰਦ੍ਵਾਜ ਇਹ ਸਪਤ ਰਿਖਿ ਹਨ। ਇਖਵਾਕੂ, ਨ੍ਰਿਗ, ਧ੍ਰਿਸ਼੍ਟ ਸ਼ਰਯਾਤਿ, ਨਰਿਸ਼ਯੰਤੁ, ਨਾਭਾਗ, ਅਰਿਸ਼੍ਟ, ਕਰੂਸ਼ ਅਤੇ ਪ੍ਰਿਸ਼ਧ੍ਰ ਏਹ ਲੋਕ ਪ੍ਰਸਿਧ ਧਰਮਾਤਮਾ ਨੌ ਮਨੁ ਦੇ ਪੁਤ੍ਰ ਹਨ ॥੩੪॥

ਸਭ ਤੋਂ ਪਹਿਲੇ ਸ੍ਵਾਯੰਭੁਵ ਮਨੂੰਤਰਿ ਵਿਚ ਮਾਨਸਦੇਵ ਯੱਗਯ ਪੁਰਖ ਉਸ ਵਿਸ਼ਨੁ ਸ਼ਕਤਿ ਦੇ ਅੰਸ ਤੋਂ ਅਕੂਤਿ ਦੇ ਗਰਭ ਤੋਂ ਪੈਦਾ ਹੋਏ। ਸ੍ਵਾਰੋਚਿਸ਼ ਮਨੂੰਤਰਿ ਦੇ ਔਂਦਿਆਂ ਮਾਨਸ ਦੇਵ ਸ੍ਰੀ ਅਜਿਤ ਹੀ ਤੁਸ਼ਿਤ ਨਾਮਕ ਦੇਵ ਗਣਾਂ ਦੇ ਨਾਲ ਤੁਸ਼ਿਤਾ ਤੋਂ ਪੈਦਾ ਹੋਏ। ਫਿਰ ਉੱਤਮ ਮਨੂੰਤਰਿ ਵਿਚ ਉਹ ਤੁਸ਼ਿਤ ਦੇਵ ਹੀ ਦੇਵ ਸ੍ਰੇਸ਼੍ਟ ਸਤ ਗਣ ਦੇ ਸਹਿਤ ਸਤਯ ਰੂਪ ਕਰਕੇ ਸਤਯਾ ਦੇ ਉਦਰ ਤੋਂ ਪ੍ਰਗਟ ਹੋਏ। ਤਾਮਸ ਮਨੂੰਤਰਿ ਵਿਚ ਓਹ ਹਰਿ-ਨਾਮ ਦੇਵ ਗਣ ਦੇ ਸਤਿ ਹਰਿ ਰੂਪ ਕਰਕੇ ਹਰਯਾ ਦੇ ਗਰਭ ਤੋਂ ਪੈਦਾ ਹੋਏ। ਰੈਵਤ ਮਨੂੰਤਰਿ ਵਿਚ ਦੇਵਸ੍ਰੇਸ਼ਟ ਹਰਿ ਉਸ ਸਮੇ ਦੇ ਦੇਵਗਣਾਂ ਦੇ ਸਮੇਤ ਸੰਭੂਤਿ ਦੇ ਉਦਰ ਤੋਂ ਪ੍ਰਗਟ ਹੋਕੇ ਮਾਨਸ ਨਾਮ ਮਸ਼ਹੂਰ ਹੋਏ। ਚਾਖਸ਼ੁਕ ਮਨੂੰਤਰਿ ਵਿਚ ਪੁਰਖੋਤਮ ਭਗਵਾਨ ਵੈਕੁੰਠ ਨਾਮ ਦੇ ਦੇਵਗਣਾਂ ਸਮੇਤ ਵੈਕੁੰਠਾ ਤੋਂ ਪੈਦਾ ਹੋਕੇ 'ਵੈਕੁੰਠ' ਕਹਾਏ। ਇਸ ਵੈਵਸਤੁ ਮਨੂੰਤਰ ਦੇ ਪ੍ਰਾਪਤ ਹੁੰਦੇ ਹੀ ਭਗਵਾਨ ਵਿਸ਼ਨੂ ਕਸ਼ਯਪ ਜੀ ਦ੍ਵਾਰਾ ਅਦਿਤਿ ਦੇ ਗਰਭ ਤੋਂ 'ਵਾਮਨ ਰੂਪ' ਹੋਕੇ ਪ੍ਰਗਟ ਹੋਏ। ਉਸ ਮਹਾਤਮਾਂ-ਵਾਮਨ ਨੇ ਅਪਨੇ ਤਿੰਨਾਂ ਕਰੂਵਾਂ ਨਾਲ ਸਾਰੇ ਲੋਕਾਂ ਨੂੰ ਜਿੱਤਕੇ

ਵਿਚ ਭਗਵਾਨ ਦੀਆਂ ਇਹ ਸੱਤ ਮੂਰਤਾਂ ਪ੍ਰਗਟ ਹੋਈਆਂ, ਜਿਨ੍ਹਾਂ ਤੋਂ ਸਾਰੇ ਜਗਤ ਦਾ ਵਾਧਾ ਹੋਇਆ ॥ ੪੪ ॥

(੮) ਸਾਵਰਣਿਕ ਮਨੂੰਤਰਿ-ਵਿਸ੍ਵਕਰਾ ਦੀ ਪੁਤ੍ਰੀ 'ਸੰਗਜਾ' ਸੂਰਜ ਦੀ ਇਸਤ੍ਰੀ ਸੀ, ਉਸਤੋਂ ਉਸਨੂੰ ਮਨੁ, ਯਮ ਅਤੇ ਯਮੀ ਤਿੰਨ ਬਾਲ ਹੋਏ। ਪਰ ਸੰਗਜਾ ਪਤਿ ਤੇਜ ਤੋਂ ਦੁਖੀ ਹੋਕੇ ਅਪਨੀ 'ਛਾਯਾ' ਨੂੰ ਪਤਿ ਸੇਵਾ ਵਿਚ ਛੱਡਕੇ ਆਪ ਬਨ ਵਿਚ ਤਪ ਕਰਨ ਚਲੀ ਗਈ। ਉਸ ਛਾਯਾ ਨੂੰ ਸੂਰਜ ਤੋਂ 'ਸਨੈਸ਼੍ਰ' 'ਏਕ' 'ਮਨੁ' ਅਤੇ 'ਤਪਤੀ' ਇਹ ਚਾਰ ਬਾਲ ਹੋਏ। ਜਿਸ ਛਾਯਾ ਸੰਗਜਾ ਦੇ ਪੁਤ੍ਰ ਦੂਜੇ ਮਨੁ ਦਾ ਉਪਰ ਵਰਣਨ ਕੀਤਾ ਹੈ, ਉਹ ਅਪਨੇ ਵਡੇ ਭਰਾ ਮਨੁ ਦਾ ਸਵਰਣ ਹੋਣ ਕਰਕੇ 'ਸਾਵਰਣੀ' ਕਹਾਇਆ। ਜਦੋਂ ਅੱਠਵਾਂ ਸਾਵਰਣਿਕ ਨਾਮ ਦਾ ਮਨੂੰਤਰ ਆਵੇਗਾ, ਉਸ ਵੇਲੇ ਉਹ ਸਾਵਰਣੀ ਮਨੁ ਹੋਵੇਗਾ ਅਤੇ ਸੁਤਪ, ਅਮਿਤਾਭ ਅਤੇ ਮੁਖਜਗਣ ਦੇਵਤਾ ਹੋਣਗੇ। ਉਨ੍ਹਾਂ ਦੇਵਤਿਆਂ ਦਾ ਹਰੇਕ ਗਣ ਵੀਹ ੨ ਦਾ ਜੂਥ ਕਿਹਾ ਜਾਂਦਾ ਹੈ। ਦੀਪਤਿਮਾਨ, ਗਾਲਵ, ਰਾਮ, ਕ੍ਰਿਪ, ਦ੍ਰੋਣਪੁਤ੍ਰ ਅਸ਼੍ਵਤਥਾਮਾ, ਪਰਾਸਰ ਪੁਤ੍ਰ-ਵਿਆਸ ਅਤੇ ਸ੍ਰਿੰਗੀ ਰਿਖਿ ਏਹ ਸਪਤ ਰਿਖਿ ਹੋਣਗੇ। ਪਤਾਲ ਲੋਕ ਵਾਸੀ ਵਿਰੋਚਨ ਦੇ ਪੁੱਤ੍ਰ 'ਬਲਿ' ਉਸ ਵੇਲੇ ਇੰਦ੍ਰ ਹੋਣਗੇ। ਸਾਵਰਣੀ ਮਨੁ ਦੇ ਪੁੱਤ੍ਰ ਵਿਰਜਾ ਉਰਵਰੀਵਾਨ ਅਤੇ ਨਿਰਮੋਕ ਆਦਿਕ ਉਸ ਵੇਲੇ ਰਾਜਾ ਹੋਣਗੇ। (੨ ਤੋਂ ੧੯ ਅਧ: ੨)

(੯) ਦੱਖ ਸਾਵਰਣੀ ਨੌਵਾਂ ਮਨੁ ਹੋਵੇਗਾ, ਉਸ ਵੇਲੇ 'ਪਾਰ' ਮਰੀਚਿ ਗਰਭ ਅਤੇ ਸੁਧਰਮਾ ਨਾਮ ਦੇ ਤਿੰਨ ਦੇਵ ਵਰਗ ਹੋਣਗੇ, ਜਿਸ ਦੇ ਹਰੇਕ ਵਰਗ ਵਿਚ ਬਾਰਾਂ ੨ ਦੇਵਤਾ ਹੋਣਗੇ। ਉਨ੍ਹਾਂ ਦਾ ਸ੍ਵਾਮੀ 'ਅਦਭੁਤ' ਨਾਮ ਦਾ ਇੰਦ੍ਰ ਹੋਵੇਗਾ। ਸਵਤ, ਦਯੁਤਿਮਾਨ, ਭਵ੍ਯ, ਵਸੁ, ਮੇਧਾਥਿਤਿ, ਜ੍ਯੋਤਿਮਾਨ ਅਤੇ ਸਤ੍ਯ ਇਹ ਉਸ ਵੇਲੇ ਸਪਤਰਿਖਿ ਹੋਣਗੇ। ਧ੍ਰਿਤਕੇਤੁ, ਦੀਪਤਿਕੇਤੁ, ਪੰਚਹਸਤ, ਨਿਰਾਮਯ ਅਤੇ ਪ੍ਰਿਥੁਸ਼੍ਰਵਾ ਇਹ ਦੱਖਯ ਸਾਵਰਣੀ ਦੇ ਪੁੱਤ੍ਰ ਹੋਣਗੇ।

(੧੦) ਵਾਂ ਬ੍ਰਹਮ ਸਾਵਰਣਿ ਮਨੁ ਹੋਵੇਗਾ, ਉਸ ਵੇਲੇ ਸੁਧਾਮਾ ਤੇ ਵਿਸ਼ੁੱਧ ਨਾਮ ਦੇ ਸੌ ੨ ਦੇਵਤਿਆਂ ਦੇ ਦੋ ਗਣ ਹੋਣਗੇ, ਵੱਡਾ ਬਲਵਾਨ 'ਸ਼ਾਂਤਿ' ਉਨ੍ਹਾਂ ਦਾ ਇੰਦ੍ਰ ਹੋਵੇਗਾ। ਹਵਿਸ਼ਮਾਨ, ਸੁਕ੍ਰਿਤ, ਸਤ੍ਯ, ਤਪੋ ਮੂਰਤਿ, ਨਾਭਾਗ, ਅਪ੍ਰਤਿਮੌਜਾ ਅਤੇ ਸਤ੍ਯਕੇਤੂ, ਇਹ ਸਪਤ ਰਿਖਿ ਹੋਣਗੇ

ਅਤੇ ਬ੍ਰਹਮ ਸਾਵਰਣਿ ਮਨੁ ਦੇ ਸੁਖੇਤ੍ਰ, ਉਤਮੌਜਾ ਅਤੇ ਭੂਰਿਸ਼ੇਣ ਆਦਿਕ ਦਸ ਪੁੱਤ੍ਰ ਪ੍ਰਿਥਵੀ ਦੀ ਰੱਖਜ਼ਾ ਕਰਨਗੇ।

(੧੧) ਵਾਂ ਧਰਮ ਸਾਵਰਣਿ ਮਨੁ ਹੋਵੇਗਾ, ਉਸ ਵੇਲੇ ਬਿਹੰਗਮ, ਕਾਮਗਮ ਅਤੇ ਨਿਰਵਾਣ ਰਤਿ ਨਾਮ ਦੇ ਦੇਵਤਿਆਂ ਦੇ ਮੁਖਜ਼ ਗਣ ਹੋਣਗੇ। ਇਨ੍ਹਾਂ ਦੇ ਹਰੇਕ ਗਣ ਵਿਚ ਤੀਹ ੨ ਦੇਵਤੇ ਹੋਣਗੇ, ਅਤੇ ਵ੍ਰਿਸ਼ ਨਾਮ ਦਾ ਇੰਦ੍ਰ ਹੋਵੇਗਾ। ਨਿਹਸ੍ਵਰ, ਅਗਨਿ-ਤੇਜਾ, ਵਪੁਸ਼ਮਾਨ, ਘ੍ਰਿਣਿ, ਆਰੁਣਿ, ਹਵਿਸ਼ਮਾਨ ਅਤੇ ਅਨਘ, ਇਹ ਸਪਤ ਰਿਖਿ ਹੋਣਗੇ ਅਤੇ ਧਰਮ ਸਾਵਰਣਿ ਮਨੁ ਦੇ ਸਰਵਤ੍ਰਗ, ਸੁਧਰਮਾ ਅਤੇ ਦੇਵਾਨੀਕ ਆਦਿਕ ਪੁੱਤ੍ਰ ਉਸ ਵੇਲੇ ਰਾਜਧਿਕਾਰੀ ਪ੍ਰਿਥ੍ਵੀਪਤਿ ਹੋਵਨਗੇ।

(੧੨) ਵਾਂ ਰੁਦ੍ਰ ਸਾਵਰਣਿ ਮਨੁ ਹੋਵੇਗਾ, ਉਸ ਵੇਲੇ ਰ੍ਰਿਤੁਧਾਮਾ ਨਾਮ ਦਾ ਇੰਦ੍ਰ ਹੋਵੇਗਾ, ਹਰਿਤ, ਰੋਹਿਤ, ਸੁਮਨਾ, ਸੁਕਰਮਾ ਅਤੇ ਸੁਰਾਪ ਨਾਮ ਵਾਲੇ ਪੰਜ ਦੇਵ ਗਣ ਹੋਨਗੇ, ਹਰੇਕ ਗਣ ਵਿਚ ਦਸ ੨ ਦੇਵਤੇ ਹੋਵਨਗੇ। ਤਪਸ੍ਵੀ, ਸੁਤਪਾ, ਤਪੋਮੂਰਤਿ, ਤਪੋਰਤਿ, ਤਪੋਧ੍ਰਿਤਿ, ਤਪੋ-ਦਜ਼ੁਤਿ ਅਤੇ ਤਪੋਧਨ, ਇਹ ਸਪਤ ਰਿਖਿ ਹੋਣਗੇ, ਉਸ ਵੇਲੇ ਦੇਵਵਾਨ, ਉਪਦੇਵ ਅਤੇ ਦੇਵ ਸ੍ਰੇਸ਼ਟ ਨਾਮ ਵਾਲੇ ਮਨੁ ਪੁੱਤ੍ਰ ਹੀ ਚਕ੍ਰਵਰਤੀ ਰਾਜੇ ਹੋਣਗੇ।

ਤੇਰਵਾਂ ਰੁਚਿ ਨਾਮ ਦਾ ਮਨੁ ਹੋਵੇਗਾ, ਇਸ ਮਨ੍ਵੰਤਰਿ ਵਿਚ ਸੁਤ੍ਰਾਮਾ, ਸੁਕਰਮਾ ਅਤੇ ਸੁਧਰਮਾ ਨਾਮ ਦੇ ਦੇਵ ਗਣ ਹੋਣਗੇ, ਉਨ੍ਹਾਂ ਵਿਚੋਂ ਹਰੇਕ ਗਣੁ ਵਿਚ ਤੇਤੀ ੨ ਦੇਵਤੇ ਹੋਵਨਗੇ। 'ਦਿਵਸਪਤਿ' ਨਾਮ ਵਾਲਾ ਉਨ੍ਹਾਂ ਦਾ ਇੰਦ੍ਰ ਹੋਵੇਗਾ, ਨਿਰਮੋਹ, ਤਤ੍ਵ ਦਰਸੀ, ਨਿਸੁਪ੍ਰਕੰਪ, ਨਿਰੁਤਸੁਕ, ਧ੍ਰਿਤਮਾਨ, ਅਵਜਯ ਅਤੇ ਸੁਤਪਾ, ਇਹ ਉਸ ਵੇਲੇ ਸਪਤ ਰਿਖਿ ਹੋਣਗੇ। ਉਸ ਵੇਲੇ ਚਿਤ੍ਰ ਸੈਨ ਅਤੇ ਵਿਚਿਤ੍ਰ ਆਦਿਕ ਮਨੁ ਪੁਤ੍ਰ ਹੀ ਰਾਜਾ ਹੋਵਨਗੇ।

ਚੌਧਵਾਂ ਮਨੁ ਭੌਮ ਹੋਵੇਗਾ, ਉਸ ਵੇਲੇ ਸੁਚਿ ਨਾਮ ਦਾ ਇੰਦ੍ਰ ਅਤੇ ਪੰਜ ਦੇਵ ਗਣ ਹੋਣਗੇ, ਜਿਨ੍ਹਾਂ ਦੇ ਨਾਮ-ਰਾਖਜ਼ੁਸ਼, ਪਵਿਤ੍ਰ, ਕਨਿਸ਼੍ਟ, ਭ੍ਰਾਜਿਕ ਅਤੇ ਵਾਚਾਬ੍ਰਿਧ ਹੋਣਗੇ। ਅਗਨਿ ਬਾਹੁ, ਸ਼ੁਚਿ, ਸ਼ੁਕ੍ਰ, ਮਾਗਧ, ਅਗਨਿਧ੍ਰ, ਯੁਕਤ ਅਤੇ ਜਿੱਤ, ਇਹ ਸਪਤ ਰਿਖਿ ਹੋਵਨਗੇ। ਉਸ ਮਨੁ ਦੇ ਉਰੂ ਅਤੇ ਗੰਭੀਰ ਬੁਧਿ ਆਦਿਕ ਪੁੱਤ੍ਰ ਹੋਨਗੇ, ਜੋ ਰਾਜਾਧਿਕਾਰੀ ਹੋਕੇ ਪ੍ਰਿਥਵੀ ਦਾ ਪਾਲਨ ਕਰਨਗੇ।

ਹਰੇਕ ਚਤਰੁ ਜੁਗ ਦੇ ਅੰਤ ਵਿਚ ਵੇਦ ਲੋਪ ਹੋ ਜਾਂਦੇ ਹਨ, ਉਸ ਵੇਲੇ ਸਪਤਰਿਖਿ ਗਣ ਸੁਰਗ ਲੋਕ ਤੋਂ ਪ੍ਰਿਥਵੀ ਵਿਚ ਅਵਤਾਰ ਲੈਕੇ ਉਨ੍ਹਾਂ [ਵੇਦਾਂ] ਦਾ ਪ੍ਰਚਾਰ ਕਰਦੇ ਹਨ। ਹਰੇਕ ਸਤਯੁਗ ਦੇ ਸ਼ੁਰੂ ਵਿਚ (ਮਨੁੱਖਾਂ ਦੀ ਧਰਮ ਮਰਯਾਦਾ ਸਥਿਰ ਕਰਨ ਵਾਸਤੇ) ਸਿਮ੍ਰਿਤਿ ਸਾਸਤ੍ਰਾਂ ਦੇ ਰਚਨ ਵਾਲੇ ਮਨੁ ਦਾ ਅਵਤਾਰ ਹੁੰਦਾ ਹੈ ਅਤੇ ਉਸ ਮਨੁੰਤਰ ਦੇ ਅੰਤ ਵਿਚ ਉਸ ਵੇਲੇ ਦੇ ਦੇਵ ਗਣ ਯੱਗਯ ਭਾਗਾਂ ਨੂੰ ਭੋਗਦੇ ਹਨ। ਮਨੁ ਦੇ ਪੁਤ੍ਰ ਅਤੇ ਉਸਦੇ ਖਾਨਦਾਨੀ ਰਿਸ਼ਤੇਦਾਰ ਮਨੁੰਤਰ ਦੇ ਅੰਤ ਤਕ ਪ੍ਰਿਥਵੀ ਦਾ ਪਾਲਨ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਨਾਲ ਮਨੁ ਸਪਤ ਰਿਖ, ਦੇਵਤੇ ਇੰਦ੍ਰ ਅਤੇ ਮਨੁ-ਪੁਤ੍ਰ ਰਾਜਾ ਗਣ, ਏਹ ਹਰੇਕ ਮਨੁੰਤਰ ਦੇ ਹੱਕਦਾਰ ਹੁੰਦੇ ਹਨ।

ਕਲਪ–ਇਨ੍ਹਾਂ ਚੌਦਾਂ ਮਨੁੰਤਰਾਂ ਦੇ ਗੁਜ਼ਰ ਜਾਣ ਪੁਰ ਇਕ ਹਜ਼ਾਰ ਯੁਗ ਰਹਿਨ ਵਾਲਾ ਕਲਪ ਪੂਰਾ ਹੋਇਆ ਕਿਹਾ ਜਾਂਦਾ ਹੈ। ਫਿਰ ਏਨੇ ਸਮੇ ਤਕ ਦੀ ਰਾਤ ਹੁੰਦੀ ਹੈ। ਉਸ ਵੇਲੇ ਬ੍ਰਹਮ ਰੂਪ ਧਾਰੀ ਸ੍ਰੀ ਵਿਸ਼ਨ ਭਗਵਾਨ, ਪ੍ਰਲੈ ਸਮੇਂ ਦੇ ਜਲ ਦੇ ਉਪਰ ਸ਼ੇਸ਼ ਨਾਗ ਦੀ ਸੇਜਾ ਉਪਰ ਸੌਣਾ ਕਰਦੇ ਹਨ।

ਵਿਸ਼ਨੁ ਭਗਵਾਨ ਜਿਸ ਤਰ੍ਹਾਂ ਚੌਹਾਂ ਜੁਗਾਂ ਦੀ ਬਿਵਸਥਾ ਕਰਦੇ ਹਨ, ਓਹ ਸੁਣੋ–ਸਾਰੇ ਪ੍ਰਾਣੀਆਂ ਦੇ ਕਲਯਾਣ ਵਿਚ ਲੱਗੇ ਹੋਏ, ਓਹ ਸਰਵ ਭੂਤਾਤਮਾ ਸਤਯੁਗ ਵਿਚ ਕਪਿਲ ਆਦਿਕ ਰੂਪ ਧਾਰਕੇ ਪਰਮ ਗਿਆਨ ਦਾ ਉਪਦੇਸ਼ ਕਰਦੇ ਹਨ। ਤ੍ਰੇਤਾ ਜੁਗ ਵਿਚ ਓਹ ਪ੍ਰਭੂ ਚੱਕ੍ਰਵਰਤੀ ਮਹਾਰਾਜੇ ਹੋਕੇ ਦੁਸ਼ਟਾਂ ਦਾ ਦਮਨ ਤੇ ਤਿੰਨਾਂ ਲੋਕਾਂ ਦੀ ਰਖਿਆ ਕਰਦੇ ਹਨ। ਉਸਦੇ ਬਾਦ ਦ੍ਵਾਪੁਰ ਵਿਚ ਵੇਦ ਵਯਾਸ ਰੂਪ ਧਾਰਨ ਕਰਕੇ ਵੇਦ ਦੇ ਚਾਰ ਵਿਭਾਗ ਕਰਦੇ ਹਨ ਅਤੇ ਫਿਰ ਸੈਂਕੜੇ ਹਿੱਸਿਆਂ ਵਿਚ ਵੰਡਕੇ ਉਸਦਾ ਬਹੁਤ ਫੈਲਾਉ ਕਰ ਦੇਂਦੇ ਹਨ। ਕਲਜੁਗ ਦੇ ਅੰਤ ਵਿਚ ਭਗਵਾਨ ਕਲੰਕੀ ਰੂਪ ਧਾਰਨ ਕਰਕੇ ਦੁਰਾਚਾਰੀ ਲੋਕਾਂ ਨੂੰ ਸਤ ਮਾਰਗ ਵਿਚ ਪ੍ਰਵਿਰਤਿ ਕਰਦੇ ਹਨ। ਇਸ ਸੰਸਾਰ ਵਿਚ ਕੋਈ ਅਜੇਹੀ ਵਸਤੁ ਨਹੀਂ ਜੋ ਉਨ੍ਹਾਂ ਤੋਂ ਭਿੰਨ ਹੋਵੇ। ਤਿੰਨਾਂ ਕਾਲਾਂ ਦੇ, ਲੋਕ ਪ੍ਰਲੋਕ ਦੇ ਸਾਰੇ ਪਦਾਰਥ ਵਿਸ਼ਨ ਭਗਵਾਨ ਤੋਂ ਪੈਦਾ ਹੋਏ ਹਨ।

[੧੬] ਯੱਗਯਾਵਤਾਰ ਦੀ ਕਥਾ।

ਮਨੁ ਜੀ ਨੇ ਅਪਨੀ 'ਆਕੂਤਿ' ਨਾਮ ਵਾਲੀ ਕੰਨਯਾ ਦਾ ਵਿਵਾਹ 'ਰੁਚਿ' ਪ੍ਰਜਾਪਤਿ ਨਾਲ ਕਰ ਦਿੱਤਾ। ਪ੍ਰਜਾਪਤਿ ਰੁਚਿ ਨੇ ਈਸ਼੍ਵਰ ਧਯਾਨ ਪੂਰਬਕ 'ਆਕੂਤਿ' ਤੋਂ ਇਕ ਕੰਨਯਾ ਅਤੇ ਇਕ ਪੁਤ੍ਰ ਪੈਦਾ ਕੀਤਾ। ਰੁਚਿ ਦਾ ਪੁਤ੍ਰ ਤਾਂ ਸਾਖਯਾਤ ਵਿਸ਼ਨੁ 'ਯੱਗ' ਸ੍ਵਰੂਪ ਧਾਰੀ ਹੋਇਆ ਅਤੇ ਕੰਨਯਾ ਪਰਮ ਪਵਿਤ੍ਰ ਲੱਛਮੀ ਦਾ ਅੰਸ 'ਦੱਖਣਾ' ਨਾਮ ਦੀ ਹੋਈ। ਯੱਗ ਪੁਰਖ ਨੂੰ ਸ੍ਵਾਯੰਭੁਵ ਮੁਨਿ [ਉਨ੍ਹਾਂ ਦਾ ਨਾਨਾ] ਅਪਨੇ ਘਰ ਲੈ ਆਇਆ ਅਤੇ ਦੱਖਣਾ 'ਰੁਚਿ' ਪ੍ਰਜਾਪਤਿ ਦੇ ਘਰ ਰਹੀ। ਦੱਖਣਾ ਲੱਛਮੀ ਦਾ ਅੰਸ ਸੀ, ਇਸ ਲਈ ਉਸਨੇ ਵਿਸ਼ਨੂ ਦੇ ਅੰਸ ਰੂਪ 'ਯੱਗ ਭਗਵਾਨ' ਨੂੰ ਅਪਨਾ ਪਤਿ ਕਰਨਾ ਚਾਹਿਆ, ਤਦ ਯੱਗ ਪੁਰਖ ਨੇ ਖੁਸ਼ੀ ੨ ਨਾਲ ਦੱਖਣਾ ਨਾਲ ਵਿਵਾਹ ਕਰ ਲਿਆ। ਦੱਖਣਾ ਤੋਂ ਯੱਗ ਭਗਵਾਨ ਦੇ ਵੀਰਜ ਤੋਂ ਤੋਖ, ਪ੍ਰਤੋਖ, ਸੰਤੋਖ, ਭੱਦ੍ਰ, ਸ਼ਾਂਤਿ, ਇੜਸਪਤਿ, ਇਧਮ, ਕਵਿ, ਵਿਭੂ, ਸ੍ਵਹੂ, ਸੁਦੇਵ ਅਤੇ ਰੋਚਨ, ਇਹ ਬਾਰਾਂ ਪੁਤ੍ਰ ਪੈਦਾ ਹੋਏ, ਸ੍ਵਾਯੰਭੁਵ ਮਨ੍ਵੰਤਰ ਵਿਚ ਏਹੋ ਯੱਗ ਦੇ ਪੁਤ੍ਰ ਤੁਖਿਤ ਨਾਮ ਦੇਵਗਣ ਹੋਏ, ਮਰੀਚ ਆਦਿਕ ਸਪਤ ਰਿਖਿ ਹੋਏ, ਯੱਗ ਭਗਵਾਨ ਹਰਿ ਦਾ ਅਵਤਾਰ ਅਤੇ ਇੰਦ੍ਰ ਹੋਏ।

(ਭਾਗਵਤ ਸਕੰਧ ੪ ਅਧ ੧)

(੨) ਕਾਲਿਕਾ ਪੁਰਾਣ ਵਿਚ ਲਿਖਿਆ ਹੈ-ਯੱਗਾਂ ਦੀ ਉਤਪਤੀ ਵਰਾਹ ਭਗਵਾਨ ਜੀ ਦੇ ਅੰਗ ਪ੍ਰਤਿ ਅੰਗ ਤੋਂ ਹੋਈ ਸੀ ਅਤੇ ਉਸ ਵੇਲੇ ਉਨ੍ਹਾਂ ਦੀ ਗਿਣਤੀ ਅੱਠ ਹਜ਼ਾਰ ਸੀ।

[੧੭] ਰਿਖਭਾਵਤਾਰ ਦੀ ਕਥਾ।

"ਇਸ ਭਾਰਤ ਖੰਡ ਦੇ ਰਾਜਾ 'ਨਾਭਿ' ਦੇ ਘਰ ਭਗਵਾਨ ਸਰੂਪ ਪੁਤ੍ਰ ਹੋਵੇ"। ਇਹ ਅਰਜ਼ ਰਿਖਿ ਜਨਾਂ ਨੇ ਕੀਤੀ, ਤਾਂ ਭਗਵਾਨ ਨੇ ਕਿਹਾ– ਹੇ ਰਿਖਿ ਜਨੋ! ਤੁਹਾਡੇ ਬਚਨ ਕਦੇ ਭੀ ਅਨਯਥਾ ਨਹੀਂ ਹੋ ਸਕਦੇ, ਪਰ ਜੋ ਤੁਸਾਂ ਮੇਰੇ ਪਾਸੋਂ ਵਰ ਮੰਗਿਆ ਹੈ, ਓਹ ਵੱਡਾ ਹੀ ਦੁਰਲੱਭ ਹੈ, ਕਿ "ਰਾਜਾ ਨਾਭਿ ਦੇ ਘਰ ਮੇਰੇ-ਜੇਹੇ ਸੁਭਾਵ ਅਤੇ ਗੁਣਾਂ ਵਾਲਾ ਪੁਤ੍ਰ ਪੈਦਾ ਹੋਵੇ", ਏਹੋ ਤੁਹਾਡੀ ਪ੍ਰਾਰਥਨਾ ਹੈ ਨਾਂ? ਇਹ ਤਾਂ ਵੱਡੀ ਹੀ ਦੁਰਲੱਭ ਹੈ, ਕਿਉਂਕਿ ਮੇਰੇ ਜੇਹਾ ਹੋਰ ਤਾਂ ਕੋਈ ਹੈ ਹੀ ਨਹੀਂ, ਮੇਰੇ ਵਰਗਾ ਮੈਂ ਹੀ ਹਾਂ, ਭਾਵੇਂ ਕੁਝ ਭੀ ਹੋਵੇ, "ਸੰਤ ਬਚਨ ਅਟਲਾਧਾ" ॥ "ਸਾਧੂ ਬੋਲੇ ਸਹਜ ਸੁਭਾਇ।

ਸਾਧੁ ਕਾ ਬੋਲਿਆ ਬਿਰਥਾ ਨਾ ਜਾਇ" ॥ ਇਨ੍ਹਾਂ ਬਚਨਾਂ ਨੂੰ ਸਫਲ ਰੱਖਨ ਵਾਸਤੇ, ਮੈਂ ਹੀ ਅਪਨੀ ਅੰਸ ਕਲਾ ਕਰਕੇ 'ਨਾਭਿ' ਦੇ ਘਰ ਜਨਮ ਲਵਾਂਗਾ। ਕੁਝ ਸਮੇ ਬਾਦ ਰਾਜਾ ਨਾਭਿ ਦੀ ਪਟਰਾਣੀ 'ਮੇਰੁ ਦੇਵੀ' ਦੇ ਉਦਰੋਂ ਭਗਵਾਨ ਨੇ ਰਿਖਭ ਦੇਵ ਦੇ ਰੂਪ ਵਿਚ ਜਨਮ ਲਿਆ।

ਨਾਭਿ ਰਾਜਾ ਨੇ ਉਨ੍ਹਾਂ ਨੂੰ ਪ੍ਰਭਾਵ, ਸ਼ਕਤਿ, ਉਤਸ਼ਾਹ, ਕ੍ਰਾਂਤਿ, ਯਸ਼, ਪ੍ਰਾਕ੍ਰਮ ਅਤੇ ਬੀਰਤਾ ਵਿਚ ਸਭ ਤੋਂ ਸ੍ਰੇਸ਼ਟ ਵੇਖਕੇ ਉਨ੍ਹਾਂ ਦਾ ਨਾਮ 'ਰਿਖਭ ਦੇਵ' ਰਖਿਆ।

ਇਕ ਵੇਰੀ ਦੇਵਤਿਆ ਦੇ ਰਾਜੇ ਇੰਦ੍ਰ ਨੇ ਈਰਖਾ ਦੇ ਮਾਰੇ ਇਨ੍ਹਾਂ ਦੇ ਰਾਜ ਵਿਚ ਮੀਂਹ ਨਾਂ ਵਸਾਇਆ, ਤਾਂ ਇੰਦ੍ਰ ਦੀ ਈਰਖਾ ਨੂੰ ਜਾਣਕੇ ਯੋਗੇਸ਼੍ਵਰ ਭਗਵਾਨ ਰਿਖਭ ਦੇਵ ਨੇ ਇੰਦ੍ਰ ਦੀ ਮੂਰਖਤਾ ਪੁਰ ਹੱਸਕੇ ਯੋਗ ਬਲ ਨਾਲ 'ਅਜ ਨਾਭ' ਨਾਮ ਵਾਲੇ ਅਪਨੇ ਇਲਾਕੇ ਵਿਚ ਮਹਾਨ ਵਰਖਾ ਕਰ ਲਈ। ਇੰਦ੍ਰ ਨੇ ਸ਼ਰਮਿੰਦੇ ਹੁੰਦਿਆਂ ਅਪਨੀ 'ਜਯੰਤੀ' ਨਾਮ ਦੀ ਪੁਤ੍ਰੀ ਰਿਖਭ ਦੇਵ ਨੂੰ ਵਿਆਹ ਦਿੱਤੀ। ਜਿਸ ਤੋਂ ਰਿਖਭ ਦੇਵ ਦੇ ਘਰ ਸੌ ਪੁਤ੍ਰ ਹੋਏ। ਨਾਭਿ ਰਾਜਾ ਇਨ੍ਹਾਂ ਨੂੰ ਰਾਜ-ਪਾਟ ਦੇਕੇ ਜੰਗਲ ਵਿਚ ਤਪੱਸਿਆ ਕਰਨ ਚਲਾ ਗਿਆ। ਇਨ੍ਹਾਂ ਨੇ ਭੀ ਪਰਜਾ ਨੂੰ ਪੁਤ੍ਰ ਸਮਾਨ ਪਾਲਿਆ।

ਇਕ ਵੇਰੀ ਭਗਵਾਨ ਰਿਖਭ ਦੇਵ ਫਿਰਦੇ ੨ ਬ੍ਰਹਮਾਵਰਤ ਪੁੱਜੇ, ਉਥੇ ਵਡੇ ੨ ਮਹਾਂ ਰਿਖੀਆਂ ਦੀ ਸਭਾ ਵਿਚ ਜਾਕੇ ਨਾਲੇ ਅਪਨੇ ਪ੍ਰੇਮ ਪੁੰਜ ਪੁੱਤ੍ਰਾਂ ਨੂੰ ਵੇਖਿਆ ਤੇ ਉਸ ਸੰਤ ਮੰਡਲੀ ਵਿਚ ਸਾਰੀ ਪਰਜਾ ਦੇ ਸਾਹਮਣੇ ਉਨ੍ਹਾਂ ਨੂੰ ਰਾਜ ਧਰਮ ਤੇ ਪ੍ਰਜਾ ਪਾਲਨ ਧਰਮ ਦਾ ਉਪਦੇਸ਼ ਦਿੱਤਾ।

'ਯੋਗੀਆਂ ਨੂੰ ਕਿਸ ਤਰ੍ਹਾਂ ਸਰੀਰ ਤਿਆਗਨਾ ਚਾਹੀਦਾ ਹੈ' ? ਇਸ ਗੱਲ ਦੀ ਸਿਖਯਾ ਦੇਣ ਵਾਸਤੇ, ਉਨ੍ਹਾਂ ਨੇ ਅਪਨਾ ਸਥੂਲ ਸਰੀਰ ਤਿਆਗਨ ਦੀ ਇੱਛਾ ਕੀਤੀ। ਜਿਵੇਂ ਕੁਮਿਆਰ ਦਾ ਚੱਕ ਭੁਆਕੇ ਛੱਡ ਦੇਣ ਪੁਰ ਭੀ ਕੁਝ ਚਿਰ ਅਪਨੇ ਆਪ ਭੌਂਦਾ ਰਹਿੰਦਾ ਹੈ, ਇਵੇਂ ਹੀ ਲਿੰਗ ਸਰੀਰ (ਅਹੰਭਾਵ) ਤਿਆਗ ਦੇਣ ਪੁਰ ਭੀ ਯੋਗ ਮਾਯਾ ਦੀ ਵਾਸ਼ਨਾ ਦ੍ਵਾਰੇ ਭਗਵਾਨ ਰਿਖਭ ਦਾ ਸਥੂਲ ਸਰੀਰ ਕੁਟਕ, ਦੱਖਣ ਕਰਨਾਟਕ ਆਦਿਕ ਦੇਸਾਂ ਵਿਚ ਫਿਰਦਾ ਰਿਹਾ। ਉਥੇ 'ਕੁਟਕਾਚਲ' ਦੇ ਬਾਗਾਂ ਵਿਚ, ਮੂੰਹ ਵਿਚ ਪੱਥਰ ਫੜਕੇ, ਸੁਦਾਈਆਂ ਵਾਂਗੂ ਵਡੀਆਂ ੨ ਜਟਾਵਾਂ ਖਲੇਰੀ ਨੰਗ ਧੜੰਗੇ ਰਿਖਭ ਦੇਵ ਜੀ ਫਿਰਨ ਲੱਗੇ। ਸਾਰੇ ਜੰਗਲ ਵਿਚ

ਅਚਾਨਕ ਹੀ ਜੋਰ ਦੀ ਹਨੇਰੀ ਆ ਗਈ, ਜਿਸ ਨਾਲ ਵਾਂਸ ਆਪੋ ਵਿਚ ਰਗੜੀਨ ਲਗ ਪਏ, ਉਨ੍ਹਾਂ ਦੀ ਰਗੜ ਤੋਂ ਪੈਦਾ ਹੋਈ ਅੱਗ ਸਾਰੇ ਬਨ ਵਿਚ ਖਿਲਰ ਗਈ ਅਤੇ ਉਸੇ ਅੱਗ ਵਿਚ ਹੀ ਭਗਵਾਨ ਰਿਖਭ ਦੇਵ ਜੀ ਦਾ ਸਥੂਲ ਸਰੀਰ ਭਸਮਾ ਭੂਤ ਹੋ ਗਿਆ। (ਭਾਗਵਤ ਸਕੰਧ ੫, ਅਧਿਃ ਤੋਂ ੬)

[੧੮] ਹਯ ਗ੍ਰੀਵਾਵਤਾਰ ਦੀ ਕਥਾ।

ਜਦੋਂ ਜਲ ਸਾਂਈ ਜਲ ਵਿਚ ਸੌਂ ਰਹੇ ਸਨ, ਤਾਂ ਉਨ੍ਹਾਂ ਦੇ ਸੱਜੇ ਕੰਨ ਦੀ ਮੈਲ ਤੋਂ ਮਧੁ ਤੇ ਖੱਬੇ ਕੰਨ ਦੀ ਮੈਲ ਤੋਂ ਕੈਟਭ ਨਾਮ ਦੇ ਦੋ ਦੈਂਤ ਪੈਦਾ ਹੋਏ। ਉਹ ਬ੍ਰਹਮਾਂ ਪਾਸੋਂ ਵੇਦ ਖੋਹਕੇ ਨੱਸ ਗਏ ਤਾਂ ਉਨ੍ਹਾਂ ਨੂੰ ਮਾਰਣ ਵਾਸਤੇ ਅਤੇ ਵੇਦਾਂ ਦੇ ਉਧਾਰ ਵਾਸਤੇ, ਵਿਸ਼ਨੂੰ ਨੇ 'ਹਯ ਗ੍ਰੀਵ' ਨਾਮ ਦਾ ਅਵਤਾਰ ਧਾਰਿਆ ਸੀ, ਜਿਸਦਾ ਉਪਰਲਾ ਹਿੱਸਾ ਘੋੜਾ ਤੇ ਹੇਠਲਾ ਧੜ ਮਨੁਖ ਦਾ ਸੀ, ਇਸ ਰੂਪ ਵਿਚ ਹੋਕੇ ਮਧੁ ਤੇ ਕੈਟਭ ਨੂੰ ਮਾਰਕੇ ਵੇਦ ਲਿਆਕੇ ਬ੍ਰਹਮਾਂ ਨੂੰ ਦਿਤੇ ਸਨ।

(੨) ਇਸੇ ਨਾਮ ਤੇ ਸ਼ਕਲ ਵਾਲਾ ਇਕ ਦੈਂਤ ਭੀ ਹੋਇਆ ਪੁਰਾਨਾਂ ਵਿਚ ਲਿਖਿਆ ਹੈ, ਉਹ ਭੀ ਵੇਦ ਚੁਰਾਕੇ ਨੱਸ ਗਿਆ ਸੀ, ਉਸ ਨੂੰ ਮਾਰਨ ਲਈ ਵਿਸ਼ਨੂੰ ਜੀ ਨੇ ਮੱਛ ਅਵਤਾਰ ਧਾਰਿਆ ਸੀ।

[੧੯] ਧ੍ਰੂਹ ਨੂੰ ਵਰ ਦੇਣ ਵਾਲੇ ਹਰੀ ਦੀ ਕਥਾ।

ਨੋਟ—ਇਨ੍ਹਾਂ ਦੀ ਕਥਾ 'ਧ੍ਰੂਹ ਕਉ ਮਿਲਿਓ ਹਰਿ ਨਿਸੰਗ' ਤੁਕ ਉਤੇ ਵਰਣਨ ਕਰ ਚੁਕੇ ਹਾਂ।

[੨੦] ਧਨੰਤਰਿ ਜੀ ਦੀ ਕਥਾ।

ਹਰਿਬੰਸ ਪੁਰਾਣ ਵਿਚ ਲਿਖਿਆ ਹੈ ਕਿ ਜਦ ਸਮੁੰਦ੍ਰ ਰਿੜਕਨ ਤੋਂ ਇਹ ਨਿਕਲੇ, ਤਾਂ ਇਨ੍ਹਾਂ ਦੇ ਤੇਜ ਨਾਲ ਸਾਰੀਆਂ ਦਿਸ਼ਾਂ ਚਮਕ ਪਈਆਂ। ਵਿਸ਼ਨੂੰ ਨੂੰ ਸਾਹਮਣੇ ਵੇਖਕੇ, ਇਹ ਉਥੇ ਹੀ ਠਠੰਬਰ ਕੇ ਖੜੋ ਰਹੇ, ਤਾਂ ਵਿਸ਼ਨੁ ਭਗਵਾਨ ਨੇ ਇਨ੍ਹਾਂ ਨੂੰ 'ਅਬਜ' ਨਾਮ ਨਾਲ ਬੁਲਾਇਆ। ਭਗਵਾਨ ਦੇ ਬੁਲਾਉਨ ਨਾਲ ਇਨ੍ਹਾਂ ਨੇ ਉਨ੍ਹਾਂ ਪਾਸ ਪ੍ਰਾਰਥਨਾਂ ਕੀਤੀ ਕਿ 'ਜੱਗ ਵਿਚ ਮੇਰਾ ਹਿੱਸਾ ਅਤੇ ਜਗ੍ਹਾਂ ਮੁਕਰਰ ਕਰ ਦਿੱਤੀ ਜਾਵੇ'। ਇਸਦੇ ਉੱਤਰ ਵਿਚ ਵਿਸ਼ਨੁ ਭਗਵਾਨ ਨੇ ਕਿਹਾ 'ਹਿੱਸੇ ਅਤੇ ਸਥਾਨ ਵੰਡੇ ਗਏ

ਹਨ, ਪਰ ਤੁਸੀ ਦੂਜੇ ਜਨਮ ਵਿਚ ਖਾਸ ਸਿਧਿ ਪ੍ਰਾਪਤ ਕਰੋਗੇ, ਅਣਮਾਦਿ ਸਿਧੀਆਂ ਤੁਹਾਨੂੰ ਜਨਮ ਤੋਂ ਹੀ ਪ੍ਰਾਪਤ ਹੋਣਗੀਆਂ ਅਤੇ ਤੁਸੀ ਸਰੀਰ ਦੇ ਸਮੇਤ ਹੀ 'ਦੇਵ ਪਦਵੀ' ਪ੍ਰਾਪਤ ਕਰੋਗੇ, ਤੁਸੀ ਹੀ ਆਯੁਰ ਵੇਦ ਦੀ ਅੱਠਾਂ ਹਿੱਸਿਆਂ ਵਿਚ ਵੰਡ ਕਰੋਗੇ'।

ਦ੍ਵਾਪੁਰ ਜੁਗ ਵਿਚ ਕਾਸ਼ਿਰਾਜ 'ਧਨ੍ਵ' ਨੇ ਪੁੱਤ੍ਰ ਦੇ ਵਾਸਤੇ ਤਪ-ਸਯਾ ਅਤੇ 'ਅਬਜ' ਦੇਵ ਦੀ ਅਰਾਧਨਾ ਕੀਤੀ। ਅਬਜ ਦੇਵ ਨੇ ਧਨ੍ਵ ਦੇ ਘਰ ਆਪ ਅਵਤਾਰ ਲਿਆ ਅਤੇ ਭਰਦ੍ਵਾਜ ਰਿਖਿ ਤੋਂ ਆਯੁਰ ਵੇਦ ਪੜ੍ਹਿਆ ਤੇ ਪਰਜਾ ਨੂੰ ਰੋਗ ਤੋਂ ਛੁਟਕਾਰਾ ਦਿੱਤਾ।

ਭਾਵ ਪ੍ਰਕਾਸ਼ ਵਿਚ ਲਿਖਿਆ ਹੈ ਕਿ ਇੰਦ੍ਰ ਨੇ ਧਨੰਤਰਿ ਨੂੰ ਆਯੁਰਵੇਦ ਸਿਖਾਕੇ, ਲੋਕਾਂ ਦੇ ਭਲੇ ਲਈ ਧਰਤੀ ਪੁਰ ਭੇਜਿਆ ਸੀ।

ਭਾਈ ਗੁਰਦਾਸ ਜੀ ਨੇ ਆਪਣੀ ਗਿਆਨ ਰਤਨ ਮਾਲਾ ਬਾਣੀ ਵਿਚ ਲਿਖਿਆ ਹੈ:-

"ਕਰੇ ਧਨੰਤਰਿ ਵੈਦਗੀ ਡਸਿਆ ਤੱਛਕ ਮੱਤ ਬਿਪਰੀਤੇ" ॥ (ਵਾਰ ੨੬)

ਨੋਟ-ਇਸਦਾ ਪੂਰਨ ਵਿਚਾਰ ਅਸੀ 'ਗਿਆਨ ਰਤਨ ਮਾਲਾ-ਸਟੀਕ' ਵਿਚ ਕਰ ਚੁੱਕੇ ਹਾਂ, ਉਥੇ ਵੇਖਣ ਦੀ ਕ੍ਰਿਪਾ ਕਰੋ, ਗਿਆਨ ਰਤਨ ਮਾਲਾ ਸਟੀਕ ਦੀ ਭੇਟਾ ੩) ਹੈ।

[੨੧] ਨਰ ਨਾਰਾਇਣ ਦੀ ਕਥਾ।

ਜਦੋਂ ਦੇਵਤੇ ਤੇ ਦੈਂਤਾਂ ਨੇ ਮਿਲਕੇ ਸਮੁੰਦਰ ਰਿੜਕਿਆ ਅਤੇ ਉਸ ਵਿਚੋਂ ਰਤਨ ਕਢੇ, ਤਾਂ ਉਨ੍ਹਾਂ ਦੀ ਵੰਡ ਕਰਨ ਵੇਲੇ ਆਪੋ ਵਿਚ ਝਗੜਾ ਸ਼ੁਰੂ ਹੋ ਪਿਆ, ਉਸ ਝਗੜੇ ਨੇ ਜੰਗ ਦੀ ਸੂਰਤ ਧਾਰਨ ਕਰ ਲਈ ਤਾਂ ਦੇਵਤਿਆਂ ਦੀ ਸਹਾਇਤਾ ਵਾਸਤੇ-

ਭੁਜੰਗ ਛੰਦ ॥ "ਨਰੰ ਅਉਰ ਨਾਰਾਇਣੰ ਰੂਪ ਧਾਰੀ ॥ ਭਯੋ ਸਾਮੁਹੇ ਸਸਤ੍ਰ ਅਸਤ੍ਰੰ ਸੰਭਾਰੀ ॥
ਭਟੰ ਐਂਠ ਫੇਂਟੇ ਭੁਜੰ ਠੋਕ ਭੂਪੰ ॥ ਬਜੇ ਸੂਲ ਸੇਲੰ ਭਏ ਆਪ ਰੂਪੰ ॥ ੧੫ ॥
ਪਰਯੋ ਆਪਮੋ ਲੋਹਿ ਕ੍ਰੋਹੰ ਅਪਾਰੰ ॥ ਧਰਯੋ ਐਸ ਕੈ ਬਿਸਨ ਤ੍ਰਿਤੀਆਵਤਾਰੰ॥
ਨਰੰ ਏਕ ਨਾਰਾਇਣੰ ਦੁਐ ਸਰੂਪੰ ॥ ਦ੍ਰਿਪੈ ਜੋਤਿ ਸਉਦਰਜੁ ਧਾਰੇਅਨੂਪੰ॥੧੬॥

[੨੨] ਕਪਿਲ ਦੇਵ ਅਵਤਾਰ ਅਤੇ [੨੩] ਸਨਕਾਦਿਕ।

ਨੋਟ-ਕਪਲ ਦੇਵ ਤੇ ਸਨਕਾਦਕਾਂ ਦਾ ਪ੍ਰਸੰਗ ਪਿਛੇ ਆ ਚੁਕਾ ਹੈ।

[੨੪] ਦੱਤ ਅਵਤਾਰ ਜਾਂ ਦੱਤਾਤ੍ਰੇਯ ਜੀ।

ਮਾਰਕੰਡੇਯ ਪੁਰਾਣ ਵਿਚ ਇਨ੍ਹਾਂ ਦੀ ਉਤਪਤੀ ਦੇ ਸਬੰਧ ਵਿਚ ਇਉਂ ਕਥਾ ਲਿਖੀ ਹੈ-ਇਕ ਕੋੜ੍ਹੇ ਬ੍ਰਾਹਮਣ ਦੀ ਇਸਤ੍ਰੀ ਬੜੀ ਪਤਿਬ੍ਰਤਾ

ਅਤੇ ਸੁਆਮਿ ਭਗਤਨਿ ਸੀ। ਇਕ ਵੇਰੀ ਉਹ ਬ੍ਰਾਹਮਣ ਕਿਸੇ ਵੇਸ਼ਯਾ ਉਤੇ ਆਸ਼ਕ ਹੋ ਗਿਆ, ਉਸਦੀ ਆਗਿਆ ਮੰਨਕੇ ਉਹ ਪਤਿਬ੍ਰਤਾ ਅਧੀ ਰਾਤ ਵੇਲੇ ਉਸ ਕੁਸ਼ਟੀ ਨੂੰ ਆਪਣੇ ਮੋਢਿਆਂ ਉਤੇ ਚੁਕਕੇ ਵੇਸ਼ਯਾ ਦੇ ਘਰ ਲਈ ਜਾ ਰਹੀ ਸੀ, ਰਸਤੇ ਵਿਚ ਮਾਂਡਵ ਰਿਖੀ ਤਪ ਕਰ ਰਹੇ ਸਨ, ਹਨੇਰੇ ਦੇ ਸਬਬ ਉਸ ਕੋੜ੍ਹੇ ਦਾ ਪੈਰ ਮਾਂਡਵ ਰਿਖਿ ਨੂੰ ਲੱਗਾ ਤਾਂ ਉਸਨੇ ਸ੍ਰਾਪ ਦਿੱਤਾ ਕਿ ਸੂਰਜ ਚੜ੍ਹਦੇ ਹੀ ਮੈਨੂੰ ਦੁਖ ਦੇਣ ਵਾਲਾ ਮਰ ਜਾਏਗਾ, ਉਸ ਪਤਿਬ੍ਰਤਾ ਨੇ ਇਹ ਸ੍ਰਾਪ ਸੁਣਿਆ ਤਾਂ ਕਿਹਾ—"ਜੇ ਮੇਰਾ ਪਤਿਬ੍ਰਤ ਧਰਮ ਪੂਰਨ ਹੈ, ਤਾਂ ਸੂਰਜ ਹੀ ਨਹੀਂ ਚੜ੍ਹੇਗਾ"। ਛੇ ਮਹੀਨੇ ਤਕ ਸੂਰਜ ਨਾਂ ਚੜ੍ਹਿਆ ਤਾਂ ਸਾਰੇ ਦੇਵਤੇ ਕੱਠੇ ਹੋਕੇ ਬ੍ਰਹਮਾ ਦੇ ਕੋਲ ਜਾਕੇ ਕਹਿਣ ਲਗੇ, ਜੇਕਰ ਇਸੇ ਤਰ੍ਹਾਂ ਰਾਤ ਪਈ ਰਹੀ ਤਾਂ ਸਾਰਾ ਜਗਤ ਨਾਸ ਹੋ ਜਾਏਗਾ, ਬ੍ਰਹਮਾ ਨੇ ਉਨ੍ਹਾਂ ਨੂੰ ਕਿਹਾ ਸਾਰੇ ਮਿਲਕੇ ਅਤ੍ਰਿ ਮੁਨਿ ਦੀ ਇਸਤ੍ਰੀ ਅਨੁ-ਸੂਆ ਕੋਲ ਜਾਓ, ਤਾਂ ਕੋਈ ਉਪਾਓ ਹੋ ਸਕੇਗਾ। ਬ੍ਰਹਮਾ, ਵਿਸ਼ਨ ਤੇ ਸ਼ਿਵ ਸਮੇਤ ਸਾਰੇ ਦੇਵਤੇ ਅਨੁਸੂਆ ਕੋਲ ਆਏ। ਦੇਵਤਿਆਂ ਦੀ ਪ੍ਰਾਰ-ਥਨਾ ਸੁਣਕੇ ਅਨਸੂਆ ਨੇ ਜਾਕੇ ਉਸ ਬ੍ਰਾਹਮਣ ਇਸਤ੍ਰੀ ਨੂੰ ਸੂਰਜ ਚੜ੍ਹਣ ਲਈ ਆਖਿਆ ਤੇ ਨਾਲ ਹੀ ਇਹ ਪ੍ਰਣ ਕੀਤਾ ਕਿ ਜੇਕਰ ਤੇਰਾ ਪਤਿ ਮਰ ਜਾਏਗਾ ਤਾਂ ਉਸਨੂੰ ਮੈਂ ਆਪਣੇ ਪਤਿਬ੍ਰਤ ਦੇ ਜੋਰ ਜਿਵਾ ਦੇਵਾਂਗੀ, ਸੋ ਫਿਰ ਅਜੇਹਾ ਹੀ ਹੋਇਆ, ਸੂਰਜ ਚੜ੍ਹਣ ਨਾਲ ਬ੍ਰਾਹਮਣ ਮਰ ਗਿਆ, ਜਿਸਨੂੰ ਅਨਸੂਆ ਨੇ ਜਿਵਾ ਦਿਤਾ, ਤਦ ਤਿੰਨਾਂ ਦੇਵਤਿਆਂ ਨੇ ਪ੍ਰਸੰਨ ਹੋਕੇ ਅਨੁਸੂਆ ਨੂੰ ਵਰ ਮੰਗਣ ਲਈ ਕਿਹਾ। ਅਨੁਸੂਆ ਨੇ ਕਿਹਾ- ਤੁਸੀ ਤਿੰਨੇ ਮੇਰੇ ਗਰਭ ਤੋਂ ਜਨਮ ਧਾਰਨ ਕਰੋ, ਤਿੰਨਾਂ ਨੇ ਉਸਦੀ ਆਗਿਆ ਨੂੰ ਮੰਨ ਲਿਆ ਜਿਸ ਕਰਕੇ ਬ੍ਰਹਮਾ ਨੇ ਸੋਮ ਰੂਪ ਹੋਕੇ, ਵਿਸ਼ਨੂੰ ਦੇ ਦੱਤਾ ਤ੍ਰੇਯ ਹੋਕੇ ਅਤੇ ਸ਼ਿਵਜੀ ਨੇ ਦੁਰਬਾਸਾ ਰੂਪ ਹੋਕੇ ਜਨਮ ਧਾਰਨ ਕੀਤਾ।

ਹੋਰ ਕਈ ਇਕ ਪੁਰਾਣਾਂ ਵਿਚ ਭਿੰਨ ੨ ਪ੍ਰਕਰਣ ਹਨ, ਜੋ ਅਸਾਂ ਦਸਮ ਗ੍ਰੰਥ ਸਟੀਕ ਦੇ ਦੂਜੇ ਭਾਗ 'ਚੌਵੀ ਅਵਤਾਰ ਸਟੀਕ' ਵਿਚ ਵਿਸ-ਥਾਰ ਨਾਲ ਲਿਖੇ ਹਨ, ਕਿਉਂਕਿ ਇਸ ਪੁਸਤਕ ਵਿਚ ਕੇਵਲ ਭਗਤ ਜੀਵਨ ਚਰਿਤ੍ਰ ਦੀ ਵਿਆਖਯਾ ਕਰਨੀ ਯੋਗ ਹੈ, ਇਸ ਲਈ ਨਹੀਂ ਲਿਖੇ। ਪਾਠਕ ਜਨਾਂ ਨੂੰ ਉਹ ਪੁਸਤਕ ਜ਼ਰੂਰ ਹੀ ਪੜ੍ਹਨਾ ਚਾਹੀਦਾ ਹੈ।

ਦੱਤਾ ਤ੍ਰੇਯ ਤੋਂ ਹੀ 'ਸੰਨਿਆਸ' ਤੁਰਿਆ ਹੈ ਅਤੇ ਦੱਸ ਨਾਮ ਦੇ

ਸੰਨਿਆਸੀ ਹੋਏ ਹਨ, ਇਹ ਕਿਸ ਤਰ੍ਹਾਂ ਹੋਏ ? ਭਾਰਤੀ, ਗਿਰੀ, ਪੁਰੀ, ਅਰੰਨੀ ਆਦਿਕ ਨਾਮਾਂ ਦਾ ਕੀ ਭਾਵ ਹੈ ? ਏਹ ਭੀ ਉਸੇ 'ਚਵੀ ਅਵਤਾਰ ਸਟੀਕ' ਵਿਚ ਵਰਣਨ ਕੀਤਾ ਹੈ ।

ਦੱਤਾ ਤ੍ਰੇਯ ਜੀ ਨੇ ਚੱਵੀ ਗੁਰੂ ਧਾਰੇ ਸਨ, ਕਿਉਂ ? ਕਿਸ ਤਰ੍ਹਾਂ ਅਤੇ ਕੇਹੜੇ ਕੇਹੜੇ ? ਏਹ ਸਭ ਉਥੇ ਹੀ ਖੁਲਾਸੇ ਪੂਰਬਕ ਵਰਣਨ ਹੈ ॥



## "ਜਉ ਗੁਰ ਦੇਉ ਅਠ ਦਸ ਬਿਉਹਾਰ" ॥

ਜੇਕਰ ਗੁਰਦੇਵ ਜੀ ਦੀ ਕ੍ਰਿਪਾ ਹੋਵੇ ਤਾਂ ਅਠਾਰਾਂ ਪੁਰਾਣਾਂ ਦਾ ਸਿਧਾਂਤ ਵਰਤਨ ਵਿਵਹਾਰ ਵਿਚ ਆ ਜਾਂਦਾ ਹੈ, ਉਨ੍ਹਾਂ ਅਠਾਰਾਂ ਪੁਰਾਣਾਂ ਦਾ ਸਾਰ ਅੰਸ ਇਉਂ ਹੈ :–

(੧੨੧) ਮਹਾਂ-ਪੁਰਾਣ ਮੂਲ ਛਪਾ ।

**ਬ੍ਰਹਮ ਵਿਸ਼ਨੁ ਵਾਯੁ ਲਿੰਗ ਪਦਮ ਸਕੰਦ ਵਿਸਤਾਰ॥**
**ਬਾਵਨ ਮੀਨ ਬਰਾਹ ਅਗਨਿ ਕੂਰਮ ਉਦਾਰ ॥**
**ਗਰੁੜ ਨਾਰਦੀਯ ਭਵਿਸ਼ ਬ੍ਰਹਮਵੈਵਰਤ ਸ਼੍ਰਵਣ ਸੁਚਿ।**
**ਮਾਰਕੰਡੇਯ ਬ੍ਰਹਮਾਂਡ ਕਥਾ ਨਾਨਾ ਉਪਜੈ ਰੁਚਿ ॥**
**ਪਰਮ ਧਰਮ ਸ੍ਰੀਮੁਖ ਕਥਿਤ ਚਤੁ:ਸਲੋਕੀ ਨਿਗਮ ਮਤ**
**ਸਾਧਨ ਸਾਧਜ ਸਤ੍ਰਹ ਪੂਰਾਨ, ਫਲ ਰੂਪੀ ਸ੍ਰੀ ਭਾਗਵਤ**

(੧) ਬ੍ਰਹਮ, (੨) ਵਿਸਨੁ, (੩) ਵਾਯੁ, (੪) ਲਿੰਗ, (੫) ਪਦਮ, (੬) ਸਕੰਦ, } ਏਹ ਛੇ ਪੁਰਾਣ ਵਡੇ ਵਿਸਥਾਰ ਵਾਲੇ ਹਨ ।

(੭) ਬਾਵਨ, (੮) ਮਤਸਜ (੯) ਬਰਾਹ, } ਇਹ ਪੰਜੇ ਪੁਰਾਣ ਵਡੇ

(੧੨) ਗਰੁੜ, (੧੩) ਨਾਰਦੀਯ, | ਇਨ੍ਹਾਂ ਦੀ ਪਵਿਤ੍ਰ ਕਥਾ
(੧੪) ਭਵਿਸ਼ਤ, (੧੫) ਬ੍ਰਹਮ ਵੈਵਰਤ, | ਸੁਣਨ ਦੇ ਯੋਗ ਹੈ।
(੧੬) ਮਾਰਕੰਡੇਯ | ਇਨ੍ਹਾਂ ਦੋਹਾਂ ਦੀਆਂ ਅਨੇਕਾਂ ਕਥਾਂ ਰੁਚੀ ਪੈਦਾ
(੧੭) ਬ੍ਰਹਮਾਂਡ, | ਕਰਨ ਵਾਲੀਆਂ ਹਨ।

{ਪਰਮ ਧਰਮ} ਭਾਗਵਤ ਧਰਮ ਨੂੰ (ਨਾਰਦ ਜੀਨੇ) ਪਵਿਤ੍ਰ ਮੁਖ ਤੋਂ ਕਥਨ ਕੀਤਾ ਸੀ, (ਜੋ) ਚਾਰ ਸਲੋਕਾਂ ਵਿਚ ਹੀ ਵੇਦਾਂ ਦਾ ਮੱਤ ਹੈ। (ਉਸੇ ਨੂੰ ਵਰਣਨ ਕਰਨ ਵਾਲੀ) 'ਸ੍ਰੀ ਮਦ ਭਾਗਵਤ' (ਅਠਾਰ੍ਹਵਾਂ ਪੁਰਾਣ ਹੈ, ਇਨ੍ਹਾਂ ਵਿਚੋਂ) ਸਤਾਰਾਂ ਪੁਰਾਨ ਤਾਂ ਸਾਧਨ ਰੂਪ ਹਨ ਅਤੇ ਸ੍ਰੀ ਮਦ ਭਾਗਵਤ 'ਫਲ ਸਰੂਪ' ਕਹੀ ਜਾਂਦੀ ਹੈ।

ਨੋਟ—ਵਿਸ਼ਨ, ਨਾਰਦ, ਭਾਗਵਤ, ਗਰੁੜ, ਪਦਮ ਅਤੇ ਵਰਾਹ, ਏਹ ਛੇ ਪੁਰਾਣ ਸੱਤ ਗੁਣੀ ਕਹੇ ਜਾਂਦੇ ਹਨ।

(੨) ਬ੍ਰਹਮਾਂਡ, ਬ੍ਰਹਮ ਵੈਵਰਤ, ਮਾਰਕੰਡੇਯ, ਭਵਿਸਤ, ਵਾਮਨ ਅਤੇ ਬ੍ਰਹਮ, ਏਹ ਛੇ ਪੁਰਾਣ ਰਜੋ ਗੁਣੀ ਕਹਾਉਂਦੇ ਹਨ।

(੩) ਮਤਸਯ, ਕੂਰਮ, ਲਿੰਗ, ਵਾਯੂ ਸਕੰਦ ਅਤੇ ਅਗਨਿ ਏਹ ਛੇ ਪੁਰਾਣ ਤਮੋ ਗੁਣ ਪ੍ਰਧਾਨ ਕਹੇ ਜਾਂਦੇ ਹਨ ॥

# [੧] ਬ੍ਰਹਮ ਪੁਰਾਣ ਵਿਓਰਾ।

ਸੰਸਕ੍ਰਿਤ ਪੁਸਤਕਾਂ ਵਿਚ ਪੁਰਾਣ ਦਾ ਲੱਖਣ ਇਉਂ ਕੀਤਾ ਹੈ :—

"ਸਰਗਸ਼੍ਚ ਪ੍ਰਤਿ ਸਰਗਸ਼੍ਚ ਵੰਸੋ ਮਨ੍ਵੰਤਰਾਣਿ ਚ ॥
ਵੰਸ਼ਾਨੁਚਰਿਤੰ ਚੈਵੰ ਪੁਰਾਣੰ ਪੰਚ ਲਖ਼ਯਣੰ" ॥

ਅਰਥਾਤ ਸਰਗ (ਕਾਰਣ ਸ੍ਰਿਸ਼ਟੀ) ਪ੍ਰਤਿ ਸਰਗ (ਕਾਰਜ ਸ੍ਰਿਸ਼ਟੀ) ਵੰਸ, ਮਨ੍ਵੰਤਰ ਅਤੇ ਵੰਸ਼ਾਂ ਦਾ ਚਰਿਤ੍ਰ, ਜਿਸ ਵਿਚ ਇਨ੍ਹਾ ਪੰਜਾਂ ਦਾ ਵਰਣਨ ਹੋਵੇ, ਉਸਦਾ ਨਾਮ ਪੁਰਾਣ ਹੈ। ਅਜੇਹੇ ਗ੍ਰੰਥ ਅਠਾਰਾਂ ਮਖ੍ਯ ਮੰਨੇ ਜਾਂਦੇ ਹਨ, ਜਿਨ੍ਹਾਂ ਦੇ ਨਾਮ ਮੂਲ ਕਰਤਾ ਜੀ ਨੇ ਛਪੈ ਵਿਚ ਕਥਨ ਕੀਤੇ ਹਨ, ਉਨ੍ਹਾਂ ਦਾ ਥੋੜਾ ੨ ਖੁਲਾਸਾ ਇਸ ਤਰ੍ਹਾਂ ਹੈ :—

(੧) ਬ੍ਰਹਮ ਪੁਰਾਨ—ਇਸਨੂੰ 'ਸੌਰ' ਭੀ ਆਖਦੇ ਹਨ, ਇਹ ਪੁਰਾਣ ਬ੍ਰਹਮਾਂ ਜੀ ਨੇ ਅਪਨੇ ਪੁਤ੍ਰ 'ਮਰੀਚਿ' ਨੂੰ ਸੁਣਾਇਆ ਹੈ। ਸਭ ਜੁਗਾਂ ਤੇ ਇਹ ਪੁਰਾਣ ਆਦਿ ਵਿਚ ਆਇਆ ਹੈ, ਇਸ ਕਰਕੇ ਇਸਦਾ

ਨਾਮ 'ਆਦਿ ਪੁਰਾਣ' ਭੀ ਕਿਹਾ ਜਾਂਦਾ ਹੈ। ਮਤਸ ਪੁਰਾਨ ਵਿਚ ਇਸਦੇ ਸਲੋਕਾਂ ਦੀ ਗਿਣਤੀ ਦਸ ਹਜ਼ਾਰ ਲਿਖੀ ਹੈ, ਜੇਹਾ ਕਿ :—

ਬ੍ਰਹਮਣਾਭਿਹਿਤੰ ਪੂਰਬੰ ਯਾਵ੍ਤ ਮਾਤ੍ਰੰ ਮਰੀਚਯੇ ।
ਬ੍ਰਾਹਮੰ ਤੁ ਦਸ ਸਾਹਸ੍ਰੰ ਪੁਰਾਣੰ ਪਰਿ ਕੀਰਤਿਤੰ" ॥

ਪਰ ਵਰਤਮਾਨ ਪੁਰਾਣ ਦੇ ਸਲੋਕਾਂ ਦੀ ਗਿਣਤੀ ਸੱਤ ਹਜ਼ਾਰ ਹੈ। ਤਿੰਨ ਹਜ਼ਾਰ ਸਲੋਕ 'ਬ੍ਰਹਮੋਤਰ ਪੁਰਾਣ' ਦੇ ਹਨ। ਜੇਕਰ ਇਸਨੂੰ ਭੀ ਉਸੇ ਦਾ ਹਿੱਸਾ ਮੰਨ ਲਿਆ ਜਾਵੇ, ਤਾਂ ਮਤਸ ਪੁਰਾਣ ਵਿਚ ਲਿਖੀ ਗਿਣਤੀ ਤਾਂ ਪੂਰੀ ਹੋ ਜਾਵੇਗੀ, ਪਰ ਫਰਕ ਏਹ ਹੈ, ਕਿ 'ਬ੍ਰਹਮੋਤਰ ਪੁਰਾਣ' ਬ੍ਰਹਮਾਂ ਨੇ ਦੱਖ਼ਜ ਨੂੰ ਸੁਣਾਇਆ ਹੈ ਅਤੇ ਬ੍ਰਹਮ ਪੁਰਾਣ ਮਰੀਚਿ ਨੂੰ, ਜੇਹਾ ਕਿ ਉਪਰਲੇ ਸਲੋਕ ਤੋਂ ਭੀ ਸਾਬਤ ਹੁੰਦਾ ਹੈ।

ਇਸ ਵਿਚ ਜਗਨ ਨਾਥ ਜੀ ਦੇ ਮੰਦਰ ਅਤੇ ਕੋਣਾਦਿਤਜ ਦੇ ਮੰਦਰ ਦਾ ਹਾਲ ਵਡੇ ਵਿਸਥਾਰ ਨਾਲ ਚਾਲੀ ਅਧਜਾਵਾਂ ਵਿਚ ਵਰਣਨ ਹੈ। 'ਪੁਰਖੋਤਮ ਖੇਤ੍ਰ' [ਜਿਸਨੂੰ ਅੱਜ ਕਲ 'ਉੜੀਸਾ' ਕਹਿੰਦੇ ਹਨ] ਦਾ ਭੀ ਬਹੁਤ ਬ੍ਰਿਤਾਂਤ ਹੈ । ਕ੍ਰਿਸ਼ਨ ਜੀ ਦੀ ਕਥਾ ਦਾ ਅੱਖਰ ੨ ਵਿਸ਼ਨੂ ਪੁਰਾਣ ਨਾਲ ਮਿਲਦਾ ਹੈ। 'ਉੱਤਰ ਖੰਡ' ਵਿਚ 'ਬਲਜਾ ਨਦੀ' ਦਾ ਮਹਾਤਮ ਭਰਿਆ ਹੋਇਆ ਹੈ, ਜੋ ਮਾਰਵਾੜ ਵਿਚ ਵਗਦੀ ਹੈ। ਇਸ ਪੁਰਾਣ ਦੀਆਂ ਕਥਾਂ ਤੋਂ ਅਨੁਮਾਨ ਹੋ ਸਕਦਾ ਹੈ, ਕਿ ਏਹ ਕੋਈ ਬਹੁਤ ਪੁਰਾਣਾ ਨਹੀਂ ਹੈ, ਕਿਉਂਕਿ ਸ੍ਰੀ ਜਗਨਨਾਥ ਜੀ ਦੇ ਮੰਦਰ ਬਣਨ ਦਾ ਸੰਮਤ ਕਈ ਤਰ੍ਹਾਂ ਨਾਲ ਸਿੱਧ ਹੋ ਚੁੱਕਾ ਹੈ, ਇਹ ਪੁਸਤਕ ਹਰ ਹਾਲਤ ਵਿਚ ਉਸਤੋਂ ਮਗਰੋਂ ਹੀ ਬਣਿਆ ਹੋਵੇਗਾ। ਇਸ ਗੱਲ ਦਾ ਨਿਰਣਯ ਅਤੇ ਵਿਚਾਰ ਪੱਖ ਪਾਤ ਛੱਡਕੇ ਕਰਨਾ ਚਾਹੀਦਾ ਹੈ, ਇਸ ਵਿਚ ਯੋਗਾਭਿਆਸ ਦਾ ਭੀ ਵਿਧਿ ਪੂਰਬਕ ਵਰਣਨ ਹੈ॥

## [੨] ਵਿਸ਼ਨ ਪੁਰਾਣ ਵਿਓਰਾ।

(੨) ਵਿਸ਼ਣੁ ਪੁਰਾਨ-ਛੇ ਅੰਸਾਂ (ਹਿੱਸਿਆਂ) ਵਿਚ ਇਸਦੀ ਵੰਡ ਹੈ, ਭਾਵੇਂ ਮਤਸ ਪੁਰਾਣ ਵਿਚ ਇਸਦੇ ਸਲੋਕਾਂ ਦੀ ਗਿਣਤੀ 'ਤ੍ਰਯੋਵਿੰਸ਼ਤਿ ਸਾਹਸ੍ਰੰ ਤਤ ਪ੍ਰਮਾਣੰ ਵਿਦਰ ਬੁਧਾ' ੨੩੦੦੦ ਲਿਖੀ ਹੈ, ਪਰ ਜਿੰਨੇ ਗ੍ਰੰਥ

ਵੇਖਣ ਸੁਣਨ ਵਿਚ ਆਉਂਦੇ ਹਨ, ਉਨ੍ਹਾਂ ਦੀ ਗਿਣਤੀ ੭੦੦ ਸਲੋਕ ਹਨ। ਪਹਿਲੇ ਹਿੱਸੇ ਵਿਚ ਸ੍ਰਿਸ਼ਟਿ ਦੀ ਉਤਪਤੀ ਤੇ ਲਯ, ਕੁਝ ਕਥਾ ਦ੍ਵਾਰੇ ਕੀਤੀ ਗਈ ਹੈ। ਦੂਜੇ ਹਿੱਸੇ ਵਿਚ ਮਨ੍ਵੰਤਰਾਂ ਦੀ ਵਿਆਖਯਾ ਹੈ, ਰਾਜਾ ਭਰਤ ਤੋਂ ਭਾਰਤ ਖੰਡ ਦਾ ਨਾਮ ਤੇ ਹੋਰਨਾਂ ਦੇਸਾਂ ਦਾ ਭੀ ਬ੍ਰਿਤਾਂਤ ਹੈ ਅਤੇ ਸੂਰਜ ਆਦਿਕ ਲੋਕਾਂ ਦਾ ਭੀ ਵਰਣਨ ਹੈ। ਤੀਜੇ ਹਿੱਸੇ ਵਿਚ ਵੇਦਾਂ ਦੀਆਂ ਸ਼ਾਖਾਂ ਅਤੇ ਵੇਦ ਵਿਆਸ ਦ੍ਵਾਰਾ ਉਨ੍ਹਾਂ ਦੀ ਵੰਡ ਹੋਣ ਦੀ ਕਥਾ ਸੰਖੇਪ ਨਾਲ ਹੈ, ਵਰਣ ਅਤੇ ਕੁਲ ਧਰਮ ਦਾ ਭੀ ਵਰਣਨ ਹੈ।

ਚੌਥੇ ਭਾਗ ਵਿਚ ਰਾਜਿਆਂ ਦੀ ਕਥਾ ਅਤੇ ਇਤਹਾਸਿਕ ਪ੍ਰਸੰਗ ਹਨ, ਇਸ ਭਾਗ ਵਿਚ ਸੂਰਜ ਵੰਸੀ ਰਾਜਿਆਂ ਦੀਆਂ ੯੩ ਪੀੜ੍ਹੀਆਂ ਅਤੇ ਚੰਦ੍ਰ ਵੰਸੀ ਰਾਜਿਆਂ ਦੀਆਂ ੪੫ ਪੀੜ੍ਹੀਆਂ ਦੇ ਨਾਮਾਂ ਦੀ ਗਿਣਤੀ ਹੈ ਅਤੇ ਇਸ ਮਨ੍ਵੰਤਰ ਵਿਚ ਵਿਵਸ੍ਵਤ ਦੀ ਸੰਤਾਨ ਦਾ ਮਧਯ ਅਯੁਧਯਾ ਨੂੰ ਰਖਿਆ ਹੈ। ਇਕ ਸ਼ਾਖ਼ਾ ਦਾ ਇਖਵਾਕੂ ਤੋਂ ਪਿਛੋਂ 'ਮਿਥਲਾ' ਦੇਸ ਵਿਚ ਜਾਕੇ ਨਿਰਹਤ ਦੇਸ ਨੂੰ ਆਬਾਦ ਕਰਨਾ ਦੱਸਿਆ ਹੈ ਅਤੇ ਦੂਜੀ ਸ਼ਾਖ਼ਾ 'ਸਾਰਨ' ਵਿਚ ਜਾਕੇ ਆਬਾਦ ਹੋਈ ਦੱਸੀ ਹੈ, ਇਹ ਤਾਂ ਸੂਰਜ ਬੰਸੀਆਂ ਦੀਆਂ ਸ਼ਾਖਾਂ ਸਨ, ਜੋ ਦੱਖਣ ਤਕ ਸ੍ਰੀ ਰਾਮ ਜੀ ਦੇ ਵੇਲੇ ਵਿਚ ਹੀ ਫੈਲ ਗਈਆਂ ਸਨ। ਚੰਦ੍ਰ ਵੰਸੀਆਂ ਦੀਆਂ ਸ਼ਾਖਾਂ ਸੂਰਜ ਬੰਸੀਆਂ ਤੋਂ ਨਿਵੇਕਲੀਆਂ ਹਨ ਅਤੇ ਉਨ੍ਹਾਂ ਨੇ ਬਹੁਤ ਵਾਧਾ ਕੀਤਾ। 'ਪਰੁਖਾ' ਦੀ ਸੰਤਾਨ ਨੇ ਕਾਸ਼ੀ ਅਤੇ ਮਗਧ (ਬਿਹਾਰ) ਨੂੰ ਵਸਾਯਾ ਅਤੇ 'ਵਿੰਧਯਾਚਲ' ਦੇ ਭੀ ਦੱਖਣ ਤਕ 'ਵਿਦਰਭ ਦੇਸ' (ਜਿਸਨੂੰ 'ਬਰਾਰ' ਆਖਦੇ ਹਨ) ਜਾ ਆਬਾਦ ਕੀਤਾ ਅਤੇ ਨਰਬਦਾ ਦੇ ਕੰਢੇ 'ਕੁਸ਼ ਸਥਲੋ' ਜਾਂ ਦ੍ਵਾਰਿਕਾ ਤਕ ਰਾਜ ਕਾਇਮ ਕੀਤਾ ਅਤੇ ਉਨ੍ਹਾਂ ਦੀ ਸ਼ਾਖ਼ ਮਥੁਰਾ ਅਤੇ ਹਸਤਨਾ ਪੁਰ (ਪੁਰਾਨੀ ਦਿੱਲੀ) ਤੱਕ ਆਈ। ਚਤਰ ਵਰਨ ਵਿਭਾਗ ਜਿਨ੍ਹਾਂ ਜਿਨ੍ਹਾਂ ਰਾਜਿਆਂ ਨੇ ਵਿਵਸਥਾਪੂਰਬਕ ਕੀਤਾ, ਉਨ੍ਹਾਂ ਦੀ ਸ਼ਲਾਘਾ ਆਈ ਹੈ। ਮਹਾਭਾਰਤ ਦੇ ਜੁੱਧ ਤੋਂ ਪਹਿਲੇ ਰਾਜਿਆਂ ਦੀ ਨਾਮਾਵਲੀ ਵਿਚ ਨਿਸਚੇ ਪੂਰਬਕ ਸਚ-ਝੂਠ ਦਾ ਪਤਾ ਨਹੀਂ ਲੱਗ ਸਕਦਾ, ਪਰ ਮਹਾਭਾਰਤ ਤੋਂ ਮਗਰਲੇ ਰਾਜਿਆਂ ਦੇ ਨਾਮ ਹੋਰਨਾਂ ਪੁਰਾਣਿਕ ਗ੍ਰੰਥਾਂ ਨਾਲ ਮਿਲਦੇ ਜੁਲਦੇ ਲਿਖੇ ਹਨ।

ਪੰਜਵਾਂ ਹਿੱਸਾ ਇਸ ਪੁਰਾਣ ਦਾ ਸਾਰਾ ਹੀ ਕ੍ਰਿਸ਼ਨ ਜੀ ਦੀਆਂ ਲੀਲ੍ਹਾਂ ਨਾਲ ਭਰਿਆ ਹੋਇਆ ਹੈ, ਪਰ ਇਸ ਵਿਚ ਅਜੇਹੀਆਂ ਕਥਾਂ ਘਟ

ਹਨ, ਜਿਨ੍ਹਾਂ ਵਿਚ ਉਨ੍ਹਾਂ ਨੂੰ ਮਰਯਾਦਾ ਪੁਰਸ਼ੋਤਮ ਅਵਤਾਰ ਨਾਂ ਕਿਹਾ ਜਾ ਸੱਕੇ। ਜੇਕਰ ਵਿਚਾਰ ਕੀਤਾ ਜਾਏ ਤਾਂ ਨਿਸਚੇ ਹੋ ਜਾਂਦਾ ਹੈ, ਕਿ ਇਸ ਵਿਚ ਜੋ ਕਥਾ ਹੈ, ਓਹ ਸਭ ਤੋਂ ਪਹਿਲੋਂ ਲਿਖੀ ਗਈ ਹੈ, ਹੋਰਨਾਂ ਪੁਰਾਣਾਂ ਵਿਚ ਇਸੇ ਤੋਂ ਲੈਕੇ ਵਧ-ਘਟ ਕਰਕੇ ਲਿਖੀ ਹੋਈ ਜਾਪਦੀ ਹੈ।

ਅੰਤ ਦੇ ਭਾਗ ਵਿਚ 'ਪ੍ਰਲਯ' ਜਗਤ ਦਾ ਪਾਰਬ੍ਰਹਮ ਵਿਚ (ਸਿਲਸਲੇ ਵਾਰ ਧਰਤੀ ਦਾ ਪਾਣੀ ਵਿਚ, ਪਾਣੀ ਦਾ ਅੱਗ ਵਿਚ, ਅੱਗ ਦਾ ਹਵਾ ਵਿਚ, ਹਵਾ ਦਾ ਅਕਾਸ਼ ਵਿਚ ਅਤੇ ਅਕਾਸ਼ ਦਾ ਬ੍ਰਹਮ ਵਿਚ) ਲੈ ਹੋਨ ਦਾ ਵਰਣਨ ਆਇਆ ਹੈ।

ਇਸ ਵਿਚ ਚੰਦ੍ਰ ਗੁਪਤ ਤੋਂ ਲੈਕੇ ਅੰਧ ਕੁਲ ਦੇ ਰਾਜਪੂਤ ਰਾਜਿਆਂ ਤੱਕ ਦਾ ਬ੍ਰਿਤਾਂਤ ਹੈ ਅਤੇ ਮੁਸਲਮਾਨਾਂ ਦਾ ਦੇਸ ਵਿਚ ਆ ਜਾਣ ਦਾ ਭੀ ਥੋੜਾ ਜੇਹਾ ਕਥਨ ਹੈ, ਜਿਸ ਤੋਂ ਅਨੁਮਾਨ ਹੋ ਸਕਦਾ ਹੈ ਕਿ ਮੁਸਲਮਾਨਾਂ ਦੇ ਹੱਲਿਆਂ ਦਾ ਅਰੰਭ ਇਸ ਗ੍ਰੰਥ ਦੇ ਬਣਨ ਤੋਂ ਪਹਿਲਾਂ ਹੀ ਹੋ ਗਿਆ ਸੀ। ਮਹਾਭਾਰਤ ਦੇ ਜੁੱਧ ਤੋਂ ੪੧੪੬ ਵਰ੍ਹੇ ਮਗਰੋਂ ਤਕ ਜੋ ਰਾਜੇ ਹੋਏ ਹਨ, ਉਨ੍ਹਾਂ ਦੇ ਨਾਮ ਇਸ ਵਿਚ ਆਏ ਹਨ। ਏਹ ਯੁਧਿਸ਼ਟਰ ਦੇ ਸੰਮਤ ਅਨੁਸਾਰ ਗਿਣਤੀ ਮਲੂਮ ਹੁੰਦੀ ਹੈ, ਜਿਸ ਤੋਂ ਸਿਧ ਹੁੰਦਾ ਹੈ ਕਿ ਕਲਿਜੁਗ ਦੇ ੪੦੦੦ ਸੰਮਤ ਦੇ ਲਗ ਭਗ ਏਹ ਗ੍ਰੰਥ ਲਿਖਿਆ ਗਿਆ ਹੈ। ਵਿਲਸਨ ਸਾਹਿਬ ਸੰਨ ੧੦੪੫ ਈ: ਜਾਂ ੧੦੯੧ ਬਿਕ੍ਰਮੀ ਵਿਚ ਇਸਦਾ ਲਿਖਿਆ ਜਾਣਾ ਮੰਨਦੇ ਹਨ।

## [੩] ਸ਼ਿਵ ਪੁਰਾਣ ਵਿਓਰਾ।

(੩) ਵਾਯੂ ਪੁਰਾਣ—ਇਸ ਪੁਰਾਣ ਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੨੪੦੦੦ ਲਿਖੀ ਹੈ, ਜੈਸਾ ਕਿ—

"ਸ੍ਵੇਤ ਕਲਪ ਪ੍ਰਸੰਗੇਨ ਧਰਮਾਨ੍ਵਾਯੁਰਿਹਾ ਬ੍ਰਵੀਤ੍ ॥
ਯਤ੍ਰੂ ਤਦ੍ਵਾਵੀਯੰ ਸਜਾਦ੍ਰ੍ ਮਾਤਾਤਯ ਸੰਯੁਤਮ੍ ॥
ਚਤੁਰ ਵਿੰਸ਼ਤਿ ਸਹਸ੍ਰਾਣਿ ਪੁਰਾਣੰ ਤਦਿਹੋਚਯਤੇ ॥

ਵਾਯੂ ਪੁਰਾਣ ਨੂੰ ਸੂਤ ਜੀ ਨੇ ਨੈਮਿਖ ਬਨ ਵਿਚ ਸਨਾਤਨ ਕਥਾ (ਜੋ ਵਾਯੂ ਦੇਵਤਾ ਨੇ ਸੁਣਾਈਆਂ ਸਨ) ਰਿਖੀਆਂ ਨੂੰ ਸੁਣਾਉਂਦੇ ਹਨ। ਇਸਦੇ [illegible]

(੧) ਪ੍ਰਕ੍ਰਿਯਾ, (੨) ਉਪੋਦਘਾਤ, (੩) ਅਨੁਖੰਗ, (੪) ਉਪ-ਸੰਹਾਰ। ਇਨ੍ਹਾਂ ਤੋਂ ਪਹਿਲੇ ਮਹਾ ਭਾਰਤ ਅਤੇ ਰਾਮਾਇਣ ਦੇ ਅਨੁਸਾਰ ਇਕ ਸੂਚੀ ਪੱਤ੍ਰ ਹੈ। ਪਹਿਲੇ ਪਾਦ ਵਿਚ ਤਾਂ ਸ੍ਰਿਸਟੀ ਦੀ ਉਤਪਤੀ ਤੱਤ੍ਵਾਂ ਦੇ ਕ੍ਰਮ ਤੋਂ ਵਿਸ਼ਨੁ ਪੁਰਾਣ ਦੇ ਅਨੁਸਾਰ ਹੀ ਕਥਨ ਕੀਤੀ ਹੈ।

ਦੂਜੇ ਪਾਦ ਵਿਚ ੩੩ ਕਲਪਾਂ ਦਾ ਬ੍ਰਿਤਾਂਤ ਕਹਿਕੇ ਅੰਤ ਵਿਚ 'ਸ੍ਵੇਤ ਕਲਪ' ਦੀ ਕਥਾ ਹੈ, ਜਿਸ ਵਿਚ ਸ਼ਿਵਜੀ ਦੇ ਸਰੀਰ ਦਾ ਰੰਗ ਸ੍ਵੇਤ ਹੋਣ ਕਰਕੇ ਇਸਦਾ ਨਾਮ ਭੀ 'ਸ੍ਵੇਤ ਕਲਪ' ਹੈ। ਪਹਿਲੇ ਛੇ ਮਨ੍ਵੰ-ਤਰਾਂ ਦਾ ਵਰਣਨ ਅਤੇ ਰਿਖੀਆਂ ਦੀ ਬੰਸਾਵਲੀ ਵਡੇ ਵਿਸਥਾਰ ਨਾਲ ਲਿਖੀ ਹੈ, ਵੈਦਿਕ ਰਿਸ਼ੀਆਂ ਦੀ ਕਥਾ ਇਸ ਵਿਚ ਵੇਖਣ ਦੇ ਯੋਗ ਹੈ।

ਤੀਜੇ ਪਾਦ ਵਿਚ ਸਪਤ ਰਿਖੀਆਂ ਦੀ ਸੰਤਾਨ ਅਤੇ ਦੱਖ ਪ੍ਰਜਾ-ਪਤਿ ਦੀਆਂ ਧੀਆਂ ਤੋਂ ਸ੍ਰਿਸਟੀ ਦੇ ਵਖੋ ਵਖਰੇ ਜੀਵਾਂ ਦੀ ਉਤਪਤੀ ਦਾ ਵਰਣਨ ਹੈ। ਪਿਤ੍ਰ, ਤੀਰਥ ਤੇ ਸ੍ਰਾਧ ਦਾ ਵਿਸਥਾਰ ਨਾਲ ਵਰਣਨ ਕਰਕੇ ਸੂਰਜ ਬੰਸੀ ਤੇ ਚੰਦ੍ਰ ਬੰਸੀ ਰਾਜਿਆਂ ਦੀ ਬੰਸਾਵਲੀ, ਅਤੇ ਉਨ੍ਹਾਂ ਦੇ ਰਾਜ ਕਰਨ ਦੇ ਸਮੇ ਦਾ ਨਿਰਣੈ ਕੀਤਾ ਹੈ। ਫਿਰ ਕਲਜੁਗੀ ਰਾਜਿਆਂ ਦਾ ਪ੍ਰਸੰਗ ਭੀ ਵਿਸ਼ਨੁ ਪੁਰਾਣ ਦੇ ਅਨੁਸਾਰ ਹੈ, ਰਿਖੀਆਂ ਦੀ ਬੰਸਾਵਲੀ ਵਿਚ ਥੋੜਾ ਜੇਹਾ ਫ਼ਰਕ ਹੈ।

ਚੌਥੇ ਪਾਦ ਵਿਚ ਅੱਗੇ ਔਣ ਵਾਲੇ ਮਨ੍ਵੰਤਰਾਂ ਦਾ ਪ੍ਰਸੰਗ ਹੈ ਅਤੇ ਯੋਗਾਭਿਆਸ ਤੇ ਸ਼ਿਵਪੁਰੀ ਦੀ ਮਹਿੰਮਾ ਦੇ ਅੰਤ ਵਿਚ 'ਵਾਯੁ ਪੁਰਾਣ' ਦੇ ਅਧਯਾਵਾਂ ਦੀ 'ਬ੍ਰਹਮਾਂ' ਤੋਂ 'ਵਾਯੂ' ਤਕ ਅਤੇ 'ਬ੍ਰਹਸਪਤਿ' ਤੋਂ 'ਵਯਾਸ' ਤਕ, ਗੁਰ ਪ੍ਰਨਾਲੀ ਲਿਖੀ ਹੈ, ਪਰ ਇਨ੍ਹਾਂ ਚਾਰ ਪਾਦਾਂ ਦੇ ਅੰਤ ਵਿਚ ਇਸਦਾ "ਪੂਰਬਾਰਧ ਸਮਾਪਤੰ" ਕਰਕੇ ਲਿਖਿਆ ਹੈ, ਇਸਤੋਂ ਅਨੁਮਾਨ ਹੋ ਸਕਦਾ ਹੈ, ਜੋ ਇਸਦੇ ਚਾਰ ਪਾਦ ਹੋਰ ਹਨ, ਜੋ ਮਿਲਦੇ ਨਹੀਂ ਹਨ। ਏਹ ਪੁਸਤਕ ਬਾਰਾਂ ਹਜ਼ਾਰ ਸਲੋਕ ਦਾ ਦੱਖਣ ਵਿਚੋਂ ਮਿਲਿਆ ਸੀ, ਜੋ ੧੫੪੦ ਸੰਮਤ ਦਾ ਲਿਖਿਆ ਹੋਇਆ ਹੈ ਅਤੇ ਮਹਾਰਾਜਾ 'ਬੜੋਦਾ' ਨੇ ਸਰਕਾਰ ਦੀ ਭੇਟ ਕੀਤਾ ਸੀ। ਭਾਗਵਤ ਵਿਚ ਇਸੇ ਵਾਯੂ ਪੁਰਾਣ ਦਾ ਨਾਮ 'ਸ਼ੈਵ' ਕਰਕੇ ਭੀ ਲਿਖਿਆ ਹੈ, ਪਰ 'ਰੇਵਾ ਮਹਾਤਮ' ਵਿਚ ਇਸਦਾ ਨਾਮ 'ਸ਼ਿਵ ਪੁਰਾਣ' ਕਰਕੇ ਭੀ ਲਿਖਿਆ ਹੈ, ਕੁਛ ਵੀ ਹੋਵੇ। 'ਸ਼ਿਵ' ਨਾਮ ਦਾ ਇਕ 'ਉਪ ਪੁਰਾਣ' ਇਸ ਤੋਂ ਵੱਖਰਾ ਹੈ, ਜੋ ੭੦੦੦ ਸਲੋਕ

ਦਾ ਹੈ। ਇਸੇ ਰੇਵਾ ਮਹਾਤਮ ਦੇ ਲਿਖੇ ਮੂਜਬ ਕਿਸੇ ੨ ਭਗਤ-ਮਾਲ ਵਿਚ ਭੀ 'ਵਾਯੂ' ਦੀ ਜਗ੍ਹਾਂ ਤੇ ਸ਼ਿਵ ਨਾਮ ਲਿਖਿਆ ਹੋਇਆ ਹੈ।

## [੪] ਲਿੰਗ ਪੁਰਾਣ ਵਿਓਰਾ।

(੪) ਲਿੰਗ ਪੁਰਾਣ—ਇਸ ਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੧੧੦੦੦ ਲਿਖੀ ਹੈ। ਵਕਤਾ ਬ੍ਰਹਮਾ ਹੈ, 'ਲਿੰਗ' ਓਅੰਕਾਰ ਦਾ ਸ੍ਵਰੂਪ ਹੈ ਅਤੇ ਉਸ ਕਰਕੇ ਵੇਦ ਆਦਿਕਾਂ ਦਾ ਉਦਭਵ ਵਿਸ਼ਨੁ ਦੇ ਅਸ-ਥਾਨ ਵਿਚ ਕਥਨ ਕੀਤਾ ਗਿਆ ਹੈ ਅਤੇ ਸ਼ਿਵਜੀ ਨੂੰ ਬ੍ਰਹਮਾ ਤੇ ਵਿਸ਼ਨੂੰ ਦੋਹਾਂ ਦਾ ਅਧਿਸ਼੍ਹਾਨ ਮੰਨਿਆ ਗਿਆ ਹੈ। ਹੋਰ ਕੋਈ ਭੇਦ ਸ੍ਰਿਸ਼ਟੀ ਦੀ ਉਤਪਤੀ ਵਿਚ ਵੈਸ਼ਨਵ ਪੁਰਾਣਾਂ ਨਾਲੋਂ ਨਹੀਂ ਕੀਤਾ ਗਿਆ। ਸ਼ਿਵਜੀ ਦੇ ਅਠਾਈ ਅਵਤਾਰਾਂ ਦਾ ਵਰਣਨ ਸ਼ਿਵਜੀ ਦੀ ਆਪਣੀ ਜ਼ੁਬਾਨੀ ਹੋਇਆ ਹੈ।

ਇਹ ਇਕ ਸੰਪ੍ਰਦਾਇਕ ਪੁਰਾਣ ਹੈ, ਕਿਉਂਕਿ ਜੇਹਾ ਵਿਸ਼ਨੁ ਦੇ ਉਪਾਸ਼ਕ ਅੰਬ੍ਰੀਕ ਰਾਜ ਰਿਖਿ ਦੀ ਰਖ੍ਯਾ ਵਿਸ਼ਨੁ ਮਹਾਰਾਜ ਵੈਸ਼ਨਵ ਪੁਰਾਣਾਨੁਸਾਰ ਕਰਦੇ ਲਿਖੇ ਗਏ ਹਨ, ਤੇਹਾ ਹੀ ਇਸ ਵਿਚ ਦਧੀਚਿ ਰਿਖਿ ਦੀ ਰਖ੍ਯਾ ਉਸਦੇ ਉਪਾਸ੍ਯ ਦੇਵ ਸ਼ਿਵਜੀ ਦਾ ਕਰਨਾ ਇਸ ਪੁਰਾਣ ਵਿਚ ਲਿਖਿਆ ਹੈ। ਪਹਿਲੇ ਤਾਂ ਪਦਮ ਕਲਪ ਦੀ ਸ੍ਰਿਸਟੀ ਦੀ ਉਤਪਤੀ ਦਾ ਪ੍ਰਕਰਣ ਆਇਆ ਹੈ, ਫੇਰ ਰਾਜਿਆਂ ਦੀ ਬੰਸਾਵਲੀ ਵੈਵਸ੍ਵਤ ਮਨ੍ਵੰਤਰ ਦੀ, ਸ੍ਰੀ ਕ੍ਰਿਸ਼ਨ ਜੀ ਦੇ ਸਮੇਂ ਤਕ ਵਿਖਾਈ ਗਈ ਹੈ। ਲਿੰਗਾਂ ਤੂੰ ਆਤ-ਮਿਕ ਅਤੇ ਗੁਹ੍ਯ ਅਰਥ ਤਾਂਤ੍ਰਿਕਾਂ ਨੇ ਅੰਤਰ ਅਤੇ ਬਾਹ੍ਯ ਅਰਥ ਯੋਗ ਅਭਿਆਸ ਦੀ ਰੀਤੀ ਨਾਲ ਵਿਖਾਇਆ ਹੈ। ਇਸਦੇ ਬਹੁਤ ਸਾਰੇ ਹਿੱਸੇ ਵਿਚ ਭਗਤਿ ਅਤੇ ਯੋਗ ਨੂੰ ਵਡੀ ਸੁੰਦਰ ਰੀਤਿ ਨਾਲ ਵਰਣਨ ਕੀਤਾ ਹੈ। ਕਥਾ ਅਤੇ ਪੂਜਾ ਦੀਆਂ ਰੀਤੀਆਂ ਭੀ ਬਹੁਤ ਹਨ।

## [੫] ਪਦਮ ਪੁਰਾਣ ਵਿਓਰਾ।

(੫) ਪਦਮ ਪੁਰਾਣ—ਇਸਦੇ ਖੰਡ ਪੰਜ ਹਨ, ਜਿਨ੍ਹਾਂ ਦੇ ਨਾਮ ਸ੍ਰਿਸ੍ਰਿ ਖੰਡ, ਭੂਮਿ ਖੰਡ, ਸ੍ਵਰਗ ਖੰਡ, ਪਤਾਲ ਖੰਣ ਅਤੇ ਉਤਰ ਖੰਡ ਹਨ। ਇਸ ਵਿਚ ਉਸ ਵੇਲੇ ਦਾ ਬ੍ਰਿਤਾਂਤ ਹੈ, ਜਦੋਂ ਜਗਤ 'ਪਦਮ' ਰੂਪ

ਸੀ। ਸੋਨੇ ਦਾ ਸਮਾ ਇਸ ਲਈ ਕਿਹਾ ਜਾਂਦਾ ਹੈ ਕਿ ਸੋਨੇ ਦੀ ਤਰ੍ਹਾਂ ਅਮੋਲਕ ਤੇ ਸੁਛ ਬ੍ਰਿਤੀਆਂ ਲੋਕਾਂ ਦੀਆਂ ਸਨ। ਅੰਗ੍ਰੇਜ਼ੀ ਵਿਚ ਜਿਸਨੂੰ 'ਗੋਲਡਨ ਏਜ਼' ਅਰਥਾਤ ਸਤਜੁਗ ਕਿਹਾ ਜਾਂਦਾ ਹੈ।

ਇਸਦੇ ਜੋ ਪੰਜ ਖੰਡ ਹਨ, ਉਨ੍ਹਾਂ ਦੇ ਨਾਮਾਂ ਤੋਂ ਉਨ੍ਹਾਂ ਦੇ ਪ੍ਰਕਰਣਾਂ ਦਾ ਪੂਰਾ ੨ ਗਿਆਨ ਨਹੀਂ ਹੁੰਦਾ, ਕਿਉਂਕਿ :-

(ੳ) ਸ੍ਰਿਸ੍ਰਿ ਖੰਡ—ਵਿਚ ਸ੍ਰਿਸਟਿ ਦੀ ਉਤਪਤੀ ਤਾਂ ਥੋੜੀ ਜੇਹੀ ਜਗ੍ਹਾਂ ਵਿਚ ਵਿਸਨੁ ਪੁਰਾਣ ਦੇ ਅਨੁਸਾਰ ਹੀ ਵਰਣਨ ਹੋਕੇ ਖ਼ਤਮ ਹੋ ਜਾਂਦੀ ਹੈ। ਕਥਾ ਨੂੰ ਉਗ੍ਰਸ਼੍ਰਵਾ ਨਾਮ ਦੇ ਰਿਖੀ ਸੂਤ-ਰੋਮ ਹਰਖ ਦੇ ਪੁਤ੍ਰ ਨੇ ਨੈਮਿਖ ਬਨ ਵਿਚ (ਜੋ ਭੀਸ਼ਮ ਨੇ ਪੁਲਸਤ ਤੋਂ ਸੁਣੀ ਅਤੇ ਪੁਲਸਤ ਨੇ ਬ੍ਰਹਮਾਂ ਤੋਂ ਸੁਣੀ ਸੀ) ਰਿਖੀਆਂ ਨੂੰ ਸੁਣਾਈ ਹੈ, ਬਹੁਤ ਹਿੱਸਾ ਪੁਸ਼ਕਰ ਰਾਜ ਦੀ ਯਾਤ੍ਰਾ ਦਾ ਵਰਣਨ ਹੈ।

[ਅ] ਭੂਮਿ ਖੰਡ—ਵਿਚ ਗੁਰੂ, ਪਿਤਾ, ਇਸਤ੍ਰੀ ਅਤੇ ਤੀਰਥ ਵਰਣਨ ਕਰਕੇ ਯਾਤ੍ਰਾ ਦੇ ਫਲ ਨੂੰ ਅਲੰਕਾਰ ਅਤੇ ਅਨੇਕਾਂ ਕਥਾਂ ਨਾਲ ਭਰਿਆ ਹੋਇਆ ਹੈ, ਜਿਸ ਕਰਕੇ ਮਾਂ-ਪਿਉ ਤੇ ਗੁਰੂ ਦੀ ਸੇਵਾ ਅਤੇ ਇਕ ਇਮਤ੍ਰੀ ਸੇਵਨ ਦਾ ਵਿਸ੍ਵਾਸ ਸ੍ਰੋਤਿਆਂ ਨੂੰ ਹੋ ਜਾਵੇ।

(ੲ) ਸ੍ਵਰਗ ਖੰਡ-ਵਿਚ ਰਾਜਿਆਂ ਦੇ ਵੰਸ ਅਤੇ ਜਾਤਿ ਧਰਮ ਤੇ ਹੋਰ ਅਨੇਕ ਕਥਾਂ, ਬੈਕੁੰਠ ਆਦਿਕ ਲੋਕਾਂ ਦੇ ਪ੍ਰਸੰਗ ਨਾਲ ਸੋਭਿਤ ਹੈ। ਰਾਜਿਆਂ ਦੇ ਪ੍ਰਸੰਗ ਕੁਝ ਹੋਰਨਾਂ ਪੁਰਾਣਾਂ ਨਾਲੋਂ ਵਿਲੱਖਣ ਹਨ।

(ਸ) ਪਤਾਲ ਖੰਡ-ਵਿਚ ਨਾਗਾਂ ਦੇ ਦੇਸ ਪਤਾਲ ਦਾ ਕੁਝ ਬ੍ਰਿਤਾਂਤ ਹੈ, ਫਿਰ ਸ਼ੇਸ਼ਨਾਗ ਜੀ ਪੁਲਸਤ ਦੇ ਸਥਾਨ ਤੇ ਵਕਤਾ ਹੋਕੇ ਸ੍ਰੀ ਰਾਮ ਜੀ ਦੀ ਕਥਾ ਅਸ੍ਵਮੇਧ ਤਕ ਸੁਣਾਉਂਦੇ ਹਨ। ਦੁਰਬਾਸਾ ਜੀ ਦੇ ਸ੍ਰਾਪ ਨਾਲ ਇਕ ਬ੍ਰਾਹਮਣ 'ਰਾਮਚੰਦ੍ਰ' ਜੀ ਦੇ ਯੱਗ ਵਿਚ ਅਸ੍ਵ ਦੇ ਸਰੀਰ ਵਿਚ ਆਣਕੇ ਮੁਕਤ ਹੁੰਦਾ ਹੈ। ਅੰਤ ਵਿਚ 'ਸਦਾ ਸ਼ਿਵ' ਤੇ ਪਾਰਬਤੀ ਦਾ ਕ੍ਰਿਸ਼ਨਾ-ਵਤਾਰ ਪੁਰ ਸੰਬਾਦ ਹੈ ਅਤੇ ਸ਼ਿਵ ਭਗਵਾਨ ਪਾਰਬਤੀ ਨੂੰ ਵਿਸ਼ਨੂ ਭਗਤਿ ਦੀ ਮਹਿੰਮਾ ਕਹਿਕੇ ਸੁਣਾਉਂਦੇ ਹਨ।

(ਹ) ਉੱਤਰ ਖੰਡ-ਵਿਚ ਦਲੀਪ ਰਾਜਾ ਦਾ ਵੈਸਿਸ਼ਟ ਨਾਲ ਵੈਸ਼ਨਵ ਮਤਪੁਰ ਮਾਘ ਅਤੇ ਲਛਮੀ-ਨਾਰਾਇਣ ਦੇ ਬ੍ਰਤ ਦਾ ਬ੍ਰਿਤਾਂਤ ਹੈ। ਵਿਸ਼ਨ ਦੇ ਅਵਤਾਰ ਦੀ ਮਹਿੰਮਾ ਅਤੇ ਅਧਿਕਤਾ ਵਿਖਾਈ ਹੈ। ਗੀਤਾ ਦਾ ਮਹਾਤਮ

ਕਾਰਤਿਕ ਮਹਾਤਮ ਅਤੇ ਹੋਰ ਵੈਸ਼ਨਵ ਮਹਾਤਮ ਇਸ ਵਿਚ ਬਹੁਤ ਹਨ। ਨਦੀਆਂ ਵਿਚ 'ਜਲੰਧਰ-ਬ੍ਰਿੰਦਾ' ਦੀ ਕਥਾ ਭੀ ਆਈ ਹੈ। ਇਨ੍ਹਾਂ ਪੰਜਾਂ ਖੰਡਾਂ ਤੋਂ ਮਗਰੋਂ ਇਕ 'ਕ੍ਰਿਯਾ-ਯੋਗ ਸਾਰ' ਨਾਮ ਦਾ ਭਾਗ ਭੀ ਹੈ। ਇਸ ਵਿਚ ਵ੍ਯਾਸ ਜੀ ਦੀ ਕਹੀ ਹੋਈ ਕਥਾ ਨੂੰ ਸੂਤ ਜੀ ਜੈਮਨਿ ਮੁਨੀ ਨੂੰ ਸੁਣਾਉਂਦੇ ਹਨ। ਵਿਸ਼ਨੁ ਜੀ ਦੀ ਭਗਤੀ ਅਤੇ ਸਰੀਰ ਉਤੇ ਚੱਕ੍ਰ-ਆਦਿਕ ਲੁਆਉਨ ਦਾ ਫਲ ਸੰਪ੍ਰਦਾਇਕ ਰੀਤੀ ਅਨੁਸਾਰ ਵਰਣਨ ਕੀਤਾ ਹੋਇਆ ਹੈ।

ਇਸ ਪੁਰਾਣ ਵਿਚ ਜੈਨੀਆਂ ਤੇ ਮੁਸਲਮਾਨਾਂ ਦਾ ਭੀ ਵਰਣਨ ਹੈ, 'ਸ੍ਰੀਰੰਗ' ਤੇ 'ਵੈਕਟਾਦ੍ਰਿ' ਦੇ ਦੱਖਣ ਮੰਦਰਾਂ ਅਤੇ ਹਰੀ ਪੁਰ ਨਗਰ ਦਾ 'ਤੁੰਗਭਦ੍ਰਾ' ਨਦੀ ਉਤੇ ਬਣਨ ਦੀ ਕਥਾ ਭੀ ਆਈ ਹੈ, ਇਸਤੋਂ ਇਸਦੇ ਬਣਨ ਦੇ ਸਮੇ ਦਾ ਅਨੁਮਾਨ ਭੀ ਕੀਤਾ ਜਾ ਸਕਦਾ ਹੈ।

## [੬] ਸਕੰਦ ਪੁਰਾਣ ਵਿਓਰਾ।

(੬) ਸਕੰਦ ਪੁਰਾਣ-ਮਤਸ ਪੁਰਾਣ ਦੇ ਲਿਖੇ ਅਨੁਸਾਰ ਇਸ ਵਿਚ ਤਤ ਪੁਰਖ ਕਲਪ ਦੇ ਬ੍ਰਿਤਾਂਤ ਵਾਲਾ ੮੧੧੦੦ ਸਲੋਕ ਦਾ ਗ੍ਰੰਥ ਹੈ, ਪਰ ਇਹ ਸਾਰਾ ਗ੍ਰੰਥ ਇਕ ਜਗ੍ਹਾਂ ਤੇ ਇਕੱਠਾ ਨਹੀਂ ਮਿਲਦਾ। ਵਖੋ ਵੱਖਰੇ ਹਿੱਸੇ ਇੱਕਠੇ ਕਰ ਲਏ ਜਾਣ ਤਾਂ ਇਨ੍ਹਾਂ ਦੇ ਸਲੋਕ ਮਤਸ ਪੁਰਾਣ ਵਿਚ ਲਿਖੇ ਦੇ ਕਰੀਬ ਹੀ ਹੋ ਜਾਣਗੇ।

ਇਸਦਾ ਇਕ ਹਿੱਸਾ 'ਕਾਸ਼ੀ ਖੰਡ' ਨਾਮ ਦਾ ਬਹੁਤ ਹੀ ਪ੍ਰਸਿੱਧ ਤੇ ਪ੍ਰਚਲਤ ਗ੍ਰੰਥ ਹੈ, ਉਸ ਵਿਚ ਕਾਂਸ਼ੀ ਦੇ ਸਾਰੇ ਮੰਦਰਾਂ ਦਾ ਬ੍ਰਿਤਾਂਤ ਹੈ, ਉਨ੍ਹਾਂ ਦੀ ਪੂਜਾ ਦਾ ਪ੍ਰਕਾਰ ਭੀ ਵਡੀ ਅਚਰਜ ਰੀਤੀ ਨਾਲ ਵਰਣਨ ਕੀਤਾ ਹੈ। ਇਸਦੇ ੧੫੦੦੦ ਸਲੋਕ ਹਨ, ਦਿਵੋਦਾਸ ਕਾਸ਼ੀ ਦੇ ਰਾਜੇ ਦਾ ਅਤੇ ਅਗਸਤ ਮੁਨਿ ਦਾ ਪ੍ਰਸੰਗ ਇਸ ਵਿਚ ਨਵਾਂ ਮਲੂਮ ਹੁੰਦਾ ਹੈ।

ਦੂਜਾ 'ਉਤਕਲ ਖੰਡ' ਜਗਨ ਨਾਥ ਜੀ ਦੇ ਮਹਾਤਮ ਪੁਰ ਹੈ। ਇਸਤੋਂ ਬਿਨਾਂ ਬ੍ਰਹਮੋਤਰ ਖੰਡ, ਰੇਵਾ ਖੰਡ, ਸ਼ਿਵ ਰਹਸ੍ਯ ਖੰਡ, ਹਿਮਾਲਯ ਖੰਡ ਆਦਿਕ ਵਡੇ ਪ੍ਰਸਿਧ ਗ੍ਰੰਥ ਹਨ। ਸੂਤ ਸੰਹਿਤਾ ਵਿਚ ਲਿਖਿਆ ਹੈ, ਕਿ ਸਕੰਦ ਪੁਰਾਣ ਦੇ ਪੰਜ ਸੌ ਖੰਡ ਤੇ ੫੦੦੦੦੦ ਸਲੋਕ ਹਨ, ਪਰ ਹੋਰਨਾਂ ਜਗ੍ਹਾਂ ਤੇ ਇਸ ਪੁਰਾਣ ਦੇ ਸਲੋਕਾਂ ਗਿਣਤੀ ੮੪੦੦੦ ਤੋਂ ਭੀ

ਵਧੀਕ ਲਿਖੀ ਹੈ। ਪਰ ਭਾਗਵਤ ਵਿਚ ਇਸਦੇ ਸਲੋਕਾਂ ਦੀ ਗਿਣਤੀ ੮੧੦੧੦੧ ਇਕਾਸੀ ਹਜ਼ਾਰ ਇਕ ਸੌ ਇਕ ਲਿਖੀ ਹੈ।

# [੭] ਬਾਵਨ ਪੁਰਾਣ ਵਿਓਰਾ।

(੭) ਬਾਵਨ ਪੁਰਾਣ-ਇਸਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੧੦੦੦੦ ਲਿਖੀ ਹੈ ਅਤੇ ਏਹ ਭੀ ਲਿਖਿਆ ਹੈ, ਕਿ ਸ਼ਿਵ ਕਲਪ ਦੇ ਬ੍ਰਿਤਾਂਤ ਵਿਚ ਬਾਵਨ ਅਵਤਾਰ ਦੀ ਮਹਿੰਮਾ ਪੁਰ ਹੀ ਏਹ ਸ਼ਲੋਕ ਹਨ। ਪਰ ਜੋ ਪੁਰਾਣ ਅਜ ਕਲ ਦਰਸ਼ਨ ਦੇਂਦਾ ਹੈ, ਉਸਦੇ ਸੱਤ ਹਜ਼ਾਰ ਸ਼ਲੋਕ ਹਨ। ਨਾਰਦ ਦੇ ਬਹੁਤ ਸਾਰੇ ਪ੍ਰਸ਼ਨ ਲਿੰਗ ਉਪਾਸ਼ਨਾਂ ਉਤੇ ਇਕ ਵੈਸ਼ਨਵ ਪੁਰਾਣ ਵਿਚ ਅਯੋਗ ਜੇਹੇ ਵਿਖਾਈ ਦੇਂਦੇ ਹਨ, ਉਨ੍ਹਾਂ ਦਾ ਵਾਮਨ ਅਵਤਾਰ ਨਾਲ ਕੋਈ ਭੀ ਸਬੰਧ ਨਹੀਂ ਹੈ, ਇਸ ਗ੍ਰੰਥ ਵਿਚ ਤੀਰਥਾਦਿਕਾਂ ਦੇ ਮਹਾਤਮ ਵਡੇ ਵਿਸਥਾਰ ਨਾਲ ਲਿਖੇ ਹਨ। ਕੇਦਾਰ ਨਾਥ ਤੇ ਬਦ੍ਰਿਕਾਸ਼੍ਰਮ ਦਾ ਪ੍ਰਸੰਗ ਭੀ ਇਸ ਵਿਚ ਆਇਆ ਹੈ। ਗੋਦਾਵਰੀ ਤੀਰਥ ਦਾ ਭੀ ਪ੍ਰਸੰਗ ਹੈ, ਪਰ ਰਾਜਾ ਬਲਿ (ਜਿਸ ਵਾਸਤੇ ਬਾਵਨ ਅਵਤਾਰ ਹੋਇਆ ਸੀ) ਦਾ ਪ੍ਰਸੰਗ ਕੋਈ ਵਡੇ ਵਿਸਥਾਰ ਨਾਲ ਨਹੀਂ ਲਿਖਿਆ॥

# [੮] ਮਤਸ ਪੁਰਾਣ ਵਿਓਰਾ।

(੮) ਮਤਸਯ ਪੁਰਾਣ—ਇਸਦੇ ਸਲੋਕਾਂ ਦੀ ਗਿਣਤੀ ਭਾਗਵਤ ਵਿਚ ੧੪੦੦੦ ਲਿਖੀ ਹੋਈ ਹੈ। ਇਸ ਵਿਚ ਵਡੇ ਵਿਸਥਾਰ ਨਾਲ ਮਨੰਤ੍ਰ ਅਤੇ ਰਾਜ ਬੰਸਾਵਲੀ ਵਿਸ਼ਨੁ ਪੁਰਾਣ ਆਦਿਕਾਂ ਦੇ ਅਨੁਸਾਰ ਹੀ ਆਈ ਹੈ। ਵਰਨ ਆਸ਼੍ਰਮਾਂ ਦੇ ਧਰਮ ਦਾ ਭੀ ਬਹੁਤ ਖੁਲਾਸੇ ਨਾਲ ਵਰਣਨ ਆਇਆ ਹੈ ਅਤੇ ਮੱਛ ਅਵਤਾਰ ਦੀ ਭੀ ਸਾਰੀ ਕਥਾ ਆਈ ਹੈ, ਪੁਰਾਣਾਂ ਦਾ ਵਰਣਨ, ਦਾਨ-ਧਰਮ ਵਿਚ ਆਉਂਦਾ ਹੈ, ਦੈਂਤਾਂ ਦਾ ਸੰਘਾਰ, ਪਿਤ੍ਰ ਲੋਕ ਦਾ ਬ੍ਰਿਤਾਂਤ, ਮੂਰਤਾਂ ਬਨਾਉਨ ਦਾ ਵਿਖਯ, ਮੰਦਰ ਬਨਾਉਨ ਦੀ ਬਿਧਿ ਅਤੇ ਅੱਗੇ ਹੋਨ ਵਾਲੇ ਰਾਜਿਆਂ ਦਾ ਬ੍ਰਿਤਾਂਤ ਕੁਝ ਨਵਾਂ ਅਤੇ ਕੁਝ ਹੋਰਨਾਂ ਪੁਰਾਣਾਂ ਜੇਹਾ ਹੀ ਵਰਣਨ ਹੈ॥

## [੯] ਬਰਾਹ ਪੁਰਾਣ ਵਿਓਰਾ।

(੯) ਬਰਾਹ ਪੁਰਾਣ–ਇਸਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੨੪੦੦੦ ਲਿਖੀ ਹੈ, ਪਰ ਜੋ ਵਰਾਹ ਪੁਰਾਣ ਅੱਜ ਕਲ ਮਿਲਦਾ ਹੈ, ਉਸਦੇ ਸਲੋਕ ਦਸ ਹਜ਼ਾਰ ਹਨ। ਇਸ ਪੁਸਤਕ ਵਿਚ ਰਾਜ ਬੰਸਾਵਲੀ ਭੀ ਪੂਰੀ ਨਹੀਂ ਹੈ, ਅਤੇ ਸ਼ਿਵ ਦੁਰਗਾ ਆਦਿਕ ਕਥਾਂ ਦਾ ਵਰਣਨ ਥੋੜਾ ਥੋੜਾ ਮਿਲਦਾ ਹੈ।

## [੧੦] ਅਗਨਿ ਪੁਰਾਣ ਵਿਓਰਾ।

(੧੦) ਅਗਨਿ ਪੁਰਾਣ–ਇਸਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੧੬੦੦੦ ਅਤੇ ਭਾਗਵਤ ਵਿਚ ੧੫੪੦੦ ਲਿਖੀ ਹੈ, ਪਰ ਜੋ ਅਗਨਿ ਪੁਰਾਨ ਅਜ ਕਲ ਦਿਸਦੇ ਹਨ, ਉਨ੍ਹਾਂ ਦੇ ਸਲੋਕਾਂ ਦੀ ਗਿਣਤੀ ੧੨੦੦੦ ਤਕ ਹੈ। ਇਸ ਪੁਰਾਣ ਵਿਚ ਅਨੇਕਾਂ ਵਿਸ਼ਯਾਂ ਉਤੇ ਵੱਡੀਆਂ ੨ ਪ੍ਰਮਾਣਿਕ ਗੱਲਾਂ ਆ ਜਾਂਦੀਆਂ ਹਨ। ਧਰਮ ਸ਼ਾਸਤ੍ਰ, ਰਾਜਨੀਤੀ, ਰਾਜਯ ਪ੍ਰਜਾ ਧਰਮ, ਸੁਸ਼੍ਰਤ ਦੇ ਅਨੁਸਾਰ ਚਕਿਤਸਾ ਸ਼ਾਸਤ੍ਰ, ਪਾਣਿਨੀ ਦੇ ਅਨੁ-ਸਾਰ ਵਯਾਕਰਣ ਅਤੇ ਯੁੱਧ ਦੀ ਸ਼ਸਤ੍ਰ ਵਿਦਯਾ ਵਡੇ ਵਿਸਥਾਰ ਨਾਲ ਲਿਖੀ ਹੈ। ਇਸ ਪੁਰਾਣ ਵਿਚ ਤਾਂਤ੍ਰਿਕ ਵਿਦਯਾ ਦੀ ਦੀਖਯਾ ਦਾ ਵਡੇ ਵਿਸਥਾਰ ਨਾਲ ਪ੍ਰਕਰਣ ਆਇਆ ਹੈ ਅਤੇ ਸ਼ਿਵ ਸਰੂਪ ਤੋਂ ਉਪਦੇਸ਼ ਦੀ ਰੀਤਿ ਗੁਪਤ ਮੰਤ੍ਰਾਂ ਦ੍ਵਾਰੇ ਪ੍ਰਗਟ ਲਿਖ ਦਿੱਤੀ ਹੈ, ਇਸਦੇ ਅੰਤ ਵਿਚ ੬੩ ਵੇਂ ਅਧਯਾ ਅੰਦਰ ਰਾਜਿਆਂ ਦੀ ਬੰਸਾਵਲੀ ਵਿਚ ਬਿਕ੍ਰਮਾਂ ਤਕ ਰਾਜਿਆਂ ਦੇ ਨਾਮ ਆਏ ਹਨ। ਪਰ ਇਹ ਅਧਯਾਯ ਸਾਰੇ ਪੁਰਾਣਾਂ ਵਿਚ ਨਹੀਂ ਮਿਲਦਾ, ਸ੍ਰੀ ਰਾਮ ਚੰਦ੍ਰ ਤੇ ਕ੍ਰਿਸ਼ਨ ਜੀ ਦੀ ਕਥਾ ਭੀ ਇਸ ਵਿਚ ਅਵਤਾਰਾਂ ਦੇ ਬ੍ਰਿਤਾਂਤ ਵਿਚ ਆ ਗਈ ਹੈ। ਤੀਰਥਾਂ ਦੇ ਮਹਾਤਮ ਵਿਚ ਗਯਾ ਜੀ ਦਾ ਭੀ ਮਹਾਤਮ ਲਿਖਿਆ ਹੈ।

## [੧੧] ਕੂਰਮ ਪੁਰਾਣ ਵਿਓਰ।

(੧੧) ਕੂਰਮ ਪੁਰਾਣ–ਇਸਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ਦੋ ਹਜ਼ਾਰ ਅਤੇ ਭਾਗਵਤ ਵਿਚ ੧੭੦੦੦ ਸਤਾਰਾਂ ਹਜ਼ਾਰ ਲਿਖੀ

ਹੈ। ਇਸਦੇ ਪਹਿਲੇ ਭਾਗ ਵਿਚ ਮਨੰਤ੍ਰ ਤੇ ਵਿਸ਼ਨੂ ਦੇ ਅਵਤਾਰ ਅਤੇ ਰਾਜ ਬੰਸਾਵਲੀ ਸ੍ਰੀ ਕ੍ਰਿਸ਼ਨ ਜੀ ਤਕ ਹੈ। ਸ਼ਿਵ ਅਵਤਾਰ ਦਾ ਭੀ ਇਕ ਵਡਾ ਅਧਯਾਯ ਹੈ। ਜੋਗਾਭਯਾਸ ਦੇ ਗੁਰ, ਕਾਸ਼ੀ ਮਹਾਤਮ ਅਤੇ ਸ਼ਕਤੀਆਂ ਦੇ ਜਨਮ ਦੀ ਕਥਾ ਦਾ ਵਰਣਨ ਹੈ।

ਦੂਜੇ ਭਾਗ ਵਿਚ ਕਥਾ ਘਟ ਹੈ, ਪਰ 'ਈਸ਼੍ਵਰ ਗੀਤਾ' ਤੇ 'ਵਯਾਸ ਗੀਤਾ' ਦੋ ਵਡੇ ਸੁੰਦਰ ਗ੍ਰੰਥ ਈਸ਼੍ਵਰ ਉਪਾਸ਼ਨਾ ਅਤੇ ਮੁਕਤੀ ਦੇ ਲਿਖੇ ਹਨ। ਈਸ਼੍ਵਰ ਗੀਤਾ ਵਿਚ ਅਭਯਾਸ ਕਰਕੇ ਮੁਕਤਿ ਦੀ ਪ੍ਰਾਪਤੀ ਸਿੱਧ ਕੀਤੀ ਹੈ ਅਤੇ ਵਯਾਸ ਗੀਤਾ ਵਿਚ ਕਰਮ ਅਤੇ ਸ੍ਰੇਸ਼ਟਾਚਾਰ ਦੀ ਮੀਮਾਂਸਾ ਕੀਤੀ ਹੈ।

ਇਸ ਵਿਚ ਤਾਂਤ੍ਰਿਕ, ਯਾਮਲ, ਅਰਹੰਤ ਅਤੇ ਵਾਮ ਮਾਰਗੀਆਂ ਦੀ ਨਿੰਦਾ ਭੀ ਕੀਤੀ ਹੈ ਅਤੇ ਬਾਹਰਵੇਂ ਅਧਯਾਯ ਵਿਚ ਇਨ੍ਹਾਂ ਦਾ ਖੰਡਨ ਭੀ ਕੀਤਾ ਹੈ।

# (੧੨) ਗਰੁੜ ਪੁਰਾਣ ਵਿਓਰਾ।

(੧੨) ਗਰੁੜ ਪੁਰਾਣ—ਇਸਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੧੯੦੦੦ ਲਿਖੀ ਹੈ ਅਤੇ ਉਥੇ ਏਹ ਭੀ ਦੱਸਿਆ ਹੈ, ਕਿ ਇਹ ਪੁਰਾਣ ਵਿਸ਼ਨ ਭਗਵਾਨ ਜੀ ਨੇ ਗਰੁੜ ਨੂੰ ਸੁਣਾਇਆ ਹੈ।

ਪਰ ਅੱਜ ਕਲ ਜੋ ਗਰੁੜ ਪੁਰਾਣ ਵੇਖਨ ਸੁਣਨ ਵਿਚ ਆਉਂਦੇ ਹਨ, ਉਨ੍ਹਾਂ ਦੇ ਸਲੋਕਾਂ ਦੀ ਗਿਣਤੀ ਸੱਤ ਹਜ਼ਾਰ ਹੈ। ਇਸ ਵਿਚ ਗਰੁੜ ਦੇ ਕਈ ਜਨਮਾਂ ਦਾ ਹਾਲ ਹੈ, ਬ੍ਰਹਮਾ ਨੇ ਇੰਦ੍ਰ ਨੂੰ ਸੁਣਾਇਆ ਹੈ ਅਤੇ ਵਰਤਾਂ ਤੇ ਸੂਰਜ ਦੇ ਤੀਰਥਾਂ ਦਾ ਮਹਾਤਮ ਭਰਿਆ ਪਿਆ ਹੈ। ਤਾਂਤ੍ਰਿਕ ਸਿਖਯਾ ਅਤੇ ਉਪਦੇਸ਼ ਭੀ ਇਸ ਵਿਚ ਆਉਂਦਾ ਹੈ। ਜੋਤਸ਼ ਫਲਾ ਦੇਸ਼, ਹੱਥ ਦੀਆਂ ਰੇਖਾਂ ਦਾ ਉਪਦੇਸ਼, ਮੋਤੀ ਜਵਾਹਰਾਤ ਦਾ ਬ੍ਰਿਤਾਂਤ, ਉਨ੍ਹਾਂ ਦੀ ਜਾਤਿ ਅਤੇ ਫਲ। ਦਵਾਈਆਂ ਦਾ ਵੀਚਾਰ ਅਤੇ ਮ੍ਰਿਤਕ ਦੀ ਕ੍ਰਿਯਾ ਕਰਮ ਦਾ ਵਡੇ ਵਿਸਥਾਰ ਨਾਲ ਵਰਣਨ ਪ੍ਰੇਤ ਕਲਪ ਵਿਚ ਆਇਆ ਹੈ।

ਇਸ ਵਿਚ ਮੋਏ ਪ੍ਰਾਣੀ ਮਗਰੋਂ ਭੱਦਨ ਕਰਾਉਨ ਪੁਰ ਬਹੁਤਾ ਜ਼ੋਰ ਦਿੱਤਾ ਹੈ, ਕਿ "ਜੋ ਪੁਤ੍ਰ ਮਾਂ ਪਿਉ ਦੇ ਮਰਣ ਪੁਰ ਭੱਦਨ ਨਹੀਂ ਕਰਾਉਂਦਾ, ਉਹ ਮਾਪਿਆਂ ਦਾ ਕਰਜ਼ਾਈ ਹੈ"। ਆਦਿਕ।

# [੧੩] ਨਾਰਦੀਯ ਪੁਰਾਣ ਵਿਓਰਾ।

(੧੩) ਨਾਰਦੀਯ ਪੁਰਾਣ–ਇਸਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ 'ਪੰਚ ਵਿੰਸ਼ਤਿ ਸਹਸ੍ਰਾਣਿ ਨਾਰਦੀਯੰ ਤਦੁਚ੍ਯਤੇ' ੨੫੦੦੦ ਲਿਖੀ ਹੈ, ਪਰ ਅੱਜ ਕਲ ਕਿਤੇ ਇਸਦੇ ਦਰਸ਼ਨ ਨਹੀਂ ਹੁੰਦੇ ਅਤੇ ਇਸਦੇ ਪ੍ਰਮਾਣ 'ਰੁਕਮਾਂਗਦ ਚਰਿਤ੍ਰ' (ਜੋ ਉਸੇ ਵਿਚੋਂ ਨਿਕਲਿਆ ਹੋਇਆ ਹੈ) ਵਿਚ ਵੇਖੇ ਜਾਂਦੇ ਹਨ।

ਬ੍ਰਹਤ ਨਾਰਦੀਯ ਨਾਮ ਦਾ ਇਕ ਪੁਰਾਣ ਅੱਜ ਕਲ ਪ੍ਰਚਲਤ ਹੈ, ਜਿਸਦੇ ਸਲੋਕ ੩੫੦੦ ਹਨ। ਏਹ ਭੀ ਨੈਮਿਖ ਬਨ ਵਿਚ ਗੋਮਤੀ ਦੇ ਕੰਢੇ ਤੇ ਨਾਰਦ ਜੀ ਨੇ ਰਿਖੀਆਂ ਨੂੰ ਸੁਣਾਇਆ ਸੀ। ਸੂਤ ਜੀ, ਓਹੀ ਕਥਾ–ਜੋ ਨਾਰਦ ਜੀ ਨੇ ਸੰਤ ਕੁਮਾਰ ਆਦਿਕਾਂ ਨੂੰ ਸੁਣਾਈ ਸੀ–ਸੌਨਕ ਆਦਿਕਾਂ ਨੂੰ ਸੁਣਾਉਂਦੇ ਹਨ।

ਇਸਦੇ ਪਹਿਲੇ ਭਾਗ ਵਿਚ ਧ੍ਰੂ ਤੇ ਪ੍ਰਹਿਲਾਦ ਦੀ ਕਥਾ ਵਿਸ਼ਨੂ ਪੁਰਾਣ ਦੇ ਅਨੁਸਾਰ ਹੀ ਹੈ। ਦੂਜੇ ਭਾਗ ਵਿਚ ਰੁਕਮਾਂਗਦ ਦੀ ਕੰਨਿਆਂ 'ਮੋਹਨੀ' ਦੀ ਕਥਾ ਹੈ, ਜਿਸ ਵਿਚ ਰਾਜੇ ਦੀ ਲੜਕੀ ਨੇ ਇਕਾਦਸੀ ਵਰਤ ਨਾਂ ਛੱਡਿਆ ਅਤੇ ਅਪਨੇ ਪਤੀ ਨੂੰ ਮਰ ਜਾਣ ਦਿੱਤਾ। ਵਿਸ਼ਨੂ ਭਗਤੀ ਦੇ ਬਹੁਤ ਸਾਰੇ ਸਲੋਕ ਹਨ। ਅੰਤ ਵਿਚ ਲਿਖਿਆ ਹੈ, ਕਿ ਗੋ ਹਤਿਆ ਕਰਨ ਵਾਲੇ ਦੇ ਸਾਹਮਣੇ ਇਸਦਾ ਪਾਠ ਨਹੀਂ ਕਰਨਾ ਚਾਹੀਦਾ ਅਤੇ ਵੇਦ ਨਿੰਦਕ ਨੂੰ ਇਸਦਾ ਸੁਣਨਾ ਯੋਗ ਨਹੀਂ ਹੈ।

# (੧੪) ਭਵਿਸ਼ਤ ਪੁਰਾਣ ਵਿਓਰਾ।

(੧੪) ਭਵਿਸ਼ਤ ਪੁਰਾਣ–ਇਸਦੇ ਸਲੋਕਾਂ ਦੀ ਗਿਣਤੀ 'ਚਤੁਰ ਦਸ ਸਹਸ੍ਰਾਣਿ ਤਥਾ ਪੰਚ ਸ਼ਤਾਨਿ ਚ॥ ਭਵਿਖ੍ਯ ਚਰਿਤ ਪ੍ਰਾਯੰ ਭਵਿਖ੍ਯੰ ਤਾਦ ਹੋਚ੍ਯਤੇ' ਮਤਮ ਪੁਰਾਣ ਵਿਚ ੧੪੫੦੦ ਲਿਖੀ ਹੈ। ਪਰ ਜੋ ਪਰ ਜੋ ਭਵਿਸ਼ਤ ਪੁਰਾਣ ਅੱਜ ਕਲ ਮਿਲਦੇ ਹਨ, ਉਨ੍ਹਾਂ ਵਿਚ ਸੱਤ-ਸੱਤ ਹਜ਼ਾਰ ਸ਼ਲੋਕ ਹਨ। ਇਕ ਸੌ ਛੱਬੀ ੧੨੬ ਅਧ੍ਯਾਵਾਂ ਦਾ ਜੋ ਪੁਰਾਣ ਇਸਨਾਮ ਦਾ ਮਿਲਦਾ ਹੈ, ਉਸ ਵਿਚ ਸੁਮੰਤ ਰਿਖੀ ਸਤਾਨੀਕ ਰਾਜੇ ਨੂੰ (ਜੋ ਪਾਂਡਵਾਂ ਦੀ ਸੰਤਾਨ ਵਿਚੋਂ ਸੀ) ਕਥਾ ਸੁਣਾਉਂਦਾ ਹੈ, ਜੇਹੀ ਕਿ

ਉਸਨੇ ਸ੍ਵਯੰਭੂ ਮਨੁ ਤੋਂ ਸੁਣੀ ਸੀ। ਇਸ ਪੁਰਾਣ ਵਿਚ ਦਸ ਸੰਸ-ਕਾਰ, ਸੰਧਯਾ ਕਰਨ ਦੀ ਰੀਤੀ, ਗੁਰ ਭਗਤਿ, ਵਰਣਾਸ਼੍ਰਮ ਧਰਮ, ਚੰਦ੍ਰਾਯਣ ਵਰਤ ਆਦਿਕਾਂ ਦੇ ਬ੍ਰਿਤਾਂਤ ਹਨ। ਕ੍ਰਿਸ਼ਨ ਜੀ ਦਾ ਆਪਨੇ ਪੁੱਤ੍ਰ 'ਸਾਂਬ' ਦੇ ਨਾਲ [ਜੋ ਦੁਰਬਾਸਾ ਜੀ ਦੇ ਸ੍ਰਾਪ ਨਾਲ ਕੋੜ੍ਹਾ ਹੋ ਗਿਆ ਸੀ] ਸੂਰਜ ਉਪਾਸ਼ਨਾ ਦੇ ਬ੍ਰਿਤਾਂਤ ਦਾ ਸੰਬਾਦ ਵਡੇ ਵਿਸਥਾਰ ਨਾਲ ਆਇਆ ਹੈ ਅਤੇ ਸ਼ਾਕ ਦ੍ਵੀਪ ਦੇ ਸੂਰਜ ਉਪਾਸ਼ਕਾਂ ਦਾ 'ਮਾਘ' ਨਾਮ ਕਰਕੇ ਵਰਣਨ ਹੈ।

ਇਸਦੇ ੩੩ਵੇਂ ਅਧਯਾਯ ਵਿਚ ਜਨਕ ਜੀ ਦੇ ਪ੍ਰਸ਼ਨ ਉਤੇ, ਬ੍ਰਹਮਾਂ ਜੀ ਦੇ ਉੱਤਰ ਦ੍ਵਾਰਾ, ਅੰਙ੍ਰੀਕ ਤੇ ਵਿਸ਼ਨੁ ਜੀ ਦੇ ਸੰਬਾਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਣ ਦਾ ਭੀ ਕਥਨ ਹੈ, ਜੋ ਵਿਚਾਰਨ ਦੇ ਯੋਗ ਹੈ, ਜੇਹਾ ਕਿ :–

"ਕਲੌ ਪ੍ਰਾਪਤੇ ਤਦਾ ਲੋਕੋ ਦੁਰਾਚਾਰ ਰਤੋ ਭਵੇਤ੍ ॥
ਤਦਾ ਨਾਮਾਵਤਾਰੋ ਮੇ ਪਾਂ ਚਾਲੇਹਿ ਭਵਿਖ੍ਯਤਿ ॥ ੯ ॥
ਕਲਿ ਦੂਖ਼ਿਤ ਪ੍ਰਾਤਿਰਯਾ ਲੋਕਸ੍ਯੋਧੋਰ ਹੇਤਵੇ ॥
ਖ੍ਯਤ੍ਰਿਯਾਣਾ ਕੁਲੇ ਸ਼ੁੱਧੇ ਨਾਨਕੇਤਿ ਸ ਨਾਮਤ: ॥ ੧੦ ॥
ਅਸ਼ਿ ਧਾਣਾ ਗੁਰੁਰ ਭੂਤ੍ਰਾ ਵਖ੍ਯੇ ਸਿੰਧਿ ਸ੍ਵਯੰ ਨ੍ਰਿਣਾਮ੍ ॥
ਸ਼ਿਖ੍ਯ: ਪ੍ਰਾਪ੍ਨੋਤਿ ਪਦਵੀ ਮਮ ਧਯਾਨ ਪਰਾਯਣ: ॥ ੧੧ ॥

# [੧੫] ਬ੍ਰਹਮ ਵੈਵਰਤ ਪੁਰਾਣ ਵਿਓਰਾ।

[੧੫] ਬ੍ਰਹਮ ਵੈਵਰਤ ਪੁਰਾਣ–ਦੀ ਬਾਬਤ ਮਤਸ ਪੁਰਾਣ ਵਿਚ ਲਿਖਿਆ ਹੈ ਕਿ 'ਸਾਵਰਣਿ' ਨੇ 'ਨਾਰਦ' ਪ੍ਰਤਿ 'ਰਥੰਤਰ' ਕਲਪ ਦੇ ਸ੍ਰੀ ਕ੍ਰਿਸ਼ਨ ਜੀ ਦਾ ਮਹੱਤ ਵਰਣਨ ਕੀਤਾ ਹੈ ਅਤੇ 'ਬ੍ਰਹਮ-ਵਰਾਹ' ਦੀ ਕਥਾ ਇਸ ਵਿਚ ਆਈ ਹੈ। ਇਸਦੇ ਸਲੋਕਾਂ ਦੀ ਗਿਣਤੀ ੧੮੦੦੦ ਹੈ। ਪਰ ਜੇਹੜਾ ਪੁਰਾਣ ਅੱਜ ਕਲ ਮਿਲਦਾ ਹੈ, ਓਹ ਸਾਵਰਣਿ ਦਾ ਕਿਹਾ ਹੋਯਾ ਸਿੱਧ ਨਹੀਂ ਹੁੰਦਾ, ਕਿਉਂਕਿ ਨਾਰਾਇਣ ਨਾਰਦ ਪ੍ਰਤਿ ਅਤੇ ਨਾਰਦ ਜੀ ਵਯਾਸ ਨੂੰ ਸੁਣਾਉਂਦੇ ਹਨ। ਅੱਗੇ ਸੂਤ ਜੀ ਉਸੇ ਅਨਸਾਰ ਨੈਮਿਖ ਬਨ ਵਿਚ ਰਿਖੀਆਂ ਨੂੰ ਸੁਣਾਉਂਦੇ ਹਨ। ਇਸਦੇ ਚਾਰ ਖੰਡ–ਬ੍ਰਹਮਾਂ, ਪ੍ਰਕ੍ਰਿਤ, ਗਣੇਸ਼ ਅਤੇ ਕ੍ਰਿਸ਼ਨ ਜਨਮ ਨਾਮ ਕਰਕੇ ਹਨ। ਜੋ ਆਪੋ ਆਪਣੇ ਵਿਸ਼ਯ ਵਰਣਨ ਕਰਦੇ ਹਨ। ਰਥੰਤਰ ਕਲਪ ਤੇ ਵਰਾਹ ਅਵਤਾਰ ਦਾ ਕਥਨ

[ਮਤਸ ਪੁਰਾਣ ਦੇ ਕਹੇ ਮੁਜਬ] ਕਿਤੇ ਭੀ ਨਹੀਂ ਆਇਆ। ਇਸ ਵਿਚ ਰਾਧਿਕਾਂ ਆਦਿਕ ਗੋਪੀਆਂ ਦਾ ਬਿੰਦ੍ਰਾਬਨ ਆਦਿਕ ਵਿਵਹਾਰ ਦਾ ਵਿਸਥਾਰ ਨਾਲ ਵਰਨਨ ਆਇਆ ਹੈ, ਜੋ ਭਾਗਵਤ ਅਤੇ ਵਿਸ਼ਨ ਪੁਰਾਣ ਵਿਚ ਨਹੀਂ ਹੈ।

## (੧੬) ਮਾਰਕੰਡੇਯ ਪੁਰਾਣ ਵਿਓਰਾ।

(੧੬) ਮਾਰਕੰਡੇਯ ਪੁਰਾਣ—ਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੯੦੦੦ ਹਜ਼ਾਰ ਲਿਖੀ ਹੈ। ਹੋਰਨਾਂ ਪੁਰਾਣਾਂ ਵਾਂਗੂ ਜੈਮਿਨਿ ਜੀ ਨੂੰ ਸਮੋਕ ਰਿਖੀ ਦੇ ਪਾਲੇ ਤੇ ਵੇਦਾਦਿ ਪੜ੍ਹਾਏ ਹੋਏ ਪੰਛੀ ਕੁਰੁਖੇਤ੍ਰ ਭੂਮੀ ਵਿਚ ਸੁਣਾਉਂਦੇ ਹਨ, ਕਿਉਂਕਿ ਮਾਂਰਕੰਡੇਯ ਜੀ ਨੂੰ ਅਪਨੀ ਕਰਮ ਪ੍ਰਨਾਲੀ ਤੋਂ ਪ੍ਰਸ਼ਨਾਂ ਦੇ ਉੱਤਰ ਦੇਣ ਦੀ ਵੇਹਲ ਨਹੀਂ ਮਿਲਦੀ ਸੀ। 'ਪਿੰਗ' ਨਾਮ ਦਾ ਪੰਛੀ ਅਪਨੇ ਭਰਾਵਾਂ ਦੇ ਸਮੇਤ ਉੱਤਰ ਦੇਂਦਾ ਹੈ। ਉਨ੍ਹਾਂ ਉੱਤਰਾਂ ਵਿਚ ਅਨੇਕਾਂ ਕਥਾਂ, ਰਾਜਿਆਂ ਦੀ ਬੰਸਾਵਲੀ, ਬ੍ਰਿਤ੍ਰਾਸੁਰ ਦੀ ਲੜਾਈ, ਹਰੀ ਚੰਦ ਦਾ ਸ੍ਵਰਗ ਜਾਣਾ, ਵਸਿਸ਼ਟ ਅਤੇ ਵਿਸ੍ਵਾਮਿਤ੍ਰ ਦਾ ਵਿਵਾਦ, ਦੁ: ਸ਼ਹ ਅਤੇ ਮਾਸਟ੍ਰੀ ਦੀ ਸੰਤਾਨ ਦਾ ਬ੍ਰਿਤਾਂਤ, ਸੂਰਜ ਬੰਸ ਦਾ 'ਨਰਿਸ਼ੰਤ' ਦੇ ਪੁੱਤ੍ਰ ਰਾਜੇ 'ਦਮ' ਤਕ ਦਾ ਇਤਹਾਸ ਆਇਆ ਹੈ। ਇਸ ਵਿਚ ਦੁਰਗਾ ਮਹਾਤਮ ਤੇ ਚੰਡੀ ਦਾ ਪਾਠ ਵੈਵਸ੍ਵਤ ਮਨ੍ਵੰਤਰ ਦੇ ਅੱਗੇ ਔਣ ਵਾਲੇ ਮਨ੍ਵੰਤਰ ਵਿਚ ਆਇਆ ਹੈ ਅਤੇ ਏਹ ਦੋਵੇਂ ਪੁਸਤਕ ਇਸ ਦੇਸ ਵਿਚ ਬਹੁਤ ਹੀ ਪ੍ਰਚਲਿਤ ਹਨ॥

## (੧੭) ਬ੍ਰਹਮਾਂਡ ਪੁਰਾਣ ਵਿਓਰਾ।

(੧੭) ਬ੍ਰਹਮਾਂਡ ਪੁਰਾਣ—ਦੇ ਸਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੧੨੦੦੦ ਕਹੀ ਹੈ। ਪਰ ਏਹ ਪੁਸਤਕ ਭੀ ਸਾਰਾ ਕਿਤੇ ਨਜ਼ਰ ਨਹੀਂ ਆਉਂਦਾ, ਇਸਦੇ ਖੰਡ ਅਤੇ ਸੰਹਿਤਾ ਮਿਲਦੀਆਂ ਹਨ। ਕੋਈ ੨ ਮਹਾਤਮ ਭੀ ਮਿਲਦਾ ਹੈ, ਜੋ ਇਸ ਪੁਰਾਣ ਵਿਚੋਂ ਨਿਕਲਿਆ ਕਹਾਉਂਦਾ ਹੈ। ਇਸ ਦੇ ਦੋ ਭਾਗ ਵੇਖਣ ਵਿਚ ਆਉਂਦੇ ਹਨ, ਜਿਸ ਵਿਚੋਂ ਪਹਿਲਾ ੭੨੪ ਅਧਜਾਵਾਂ ਦਾ ਹੈ ਅਤੇ ਦੂਜਾ ੩੬ ਅਧਜਾਵਾਂ ਦਾ ਹੈ।

ਪਹਿਲਾ ਭਾਗ ਤਾਂ ਵਾਯੁ ਪੁਰਾਣ ਦਾ ਹੀ ਪਹਿਲਾ ਹਿੱਸਾ ਸਮਝਣਾ ਚਾਹੀਦਾ ਹੈ। ਦੂਜੇ ਹਿੱਸੇ ਵਿਚ ਅਗਸਤ ਰਿਖੀ ਦਾ ਵਿਸ਼ਨੂ ਦੇ 'ਹਯਗ੍ਰੀਵ' ਰੂਪ ਨਾਲ ਸੰਬਾਦ ਹੈ, ਜਿਸ ਵਿਚ ਮੋਖ ਦਾ ਸਾਧਨ ਪਰਾ ਸ਼ਕਤਿ ਦੀ ਸੇਵਾ 'ਸ਼ਾਕਤਿਕ' ਅਤੇ 'ਤਾਂਤ੍ਰਿਕ' ਰੀਤੀ ਨਾਲ ਲਿਖੀ ਹੈ। 'ਲਲਿਤਾ ਦੇਵੀ' ਦੁਰਗਾ ਦੀ ਮੂਰਤੀ ਅਤੇ ਉਸਦਾ 'ਭੰਡਾਸੁਰ' ਨੂੰ ਮਾਰਨਾ ਵਿਖਾਇਆ ਹੈ॥

# (੧੯) ਸ੍ਰੀ ਮਦ ਭਾਗਵਤ ਵਿਓਰਾ।

(੧੯) ਸ੍ਰੀ ਮਦ ਭਾਗਵਤ ਪੁਰਾਣ ਦੇ ਸ਼ਲੋਕਾਂ ਦੀ ਗਿਣਤੀ ਮਤਸ ਪੁਰਾਣ ਵਿਚ ੧੮੦੦੦ ਹਜ਼ਾਰ ਲਿਖੀ ਹੈ, ਇਸਦੇ ੩੩੨ ਅਧ੍ਯਾਯ ਅਤੇ ਸਕੰਧ ਬਾਰਾਂ ਹਨ॥

ਸੂਤ ਜੀ ਨੇ ਨੈਮਿਖ ਬਨ ਵਿਚ ਇਸਨੂੰ ਭੀ ਸੁਣਾਇਆ ਹੈ, ਪਰ ਇਸਦੀ ਕਥਾ ਓਹ ਹੈ, ਜੋ ਵਿਆਸ ਜੀ ਦੇ ਪੁੱਤ੍ਰ ਸੁਕਦੇਵ ਜੀ ਨੇ ਰਾਜਾ ਪ੍ਰੀਖ੍ਯਤ ਨੂੰ ਸੱਪ ਲੜਨ ਦੇ ਸ੍ਰਾਪ ਦੇ ਮਗਰੋਂ ਸੱਤਾਂ ਦਿਨਾਂ ਵਿਚ ਸੁਣਾਈ ਸੀ। ਸਾਰੇ ਪੁਰਾਣਾਂ ਦੇ ਮਗਰੋਂ ਵਿਆਸ ਜੀ ਨੇ ਨਾਰਦ ਜੀ ਦੇ ਉਪਦੇਸ਼ ਨਾਲ ਲਿਖਕੇ, ਈਸ਼੍ਵਰ ਦੇ ਗੁਣਾਂਨੁਵਾਦ ਕਰਕੇ ਪਰਮ ਅਨੰਦ ਨੂੰ ਪਾਇਆ ਸੀ, ਇਸ ਵਿਸ਼ਯ ਦੇ ਸਲੋਕ ਪੁਸਤਕ ਦੇ ਅਰੰਭ ਵਿਚ ਹੀ ਪੜ੍ਹਣ ਦੇ ਯੋਗ ਹਨ। ਭਾਵੇਂ ਇਸ ਪੁਰਾਣ ਦੀ ਕਥਾ ਬਹੁਤ ਜਗ੍ਹਾਂ ਤੇ ਹੋਨ ਕਰਕੇ ਇਸਦੇ ਪ੍ਰਸੰਗ ਅਨੇਕਾਂ ਦੇ ਮੂੰਹ ਚੜ੍ਹੇ ਹੋਏ ਹਨ, ਪਰ ਬਾਰਾਂ ਸਕੰਧਾਂ ਦਾ ਸੰਖੇਪ ਨਾਲ ਖੁਲਾਸਾ ਕਰਨਾ ਜ਼ਰੂਰੀ ਸਮਝਕੇ ਕਰਦਾ ਹਾਂ।

ਪਹਿਲੇ ਤੇ ਦੂਜੇ ਸਕੰਧ ਵਿਚ ਪੁਰਾਣ ਦੇ ਹੀ ਵਰਣਨ ਦੀ ਕਥਾ ਹੈ ਕਿ ਕਿਸ ਤਰ੍ਹਾਂ ਪ੍ਰੀਛਿਤ ਨੂੰ ਉਪਦੇਸ਼ ਹੋਇਆ। ਇਸ ਵਿਚ ਜੀਵ-ਬ੍ਰਹਮ ਦੀ ਏਕਤਾ ਦਾ ਵਰਣਨ ਵੇਦਾਂਤ ਦੇ ਅਨੁਸਾਰ ਹੀ ਕੀਤਾ ਹੈ।

ਤੀਜੇ ਸਕੰਧ ਵਿਚ ਮੈਤ੍ਰੇਯ ਅਤੇ ਬਿਦਰ ਦਾ ਸੰਬਾਦ ਹੈ, ਇਸ ਵਿਚ ਭੀ ਸ੍ਰਿਸਟਿ ਦੀ ਲੀਲ੍ਹਾ ਦਾ ਪ੍ਰਸੰਗ ਉਸੇ ਇਕ ਆਸ਼ੇ ਨੂੰ ਲੈਕੇ ਕੀਤਾ ਹੈ ਅਤੇ ਸ਼ੇਸ਼ਨਾਗ ਦਾ ਪ੍ਰਸੰਗ ਭੀ ਸ੍ਰਿਸਟਿ ਉਤਪਤੀ ਪੁਰ ਹੋਰਨਾਂ ਪੁਰਾਨਾਂ ਦੇ ਅਨੁਸਾਰ ਹੀ ਹੈ, ਜੇਹਾ ਕਿ ਪਰਾਸਰ ਜੀ ਨੇ ਪੁਲਸਤ ਜੀ ਦਾ ਕਥਨ ਸੁਣਾਇਆ ਸੀ। ਵਰਾਹ ਅਵਤਾਰ ਦੀ ਕਥਾ ਭੀ ਇਸੇ ਵਿਚ ਆਈ ਹੈ,

ਇਕ ਨਵੀਂ ਕਥਾ ਜੋ ਹੋਰ ਕਿਸੇ ਪੁਰਾਣ ਵਿਚ ਨਹੀਂ ਆਈ, ਓਹ ਕਪਿਲ ਜੀ ਦੇ ਜਨਮ ਦੀ ਹੈ, ਜੋ 'ਕਰਦਮ ਰਿਖਿ' ਅਤੇ ਸ੍ਵਯੰ ਮਨੁ ਦੀ ਕੰਨਯਾ 'ਦੇਵਹੂਤਿ' ਦੇ ਗਰਭ ਤੋਂ ਪੈਦਾ ਹੋਏ ਅਤੇ ਉਨ੍ਹਾਂ ਨੇ ਆਪਨੀ ਮਾਂ ਨੂੰ ਸ਼ਾਂਖ੍ਯ ਸ਼ਾਸਤ੍ਰ ਦਾ ਉਪਦੇਸ਼ ਅੰਤ ਦੇ ੯ ਅਧ੍ਯਾਵਾਂ ਵਿਚ ਵੈਸ਼ਨਵ ਬਿਧਿ ਨਾਲ ਕੀਤਾ ਹੈ ॥

ਚੌਥਾ ਸਕੰਧ ਸ੍ਵਾਯੰਭੁਵ ਮਨ੍ਵੰਤਰ ਅਤੇ ਰਿਖੀਆਂ ਦੀ ਬੰਸਾਵਲੀ ਲਿਖਕੇ 'ਧ੍ਰੂਹ' 'ਵੇਨ' 'ਪ੍ਰਿਥੁ' ਦੀ ਕਥਾ ਅਤੇ ਹੋਰ ਬਹੁਤ ਸਾਰੇ ਰਾਜਿਆਂ ਦੀ ਕਥਾ ਨਾਲ ਭੂਸ਼ਤ ਕੀਤਾ ਹੋਯਾ ਹੈ।

ਪੰਜਵੇਂ ਸਕੰਧ ਵਿਚ ਭਰਤ ਰਾਜਾ ਦੇ ਮੋਖ ਦਾ ਪ੍ਰਸੰਗ ਅਤੇ ਪ੍ਰਿਥਵੀ ਦੇ ਹਿੱਸਿਆਂ ਦਾ ਵਰਣਨ ਹੈ ॥

ਛੇਵੇਂ ਸਕੰਧ ਵਿਚ ਅਨੇਕਾਂ ਹੀ ਵਿਸ਼ਨੁ ਭਗਤਾਂ ਦੀਆਂ ਕਥਾਂ ਹਨ।

ਸੱਤਵੇਂ ਸਕੰਧ ਵਿਚ ਪ੍ਰਹਿਲਾਦ ਭਗਤ ਦੀ ਕਥਾ ਆਈ ਹੈ।

ਅੱਠਵੇਂ ਸਕੰਧ ਵਿਚ ਮਨ੍ਵੰਤਰਾਂ ਦੇ ਪ੍ਰਸੰਗ ਵਿਚ ਕੱਛ, ਮੱਛ ਤੇ ਬਾਵਨ ਅਵਤਾਰ ਦੀ ਕਥਾ ਹੈ ਅਤੇ ਸਮੁੰਦਰ ਰਿੜਕਨ ਦਾ ਪ੍ਰਸੰਗ ਹੈ।

ਨਾਵੇਂ ਸਕੰਧ ਵਿਚ ਕ੍ਰਿਸ਼ਨ ਅਵਤਾਰ ਤਕ ਦੇ ਰਾਜਿਆਂ ਦੀ ਬੰਸਾਵਲੀ ਅਤੇ ਵੈਵਰਤ ਮਨ੍ਵੰਤਰ ਦੀ ਕਥਾ ਵਡੇ ਵਿਸਥਾਰ ਨਾਲ ਆਈ ਹੈ।

ਦਸਵੇਂ ਸਕੰਧ ਵਿਚ ਕ੍ਰਿਸ਼ਨ ਜੀ ਦੇ ਜਨਮ ਆਦਿਕ ਦਾ ਪ੍ਰਸੰਗ ਵਿਸ਼ਨ ਪੁਰਾਣ ਨਾਲੋਂ ਬਹੁਤਾ ਅਤੇ ਹਰਿਵੰਸ ਨਾਲੋਂ ਕੁਝਕੁ ਘਟ ਆਇਆ ਹੈ।

ਯਾਰ੍ਹਵੇਂ ਸਕੰਧ ਵਿਚ ਯਾਦਵਾਂ ਦੀ ਕੁਲ ਦਾ ਨਾਸ ਅਤੇ ਕ੍ਰਿਸ਼ਨ ਜੀ ਦਾ ਊਧਵ ਨੂੰ ਗਿਆਨ ਉਪਦੇਸ਼ ਹੈ ਅਤੇ ਯੋਗ ਸ਼ਾਸਤ੍ਰ ਦਾ ਵਡੇ ਵਿਸਥਾਰ ਨਾਲ ਕਥਨ ਕੀਤਾ ਹੋਇਆ ਹੈ।

ਬਾਰ੍ਹਵੇਂ ਸਕੰਧ ਵਿਚ ਕਲਜੁਗ ਦੇ ਰਾਜਿਆਂ ਦੀ ਕਥਾ ਹੈ ਅਤੇ ਗ੍ਰੰਥ ਦੇ ਅੰਤ ਵਿਚ ਮਾਰਕੰਡੇਯ ਰਿਖੀ ਨੂੰ ਕ੍ਰਿਸ਼ਨ ਜੀ ਨੇ ਤਤ੍ਵ ਉਪਦੇਸ਼ ਕਥਨ ਕੀਤਾ ਹੈ, ਮਾਯਾ ਦਰਸਾਈ ਹੈ ਅਤੇ ਵੇਦ-ਪੁਰਾਣ ਆਦਿਕ ਪੁਸਤਕਾਂ ਦਾ ਕੁਝਕੁ ਬ੍ਰਿਤਾਂਤ ਵੇਦ ਵ੍ਯਾਸ ਜੀ ਨੇ ਸੰਖੇਪ ਨਾਲ ਲਿਖਿਆ ਹੈ ਅਤੇ ਪੁਸਤਕ ਨੂੰ ਸਮਾਪਤ ਕਰ ਦਿੱਤਾ ਹੈ ॥

॥ ਮੂਲ ਛਪਯ ॥

**ਰਘੁ ਨਾਥ ਗੋਪੀ ਨਾਥ ਰਾਮਭੱਦ੍ਰ ਦਾਸੂ ਸ੍ਵਾਮੀ ॥**
**ਗੁੰਜਾ ਮਾਲੀ ਚਿਤ ਉੱਤਮ ਬੀਠਲ ਮ੍ਰਹਠ ਨਿਹਕਾਮੀ**
**ਜਦੁਨੰਦ੍ਰ ਰਘੁਨਾਥ ਰਾਮਾਨੰਦ ਗੋਬਿੰਦ ਮੁਰਲੀ ਸੋਤੀ।**
**ਹਰਿਦਾਸ ਮਿਸ੍ਰ ਭਗਵਾਨ ਮੁਕੰਦ ਕੇਸੌ ਦੰਡੌਤੀ ॥**
**ਚਤੁਰਭੁਜ ਚਰਿਤ੍ਰ ਵਿਸ੍ਨਦਾਸ ਬੇਨੀ ਪਦਮੌਂ ਸਿਰ ਧਰੌ।**
**ਜੇ ਬਸੇ ਬਸੁ ਮਥੁਰਾ ਮੰਡਲ ਤੇ ਦਯਾ ਦ੍ਰਿਸ਼੍ਟਿ ਮੋ ਪਰ ਕਰੌ।**

ਅਰਥ–[੧] ਰਘੁਨਾਥ ਭਗਤ ਜੀ, [੨] ਗੋਪੀਨਾਥ ਜੀ, [੩] ਰਾਮ ਭੱਦ੍ਰ ਜੀ, [੪] ਦਾਸੂ ਸ੍ਵਾਮੀ ਜੀ। [੫] ਗੁੰਜਾ ਮਾਲੀ, [੬] ਚਿੱਤ ਉੱਤਮ ਜੀ. [੭] ਬੀਠਲ ਜੀ. [੮] ਨਿਸਕਾਮ ਭਗਤ ਮਰਹਠ ਜੀ। [੯] ਜਦ ਨੰਦਨ ਭਗਤ ਜੀ, [੧੦] ਰਘੁਨਾਥ ਭਗਤ ਜੀ, [੧੧] ਰਾਮਾਨੰਦ ਜੀ, [੧੨] ਗੋਬਿੰਦ ਜੀ, [੧੩] ਮੁਰਲੀ ਸ੍ਰੋਤ੍ਰੀ ਜੀ, [੧੪] ਹਰਿਦਾਸ ਮਿਸਰ ਜੀ, [੧੫] ਭਗਵਾਨ ਦਾਸ ਜੀ, [੧੬] ਮੁਕੰਦ ਜੀ, [੧੭] ਕੇਸ਼ਵ ਦੰਡੌਤੀ ਜੀ, [੧੮] ਚਤਰ ਭੁਜ ਦਾਸ ਜੀ, [੧੯] ਚਰਿਤ੍ਰ ਭਗਤ ਜੀ, [੨੦] ਵਿਸਨ ਦਾਸ ਜੀ, [੨੧] ਬੇਨੀ ਭਗਤ ਜੀ।

ਇਨ੍ਹਾਂ ਸਭਨਾਂ ਦੇ ਚਰਨਾਂ ਤੇ ਸਿਰ ਧਰਦਾ ਹਾਂ, ਜੇਹੜੇ ਮਥੁਰਾ ਮੰਡਲ ਵਿਚ ਵੱਸ ਚੁੱਕੇ ਹਨ ਅਤੇ ਵੱਸ ਰਹੇ ਹਨ, ਓਹ ਸਾਰੇ ਹੀ ਮੇਰੇ ਉਤੇ ਦਯਾ ਦ੍ਰਿਸ਼ਟੀ ਕਰਨ ॥ ੧੦੩ ॥ ੫੧੭ ॥

(੧੨੨) ਰਘੁਨਾਥ ਦੀ ਕਥਾ।

ਕ੍ਰਿਸ਼ਨ ਚੰਦ੍ਰ ਮਹਾਪਾਤ੍ਰ ਬਹੁਤ ਧਨ ਪਾਤ੍ਰ ਜ਼ਿਮੀਂਦਾਰ ਸੀ, ਇਸਦੀ ਧਰਮ ਪਤਨੀ ਦਾ ਨਾਮ ਕਮਲਾ ਸੀ, ਜੋ ਬੜੀ ਸਤਿਵੰਤੀ-ਪਤਿਬ੍ਰਤਾ ਅਤੇ ਉਦਾਰਾਤਮਾ ਸੀ। ਇਨ੍ਹਾਂ ਦੇ ਘਰ ਅਤਿਥਿ ਅਭਿਆਗਤਾਂ ਦਾ ਬੜਾ ਆਦਰ ਸਤਿਕਾਰ ਹੋਇਆ ਕਰਦਾ ਸੀ। ਜੇਹੋ ਜੇਹੇ ਇਹ ਦੋਵੇਂ ਜੀ ਧਰਮਾਤਮਾ ਸਨ, ਤੇਹਾ ਇਨ੍ਹਾਂ ਦਾ ਇਕੋ ਇਕ 'ਰਘੁਨਾਥ' ਨਾਮ ਦਾ ਪੁੱਤ੍ਰ ਸੀ।

ਰਘੁਨਾਥ ਦੀ ਉਮਰਾ ਸਤਾਰਾਂ ਵਰ੍ਹੇ ਦੀ ਹੋਈ ਤਾਂ ਉਸਦਾ ਵਿਵਾਹ ਕਲਾਵਤੀ ਪੁਰ ਦੇ 'ਗੰਗਾ ਧਰ ਕਰਣ' ਨਾਮ ਦੇ ਵਡੇ ਭਾਰੇ ਧਨੀ-ਮਾਨੀ ਪੁਰਖ ਦੀ ਪੁੱਤ੍ਰੀ 'ਅੰਨ ਪੂਰਨਾ' ਨਾਲ ਕਰ ਦਿੱਤਾ ਗਿਆ ਸੀ। ਅੰਨ-ਪੂਰਨਾ ਸੱਤਾਂ ਭਰਾਵਾਂ ਦੀ ਇਕੋ ਇਕ ਭੈਣ ਸੀ ਅਤੇ ਸਾਰਿਆਂ ਤੋਂ ਛੋਟੀ ਹੋਨ ਕਰਕੇ ਸਾਰਿਆਂ ਦੇ ਪਿਆਰ ਦਾ ਪਾਤ੍ਰ ਸੀ। ਇਸ ਲਈ ਇਹ ਵਿਵਾਹ ਬੜੀ ਧੂਮ-ਧਾਮ ਨਾਲ ਹੋਇਆ ਸੀ।

ਵਿਵਾਹ ਹੋ ਜਾਨ ਦੇ ਮਗਰੋਂ, ਪ੍ਰਮਾਤਮਾ ਦੀ ਅਜੇਹੀ ਖੇਡ ਹੋਈ ਕਿ ਕਈ ਸਾਲਾਂ ਤਕ ਬਰਖਾ ਨਾ ਹੋਈ, ਅੰਨ ਦਾਣੇ ਦੀ ਬੜੀ ਭਾਰੀ ਤੋਟ ਪੈ ਗਈ, ਕ੍ਰਿਸ਼ਨ ਚੰਦ੍ਰ ਜੀ ਨੇ ਉਸ ਕਹਿਤ ਦੇ ਸਮੇਂ ਖੁੱਲ੍ਹੇ ਦਿਲ ਨਾਲ ਗਰੀਬ ਕਿਰਸਾਨਾਂ ਦੀ ਸਹਾਇਤਾ ਕੀਤੀ। ਘਰ ਵਿਚ ਜਿੰਨੇ ਭੀ ਅੰਨ ਦੇ ਕੋਠੇ ਭਰੇ ਹੋਏ ਸਨ, ਸਾਰੇ ਦੇ ਸਾਰੇ ਲੋੜਵੰਦਾਂ ਨੂੰ ਵੰਡ ਦਿੱਤੇ, ਘਰ ਖਾਲੀ ਹੋ ਗਿਆ, ਪਰ ਕਾਲ-ਅਜੇ ਭੀ ਦੂਰ ਨਹੀਂ ਹੋਇਆ। ਫੇਰ ਤਾਂ ਕ੍ਰਿਸ਼ਨ ਚੰਦ੍ਰ ਜੀ ਨੇ ਕਰਜ਼ਾ ਚੁੱਕ ੨ ਕੇ ਭੀ ਉਸ ਦਾਨ-ਧਾਰਾ ਨੂੰ ਜਿਉਂ ਦਾ ਤਿਉਂ ਜਾਰੀ ਰੱਖਿਆ ਅਤੇ ਓਹ ਕਰਜ਼ਾ ਭੀ ਕਈ ਹਜ਼ਾਰਾਂ ਦੀ ਗਿਣਤੀ ਵਿਚ ਹੋ ਗਿਆ। ਕਰਜ਼ਾ ਚੁੱਕ ਤਾਂ ਲਿਆ, ਪਰ ਜ਼ਿਮੀਂਦਾਰੀ ਦੀ ਆਮਦਨ ਆਉਨੀ ਬੰਦ ਹੋ ਗਈ, ਕਰਜ਼ਾ ਕਿਵੇਂ ਉਤਰੇਗਾ ? ਇਸ ਚਿੰਤਾ ਨਾਲ ਗ੍ਰਸਤ ਹੋਏ ਕ੍ਰਿਸ਼ਨ ਚੰਦ੍ਰ ਜੀ ਬੀਮਾਰ ਹੋ ਗਏ। ਇਕ ਦਿਨ ਕ੍ਰਿਸ਼ਨ ਚੰਦ੍ਰ ਜੀ ਨੇ ਅਪਨੇ ਪੁੱਤ੍ਰ ਰਘੁਨਾਥ ਨੂੰ ਕੋਲ ਸੱਦਕੇ ਕਿਹਾ–"ਮੇਰੇ ਲਾਲ ਰਘੁਨਾਥ ! ਮੈਂ ਜਾਂਦਾ ਹਾਂ, ਮੇਰੀ ਇਕ ਗੱਲ ਚੇਤੇ ਰੱਖੀਂ, ਜਿੱਥੋਂ ਤੱਕ ਹੋ ਸੱਕੇ ਮੇਰਾ ਕਰਜ਼ਾ ਉਤਾਰੀਂ। ਚੇਤੇ ਰੱਖੀਂ, ਕਿਸੇ ਨੂੰ ਧੋਖਾ ਦੇਨ ਦਾ ਖਿਆਲ ਮਨ ਵਿਚ ਕਦੇ ਭੀ ਨਾਂ ਲਿਆਵੀਂ। ਭਗਵਾਨ ਤੇਰਾ ਭਲਾ ਕਰੇਗਾ" ! ਏਨਾਂ ਕਹਿੰਦੇ ਹੀ ਕ੍ਰਿਸ਼ਨ ਚੰਦ੍ਰ ਨੇ ਹਮੇਸ਼ਾਂ ਦੇ ਲਈ ਅੱਖਾਂ ਮੀਟ ਲਈਆਂ ਅਤੇ ਸੁਖ ਦੀ ਨੀਂਦੇ ਸੌਂ ਗਿਆ। ਪਤਿ ਭਗਤਨੀ 'ਕਮਲਾ' ਭੀ ਪੁੱਤ੍ਰ ਤੋਂ ਵਿਦਿਆ ਲੈਕੇ ਸੁਆਮੀ ਦੇ ਨਾਲ ਹੀ ਸਤੀ ਹੋ ਗਈ। ਵਿਚਾਰਾ ਰਘੁਨਾਥ ਇਕ ਛਿਨ ਦੇ ਵਿਚ ਅਨਾਥ-ਮਾਂ-ਪਿਉ ਮਹਿਟੱਰ-ਯਤੀਮ-ਹੋ ਗਿਆ॥

ਅੰਨ ਪੂਰਨਾਂ ਵੱਡੇ ਘਰ ਦੀ ਲੜਕੀ ਸੀ, ਓਹ ਅਕਸਰ ਅਜੇ ਪੇਕੇ ਹੀ ਰਹਿੰਦੀ ਸੀ। ਉਸਦੇ ਪਿਉ ਤੇ ਭਰਾਵਾਂ ਦੇ ਕੋਲ ਧਨ ਤਾਂ ਬਹੁਤ ਸੀ, ਪਰ ਓਹ ਬੜੇ ਭਾਰੇ ਕੰਜੂਸ ਸਨ। ਇਸ ਕਰਕੇ ਓਨ੍ਹਾਂ ਨੇ ਅਪਨੇ ਜਵਾਈ

ਰਘੁਨਾਥ ਦਾ ਬੁਰਾ ਹਾਲ ਸੁਣਕੇ ਭੀ ਸੁਣਿਆ-ਅਨਸੁਣਿਆ ਕਰ ਦਿੱਤਾ, ਉਨ੍ਹਾਂ ਦੇ ਕੰਨ ਤੇ ਜੂੰ ਭੀ ਨਾਂ ਸਰਕੀ।

"ਸਿੰਧ ਧਨੀ ਕਹੂੰ ਦੇ ਨ ਕਨੀ ਕਿਧੋ ਪੱਕੂ ਬੂਨੀ ਪਰ ਪੀਸ ਕੇ ਲਾਵੈ" ॥

ਸੂੰਮ ਦਾ ਧਨ ਕਿਸ ਕੰਮ ? ਜੋ ਧਨ ਦੇ ਕੀੜੇ ਹਨ, ਓਹ ਧਨ ਨੂੰ ਸਾਂਭ ੨ ਕੇ ਰੱਖਦੇ ਹਨ, ਧੀ-ਪੁੱਤ੍ਰ ਭਾਵੇਂ ਭੁੱਖੇ ਮਰ ਜਾਨ, ਓਹ ਪੈਸਾ ਖਰਚਨਾ ਮਹਾਂ ਪਾਪ ਸਮਝਦੇ ਹਨ, ਓਹੀ ਹਾਲਤ ਗੰਗਾਧਰ ਕਰਨ ਦੀ ਸੀ, ਉਸਨੇ ਅਪਨੇ ਜਵਾਈ ਦੀ ਬੁਰੀ–ਹਾਲਤ ਸੁਣਕੇ ਭੀ ਉਸਦਾ ਕੋਈ ਸਰੰਜਾਮ–ਕਰਨ ਦਾ ਖਿਆਲ ਨਹੀਂ ਕੀਤਾ ਅਤੇ ਰਘੁਨਾਥ ਭੀ ਮਦਦ ਮੰਗਨ ਦੇ ਵਾਸਤੇ ਸੌਹਰੇ ਘਰ ਨਹੀਂ ਗਿਆ। ਉਸਦੇ ਕੋਲ ਜੋ ਕੁਝ ਸੀ, ਓਹ ਸਭ ਕੁਝ ਵੇਚਕੇ ਪਿਉ ਦਾ ਕਰਜ਼ਾ ਦੇ ਦਿੱਤਾ। ਸੌਹਰੇ ਘਰ ਤੋਂ ਜੋ ਕੁਝ ਦਾਜ ਮਿਲਿਆ ਸੀ, ਓਹ ਵੇਚਕੇ, ਉਸ ਧਨ ਨਾਲ ਪਿਤਾ ਜੀ ਦੇ ਬਨਵਾਏ ਹੋਏ ਮੰਦਰ ਦੀ ਸੇਵਾ-ਪੂਜਾ ਦਾ ਬੰਦੋਬਸਤ ਕਰ ਦਿੱਤਾ ਅਤੇ ਓਹ ਆਪ ਇਕ ਪਾਟਾ-ਪੁਰਾਨਾ ਕੁੜਤਾ ਤੇ ਕੌਪੀਨ (ਲੰਗੋਟੀ) ਲੈਕੇ ਘਰ ਤੋਂ ਨਿਕਲ ਪਿਆ।

ਰਘੁਨਾਥ ਪਿੰਡ ਪਿੰਡ ਵਿਚ ਭੀਖ ਮੰਗਕੇ ਪੇਟ ਭਰਕੇ ਜੀਵਨ ਦੇ ਦਿਨ ਗੁਜ਼ਾਰਨ ਲੱਗਾ, ਵਡੇ ਘਰ ਦਾ ਲੜਕਾ ਸੀ, ਦੁੱਖ ਕਿਸਨੂੰ ਕਹਿੰਦੇ ਹਨ, ਇਸ ਗੱਲ ਦਾ ਭੀ ਉਸਨੂੰ ਪਤਾ ਨਹੀਂ ਸੀ, ਪਰ ਅੱਜ ਉਸਦੇ ਦੁੱਖ-ਕਲੇਸ਼ ਦੀ ਹੱਦ ਨਹੀਂ ਰਹੀ। ਇਕ ਦਿਨ ਰਘੁਨਾਥ ਦੇ ਮਨ ਵਿਚ ਵਿਚਾਰ ਆਇਆ ਕਿ "ਇਸ ਤਰ੍ਹਾਂ ਪਿੰਡੋ ਪਿੰਡ ਮੰਗਦੇ ਫਿਰਨ ਦਾ ਕੀ ਲਾਭ ? ਪਸ਼ੂਆਂ ਵਾਂਗੂ ਢਿੱਡ ਭਰਕੇ ਸੌਂ ਰਹਿਨ ਦਾ ਕੀ ਫਾਇਦਾ ? ਚੰਗੀ ਗੱਲ ਤਾਂ ਏਹ ਹੈ, ਕਿ ਕਿਸੇ ਪੁੰਨ-ਸਥਾਨ ਤੇ ਚਲਾ ਜਾਵਾਂ, ਉਥੇ ਕਿਸੇ ਲੰਗਰ ਤੋਂ ਰੋਟੀ ਮਿਲ ਹੀ ਜਾਏਗੀ ਅਤੇ ਪ੍ਰਭੂ ਸਿਮਰਨ ਵਿਚ ਸਮਾਂ ਗੁਜ਼ਾਰਿਆ ਜਾਏ, ਤਾਂ ਹੀ ਜੀਵਨ ਦਾ ਫਲ ਹੈ"। ਇਹ ਵਿਚਾਰ ਫੁਰਦੇ ਹੀ ਰਘੁਨਾਥ ਪੁਰਖੋਤਮ ਪੁਰੀ ਵੱਲ ਤੁਰਦਾ ਹੋਇਆ ਅਤੇ ਜਗੰਨਾਥ ਸ੍ਵਾਮੀ ਜੀ ਦੇ ਦਰਸ਼ਨ ਕਰਕੇ, ਸਾਹਮਣੇ ਖੜਾ ਹੋਕੇ, ਹੱਥ ਜੋੜਕੇ ਕਹਿਣ ਲੱਗਾ–

"ਹੇ ਪ੍ਰਭੂ ! ਮੇਰੇ ਮਾਤਾ-ਪਿਤਾ ਦੋਵੇਂ ਹੀ ਮਰ ਗਏ ਹਨ, ਮੈਨੂੰ ਅਨਾਥ ਬਨਾ ਗਏ ਹਨ, ਇਸ ਕਰਕੇ ਅੱਜ ਮੈਂ ਨਿਥਾਵਾਂ ਹੋ ਰਿਹਾ ਹਾਂ। ਮਨ ਚਾਹੁੰਦਾ ਹੈ, ਤੁਹਾਡੇ ਚਰਨਾਂ ਦਾ ਆਸਰਾ ਫੜ ਲਵਾਂ, ਪਰ ਮੇਰੀ ਇੱਛਾ ਨਾਲ ਹੋ ਹੀ ਕੀ ਸਕਦਾ ਹੈ ? ਤੁਹਾਡੀ ਇੱਛਾ ਨਾਲ ਹੀ ਸਭ ਕੁਝ ਹੋਣਾ

ਹੈ, ਤੁਹਾਡੀ ਜੋ ਇੱਛਾ ਹੋਵੇ, ਓਹ ਕਰੋ। ਪਰ ਇਹ ਸੱਚ ਜਾਣ ਲੈ, ਕਿ ਰਘੁਨਾਥ ਤੁਹਾਡਾ ਹੀ ਮੁੱਲ ਖਰੀਦਿਆ ਹੋਇਆ ਗ਼ੁਲਾਮ ਹੈ"। ਜਿਥੇ ਸੱਚੇ ਤੇ ਸੁੱਧ ਹਿਰਦੇ ਦੀ ਪੁਕਾਰ ਹੁੰਦੀ ਹੈ, ਉਥੇ ਉੱਤਰ ਝੱਟ ਹੀ ਮਿਲਦਾ ਹੈ। ਰਘੁਨਾਥ ਨੇ ਵੇਖਿਆ ਮਾਨੋ ਪ੍ਰਭੂ ਕਮਲ ਵਰਗਾ ਹੱਥ ਚੁੱਕਕੇ ਰਘੁਨਾਥ ਨੂੰ ਧੀਰਜ ਦੇਂਦੇ ਹੋਏ ਕਹਿ ਰਹੇ ਹਨ, ਕਿ–"ਹੇ ਰਘੁ! ਤੈਨੂੰ ਕੋਈ ਡਰ ਨਹੀਂ ਹੈ, ਤੂੰ ਇਥੇ ਮੇਰਾ ਸੀਤ-ਪ੍ਰਸਾਦ ਛਕਦਾ ਹੋਇਆ ਅਨੰਦ ਨਾਲ ਫਿਰਦਾ ਰਹੁ, ਮੈਂ ਤੈਨੂੰ ਆਪਨਾ ਸੇਵਕ ਬਣਾ ਲਿਆ ਹੈ"। ਪ੍ਰਭੂ ਦੀ ਆਗਜਾਂ ਨੂੰ ਸਿਰ ਪੁਰ ਧਰਕੇ ਰਘੁ ਉਥੇ ਰਹਿਨ ਲੱਗਾ। ਜਿੱਥੇ ਮਿਲਦਾ, ਉਥੇ ਹੀ ਪ੍ਰਭੂ ਦਾ ਮਹਾਂ ਪ੍ਰਸਾਦ ਛਕ ਲੈਂਦਾ ਅਤੇ ਪ੍ਰਭੂ ਦੇ ਮੁਖ ਕਮਲ ਦਾ ਦਰਸ਼ਨ ਕਰਦਾ ਰਹਿੰਦਾ। ਏਹੋ ਰਘੁਨਾਥ ਦਾ ਇਕੋ ਇਕ ਕੰਮ ਸੀ। ਭਗਵੰਤ ਕ੍ਰਿਪਾ ਨਾਲ ਰਘੁਨਾਥ ਦਾ ਮਨ ਅਨੰਦ ਨਾਲ ਏਨਾ ਭਰ ਗਿਆ ਕਿ ਉਸਨੂੰ ਪਹਿਲੀਆਂ ਸਾਰੀਆਂ ਹੀ ਗੱਲਾਂ ਭੁੱਲ ਗਈਆਂ ਹੋਰ ਤਾਂ ਕੀ, ਸਤਵੰਤੀ ਅੰਨ ਪੂਰਨਾ ਦੀ ਯਾਦ ਭੀ ਉਸਨੂੰ ਭੁੱਲ ਗਈ।

ਕੁਝ ਦਿਨਾਂ ਵਿਚ ਇਹ ਸਮਾਚਾਰ ਰਘੁਨਾਥ ਦੇ ਸਹੁਰੇ ਘਰ ਭੀ ਪੁੱਜ ਗਿਆ। ਗਰੀਬ ਭਿਖਾਰੀ ਨੂੰ ਜਵਾਈ ਮੰਨਨ ਨਾਲ ਇੱਜ਼ਤ ਵਿਚ ਵੱਟਾ ਲੱਗ ਜਾਏਗਾ। ਇਸ ਲਈ ਗੰਗਾਧਰ ਨੇ ਪੰਜ-ਦਸ ਕੌੜੀਆਂ ਫਿੱਕੀਆਂ ਬਕ-ਝਕ ਕੇ ਪੁੱਤ੍ਰਾਂ ਨੂੰ ਕਿਹਾ–"ਮੇਰਾ ਖਿਆਲ ਹੈ ਕਿ ਅੰਨ ਪੂਰਨਾ ਦਾ ਦੂਸਰੀ ਥਾਂ ਤੇ ਵਿਆਹ ਕਰ ਦੇਣਾ ਚਾਹੀਦਾ ਹੈ ਅਤੇ ਸਮਝ ਲੈਣਾ ਚਾਹੀਦਾ ਹੈ, ਕਿ ਉਸਦਾ ਅਜੇ ਵਿਆਹ ਹੋਇਆ ਹੀ ਨਹੀਂ। ਤੁਹਾਡਾ ਕੀ ਵਿਚਾਰ ਹੈ"? 'ਜੇਹੀ ਕੋਕੋ-ਤੇਹੇ ਬੱਚੇ' ਦੀ ਕਹਾਵਤ ਅਨੁਸਾਰ ਜੇਹੋ ਜੇਹੇ ਗੁਣਾਂ ਵਾਲੇ ਪਿਤਾ ਸਨ, ਓਹੋ ਜੇਹੇ ਹੀ ਉਨ੍ਹਾਂ ਦੇ ਇਸਤ੍ਰੀ ਪੁੱਤ੍ਰ ਸਨ। ਸਾਰਿਆਂ ਨੇ ਇਕ-ਮੱਤ ਹੋਕੇ ਇਸ ਗੱਲ ਨੂੰ ਪਸੰਦ ਕੀਤਾ। ਅਧਰਮੀ ਤੇ ਸੂਮ ਗੰਗਾਧਰ ਅਤੇ ਉਸਦੇ ਪੁੱਤ੍ਰਾਂ ਨੇ ਵਰ-ਘਰ ਖੋਜਨਾ ਸ਼ੁਰੂ ਕਰ ਦਿੱਤਾ ਅਤੇ ਅੰਤ ਵਿਚ ਰਾਜ-ਮੰਤ੍ਰੀ ਦੇ ਪੰਜੇ ਐਬ ਸ਼ਰਈ ਪੁੱਤ੍ਰ ਬਸੂ ਮਹਾ ਪਾਤ੍ਰ ਨਾਲ ਸਬੰਧ ਨੀਯਤ ਹੋ ਗਿਆ। ਬਸੂ ਬਦਮਾਸ਼ ਮੰਡਲੀ ਦਾ ਸਰਦਾਰ ਅਤੇ ਮਹਾ ਪਾਪੀ ਸੀ, ਇਸ ਲਈ ਅੰਨ ਪੂਰਨਾ ਦੇਵੀ ਸਰੂਪਨੀ ਨੂੰ ਮੁੜਕੇ ਵਿਆਹੁਨਾ ਮਨਜ਼ੂਰ ਕਰ ਲਿਆ ਸੀ। ਗੰਗਾਧਰ ਅਤੇ ਮੰਤ੍ਰੀ-ਪੁੱਤ੍ਰ ਦੋਵੇਂ ਹੀ ਧਨੀ ਅਤੇ ਪ੍ਰਤਾਪ ਵਾਲੇ ਮਨੁੱਖ ਸਨ, ਇਸ ਕਰਕੇ ਹੋਰ ਕਿਸੇ ਵਿਚ ਭੀ ਇਨ੍ਹਾਂ ਦੇ ਇਸ ਅਨਿਆਇ

ਦਾ ਵਿਰੋਧ ਕਰਨ ਦੇ ਵਾਸਤੇ ਹੌਂਸਲਾ ਨਹੀਂ ਹੋਯਾ ਸੀ। ਵਿਵਾਹ ਦਾ ਦਿਨ ਭੀ ਮੁਕਰਰ ਹੋ ਗਿਆ, ਫੱਗਣ ਸੁਦੀ ਪੰਚਮੀ।

ਅੰਨਪੂਰਨਾ ਨੇ ਸਭ ਗੱਲਾਂ ਸੁਣੀਆਂ, ਓਹ ਹੁਣ ਨਿਰੀ ਅਬੋਧ ਲੜਕੀ ਨਹੀਂ ਹੈ। ਉਸਦੀ ਪੰਦ੍ਰਾਂ ਵਰ੍ਹੇ ਤੋਂ ਵਧੀਕ ਉਮਰ ਹੋ ਗਈ ਹੈ। ਮਾਤਾ-ਪਿਤਾ ਦਾ ਵਿਚਾਰ ਜਾਣਕੇ ਉਸਦਾ ਚਿੱਤ ਵੱਡਾ ਹੀ ਘਬਰਾ ਗਿਆ, ਪਰ ਉਪਾਇ ਹੀ ਕੀ ਹੋ ਸਕਦਾ ਹੈ? ਓਹ ਮਨ ਹੀ ਮਨ ਵਿਚ ਭਗਵਾਨ ਨੂੰ ਚੇਤੇ ਕਰਕੇ ਕਹਿਣ ਲੱਗੀ–"ਹੇ ਭਗਵਨ! ਏਹ ਕੀ ਹੋਨ ਲੱਗਾ ਹੈ? ਹਾਇ, ਪ੍ਰਭੋ! ਏਹ ਤਾਂ ਅਸੰਭਵ ਗੱਲ ਹੈ, ਪ੍ਰਾਣ ਪਤਿ ਦੇ ਜੀਉਂਦੇ ਹੁੰਦੇ ਹੋਏ ਹੀ ਦੂਜੇ ਨਾਲ ਵਿਵਾਹ ਦੀ ਕੇਹੀ ਗੱਲ ਹੋ ਰਹੀ ਹੈ? ਹੇ ਪ੍ਰਭੂ! ਇਸ ਸਰੀਰ ਉਤੇ ਤਾਂ ਮੇਰਾ ਹੁਣ ਹੱਕ ਨਹੀਂ ਹੈ, ਮੈਂ ਤਾਂ ਇਹ ਉਨ੍ਹਾਂ ਦੇ ਚਰਨਾਂ ਵਿਚ ਭੇਟ ਕਰ ਚੁੱਕੀ ਹਾਂ, ਫਿਰ ਇਸ ਸਰੀਰ ਨਾਲ ਦੂਜੇ ਦਾ ਮੂੰਹ ਕਿਵੇਂ ਵੇਖਾਂਗੀ? ਹੇ ਨਾਥ! ਤੁਸਾਂ ਬਿਪਦਾ ਵਿਚ ਫਸੇ ਹੋਏ ਗਜਰਾਜ ਨੂੰ ਬਚਾ ਲਿਆ ਸੀ। ਤੁਸਾਂ ਹੀ ਸਤੀ ਦ੍ਰੋਪਤਾ ਦੀ ਲੱਜਾ ਰੱਖੀ ਸੀ। ਤੁਸੀ ਸਾਰਿਆਂ ਦੇ ਅੰਤਰਜਾਮੀ ਹੋ। ਮੈਂ ਤੁਹਾਨੂੰ ਕੀ ਕਹਾਂ? ਮੇਰੀ ਕਸ਼੍ਟ-ਕਹਾਨੀ ਤੁਹਾਥੋਂ ਲੁਕੀ-ਛਿਪੀ ਨਹੀਂ ਹੈ। ਪ੍ਰਭੋ! ਮੈਂ ਸਤੀ ਹਾਂ, ਵਿਭਚਾਰਣੀ ਨਹੀਂ ਹਾਂ, ਮੇਰਾ ਇਸ ਵਿਪਦਾ ਸਾਗਰ ਤੋਂ ਉਧਾਰ ਕਰੋ, ਪ੍ਰਭੋ! ਪਾਰ ਉਤਾਰਾ ਕਰੋ।

ਅੰਨਪੂਰਨਾ ਦਿਨ-ਰਾਤ ਇਕੱਲੀ ਏਨੀ ਭਗਵਾਨ ਅੱਗੇ ਪ੍ਰਾਰਥਨਾ ਕਰਦੀ ਅਤੇ ਹੰਝੂ ਵਹਾਇਆ ਕਰਦੀ ਸੀ। ਉਸਨੂੰ ਖਾਣਾ-ਪੀਣਾ ਹੱਸਣਾ-ਬੋਲਨਾ, ਕੁਝ ਭੀ ਨਹੀਂ ਭਾਉਂਦਾ ਸੀ। ਓਹ ਜਾਰਿਆ ਕਰਦੀ ਸੀ। ਉਸਦਾ ਕਿਸੇ ਕੋਲ ਔਨ-ਜਾਨ ਨੂੰ ਮਨ ਨਹੀਂ ਕਰਦਾ ਸੀ। ਘਰ ਵਿਚ ਇਕ ਪੁਰਾਨੀ ਦਾਸੀ ਸੀ, ਉਸੇ ਨੇ ਅੰਨ ਪੂਰਨਾ ਨੂੰ ਪਾਲਿਆ ਸੀ। ਇਸ ਕਰਕੇ ਅੰਨ ਪੂਰਨਾ ਨੇ ਆਪਨੀ ਦੁੱਖ ਭਰੀ ਕਹਾਨੀ ਇਕ ਦਿਨ ਉਸਨੂੰ ਸੁਣਾਈ ਅਤੇ ਉਸਨੂੰ ਕਿਹਾ ਕਿ ਇਥੋਂ ਕੋਈ ਜਗੰਨਾਥ ਪੁਰੀ ਜਾਂਦਾ ਹੋਵੇ, ਤਾਂ ਧਿਆਨ ਰੱਖੀਂ। ਇਕ ਚਿੱਠੀ ਤਾਂ ਸ੍ਵਾਮੀ ਜੀ ਕੋਲ ਭੇਜ ਦੇਵਾਂ। ਮੈਨੂੰ ਆਸ ਹੈ, ਮੇਰੀ ਚਿੱਠੀ ਮਿਲਦਿਆਂ ਹੀ ਓਹ ਆਕੇ ਮੈਨੂੰ ਇਸ ਬਿਪਦਾ ਤੋਂ ਜ਼ਰੂਰ ਬਚਾਉਣਗੇ।

ਦਾਸੀ ਨੂੰ ਇਕ ਦਿਨ ਪਤਾ ਲੱਗਾ ਕਿ ਦੂਜੇ ਮਹੱਲੇ ਦੇ ਕੁਝ

ਆਦਮੀ ਸ੍ਰੀ ਜਗੰਨਾਥ ਜੀ ਦਾ ਦਰਸ਼ਨ ਕਰਨ ਜਾਨ ਲੱਗੇ ਹਨ, ਉਸਨੇ ਝੱਟ ਹੀ ਅੰਨ ਪੂਰਨਾ ਨੂੰ ਖਬਰ ਦਿੱਤੀ, ਤਾਂ ਅੰਨ ਪੂਰਨਾ ਨੇ ਚਿੱਠੀ ਲਿਖੀ–

"ਹੇ ਪ੍ਰਾਨ ਨਾਥ ! ਮੈਂ ਆਪ ਜੀ ਦੇ ਸ੍ਰੀ ਚਰਨਾਂ ਦੀ ਦਾਸੀ ਹਾਂ, ਮੇਰੀ ਬਿਪਦਾ ਸੁਣੋ ! ਔਂਦੇ ਫੱਗਣ ਸੁਦੀ ਪੰਚਮੀ ਦੇ ਦਿਨ ਇਸ ਰਾਜ ਦੇ ਮੰਤ੍ਰੀ ਦੇ ਪੁਤ੍ਰ ਨਾਲ ਮੇਰਾ ਵਿਵਾਹ ਹੋਨਾ ਨੀਯਤ ਹੋਇਆ ਹੈ। ਜੇਕਰ ਦਾਸੀ ਉਤੇ ਕ੍ਰਿਪਾ ਹੋਵੇ ਤਾਂ ਰਤਾ ਭਰ ਵੀ ਵਿਲ ਨਾਂ ਕਰਨਾਂ, ਝੱਟ ਹੀ ਚਲੇ ਆਉਨਾ। ਆਉਨਾ ਜਾਂ ਨਾ ਆਉਨਾ, ਆਪ ਜੀ ਦੀ ਮਰਜ਼ੀ ਤੇ ਮੁਨੱਸਰ ਹੈ। ਪਰ ਮੈਂ ਤਾਂ ਦਿਨ ਗਿਨ ਰਹੀ ਹਾਂ, ਨੀਯਤ ਸਮੇ ਤਕ ਤੁਹਾਡਾ ਰਾਹ ਵੇਖਾਂਗੀ । ਜੇਕਰ ਏਨੇ ਸਮੇ ਵਿਚ ਤੁਸੀ ਆਕੇ ਮੈਨੂੰ ਦਰਸ਼ਨ ਨਹੀਂ ਦਿਓਗੇ ਤਾਂ ਮੈਂ ਆਤਮ-ਘਾਤ ਕਰਕੇ ਪ੍ਰਾਨ ਤਿਆਗ ਦੇਵਾਂਗੀ" ।

ਅੰਨ ਪੂਰਨਾ ਨੇ ਦਾਸੀ ਦੇ ਹੱਥ ਪੱਤ੍ਰ ਦੇਕੇ ਉਸਨੂੰ ਕਿਹਾ– "ਦਾਈ ਮਾਂ ! ਏਹ ਚਿੱਠੀ ਦੇਕੇ ਉਨ੍ਹਾਂ ਨੂੰ ਮੇਰੀ ਵੱਲੋਂ ਹੱਥ ਜੋੜਕੇ ਕਹਿ ਦੇਣਾ, ਕਿ ਮੇਰੇ ਸ੍ਵਾਮੀ ਜੀ 'ਪੁਰੀ' ਵਿਚ ਰਹਿੰਦੇ ਹਨ, ਭਿੱਖਯਾ ਮੰਗਕੇ ਖਾਂਦੇ ਹਨ, ਉਥੇ ਉਨ੍ਹਾਂ ਨੂੰ ਲੋਗ 'ਰਘੁ ਯਤੀਮ' ਕਿਹਾ ਕਰਦੇ ਹਨ । ਉਨ੍ਹਾਂ ਨੂੰ ਕਹਿ ਦੇਨਾ, ਕਿ ਹੁਣ ਮੇਰਾ ਜੀਵਨ ਆਪ ਲੋਗਾਂ ਦੀ ਦਯਾ ਉਤੇ ਹੀ ਨਿਰਭਰ ਹੈ। ਇਹ ਪੱਤ੍ਰ ਆਪ ਮੇਰੇ ਸ੍ਵਾਮੀ ਦੇ ਕੋਲ ਪਹੁੰਚਾ ਦਿਓਗੇ ਤਾਂ ਮੈਂ ਕ੍ਰੋੜ ਜਨਮਾਂ ਤੱਕ ਤੁਹਾਡੀ ਕਰਜ਼ਦਾਰ ਰਹਾਂਗੀ" । ਦਾਸੀ ਨੇ ਚਿੱਠੀ ਲਿਜਾਕੇ, ਉਨ੍ਹਾਂ ਯਾਤ੍ਰਾ ਜਾਨ ਵਾਲਿਆਂ ਨੂੰ ਦੇ ਦਿੱਤੀ ਅਤੇ ਸਾਰੀਆਂ ਗੱਲਾਂ ਨਿੰਮ੍ਰਤਾ ਨਾਲ ਸਮਝਾ ਦਿੱਤੀਆਂ। ਓਹ ਭੀ ਅੰਨ-ਪੂਰਨਾ ਦੇ ਦੁੱਖ ਨਾਲ ਪੂਰੀ ਹਮਦਰਦੀ ਰਖਦੇ ਸਨ। ਇਸ ਲਈ ਆਦਰ ਨਾਲ ਚਿੱਠੀ ਲੈਕੇ ਭਰੋਸਾ ਦਿੱਤਾ ਅਤੇ ਪੁਰੀ ਵੱਲ ਰਵਾਨਾ ਹੋ ਗਏ। ਮਾਘ ਦੇ ਵਿਚ ਵਿਚ ਹੀ ਓਹ ਪੁਰੀ ਪਹੁੰਚ ਗਏ, ਕਈ ਦਿਨਾਂ ਤਕ ਤਾਂ ਰਘੁ ਦਾ ਪਤਾ ਹੀ ਨਹੀਂ ਲੱਗਾ। ਇਕ ਦਿਨ ਅਚਾਨਕ ਸਿੰਘ ਦਰਵਾਜ਼ੇ ਪੁਰ ਰਘੁ ਨਾਲ ਉਨ੍ਹਾਂ ਦੀ ਮੁਲਾਕਾਤ ਹੋ ਗਈ। ਜਾਨ-ਪਛਾਨ ਕਰਕੇ ਉਨ੍ਹਾਂ ਨੇ ਰਘੁ ਨੂੰ ਚਿੱਠੀ ਦੇ ਦਿੱਤੀ। ਚਿੱਠੀ ਪੜ੍ਹਦਿਆਂ ਹੀ ਰਘੁ ਦਾ ਚਿੱਤ ਘਬਰਾ ਗਿਆ, ਓਹ ਸੋਚਨ ਲੱਗਾ–ਫੱਗਣ ਸੁਦੀ ੫ ਨੂੰ ਕੇਵਲ ਦਸ ਦਿਨ ਬਾਕੀ ਰਹਿੰਦੇ ਹਨ। ਪੁਰੀ ਤੋਂ ਕਲਾਵਤੀ ਪੁਰ ਦਾ ਰਾਹ ਇਕ ਮਹੀਨੇ ਦਾ ਹੈ। ਜੇ ਨਹੀਂ ਪੁੱਜਦਾ ਤਾਂ ਸਤੀ ਆਤਮ-ਘਾਤ ਕਰਕੇ ਪ੍ਰਾਣ ਤਯਾਗ ਦੇਵੇਗੀ।

ਪਹੁੰਚਾਂ ਤਾਂ ਕਿਵੇਂ ਪਹੁੰਚਾਂ ? ਰਘੁ ਕੁਝ ਭੀ ਫੈਸਲਾ ਨਹੀਂ ਕਰ ਸੱਕਿਆ, ਅੰਤ ਵਿਚ ਭਗਵਾਨ ਦੀ ਸ਼ਰਨ ਹੋਕੇ ਓਹ ਕਹਿਨ ਲੱਗਾ—"ਪ੍ਰਭੋ ! ਹੁਣ ਤੁਹਾਥੋਂ ਬਿਨਾਂ, ਮੈਨੂੰ ਇਸ ਬਿਪਦਾ ਤੋਂ ਕੌਨ ਬਚਾ ਸੱਕਦਾ ਹੈ ? ਹੇ ਚਕ੍ਰਪਾਣਿ ! ਅੱਜ ਸਤੀ ਦੇ ਮਨ ਦਾ ਸੰਤਾਪ ਨਾਸ ਕਰਨ ਦੇ ਵਾਸਤੇ ਕੋਈ ਯਤਨ ਕਰੋ, ਤੁਹਾਥੋਂ ਕੁਝ ਭੀ ਲੁਕਿਆ ਛਿਪਿਆ ਨਹੀਂ ਹੈ, ਤੁਹਾਥੋਂ ਬਿਨਾਂ ਇਸ ਸਮੇ ਹੋਰ ਕੋਈ ਦੂਜਾ, ਰੱਖਕ ਨਹੀਂ ਹੈ। ਇਸ ਤਰ੍ਹਾਂ ਵਯਾਕੁਲ ਅਤੇ ਆਰਤ ਹੋਕੇ ਰਘੁਨਾਥ ਨੇ ਪਤਾ ਨਹੀਂ ਭਗਵਾਨ ਦੇ ਸਾਹਮਨੇ ਕਿੰਨੀਆਂ ਗੱਲਾਂ ਕਹੀਆਂ। ਰਾਤ ਬਹੁਤ ਲੰਘ ਗਈ ਸੀ, ਦੁਖੀ ਚਿੱਤ ਨਾਲ ਉਸਤਤਿ ਕਰਦਾ ੨ ਓਹ ਸਿੰਘ ਦੁਆਰ ਦੇ ਕੋਲ ਹੀ ਤੱਪੜ ਦੇ ਪਾਟੇ ਹੋਏ ਚੀਥੜੇ ਉਤੇ ਸੌਂ ਗਿਆ। ਸਰਨਾਗਤ ਵਤਸ਼ਲ ਭਗਵਾਨ ਦਾ ਚਿੰਤਨ ਕਰਦੇ ਕਰਦੇ ਹੀ ਨੀਂਦ ਦੇਵੀ ਨੇ ਉਸਨੂੰ ਗੋਦੀ ਵਿਚ ਲਿਟਾ ਲਿਆ। ਜੋ ਅਪਨੇ ਆਪਨੂੰ ਨਿਰਬਲ ਸਮਝਕੇ, ਦੁਖੀ ਦਿਲ ਦੀ ਪੁਕਾਰ ਨਾਲ ਪ੍ਰਭੂ ਨੂੰ ਬੁਲਾਉਂਦਾ ਹੈ, ਭਗਵਾਨ ਉਸਦੀ ਅਵਾਜ਼ ਤਤਕਾਲ ਸੁਣਦਾ ਹੈ। ਅੱਜ ਰਘੁਨਾਥ ਦੇ ਦੁੱਖ ਨਾਲ ਜਗਤ-ਨਾਥ ਜੀ ਭੀ ਦੁਖੀ ਹੋ ਰਹੇ ਹਨ, ਉਸੇ ਛਿਨ ਭਗਵਾਨ ਦੀ ਮਾਯਾ ਨਾਲ ਰਘੁ ਉਸੇ ਨੀਂਦਾਵਸਥਾ ਵਿਚ ਕਲਾਵਤੀ ਪੁਰ ਗੰਗਾਧਰ ਕਰਨ ਦੇ ਬੂਹੇ ਉਤੇ ਪੁੱਜ ਗਿਆ।

ਸੂਰਜ ਚੜ੍ਹਦਿਆਂ ਹੀ ਰਘੁ ਦੀ ਅੱਖ ਖੁੱਲ੍ਹੀ, ਵੇਖਦਿਆਂ ਹੀ ਓਹ ਚੌਕੰਨਾ ਹੋ ਗਿਆ ਅਤੇ ਅਪਨੇ ਮਨ ਵਿਚ ਕਹਿਣ ਲੱਗਾ—ਮੈਂ ਕਿਥੇ ਆ ਗਿਆ ਹਾਂ ? ਸਿੰਘਦ੍ਵਾਰ ਤਾਂ ਹੈ ਹੀ ਨਹੀਂ ? ਇਥੇ ਤਾਂ ਪੁਰੀ ਦੀ ਕੋਈ ਗੱਲ ਨਜ਼ਰ ਹੀ ਨਹੀਂ ਔਂਦੀ। ਸੁਪਨਾ ਤਾਂ ਨਹੀਂ ਵੇਖ ਰਿਹਾ ਹਾਂ ? ਇਹ ਕੇਹੜਾ ਸ਼ੈਹਰ ਹੈ ? ਮੇਰੇ ਸਾਹਮਨੇ ਇਹ ਸੁੰਦਰ ਮਹੱਲ ਕਿਸਦਾ ਹੈ ? ਏਹ ਤਾਂ ਕੋਈ ਜਾਨ-ਪਛਾਨ ਦਾ ਆਦਮੀ ਹੀ ਨਹੀਂ ਦਿੱਸਦਾ ?

ਵਿਵਾਹ ਦੇ ਮਗਰੋਂ ਰਘੁਨਾਥ ਇੱਥੇ ਕਦੇ ਭੀ ਨਹੀਂ ਸੀ ਆਯਾ, ਇਸ ਕਰਕੇ ਓਹ ਇਹ ਨਹੀਂ ਪਛਾਨ ਸੱਕਿਆ ਕਿ ਏਹ ਮੇਰਾ ਸੌਹੁਰਾ-ਸ਼ਹਿਰ ਹੈ। ਕੁਝ ਦਿਨ ਚੜ੍ਹ ਪੈਨ ਪੁਰ ਔਨ-ਜਾਨ ਵਾਲੇ ਲੋਕਾਂ ਪਾਸੋਂ ਉਸਨੇ ਪੁੱਛਿਆ ਕਿ—"ਭਾਈ ! ਏਹ-ਕੇਹੜਾ ਨਗਰ ਹੈ ? ਅਤੇ ਇਹ ਬੜੀ ਭਾਰੀ ਇਮਾਰਤ ਕਿਸ ਸੇਠ ਦੀ ਹੈ" ? ਲੋਕਾਂ ਨੇ ਕਿਹਾ—"ਇਸ ਸ਼ੈਹਰ ਦਾ ਨਾਮ ਕਲਾਵਤੀ ਪੁਰ ਹੈ ਅਤੇ ਇਹ ਮਹੱਲ ਸ੍ਰੀ ਮਾਨ ਗੰਗਾਧਰ ਕਰਨ

ਦਾ ਹੈ"। ਨਾਮ ਸੁਣਦਿਆਂ ਹੀ ਰਘੁਨਾਥ ਦੀ ਹੈਰਾਨੀ ਦਾ ਕੋਈ ਅੰਤ ਨਾਂ ਰਿਹਾ। ਓਹ ਉਸੇ ਖਿਨ ਭਗਵਤ-ਪ੍ਰੇਮ ਵਿਚ ਡੁੱਬ ਗਿਆ। ਉਸ ਦੀਆਂ ਅੱਖਾਂ ਤੋਂ ਪ੍ਰੇਮਾਂਸੂਆਂ ਦੀ ਅਵਿਰਲ ਧਾਰਾ ਵਗਨ ਲੱਗ ਪਈ। ਉਸਨੇ ਅਪਨੇ ਮਨ ਵਿਚ ਹੀ ਕਿਹਾ-"ਧੰਨ ਪ੍ਰਭੂ! ਤੁਹਾਥੋਂ ਬਿਨਾਂ ਏਹ ਖੇਡ ਦੂਜਾ ਕੌਨ ਕਰ ਸਕਦਾ ਹੈ? ਰਘੁਨਾਥ ਮਨ-ਤਨ ਦੀ ਸੁਧਿ ਬੁਧਿ ਭੁਲਾਕੇ ਭਗਵਾਨ ਦਾ ਧੰਨਵਾਦ ਕਰ ਰਿਹਾ ਸੀ। ਏਨੇ ਵਿਚ ਹੀ ਉਸਦੇ ਕਿੰਨੇ ਹੀ ਸਾਲੇ ਮਕਾਨ ਤੋਂ ਬਾਹਰ ਨਿਕਲੇ। ਉਨ੍ਹਾਂ ਨੇ ਦੂਰ ਤੋਂ ਹੀ ਰਘੁਨਾਥ ਨੂੰ ਪਛਾਨ ਲਿਆ ਅਤੇ ਝੱਟ ਹੀ ਘਰ ਦੇ ਅੰਦਰ ਜਾਕੇ ਕਿਹਾ, ਰਘੁਨਾਥ ਦਾ ਅਚਾਨਕ ਹੀ ਆ ਜਾਨਾ ਸੁਣਕੇ ਸਾਰੇ ਹੀ ਅਚੰਭਤ ਹੋ ਗਏ। ਬਾਹਰ ਆਕੇ ਵੇਖਿਆ ਤਾਂ ਨਿਸਚਾ ਹੋ ਗਿਆ ਕਿ ਪਾਟਾ ਹੋਇਆ ਕੁੜਤਾ ਪਾਈ ਰਘੁਨਾਥ ਹੀ ਹੈ। ਸਾਰੇ ਘਰ ਵਾਲਿਆਂ ਦੇ ਮੂੰਹ ਸੁੱਕ ਗਏ। ਉਨ੍ਹਾਂ ਨੇ ਅਪਨੇ ਮਨ ਵਿਚ ਕਿਹਾ ਇਹ ਨਵੀਂ ਆਫ਼ਤ ਕਿੱਥੋਂ ਆ ਪਈ ਹੈ! ਪਰ ਅੰਨ ਪੂਰਨਾ ਨੂੰ ਬੜੀ ਪ੍ਰਸੰਨਤਾ ਹੋਈ ਓਹ ਅਪਨੇ ਮਨ ਹੀ ਮਨ ਵਿਚ ਪ੍ਰਮਾਤਮਾਂ ਦਾ ਹਜ਼ਾਰਾਂ ਧੰਨਵਾਦ ਕਰਨ ਲੱਗੀ। ਜੋ ਕੁਝ ਭੀ ਹੋਵੇ। ਲੋਕ ਲਾਜ ਨਾਲ ਗੰਗਾਧਰ ਅਪਨੇ ਜਵਾਈ ਨੂੰ ਅੰਦਰ ਲੈ ਗਿਆ, ਸ਼ਨਾਨ ਕਰਾਕੇ ਚੰਗੇ ਕਪੜੇ ਪੁਆਏ, ਭੋਜਨ ਤਿਆਰ ਹੋਇਆ। ਭਗਵਾਨ ਨੂੰ ਭੇਟ ਕਰਕੇ ਰਘੁਨਾਥ ਨੇ ਭੋਜਨ ਛਕ ਲਿਆ, ਰਘੁਨਾਥ ਦਾ ਸੌਹਰਾ, ਸੱਸ ਅਤੇ ਸਾਲੇ ਦ੍ਵੈਖ ਨਾਲ ਜ਼ੈਹਰ ਨੂੰ ਖੰਡ ਹੇਠਾਂ ਲੁਕਾਕੇ ਮਿੱਠੀਆਂ ੨ ਗੱਲਾਂ ਕਰਨ ਲੱਗੇ। ਲੋਕ ਦਿਖਾਵੇ ਵਲੋਂ ਰਘੁਨਾਥ ਦੇ ਆਦਰ ਸਤਕਾਰ ਵਿਚ ਕਿਸੇ ਤਰ੍ਹਾਂ ਦੀ ਕੋਈ ਕਸਰ ਨਹੀਂ ਰਹਿਨ ਦਿੱਤੀ ਗਈ।

ਭੋਜਨ ਦੇ ਮਗਰੋਂ ਆਰਾਮ ਦੇ ਬਹਾਨੇ ਨਾਲ ਸਾਰੇ ਜਨੇ ਵੱਖੋ ਵੱਖ ਚਲੇ ਗਏ। ਰਘੁਨਾਥ ਕੋਮਲ ਤੇ ਚਿੱਟੀ ਸੇਜਾ ਉਤੇ ਲੇਟ ਗਿਆ। ਪਤਿਬ੍ਰਤਾ ਅੰਨ ਪੂਰਨਾ ਲੱਜਾ ਨਾਲ ਸਿਰ ਨੀਵਾਂ ਕਰਕੇ ਹੌਲੀ ੨ ਆਕੇ ਸ੍ਵਾਮੀ ਦੇ ਚਰਨਾਂ ਵਿਚ ਬੈਠ ਗਈ ਅਤੇ ਅਪਨੇ ਕੂਲ ਹੱਥਾਂ ਨਾਲ ਸ੍ਵਾਮੀ ਦੇ ਪੈਰ ਘੁੱਟਨ ਲੱਗੀ। ਪਤਾ ਨਹੀਂ ਕਿੰਨੀਆਂ ਗੱਲਾਂ ਉਸਦੇ ਮਨ ਵਿਚ ਆਈਆਂ, ਕੀ ਕੀ ਗੱਲ ਕਹਿਣ ਦਾ ਦਿਲ ਚਾਹਿਆ। ਪਰ ਜ਼ਬਾਨ ਤੋਂ ਇਕ ਸ਼ਬਦ ਭੀ ਨਹੀਂ ਨਿਕਲ ਸੱਕਿਆ। ਮਨ ਦੀ ਮਨ ਵਿਚ ਹੀ ਰਹਿ ਗਈ। ਠੀਕ ਏਹੋ ਦਸ਼ਾ ਰਘੁਨਾਥ ਦੀ ਸੀ। ਓਹ ਭੀ ਅੰਨ ਪੂਰਨਾ ਨੂੰ ਕੁਝ ਭੀ ਨਹੀਂ ਕਹਿ ਸੱਕਿਆ।

ਤਾਂ ਕੀ ਦੋਹਾਂ ਵਿਚ ਇਕ ਗੱਲ ਭੀ ਨਹੀਂ ਹੋਈ ? ਹੋਈ ਕਿਉਂ ਨਹੀਂ ? ਪਰ ਹੋਈ ਜਲ-ਪੂਰਤ ਨੈਨਾਂ ਦੀ ਮੂਕ-ਭਾਸ਼ਾ ਵਿਚ! ਦੋਹਾਂ ਦੇ ਪਲਕ ਹੋਨ ਨੈਨਾਂ ਤੋਂ ਪ੍ਰੇਮ ਨਦੀ ਵਗ ਤੁਰੀ—ਦੋਵਾਂ ਦੇ ਤਪਦੇ ਪ੍ਰਾਣ ਠੰਡੇ ਠਾਰ ਹੋ ਗਏ!

ਇਧਰ ਪ੍ਰੇਮ ਰੰਗ ਦਾ ਏਹ ਰੰਗ ਸੀ ਅਤੇ ਉਧਰ ਪਿਸਾਚ ਹਿਰਦਯ ਗੰਗਾਧਰ-ਪਰਿਵਾਰ-ਨੇ ਜੀਭ ਰੂਪੀ ਯੰਤ੍ਰਾਂ ਨੂੰ ਇਕ ਸੂਤ੍ਰ ਵਿਚ ਬੰਨ੍ਹਕੇ ਦੰਪਤਿ ਦੇ ਸਰਬੰਸ ਨਾਸ ਦੇ ਭਿਆਨਕ ਗੀਤ ਗਾ ਰਿਹਾ ਸੀ। ਇਕ ਲੁਕਵੀਂ ਕੋਠੜੀ ਦੇ ਕੋਨੇ ਵਿਚ ਗੰਗਾਧਰ, ਉਸਦੀ ਵਹੁਟੀ ਅਤੇ ਸੱਤੇ ਹੀ ਪੁੱਤ੍ਰਾਂ ਨੇ ਮਿਲਕੇ ਫੈਸਲਾ ਕੀਤਾ ਕਿ "ਅੱਜ ਹੀ ਰਾਤ ਨੂੰ ਜ਼ੇਹਰ ਦੇਕੇ ਰਘੁਨਾਥ ਦਾ ਕੰਮ ਤਮਾਮ ਕਰ ਦੇਨਾ ਪਏਗਾ। ਅੰਨ-ਪੂਰਨਾ ਦੇ ਵਾਸਤੇ ਤਾਂ ਕੋਈ ਚਿੰਤਾ ਹੀ ਨਹੀਂ ਹੈ। ਰਘੁਨਾਥ ਦੇ ਮਰ ਜਾਨ ਮਗਰੋਂ ਓਹ ਤਾਂ ਅਨਾਥਿਨੀ ਨਹੀਂ ਹੋਵੇਗੀ। ਮੰਤ੍ਰੀ ਦੇ ਪੁੱਤ੍ਰ ਨਾਲ ਵਿਆਹ ਹੋ ਜਾਨ ਪੁਰ ਉਸਦੇ ਸੁਖ ਦਾ ਤਾਂ ਕੋਈ ਅੰਤ ਹੀ ਨਹੀਂ ਰਹੇਗਾ" ! ਮੂਰਖੋ! ਤੁਹਾਨੂੰ ਸਤੀ-ਸਤਵੰਤੀ ਦੇ ਪਵਿਤ੍ਰ ਹਿਰਦੇ ਦੇ ਦੁਖ-ਸੁਖ ਦਾ ਅਨੁਮਾਨ ਕਿਸ ਤਰ੍ਹਾਂ ਹੋ ਸਕਦਾ ਹੈ ?

ਜੇਹੀ ਸਲਾਹ ਤੇਹਾ ਕੰਮ ! ਖੜ ਯੰਤ੍ਰਕਾਰੀਆਂ ਨੇ ਚੁਪ ਚਾਪ ਜ਼ੇਹਰ ਮੰਗਵਾ ਲਿਆ। ਏਹ ਨਿਸਚਾ ਹੋਯਾ ਕਿ ਭੋਜਨ ਵਿਚ ਜ਼ੇਹਰ ਮਿਲਾ ਦਿੱਤਾ ਜਾਏਗਾ। ਸੰਧਜ਼ਾ ਹੋ ਗਈ, ਰਸੋਈ ਬਨਨ ਲੱਗੀ, ਪਾਪ ਮੂਰਤਿ ਗੰਗਾਧਰ ਦੀ ਇਸਤ੍ਰੀ ਨੇ ਸਾਰੀਆਂ ਚੀਜ਼ਾਂ ਵਿਚ ਚੁਪ ਕੀਤਿਆਂ ਹੀ ਜ਼ੇਹਰ ਮਿਲਾ ਦਿੱਤੀ। ਮਾਂ-ਪਿਉ ਅਤੇ ਭਰਾਵਾਂ ਦੀ ਸਾਰੇ ਦਿਨ ਦੀ ਕਾਨਾ-ਫੂਸੀ ਨੇ ਅੰਨ-ਪੂਰਨਾ ਦੇ ਮਨ ਵਿਚ ਸ਼ੱਕ ਪੈਦਾ ਕਰ ਦਿੱਤਾ। ਓਹ ਰਸੋਈ ਵਿਚ ਮਦਦ ਦੇਨ ਦੇ ਬਹਾਨੇ ਨਾਲ ਰਸੋਈ ਘਰ ਵਿਚ ਗਈ। ਪਾਪਨਿ ਮਾਂ ਨੇ ਕਿਹਾ— "ਧੀਏ! ਕੀ ਅੱਜ ਭੀ ਤੇਥੋਂ ਬਿਨਾਂ ਰਸੋਈ ਤਿਆਰ ਨਹੀਂ ਹੋਵੇਗੀ। ਬਹੁਤ ਦਿਨਾਂ ਮਗਰੋਂ ਘਰ ਵਿਚ ਜਵਾਈ ਆਇਆ ਹੈ, ਜਾਹੁ, ਜਾਕੇ ਉਨ੍ਹਾਂ ਦੀ ਸੇਵਾ ਕਰ ! ਮਾਂ ਦੇ ਘੜੀ-ਮੁੜੀ ਕਹਿਨ ਪੁਰ ਭੀ ਅੰਨ-ਪੂਰਨਾ 'ਹਾਂ ਜਾਂਦੀ ਹਾਂ' ਕਹਿ-ਕਹਿਕੇ ਉਥੇ ਬਹਿ ਹੀ ਗਈ। ਥੋੜੇ ਚਿਰ ਵਿਚ ਹੀ ਸਾਰਾ ਮਾਮਲਾ ਉਸਦੀ ਸਮਝ ਵਿਚ ਆ ਗਿਆ। ਮਾਂ-ਪਿਉ ਦੇ ਇਸ ਨਾਰਕੀ-ਵਿਚਾਰ ਨਾਲ ਉਸਦਾ ਹਿਰਦਾ ਕੰਬ ਗਿਆ । ਉਸਨੇ ਮਨ ਨਾਲ ਫ਼ੈਸਲਾ ਕਰ ਲਿਆ ਕਿ ਹੁਣੇ ਸ੍ਵਾਮੀ ਜੀ ਦੇ ਕੋਲ ਜਾਕੇ ਉਨ੍ਹਾਂ ਨੂੰ ਸਾਵਧਾਨ ਕਰ ਦੇਣਾ ਚਾਹੀਦਾ ਹੈ, ਓਹ ਦੌੜੀ ਗਈ, ਪਰ ਰਘੁਨਾਥ ਨੂੰ ਸੈਰ ਕਰਾਉਨ ਦੇ ਬਹਾਨੇ

ਨਾਲ ਗੰਗਾਧਰ ਦੇ ਲੜਕੇ ਘਰ ਤੋਂ ਬਾਹਰ ਲੈ ਗਏ ਸਨ। ਪਤੀ ਨੂੰ ਨਾਂ ਵੇਖਕੇ ਅੰਨ ਪੂਰਨਾ ਦੇ ਮਨ-ਸੰਤਾਪ ਦਾ ਕੋਈ ਹੱਦ-ਬੰਨਾ ਨਾਂ ਰਿਹਾ। ਉਸਨੂੰ ਬੜੀ ਭਾਰੀ ਚਿੰਤਾ ਲੱਗ ਗਈ, ਕਿ ਸੁਾਮੀ ਜੀ ਦੇ ਪ੍ਰਾਨ ਕਿਵੇਂ ਬੱਚ ਸੱਕਨਗੇ?

ਭਗਵਾਨ ਨੇ ਬੁੱਧਿ ਦਿੱਤੀ, ਅੰਨ ਪੂਰਨਾ ਨੇ ਜ਼ਰਾ ਜਿੰਨੇ ਤਾੜ ਪੱਤ੍ਰ ਦੇ ਟੁਕੜੇ ਉਤੇ ਲਿਖ ਦਿੱਤਾ, ਕਿ 'ਸਭ ਭੋਜਨ ਵਿਖ ਭਰਾ ਹਲਾਹਲ, ਭੂਲ-ਚੂਕ ਮੁਖ ਕੋਰ ਨਾ ਲੀਜੈਂ ਅਤੇ ਉਸ ਤਾਰ-ਪਤ੍ਰ ਦੇ ਟੁਕੜੇ ਨੂੰ ਲੈਕੇ ਰਸੋਈ ਘਰ ਵਿਚ ਚਲੀ ਗਈ। ਮਾਂ ਨੇ ਕਿਹਾ—"ਅੰਨਾ! ਥੋੜਾ ਚਿਰ ਇਥੇ ਖੜੀ ਰਹੁ, ਮੈਂ ਭੋਜਨ ਦਾ ਸਾਮਾਨ ਨਾਲ ਵਾਲੇ ਕਮਰੇ ਵਿਚ ਰਖ ਆਉਂਦੀ ਹਾਂ, ਕਿਉਂਕਿ ਜਵਾਈ ਨੂੰ ਭੋਜਨ ਛਕਾਉਨ ਦਾ ਇੰਤਜ਼ਾਮ ਉਥੇ ਕੀਤਾ ਗਿਆ ਹੈ"। ਅੰਨ ਪੂਰਨਾ ਤਾਂ ਏਹੋ ਚਾਹੁੰਦੀ ਸੀ, ਭਗਵਾਨ ਦੀ ਕ੍ਰਿਪਾ ਨਾਲ ਉਸਨੂੰ ਬੜਾ ਚੰਗਾ ਮੌਕਾ ਮਿਲ ਗਿਆ। ਉਸਨੇ ਛੇਤੀ ਨਾਲ ਚੁਪ ਚਾਪ ਇਕ ਪਿਸ਼ੁਕ (ਬੰਗਾਲ ਦੀ ਇਕ ਤਰ੍ਹਾਂ ਦੀ ਮਠਿਆਈ) ਵਿਚ ਤਾੜ ਪੱਤ੍ਰ ਦਾ ਟੁਕੜਾ ਰਖ ਦਿੱਤਾ, ਕਿਉਂਕਿ ਅੰਨ ਪੂਰਨਾ ਨੇ ਪਹਿਲੇ ਸੌਹਰੇ ਘਰ ਵੇਖਿਆ ਸੀ ਕਿ ਸੁਾਮੀ ਜੀ ਨੂੰ ਪਿਸ਼ੁਕ ਦਾ ਸ਼ੌਂਕ ਹੈ, ਇਸਕਰਕੇ ਓਹ ਪਹਿਲੇ ਸੁਤੇ ਹੀ ਪਿਸ਼ੁਕ ਹੀ ਖਾਵਨਗੇ।

ਸੋਨੇ ਦੇ ਥਾਲ ਵਿਚ ਭੋਜਨ ਪਰੋਸਕੇ ਪਾਪਿਨੀ ਨੇ ਜਵਾਈ ਨੂੰ ਭੋਜਨ ਦੇ ਲਈ ਬੁਲਾ ਭੇਜਿਆ। ਮਨ ਵਿਚ ਤਾਂ ਮਾਰ ਸੁੱਟਨ ਦੀ ਪੂਰੀ ੨ ਇੱਛਾ ਹੈ, ਪਰ ਫੇਰ ਭੀ ਉਪਰਲੇ ਆਦਰ ਸਤਿਕਾਰ ਵਿਚ ਕੋਈ ਕਸਰ ਨਹੀਂ ਸੀ। ਰਘੁਨਾਥ ਨੂੰ ਇਸ ਖੜਯੰਤ੍ਰ ਦਾ ਰਤਾ ਭੀ ਪਤਾ ਨਹੀਂ ਸੀ। ਓਹ ਹੱਥ ਪੈਰ ਧੋਕੇ ਆਸਨ ਉਤੇ ਜਾ ਬੈਠਾ ਅਤੇ ਉਸਨੇ ਪ੍ਰਸੰਨ ਮਨ ਨਾਲ ਸਾਰੇ ਪਦਾਰਥ ਭਗਵਾਨ ਸ੍ਰੀ ਜਗੰਨਾਥ ਜੀ ਨੂੰ ਭੇਟ ਕੀਤੇ, ਉਸਦੇ ਮਗਰੋਂ ਆਚਮਨ ਕੀਤਾ। ਅੰਨ ਪੂਰਨਾ ਲੁਕ-ਛਿਪਕੇ ਦੂਰ ਤੋਂ ਵੇਖ ਰਹੀ ਸੀ। ਉਸਦੇ ਦਿਲ ਦੀ ਧੜਕਨ ਏਨੀ ਵਧ ਗਈ ਸੀ ਕਿ ਉਸਦੇ ਵਾਸਤੇ ਖੜੋਤੇ ਰਹਿਨਾ ਮੁਹਾਲ ਹੋ ਗਿਆ ਸੀ। ਪਰ ਕਿਸੇ ਗੱਲ ਨੂੰ ਜਾਣਨ ਵਾਸਤੇ ਓਹ ਉਥੇ ਖੜੀ ਰਹੀ, ਅੱਖਾਂ ਦੇ ਅੱਗੇ ਹਨੇਰਾ ਛਾ ਗਿਆ ਸੀ, ਮਨ ਵਿਚ ਸੋਚਦੀ ਸੀ, ਕਿ ਕਿਤੇ ਪਿਸ਼ੁਕ ਦੇ ਬਦਲੇ ਦੂਜੀ ਚੀਜ਼ ਚੁਕ ਲਈ ਤਾਂ ਅਨਰਥ ਹੋ ਜਾਏਗਾ। ਉਸਨੇ ਫੇਰ ਸੋਚਿਆ ਕਿ ਜੋ ਕੁਝ ਭੀ ਹੋਵੇ, ਹੁਣ ਲੱਜਾ ਅਤੇ ਡਰ ਕਿਸਦਾ? ਜੋ ਹੋਵੇਗਾ ਓਹ ਵੇਖਿਆ ਜਾਏਗਾ। ਮੈਂ ਅਵਾਜ਼ ਦੇਕੇ ਸੁਾਮੀ ਜੀ

ਨੂੰ ਖ਼ਬਰਦਾਰ ਕਰ ਦੇਵਾਂਗੀ। ਕਿ "ਸਾਰੀਆਂ ਚੀਜ਼ਾਂ ਵਿਚ ਜ਼ੈਹਰ ਮਿਲਾਈ ਗਈ ਹੈ, ਆਪ ਬਿਲਕੁਲ ਨਾਂ ਖਾਓ" ! ਪਰਮਾਤਮਾ ਦੀ ਲੀਲ੍ਹਾ ਅਗਾਧ ਹੈ, ਅੰਨ ਪੂਰਨਾ ਨੂੰ ਬਹੁਤ ਚਿੰਤਾ ਨਹੀਂ ਕਰਨੀ ਪਈ। ਰਘੁਨਾਥ ਨੇ ਆਚਮਨ ਕਰਕੇ ਸਭ ਤੋਂ ਪਹਿਲੇ ਉਸੇ ਪਿਸ਼ੂਕ ਨੂੰ ਚੁੱਕਿਆ। ਪਿਸ਼ੂਕ ਤੋੜਦਿਆਂ ਹੀ ਤਾੜ ਦਾ ਪੱਤਾ ਹੱਥ ਵਿਚ ਆ ਗਿਆ। ਜ਼ਰਾ ਜਿੰਨੇ ਪਤੇ ਉਤੇ ਸ਼ੱਕ ਤੋਂ ਬਿਨਾਂ ਕਿਸਦੀ ਨਜ਼ਰ ਜਾਂਦੀ ਹੈ ? ਉਸਨੂੰ ਵੇਖਿਆ ਰਘੁਨਾਥ ਅਤੇ ਅੰਨ ਪੂਰਨਾ ਨੇ। ਰਘੁਨਾਥ ਨੇ ਪੜ੍ਹਕੇ ਝੱਟ ਹੀ ਸਾਰਾ ਮਾਜਰਾ ਸਮਝ ਲਿਆ। ਭੋਜਨ ਸ਼ੁਰੂ ਹੋਇਆ ਸਮਝਕੇ ਮਾਤਾ ਨੇ ਚਲਾਕੀ ਨਾਲ ਅੰਨ-ਪੂਰਨਾ ਨੂੰ ਉਥੋਂ ਭੇਜ ਦਿੱਤਾ, ਉਸਨੇ ਕਿਹਾ—"ਪੁੱਤ੍ਰ ਅੰਨਾ ! ਤੂੰ ਦਾਈ ਮਾਂ ਦੇ ਕੋਲ ਜਾਕੇ ਬਹੁ, ਮੈਂ ਹੁਣੇ ਤੈਨੂੰ ਬੁਲਾ ਲਵਾਂਗੀ"। ਉਸਦੇ ਮਨ ਵਿਚ ਡਰ ਸੀ, ਕਿ ਅੰਨ-ਪੂਰਨਾ ਦੇ ਇਥੇ ਰਹਿਨ ਨਾਲ ਕੋਈ ਬਖੇੜਾ ਨਾਂ ਹੋ ਜਾਏ। ਅੰਨ ਪੂਰਨਾ ਨੇ ਭੀ ਜਾਨ ਵਿਚ ਕੋਈ ਨਾਂਹ-ਨੁੱਕਰ ਨਹੀਂ ਕੀਤੀ। ਕਿਉਂਕਿ ਉਸਨੂੰ ਭਰੋਸਾ ਸੀ, ਕਿ ਜਦ ਸ੍ਵਾਮੀ ਜੀ ਨੇ ਮੇਰਾ ਲਿਖਿਆ ਪੁਰਜ਼ਾ ਪੜ੍ਹ ਲਿਆ ਤਾਂ ਓਹ ਭੋਜਨ ਨਹੀਂ ਛਕਨਗੇ।

ਰਘੁਨਾਥ ਬੜੇ ਫੇਰ ਵਿਚ ਫਸ ਗਿਆ, ਉਸਦੇ ਹੱਥ ਦਾ ਪਿਸ਼ੂਕ ਹੱਥ ਵਿਚ ਹੀ ਰਹਿ ਗਿਆ। ਓਹ ਸੋਚਨ ਲੱਗਾ—"ਹਾਇ ! ਮੈਂ ਕੀ ਕੀਤਾ, ਪ੍ਰਭੂ ਨੂੰ ਜ਼ੈਹਰ ਦਾ ਭੋਜਨ ਲਗਵਾ ਦਿੱਤਾ ! ਹੇ ਪ੍ਰਭੋ ! ਮੈਂ ਅਨਜਾਣਪਣੇ ਨਾਲ ਜੋ ਅਪਰਾਧ ਕਰ ਚੁੱਕਾ ਹਾਂ, ਓਹ ਮਾਫ਼ ਕਰੋ। ਨਾਥ ! ਹੁਣ ਮੈਨੂੰ ਬੁੱਧਿ ਬਖਸ਼ੋ, ਕਿ ਮੈਂ ਕੀ ਕਰਾਂ ? ਮੈਂ ਇਸ ਵੇਲੇ ਕੁਝ ਭੀ ਨਹੀਂ ਸੋਚ ਸਕਦਾ, ਭਗਵਾਨ ਦੇ ਪੱਵਿਤ੍ਰ ਪ੍ਰਸਾਦ ਦਾ ਤਿਆਗ ਕਿਵੇਂ ਕਰਾਂ ? ਜੋ ਜੰਮਿਆ ਹੈ, ਉਸਨੇ ਇਕ ਦਿਨ ਜ਼ਰੂਰ ਹੀ ਮਰਣਾ ਹੈ। ਪ੍ਰਭੁ-ਪ੍ਰਸਾਦ ਦਾ ਤਿਆਗ ਕਰਕੇ ਕੀ ਮੈਂ ਅਮਰ ਹੋ ਜਾਵਾਂਗਾ ? ਜਦ ਮਰਨਾ ਹੀ ਹੈ ਤਾਂ ਅੱਜ ਹੀ ਪ੍ਰਸਾਦ ਛੱਕ ਲੈਣ ਕਰਕੇ ਮਰਨ ਵਿਚ ਕੀ ਦੁੱਖ ਹੈ ? ਨਹੀਂ ਨਹੀਂ ਨਾਥ ! ਮੈਂ ਤੁਹਾਡੇ ਪ੍ਰਸਾਦ ਦੀ ਬੇਅਦਬੀ ਨਹੀਂ ਕਰ ਸਕਦਾ। ਪ੍ਰਾਨ ਜਾਨ ਜਾਂ ਰਹਿਨ, ਮੈਨੂੰ ਪ੍ਰਾਣਾਂ ਦੀ ਕੁਝ ਪਰਵਾਹ ਨਹੀਂ ਹੈ"।

ਸ਼ੁਧ ਚਿਤ ਭਗਤ ਦੇ ਪੱਵਿਤ੍ਰ ਵਿਚਾਰ ਨੂੰ ਭਗਵਾਨ ਨੇ ਭੀ ਤੁਰਤ ਜਾਨ ਲਿਆ। ਇਸਤੋਂ ਪਹਿਲੇ ਕਈ ਵੇਰੀ ਜ਼ੈਹਰ ਨੂੰ ਅੰਮ੍ਰਿਤ ਕਰ ਚੁੱਕੇ ਹਨ, ਪ੍ਰਹਿਲਾਦ ਦੇ ਵਾਸਤੇ ਜ਼ੈਹਰ ਅੰਮ੍ਰਤ ਹੋ ਗਿਆ ਸੀ। ਇਕ ਦਿਨ

ਮੀਰਾਂ ਦਾ ਜ਼ੈਹਰ ਭੀ ਅੰਮ੍ਰਤ ਹੋ ਗਿਆ ਸੀ। ਅੱਜ ਭੀ ਯੋਗਾਵਸਥਾ ਕਰਨੀ ਪਏਗੀ। ਧੰਨ ਚੋਜੀ ਤੇਰੇ ਚੋਜ!

ਰਘੁਨਾਥ ਨੇ ਜਾਣ-ਬੁੱਝਕੇ ਭੀ ਸਥਿਰ ਚਿੱਤ ਨਾਲ ਜ਼ੈਹਰ ਮਿਲਿਆ ਅੰਨ ਪ੍ਰਭੂ ਪੁਰਖੋਤਮ ਦਾ ਨਾਮ ਸਿਮਰਨ ਕਰਦਿਆਂ ੨ ਖਾ ਲਿਆ, ਥਾਲੀ ਵਿਚ ਇਕ ਭੋਰਾ ਭੀ ਨਾਂ ਛੱਡਿਆ। ਹਲਾਹਲ ਜ਼ੈਹਰ ਸੀ, ਤੁਰਤ ਫੁਰਤ ਅਸਰ ਹੋ ਗਿਆ, ਰਘੁਨਾਥ ਬੇਹੋਸ਼ ਹੋਕੇ ਉਥੇ ਹੀ ਡਿੱਗ ਪਿਆ ਅਤੇ ਥੋੜਾ ਚਿਰ ਤੜਫਨ ਮਗਰੋਂ ਉਸਦੇ ਪ੍ਰਾਨ ਪੰਖੇਰੂ ਉੱਡ ਗਏ। ਅੱਜ ਪਿਸਾਚਿਨੀ ਗੰਗਾਧਰ ਦੀ ਇਸਤ੍ਰੀ ਨੂੰ ਅਪਨੀ ਸਫਲਤਾ ਉਤੇ ਬੜੀ ਹੀ ਖੁਸ਼ੀ ਹੋਈ। ਓਹ ਭੱਜੀ ਜਾਕੇ ਅਪਨੇ ਪਤਿ ਅਤੇ ਪੁੱਤ੍ਰਾਂ ਨੂੰ ਉਥੇ ਸੱਦ ਲਿਆਈ। ਸਾਰੇ ਅਨੰਦ ਨਾਲ ਤਰੋ-ਤਰ ਹੋ ਰਹੇ ਸਨ। ਸਾਰਿਆਂ ਨੇ ਸੋਚ-ਵਿਚਾਰਕੇ ਇਹ ਫ਼ੈਸਲਾ ਕੀਤਾ ਕਿ ਸਵੇਰਾ ਹੁੰਦੇ ਹੀ ਲਾਸ਼ ਨੂੰ ਜ਼ਿਮੀਂਨ ਵਿਚ ਦੱਬ ਦੇਵਾਂਗੇ। ਕਹਿ ਦੇਵਾਂਗੇ, ਜੋ ਰਾਤ ਨੂੰ ਅਚਾਨਕ ਸੱਪ ਲੜ ਗਿਆ। ਏਹ ਸਲਾਹ ਪੱਕੀ ਕਰਕੇ ਕਮਰੇ ਦਾ ਦਰਵਾਜ਼ਾ ਬੰਦ ਕਰਕੇ ਸਾਰੇ ਚਲੇ ਗਏ।

ਅੰਨ ਪੂਰਨਾ ਮਾਂ ਦੀ ਗੱਲ ਮੰਨਕੇ ਇਧਰ ਚੱਲੀ ਆਈ ਸੀ, ਪਰ ਉਸਦੇ ਮਨ ਵਿਚ ਸ਼ਾਂਤਿ ਨਹੀਂ ਹੈ। ਪਤੀ-ਮਰਣ ਦੇ ਡਰ ਨਾਲ ਉਸਦੇ ਪ੍ਰਾਣ ਤੜਫ ਰਹੇ ਹਨ। ਸ੍ਵਾਮੀ ਦੀ ਥਾਲੀ ਵਿਚ ਜ਼ੈਹਰ ਭਰਿਆ ਅੰਨ ਵੇਖਕੇ ਕਿਸ ਪਤਿਬ੍ਰਤਾ ਦੇ ਪ੍ਰਾਣਾਂ ਵਿਚ ਸ਼ਾਂਤਿ ਰਹਿ ਸਕਦੀ ਹੈ? ਓਹ ਅਪਨੇ ਸੌਣ ਦੇ ਕਮਰੇ ਦੇ ਆਸੇ-ਪਾਸੇ ਘਾਬਰੀ ਹੋਈ ਫਿਰ ਰਹੀ ਸੀ। ਮਾਂ-ਪਿਉ ਤੇ ਭਰਾਵਾਂ ਦੇ ਔਣ-ਜਾਣ ਨਾਲ ਅਤੇ ਉਨ੍ਹਾਂ ਦੀ ਕੰਨਾ-ਫੂਸੀ ਨਾਲ ਅੰਨ-ਪੂਰਨਾ ਦੇ ਮਨ ਵਿਚ ਭਾਰਾ ਸੰਦੇਹ ਛਾ ਗਿਆ। ਸਾਰਿਆਂ ਦੇ ਚਲੇ ਜਾਣ ਮਗਰੋਂ ਓਹ ਬਾਹਰ ਨਿਕਲਕੇ ਹੌਲੀ ੨ ਉਸ ਕਮਰੇ ਵੱਲ ਚੱਲੀ, ਜਿਸ ਵਿਚ ਰਘੁਨਾਥ ਭੋਜਨ ਛਕਨ ਬੈਠਾ ਸੀ। ਜਾਕੇ ਵੇਖਿਆ ਕਮਰੇ ਦਾ ਬੂਹਾ ਬੰਦ ਹੈ, ਅੰਦਰ ਦੀਵਾ ਜਗ ਰਿਹਾ ਹੈ, ਉਸਨੇ ਉਸਦੇ ਚਾਨਣ ਦੇ ਆਸਰੇ ਝਾਂਗੀ ਤੋਂ ਅੰਦਰ ਦੀ ਵੱਲ ਤੱਕ ਕੇ ਜੋ ਕੁਝ ਵੇਖਿਆ, ਉਸ ਨਾਲ ਉਸਦੇ ਪ੍ਰਾਣ ਖੁਸ਼ਕ ਹੋ ਗਏ। ਹਾਇ! ਜੀਵਨ-ਧਨ ਭੋਜਨ ਦੇ ਆਸਨ ਉਤੇ ਹੀ ਜੀਵਨ ਸੂਨਯ ਪਏ ਹੋਏ ਹਨ। ਸਤੀ ਦਾ ਸਰੀਰ ਥਰ ਥਰ ਕੰਬਨ ਲੱਗਾ, ਓਹ ਖੜੀ ਨਹੀਂ ਰਹਿ ਸੱਕੀ, ਉਥੇ ਹੀ ਮੂਰਛਿਤ ਹੋਕੇ ਡਿੱਗ ਪਈ। ਮੂਰਛਾ ਟੁੱਟਨ ਉਤੇ ਉਸਨੇ ਵੇਖਿਆ, ਕਿ ਸਭ ਪਾਸੇ ਹਨੇਰਾ ਫੈਲਿਆ

ਹੋਇਆ ਹੈ, ਕਮਰੇ ਦੇ ਅੰਦਰ ਦਾ ਦੀਵਾ ਭੀ ਬੁੱਝ ਗਿਆ ਹੈ। ਚੌਹੀਂ ਪਾਸੀਂ ਸੁੰਨ-ਸਾਨ ਹੈ, ਸਤੀ ਹੁਣ ਕੀ ਕਰਦੀ ? ਉਸਨੂੰ ਜਗਤ ਗੁਰੂ ਦਾ ਹੁਕਮ ਚੇਤੇ ਆ ਗਿਆ :—

ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮ ਲਗੈ ਨ ਤਤੀ ਵਾਉ ॥

ਜਦ ਸਾਰਾ ਸਹਾਰਾ ਟੁੱਟ ਜਾਂਦਾ ਹੈ, ਤਦ ਉਸ ਅਖੰਡ ਅਤੇ ਅਚੱਲ ਸਹਾਰੇ ਵੱਲੇ ਦੁਖੀ ਪੁਰਖ ਦਾ ਮਨ ਜਾਂਦਾ ਹੈ ਅਤੇ ਜੇਕਰ ਓਹ ਦਿਲ ਦੀ ਡੂੰਘਾਈ ਭਾਵ ਨਾਲ ਪੁਕਾਰ ਸਕਦਾ ਹੈ, ਤਾਂ ਸੁਣਵਾਈ ਭੀ ਬਹੁਤ ਹੀ ਛੇਤੀ ਹੁੰਦੀ ਹੈ। ਭੇਰੀ ਦੀ ਅਵਾਜ਼ ਚਾਰ ਕੋਹ ਤੱਕ ਜਾਂਦੀ ਹੈ, ਬੱਜਰ ਦੀ ਡਰਾਉਨੀ ਗੂੰਜ ਅੜਤਾਲੀ ਕੋਹ ਤੱਕ ਪੁੱਜਦੀ ਹੈ, ਪਰ ਭਗਤ ਦੇ ਹਿਰਦੇ ਦੀ ਅਵਾਜ਼ ਤਤਕਾਲ ਹੀ ਸਾਰੇ ਸੰਸਾਰ ਵਿਚ ਖਿੱਲਰ ਜਾਂਦੀ ਹੈ ਅਤੇ ਸਾਰੇ ਬ੍ਰਹਮੰਡੀ ਅਕਾਸ਼ ਨੂੰ ਪਾੜਕੇ ਉਸੇ ਛਿਨ ਵਿਚ ਹੀ ਪ੍ਰਮਾਤਮਾ ਦੇ ਪਰਮਧਾਮ ਵਿਚ ਜਾ ਪੁੱਜਦੀ ਹੈ। ਹਰਿਆਸਰੇ, ਅਨਿੰਨ ਸਰਨਾਗਤਾ ਅੰਨ-ਪੂਰਨਾ ਦੇ ਮਨ ਦੀ ਦੁਖ ਭਰੀ ਮੂਕ ਪੁਕਾਰ ਵੇਖਦੇ ਹੀ ਵੇਖਦੇ ਭਗਵਾਨ ਦੇ ਕੰਨਾਂ ਵਿਚ ਜਾ ਪੁੱਜੀ। ਭਗਤ ਦੀ ਵਿਪਤਿ ਦੀ ਕਰੁਣ ਕਾਤੁਰ ਅਵਾਜ਼ ਨਾਲ ਪ੍ਰਭੂ ਦਾ ਦਿੱਵਯ ਸਿੰਘਾਸਨ ਹਿੱਲ ਗਿਆ। ਭਗਤ ਰਘੁ-ਨਾਥ ਦੀ ਵਿਖਮ ਵਿਪਦਾ ਦੇਵਕੇ ਭਗਤ-ਦੁੱਖ-ਭੰਜਨ ਭਗਵਾਨ ਠਹਿਰ ਨਹੀਂ ਸੱਕੇ। ਓਹ ਵਾਯੁਵੇਗ ਨਾਲੋਂ ਭੀ ਛੇਤੀ ਚਾਲ ਨਾਲ ਕਲਾਵਤੀ ਪੁੱਜੇ। ਬਾਹਰ ਅੰਧਕਾਰ ਵਿਚ ਵਿਆਕੁਲ ਖੜੀ ਹੋਈ ਅੰਨਪੂਰਨਾ ਨੂੰ ਅਚਾਨਕ ਹੀ ਕਮਰੇ ਵਿਚ ਕੁਝ ਆਹਟ ਸੁਨਾਈ ਦਿੱਤੀ। ਉਸਨੇ ਘਬਰਾਕੇ ਅੰਦਰ ਵੱਲ ਤੱਕਿਆ, ਉਸਨੇ ਵੇਖਿਆ ਸਨੇਹ-ਭਰੀ ਉੱਜਲ ਜਯੋਤੀ ਨਾਲ ਘਰ ਜਗ ਮਗ ਕਰ ਰਿਹਾ ਹੈ। ਆਹਾ ! ਪ੍ਰਾਣਮਯ ਹਰਿ ਪ੍ਰਾਣਪਤਿ ਦੇ ਸਿਰ ਉਤੇ ਇਕ ਹੱਥ ਰੱਖਕੇ ਪਿਆਰ ਸਰੂਪਨੀ ਮਾਤਾ ਵਾਂਗੂੰ ਦੂਜੇ ਹੱਥ ਨੂੰ ਉਨ੍ਹਾਂ ਦੇ ਸਾਰੇ ਸਰੀਰ ਉਤੇ ਫੇਰ ਰਹੇ ਹਨ। ਏਨੇ ਵਿਚ ਹੀ ਡਾਢੀ ਮਿੱਠੀ ਅਵਾਜ਼ ਸੁਣਾਈ ਦਿੱਤੀ। ਹਰਿ ਬੋਲੇ— "ਮੇਰੇ ਲਾਲ ! ਪਯਾਰੇ ਰਘੁਨਾਥ ! ਉਠ ਖੜਾ ਹੋ, ਅਚੇਤ ਕਯੋਂ ਪਿਆ ਹੈਂ ? ਵੇਖ ! ਪੁੱਤ੍ਰ ਮੈਂ ਆ ਗਿਆ ਹਾਂ, ਓਇ ! ਤੁੱਛ ਜ਼ੇਹਰ ਤੇਰਾ ਕੀ ਵਿਗਾੜ ਕਰ ਸਕਦਾ ਹੈ" ?

ਜਗਤ ਜੀਵਨ ਦੇ ਸੰਜੀਵਨ ਮੰਤ੍ਰ ਨਾਲ ਮੁਰਦਾ ਰਘੁਨਾਥ ਨੂੰ ਦੁਬਾਰਾ-ਜੀਵਨ ਪ੍ਰਾਪਤ ਹੋ ਗਿਆ। ਰਘੁਨਾਥ ਨੀਂਦ ਤੋਂ ਜਾਗੇ ਹੋਏ ਵਾਂਗੂੰ ਉਠ ਬੈਠਾ। ਅੰਨਪੂਰਨਾ ਦੇ ਹਿਰਦੇ ਪੁਰ ਇਸ ਅਨੰਦ-ਨਜ਼ਾਰੇ ਦਾ ਏਨਾ ਅਸਰ ਹੋਯਾ ਕਿ ਓਹ ਅਪਨੇ ਆਪ ਨੂੰ ਸੰਭਾਲ ਨਾਂ ਸਕੀ। ਉਸਦੇ ਹਿਰਦੇ ਦਾ ਹਨੇਰਾ ਸਦਾ ਲਈ ਦੂਰ ਹੋ ਗਿਆ। ਓਹ ਅਨੰਦ ਦੀ ਅਧਿਕ ਬਹੁਲਤਾ ਨਾਲ ਬੇਸੁਧ ਹੋਕੇ ਡਿੱਗ ਪਈ। ਰਘੁਨਾਥ ਦੇ ਉੱਠਕੇ ਬੈਠਦੇ ਹੀ ਪ੍ਰਕਾਸ਼ ਲੋਪ ਹੋ ਗਿਆ। ਗੂੜ੍ਹੀ ਨੀਂਦ ਤੋਂ ਜਾਗਨ ਪੁਰ ਮਨੁੱਖ ਜਿਸ ਤਰ੍ਹਾਂ ਸੋਚਦਾ ਹੈ, ਕਿ 'ਅੱਜ ਚੰਗਾ ਸੁਖ ਨਾਲ ਸੁੱਤਾ ਹਾਂ, ਜੋ ਕੁਝ ਭੀ ਪਤਾ ਨਹੀਂ ਰਿਹਾ' ਅਜੇਹੀ ਹੀ ਦਸ਼ਾ ਰਘੁਨਾਥ ਦੀ ਸੀ। ਉਸਨੇ ਸੋਚਿਆ ਬੜੇ ਸੁਖ ਨਾਲ ਸੁੱਤਾ ਹੋਇਆ ਸਾਂ, ਮੈਨੂੰ ਕਿਸਨੇ ਜਗਾ ਦਿੱਤਾ? ਚੌਹਾਂ ਪਾਸਿਆਂ ਵੱਲ ਵੇਖਿਆ ਤਾਂ ਹਨੇਰੇ ਦੇ ਸਿਵਾ ਹੋਰ ਕੁਝ ਭੀ ਦਿਖਾਈ ਨਹੀਂ ਦਿੱਤਾ। ਭਗਵਤ-ਪ੍ਰੇਰਣਾ ਨਾਲ ਪਹਿਲੀਆਂ ਗੱਲਾਂ ਦਾ ਚੇਤਾ ਆ ਗਿਆ, ਸਾਰੀ ਘਟਨਾ ਅੱਖਾਂ ਦੇ ਸਾਹਮਣੇ ਨੱਚਨ ਲਗ ਪਈ। "ਮੈਂ ਓਹੀ ਰਘੁਨਾਥ ਹਾਂ? ਮੈਂ ਤਾਂ ਜ਼ੈਹਰ ਖਾਕੇ ਮਰ ਗਿਆ ਸਾਂ, ਉਸ ਵੇਲੇ ਕੇਹੀ ਭਿਆਨਕ ਪੀੜਾ ਹੋ ਰਹੀ ਸੀ, ਕੇਹੀ ਤੇਜ਼ ਜਲਨ ਸੀ? ਮੈਂ ਤਾਂ ਉਸ ਨਾਲ ਮੂਰਛਤ ਹੋ ਗਿਆ ਸਾਂ। ਮੇਰੀ ਉਸ ਅੱਗ ਨੂੰ ਕਿਸਨੇ ਬੁਝਾ ਦਿੱਤਾ ਹੈ? ਕਿਸਨੇ ਮੇਰੇ ਮੁਰਦਾ ਸਰੀਰ ਵਿਚ ਫੇਰ ਪ੍ਰਾਣ ਪਾ ਦਿੱਤੇ ਹਨ? ਸਮਝ ਲਿਆ ਹੈ, ਪ੍ਰਾਣਨਾਥ! ਏਹ ਸਭ ਤੁਹਾਡੀ ਹੀ ਖੇਡ ਹੈ, ਹੇ ਕਰੁਣਾ ਮਯ! ਤੁਹਾਥੋਂ ਬਿਨਾਂ ਦਾਸ ਉਤੇ ਅਜੇਹੀ ਕਰੁਣਾ ਕੌਨ ਕਰਦਾ ਹੈ? ਇਸਦੇ ਮਗਰੋਂ ਰਘੁਨਾਥ ਹਰਿ ਕੀਰਤਨ-ਸਿਮਰਨ ਵਿਚ ਬੈਠ ਗਿਆ। ਹਰਿ ਕੀਰਤਨ ਦੇ ਨਸ਼ੇ ਵਿਚ ਰਘੁਨਾਥ ਸਰੀਰ ਦੀ ਸੁੱਧ ਭੁੱਲ ਗਿਆ। ਓਹ ਬਾਹਰਲੇ ਗਿਆਨ ਤੋਂ ਬਿਲਕੁਲ ਹੀ ਸੂੰਨ ਹੋ ਗਿਆ। ਵੇਖਦੇ ੨ ਹੀ ਰਾਤ ਬੀਤ ਗਈ।

ਪਾਪ ਲਿਪਤ 'ਕਰਨ-ਪਰਵਾਰ' ਨੂੰ ਸਾਰੀ ਰਾਤ ਨੀਂਦ ਨਹੀਂ ਆਈ, ਸਾਰਿਆਂ ਨੇ ਪਾਸੇ ਮਾਰਦਿਆਂ ਰਾਤ ਗੁਜ਼ਾਰੀ। ਰਘੁਨਾਥ ਦੀ ਜ਼ੈਹਰ ਦੀ ਜਲਨ ਨਾਲੋਂ ਇਨ੍ਹਾਂ ਪਾਪੀਆਂ ਦੇ ਹਿਰਦੇ ਦੀ ਜਲਨ ਬਹੁਤੀ ਹੀ ਅਧਿਕ ਸੀ। ਜਿਸਨੂੰ ਦਿੱਤਾ ਜਾਂਦਾ ਹੈ, ਉਸਦੇ ਮੁਕਾਬਲੇ ਉਤੇ ਉਸਨੂੰ ਦੁੱਖ ਮਹਾਨ ਹੁੰਦਾ ਹੈ, ਜੋ ਕਿਸੇ ਨੂੰ ਦੁੱਖ ਦੇਂਦਾ ਹੈ, ਜਾਂ ਦੇਣ ਦਾ ਇਰਾਦਾ ਕਰਦਾ ਹੈ। ਰਘੁਨਾਥ ਜ਼ੈਹਰ ਦੇ ਸਬਬ ਬੇਹੋਸ਼ ਹੋ ਗਿਆ ਸੀ, ਉਸਨੂੰ ਬਹੁਤ

ਚਿਰ ਤੱਕ ਜ਼ੈਹਰ ਦੀ ਅੱਗ ਵਿਚ ਨਹੀਂ ਸੜਨਾ ਪਿਆ। ਪਰ ਗੰਗਾਧਰ, ਉਸਦੀ ਇਸਤ੍ਰੀ ਅਤੇ ਸੱਤੇ ਪੁੱਤ੍ਰ ਸਾਰੀ ਰਾਤ ਕਲਪਨਾ ਦੀ ਚਿੰਤਾ ਰੂਪ ਚਿਖਾ ਵਿਚ ਸੜਦੇ ਹੀ ਰਹੇ, ਕਿ 'ਏਹ ਪਾਪ ਜ਼ਾਹਰ ਹੋ ਗਿਆ'। 'ਕਿਸੇ ਨੇ ਜਾਕੇ ਰਾਜ-ਦਰਬਾਰ ਵਿਚ ਖਬਰ ਕਰ ਦਿੱਤੀ' 'ਔਹ ਸਿਪਾਹੀ ਆ ਗਏ' ਅਤੇ 'ਸਾਨੂੰ ਫੜਕੇ ਲੈ ਗਏ ਹਨ, ਜਾਕੇ ਹਵਾਲਾਤ ਵਿਚ ਦੇ ਦਿੱਤਾ ਹੈ' ਇਸ ਤਰ੍ਹਾਂ ਦੀਆਂ ਸੈਂਕੜੇ ਚਿੰਤਾ ਨੇ ਇਕ ਹੀ ਰਾਤ ਵਿਚ ਉਨ੍ਹਾਂ ਦੇ ਹਿਰਦੇ ਦਾ ਮਲੀਆਮੇਟ ਕਰ ਦਿੱਤਾ। ਓਹ ਕਦੇ ਉੱਠਕੇ ਬਹਿੰਦੇ, ਕਦੇ ਵੇਹੜੇ ਵਿਚ ਆਉਂਦੇ। ਜ਼ਰਾ ਜਿੰਨਾ ਭੀ ਖੜਕ ਹੁੰਦਾ ਤਾਂ ਕੰਬ ਉੱਠਦੇ। ਮੁੜ ਮੁੜਕੇ ਖਿੜਕੀ ਵਿਚ ਮੂੰਹ ਪਾਕੇ ਬਾਹਰ ਵੱਲ ਨੂੰ ਤੱਕਦੇ, ਪਰ ਰਾਤ ਕੱਟਨੀ ਉਨ੍ਹਾਂ ਦੇ ਵਾਸਤੇ ਮਹਾ-ਕਠਿਨ ਹੋ ਗਈ ਸੀ। ਪਾਪੀਆਂ ਦੀ ਪਾਪ ਭਰੀ ਕਾਲੀ ਰਾਤ ਭੀ ਵਧ ਜਾਂਦੀ ਹੈ, ਗੁਜ਼ਰਨ ਵਿਚ ਨਹੀਂ ਆਉਂਦੀ। ਹੁਣ ਕੁਝ-ਚਾਨਣਾ ਵੇਖਕੇ, ਬਿਸਤਰੇ ਤੋਂ ਉੱਠਕੇ ਬਾਹਰ ਨੂੰ ਆਏ। ਮੁਰਦੇ ਨੂੰ ਛੇਤੀ ਛੇਤੀ ਲਿਜਾਕੇ ਦੱਬ ਦੇਣ ਦੇ ਇਰਾਦੇ ਨਾਲ ਸਾਰੇ ਦੇ ਸਾਰੇ ਰਸੋਈ ਘਰ ਦੇ ਕੋਲ ਗਏ। ਗੰਗਾਧਰ ਨੇ ਅੱਗੇ ਵਧਕੇ ਰਸੋਈ-ਘਰ ਦਾ ਬੂਹਾ ਖੋਲ੍ਹਿਆ। ਸਵੇਰਾ ਹੋ ਚੁੱਕਾ ਸੀ, ਸੂਰਜ ਦੀ-ਰੌਸ਼ਨੀ ਨਾਲ ਘਰ ਵਿਚ ਚਾਨਣਾ ਸੀ, ਉਸ ਚਾਨਣ ਵਿਚ ਉਨ੍ਹਾਂ ਨੇ ਜੋ ਕੁਝ ਵੇਖਿਆ, ਉਸ ਉਤੇ ਉਨ੍ਹਾਂ ਨੂੰ ਇਕ ਵੇਰੀ ਤਾਂ ਇਤਬਾਰ ਨਾਂ ਹੋਇਆ। ਉਨ੍ਹਾਂ ਨੇ ਵੇਖਿਆ-ਰਘੁਨਾਥ ਭੋਜਨ ਦੇ ਆਸਨ ਉਤੇ ਪਦਮਾਸਨ ਲਗਾਕੇ ਅਡੋਲ ਬੈਠਾ ਹੈ, ਉਸਦੇ ਸਰੀਰ ਉਤੇ ਪੁਲਕਾਵਲੀ ਆਈ ਹੋਈ ਹੈ, ਚੇਹਰੇ ਉਤੇ ਦਿੱਵਯ-ਜੋਤਿ ਦਾ ਉੱਜਾਲਾ ਹੈ, ਅਚੱਲ ਨੇਤ੍ਰਾਂ ਵਿਚੋਂ ਜਲ ਦੀ ਅਵਿਰਲ ਧਾਰਾ ਵਗ ਰਹੀ ਹੈ, ਹੋਠ ਕੰਬ ਰਹੇ ਹਨ, ਥੋੜੇ ੨ ਚਿਰ ਮਗਰੋਂ ਉਸਦੇ ਮੂੰਹ ਤੋਂ 'ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ' ਦਾ ਉਚਾਰਨ ਹੋ ਰਿਹਾ ਹੈ। ਸਰੀਰ ਦੀ ਅਜੇਹੀ ਅਨੋਖੀ ਤੇਜਰੂਪ ਛਬ ਹੈ, ਮਾਨੋਂ ਓਹ ਕਿਸੇ ਦੂਜੇ ਲੋਕ ਦਾ ਦੇਵਤਾ ਹੈ। ਸਾਰੇ ਜਨੇ ਹੈਰਾਨੀ ਦੇ ਸਮੁੰਦਰ ਵਿਚ ਡੁੱਬ ਗਏ, ਵੱਢੋ ਤਾਂ ਲਹੂ ਨਹੀਂ ਨਿਕਲੇਗਾ, ਅਜੇਹੀ ਹਾਲਤ ਹੋ ਗਈ। ਸਾਰੇ ਜਨੇ ਇਕ ਦੂਜੇ ਦੇ ਮੂੰਹ ਵੱਲ ਤੱਕ ਰਹੇ ਹਨ ਅਤੇ ਕਿਸੇ ਦੇ ਮੂੰਹੋਂ ਕੋਈ ਗੱਲ ਨਹੀਂ ਨਿਕਲਦੀ, ਸਾਰੇ ਰਸੋਈ ਘਰ ਦੇ ਅੰਦਰ ਚਲੇ ਗਏ। ਪਰ ਰਘੁਨਾਥ ਉਸੇ ਤਰ੍ਹਾਂ ਅਚੱਲ ਤੇ ਅਡੋਲ ਬੈਠਾ ਰਿਹਾ। ਪੈਰਾਂ ਦੀ ਆਹਟ ਪਾਕੇ ਪ੍ਰੇਮ ਮਗਨ ਰਘੁਨਾਥ ਦੋਵੇਂ

ਹੱਥ ਪਸਾਰਕੇ ਕਹਿਨ ਲੱਗਾ–"ਆਓ, ਆਓ ਮੇਰੇ ਪ੍ਰਭੋ" ! ਏਨਾਂ ਕਹਿਕੇ ਅਭੜਵਾਹਿਆ-ਜੇਹਾ ਹੋਕੇ ਖੜਾ ਹੋ ਗਿਆ, ਅੱਖਾਂ ਖੋਲ੍ਹਕੇ ਉਸਨੇ ਵੇਖਿਆ ਅਤੇ ਮਨ ਵਿਚ ਕਹਿਣ ਲੱਗਾ–"ਹੈਂ ! ਏਹ ਪ੍ਰਭੂ ਜੀ ਤਾਂ ਨਹੀਂ ਹਨ, ਹਰਿ-ਹਰਿ ? ਇਥੇ ਤਾਂ ਮੈਨੂੰ ਮਾਰਨ ਵਾਲੇ ਸਹੁਰਾ, ਸੱਸ ਅਤੇ ਸਾਲਿਆਂ ਦੀ ਫ਼ੌਜ ਖੜੀ ਹੈ"।

ਮਤਵਾਲਿਆਂ ਵਾਂਗੂ ਝੂਮਦਾ ਹੋਯਾ ਰਘੁਨਾਥ ਫਿਰ ਉਸੇ ਆਸਨ ਉਤੇ ਬੈਠ ਗਿਆ। ਹੁਣ ਗੰਗਾਧਰ ਆਦਿਕਾਂ ਦਾ ਮੱਥਾ ਠਨਕਿਆ, ਉਨ੍ਹਾਂ ਨੇ ਸੋਚਿਆ ਕਿ–ਏਹ ਕੋਈ ਮਾਮੂਲੀ ਆਦਮੀ ਨਹੀਂ ਹੈ, ਅਜੇਹਾ ਹਲਾਹਲ ਜ਼ਹਿਰ ਖਾਕੇ ਭੀ ਕੋਈ ਮਨੁੱਖ ਬਚ ਸੱਕਦਾ ਹੈ ? ਏਹ ਕੋਈ ਦੇਵਤਾ ਤਾਂ ਨਹੀਂ ਹੈ ? ਡਰ ਅਤੇ ਹੈਰਾਨੀ ਵਿਚ ਡੁੱਬਕੇ ਸਾਰਿਆਂ ਨੇ ਰਘੁਨਾਥ ਜੀ ਦੇ ਪੈਰ ਫੜ ਲਏ ਅਤੇ ਉਸ ਪਾਸੋਂ ਮਾਫ਼ੀ ਮੰਗਨ ਲੱਗੇ।

ਰਘੁਨਾਥ ਨੇ ਪ੍ਰਸੰਨ ਮੁਖ ਨਾਲ ਹਸਦਿਆਂ ਹੋਇਆਂ ਕਿਹਾ–ਇਸ ਵਿਚ ਤੁਹਾਡਾ ਕੋਈ ਦੋਸ਼ ਨਹੀਂ ਹੈ, ਸਾਰੇ ਆਪਨੇ ੨ ਕਰਮਾਂ ਦਾ ਫਲ ਭੋਗਦੇ ਹਨ। ਹੋ ਸਕਦਾ ਹੈ, ਕਿ ਮੈਂ ਪਿਛਲੇ ਜਨਮ ਵਿਚ ਕਿਸੇ ਨੂੰ ਜ਼ਹਿਰ ਦਿੱਤਾ ਹੋਵੇਗਾ, ਇਸੇ ਕਰਕੇ ਮੈਨੂੰ ਇਸ ਜਨਮ ਵਿਚ ਜ਼ਹਿਰ ਖਾਣਾ ਪਿਆ ਹੈ। ਕਰਮ ਫਲ ਕਦੇ ਭੀ ਟਲ ਨਹੀਂ ਸੱਕਦਾ। ਹਾਂ ! ਜ਼ਹਿਰ ਖਾਨ ਉਤੇ ਭੀ ਜੋ ਮੇਰੇ ਸਰੀਰ ਵਿਚ ਮੁੜਕੇ ਪ੍ਰਾਣ ਆ ਗਏ ਹਨ, ਇਸਦਾ ਕਾਰਣ ਕੇਵਲ ਏਹੋ ਹੈ ਕਿ ਮੇਰੇ ਪ੍ਰਾਣਾਂ ਦੇ ਮਾਲਕ ਸ੍ਰੀ ਜਗੰਨਾਥ ਜੀ ਹਨ। ਹੁਣ ਤੁਹਾਡੀ ਸੇਵਾ ਵਿਚ ਬੇਨਤੀ ਹੈ, ਤੁਸੀ ਮੇਰੀ ਕੰਗਾਲੀ ਨੂੰ ਵੇਖਕੇ, ਆਪਨੀ ਧੀ ਦਾ ਵਿਆਹ ਕਿਸੇ ਹੋਰ ਦੇ ਨਾਲ ਕਰਨਾ ਚਾਹੁੰਦੇ ਹੋ, ਜੇਕਰ ਆਪ ਏਹੋ ਯੋਗਯ ਸਮਝਦੇ ਹੋ, ਤਾਂ ਅਜੇਹਾ ਕਰੋ। ਮੇਰੇ ਉਤੇ ਦਯਾ ਕਰੋ, ਮੈਂ ਜਾਂਦਾ ਹਾਂ, ਪਰ ਗੱਲ ਏਹ ਹੈ, ਜੇਕਰ ਤੁਹਾਨੂੰ ਧਰਮ ਦਾ ਕੁਝ ਭੀ ਡਰ ਹੈ, ਤਾਂ ਤੁਸੀ ਮੇਰੀ ਇਸਤ੍ਰੀ ਮੈਨੂੰ ਸੌਂਪ ਦਿਓ। ਓਹ ਮੇਰੇ ਦੁਖ ਸੁਖ ਦੀ ਸਾਥਿਨੀ ਹੈ, ਮੈਂ ਉਸਨੂੰ ਅਪਨੇ ਨਾਲ ਲੈ ਜਾਵਾਂਗਾ। ਪਰ ਉਸਨੂੰ ਮੇਰੇ ਨਾਲ ਤੋਰਨਾ ਨਾਂ-ਤੋਰਨਾ ਤੁਹਾਡੇ ਹੱਥ ਹੈ। ਮੇਰਾ ਕੋਈ ਜ਼ੋਰ ਤਾਂ ਨਹੀਂ ਹੈ।

ਏਨਾਂ ਕਹਿਕੇ ਰਘੁਨਾਥ ਉੱਚੀ ਅਵਾਜ਼ ਨਾਲ 'ਹਰੇ ਰਾਮ ਹਰੇ ਰਾਮ' ਆਦਿਕ ਮਹਾਂ ਮੰਤ੍ਰ ਦਾ ਕੀਰਤਨ ਕਰਦਾ ਹੋਯਾ ਘਰ ਤੋਂ ਬਾਹਰ ਨਿਕਲਕੇ ਰਾਹ ਉਤੇ ਆ ਗਿਆ। ਸੱਤਾਂ ਪੁੱਤਾਂ ਸਮੇਤ ਗੰਗਾਧਰ ਨੇ ਪਿੱਛੋਂ

ਦੀ ਭੱਜੇ ਆਕੇ, ਉਸਦੀ ਬਾਂਹ ਫੜ ਲਈ ਅਤੇ ਕਿਹਾ–"ਆਪ ਕੇਵਲ ਅੱਜ ਦਾ ਦਿਨ ਹੋਰ ਠਹਿਰ ਜਾਓ ਅਤੇ ਕੱਲ ਅਪਨੀ ਇਸਤ੍ਰੀ ਨੂੰ ਅਪਨੇ ਨਾਲ ਲੈ ਜਾਣਾ, ਸਾਨੂੰ ਕੋਈ ਉਜ਼ਰ ਨਹੀਂ ਹੈ" ! ਏਹ ਸੁਣਕੇ ਰਘੁਨਾਥ ਉਥੇ ਹੀ ਦਰਖ਼ਤ ਦੀ ਛਾਂ ਹੇਠਾਂ ਬਹਿ ਗਿਆ। ਉਸਨੇ ਗੰਗਾਧਰ ਦੀ ਪਾਪ-ਪੁਰੀ ਵਿਚ ਕਿਸੇ ਤਰ੍ਹਾਂ ਭੀ ਫਿਰ ਅੰਦਰ ਜਾਣਾ ਮਨਜ਼ੂਰ ਨਹੀਂ ਕੀਤਾ। ਉਸਨੇ ਨਿਸਚਾ ਕਰ ਲਿਆ ਕਿ 'ਜਿਸ ਜਗੰਨਾਥ ਨੇ ਇੱਥੋਂ ਤੱਕ ਪਹੁੰਚਾ ਦਿੱਤਾ ਹੈ, ਜਿਸਨੇ ਪ੍ਰਾਣ ਦਾਨ ਦਿੱਤਾ ਹੈ, ਓਹੀ ਅੰਨ-ਪੂਰਨਾ ਦੇ ਸਬੰਧ ਵਿਚ ਭੀ ਜੋ ਕੁਝ ਮੁਨਾਸਿਬ ਸਮਝੇਗਾ, ਓਹੀ ਕਰ ਦੇਵੇਗਾ" !

ਗੰਗਾਧਰ ਦੇ ਬਹੁਤ ਕੁਝ ਸਮਝਾਉਨ ਬੁਝਾਉਨ ਪੁਰ ਭੀ ਜਦ ਰਘੁਨਾਥ ਉਥੋਂ ਨਹੀਂ ਉੱਠਿਆ, ਤਦ ਓਹ ਲਾਚਾਰ ਹੋਕੇ ਅਪਨੇ ਪੁੱਤ੍ਰਾਂ ਸਹਿਤ ਅੰਦਰ ਚਲਾ ਗਿਆ।

ਅੰਨ ਪੂਰਨਾ ਦੀ ਮੂਰਛਾ ਖੁੱਲ੍ਹੀ ਤਾਂ ਉਸਨੇ ਸਮਝ ਲਿਆ ਕਿ ਸੁਆਮੀ ਜੀ ਜੀਉਂਦੇ ਹਨ, ਤਾਂ ਓਹ ਅਪਨੇ ਸੌਨ ਵਾਲੇ ਕਮਰੇ ਵਿਚ ਚਲੀ ਗਈ ਸੀ। ਪਰ ਘਰ ਵਾਲਿਆਂ ਵੱਲੋਂ ਉਸਦੇ ਮਨ ਵਿਚ ਡਰ ਬਣਿਆ ਹੋਇਆ ਸੀ। ਮਹਾ ਪਾਪੀ ਪਿਤਾ ਤੇ ਭਰਾਵਾਂ ਨੇ ਰਲਕੇ ਉਸਦੇ ਕਮਰੇ ਨੂੰ ਬਾਹਰੋਂ ਜੰਦ੍ਰਾ ਮਾਰ ਦਿੱਤਾ ਸੀ। ਇਸ ਕਰਕੇ ਓਹ ਬਾਹਰ ਨਹੀਂ ਨਿਕਲ ਸੱਕੀ ਸੀ, ਤਦੇ ਹੀ ਉਸਨੂੰ ਸਵੇਰ ਦੀ ਕਿਸੇ ਗੱਲ ਦਾ ਪਤਾ ਨਹੀਂ ਲੱਗਾ ਸੀ। ਓਹ ਵਿਚਾਰੀ ਪਿੰਜਰੇ ਵਿਚ ਪਏ ਹੋਏ ਪੰਛੀ ਵਾਂਙੂ ਕਮਰੇ ਦੇ ਅੰਦਰ ਹੀ ਤਰਲੋ-ਮੱਛੀ ਹੋ ਰਹੀ ਸੀ। ਗੰਗਾਧਰ ਨੇ ਘਰ ਵਿਚ ਜਾਕੇ ਅੰਨ-ਪੂਰਨਾ ਦਾ ਬੂਹਾ ਖੋਲ੍ਹਿਆ ਅਤੇ ਇਸਤ੍ਰੀ ਪੁੱਤ੍ਰਾਂ ਸਮੇਤ ਅੰਦਰ ਜਾਕੇ ਉਸਤੋਂ ਪੁੱਛਨ ਲੱਗਾ–"ਦੱਸ ਅੰਨ ਪੂਰਨਾ ! ਤੂੰ ਅਪਨੇ ਟੁਕੜ ਗਦਾਈ ਪਤੀ ਦੇ ਨਾਲ ਜਾਣਾ ਚਾਹੁੰਦੀ ਹੈਂ, ਜਾਂ ਸਾਡੇ ਕੋਲ ਰਹਿਣਾ ਪਸੰਦ ਕਰਦੀ ਹੈਂ" ? ਇਕ ਸਤੀ ਇਸਤ੍ਰੀ ਦੇ ਦਿਲ ਉੱਤੇ ਇਸ ਤਰ੍ਹਾਂ ਦੇ ਪ੍ਰਸ਼ਨ ਨਾਲ ਕਿੰਨੀ ਸੱਟ ਵੱਜਦੀ ਹੈ ? ਇਸ ਗੱਲ ਦਾ ਅਨੁਮਾਨ ਅਭਾਗੇ ਪੁਰਸ਼ ਨਹੀਂ ਲਾ ਸੱਕਦੇ। ਭਾਵੇਂ ਪਿਉ ਦੇ ਸਾਹਮਣੇ ਧੀ ਦਾ ਲੱਜਾ ਕਰਨਾ ਸੁਭਾਵਿਕ ਗੁਣ ਹੈ, ਪਰ ਫੇਰ ਭੀ ਅੰਨ ਪੂਰਨਾ ਨੇ ਪੂਰੀ ੨ ਲੱਜਾ ਭਰੀ ਅਵਾਜ਼ ਨਾਲ ਕਿਹਾ– 'ਪਿਤਾ ਜੀ ! ਮੇਰਾ ਅਪਰਾਧ ਮੁਆਫ਼ ਕਰਨਾ, ਮੈਂ ਅਪਨੇ ਪਤੀ ਦੇ ਨਾਲ ਜਾਵਾਂਗੀ। ਟੁਕੜ ਗਦਾਈ ਹੈ, ਕੰਗਾਲ ਹੈ, ਜੋ ਕੁਝ ਭੀ ਹੈ, ਮੇਰਾ ਤਾਂ ਓਹੀ

ਦੇਵਤਾ ਹੈ, ਓਹੀ ਇਕੋ ਇਕ ਮੇਰੀ ਕਲਿਆਨ ਕਰਨ ਵਾਲਾ ਹੈ। ਇਉਂ ਕਹਿੰਦਿਆਂ ੨ ਦੁਖ ਅਤੇ ਕ੍ਰੋਧ ਨਾਲ ਅੰਨ ਪੂਰਨਾ ਦੀ ਸ਼ਰਮ-ਹੱਯਾ ਦਾ ਬੰਨ੍ਹ ਟੁੱਟ ਗਿਆ, ਓਹ ਸਿੰਘਨੀ (ਸ਼ੇਰਨੀ) ਦੀ ਤਰ੍ਹਾਂ ਗਰਜ ਉੱਠੀ। ਉਸ ਦੀਆਂ ਅੱਖਾਂ ਵਿਚੋਂ ਮਾਨੋਂ ਅੱਗ ਦੀਆਂ ਲਪਟਾਂ ਨਿਕਲਨ ਲੱਗੀਆਂ। ਹੁਣ ਅੰਨ ਪੂਰਨਾ ਓਹ ਭੋਲੀ-ਭਾਲੀ ਅੰਨ ਪੂਰਨਾ ਨਹੀਂ ਰਹੀ, ਓਹ ਮਾਨੋ ਸਿੰਘ-ਬਾਹਨੀ ਦੁਰਗਾ ਦੀ ਤਰ੍ਹਾਂ ਦੁਸ਼ਟ ਦਾਨਵ ਦਲ ਨੂੰ ਨੈਨਾਂ ਦੀ ਅੱਗ ਨਾਲ ਭਸਮ ਕਰ ਦੇਨ ਨੂੰ ਤਿਆਰ ਹੋ ਗਈ ਹੈ। ਉਸਨੇ ਕੜਕਵੀਂ ਅਵਾਜ਼ ਨਾਲ ਕਿਹਾ—ਪਿਤਾ, ਪਿਤਾ ! ਤੁਸੀ ਮੈਨੂੰ ਵਿਭਚਾਰਿਣੀ ਬਨਾਉਨਾ ਚਾਹੁੰਦੇ ਹੋ ? ਪਤਿ ਨਾਲੋਂ ਵਿਛੋੜਕੇ ਮੈਨੂੰ ਪਰਾਏ ਪੁਰਖ ਦੇ ਹੱਥ ਸੌਂਪਨਾ ਚਾਹੁੰਦੇ ਹੋ ? ਏਹ ਨਹੀਂ ਹੋਵੇਗਾ, ਅਜੇਹਾ ਕਦੇ ਭੀ ਨਹੀਂ ਹੋ ਸੱਕੇਗਾ। ਮੈਨੂੰ ਬੇਸਮਝ ਛੋਕਰੀ ਨਾਂ ਸਮਝੋ, ਮੈਂ ਸਤੀ ਹਾਂ, ਪ੍ਰਾਣ ਹੁੰਦੇ ਤੱਕ ਮੈਨੂੰ ਕੋਈ ਭੀ ਛੋਹ ਨਹੀਂ ਸੱਕਦਾ। ਸੱਚ ਜਾਣੋ, ਅਜੇਹਾ ਹੋਣ ਤੋਂ ਪਹਿਲੋਂ ਹੀ ਮੈਂ ਆਤਮਘਾਤ ਕਰ ਲਵਾਂਗੀ ਅਤੇ ਇਕ ਸਤੀ ਦੇ ਸ੍ਰਾਪ ਨਾਲ ਤੁਹਾਡੇ ਸੁਖ ਦਾ ਸਾਰਾ-ਸੰਸਾਰ ਸੜਕੇ ਇਕ ਅੱਖ ਦੇ ਪਲਕਾਰੇ ਦੇ ਵਿਚ ਹੀ ਸੁਆਹ ਦਾ ਢੇਰ ਹੋ ਜਾਏਗਾ।

ਪਾਣੀ ਵਿਚ ਗਰਮੀ ਕਿੰਨਾ ਚਿਰ ਠਹਿਰ ਸਕਦੀ ਹੈ ? ਠੰਡਾਪਣ ਹੀ ਉਸਦਾ ਸ੍ਵਭਾਵਿਕ ਧਰਮ ਹੈ। ਇਸੇ ਤਰ੍ਹਾਂ ਸ਼ਾਂਤਿ, ਸਰਲ, ਅੰਨਪੂਰਨਾ ਦਾ ਕ੍ਰੋਧ ਭੀ ਬਹੁਤ ਚਿਰ ਤਕ ਨਹੀਂ ਟਿਕ ਸੱਕਿਆ। ਉਸਨੇ ਪਿਤਾ ਦੇ ਚਰਨ ਫੜ ਲਏ ਅਤੇ ਨਿਮ੍ਰਤਾ ਭਰੀ ਕੋਮਲ ਅਵਾਜ਼ ਨਾਲ ਕਹਿਣ ਲੱਗੀ—"ਪਿਤਾ ਜੀ ! ਮੇਰੇ ਉਤੇ ਦਯਾ ਕਰੋ, ਮੈਨੂੰ ਅਪਨੇ ਸ੍ਵਾਮੀ ਦੇ ਨਾਲ ਜਾਣ ਦਿਓ। ਮੈਂ ਯੋਗੀ ਹਾਂ, ਤਾਂ ਓਹ ਮੇਰੇ ਸ੍ਵਾਮੀ ਭਿਖ੍ਯਾ ਦੇ ਪਾਤ੍ਰ ਹਨ। ਓਹੀ ਇਕੋ ਇਕ ਮੇਰੇ ਜੀਵਨ ਦਾ ਆਸਰਾ ਹਨ। ਮੈਨੂੰ ਰੋਕ ਰੱਖਨ ਵਿਚ ਤੁਹਾਡਾ ਭਲਾ ਨਹੀਂ ਹੋਵੇਗਾ। ਇਸੇ ਕਰਕੇ ਮੈਂ ਹੱਥ ਜੋੜਕੇ ਕਹਿੰਦੀ ਹਾਂ, ਮੈਨੂੰ ਪਤਿ ਦੇਵ ਜੀ ਦੇ ਨਾਲ ਜਾਣ ਦੀ ਆਗਜ੍ਯਾ ਦੇ ਦਿਓ"।

ਰਘੁਨਾਥ ਦਾ ਪ੍ਰਭਾਵ ਅਤੇ ਅੰਨਪੂਰਨਾ ਦੀ ਏਹ ਹਾਲਤ ਵੇਖਕੇ, ਡਰ ਅਤੇ ਚਿੰਤਾ ਨਾਲ ਸਾਰਿਆਂ ਨੇ ਰਲਕੇ ਅੰਨਪੂਰਨਾ ਨੂੰ ਰਘੁਨਾਥ ਦੇ ਨਾਲ ਭੇਜ ਦੇਣ ਦਾ ਫੈਸਲਾ ਕਰ ਲਿਆ। ਗੰਗਾਧਰ ਧਨ-ਰਤਨ ਲੈਕੇ

ਕਹਿਣ ਲੱਗਾ–"ਲੋ ਪੁਤ੍ਰ ! ਅਪਨੀ ਅਰਧੰਗਿਨੀ ਨੂੰ ਗ੍ਰਹਿਣ ਕਰੋ, ਸਾਡੇ ਉਤੇ ਦਯਾ ਰੱਖਨਾ, ਜਿਸ ਕਰਕੇ ਸਾਡਾ ਕੋਈ ਬੁਰਾ ਨਾਂ ਹੋਵੇ" ।

ਅੰਨ ਪੂਰਨਾ ਨੇ ਪਤਿ ਦੇ ਚਰਨਾਂ ਉਤੇ ਸਿਰ ਰੱਖਕੇ ਅਨਿੰਨ ਭਾਵ ਨਾਲ ਅਪਨਾ ਆਪ ਭੇਟ ਕਰ ਦਿੱਤਾ, ਫਿਰ ਝਟ ਹੀ ਉੱਠਕੇ ਕਹਿਣ ਲੱਗੀ– 'ਪ੍ਰਾਣਨਾਥ ! ਜਿਧਰ ਚਲਨਾ ਹੋਵੇ, ਛੇਤੀ ਚਲੋ, ਹੁਣ ਇੱਥੇ ਇਕ ਮਿੰਟ ਠਹਿਰਨਾ ਭੀ ਠੀਕ ਨਹੀਂ ਹੈ। ਦਾਸੀ ਆਪ ਜੀ ਦੇ ਨਾਲ-ਚਲਨ ਨੂੰ ਤਿਆਰ ਹੈ' ! ਰਘੁਨਾਥ ਪਤਨੀ ਦਾ ਹੱਥ ਫੜਕੇ 'ਜੈ ਜਗੰਨਾਥ' ਕਹਿਕੇ, ਪੁਰੀ ਦੇ ਰਾਹ ਤੁਰ ਪਏ।

ਗੰਗਾਧਰ ਘਰ ਮੁੜ ਆਇਆ, ਪਰ ਆਪਨੀ ਲੜਕੀ ਨੂੰ ਮੰਗਤੇ ਦੇ ਨਾਲ ਤੋਰ ਦੇਨ ਕਰਕੇ ਉਸਨੂੰ ਵੱਡਾ ਭਾਰਾ ਦੁੱਖ ਹੋਇਆ। ਇਧਰ ਅੰਨ ਪੂਰਨਾ ਦੀ ਮਾਂ ਨੇ ਨਵਾਂ ਜਾਲ ਖਲੇਰ ਦੇਣਾ ਚਾਹਿਆ । 'ਪਾਪ' ਹੈ ਤਾਂ ਬੁਰਾ, ਪਰ 'ਪਾਪੀ ਨੂੰ ਪਿਆਰਾ' ਹੈ, ਇਸ ਲਈ 'ਪਾਪ ਨੂੰ ਲੱਦਦਾ ਅਤੇ ਪਾਪ ਦਾ ਹੀ ਪਸਾਰਾ' ਕਰਦਾ ਹੈ। ਉਸ ਪਾਪ ਬੁੱਧਿ ਲਿਪਸਾ ਵਾਲੀ ਪਾਪਿਨਿ ਗੰਗਾਧਰ ਪਤਿਨੀ ਨੇ ਉਸੇ ਵੇਲੇ ਮੰਤ੍ਰੀ-ਪੁਤ੍ਰ ਦੇ ਕੋਲ ਆਦਮੀ ਭੇਜਕੇ, ਉਸਨੂੰ ਸਨੇਹਾ ਪਹੁੰਚਾ ਦਿੱਤਾ ਕਿ 'ਅੰਨ ਪੂਰਨਾ ਨੂੰ ਇਕ ਕੰਗਾਲ ਲੈ ਜਾ ਰਿਹਾ ਹੈ, ਹੌਂਸਲਾ ਹੋਵੇ ਤਾਂ ਉਸਨੂੰ ਮਾਰਕੇ ਅੰਨ ਪੂਰਨਾ ਲੈ ਆਓ'। ਪਤਾ ਨਹੀਂ, ਅੰਨਪੂਰਨਾ ਦੀ ਮਾਂ ਦੇ ਦਿਲ ਵਿਚ ਪੁਤ੍ਰੀ ਦੇ ਨਾਲ ਸਨੇਹ ਜਾਂ ਮੋਹ ਸੀ, ਜਾਂ ਮਹਾਂ ਪਾਪ ਬੁੱਧਿ ਸੀ। ਖੈਰ !

ਖਬਰ ਪੁੱਜਦਿਆਂ ਹੀ ਮੰਤ੍ਰੀ-ਪੁੱਤ੍ਰ ਅਪਨੇ ਪਿਤਾ ਦੀ ਸਹਾਇਤਾ ਨਾਲ ਕਿੰਨੇ ਹਜ਼ਾਰ ਘੋੜ-ਸਵਾਰ ਲੈਕੇ ਰਘੁਨਾਥ ਦੀ ਢੂੰਡ ਵਿਚ ਤੁਰਿਆ। ਘੋੜ-ਸਵਾਰਾਂ ਨੂੰ ਪੈਦਲ ਜਾਣ ਵਾਲੇ ਤੱਕ ਪਹੁੰਚਨ ਵਿਚ ਕੀ ਦਿਰ ਲੱਗਨਾ ਸੀ ? ਮਗਰੋਂ ਫ਼ੌਜੀ ਬੈਂਡ ਅਤੇ ਘੋੜਿਆਂ ਦੀ ਟਾਪ ਸੁਣਨ ਦੇ ਨਾਲ ਹੀ ਗਰਦੇ ਨਾਲ ਆਕਾਸ਼ ਨੂੰ ਛਾਯਾ ਹੋਇਆ ਵੇਖਕੇ ਰਘੁਨਾਥ ਨੂੰ ਬੜੀ ਹੈਰਾਨੀ ਹੋਈ। ਵੇਖਦੇ ਹੀ ਵੇਖਦੇ ਬਦਮਾਸ਼ ਮੰਤ੍ਰੀ-ਪੁੱਤ੍ਰ ਕੋਲ ਆ ਪੁੱਜਾ ਅਤੇ ਲਲਕਾਰ ਕੇ ਕਹਿਣ ਲੱਗ–'ਓ ਨੀਚ, ਬਦਮਾਸ਼! ਖੜਾ ਰਹੁ, ਮੇਰੇ ਹਿਰਦੇ ਧਨ ਨੂੰ ਚੁਰਾਕੇ, ਭਜਾਕੇ ਕਿੱਥੇ ਜਾ ਰਿਹਾ ਹੈਂ ? ਇਸ ਸੁੰਦਰੀ ਨੂੰ ਛੱਡਕੇ ਤੁਰਤ ਹੀ ਇੱਥੋਂ ਭੱਜ ਜਾਹੁ, ਨਹੀਂ ਤਾਂ ਹੁਣੇ ਪ੍ਰਾਨ ਖੁਹਾ ਬੈਠੇਂਗਾ" ! ਰਘੁਨਾਥ ਨੇ ਵੇਖਿਆ,

ਕਿ ਲਲਕਾਰਾ ਦੇਣ ਵਾਲੇ ਦੇ ਪਿੱਛੇ ਹਜ਼ਾਰਾਂ ਘੋੜ ਸਵਾਰ ਹਨ। ਪ੍ਰਭੂ ਦੀ ਨਵੀਂ ਲੀਲ੍ਹਾ ਨੂੰ ਵੇਖਕੇ ਰਘੁਨਾਥ ਪ੍ਰੇਮ ਮਗਨ ਹੋ ਗਿਆ ਅਤੇ ਨਿਰਭੈ ਨੇਤ੍ਰਾਂ ਨਾਲ ਮੰਤ੍ਰੀ-ਪੁੱਤ੍ਰ ਵਲ ਵੇਖਕੇ ਹੱਸਨ ਲੱਗਾ। ਅੰਨਪੂਰਨਾ ਉਸ ਵੇਲੇ ਬਹੁਤ ਡਰ ਰਹੀ ਸੀ। ਉਸਨੇ ਰਘੁਨਾਥ ਨੂੰ ਕਿਹਾ—'ਮੇਰੇ ਪਿਤਾ ਮੈਨੂੰ ਇੱਸੇ ਦੁਸ਼ਟ ਦੇ ਹੱਥ ਸੌਂਪਨਾ ਚਾਹੁੰਦੇ ਸਨ। ਹੁਣ ਕੀ ਹੋਵੇਗਾ? ਇਸ ਬਿਪਤਾ ਤੋਂ ਕਿਵੇਂ ਛੁਟਕਾਰਾ ਮਿਲੇਗਾ? ਸਹਿਮੀ ਹੋਈ ਸਤੀ ਦੀਆਂ ਗੱਲਾਂ ਸੁਣਕੇ ਰਘੁਨਾਥ ਨੇ ਜ਼ੋਰ ਨਾਲ ਹੱਸਕੇ ਕਿਹਾ—'ਤੂੰ ਏਨਾਂ ਕਿਉਂ ਡਰਦੀ ਹੈਂ? ਤੂੰ ਨਹੀਂ ਜਾਣਦੀ, ਕਿ ਮੇਰੇ ਸ੍ਵਾਮੀ ਜਗੰਨਾਥ ਜੀ ਮੇਰੇ ਨਾਲ ਹਨ! ਏਹ ਬਿੱਪਦਾ ਹੀ ਕੇਹੜੀ-ਚੀਜ਼ ਹੈ? ਜਿਸਨੇ ਤੇਰੇ ਨਾਲ ਮੇਰਾ ਮੇਲ ਕਰਾਯਾ ਹੈ, ਜਿਸਨੇ ਹਲਾਹਲ ਵਿਖ ਨਾਲ ਮਰ ਚੁੱਕੇ ਨੂੰ ਮੁੜਕੇ ਜਿਵਾਯਾ ਹੈ, ਓਹੀ ਇਸ ਬਿਪਦਾ ਤੋਂ ਭੀ ਬਚਾ ਲਏਗਾ! ਡਰ ਅਤੇ ਚਿੰਤਾ ਨੂੰ ਮਨ ਵਿਚ ਵਸਾਕੇ, ਉਸ ਸਦਾ ਦੇ ਰਾਖੇ ਪ੍ਰਭੂ ਦੀ ਹੱਤਕ ਨਾਂ ਕਰ। ਇਹ ਸੱਚੇ ਚੋਜੀ ਪ੍ਰਭੂ ਦੇ ਹੀ ਚੋਜ ਹਨ, ਤੂੰ ਸਥਿਰ ਮਨ ਨਾਲ ਉਸਦੇ ਚੋਜ ਵੇਖ! ਪ੍ਰਭੂ ਦੇ ਖੇਲ ਵਚਿੱਤ੍ਰ ਹਨ, ਰਘੁਨਾਥ ਅਤੇ ਅੰਨਪੂਰਨਾ ਵਿਚ ਏਹ ਗੱਲਾਂ ਹੋ ਹੀ ਰਹੀਆਂ ਸਨ, ਕਿ ਸ਼ਸਤ੍ਰ-ਅਸਤ੍ਰ ਨਾਲ ਸਜੇ ਹੋਏ ਦੋ ਰਾਜਪੂਤ ਘੋੜ-ਸਵਾਰ ਘੋੜਿਆਂ ਨੂੰ ਬੜੀ ਹੀ ਤੇਜ਼ੀ ਨਾਲ ਦੌੜਾਂਦੇ ਹੋਏ ਉਥੇ ਆ ਪੁੱਜੇ। ਉਨ੍ਹਾਂ ਨੇ ਔਂਦਿਆਂ ਹੀ ਰਘੁਨਾਥ ਤੋਂ ਪੁੱਛਿਆ—'ਤੁਸੀਂ ਕੌਨ ਹੋ? ਕਿਥੇ ਜਾਂਦੇ ਹੋ? ਤੁਹਾਡੇ ਨਾਲ ਇਹ ਸੁੰਦਰ ਇਸਤ੍ਰੀ ਕੌਣ ਹੈ? ਤੁਹਾਡੇ ਪਿੱਛੇ ਏਹ ਸੈਨਾ ਕਿਸਦੀ ਅਤੇ ਕਿਉਂ ਆ ਰਹੀ ਹੈ?

ਰਘੁਨਾਥ ਨੇ ਆਪਨੀ ਸਾਰੀ ਕਹਾਨੀ ਸੁਣਾਕੇ ਕਿਹਾ—"ਭਾਈ! ਮੈਂ ਤਾਂ ਅਨਾਥ ਹਾਂ, ਮੈਨੂੰ ਤਾਂ ਇਕ ਚਕ੍ਰਪਾਣਿ ਭਗਵਾਨ ਜਗੰਨਾਥ ਤੋਂ ਸਿਵਾ ਹੋਰ ਕਿਸੇ ਦਾ ਆਸਰਾ ਨਹੀਂ ਹੈ, ਦੂਜਾ ਨਾਂ ਕੋਈ ਮੈਨੂੰ ਸ਼ਰਣ ਦੇਣ ਵਾਲਾ ਹੈ ਅਤੇ ਨਾਂ ਮੇਰਾ ਰੱਖਕ ਹੈ। ਇਸੇ ਕਰਕੇ ਵ੍ਯਾਕੁਲ-ਪ੍ਰਾਣਾਂ ਨਾਲ ਉਸਦੀ ਕ੍ਰਿਪਾ ਦਾ ਰਾਹ ਵੇਖ ਰਿਹਾ ਹਾਂ"। ਦੋਹਾਂ ਰਾਜਪੂਤ ਸੂਰ ਬੀਰਾਂ ਨੇ ਕਿਹਾ—"ਤੈਨੂੰ ਕੋਈ ਡਰ ਨਹੀਂ ਹੈ, ਅਸੀਂ ਦੋਵੇਂ ਤੇਰੇ ਨਾਲ-ਨਾਲ ਚਲਦੇ ਹਾਂ। ਵੇਖ ਲਵਾਂਗੇ, ਕਿ ਤੇਰੇ ਉਤੇ ਕੇਹੜੇ ਆਦਮੀ ਹਮਲਾ ਕਰਦੇ ਹਨ? ਰਘੁਨਾਥ ਨੇ ਸਮਝ ਲਿਆ ਕਿ ਇਹ ਸਭ ਮੇਰੇ ਚੋਜੀ ਪ੍ਰਭੂ ਦੇ ਚੋਜ ਹਨ। ਰਘੁਨਾਥ ਅਤੇ ਅੰਨ ਪੂਰਨਾ ਉਨ੍ਹਾਂ ਦੀ ਛਤ੍ਰ ਛਾਯਾ ਹੇਠਾਂ ਨਿਰਭਯ ਹੋਕੇ ਤੁਰਨ ਲੱਗੇ। ਮੰਤ੍ਰੀ-ਪੁੱਤ ਦੀ ਸੈਨਾਂ ਨੇ ਵੇਖਿਆ, ਦੋ ਰਾਜਪੂਤ ਸੂਰਬੀਰਾਂ ਤੋਂ ਵੇਖਦੇ ਹੀ

ਵੇਖਦੇ ਲੱਖਾਂ ਸ਼ਸਤ੍ਰ ਧਾਰੀ ਸਿਪਾਹੀ ਹੋ ਗਏ। ਸਾਰੇ ਸੂਰਬੀਰ ਰਘੁਨਾਥ-ਅੰਨਪੂਰਨਾ ਦੀ ਰਖਯਾ ਕਰ ਰਹੇ ਹਨ। ਇਹ ਵੇਖਕੇ ਮੰਤ੍ਰੀ-ਪੁੱਤ੍ਰ ਅਤੇ ਉਸਦੀ ਫ਼ੌਜ ਦੇ ਸਿਪਾਹੀਆਂ ਨੂੰ ਜਿਧਰ ਰਾਹ ਮਿਲਿਆ, ਉਧਰ ਹੀ ਪ੍ਰਾਣ ਲੈਕੇ ਭੱਜ ਗਏ। ਜਿਵੇਂ ਸੱਪ ਨੂੰ ਵੇਖਕੇ, ਡੱਡੂ ਇਧਰ ਉਧਰ ਲੁਕ ਜਾਂਦੇ ਹਨ, ਇਸੇ ਤਰ੍ਹਾਂ ਹੀ ਗੱਲ ਦੀ ਗੱਲ ਵਿਚ ਸਾਰੀ ਫ਼ੌਜ ਦੇ ਸਿਪਾਹੀ ਭੱਜ ਗਏ। ਰਘੁਨਾਥ ਅਤੇ ਅੰਨਪੂਰਨਾ ਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਕੁਝ ਭੀ ਪਤਾ ਨਹੀਂ ਲੱਗਾ। ਉਸ ਰਾਜ ਦੀ ਹੱਦ ਟੱਪ ਜਾਣ ਮਗਰੋਂ ਦੋਹਾਂ ਬੀਰਾਂ ਨੇ ਰਘੁਨਾਥ ਨੂੰ ਕਿਹਾ–"ਜਾਓ, ਹੁਣ ਤੁਹਾਨੂੰ ਕੋਈ ਡਰ ਨਹੀਂ ਹੈ, ਅਸੀਂ ਭੀ ਜਾਂਦੇ ਹਾਂ, ਸਾਨੂੰ ਹੋਰ ਭੀ ਬਹੁਤ ਸਾਰੇ ਕੰਮ ਹਨ" ! ਰਘੁਨਾਥ ਨੇ ਸੈਂਕੜੇ ਵੇਰੀ ਪ੍ਰਨਾਮ ਕਰਕੇ ਉਨ੍ਹਾਂ ਨੂੰ ਕਿਹਾ–"ਬਹਾਦੁਰੋ ! ਅੱਜ ਆਪ ਦੀ ਕ੍ਰਿਪਾ ਨਾਲ ਅਸੀ ਦੁਸ਼ਟਾਂ ਦੇ ਹੱਥੋਂ ਬਚ ਗਏ ਹਾਂ। ਆਪ ਭਾਵੇਂ ਕੋਈ ਭੀ ਹੋ, ਹੋ ਸਾਡੇ ਜੀਵਨ-ਦਾਤਾ। ਆਪ ਦੇ ਚਰਣਾਂ ਵਿਚ ਮੁੜ ਮੁੜਕੇ ਪ੍ਰਣਾਮ ਹੈ"। ਦੋਵੇਂ ਸੂਰਬੀਰ ਮੁਸਕ੍ਰਾਂਦੇ ਹੋਏ ਉਥੋਂ ਤੁਰਦੇ ਹੋਏ। ਪਤਾ ਨਹੀਂ, ਓਹ ਹੀ ਦੋਵੇਂ ਸਾਖਯਾਤ ਨਰ-ਨਾਰਾਇਣ ਸਨ, ਜਾਂ ਉਨ੍ਹਾਂ ਦੀਆਂ ਕੋਈ ਖਾਸ ਤਾਕਤਾਂ ? ਰਘੁਨਾਥ ਉਨ੍ਹਾਂ ਨੂੰ ਪਛਾਨ ਨਹੀਂ ਸੱਕਿਆ, ਪਰ ਉਸਦਾ ਇਹ ਨਿਸਚਾ ਅਟੱਲ ਸੀ, ਕਿ ਕਰੁਣਾ ਮਯ ਜਗੰਨਾਥ ਦੀ ਕ੍ਰਿਪਾ ਨਾਲ ਹੀ ਉਸਦੀ ਇਸ ਮਹਾਨ ਬਿਪਦਾ ਤੋਂ ਰੱਖਿਆ ਹੋਈ ਸੀ।

ਕੁਝ ਦਿਨਾਂ ਮਗਰੋਂ ਦੰਪਤਿ ਪੁਰੀ ਵਿਚ ਪੁੱਜੇ। ਭਗਵਾਨ ਦਾ ਦਰਸ਼ਨ ਕਰਦਿਆਂ ਹੀ ਉਨ੍ਹਾਂ ਦਾ ਸਾਰਾ ਥਕੇਵਾਂ ਦੂਰ ਹੋ ਗਿਆ। ਪਿਤਾ ਦੇ ਦਿੱਤੇ ਹੋਏ ਧਨ ਦੇ ਨਾਲ ਅੰਨਪੂਰਨਾ ਨੇ ਮੰਦਰ ਦੇ ਦੱਖਣ ਵੱਲੇ ਇਕ ਘਰ ਮੁੱਲ ਖਰੀਦ ਲਿਆ। ਉਸੇ ਵਿਚ ਦੋਵੇਂ ਇਸਤ੍ਰੀ-ਪੁਰਸ਼ ਸੁਖ ਪੂਰਬਿਕ ਰਹਿਨ ਲੱਗੇ। ਦੋਹਾਂ ਦਾ ਕੰਮ ਸੀ ਕ੍ਰਿਸ਼ਨ-ਕਥਾ ਕਹਿਣੀ, ਕ੍ਰਿਸ਼ਨ-ਨਾਮ ਕੀਰਤਨ ਕਰਨਾ, ਕ੍ਰਿਸ਼ਨ-ਗੁਣ ਸੁਣਨਾ, ਕ੍ਰਿਸ਼ਨ-ਪ੍ਰੇਮ ਵਿਚ ਮਗਨ ਰਹਿਣਾ ਅਤੇ ਕ੍ਰਿਸ਼ਨ ਦੇ ਨਾਮ ਨਾਲ ਮਤਵਾਲੇ ਹੋਕੇ ਨੱਚਣਾ ਅਤੇ ਪ੍ਰੇਮ ਹੰਝੂ ਵਗਾਣੇ।

ਰਘੁਨਾਥ ਕਦੇ ਨੱਚਦਾ ਹੈ, ਕਦੇ ਜ਼ਮੀਨ ਉਤੇ ਲੇਟਦਾ ਹੈ, ਕਦੇ ਦੋਵੇਂ ਬਾਹਾਂ ਚੁੱਕਕੇ ਭੇਦ-ਦੀ ਗੱਲ ਮੂਕ-ਭਾਸ਼ਾ ਵਿਚ ਪ੍ਰਭੂ ਨੂੰ ਸੁਣਾਉਂਦਾ ਹੈ। ਕਦੇ ਹੱਸਨਾ ਅਤੇ ਹੰਝੂਆਂ ਨਾਲ ਉਨ੍ਹਾਂ ਨਾਲ ਗੱਲ-ਬਾਤ ਕਰਦਾ ਹੈ। ਮਤਲਬ ਏਹ ਹੈ, ਕਿ ਓਹ ਅੰਦਰ-ਬਾਹਰ ਤੋਂ ਹਰਿ ਰੂਪ ਹੋਕੇ ਪੁਰਖੋਤਮ

ਪੁਰੀ ਵਿਚ ਨਿਵਾਸ ਕਰ ਰਿਹਾ ਹੈ। ਸਤੀ ਅੰਨ-ਪੂਰਨਾ ਭੀ ਅਪਣੇ ਪਰਮਾਰਾਧਯ ਪਰਮ ਦੇਵਤਾ ਪਤਿ ਦੀ ਅਤੇ ਪਤਿ ਦੇ ਭੀ ਪਰਮ ਪਤਿ ਦੀ ਸੇਵਾ ਵਿਚ ਸਦਾ ਲੱਗੀ ਰਹਿੰਦੀ ਹੈ ॥



(੧੨੩) ਗੁੰਜਾ ਮਾਲੀ ਦੀ ਸਨੁਖਾ ਦੀ ਕਥਾ।

ਸ੍ਰੀ ਨਾਭਾ ਸ੍ਵਾਮੀ ਜੀ ਨੇ ਆਪ ਉਨ੍ਹਾਂ ਸੰਤ ਜਨਾਂ ਦਾ ਪ੍ਰਤਾਪ ਗਾਵਿਆ ਹੈ, ਜੋ ਬ੍ਰਿਜ ਵਿਚ ਵੱਸੇ ਹਨ ਅਤੇ ਵੱਸਦੇ ਹਨ, ਉਨ੍ਹਾਂ ਦੀ ਤਾਂ ਮਹਿਮਾਂ ਬੇਅੰਤ ਹੈ। ਇਕ ਮਾਲੀ 'ਗੁੰਜਾ' (ਰੱਤਕਾਂ) ਦਾ ਹਾਰ ਗਲ ਵਿਚ ਪਾਈ ਰੱਖਦਾ ਸੀ, ਇਸ ਲਈ ਉਸਦਾ ਨਾਮ 'ਗੁੰਜਾ ਮਾਲੀ' ਪੈ ਗਿਆ ਸੀ, ਓਹ ਲਾਹੌਰ ਵਿਚ ਵਾਸ ਕਰਦਾ ਸੀ, ਉਸਦੀ ਸਾਰ-ਸੁਖ ਭਰੀ ਕਥਾ ਪ੍ਰੇਮ ਨਾਲ ਸੁਣੋ ! ਉਸਦਾ ਪੁੱਤ੍ਰ ਮਰ ਗਿਆ ਤੇ ਨੂੰਹ ਵਿਧਵਾ ਹੋ ਗਈ ਤਾਂ ਗੁੰਜਾਮਾਲੀ ਜੀ ਨੇ ਨੂੰਹ ਨੂੰ ਬੁਲਾਕੇ ਕਿਹਾ--"ਹੇ ਪੁੱਤ੍ਰੀ ਏਹ ਤੇਰੇ ਪਤਿ ਦਾ ਹੀ ਘਰ ਸੰਪਦਾ ਅਤੇ ਧਨ ਹੈ, ਏਹ ਸਭ ਕੁਝ ਤੂੰ ਸਾਂਭ ਲੈ ਅਤੇ ਏਹ ਸ੍ਰੀ ਗੋਪਾਲ ਹੀ ਤੇਰਾ ਪਤਿ ਹੈ, ਇਨ੍ਹਾਂ ਦੀ ਹੀ ਸੇਵਾ ਕੀਤਾ ਕਰ। ਨੂੰਹ ਨੇ ਬੇਨਤੀ ਕੀਤੀ-ਮੈਨੂੰ ਕਿਸੇ ਧਨ-ਪਦਾਰਥ ਤੇ ਘਰ ਦੀ ਲੋੜ ਨਹੀਂ ਹੈ। ਕ੍ਰਿਪਾ ਕਰਕੇ ਇਹ ਠਾਕੁਰ ਜੀ ਦੀ ਸੇਵਾ ਹੀ ਮੈਨੂੰ ਦਿਓ, ਕਿਉਂਕਿ ਜਗਤ ਦੇ ਹੋਰ ਸਾਰੇ ਪਦਾਰਥ ਤਾਂ ਖੇਹ ਸਮਾਨ ਹਨ। ਜੋ ਮੈਂ ਇਨ੍ਹਾਂ ਤੋਂ ਵਾਰਨੇ ਕਰ ਦਿੱਤੇ ਹਨ, ਇਸ ਤਰ੍ਹਾਂ ਨਾਲ ਉਸ ਭਗਵਤ-ਪਰਾਯਣਾ ਨੂੰਹ ਰਾਣੀ ਨੇ ਠਾਕੁਰ ਮੂਰਤਿ ਹੀ ਲੈ ਲਈ ॥ ੪੧੫ ॥ ੫੧੯ ॥

ਇਸ ਤਰ੍ਹਾਂ ਨਾਲ ਉਸਦੀ ਪ੍ਰੀਤੀ ਵੇਖਕੇ, ਗੋਪਾਲ ਜੀ ਦੀ ਮੂਰਤਿ ਉਸਨੂੰ ਦੇ ਦਿੱਤੀ ਅਤੇ ਧਨ-ਸੰਪਦਾ ਇਸਤ੍ਰੀ ਨੂੰ ਦੇ ਦਿੱਤੀ, ਫਿਰ ਆਪ ਬਿੰਦ੍ਰਾਬਨ ਵਿਚ ਜਾਕੇ ਰਹਿਣ ਲੱਗ ਪਏ, ਹੁਣ ਉਸ ਨੂੰਹ ਦੀ ਗੱਲ ਸੁਣ ਲੋ। ਉਸਦੀ ਪੂਰਨ-ਪ੍ਰੇਮਾ ਭਗਤੀ ਵੇਖਕੇ ਪ੍ਰਭੂ ਉਸ ਪਾਸੋਂ ਖਾਣ ਭੀ ਲੱਗ ਪਏ ਅਤੇ ਉਸ ਨਾਲ ਗੱਲਾਂ ਭੀ ਕਰਨ ਲੱਗ ਪਏ. ਇਕ ਦਿਨ ਦੀ ਗੱਲ ਹੈ, ਕਿ ਜਿੱਥੇ ਉਸਦੇ ਠਾਕਰ ਬਿਰਾਜੇ ਹੋਏ ਸਨ, ਹੋਰਨਾਂ (ਗੁਆਂਢੀਆਂ) ਦੇ ਪੁੱਤ੍ਰ ਆਕੇ ਉੱਥੇ ਹੀ ਖੇਡਨ ਲੱਗ ਪਏ, ਓਹ ਇਕ ਦੂਜੇ ਉਤੇ ਮਿੱਟੀ-ਘੱਟਾ ਅਤੇ ਰੋੜੇ-ਕੰਕਰ ਸੁੱਟਦੇ ਸਨ, ਜੋ ਠਾਕੁਰ ਜੀ ਉਤੇ ਪੈਂਦੇ ਸਨ, ਇਸ ਲਈ ਭਗਤਨੀ ਜੀ ਨੇ ਉਨ੍ਹਾਂ ਬਾਲਾਂ ਨੂੰ ਉਥੋਂ ਖੇਡਨ ਤੋਂ ਹਟਾ ਦਿੱਤਾ। ਮਗਰੋਂ

ਭੋਜਨ ਤਿਆਰ ਹੋਇਆ ਤਾਂ ਭੋਜਨ ਦਾ ਥਾਲ ਪ੍ਰਭੂ ਜੀ ਅੱਗੇ ਲਿਆ ਰੱਖਿਆ ਤਾਂ ਪ੍ਰਭੂ ਨੇ ਭੋਗ ਨਾਂ ਲਗਾਇਆ। ਭੋਜਨ ਪ੍ਰਭੂ ਨੇ ਨਹੀਂ ਛਕਿਆ, ਇਸ ਲਈ ਭਗਤਿਨੀ ਜੀ ਨੇ ਬੜੀ ਨਿਮ੍ਰਤਾ ਨਾਲ ਬੇਨਤੀ ਕੀਤੀ ਅਤੇ ਭੋਜਨ ਨਾਂ ਛਕਨ ਦਾ ਕਾਰਣ ਪੁੱਛਿਆ ਪ੍ਰਭੂ ਨੇ ਕਿਹਾ—ਓਹੀ ਲੜਕੇ ਇਥੇ ਆਕੇ ਖੇਡਨ ਤਾਂ ਹੀ ਮੈਂ (ਜੀ ਜੀਐਂ) ਭੋਜਨ ਛਕਾਂਗਾ। ਇਹ ਸੁਣਕੇ ਭਗਤਿਨੀ ਜੀ ਨੇ ਪ੍ਰੇਮ-ਪ੍ਰਕੋਪ ਨਾਲ ਭਰਕੇ ਕਿਹਾ—ਭਗਵਨ! ਜੇਕਰ ਤੁਹਾਨੂੰ ਆਪਨੇ ਉਤੇ ਖੇਹ-ਮਿੱਟੀ-ਪੁਆਉਂਨੀ ਹੀ ਚੰਗੀ ਲੱਗਦੀ ਹੈ, ਤਾਂ ਸਵੇਰੇ ਹੀ ਉਨ੍ਹਾਂ ਨੂੰ ਸਦਵਾਕੇ, ਤੁਹਾਡੇ ਉਤੇ ਖੇਹ-ਮਿੱਟੀ-ਪੁਆ ਦੇਵਾਂਗੀ, ਹੁਣ ਆਪ ਭੋਜਨ ਛਕ ਲੋ, ਭਾਵੇਂ ਬਹੁਤ ਬੇਨਤੀਆਂ ਕੀਤੀਆਂ ਪਰ ਪ੍ਰਭੂ ਨੇ ਭੋਜਨ ਨਾਂ ਹੀ ਛਕਿਆ, ਜਦ ਉਨ੍ਹਾਂ ਨੂੰ ਬੁਲਾ ਲਿਆਈ ਤੇ ਉਨ੍ਹਾਂ ਨੇ ਪਹਿਲੇ ਵਾਂਗੂੰ ਹੀ ਊਧਮ ਮਚਾਕੇ ਮਿੱਟੀ ਘੱਟਾ ਉਡਾਇਆ ਤਾਂ ਪ੍ਰਭੂ ਜੀ ਪ੍ਰਸੰਨ ਹੋਏ ॥ ੪੧੬ ॥ ੫੧੯ ॥



(੧੨੪) ਚਤਰ ਭੁਜ ਦਾਸ ਦੀ ਕਥਾ।

ਸ੍ਰੀ ਨਾਥ ਜੀ ਦੇ ਨਾਲ 'ਕੁੰਭਨ ਦਾਸ ਜੀ' ਖੇਡਦੇ ਹੁੰਦੇ ਸਨ, ਇਕ ਦਿਨ ਗੋਵਰਧਨ ਨਾਥ ਜੀ ਨੇ ਕੁੰਭਨ ਦਾਸ ਜੀ ਨੂੰ ਚਾਰ ਬਾਹਾਂ ਧਾਰਨ ਕਰਕੇ ਦਰਸ਼ਨ ਦਿੱਤਾ। ਉਸੇ ਦਿਨ ਕੁੰਭਨ ਦਾਸ ਜੀ ਦੇ ਘਰ ਪੁੱਤ੍ਰ ਪੈਦਾ ਹੋਇਆ, ਇਸ ਲਈ ਉਸਦਾ ਨਾਮ ਉਨ੍ਹਾਂ ਨੇ 'ਚਤੁਰਭੁਜ ਦਾਸ' ਰੱਖ ਦਿੱਤਾ। ਏਹ ਗੱਲ ਕੁੰਭਨ ਦਾਸ ਜੀ ਦੀ ਜੀਵਨੀ ਵਿਚ ਲਿਖੀ ਹੈ।

ਜਦ ਚਤੁਰਭੁਜ ਦਾਸ ਜੀ ਚਾਰਾਂ ਦਿਨ ਦੇ ਹੋ ਗਏ ਤਾਂ ਕੁੰਭਨ ਦਾਸ ਜੀ ਉਸਨੂੰ ਸ੍ਰੀ ਗੋਸਾਈਂ ਜੀ ਦੇ ਕੋਲ ਲੈ ਗਏ ਅਤੇ ਨਾਮ-ਸਮਰਣ ਕਰਵਾ ਦਿੱਤਾ। ਜਦ ੪੧ ਦਿਨ ਦੇ ਹੋਏ ਤਾਂ ਸ੍ਰੀ ਗੋਸਾਈਂ ਜੀ ਪਾਸੋਂ ਚਤੁਰਭੁਜ ਦਾਸ ਜੀ ਨੂੰ ਨਿਵੇਦਨ ਕਰਵਾਯਾ। ਇਸ ਦਿਨ ਤੋਂ ਸ੍ਰੀ ਨਾਥ ਜੀ ਨੇ ਚਤੁਰਭੁਜ ਦਾਸ ਵਿਚ ਏਨੀ ਤਾਕਤ ਦੇ ਦਿੱਤੀ ਕਿ ਜਦ ਇੱਛਾ ਹੋਵੇ ਤਾਂ ਮੁਗਧ ਬਾਲਕ ਬਨ ਜਾਵੇ ਅਤੇ ਜਦ ਇੱਛਾ ਹੋਵੇ ਤਾਂ ਬੋਲਨ ਚੱਲਨ ਅਤੇ ਸਭ ਅਲੌਕਿਕ ਕਰਨ ਲੱਗ ਜਾਵੇ। ਜਦ ਕੁੰਭਨ ਦਾਸ ਜੀ ਏਕਾਂਤ ਵਿਚ ਬੈਠਦੇ ਤਾਂ ਚਤੁਰਭੁਜ ਦਾਸ ਉਨ੍ਹਾਂ ਨਾਲ ਭਗਵਤ ਵਾਰਤਾ ਕਰਦੇ, ਪੁੱਛਦੇ ਅਤੇ ਪਦ ਗਾਵੇਨ ਲੱਗਦੇ। ਜਦ ਕੋਈ ਸੰਸਾਰੀ ਪੁਰਖ ਆ ਜਾਂਦਾ

ਤਾਂ ਓਹ ਮੁਗਧ ਬਾਲਕ ਬਨ ਜਾਂਦੇ। ਜਦ ਸ੍ਰੀ ਨਾਥ ਜੀ ਇੱਛਾ ਕਰਦੇ, ਚਤਰਭੁਜ ਦਾਸ ਜੀ ਨੂੰ ਖੇਡਨ ਦੇ ਵਾਸਤੇ ਨਾਲ ਲੈ ਜਾਂਦੇ। ਚਤਰਭੁਜ ਦਾਸ, ਜਿਸ ਜਿਸ ਲੀਲ੍ਹਾ ਦੇ ਦਰਸ਼ਨ ਕਰਦੇ, ਉਸ ਉਸਦੇ ਪਦ ਗਾਉਂਦੇ। ਇਸ ਤਰ੍ਹਾਂ ਚਤਰਭੁਜ ਦਾਸ ਜੀ ਭਗਵਤ ਕ੍ਰਿਪਾ ਦੇ ਪਾਤ੍ਰ ਸਨ।

ਇਕ ਦਿਨ ਸ੍ਰੀ ਨਾਥ ਜੀ ਇਕ ਬ੍ਰਿਜਬਾਸੀ ਦੇ ਘਰ ਮਾਖਨ-ਚੋਰ ਬਣਕੇ ਗਏ, ਨਾਲ ਹੀ ਚਤਰਭੁਜ ਦਾਸ ਨੂੰ ਭੀ ਲਈ ਗਏ। ਉਥੇ ਇਕ ਬ੍ਰਿਜਬਾਸੀ ਦੀ ਕੰਨਜਾ ਨੇ ਚਤਰਭੁਜ ਦਾਸ ਜੀ ਨੂੰ ਤਾਂ ਵੇਖ ਲਿਆ, ਪਰ ਸ੍ਰੀ ਨਾਥ ਜੀ ਭੱਜ ਗਏ। ਬ੍ਰਿਜਬਾਸੀ ਦੀ ਕੰਨਜਾ ਨੇ ਚਤਰਭੁਜ ਦਾਸ ਜੀ ਨੂੰ ਫੜ ਲਿਆ ਤੇ ਖੂਬ ਕੁੱਟਿਆ। ਚਤਰਭੁਜ ਦਾਸ ਜੀ ਸ੍ਰੀ ਨਾਥ ਜੀ ਦੇ ਕੋਲ ਗਏ ਅਤੇ ਕਹਿਣ ਲੱਗੇ—ਮਹਾਰਾਜ! ਮੈਨੂੰ ਤਾਂ ਚੰਗੀ ਮਾਰ ਪੁਆਈ? ਸ੍ਰੀ ਨਾਥ ਜੀ ਕਹਿਣ ਲੱਗੇ—ਤੇਰੇ ਵਿਚ ਤਾਕਤ ਠੀਕ ਨਹੀਂ ਸੀ। ਤੂੰ ਭੱਜ ਕਿਉਂ ਨਾਂ ਆਯਾ? ਇਸ ਤਰ੍ਹਾਂ ਨਾਲ ਚਤਰਭੁਜ ਦਾਸ ਜੀ, ਜੋ ਸ੍ਰੀ ਨਾਥ ਜੀ ਦੀ ਅੰਤਰੰਗ ਲੀਲ੍ਹਾ ਵਿਚ ਹਿੱਸਾ ਲੈਂਦੇ ਸਨ, ਉਨ੍ਹਾਂ ਦੀ ਵਾਰਤਾ ਕੋਈ ਕੀ ਕਹੇ?

ਜਿਸ ਦਿਨ ਤੋਂ ਚਤੁਰਭੁਜ ਦਾਸ ਜੀ ਨੂੰ ਲੀਲ੍ਹਾ ਦਾ ਅਨੁਭਵ ਹੋਯਾ, ਉਸੇ ਦਿਨ ਤੋਂ ਸਰਬ-ਵ੍ਯਾਪੀ ਵੈਕੁੰਠ-ਸਬੰਧੀ ਲੀਲ੍ਹਾ ਸਰਬੱਤ੍ਰ ਦਿੱਸਨ ਲੱਗੀ। ਏਹ ਤਾਕਤ ਸ੍ਰੀ ਗੋਵਰਧਨ ਨਾਥ ਜੀ ਨੇ ਕ੍ਰਿਪਾ ਕਰਕੇ ਉਨ੍ਹਾਂ ਨੂੰ ਦੇ ਛੱਡੀ ਸੀ। ਕੁੰਭਨ ਦਾਸ ਜੀ ਨੇ ਨਿਸਚਾ ਕੀਤਾ ਕਿ ਇਨ੍ਹਾਂ ਨੂੰ ਸ੍ਰੀ ਗੋਸਾਈਂ ਜੀ ਦੀ ਕ੍ਰਿਪਾ ਨਾਲ ਸਾਰਾ-ਅਨੁਭਵ ਹੋ ਗਿਆ ਹੈ। ਇਸ ਕਰਕੇ ਉਨ੍ਹਾਂ ਨੂੰ ਬੜੀ ਪ੍ਰਸੰਨਤਾ ਹੋਈ। ਉਨ੍ਹਾਂ ਨੇ ਸ੍ਰੀ ਗੋਸਾਈਂ ਜੀ ਦੀ ਬਹੁਤ ਕ੍ਰਿਪਾ ਜਾਣੀ। ਇਸ ਦਿਨ ਤੋਂ ਚਤੁਰਭੁਜ ਦਾਸ ਕਿਤੇ ਜਾਵੇ, ਅਥਵਾ ਨਾਂ ਜਾਵੇ। ਛੇਤੀ ਆਵੇ ਜਾਂ ਚਿਰਕਾ ਆਵੇ, ਕੁੰਭਨ ਦਾਸ ਜੀ ਉਸਨੂੰ ਕੁਝ ਨਹੀਂ ਸੀ ਕਹਿੰਦੇ। ਓਹ ਜਾਣ ਲੈਂਦੇ ਸਨ, ਕਿ ਸ੍ਰੀ ਨਾਥ ਜੀ ਦੇ ਨਾਲ ਕਿਤੇ ਖੇਡਦੇ ਹੋਣਗੇ।

ਇਕ ਦਿਨ ਸ੍ਰੀ ਗੋਸਾਈਂ ਜੀ ਨੇ ਚਤੁਰਭੁਜ ਦਾਸ ਜੀ ਨੂੰ ਆਗਯਾ ਦਿੱਤੀ ਕਿ 'ਅਪਸਰਾ ਕੁੰਡ ਪੁਰ ਜਾਕੇ ਰਾਮਦਾਸ ਭੀਤਰੀਆ ਨੂੰ ਸੱਦ ਲਿਆਓ ਅਤੇ ਫੁੱਲ ਲੈਂਦੇ ਆਉਣਾ। ਚਤੁਰਭੁਜ ਦਾਸ ਜੀ ਨੇ ਰਾਮਦਾਸ ਜੀ ਨੂੰ ਭੇਜ ਦਿੱਤਾ ਅਤੇ ਆਪ ਫੁਲ ਚੁਣਨ ਲੱਗ ਗਏ। ਫੁੱਲ ਚੁਣਕੇ ਜਦ ਆ ਰਹੇ ਸਨ, ਤਾਂ ਉਸੇ ਸਮੇਂ ਸ੍ਰੀ ਗੋਵਰਧਨ-ਪਰਬਤ ਦੀ ਕੰਦਰਾ ਤੋਂ ਸ੍ਰੀ ਨਾਥ ਜੀ

ਸ੍ਵਾਮਿਨੀ ਜੀ ਸਮੇਤ ਬਾਹਰ ਆਏ ਅਤੇ ਸ੍ਵਾਮਿਨੀ ਜੀ ਨੇ ਮਨ ਵਿਚ ਇਹ ਵਿਚਾਰ ਕੀਤਾ ਕਿ ਇਹ ਲੀਲ੍ਹਾ ਕੋਈ ਨਹੀਂ ਜਾਣਦਾ। ਏਨੇ ਵਿਚ ਚਤੁਰ ਭੁਜ ਦਾਸ ਜੀ ਨੇ ਉਨ੍ਹਾਂ ਦਾ ਦਰਸ਼ਨ ਕਰ ਲਿਆ ਅਤੇ ਏਹ ਪਦ ਗਾਂਵਿਆ :–

"ਗੋਵਰਧਨ ਗਿਰਿ ਸਘਨ ਕੰਦਰਾ,
ਰੈਨ ਨਿਵਾਸ ਕੀਓ ਪਿਯ ਪਿਯਾਰੀ ॥
(੨) ਪੁਨਾ–ਰਜਨੀ ਰਾਜ ਕੀਓ ਨਿਕੁੰਜ ਨਗਰ ਕੀ ਰਾਨੀ ॥

ਇਹ ਪਦ ਸੁਣਕੇ ਸ੍ਰੀ ਸ੍ਵਾਮਿਨੀ ਹੀ ਬਹੁਤ ਪ੍ਰਸੰਨ ਹੋਏ। ਚਤੁਰਭੁਜ ਦਾਸ ਜੀ ਫੁੱਲ ਲੈਕੇ ਸ੍ਰੀ ਗੋਸਾਈਂ ਜੀ ਦੇ ਪਾਸ ਗਏ । ਚਤੁਰਭੁਜ ਦਾਸ ਜੀ ਅਜੇਹੇ ਕ੍ਰਿਪਾ ਪਾਤ੍ਰ ਸਨ ਕਿ ਏਹ ਸ੍ਰੀ ਨਾਥ ਜੀ ਅਤੇ ਸ੍ਰੀ ਸ੍ਵਾਮਿਨੀ ਜੀ ਦੇ ਮਨ ਦੀ ਗੱਲ ਭੀ ਜਾਣ ਲੈਂਦੇ ਸਨ ॥



(੧੨੫) ਰਘੁਨਾਥ ਬੰਦੀ ਜਨ ਦੀ ਕਥਾ ।

ਏਹ ਬੰਦੀ ਜਨ ਇਕ ਪ੍ਰਸਿੱਧ ਕਵਿ ਹੋਏ ਹਨ, ਜੋ ਕਾਸ਼ੀਰਾਜ ਮਹਾਰਾਜ ਬਰਿਵੰਡ ਸਿੰਹ ਦੀ ਸਭਾ ਨੂੰ ਸੁਸ਼ੋਭਤ ਕਰਦੇ ਸਨ। ਕਾਸ਼ੀ ਨਰੇਸ਼ ਜੀ ਨੇ ਇਨ੍ਹਾਂ ਨੂੰ 'ਚੌਰਾ' ਪਿੰਡ ਜਗੀਰ ਵਿਚ ਦਿੱਤਾ ਸੀ। ਇਨ੍ਹਾਂ ਦੇ ਪੁੱਤ੍ਰ ਗੋਕੁਲ ਤੇ ਗੋਪੀਨਾਥ ਅਤੇ ਗੋਕੁਲ ਨਾਥ ਦੇ ਚੇਲੇ ਮਣਿਦੇਵ ਨੇ ਮਹਾਭਾਰਤ ਦਾ ਭਾਸ਼ਾ ਅਨੁਵਾਦ ਕੀਤਾ ਸੀ, ਜੋ ਕਾਸ਼ੀ ਰਾਜ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ। ਠਾਕੁਰ ਸ਼ਿਵ ਸਿੰਹ ਜੀ ਨੇ ਇਨ੍ਹਾਂ ਦੇ ਬਨਾਏ ਹੋਏ ਚੌਹੁ ਪੁਸਤਕਾਂ ਦੇ ਨਾਮ ਲਿਖੇ ਹਨ। ਬਿਹਾਰੀ ਸਤ ਸਈ ਦੀ ਇਕ ਟੀਕਾ ਦਾ ਭੀ ਇਨ੍ਹਾਂ ਨੇ ਉਲਥਾ ਕੀਤਾ ਸੀ। ਇਨ੍ਹਾਂ ਦੀ ਕਵਿਤਾ ਦਾ ਸਮਾ ੧੭੯੦ ੧੮੧੦ ਤਕ ਸਮਝਨਾ ਚਾਹੀਦਾ ਹੈ।

ਕਵਿਰਾਜ ਰਘੁਨਾਥ ਜੀ ਨੇ ਜਦ ਕਾਸ਼ੀ ਰਾਜ ਤੋਂ ਜਗੀਰ ਪ੍ਰਾਪਤ ਕਰ ਲਈ ਅਤੇ ਇਨ੍ਹਾਂ ਦੇ ਸਪੁਤ੍ਰ ਰਾਜ-ਦਰਬਾਰ ਵਿਚ ਜਾਣ ਦੇ ਯੋਗ ਹੋ ਗਏ ਤਾਂ ਇਨ੍ਹਾਂ ਨੇ ਝੱਟ ਹੀ ਰਾਜੇ ਪਾਸੋਂ ਆਗਜ੍ਯਾ ਲੈਕੇ 'ਮਥੁਰਾ' ਵਿਚ ਜਾ ਰਹੇ ਅਤੇ ਆਪਨਾ ਬਾਕੀ ਦਾ ਸਮਾ ਉਥੇ ਹੀ ਹਰਿ ਭਗਤੀ ਕਰਦਿਆਂ ਗੁਜ਼ਾਰ ਦਿੱਤਾ ਸੀ ॥



(੨੨੬) ਜੇਵਾ ਬਾਈ ਦੀ ਕਥਾ।

ਭਗਤ ਨਾਮਦੇਵ ਜੀ ਦੇ ਘਰ ਵਿਚ ਇਕ ਬਾਈ ਭਗਤ-ਪਰਵਾਰ ਦੀ ਸੇਵਾ ਕੀਤਾ ਕਰਦੀ ਸੀ, ਜਿਸਦਾ ਨਾਮ ਕਿਸੇ੨ ਜੇਨਾ ਬਾਈ ਲਿਖਿਆ ਹੈ, ਇਸਦਾ ਨਾਮ 'ਜੇਵਾ' ਜਾਂ ਜੀਵਾਂ ਬਾਈ ਸੀ, ਇਸਦੀ ਕਥਾ ਇਸ ਤਰ੍ਹਾਂ ਹੈ:-

ਇਕ ਦਿਨ ਇਕਾਦਸ਼ੀ ਦੀ ਰਾਤ ਨੂੰ ਭਗਤ ਨਾਮਦੇਵ ਜੀ ਦੇ ਘਰ ਜਗਰਾਤਾ ਹੋਇਆ, ਜਿਸ ਵਿਚ ਦੂਰੋਂ-ਦੂਰੋਂ ਹਰਿ ਭਗਤ ਜਨ ਆਏ, ਹਰਿ ਨਾਮ ਦਾ ਅਖੰਡ ਕੀਰਤਨ ਹੋਇਆ, ਉਸੇ ਕੀਰਤਨ ਦੇ ਅਨੰਦ ਵਿਚ ਹੀ ਸਾਰੇ ਭਗਤ ਜਨ ਤਨ-ਬਦਨ ਦੀ ਸੁੱਧਿ-ਬੁੱਧਿ ਭੁਲਾਕੇ ਪ੍ਰੇਮ ਮਤਵਾਲੇ ਹੋ ਰਹੇ ਸਨ, ਕਿਸੇ ਨੂੰ ਭੀ ਸਮੇ ਦਾ ਗਯਾਨ ਨਹੀਂ ਸੀ ਰਿਹਾ, ਏਹੋ ਅਵਸਥਾ ਜੀਵਾਂ-ਬਾਈ ਦੀ ਸੀ, ਓਹ ਭੀ ਪ੍ਰੇਮ ਦੀਵਾਨੀ ਹੋਕੇ ਘਰ ਦੇ ਇਕ ਕੋਨੇ ਵਿਚ ਪ੍ਰੇਮ ਪੀਂਘ ਦੇ ਝੂਟੇ ਲੈ ਰਹੀ ਸੀ, ਇਸੇ ਅਨੰਦ ਸਮੇ ਵਿਚ ਉਸ਼ਾਕਾਲ (ਪਹੁ ਫੁੱਟਨ ਦਾ ਸਮਾਂ) ਹੋ ਗਿਆ, ਸਾਰੇ ਭਗਤ ਜਨ ਅਪਨੇ ੨ ਘਰ ਨੂੰ ਚਲੇ ਗਏ ਅਤੇ ਜੀਵਾਂ-ਬਾਈ ਭੀ ਅਪਨੇ ਘਰ ਆ ਗਈ।

ਘਰ ਆਕੇ ਜੀਵਾਂ ਬਾਈ ਜ਼ਰਾ ਲੇਟ ਗਈ, ਪ੍ਰੇਮ ਦੀ ਮਸਤੀ ਅਜੇ ਪੂਰੀ ਤਰ੍ਹਾਂ ਨਹੀਂ ਉਤਰੀ ਸੀ। ਓਹ ਉਸੇ ਵਿਚ ਮਸਤ ਹੋਈ ਪਈ ਰਹੀ, ਸੂਰਜ ਦੇਵ ਉਦੇ ਹੋ ਗਏ ਸਨ, ਜੀਵਾਂ-ਬਾਈ ਉੱਠੀ ਅਤੇ ਸੂਰਜ ਉਦੇ ਹੋਯਾ ਵੇਖਕੇ ਘਬਰਾ ਗਈ। ਉਸਨੇ ਸੋਚਿਆ, ਮੈਨੂੰ ਬੜੀ ਡੇਰ ਹੋ ਗਈ ਹੈ। ਮਾਲਿਕ ਦੇ ਘਰ ਝਾੜੂ-ਬੁਹਾਰੀ ਦੀ ਬੜੀ ਔਖਿਆਈ ਹੋਈ ਹੋਵੇਗੀ। ਓਹ ਹੱਥ ਮੂੰਹ ਧੋਕੇ ਝੱਟ ਹੀ ਕੰਮ ਉਤੇ ਚਲੀ ਗਈ।

ਘਰ ਦੇ ਕੰਮ ਵਿਚ ਬਹੁਤ ਡੇਰ ਹੋ ਗਈ ਸੀ, ਜੀਵਾਂ-ਬਾਈ ਘਾਬਰੀ ਹੋਈ ਛੇਤੀ ੨ ਹੱਥ ਦਾ ਕੰਮ ਤਾਂ ਪੂਰਾ ਕਰਨ ਵਿਚ ਲੱਗ ਗਈ, ਪਰ ਘਬਰਾਹਟ ਕਰਕੇ ਕੰਮ ਪੂਰਾ ਨਹੀਂ ਹੁੰਦਾ। ਇਹ ਨਿਯਮ ਹੀ ਹੈ, ਕਿ ਇਕ ਕੰਮ ਵਿਚ ਡੇਰ ਹੋ ਜਾਏ ਤਾਂ ਸਿਲਸਿਲਾ ਵਿਗੜ ਜਾਣ ਦੇ ਸਬੱਬ ਸਾਰਿਆਂ ਵਿਚ ਹੀ ਡੇਰ ਹੋ ਜਾਂਦੀ ਹੈ, ਇਥੇ ਭੀ ਏਹੋ ਹੋਇਆ। ਝਾੜੂ ਦੇਣਾ ਹੈ, ਬਰਤਨ ਮਾਂਜਨੇ ਹਨ, ਘਰ ਨੂੰ ਝਾੜਨਾ ਬੁਹਾਰਨਾ ਹੈ, ਕਪੜੇ ਧੋਣੇ ਤੇ ਸੁਆਰਨੇ ਹਨ, ਆਦਿਕ।

ਕੁਝ ਕੰਮ ਪੂਰਾ ਕਰਕੇ, ਓਹ ਛੇਤੀ ੨ ਕਪੜੇ ਲੈਕੇ, ਉਨ੍ਹਾਂ ਨੂੰ

ਸ਼ੁਰੂ ਹੀ ਕੀਤਾ ਸੀ, ਕਿ ਉਸਨੂੰ ਇਕ ਬਹੁਤ ਜ਼ਰੂਰੀ ਕੰਮ ਯਾਦ ਆ ਗਿਆ। ਜੋ ਇਸ ਵੇਲੇ ਨਾਂ ਹੋਣ ਦੇ ਕਾਰਣ ਨਾਮਦੇਵ ਜੀ ਨੂੰ ਬੜੀ ਤਕਲੀਫ਼ ਹੋਣੀ ਸੀ। ਇਸ ਲਈ ਓਹ ਨਦੀ ਤੋਂ ਤੁਰਤ ਹੀ ਮਾਲਕ ਦੇ ਘਰ ਵੱਲ ਮੁੜੀ। ਰਸਤੇ ਵਿਚ ਅਚਾਨਕ ਹੀ ਇਕ ਨ-ਵਾਕਬ ਬੁੱਢੀ ਮਾਈ ਨੇ ਪ੍ਰੇਮ ਨਾਲ ਜੀਵਾਂ ਦਾ ਪੱਲਾ ਫੜਕੇ ਕਿਹਾ–'ਭੈਣ ਜੀਵਾਂ ! ਇਸ ਤਰ੍ਹਾਂ ਘਬਰਾਈ ਹੋਈ ਕਿਉਂ ਭੱਜੀ ਜਾਂਦੀ ਹੈਂ? ਅਜੇਹਾ ਕੀ ਕੰਮ ਹੈ? ਜੀਵਾਂ ਨੇ ਅਪਨਾ ਕੰਮ ਉਸਨੂੰ ਦੱਸ ਦਿੱਤਾ। ਬੁੱਢੀ ਮਾਈ ਨੇ ਪਿਆਰ ਭਰੇ ਬਚਨਾਂ ਨਾਲ ਕਿਹਾ–'ਘਬ-ਰਾਉ ਨਾਂ, ਤੂੰ ਘਰ ਤੋਂ ਕੰਮ ਕਰ ਆਓ, ਓਨਾਂ ਚਿਰ ਮੈਂ ਤੇਰੇ ਕਪੜੇ ਧੋ ਦੇਂਦੀ ਹਾਂ'! ਜੀਵਾਂ ਨੇ ਕਿਹਾ–"ਨਹੀਂ, ਮਾਂ ! ਤੂੰ ਮੇਰੇ ਵਾਸਤੇ ਦੁੱਖ ਨਾਂ ਝਾਗ, ਮੈਂ ਹੁਣੇ ਮੁੜ ਆਉਂਦੀ ਹਾਂ" ! ਬੁੱਢੜੀ ਨੇ ਹਸਦਿਆਂ ਹੋਇਆਂ ਕਿਹਾ–'ਇਸ ਕੰਮ ਵਿਚ ਮੈਨੂੰ ਕੋਈ ਦੁੱਖ ਨਹੀਂ ਹੋਨ ਲੱਗਾ, ਮੇਰੇ ਵਾਸਤੇ ਹਰ ਇਕ ਕੰਮ ਕਰਨਾ ਬੜਾ ਹੀ ਸੌਖਾ ਹੈ, ਮੈਂ ਹਮੇਸ਼ਾਂ ਹੀ ਸਭ ਤਰ੍ਹਾਂ ਦੇ ਕੰਮ ਕੀਤਾ ਕਰਦੀ ਹਾਂ, ਇਸ ਕਰਕੇ ਮੈਨੂੰ ਅਭਿਆਸ ਹੈ ! ਪਰ ਜੇ ਤੇਰਾ ਮਨ ਨਹੀਂ ਮੰਨਦਾ, ਤਾਂ ਤੂੰ ਕਦੇ ਮੇਰੇ ਕੰਮ ਵਿਚ ਸਹਾਇਤਾ ਕਰ ਦੇਈਂ"। ਜੀਵਾਂ ਨੂੰ ਘਰ ਜਾਣ ਦੀ ਕਾਹਲ ਸੀ ਇਧਰ ਬੁੱਢੀ ਮਾਈ ਦੇ ਬਚਨਾਂ ਵਿਚੋਂ ਸਨੇਹ ਪ੍ਰਗਟ ਹੋ ਰਿਹਾ ਸੀ, ਓਹ ਕੁਝ ਭੀ ਨਾਂ ਕਹਿ ਸਕੀ ਅਤੇ ਮਨ ਵਿਚ ਬੁੱਢੀ ਮਾਈ ਦੇ ਉਪਕਾਰੀ ਸੁਭਾਵ ਦੀ ਸਲਾਹੁਤਾ ਕਰਦੀ ਹੋਈ ਘਰ ਚਲੀ ਗਈ। ਉਸਨੂੰ ਕੀ ਪਤਾ ਸੀ, ਕਿ ਇਹ ਬੁੱਢੜੀ ਮਾਮੂਲੀ ਇਸਤ੍ਰੀ ਨਹੀਂ ਹੈ, ਸਗੋਂ ਸਤ-ਚਿਤ-ਅਨੰਦ ਸਰੂਪ ਵਾਲੀ ਜਗਤ-ਮਾਤਾ ਹੈ।

ਬੁੱਢੀ ਮਾਈ ਨੇ ਗੱਲ-ਹੀ-ਗੱਲ ਵਿਚ ਕਪੜੇ ਧੋ ਕੇ ਸਾਫ ਕਰ ਦਿੱਤੇ। ਕਪੜਿਆਂ ਦੇ ਨਾਲ ਹੀ ਉਨ੍ਹਾਂ ਕਪੜਿਆਂ ਨੂੰ ਪਾਉਨ ਅਤੇ ਲਿਆਉਨ ਵਾਲਿਆਂ ਦੀ ਕਰਮਾਂ ਰੂਪ ਮੈਲ ਭੀ ਧੋਤੀ ਗਈ। ਥੋੜੇ ਚਿਰ ਮਗਰੋਂ ਜੀਵਾਂ ਬਾਈ ਘਰ ਤੋਂ ਮੁੜੀ। ਧੋਤੇ ਹੋਏ ਕਪੜੇ ਵੇਖਕੇ ਉਸਦਾ ਮਨ ਅਹਿ-ਸਾਨ ਨਾਲ ਦੱਬ ਗਿਆ। ਉਸਨੇ ਬੁੱਢੀ ਮਾਈ ਨੂੰ ਕਿਹਾ–"ਮਾਤਾ ! ਅੱਜ ਤੈਨੂੰ ਵੱਡਾ ਕਸ਼ਟ ਹੋਯਾ ਹੈ, ਤੇਰੇ ਵਰਗੀਆਂ ਪਰਉਪਕਾਰੀ ਮਾਤਾ ਈਸ਼੍ਵਰ ਰੂਪ ਹੀ ਹੁੰਦੀਆਂ ਹਨ" ! ਜੀਵਾਂ ! ਤੂੰ ਭੁੱਲਦੀ ਹੈਂ ! ਇਹ ਬੁੱਢੀ ਈਸ਼੍ਵਰ ਸ੍ਵਰੂਪਨੀ ਨਹੀਂ ਹੈ, ਸੱਚ-ਮੁੱਚ ਈਸ਼੍ਵਰ ਹੀ ਹੈ। ਤੇਰੇ ਪ੍ਰੇਮ ਵੱਸ ਹੋਕੇ ਭਗਵਾਨ ਨੇ ਬੁੱਢੀ ਮਾਈ ਦਾ ਸਾਂਗ ਧਾਰਿਆ ਹੈ।

ਬੁੱਢੀ ਮਾਈ ਨੇ ਹਸਦਿਆਂ ਹੋਇਆਂ ਕਿਹਾ–"ਜੀਵਾਂ ਬਾਈ ! ਮੈਨੂੰ ਤਾਂ ਕੋਈ ਤਕਲੀਫ਼ ਨਹੀਂ ਹੋਈ, ਕੰਮ ਹੀ ਕੇਹੜਾ ਸੀ? ਲੈ ਅਪਨੇ ਕਪੜੇ, ਮੈਂ ਜਾਂਦੀ ਹਾਂ" ! ਏਨਾਂ ਕਹਿਕੇ ਬੁੱਢੀ ਮਾਈ ਉਥੋਂ ਤੁਰਦੀ ਹੋਈ। ਜੀਵਾਂ ਦਾ ਦਿਲ ਬੁੱਢੀ ਮਾਈ ਦੇ ਪ੍ਰੇਮ ਨਾਲ ਭਰ ਗਿਆ ਸੀ, ਉਸਨੂੰ ਪਤਾ ਹੀ ਨਾਂ ਲੱਗਾ ਕਿ ਬੁੱਢੀ ਮਾਈ ਜਾ ਰਹੀ ਹੈ। ਜੀਵਾਂ ਕਪੜੇ ਕੱਠੇ ਕਰਨ ਲੱਗੀ, ਏਨੇ ਵਿਚ ਹੀ ਉਸਦੇ ਮਨ ਵਿਚ ਚੇਤਾ ਆਇਆ ਕਿ "ਬੁੱਢੀ ਮਾਈ ਦਾ ਨਾਮ-ਪਤਾ ਤਾਂ ਪੁੱਛ ਲਵਾਂ, ਜਿਸਨੇ ਮੇਰੇ ਉਤੇ ਏਨਾਂ ਉਪਕਾਰ ਕੀਤਾ ਹੈ ! ਜਿਸ ਕਰਕੇ ਕਦੇ ਨਾਂ ਕਦੇ ਉਸਦੀ ਸੇਵਾ-ਸਤਕਾਰ ਕੀਤਾ ਜਾ ਸੱਕੇ"। ਬੁੱਢੀ ਮਾਈ ਥੋੜੇ ਸੈਕਿੰਡ ਹੀ ਪਹਿਲੋਂ ਤੁਰੀ ਸੀ, ਜੀਵਾਂ ਨੇ ਚੋਹੀਂ ਪਾਸੀਂ ਵੇਖਿਆ, ਰਾਹ ਦੇ ਵੱਲ ਦੌੜੀ, ਸਭ ਤਰ੍ਹਾਂ ਨਾਲ ਖੋਜ ਕਰਕੇ ਥੱਕ ਗਈ, ਪਰ ਬੁੱਢੀ ਮਾਈ ਦਾ ਪਤਾ ਹੀ ਨਾਂ ਮਿਲਿਆ।

ਜੀਵਾਂ ਉਦਾਸ ਤੇ ਨਿਰਾਸ ਹੋਕੇ ਨਦੀ ਕਿਨਾਰੇ ਮੁੜ ਆਈ ਅਤੇ ਉਥੋਂ ਕਪੜੇ ਲੈਕੇ ਨਾਮਦੇਵ ਜੀ ਦੇ ਘਰ ਪਹੁੰਚੀ। ਜੀਵਾਂ ਭਗਤਿਨੀ ਦਾ ਮਨ ਬੁੱਢੀ ਮਾਈ ਦੇ ਵਾਸਤੇ ਤਰਲੇ ਲੈ ਰਿਹਾ ਸੀ। ਬੁੱਢੀ ਮਾਈ ਨੇ ਜਾਂਦੇ ਜਾਂਦੇ ਪਤਾ ਨਹੀਂ ਕੀ ਜਾਦੂ ਧੂੜ ਦਿੱਤਾ। ਜੀਵਾਂ ਕੁਝ ਸਮਝ ਹੀ ਨਹੀਂ ਸੱਕੀ। ਗੱਲ ਭੀ ਏਹੋ ਹੈ, ਓਹ ਜਾਦੂਗਰਨੀ ਬੜੀ ਹੀ ਪ੍ਰਬੀਨ ਚਤੁਰ ਸੀ।

ਸਤਸੰਗ ਦਾ ਸਮਾ ਸੀ, ਸੰਤ-ਮੰਡਲੀ ਇਕੱਠੀ ਹੋ ਰਹੀ ਸੀ, ਜੀਵਾਂ ਬਾਈ ਨੇ ਉਥੇ ਜਾਕੇ, ਨਾਮਦੇਵ ਜੀ ਕੋਲ ਅਪਨਾ ਸਾਰਾ ਬ੍ਰਿਤਾਂਤ ਸੁਨਾਉਨਾ ਸ਼ੁਰੂ ਕਰ ਦਿੱਤਾ, ਕਹਿੰਦਿਆਂ ੨ ਉਸਦਾ ਕੰਠ ਗਦ-ਗਦ ਹੋ ਗਿਆ। ਭਗਤ ਨਾਮਦੇਵ ਜੀ ਸਾਰੀ ਵਾਰਤਾ ਸੁਣਕੇ ਤੁਰਤ ਹੀ ਲੀਲ੍ਹਾ-ਰੂਪ ਦੀ ਲੀਲ੍ਹਾ ਸਮਝ ਗਏ ਅਤੇ ਅਪਨੇ ਮਨ ਵਿਚ ਭਗਵੰਤ ਦੀ ਭਗਤ-ਵਤਸ਼ਲਤਾ ਦੀ ਤਾਰੀਫ਼ ਕਰਕੇ ਪ੍ਰੇਮ ਨਾਲ ਮਤਵਾਲੇ ਹੋ ਗਏ। ਫੇਰ ਕਹਿਣ ਲੱਗੇ– "ਜੀਵਾਂ ! ਤੂੰ ਵਡੇ ਭਾਗਾਂ ਵਾਲੀ ਹੈਂ, ਭਗਵਾਨ ਨੇ ਤੇਰੇ ਉਤੇ ਬੜੀ ਕ੍ਰਿਪਾ ਕੀਤੀ ਹੈ, ਓਹ ਕੋਈ ਮਾਮੂਲੀ ਬੁੱਢੜੀ ਨਹੀਂ ਸੀ, ਓਹ ਤਾਂ ਸਾਖਜਾਤ ਨਾਰਾਇਣ ਸਨ, ਜੋ ਤੇਰੇ ਪ੍ਰੇਮ ਵਿਚ ਹੋਕੇ. ਤੇਰੇ ਸੱਦੇ ਤੋਂ ਬਿਨਾਂ ਹੀ, ਤੇਰੇ ਕੰਮ ਵਿਚ ਹੱਥ ਵਟਾਉਨ ਆਏ ਸਨ"। ਏਹ ਸੁਣਦਿਆਂ ਹੀ ਜੀਵਾਂ ਬਾਈ ਪ੍ਰੇਮ ਨਾਲ ਰੋਨ ਲੱਗੀ ਅਤੇ ਭਗਵਾਨ ਨੂੰ ਕਸ਼ਟ ਦੇਨ ਦੇ ਵਾਸਤੇ ਅਪਨੇ ਆਪ ਨੂੰ ਕੋਸਨ ਲੱਗੀ। ਸਾਰੀ ਸੰਤ ਮੰਡਲੀ ਅਨੰਦ ਹੋ ਰਹੀ ਸੀ।

ਕਹਿੰਦੇ ਹਨ, ਇਸਦੇ ਮਗਰੋਂ ਜੀਵਾਂ ਬਾਈ ਦਾ ਪ੍ਰੇਮ ਭਗਵਾਨ ਨਾਲ ਬਹੁਤ ਹੀ ਵਧ ਗਿਆ ਸੀ ਅਤੇ ਸਮੇਂ ਸਮੇਂ ਸਿਰ ਭਗਵਾਨ ਉਸਨੂੰ ਦਰਸ਼ਨ ਦੇਕੇ ਕ੍ਰਿਤਾਰਥ ਕੀਤਾ ਕਰਦੇ ਸਨ। ਜੀਵਾਂ ਬਾਈ ਚੱਕੀ ਪੀਹਣ ਦੇ ਵੇਲੇ ਭਗਵੰਤ ਪ੍ਰੇਮ ਨਾਲ 'ਅਭੰਗ' (ਨਾਮਦੇਵ ਜੀ ਦੀ ਬਾਣੀ ਦੇ ਸ਼ਬਦ) ਗਾਵਿਆਂ ਕਰਦੀ ਸੀ। ਗਾਉਂਦਿਆਂ ੨ ਜਦ ਓਹ ਪ੍ਰੇਮ ਮਤਵਾਲੀ ਹੋਕੇ ਸੁਧ-ਬੁੱਧਿ ਭੁੱਲ ਜਾਂਦੀ ਸੀ, ਤਾਂ ਉਸਦੀ ਥਾਂ ਤੇ ਭਗਵਾਨ ਆਪ ਚੱਕੀ ਪੀਂਹਦੇ ਹੁੰਦੇ ਸਨ ਅਤੇ ਭਗਤਿਨੀ ਜੀਵਾਂ ਦੇ ਗਾਵੇਂ ਹੋਏ 'ਅਭੰਗਾਂ' ਨੂੰ ਸੁਣ ੨ ਕੇ ਵਡੇ ਹੀ ਪ੍ਰਸੰਨ ਹੋਇਆ ਕਰਦੇ ਸਨ। ਮਹਾਰਾਸਟ ਕਵਿ ਜਨਾਂ ਨੇ 'ਜੇਵਾ ਸੰਗ ਦਲਲੇ' ਅਰਥਾਤ 'ਜੀਵਾਂ ਦੇ ਨਾਲ ਚੱਕੀ ਪੀਂਹਦੇ ਸਨ, ਇਸ ਤਰ੍ਹਾਂ ਗਾਵਿਆਂ ਹੈ। ਮਹਾਰਾਸਟਰ ਦੇਸ ਵਿਚ ਜੀਵਾਂ-ਬਾਈ ਦਾ ਦਰਜਾ ਬਹੁਤ ਹੀ ਉੱਚਾ ਹੈ॥



॥ ਮੂਲ ਛਪਯ ॥

**ਨਰ ਬਾਹਨ ਬਾਹਨ ਬਰੀਸ ਜਾਪੂ ਜੈਮਲ ਬੀਂਦਾਵਤ॥**
**ਜਯੰਤ ਧਾਰਾ ਰੂਪਾ ਅਨੁਭਈ ਉਦਾਰਾਵਤ॥**
**ਗੰਭੀਰੇ ਅਰਜੁਨ ਜਨਾਰਦਨ ਗੋਬਿੰਦ ਜੀਤਾ॥**
**ਦਾਮੋਦਰ ਸਾਂਪਿਲੇ ਗਦਾ ਈਸ਼੍ਵਰ ਹੇਮ ਬਿਦੀਤਾ॥**
**ਮਯਾਨੰਦ ਮਹਿਮਾ ਅਨੰਤ ਗੁਢੀਲੇ ਤੁਲਸੀਦਾਸ॥**
**ਹਰਿ ਕੇ ਸੰਮਤ ਜੇ ਭਗਤ ਤੇ ਦਾਸਨ ਕੇ ਦਾਸ॥** ੧੦੫॥ ੫੨੩॥

ਅਰਥ–(੧) ਨਰ ਬਾਹਨ ਜੀ, (੨) ਬਾਹਨ ਬਰੀਸ ਜੀ, (੩) ਜਾਪੂ ਜੀ, (੪) ਜੈਮਲ ਜੀ, (੫) ਬਿੰਦਾਵਤ ਜੀ, (੬) ਜਯੰਤ ਜੀ, (੭) ਧਾਰਾ ਜੀ, (੮) ਰੂਪਾ ਜੀ, (੯) ਅਨੁਭਵੀ ਜੀ, (੧੦) ਉਦਾਰਾਵਤ ਜੀ, (੧੧) ਗੰਭੀਰੇ ਅਰਜੁਨ ਜੀ, (੧੨) ਜਨਾਰਦਨ ਜੀ, (੧੩) ਗੋਬਿੰਦ ਜੀ, (੧੪) ਜੀਤਾ ਜੀ। (੧੫) ਦਮੋਦਰ ਜੀ, (੧੬) ਸਾਂਪਿਲੇ ਜੀ,

(੧੭)ਗਦਾ-ਭਗਤ ਜੀ, (੧੮) ਈਸ਼੍ਵਰ ਭਗਤ ਜੀ, (੧੯) ਹੇਮ ਬਿਦੀਤਾ ਜੀ, (੨੦) ਬੇਅੰਤ ਮਹਿਮਾ ਵਾਲੇ ਮਯਾਨੰਦ ਜੀ, (੨੧) ਗੁਢੀਲੇ ਭਗਤ ਜੀ ਅਤੇ (੨੨) ਤੁਲਸੀ ਦਾਸ ਜੀ ਦੂਜੇ ॥ ੧੦੫ ॥ ੫੨੩ ॥



(੧੨੭) ਨਰ-ਬਾਹਨ ਦੀ ਕਥਾ।

ਸ੍ਰੀ ਗੋਸਾਈਂ ਹਰਿਬੰਸ ਜੀ ਦੇ ਚੇਲੇ 'ਨਰ-ਬਾਹਨ ਜੀ' 'ਭਊ-ਪਿੰਡ' ਵਿਚ ਰਹਿੰਦੇ ਸਨ, ਜੋ ਬੜੇ ਹੀ ਸੰਤ-ਸੇਵੀ ਸਨ, ਭਾਵੇਂ ਇਹ ਬ੍ਰਿਜ ਦੇ ਇਕ ਚੰਗੇ ਜ਼ਿਮੀਂਦਾਰ ਸਨ, ਪਰ ਕੰਮ ਲੁਟੇਰਿਆਂ ਦਾ ਕਰਦੇ ਸਨ, ਇਸ ਲਈ ਏਹ ਬੜੇ ਭਾਰੇ ਲੁਟੇਰੇ ਤੇ ਧਾੜਵੀ ਸਨ, ਇਕ ਸਮੇਂ ਕੋਈ ਸੇਠ ਲੱਖਾਂ-ਰੁਪੈ ਦਾ ਮਾਲ-ਧਨ ਬੇੜੇ ਵਿਚ ਲੱਦਕੇ, ਗੰਗਾ ਜੀ ਦੇ ਵਿੱਚ ਹੀ ਵਿੱਚ ਜਾ ਰਿਹਾ ਸੀ। ਨਰ-ਬਾਹਨ ਜੀ ਨੇ ਉਸਦਾ ਬੇੜਾ ਲੁੱਟ ਲਿਆ ਅਤੇ ਉਸ ਸੇਠ ਨੂੰ ਬੰਦੀਖਾਨੇ ਵਿਚ ਕੈਦ ਕਰ ਰੱਖਿਆ। ਇਨ੍ਹਾਂ ਦੀ ਇਕ ਦਾਸੀ ਉਸ ਸੇਠ ਨੂੰ ਖਾਣ-ਪੀਣ ਨੂੰ ਲਿਆਕੇ ਦਿੱਤਾ ਕਰਦੀ ਸੀ, ਸੇਠ ਦੀ ਹਾਲਤ ਵੇਖਕੇ ਉਸ ਦਾਸੀ ਨੂੰ ਦਯਾ ਆ ਗਈ, ਉਸਨੇ ਮਨ ਵਿਚ ਬੜਾ ਦੁੱਖ ਮੰਨਿਆ ਅਤੇ ਸੇਠ ਨੂੰ ਛੁਟਕਾਰੇ ਦਾ ਉਪਾਉ ਦੱਸ ਦਿੱਤਾ, ਕਿ ਤੂੰ ਸਵੇਰੇ ਉੱਠਕੇ, ਬੜੇ ਉੱਚੀ ੨ "ਰਾਧਾ ਬੱਲਭ ਸ੍ਰੀ ਹਰਿਬੰਸ! ੨" ਇਹ ਨਾਮ ਜਪਦਾ ਰਹੀਂ, ਤੇਰੀ ਅਵਾਜ਼ ਸੁਣਕੇ ਨਰ-ਬਾਹਨ ਜੀ ਤੇਰੇ ਕੋਲ ਆਕੇ ਪੁੱਛਣਗੇ, ਤਾਂ ਤੂੰ ਕਹੀਂ ਕਿ ਮੈਂ ਸ੍ਰੀ ਹਰਿਬੰਸ ਸ੍ਵਾਮੀ ਜੀ ਦਾ ਚੇਲਾ ਹਾਂ, ਓਹ ਮੇਰੇ ਗੁਰੂ ਹਨ, ਅਗਲੇ ਦਿਨ ਉਸ ਸੇਠ ਨੇ ਇਸੇ ਤਰਾਂ ਕੀਤਾ। ਤਾਂ ਨਰ ਬਾਹਨ ਜੀ ਨੇ ਉਸਤੋਂ ਪੁੱਛਿਆ "ਤੂੰ ਏਹ ਨਾਮ ਕਿਉਂ ਜਪਦਾ ਹੈਂ" ? ਤਾਂ ਸੇਠ ਨੇ ਬੜੀ ਸ਼ਰਧਾ-ਭਗਤੀ ਤੇ ਸਤਿਕਾਰ ਨਾਲ ਕਿਹਾ–'ਸ੍ਵਾਮੀ ਹਰਿਬੰਸ ਜੀ ਮੇਰੇ ਗੁਰੂ ਹਨ, ਮੈਂ ਉਨ੍ਹਾਂ ਦਾ ਚਰਨ ਸੇਵਕ ਚੇਲਾ ਹਾਂ"। ਨਰ ਬਾਹਨ ਜੀ ਪੂਰਨ ਗੁਰ-ਭਗਤ ਸਨ, ਉਨ੍ਹਾਂ ਉਪਰਲੀ ਗੱਲ ਸੁਣਦਿਆਂ ਹੀ ਸੇਠ ਦਾ ਸਾਰਾ ਧਨ-ਮਾਲ ਉਸਨੂੰ ਮੋੜ ਦਿੱਤਾ ਅਤੇ ਉਸਦੇ ਚਰਨਾਂ ਉਤੇ ਡਿੱਗਕੇ ਬੇਨਤੀ ਕੀਤੀ, ਕਿ ਸ੍ਰੀ ਬਿੰਦ੍ਰਾਬਨ ਜਾਕੇ ਸ੍ਰੀ ਗੁਸਾਈਂ ਹਰਿਬੰਸ ਜੀ ਦੇ ਕੋਲ ਏਹ ਬਾਰਤਾ ਨਾਂ ਸੁਣਾਉਨੀ। ਓਹ ਵੈਸ਼੍ਯ-ਬਾਣੀਆ ਸਾਰਾ ਧਨ ਮਾਲ ਲੈਕੇ ਅਪਨੇ ਘਰ ਆ ਗਿਆ। ਫੇਰ ਛੇਤੀ ਹੀ ਬਿੰਦ੍ਰਾਬਨ ਵਿਚ ਜਾਕੇ ਸਾਮੀ ਹਰਿਬੰਸ ਜੀ ਦੇ

ਚਰਨਾਂ ਉਤੇ ਡਿੱਗਕੇ ਉਸਨੇ ਬੇਨਤੀ ਕੀਤੀ, ਕਿ 'ਨਰ-ਬਾਹਨ ਜੀ ਨੇ ਮੇਰਾ ਲੱਖਾਂ-ਰੁਪੈ ਦਾ ਧਨ-ਮਾਲ ਲੁੱਟ ਲਿਆ ਅਤੇ ਮੈਨੂੰ ਕੈਦ ਕਰ ਰੱਖਿਆ ਸੀ, ਇਸ ਲਈ ਮੈਂ ਝੂਠ-ਮੂਠ ਹੀ ਤੁਹਾਡਾ ਨਾਮ ਲਿਆ ਕਿ ਮੈਂ ਸ੍ਰੀ ਹਰਿਬੰਸ ਸ੍ਵਾਮੀ ਜੀ ਦਾ ਚੇਲਾ ਹਾਂ, ਏਹ ਗੱਲ ਸੁਣਦਿਆਂ ਹੀ ਨਰ-ਬਾਹਨ ਜੀ ਨੇ ਮੇਰਾ ਲੱਖਾਂ ਰੁਪੈ ਦਾ ਮਾਲ ਮੈਨੂੰ ਮੋੜ ਦਿੱਤਾ ਅਤੇ ਮੈਨੂੰ ਸੁਖ-ਪੂਰਬਕ ਘਰ ਪਹੁੰਚਾ ਦਿੱਤਾ ਸੀ, ਇਸ ਲਈ ਕ੍ਰਿਪਾ ਕਰਕੇ ਹੁਣ ਮੈਨੂੰ ਭੀ ਚੇਲਾ ਬਣਾ ਲੋ, ਗੁਸਾਈਂ ਜੀ ਨੇ ਏਹ ਬਾਰਤਾ ਸੁਣਕੇ, ਪ੍ਰਸੰਨ ਹੋਕੇ ਦੋਹਾਂ ਨੂੰ ਪਰਮ ਪਦ ਦਾ ਅਧਿਕਾਰੀ ਬਣਾ ਦਿੱਤਾ। ਨਰ-ਬਾਹਨ ਜੀ ਦੀ ਗੁਰ-ਭਗਤੀ ਉਤੇ ਗੁਸਾਈਂ ਹਰਿਬੰਸ ਜੀ ਏਨੇ ਪ੍ਰਸੰਨ ਹੋਏ, ਕਿ ਆਪ ਨੇ ਉਸੇ ਵੇਲੇ ਦੋ-ਪਦ ਉਚਾਰੇ, ਉਨ੍ਹਾਂ ਵਿਚ 'ਨਰ-ਬਾਹਨ' ਦਾ ਨਾਮ ਧਰ ਦਿੱਤਾ ਅਤੇ ਅਪਨੇ 'ਚੌਰਾਸੀ' ਨਾਮ ਦੇ ਪੁਸਤਕ ਵਿਚ ਓਹ ਦੋਵੇਂ ਪਦ ਰਖ ਦਿੱਤੇ ॥ ੪੧੯ ॥ ਪ੨ਪ ॥



(੧੨੯) ਜਨਾਰਦਨ ਸ੍ਵਾਮੀ ਜੀ ਦੀ ਕਥਾ।

ਸ੍ਵਾਮੀ ਜੀ ਮਹਾਰਾਸਟਰ ਦੇ ਗੁਪਤ ਸਤ-ਪੁਰਖਾਂ ਵਿਚੋਂ ਇਕ ਸਨ, ਆਪ ਦੀ ਮਹਿਮਾ ਦਾ ਇਸੇ ਇਕ ਗੱਲ ਤੋਂ ਪਤਾ ਲੱਗ ਸੱਕਦਾ ਹੈ, ਕਿ ਮਹਾਰਾਸਟਰ ਦੇ ਪ੍ਰਸਿੱਧ ਭਗਤ ਸ੍ਰੀ ਏਕ ਨਾਥ ਜੀ ਮਹਾਰਾਜ ਆਪ ਦੇ ਹੀ ਚੇਲੇ ਸਨ। ਸ੍ਰੀ ਜਨਾਰਦਨ ਸ੍ਵਾਮੀ ਜੀ ਨੇ ਘਰ ਨਹੀਂ ਛੱਡਿਆ ਸੀ। ਆਪ ਰਾਜ ਵਿਚ ਇਕ ਕਿਲੇਦਾਰ ਦੇ ਔਹਦੇ ਪੁਰ ਸਨ। ਸਾਰਾ ਕੰਮ 'ਕਮਲ-ਪਤ੍ਰ'-ਵਾਂਗੂ ਕਰਦੇ ਸਨ। ਇਨ੍ਹਾਂ ਦਾ ਜਨਮ ਸੰ: ੧੫੬੧ ਫੱਗਣ ਵਦੀ ੬ ਨੂੰ ਚਾਲੀਸ ਪਿੰਡ ਵਿਚ ਹੋਯਾ ਸੀ। ਆਪ ਦੇਸ਼ਸਥ ਰਿਗਵੇਦੀ ਸਨ। ਬਡੇ ਸੰਜਮੀ, ਤੇਜਸ੍ਵੀ, ਦਿਆਲੂ, ਨਯਾਯੀ ਅਤੇ ਭਗਤ ਵਤਸ਼ਲ ਸਨ, ਰਾਜ ਵਿਚ ਭੀ ਆਪ ਜੀ ਦੀ ਬੜੀ ਭਾਰੀ ਇੱਜ਼ਤ ਸੀ। ਆਪ ਸ੍ਰੀ ਦੱਤਾਤ੍ਰੇਯ ਜੀ ਦੇ ਉਪਾਸ਼ਕ ਸਨ, ਆਪ ਨੂੰ ਦੱਤਾਤ੍ਰੇਯ ਜੀ ਦੇ ਸਰਗੁਨ ਸਰੂਪ ਦਾ ਪ੍ਰਤੱਖ ਦਰਸ਼ਨ ਭੀ ਹੋ ਚੁੱਕਾ ਸੀ। ਆਪ ਵਿਚ ਸਮਤਾ, ਸ਼ਾਂਤਿ, ਅਨਾਸ਼ਕਤਿ ਆਦਿਕ ਗੁਣਾਂ ਦਾ ਬੜਾ ਵਿਕਾਸ਼ ਹੋਨ ਦੇ ਕਾਰਣ ਆਪ ਹਿੰਦੂ-ਮੁਸਲਮਾਨ ਦੋਹਾਂ ਦੇ ਸਰਧਾ ਸਥਾਨ ਸਨ, ਦੋਹਾਂ ਕੌਮਾਂ ਦੇ ਪੁਰਸ਼ ਆਪ ਦੇ ਸੇਵਕ ਸਨ ॥

(੧੨੯) ਜਨੀ ਜਨਾਰਦਨ ਜੀ ਦੀ ਕਥਾ।

ਸ੍ਵਾਮੀ ਜਨੀ ਜਨਾਰਦਨ ਜੀ ਸ੍ਰੀ ਏਕਨਾਥ ਜੀ ਸਮ-ਕਾਲੀ ਸਨ, ਬਾਲਾਘਾਟ ਬੀੜ ਵਿਚ ਇਨ੍ਹਾਂ ਦਾ ਜਨਮ ਹੋਇਆ ਸੀ। ਏਹ ਗੋ ਸ੍ਵਾਮੀ ਕਹਾਉਂਦੇ ਸਨ, ਬੀਜਾਪੁਰ ਨਵਾਬ ਦੇ ਘਰ 'ਕਮਾਵੀਸਦਾਰ' ਸਨ। ਇਕ ਵੇਰੀ ਰਾਜ ਵਿਚ ਬੜਾ-ਡਰਾਉਨਾ ਕਾਲ ਪੈ ਗਿਆ। ਸ੍ਰੀ ਜਨੀ ਜਨਾਰਦਨ ਜੀ ਨੇ ਅਪਨੇ ਅਖਿਤਜਾਰ ਤੇ ਅੰਨ ਦੇ ਬੁਖ਼ਾਰ ਖੋਲ੍ਹਕੇ ਗਰੀਬਾਂ ਨੂੰ ਲੁਟਾ ਦਿੱਤੇ। ਇਸ ਪੁਰ ਨਵਾਬ ਨੇ ਇਨ੍ਹਾਂ ਨੂੰ ਫੜ ਮੰਗਵਾਯਾ। ਜਨੀ ਜਨਾਰਦਨ ਨੇ ਕਿਹਾ–"ਮੈਂ ਅਪਨੇ ਤੇ ਇਸਤ੍ਰੀ ਅਤੇ ਕੰਨਜਾ ਦੇ ਵਾਸਤੇ ਜੋ ਕੁਝ ਲਿਆ ਹੈ, ਉਸਦੀ ਜ਼ੁਮੇਵਾਰੀ ਮੇਰੇ ਉਤੇ ਹੈ। ਬਾਕੀ ਦਾ ਪੁੰਨ ਤਾਂ ਆਪ ਦਾ ਹੀ ਹੈ, ਕਿਉਂਕਿ ਆਪ ਦੀ ਹੀ ਪਰਜਾ ਨੇ ਅੰਨ ਲਿਆ ਹੈ"। ਨਵਾਬ ਏਹ ਸੁਣਕੇ ਬਹੁਤ ਗੁੱਸੇ ਹੋ ਗਿਆ, ਉਸਨੇ ਜਨੀ-ਜਨਾਰਦਨ ਨੂੰ ਹਾਥੀ ਦੇ ਪੈਰਾਂ ਨਾਲ ਪਿਸਵਾ ਦੇਣ ਦਾ ਹੁਕਮ ਦਿੱਤਾ। ਮਤਵਾਲਾ ਹਾਥੀ ਛੱਡ ਦਿੱਤਾ ਗਿਆ, ਪਰ ਓਹ ਭਗਤ ਜਨਾਰਦਨ ਜੀ ਦੀ ਸ਼ਾਂਤਿ ਮੂਰਤਿ ਨੂੰ ਵੇਖਦੇ ਹੀ ਸ਼ਾਂਤਿ ਹੋ ਗਿਆ। ਇਸ ਚਮਤਕਾਰ ਦਾ ਨਵਾਬ ਉਤੇ ਬੜਾ ਅਸਰ ਪਿਆ, ਤਾਂ ਉਸਨੇ ਜਨਾਰਦਨ ਜੀ ਨੂੰ ਛੱਡ ਦਿੱਤਾ, ਪਰ ਉਨ੍ਹਾਂ ਨੇ ਫੇਰ ਨੌਕਰੀ ਕਰਨੀ ਮਨਜ਼ੂਰ ਨਾਂ ਕੀਤੀ। ਉਨ੍ਹਾਂ ਦੀ 'ਆਨ' ਰੱਖਨ ਵਾਸਤੇ ਉਨ੍ਹਾਂ ਦੇ ਖਾਨਦਾਨ ਦੇ ਅੱਜ ਤਕ ਮੁਸਲਮਾਨਾਂ ਦੀ ਨੌਕਰੀ ਨਹੀਂ ਕਰਦੇ। ਜਨਾਰਦਨ ਜੀ ਨੇ ਬਾਕੀ ਦੀ ਉਮਰਾ ਈਸ਼੍ਵਰ-ਸਿਮਰਨ ਅਤੇ ਹਰਿਨਾਮ ਪ੍ਰਚਾਰ ਵਿਚ ਬਿਤਾਈ ਸੀ। ਸੰਮਤ ੧੬੫੮ ਬਿਃ ਸਾਵਨ ਵਦੀ ਸੱਤਵੀਂ ਨੂੰ ਇਨ੍ਹਾਂ ਦਾ ਦੇਹਾਂਤ ਹੋਇਆ ਸੀ। ਨਜ਼ਾਮ ਹੈਦਰਾਬਾਦ ਦੇ ਇਲਾਕੇ 'ਭੂਮਕ' ਪਿੰਡ ਵਿਚ ਇਨ੍ਹਾਂ ਦੀ ਸਮਾਧੀ ਬਣੀ ਹੋਈ ਹੈ॥

(੧੩੦) ਦਮੋਦਰ ਜੀ ਅਤੇ ਉਨ੍ਹਾਂ ਦੀ ਪਤਨੀ (੧੩੧) 'ਕਮਲਾ' ਜੀ ਦੀ ਕਥਾ।

ਦਮੋਦਰ ਜੀ 'ਕਾਂਚੀ' ਪੁਰੀ ਵਿਚ ਰਹਿੰਦੇ ਸਨ, ਜਾਤਿ ਦੇ ਬ੍ਰਾਹਮਨ ਸਨ ਇਨ੍ਹਾਂ ਦੇ ਘਰ ਉਲਾਦ ਕੋਈ ਨਹੀਂ ਸੀ, ਘਰ ਵਿਚ ਇਕੋ-ਇਕ ਬ੍ਰਾਹਮਨੀ ਇਨ੍ਹਾਂ ਦੀ ਪਤਨੀ ਕਮਲਾ ਸੀ। ਭਿਖ੍ਯਾ ਹੀ ਇਨ੍ਹਾਂ ਦੀ ਉਪਜੀਵਿਕਾ ਸੀ। ਸਾਰੇ ਸੰਸਾਰ ਵਿਚ ਢੂੰਢਿਆਂ ਭੀ ਦਮੋਦਰ ਵਰਗਾ ਦੂਜਾ ਕੰਗਾਲ ਮੰਗਤਾ ਮਿਲਨਾ ਮੁਸ਼ਕਲ ਸੀ। ਦਮੋਦਰ ਹਰ ਰੋਜ਼ ਸਵੇਰੇ ਉੱਠਕੇ ਸ਼ਨਾਨ-ਸੰਧਯਾ ਆਦਿਕ ਨਿਤਜ-ਕਰਮ ਕਰਦਾ ਅਤੇ ਮੱਥੇ ਉੱਤੇ ਚੰਦਨ-

ਕੇਸਰ ਦਾ ਟਿੱਕਾ ਲਾਕੇ ਤੁਲਸੀ ਦਲ ਧਾਰਨ ਕਰਕੇ । ਹਰੇ ਰਾਮ! ਹਰੇ ਕ੍ਰਿਸ਼ਨ ! ਨਾਮ ਦਾ ਕੀਰਤਨ-ਸਿਮਰਨ ਕਰਦਾ ਹੋਯਾ, ਭਿਖੵਾ ਲਈ ਨਗਰ ਵਿਚ ਚਲਾ ਜਾਂਦਾ। ਨਗਰ ਵਿਚੋਂ ਕੁਝ ਮਿਲ ਗਿਆ ਤਾਂ ਚੰਗੀ ਗੱਲ, ਨਾਂ ਮਿਲਿਆ ਤਾਂ ਕੋਈ ਲਾਲਸਾ ਨਹੀਂ ! ਜੋ ਕੁਝ ਮਿਲਦਾ, ਓਹ ਲਿਆਕੇ ਬ੍ਰਾਹਮਨੀ 'ਕਮਲਾ' ਨੂੰ ਦੇ ਦੇਂਦੇ। ਪਤਿਬ੍ਰਤਾ 'ਕਮਲਾ' ਬੜੇ ਅਨੰਦ ਨਾਲ ਰਸੋਈ ਬਨਾਂਦੀ। ਭਗਵਾਨ ਨੂੰ ਭੋਗ ਲੁਆਕੇ ਦੋਵੇਂ ਪ੍ਰਾਣੀ ਓਹੀ ਪ੍ਰਸਾਦ ਛੱਕਕੇ ਪ੍ਰਸੰਨ ਹੁੰਦੇ। ਕਿਸੇ ਦਿਨ ਜੇ ਕੋਈ ਭੁੱਖਾ ਤਿਹਾਇਆ ਰਾਹੀ-ਮੁਸਾਫ਼ਰ ਆ ਜਾਂਦਾ ਤਾਂ ਪਹਿਲੋਂ ਉਸਨੂੰ ਭੋਜਨ ਕਰਾਉਂਦੇ, ਬਾਕੀ ਕੁਝ ਬਚ ਰਹਿੰਦਾ, ਤਾਂ ਖਾ ਲੈਂਦੇ, ਨਹੀਂ ਤਾਂ ਓਹ ਦਿਨ ਮਸਤਾਨੇ-ਲੰਗਰ ਵਿਚ ਗੁਜ਼ਰਦਾ। ਕਿਸੇ ਦੁੱਖ ਨਾਲ ਓਹ ਦਿਨ ਨਾਂ ਗੁਜ਼ਾਰਦੇ, ਸਗੋਂ ਫ਼ਾਕੇ-ਕੜਾਕੇ ਦਾ ਦਿਨ ਵਡੇ ਹੀ ਅਨੰਦ ਨਾਲ ਦੋਵੇਂ-ਜੀ ਗੁਜ਼ਾਰਦੇ ਸਨ।

ਦੋਹਾਂ ਦਾ ਮੁਖ-ਕੰਮ ਪ੍ਰਭੂ ਦਾ ਸਿਮਰਨ ਕਰਨਾ। ਰਾਤ-ਦਿਨ ਉਸੇ ਕੰਮ ਵਿਚ ਮਸਤ ਰਹਿੰਦੇ। ਪਰਾਈ ਗੱਲ ਨਹੀਂ, ਪਰਾਈ ਨਿੰਦਾ-ਚੁਗਲੀ ਨਹੀਂ, ਹਿਰਦੇ ਵਿਚ ਜੀਵ-ਦਯਾ ਦਾ ਵਾਸਾ ਰਹਿੰਦਾ, ਜਿਸ ਨਾਲ ਮਨ ਸਦਾ ਹੀ ਦ੍ਰਵੀ-ਭੂਤ ਹੋਯਾ ਰਹਿੰਦਾ। ਘਰ ਦੇ ਅੰਦਰ ਕੁਝ ਭੀ ਨਹੀਂ ਸੀ, ਪਰ ਓਹ ਅਪਨੇ ਲਈ ਭਗਵਾਨ ਤੋਂ ਕਦੇ ਕੁਝ ਮੰਗਦੇ ਨਹੀਂ ਸਨ। ਭਗਵਾਨ ਤੋਂ ਓਹ ਜੇਕਰ ਕਦੇ ਕੁਝ ਚਾਹੁੰਦੇ ਤਾਂ ਕੇਵਲ ਜੀਵਾਂ ਦੀ ਕਲਿਆਨ ਚਾਹੁੰਦੇ ਸਨ। ਭਜਨ ਕਰਦੇ ਕਰਦੇ ਜਦ ਕਦੇ ਇਹ ਖਿਆਲ ਹੁੰਦਾ ਕਿ ਹੁਣ ਭਗਵਾਨ ਦਰਸ਼ਨ ਦੇਣਗੇ, ਤਦੋਂ ਹੀ ਓਹ ਹੱਥ ਜੋੜਕੇ ਪ੍ਰਾਰਥਨਾ ਕਰਦੇ— 'ਹੇ ਮੰਗਲ ਸਰੂਪ! ਜਗਤ ਦੇ ਜੀਵਾਂ ਨੇ ਤੇਰੇ ਸੁਖ-ਸਰੂਪ ਦਾ ਦਰਸ਼ਨ ਨਹੀਂ ਕੀਤਾ, ਓਹ ਦੁੱਖ-ਰੂਪ ਭੋਗਾਂ ਨੂੰ ਸੁਖ ਰੂਪ ਸਮਝਕੇ ਉਨ੍ਹਾਂ ਵਿਚ ਮਗਨ ਹੋ ਰਹੇ ਹਨ। ਨਾਥ ! ਉਨ੍ਹਾਂ ਉਤੇ ਦਯਾ ਕਰੋ। ਉਨ੍ਹਾਂ ਦਾ ਭ੍ਰਮ ਦੂਰ ਕਰੋ ਅਤੇ ਆਪਨੀ ਅਨੰਦ ਰੂਪ ਪ੍ਰੇਮ ਧਾਰਾ ਨੂੰ ਉਨ੍ਹਾਂ ਦੇ ਹਿਰਦੇ ਵਿਚ ਵਗਾਓ'।

ਚੰਮ ਵਿਚ ਮੜ੍ਹੀ ਹੋਈ ਕਸਤੂਰੀ ਦੀ ਸੁਗੰਧੀ ਭੀ ਨਾਫ਼ੇ ਤੋਂ ਫੁੱਟ੨ ਕੇ ਬਾਹਰ ਨਿਕਲਦੀ ਹੈ, ਇਸ ਤਰ੍ਹਾਂ ਦਾਮੋਦਰ ਤੇ ਕਮਲਾ ਦੇ ਜਸ ਦੀ ਸੁਗੰਧੀ ਭੀ ਉਨ੍ਹਾਂ ਦੇ ਪਾਟੇ-ਪੁਰਾਨੇ ਕਪੜਿਆਂ ਅਤੇ ਟੁੱਟੀ-ਫੁੱਟੀ ਕੁੱਲੀ ਦੇ ਪੜਦੇ ਵਿਚੋਂ ਨਿਕਲਕੇ ਸਾਰੇ ਦੇਸ ਵਿਚ ਖਿੱਲਰ ਗਈ। ਧੀਰੇ ੨ ਓਹ ਅਸਲੀ ਦੇਸ ਤੱਕ ਪੁੱਜ ਗਈ। ਉਸ ਦੇਸ ਦੇ ਰਸਿਕ ਮਹਾਰਾਜ ਜੀ ਉਸੇ

ਸੁਗੰਧ ਦੇ ਸਹਾਰੇ ਇਕ ਦਿਨ ਕਾਂਚੀ ਨਗਰੀ ਵਿਚ ਆ ਖੜੇ ਹੋਏ। ਉਨ੍ਹਾਂ ਦਾ ਇਰਾਦਾ ਸੀ ਅਸਲ-ਨਕਲ ਦੀ ਪ੍ਰੀਖਯਾ ਕਰਨੀ। ਏਹ ਮਹਾਰਾਜ ਬੜੇ ਮੌਜੀ ਹਨ, ਔਂਦੇ ਹੀ ਬੁੱਢੇ ਸੰਨਿਆਸੀ ਬਨ ਗਏ। ਸਰੀਰ ਏਨਾ ਕਮਜ਼ੋਰ ਅਤੇ ਬੁੱਢਾ ਸੀ, ਕਿ ਮਾਨੋ ਇਕ ਕਦਮ ਭੀ ਤੁਰਨ ਦੀ ਭੀ ਤਾਕਤ ਨਹੀਂ ਹੈ। ਸੋਟੀ ਆਸਰੇ ਹੌਲੀ ਹੌਲੀ ਤੁਰਦੇ ਹੋਏ ਆਪ ਆਕੇ ਖੜੇ ਹੋ ਗਏ, ਦਮੋਦਰ ਕੰਗਾਲ ਦੇ ਬੂਹੇ ਉਤੇ! ਪ੍ਰਮਾਤਮਾਂ ਦੀ ਨੇਤ, ਦਮੋਦਰ ਨੂੰ ਉਸ ਦਿਨ ਭਿਖਯਾ ਵਿਚ ਇਕ ਮੁੱਠ ਚਾਵਲ ਭੀ ਨਹੀਂ ਮਿਲੇ। ਓਹ ਖਾਲੀ ਹੱਥ ਹੀ ਘਰ ਮੁੜਿਆ। ਪਤਿ-ਪਤਨੀ ਦੋਵੇਂ ਭੁੱਖੇ ਹੀ ਜ਼ਮੀਨ ਪੁਰ ਲੇਟਕੇ ਚਿੰਤਾਮਣਿ ਸਰੂਪ ਪ੍ਰਭੂ ਦੇ ਸੁੰਦਰ ਚਰਨਾਂ ਦਾ ਧਿਆਨ ਕਰਨ ਲੱਗੇ।

ਓਹ ਅਪਨੇ ਮਨ ਵਿਚ ਕਹਿਣ ਲੱਗੇ— ਹੇ ਪ੍ਰਭੂ! ਤੁਸੀਂ ਮਾਲਕ ਹੋ, ਜੋੜ-ਵਿਛੋੜ ਜੋ ਚਾਹੋ ਓਹ ਕਰ ਸਕਦੇ ਹੋ। ਅਸਾਂ ਦੀਨਾਂ ਨੂੰ ਤੈਥੋਂ ਬਿਨਾਂ ਹੋਰ ਕਿਸਦਾ ਸਹਾਰਾ ਹੈ? ਸਾਡਾ ਤਾਂ ਇਕੋ ਇਕ ਤੂੰਹੀ ਬੰਧੂ ਹੈਂ, ਇਸ ਲਈ ਤੇਰਾ ਨਾਮ ਦੀਨ-ਬੰਧੂ ਹੈ। ਜਿਨ੍ਹਾਂ ਦੀ ਰਖਯਾ ਕਰਨ ਵਾਲਾ ਕੋਈ ਨਹੀਂ ਹੈ, ਉਨ੍ਹਾਂ ਦੀ ਰਖਯਾ ਕਰਨ ਵਾਲਾ ਤੂੰਹੀ ਹੈਂ। ਸਾਰੇ ਜੀਵਾਂ ਦਾ ਤੂੰ ਹੀ ਸ੍ਵਾਮੀ ਹੈਂ। ਅਸਾਂ ਭੁੱਖਿਆਂ ਤੋਂ ਭੀ ਭੁੱਖੇ, ਨੀਚ ਜੀਵ ਤੁਹਾਡੀ ਸਰਨਾਗਤਿ ਹੋਏ ਹਾਂ, ਸਾਨੂੰ ਇਕੋ ਇੱਕ ਡਰ ਹੈ, ਉਸ ਡਰ ਤੋਂ ਬਚਾਓ, ਓਹ ਡਰ ਭੁੱਖ ਦਾ ਨਹੀਂ ਹੈ, ਤੇਰੇ ਨਾਮ ਦੇ ਪ੍ਰਤਾਪ ਕਰਕੇ ਸਾਨੂੰ ਮੌਤ ਦਾ ਭੀ ਡਰ ਨਹੀਂ ਹੈ, ਓਹ ਡਰ ਏਹੋ ਹੈ, ਕਿ ਇਸ ਵੇਲੇ ਕੋਈ ਰਾਹੀ-ਮੁਸਾਫ਼ਰ ਬੂਹੇ ਪੁਰ ਆ ਗਿਆ, ਤਾਂ ਉਸਨੂੰ ਭੋਜਨ ਕਿਥੋਂ ਦਿੱਤਾ ਜਾਏਗਾ?

ਦਮੋਦਰ ਤੇ ਉਨ੍ਹਾਂ ਦੀ ਪਤਨੀ 'ਕਮਲਾ' ਏਹੀ ਚਿੰਤਾ ਕਰ ਰਹੇ ਸਨ, ਕਿ ਅਤਿਥੀ ਦੀ ਦੁਖ-ਭਰੀ ਅਵਾਜ਼ ਉਨਾਂ ਦੇ ਕੰਨਾਂ ਵਿਚ ਪਈ— "ਘਰ ਵਿਚ ਕੌਨ ਹੈ? ਮੈਂ ਅਤਿਥੀ ਤੁਹਾਡੇ ਬੂਹੇ ਤੇ ਖੜਾ ਹਾਂ"। ਅਤਿਥੀ ਦੀ ਦੁੱਖ ਭਰੀ ਅਵਾਜ਼ ਸੁਣਦਾ ਹੀ ਦਾਮੋਦਰ ਘਬਰਾਕੇ ਬਾਹਰ ਨੂੰ ਆਯਾ। ਵੇਖਿਆ, ਇਕ ਥੱਕਾ-ਮਾਂਦਾ ਬੁੱਢਾ ਬ੍ਰਾਹਮਨ ਸੰਨਯਾਸੀ ਬੂਹੇ ਉਤੇ ਖੜਾ ਹੈ। ਦਾਮੋਦਰ ਨੇ ਭਗਤਿ-ਭਾਵ ਨਾਲ ਸਾਸ੍ਟਾਂਗ ਡੰਡਵਤ ਪ੍ਰਣਾਮ ਕੀਤੀ ਅਤੇ ਬੜੀ ਨਿਮ੍ਰਤਾ ਭਰੀ ਬੇਨਤੀ ਨਾਲ ਹੱਥ ਜੋੜਕੇ ਪੁੱਛਿਆ "ਭਗਵੰਨ! ਦਾਸ ਨੂੰ ਕੀ ਆਗਯਾ ਹੈ"? ਸਾਧੂ ਨੇ ਕਿਹਾ—'ਭਾਈ! ਤੇਰੀ ਬੜੀ ਕੀਰਤੀ

ਦੇਂਦਾ ਹੈਂ, ਮੈਂ ਭਾਵੇਂ ਹਰ ਇਕ ਦੇ ਘਰ ਭੋਜਨ ਨਹੀਂ ਕਰਦਾ, ਪਰ ਅਤਿਥੀ ਸੇਵਾ ਵਿਚ ਜਿਸਦੀ ਸ਼ਰਧਾ ਨਹੀਂ ਹੈ, ਅਜੇਹੇ ਮਨੁੱਖ ਦੇ ਤਾਂ ਮਿੰਨਤਾਂ-ਤਰਲੇ ਕਰਨ ਪੁਰ ਭੀ, ਮੈਂ ਭੋਜਨ ਦੇ ਵਾਸਤੇ, ਉਸਦੇ ਘਰ ਵੱਲ ਤੱਕਦਾ ਭੀ ਨਹੀਂ ਹਾਂ ਅਤੇ ਸ਼ਰਧਾਲੂ ਭਗਤਾਂ ਦਾ ਅੰਨ ਤਾਂ ਮੈਂ ਮੰਗਕੇ ਭੀ ਖਾ ਲੈਂਦਾ ਹਾਂ। ਅਤਿਥੀ ਸੇਵਕਾਂ ਦੀ ਸ੍ਰੇਣੀ ਵਿਚ ਤੇਰਾ ਨਾਮ ਭੀ ਅਕਸਰ ਸੁਣਿਆ ਜਾਂਦਾ ਹੈ, ਇਸੇ ਕਰਕੇ ਤੇਰੇ ਅੰਨ ਦੇ ਵਾਸਤੇ ਮੇਰਾ ਮਨ ਬਹੁਤ ਲਲਚਾ ਰਿਹਾ ਹੈ, ਅੱਜ ਸੋਚਿਆ, ਚਲੋ ਇਕ ਵੇਰੀ ਦਮੋਦਰ ਦਾਸ ਦੇ ਘਰ ਭੀ ਭੋਜਨ ਛਕ ਆਵੀਏ, ਇਸੇ ਵਾਸਤੇ ਆਯਾ ਹਾਂ ! ਭਾਈ ! ਸਰੀਰ ਪੁਰਾਨਾ ਹੈ, ਤੁਰਨਾ-ਫਿਰਨਾ ਔਖਾ ਹੋ ਰਿਹਾ ਹੈ, ਪਰ ਤੇਰਾ ਭੋਜਨ ਛਕਨ ਦੇ ਲੋਭ ਨਾਲ ਹੀ ਇਥੇ ਆਯਾ ਹਾਂ। ਦੱਸੋ, ਮੈਨੂੰ ਇਕ ਮੁੱਠੀ ਭਰ ਅੰਨ ਮਿਲੇਗਾ' ?

ਦਮੋਦਰ ਦਾਸ ਜੀ ਜਿਸ ਗੱਲ ਤੋਂ ਡਰ ਰਹੇ ਸਨ, ਓਹੀ ਹੋ ਗਈ ! ਅਤਿਥੀ ਦੀ ਗੱਲ ਸੁਣਕੇ ਦਮੋਦਰ ਨੂੰ ਬੜੀ ਚਿੰਤਾ ਹੋਈ, ਆਖਰ–'ਕਰਿ ਹੈ ਰਾਮ, ਹੋਇ ਹੈ ਸੋਇ' ਸਮਝਕੇ ਦਮੋਦਰ ਨੇ ਠੰਡੇ ਜਲ ਨਾਲ ਯਤੀ-ਰਾਜ ਜੀ ਦੇ ਚਰਨ ਧੋਕੇ, ਮਿੱਠੇ ਬਚਨਾਂ ਨਾਲ ਕਿਹਾ–"ਮਹਾਰਾਜ ! ਆਪ ਨੂੰ ਬਹੁਤ ਹੀ ਥੱਕਾ ਹੋਇਆ ਵੇਖਦਾ ਹਾਂ, ਆਪ ਥੋੜਾ ਚਿਰ ਇਸ ਦੱਭ ਦੇ ਆਸਨ ਉਤੇ ਬੈਠ ਜਾਓ ਅਤੇ ਬਿਸਰਾਮ ਕਰੋ, ਮੈਂ ਹੁਣੇ ਆਉਂਦਾ ਹਾਂ, ਏਨਾਂ ਕਹਿਕੇ ਦਮੋਦਰ ਨੇ 'ਕਮਲਾ' ਦੇ ਕੋਲ ਜਾਕੇ ਹੌਲੀ ਜੇਹੀ ਕਿਹਾ–ਸਤੀ ਕਮਲਾ ! ਬੂਹੇ ਉਤੇ ਅਤਿਥੀ ਭਗਵਾਨ ਖੜਾ ਹੈ, ਭੋਜਨ ਚਾਹੁੰਦਾ ਹੈ, ਘਰ ਵਿਚ ਤਾਂ ਕੁਝ ਭੀ ਨਹੀਂ ਹੈ, ਹੁਣ ਕੀ ਕੀਤਾ ਜਾਏ ? ਕਮਲਾ ਨੇ ਕਿਹਾ–'ਸ੍ਵਾਮੀ ਜੀ! ਮੈਂ ਕੀ ਦੱਸਾਂ, ਆਪ ਦੇ ਪਾਸੋਂ ਕੁਝ ਲੁਕਿਆ-ਛੁਪਿਆ ਤਾਂ ਨਹੀਂ ਹੈ। ਘਰ-ਬੂਹਾ ਵੇਚ ਦੇਨ ਪੁਰ ਭੀ ਇਕ ਕੌਡੀ ਮਿਲਣੀ ਔਖੀ ਹੈ। ਘਰ ਵਿਚ ਇਕ ਭੀ ਕਪੜਾ ਹੁੰਦਾ ਤਾਂ ਉਸਨੂੰ ਵੇਚਕੇ ਹੀ ਕੁਝ ਲੈ ਆਉਂਦਾ, ਮੇਰੇ ਕੋਲ ਤਾਂ ਕੁਝ ਭੀ ਨਹੀਂ ਹੈ। ਪਾਟਾ ਹੋਯਾ ਕਪੜਾ ਅਤੇ ਮਿੱਟੀ ਦੀ ਇਹ ਟੁੱਟੀ ਹੋਈ ਹਾਂਡੀ, ਏਹੋ ਤਾਂ ਅਪਨੇ ਘਰ ਦੀ ਸਾਰੀ ਜਾਇਦਾਦ ਹੈ, ਇਸਦੇ ਬਦਲੇ ਵਿਚ ਕੌਨ ਕੁਝ ਦੇਵੇਗਾ ? ਏਨਾਂ ਕਹਿਨ ਪੁਰ ਅਤਿਥੀ ਸਤਕਾਰ ਵਿਚ ਅਪਨੀ ਅਸਮਰਥਾ ਵੇਖਕੇ ਦਾਮੋਦਰ ਦੀਆਂ ਅੱਖਾਂ ਵਿਚ ਪਾਨੀ ਭਰ ਆਯਾ। ਉਨ੍ਹਾਂ ਨੇ ਇਕ ਠੰਡਾ ਹਾਹੁਕਾ ਲੈਕੇ ਕਿਹਾ–"ਹੁਣ ਕੀ ਹੋਵੇਗਾ ? ਸਤੀ ! ਕੀ ਅਤਿਥੀ ਸੇਵਾ ਨਹੀਂ ਹੋ ਸੱਕੇਗੀ ? ਅਤਿਥੀ ਭੁੱਖਾ ਮੁੜ ਗਿਆ ਤਾਂ

ਫਿਰ ਸਾਡੇ ਜੀਵਨ ਤੋਂ ਹੀ ਕੀ ਲਾਭ ਮਿਲਨਾ ਹੈ? ਗੋਬਿੰਦ ! ਏਨਾਂ ਕਠਨ ਇਮਤਿਹਾਨ ਕਿਉਂ ?

ਬ੍ਰਾਹਮਨੀ ਕਮਲਾ ਕੁਝ ਸੋਚਵਾਨ ਹੋਕੇ ਵ੍ਯਾਕੁਲ ਹਿਰਦੇ ਨਾਲ ਪ੍ਰਭੂ ਨੂੰ ਪੁਕਾਰਨ ਲੱਗੀ ਅਤੇ ਖਿਨ ਭਰ ਮਗਰੋਂ ਮੁਸਕ੍ਰਾਕੇ ਅਪਨੇ ਪਤਿ ਦੇਵ ਦਾਮੋਦਰ ਨੂੰ ਕਹਿਣ ਲੱਗੀ–"ਸ੍ਵਾਮੀ ਜੀ ! ਏਨੇ ਅਧੀਰ ਕਿਉਂ ਹੁੰਦੇ ਹੋ ? ਸਾਡੇ ਸ੍ਵਾਮੀ ਤਾਂ ਸ੍ਰੀ ਜਗੰਨਾਥ ਜੀ ਹਨ। ਓਹ ਜ਼ਰੂਰ ਹੀ ਅਤਿਥੀ ਸਤਕਾਰ ਲਈ ਅੰਨ ਦੇਣਗੇ। ਆਪ ਇਕ ਕੰਮ ਕਰੋ, ਝਟ-ਪਟ ਜਾਕੇ ਨਾਈ ਦੇ ਘਰੋਂ ਇਕ ਕੈਂਚੀ ਮੰਗ ਲਿਆਓ, ਫਿਰ ਮੈਂ ਉਪਾਉ ਦਸਦੀ ਹਾਂ। ਦਾਮੋਦਰ ਵਿਚਾਰਾ ਭੱਜਾ, ਛੇਤੀ ਨਾਲ ਜਾਕੇ ਕੈਂਚੀ ਮੰਗ ਲਿਆਇਆ ਅਤੇ ਬ੍ਰਾਹਮਨੀ ਨੂੰ ਦੇਕੇ ਕਹਿਣ ਲੱਗਾ–"ਦੱਸ ਹੁਣ ਕੀ ਕਰਨਾ ਚਾਹੀਦਾ ਹੈ"? ਉਸਨੇ ਹੱਸਕੇ ਅਪਨੇ ਲੰਮੇ ੨ ਕੇਸ ਵਿਖਾਕੇ ਕਿਹਾ–"ਵੇਖੋ, ਮੇਰੇ ਇਨ੍ਹਾਂ ਸੋਹਣੇ ਵਾਲਾਂ ਨੂੰ ਕੈਂਚੀ ਨਾਲ ਕਤਰ ਲੌ, ਫਿਰ ਮੈਂ ਤੁਹਾਨੂੰ ਇਨ੍ਹਾਂ ਦਾ 'ਪਰਾਂਦਾ' ਬਣਾ ਦੇਂਦੀ ਹਾਂ, ਆਪ ਉਸਨੂੰ ਵੇਚਕੇ, ਕੁਝ ਪੈਸੇ ਲੈ ਆਓ। ਏਨਾਂ ਸਹਾਰਾ ਹੁੰਦੇ ਹੋਇਆਂ ਅਤਿਥੀ ਸੇਵਾ ਦੇ ਵਾਸਤੇ ਕੀ ਚਿੰਤਾ ਹੈ" ?

ਦਮੋਦਰ ਕਮਲਾ ਦੀ ਇਸ ਅਨੋਖੀ ਸੂਝ ਅਤੇ ਉਸਦੇ ਮਨੋਹਰ ਤ੍ਯਾਗ ਨੂੰ ਵੇਖਕੇ ਹੈਰਾਨ ਹੋ ਰਿਹਾ ਅਤੇ ਅਪਨੇ ਹੱਥਾਂ ਨਾਲ ਉਸਦੇ ਵਾਲ ਕੱਟਨ ਲੱਗਾ। ਚਾਰ ਚੁਫੇਰੇ ਥੋੜੇ ੨ ਵਾਲ ਛੱਡਕੇ ਸਿਰ ਦੇ ਵਿਚਾਲਿਓਂ ਸਾਰੇ ਵਾਲ ਉਸਨੇ ਇਕ ਹੀ ਮਿੰਟ ਵਿਚ ਕੱਟ ਦਿੱਤੇ। ਦੋਹਾਂ ਨੇ ਰਲਕੇ, ਝਟ ਹੀ ਇਕ ਸੁੰਦਰ ਪਰਾਂਦਾ ਬਣਾ ਲਿਆ। ਦਾਮੋਦਰ ਉਸਨੂੰ ਲੈਕੇ ਬਜ਼ਾਰ ਵਿਚ ਵੇਚਨ ਲੈ ਗਿਆ। ਚੰਗੇ ਭਾਗਾਂ ਨੂੰ ਇਕ ਗ੍ਰਾਹਕ ਭੀ ਮਿਲ ਗਿਆ, ਉਸਨੇ ਕੁਝ ਪੈਸੇ ਦੇਕੇ ਓਹ ਪਰਾਂਦਾ ਮੁੱਲ ਲੈ ਲਿਆ। ਦਾਮੋਦਰ ਉਨ੍ਹਾਂ ਪੈਸਿਆਂ ਤੋਂ ਅਤਿਥੀ ਸਤਕਾਰ ਦੇ ਵਾਸਤੇ ਦਾਲ, ਚਾਵਲ, ਘਿਉ, ਦੁਧ, ਦਹੀਂ ਤੇ ਸਬਜ਼ੀ ਭਾਜੀ ਆਦਿਕ ਸਭ ਚੀਜ਼ਾਂ ਮੁੱਲ ਲੈਕੇ ਬੜੇ ਅਨੰਦ ਨਾਲ ਹਸਦਾ ਹੋਇਆ ਸਤਵੰਤੀ ਪਤਨੀ ਦੇ ਕੋਲ ਆ ਗਿਆ ਅਤੇ ਉਸਨੇ ਸਾਰੀਆਂ ਚੀਜ਼ਾਂ ਉਸਦੇ ਕੋਲ ਰੱਖ ਦਿੱਤੀਆਂ। ਬ੍ਰਾਹਮਨੀ ਰਸੋਈ ਬਨਾਉਨ ਵਿਚ ਬੜੀ ਹੀ ਨਿਪੁੰਨ ਸੀ। ਵੇਖਦੇ ੨ ਹੀ ਉਸਨੇ ਰਸੋਈ ਬਨਾ ਲਈ। ਦਮੋਦਰ ਨੇ ਬਾਹਰ ਜਾਕੇ ਅਤਿਥੀ ਮਹਾਰਾਜ ਨੂੰ ਭੋਜਨ ਛਕਨ ਦੀ ਪ੍ਰਾਰਥਨਾ ਕੀਤੀ। ਅਤਿਥੀ ਜੀ ਘਰ ਦੇ ਅੰਦਰ ਆਏ। ਦੋਹਾਂ ਜੀਆਂ ਨੇ

ਸਰਧਾ-ਭਗਤੀ ਨਾਲ ਉਨ੍ਹਾਂ ਨੇ ਅਤਿਥੀ ਯਤੀ-ਰਾਜ ਜੀ ਦੇ ਚਰਨ ਧੋਤੇ ਅਤੇ ਚਰਨਾਂਮ੍ਰਿਤ ਸਿਰ ਉਤੇ ਚੜ੍ਹਾ ਲਿਆ। ਅੱਜ ਦੰਪਤਿ ਦੇ ਅਨੰਦ ਦੀ ਹੱਦ ਨਹੀਂ ਹੈ।

ਅਸਲ ਵਿਚ ਅੱਜ ਇਨ੍ਹਾਂ ਦੇ ਭਾਗਾਂ ਦੀ ਮਹਿਮਾ ਕੌਣ ਕਹਿ ਸੱਕਦਾ ਹੈ? ਬ੍ਰਹਮਾ ਅਪਨੇ ਕਮੰਡਲ ਵਿਚ ਰੱਖਕੇ ਭੀ ਜਿਸ ਜਲ ਦੀ ਇਕ ਬੂੰਦ ਨਹੀਂ ਪੀ ਸੱਕਿਆ ਸੀ, ਅੱਜ ਇਨ੍ਹਾਂ ਨੇ ਘਰ ਵਿਚ ਬੈਠੇ ਹੋਯਾਂ ਸੁਤੇ ਹੀ ਉਸ ਪਵਿਤ੍ਰ ਜਲ-ਚਰਨੋਦਕ-ਨੂੰ ਪੀ ਲਿਆ ਹੈ! ਭਗਵਾਨ ਭਾਵ ਦੇ ਵੱਸ ਹਨ। ਜਿੱਥੇ ਭਾਵ ਕਮਲ ਖਿੜਦਾ ਹੈ, ਉਥੇ ਹੀ ਓਹ ਮਧੁ-ਲੋਭੀ ਮਧੁਕਰ (ਭੌਰੇ) ਦੀ ਤਰ੍ਹਾਂ ਆ ਬੈਠਦਾ ਹੈ, ਪਰ ਭਾਵ ਤੋਂ ਹੀਨਾ ਪੁਰਖ ਕਿਸੇ ਤਰ੍ਹਾਂ ਭੀ ਉਸ ਨਾਲ ਮੇਲ ਨਹੀਂ ਕਰ ਸਕਦਾ।

ਬ੍ਰਾਹਮਨ ਦੇ ਘਰ ਇਕ ਟੁੱਟੀ ਹੋਈ ਚੌਂਕੀ ਸੀ, ਉਸੇ ਉਤੇ ਬੜੇ ਆਦਰ ਨਾਲ 'ਦਮੋਦਰ-ਕਮਲਾ' ਨੇ ਸਾਧੂ ਨੂੰ ਬੈਠਾਯਾ! ਕੇਲੇ ਦੇ ਪੱਤੇ ਉਤੇ ਭੋਜਨ ਪਰੋਸਿਆ ਗਿਆ। ਬ੍ਰਾਹਮਨੀ ਪਰੋਸਨ ਲੱਗੀ। ਦਮੋਦਰ ਪੱਖੇ ਨਾਲ ਹਵਾ ਕਰਨ ਲੱਗਾ ਅਤੇ ਚੋਜੀ ਭਗਵਾਨ ਵਡੇ ਅਨੰਦ ਨਾਲ ਭੋਜਨ ਛਕਨ ਲੱਗੇ। 'ਸਾਧੂ ਬਹੁਤ ਬੁੱਢਾ ਹੈ, ਬਹੁਤਾ ਨਹੀਂ ਖਾ ਸੱਕੇਗਾ' ਏਹ ਸੋਚਕੇ ਹੀ ਕਮਲਾ ਨੇ ਥੋੜਾ-ਜੇਹਾ ਭੋਜਨ ਪਰੋਸਿਆ ਸੀ, ਪਰ ਸਭਨੂੰ ਹਰ ਲੈਣ ਵਾਲੇ ਹਰਿ ਨੇ ਓਹ ਸਭ ਕੁਝ ਚੱਟ ਕਰ ਲਿਆ ਅਤੇ ਕਿਹਾ– "ਭੋਜਨ ਬਹੁਤ ਸ੍ਵਾਦੀ ਬਣਿਆ ਹੈ, ਕੁਝ ਹੈ, ਤਾਂ ਹੋਰ ਦਿਓ, ਅੱਜ ਭੋਜਨ ਛਕਨ ਨਾਲ ਬਹੁਤ ਤ੍ਰਿਪਤੀ ਹੋ ਰਹੀ ਹੈ"! ਕਮਲਾ ਨੇ ਜੋ ਕੁਝ ਬਚਾ ਰੱਖਿਆ ਸੀ, ਝੱਟ ਹੀ ਲਿਆਕੇ ਉਨ੍ਹਾਂ ਦੀ ਪੱਤਲ ਉਤੇ ਪਰੋਸ ਦਿੱਤਾ। ਅੰਤਰਜਾਮੀ ਜਾਣ ਗਏ, ਕਿ ਇਨ੍ਹਾਂ ਦੇ ਘਰ ਵਿਚ ਖਾਨ ਵਾਸਤੇ ਹੋਰ ਕੁਝ ਭੀ ਨਹੀਂ ਹੈ, ਇਸ ਲਈ ਪੂੰਝ ਪਾਂਝਕੇ ਸਭ ਕੁਝ ਖਾ ਗਏ। ਫਿਰ ਹੱਥ ਮੂੰਹ ਧੋਕੇ ਅਰਾਮ ਨਾਲ ਬੈਠਕੇ ਪਾਨ ਚੱਬਦੇ ਹੋਏ ਸੋਚਨ ਲੱਗੇ–"ਆਹ! ਇਨ੍ਹਾਂ ਦਾ ਜੀਵਨ ਧੰਨ ਹੈ, ਘਰ ਵਿਚ ਕੁਝ ਭੀ ਨਹੀਂ ਹੈ, ਸਾਮਾਨ ਵਿਚ ਇਕ ਪਾਟਾ ਹੋਯਾ ਕਪੜਾ ਅਤੇ ਟੁੱਟੀ ਹੋਈ ਹਾਂਡੀ ਹੈ, ਪਰ ਅਤਿਥੀ ਸੇਵਾ ਵਿਚ ਇਨ੍ਹਾਂ ਦਾ ਅਪੂਰਵ ਪ੍ਰੇਮ ਹੈ। ਮੈਨੂੰ ਸਭ ਕੁਝ ਖੁਆਕੇ, ਆਪ ਦੋਵੇਂ ਭੁੱਖੇ ਰਹਿ ਗਏ ਹਨ, ਚੇਹਰੇ ਉਤੇ ਕਿਤੇ ਜ਼ਰਾ-ਜਿੰਨੀ ਭੀ ਉਦਾਸੀ ਨਹੀਂ ਛਾਈ। ਸਿਰ ਦੇ ਜਿਨ੍ਹਾਂ ਵਾਲਾਂ ਲਈ ਇਸਤ੍ਰੀਆਂ ਪਤਾ ਨਹੀਂ, ਕੀ ਕੀ ਯਤਨ

ਕਰਦੀਆਂ ਹਨ, ਅੱਜ ਅਤਿਥੀ ਸੇਵਾ ਦੇ ਵਾਸਤੇ ਉਨ੍ਹਾਂ ਵਾਲਾਂ ਨੂੰ ਕਤਰਾ-ਉਨ ਵਿਚ ਕਮਲਾ ਦੀ ਜ਼ਰਾ-ਜਿੰਨੀ ਭੀ ਮਮਤਾ ਨਜ਼ਰ ਨਹੀਂ ਆਈ, ਇਨ੍ਹਾਂ ਦੀ ਬਰਾਬਰੀ ਜਗਤ ਵਿਚ ਕਿਸ ਪਾਸੋਂ ਹੋ ਸਕਦੀ ਹੈ?

ਭਾਵ ਦੇ ਭੁੱਖੇ ਭਗਵੰਤ ਨੇ ਇਸ ਤਰ੍ਹਾਂ ਦੀਆਂ ਕਿੰਨੀਆਂ ਹੀ ਸੋਚਾਂ ਕਰਨ ਮਗਰੋਂ ਦਮੋਦਰ ਦਾਸ ਨੂੰ ਅਪਨੇ ਕੋਲ ਸੱਦਕੇ ਕਿਹਾ—"ਭਗਤ! ਤੁਹਾਡੀ ਸੇਵਾ-ਸਤਿਕਾਰ ਨਾਲ ਮੈਨੂੰ ਬੜਾ ਸੰਤੋਖ ਤੇ ਸੁਖ ਮਿਲਿਆ ਹੈ, ਭਾਈ! ਵੇਖਦਾ ਹੈਂ ਨਾਂ, ਹੁਣ ਰਾਤ ਹੋ ਚੱਲੀ ਹੈ, ਮੇਰਾ ਸਰੀਰ ਬ੍ਰਿਧ ਹੈ, ਮਲੂਮ ਹੁੰਦਾ ਹੈ ਅੱਜ ਇਸ ਕੁਵੇਲੇ ਸਮੇ ਵਿਚ ਮੈਂ ਤੁਰ ਨਹੀਂ ਸੱਕਾਂਗਾ। ਰਾਤ ਇਥੇ ਹੀ ਗੁਜ਼ਾਰਕੇ ਸਵੇਰੇ ਜਾਵਾਂਗਾ। ਮੇਰੇ ਭੋਜਨ ਦੇ ਵਾਸਤੇ ਬਹੁਤਾ ਸਾਮਾਨ ਇਕੱਠਾ ਕਰਨ ਦੀ ਲੋੜ ਨਹੀਂ ਹੈ, ਇਕ ਹਾਂਡੀ ਚੌਲਾਂ ਨਾਲ ਹੀ ਗੁਜ਼ਾਰਾ ਹੋ ਜਾਏਗਾ।

ਦਮੋਦਰ ਨੇ 'ਜੋ ਹੁਕਮ' ਕਹਿਕੇ, ਕਮਲਾ ਦੇ ਕੋਲ ਜਾਕੇ ਚਿੰਤਾਤੁਰ ਮਨ ਨਾਲ ਕਿਹਾ—ਸਤੀ! ਅਤਿਥੀ ਵਿਚ ਅੱਜ ਤੁਰਨ ਦੀ ਤਾਕਤ ਨਹੀਂ ਹੈ, ਓਹ ਰਾਤ ਨੂੰ ਇਥੇ ਹੀ ਰਹਿਨਗੇ, ਹੁਣ ਭੋਜਨ ਦੇ ਵਾਸਤੇ ਕੀ ਉਪਾਓ ਕਰਨਾ ਚਾਹੀਦਾ ਹੈ? ਪਤਿਬ੍ਰਤਾ ਬ੍ਰਾਹਮਣੀ ਨੂੰ ਤਾਂ ਉਪਾਓ ਦਾ ਪਤਾ ਹੀ ਸੀ, ਉਸਨੇ ਹਸਦੇ ਹੋਇਆਂ ਕਿਹਾ—'ਇਸ ਗੱਲ ਦੀ ਕੀ ਚਿੰਤਾ ਹੈ? ਮੇਰੇ ਸਿਰ ਦੇ ਬਾਕੀ ਦੇ ਵਾਲਾਂ ਨੂੰ ਕਤਰ ਦਿਓ, ਇਸਦੀ ਰੱਸੀ ਵੱਟ ਲੈਂਦੇ ਹਾਂ, ਓਹ ਬਾਜ਼ਾਰ ਜਾਕੇ ਹੁਣੇ ਵੇਚਕੇ ਭੋਜਨ ਸਮਗ੍ਰੀ ਲੈ ਆਓ, ਏਨਾਂ ਘਬਰਾਉਂਦੇ ਕਿਉਂ ਹੋ? ਕਮਲਾ ਦੀ ਗੱਲ ਸੁਣਕੇ ਦਮੋਦਰ ਦਾ ਹਿਰਦਾ ਭਰ ਆਯਾ। ਉਸਨੇ ਸਿਰ ਦੇ ਸਾਰੇ ਕੇਸ ਕਤਰ ਦਿੱਤੇ। ਦੋਹਾਂ ਉਸੇ ਵੇਲੇ ਉਸਦੀ ਰੱਸੀ ਵੱਟ ਲਈ। ਪਹਿਲੇ ਵਾਂਗੂ ਉਸਨੂੰ ਭੀ ਬਾਜ਼ਾਰ ਵਿਚ ਵੇਚਕੇ ਦਮੋਦਰ ਸੀਧਾ ਲੈ ਆਇਆ। ਬ੍ਰਾਹਮਨੀ ਪ੍ਰਸੰਨ ਮਨ ਨਾਲ ਰਸੋਈ ਬਨਾਉਨ ਲੱਗੀ। ਕਮਲਾ ਨੇ ਆਪਨੇ ਘੋਨ-ਮੋਨ ਸਿਰ ਨੂੰ ਇਕ ਪੁਰਾਨਾ ਜੇਹਾ ਕਪੜਾ ਲਪੇਟਕੇ ਢੱਕ ਲਿਆ! ਸਤਵੰਤੀ ਇਸਤ੍ਰੀ ਦੇ ਇਸ ਅਦਭੁਤ ਤਯਾਗ ਨਾਲ ਅਤਿਥੀ ਸੇਵਾ ਪੂਰੀ ਹੋਈ ਜਾਣਕੇ ਤਾਂ ਦਮੋਦਰ ਨੂੰ ਬੜਾ ਅਨੰਦ ਹੈ, ਪਰ ਜਦ ਬ੍ਰਾਹਮਨੀ ਦੇ ਸਿਰ ਵੱਲ ਨਜ਼ਰ ਜਾਂਦੀ ਹੈ, ਤਦ ਉਸਦੇ ਵਾਸਤੇ ਹੰਝੂਆਂ ਦਾ ਰੋਕਨਾ ਔਖਾ ਹੋ ਜਾਂਦਾ ਹੈ।

ਰਸੋਈ ਬਣ ਗਈ, ਅਤਿਥੀ ਮਹਾਰਾਜ ਛਕਨ ਲਈ ਬੈਠੇ, 'ਬੋੜਾ

ਜਿੰਨਾਂ ਹੋਰ, ਥੋੜਾ ਕ ਹੋਰ' ਕਹਿੰਦਿਆਂ ੨ ਉਨ੍ਹਾਂ ਨੇ ਸਾਰਾ ਸਾਮਾਨ ਫਿਰ ਚੱਟਮ ਕਰ ਦਿੱਤਾ। ਇਕ ਕੀੜੀ ਦੇ ਢਿੱਡ ਭਰਨ ਜਿੰਨਾ ਭੀ ਭੋਜਨ ਬਾਕੀ ਨਾਂ ਬਚਿਆ। ਅਤਿਥੀ ਨੇ ਹੱਥ ਮੂੰਹ ਧੋਤੇ, ਦਮੋਦਰ ਨੇ ਉਨ੍ਹਾਂ ਦੇ ਸੌਣ ਦੇ ਵਾਸਤੇ, ਘਾਸ-ਫੂਸ ਦਾ ਟੁੱਟਾ-ਫੁੱਟਾ ਬਿਸਤਰਾ ਵਿਛਾ ਦਿੱਤਾ, ਸਾਧੂ ਮਹਾਰਾਜ ਉਸੇ ਉਤੇ ਪ੍ਰਸੰਨਤਾ ਨਾਲ ਸੌਂ ਗਏ।

ਜੋ ਪ੍ਰਭੂ ਸ਼ੇਸ਼ਨਾਗ ਦੀ ਸੇਜਾ ਉਤੇ, ਗਰੜ ਦੀ ਪਿੱਠ ਉਤੇ, ਜਾਂ ਭਗਤ ਜਨਾਂ ਦੇ ਹਿਰਦੇ ਸਥਾਨ ਵਿਚ ਨਿਵਾਸ ਕਰਦੇ ਹਨ, ਅੱਜ ਭਗਤ ਦੇ ਪ੍ਰੇਮ ਵੱਸ ਹੋਕੇ ਘਾਸ-ਫੂਸ ਦੇ ਬਿਸਤਰੇ ਉਤੇ ਭੁੰਞੇ ਹੀ ਬਿਰਾਜ ਰਹੇ ਹਨ, ਧੰਨ ਹੈ ਭਗਤ ਦਾ ਪਵਿਤ੍ਰ ਪ੍ਰੇਮ ਅਤੇ ਧੰਨ ਹੈ ਪ੍ਰੇਮ ਦੀ ਪਰਖ ਕਰਨ ਵਾਲਾ ਪ੍ਰਭੂ ਪਰਮਾਤਮ ਦੇਵ!

ਦਮੋਦਰ ਦਾਸ ਸਹਿਜੇ ੨ ਚਰਨ ਘੁੱਟਨ ਲੱਗਾ ਅਤੇ 'ਕਮਲਾ' ਪੱਖਾ ਝੱਲਨ ਲੱਗ ਪਈ, ਤਦ ਭਗਵੰਤ ਉਨ੍ਹਾਂ ਦੇ ਪ੍ਰੇਮਾਸਨ ਉਤੇ ਬੈਕੁੰਠ ਸੁਖ ਨੂੰ ਭੀ ਤੁੱਛ ਸਮਝਕੇ—ਮਾਨੋ ਸੁਖ ਦੀ ਨੀਂਦ ਲੈਣ ਲੱਗੇ।

ਅਤਿਥੀ ਨੂੰ ਸੁੱਤਾ ਵੇਖਕੇ ਕਮਲਾ ਨੇ ਪਤਿ ਨੂੰ ਕਿਹਾ—"ਆਹਾ! ਸਾਧੂ ਮਹਾਰਾਜ ਬਹੁਤ ਹੀ ਬੁੱਢੇ ਹਨ, ਇਸ ਕਮਜ਼ੋਰ ਸਰੀਰ ਨਾਲ ਇਹ ਸਵੇਰੇ ਕਿਸ ਤਰ੍ਹਾਂ ਤੁਰ ਸੱਕਨਗੇ? ਕੱਲ ਸਵੇਰੇ ਤੁਸੀਂ ਭਿਖਸ਼ਾ ਲਈ ਸ਼ਹਿਰ ਵਿਚ ਜਾਓ, ਚੰਗੇ ਭਾਗਾਂ ਨੂੰ ਜੋ ਕੁਝ ਮਿਲ ਜਾਇਗਾ, ਉਸ ਨਾਲ ਇਨ੍ਹਾਂ ਦੀ ਸੇਵਾ ਕੀਤੀ ਜਾਏਗੀ। ਅਸੀਂ ਅੱਜ ਦੀ ਤਰ੍ਹਾਂ ਕੱਲ ਭੀ ਭੁੱਖੇ ਹੀ ਰਹਿ ਜਾਵਾਂਗੇ"। ਕਮਲਾ ਵਰਗਾ ਹੀ ਦਮੋਦਰ ਸੀ, ਉਸਨੇ ਕਿਹਾ—"ਹਾਂ, ਹਾਂ, ਇਸੇ ਤਰ੍ਹਾਂ ਹੀ ਠੀਕ ਹੈ"!

ਜੋ ਜਾਗ੍ਰਤ, ਸੁਪਨ ਅਤੇ ਸਖੋਪਤੀ ਤੋਂ ਅਤੀਤ ਹੈ, ਉਸਦਾ ਸੌਣਾ-ਜਾਗਣਾ ਕੇਹਾ? ਭਗਵਾਨ ਅੱਖਾਂ ਮੀਟੀ ਸਭ ਕੁਝ ਸੁਣ ਰਹੇ ਸਨ, ਦਮੋਦਰ-ਕਮਲਾ ਦੀ ਮਿੱਠੀ ਬੋਲੀ ਅਤੇ ਉਨ੍ਹਾਂ ਦੀ ਅਤਿਥੀ ਵਤਸ਼ਲਤਾ ਵੇਖਕੇ ਪ੍ਰਭੂ-ਸੰਤ ਦੀਆਂ ਅੱਖਾਂ ਡੁਬਡੁਬਾ ਆਈਆਂ। ਆਹਾ! ਅੱਖ ਦੇ ਇਕ ਕੋਨੇ ਵਿਚੋਂ ਕਰੁਣਾ ਦੀ ਧਾਰ ਭੀ ਵੱਗ ਤੁਰੀ! ਹੁਣ ਪ੍ਰਭੂ ਤੋਂ ਰਿਹਾ ਨਹੀਂ ਗਿਆ, ਤੁਰਤ ਹੀ ਮਾਯਾ ਨੀਂਦ ਨਾਲ ਦਮੋਦਰ-ਕਮਲਾਂ ਨੂੰ ਸੁਆ ਦਿੱਤਾ ਅਤੇ ਆਪ ਉੱਠ ਬੈਠੇ। ਵੇਖਿਆ ਪਤਿ-ਪਤਿਨੀ ਦੋਵੇਂ ਚਰਨਾਂ ਵਿਚ ਪਏ ਹੋਏ ਹਨ. ਪ੍ਰਭੂ ਨੇ ਝੱਟ ਹੀ ਪਤਿ-ਬ੍ਰਤਾ ਦੇ ਘੋਨ-ਮੋਨ ਸਿਰ ਉੱਤੇ ਹੱਥ ਰੱਖਿਆ ਅਤੇ

ਹਸਤ ਕਮਲ ਨੂੰ ਰੋਡ-ਮੋਡ ਸਿਰ ਉੱਤੇ ਫੇਰਦੇ ਹੋਇਆਂ ਕਿਹਾ "ਪਤਿਬ੍ਰਤਾ! ਮਾਤਾ! ਆਹ, ਇਸ 'ਮਾਤਾ' ਸ਼ਬਦ ਵਿਚ ਕਿੰਨੀ ਮਿਠਾਸ ਹੈ? ਮਾਤਾ! ਤੇਰਾ ਮੁੰਨਿਆਂ ਹੋਇਆ ਸਿਰ ਘੁੰਘਰਾਲੇ ਤੇ ਲੰਮੇ ਕੂਲੇ ਕੇਸਾਂ ਨਾਲ ਹੁਣੇ ਹੀ ਭਰ ਜਾਵੇ। ਮਾਂ! ਤੇਰਾ ਸਾਰਾ ਸਰੀਰ ਸੋਨੇ ਦੇ ਜੜਾਊ ਗਹਿਣਿਆਂ ਨਾਲ ਸਿੰਗਾਰਿਆ ਜਾਵੇ; ਮਾਤਾ! ਤੇਰੇ ਸਾਰੇ ਅੰਗ ਜੁਆਨੀ ਦੀ ਸੁੰਦਰਤਾ ਸਪੰਨ ਹੋ ਜਾਨ"! ਪ੍ਰਭੂ ਜਿਉਂ ਜਿਉਂ ਕਹਿੰਦੇ ਗਏ, ਤਿਵੇਂ ਤਿਵੇਂ ਉਸੇ ਤਰ੍ਹਾਂ ਦਾ ਹੀ ਹੁੰਦਾ ਗਿਆ। ਫੇਰ ਪ੍ਰਭੂ ਉੱਠ ਖੜੋਤੇ, ਚੌਹਾਂ ਪਾਸਿਆਂ ਵੱਲ ਕਰੁਣਾ ਭਰੀ ਦ੍ਰਿਸ਼ਟੀ ਨਾਲ ਵੇਖਕੇ, ਕਹਿਣ ਲੱਗੇ-"ਕੁਟੀਆ! ਤੂੰ ਅਦਭੁਤ ਰਾਜ ਮਹੱਲ ਬਣ ਜਾਹੁ' ਝੱਟ ਹੀ ਬਣ ਗਈ। ਫੇਰ ਕਿਹਾ-ਗ੍ਰਿਹ ਦ੍ਵਾਰ! ਤੂੰ ਅੰਨ-ਧਨ, ਰਤਨ ਪਦਾਰਥਾਂ ਨਾਲ ਭਰ ਜਾਹੁ! ਓਹੀ ਕੁਝ ਹੋ ਗਿਆ। ਹੁਣ ਪ੍ਰਭੂ-ਸੰਤ ਨੇ ਦੋਹਾਂ ਦੇ ਸਿਰ ਉਤੇ ਹੱਥ ਰੱਖਕੇ ਕਿਹਾ-"ਓ! ਤੁਸੀ ਜਦ ਤਕ ਜੀਓ, ਸੁਖ ਨਾਲ ਜੀਓ, ਸੁੰਦਰ-ਜੋਬਨ ਸਪੰਨ ਸਰੀਰ ਪਾਕੇ ਸੁਖ ਦਾ ਜੀਵਨ ਪੂਰਾ ਕਰੋ, ਜੀਵਨ ਪੂਰਾ ਹੋਨ ਮਗਰੋਂ ਸਿੱਧੇ ਬੈਕੁੰਠ ਵਿਚ ਚਲੇ ਆਓ, ਮੈਂ ਤੁਹਾਡੇ ਜੀਵਨ-ਮਰਣ ਦਾ ਸਾਥੀ ਸਦਾ ਹੀ ਤੁਹਾਡੇ ਨਾਲ ਰਹਾਂਗਾ"!

ਭਗਤ ਨੂੰ ਇਸ ਤਰ੍ਹਾਂ ਦਾ ਦੁਰਲਭ ਅਸ਼ੀਰਵਾਦ ਦੇਕੇ ਭਗਵਾਨ ਅੰਤਰ ਧਯਾਨ ਹੋ ਗਏ। ਸਵੇਰਾ ਹੁੰਦੇ ਹੀ ਬ੍ਰਾਹਮਨੀ ਦੀ ਜਾਗ ਖੁੱਲ੍ਹੀ, ਅੱਖਾਂ ਖੋਲ੍ਹਦਿਆਂ ਹੀ ਹੈਰਾਨੀ ਵਿਚ ਡੁੱਬ ਗਈ, ਸੋਚਨ ਲੱਗੀ- 'ਹੈਂ! ਕੀ ਮੈਂ ਓਹੀ ਹਾਂ? ਮੇਰੀ ਪਾਟੀ-ਪੁਰਾਨੀ ਸਾੜ੍ਹੀ ਕਿਥੇ ਗਈ? ਏਹ ਬਹੁ-ਮੁੱਲੇ ਰੇਸ਼ਮੀ ਕਪੜੇ ਤੇ ਗਹਿਣੇ ਕਿਥੋਂ ਆ ਗਏ? ਓਹ ਸਿਰ ਉੱਤੇ ਹੱਥ ਫੇਰਕੇ ਸੋਚਨ ਲੱਗੀ-'ਹੈਂ! ਮੁੰਨੇ ਹੋਏ ਸਿਰ ਉੱਤੇ ਰਾਤੋ-ਰਾਤ ਏਡੇ ਲੰਮੇ ਕੇਸ ਕਿਸ ਤਰ੍ਹਾਂ ਹੋ ਗਏ? ਹੈਂ! ਮੇਰੇ ਬੁੱਢੇ-ਲਿੱਸੇ-ਦੁਬਲੇ-ਪਤਲੇ ਸਰੀਰ ਵਿਚ ਏਨੀ ਸੁੰਦਰਤਾ ਤੇ ਜਵਾਨੀ ਕਿਥੋਂ ਆ ਗਈ? ਕੀ ਮੈਂ ਸੁਪਨਾ ਤਾਂ ਨਹੀਂ ਵੇਖ ਰਹੀ? ਓਹ ਬੁੱਢਾ ਸਾਧੂ ਕਿਥੇ ਗਿਆ? ਬ੍ਰਾਹਮਨੀ ਘਬਰਾ ਗਈ, ਹੁਣ ਤਾਂ ਉਸਦੀ ਹੈਰਾਨੀ ਦੀ ਕੋਈ ਹੱਦ ਨਹੀਂ, ਨਾਂ ਓਹ ਝੌਂਪੜੀ ਹੈ, ਨਾਂ ਘਾਸ-ਫੂਸ ਦਾ ਵਿਛੌਨਾ ਹੈ, ਨਾਂ ਟੁੱਟੀ ਹੋਈ ਹਾਂਡੀ ਹੈ ਅਤੇ ਨਾਂ ਹੀ ਪਾਟੇ ਪੁਰਾਨੇ ਕਪੜੇ ਹਨ।

ਆਹ! ਏਡਾ ਵੱਡਾ ਮਹੱਲ, ਏਨੇ ਵੱਡੇ ੨ ਕਮਰੇ, ਸਾਰੇ ਹੀ ਅੰਨ-ਧਨ, ਗਹਿਣੇ-ਕਪੜੇ ਅਤੇ ਰਤਨ-ਪਦਾਰਥਾਂ ਨਾਲ ਭਰੇ ਹੋਏ ਹਨ। ਹੈਂ!

ਸ੍ਵਾਮੀ ਜੀ ਦਾ ਭੀ ਰੂਪ ਰੰਗ ਬਦਲ ਗਿਆ ਹੈ, ਏਹ ਕਾਮਦੇਵ ਵਰਗੇ ਸੁੰਦਰ ਸਰੂਪ ਕਿਵੇਂ ਬਣ ਗਏ? ਹੁਣ ਬ੍ਰਾਹਮਨੀ ਪਾਸੋਂ ਸਥਿਰ ਭਾਵ ਨਾਲ ਨਾਂ ਰਿਹਾ ਗਿਆ, ਉਸਨੇ ਪੱਲਾ ਖਿੱਚਕੇ ਪਤੀ ਨੂੰ ਜਗਾਇਆ ਅਤੇ ਉੱਚੀ ਅਵਾਜ਼ ਨਾਲ ਕਹਿਣ ਲੱਗੀ–'ਨਾਥ ! ਵੇਖੋ ਤਾਂ ਸਹੀ, ਕੇਡੀ ਅਚਰਜ ਗੱਲ ਹੈ' ! ਦਮੋਦਰ ਅੱਖਾਂ ਮਲਦਾ ਹੋਯਾ–'ਕੀ ਹੈ, ਕੀ ਹੈ' ? ਕਹਿਕੇ ਉੱਠ ਬੈਠਾ ਅਤੇ ਚੌਂਹੀ ਪਾਸੀਂ ਹੈਰਾਨੀ ਨਾਲ ਤੱਕਨ ਲੱਗਾ। ਸਤੀ ਹੁਣ ਡੇਰੀ ਨਾਂ ਸਹਾਰ ਸੱਕੀ, ਪਤੀ ਦਾ ਹੱਥ ਫੜਕੇ ਬਾਹਰ ਲੈ ਗਈ ਅਤੇ ਕਹਿਣ ਲੱਗੀ–"ਨਾਥ! ਏਹ ਸਭ ਕੁਝ ਮਗਰੋਂ ਵੇਖਣਾ, ਪਹਿਲੋਂ ਜਾਕੇ ਅਤਿਥੀ ਮਹਾਰਾਜ ਨੂੰ ਲੱਭੋ। ਓਹ ਕਿੱਥੇ ਚਲੇ ਗਏ? ਓਹ ਕੋਈ ਸਾਧਾਰਨ ਸਾਧੂ ਨਹੀਂ ਸਨ"! ਦਮੋਦਰ ਨੇ ਵੇਖਿਆ, ਪਹਿਲੇ ਦੀ ਕੋਈ ਚੀਜ਼ ਨਹੀਂ ਰਹੀ, ਸਭ ਕੁਝ ਬਦਲ ਗਿਆ ਹੈ। ਦਮੋਦਰ ਨੇ ਗਦ ਗਦ ਸ੍ਵਰ ਨਾਲ ਕਿਹਾ–'ਪ੍ਰਿਯ! ਠਹਿਰੋ, ਓਹ ਬੁੱਢਾ ਅਤਿਥੀ ਕੋਈ ਮਨੁੱਖ ਸੀ ? ਜਿਸਨੂੰ ਲੱਭਨ ਵਾਸਤੇ ਬਾਹਰ ਜਾਵਾਂ ? ਓਹ ਜਦ ਦਯਾ ਕਰਕੇ ਦਰਸ਼ਨ ਦੇਣਾ ਚਾਹੁੰਦਾ ਹੈ, ਤਾਂ ਅੰਦਰੋਂ ਹੀ ਉਸ ਨਾਲ ਮੇਲ ਹੋ ਜਾਂਦਾ ਹੈ। ਜਦ ਤਕ ਉਸਦੀ ਇੱਛਾ ਨਹੀਂ ਹੁੰਦੀ, ਤਦ ਤਕ ਅੰਦਰ-ਬਾਹਰ ਭਾਵੇਂ ਕਿੰਨਾ ਪਏ ਢੂੰਡੋ, ਉਸਦਾ ਪਤਾ ਹੀ ਨਹੀਂ ਲੱਗਦਾ। ਦੱਸ, ਉਸ ਸਨਾਤਨ ਪਰਮ ਪੁਰਖ ਨੂੰ ਲੱਭਨ ਕਿਥੇ ਜਾਵਾਂ? ਓਹ ਹਨ ਤਾਂ, ਸਾਰੀਆਂ ਜਗ੍ਹਾਂ ਤੇ ਹਨ, ਨਹੀਂ ਤਾਂ, ਕਿਤੇ ਭੀ ਨਹੀਂ ਹਨ। ਦਰਸ਼ਨ ਦੇਣਾ ਚਾਹੁਨ ਤਾਂ ਇਥੋਂ ਹੀ ਦੇ ਸਕਦੇ ਹਨ, ਨਹੀਂ ਤਾਂ ਕਿਤੇ ਨਹੀਂ! ਕੀ ਹੁਣ ਭੀ ਤੂੰ ਉਨ੍ਹਾਂ ਨੂੰ ਨਹੀਂ ਪਛਾਨ ਸੱਕੀ? ਜਿਸਦੇ ਨਾਮ ਨਾਲ ਪਾਣੀ ਪੁਰ ਪੱਥਰ ਤਰ ਗਏ ਸਨ, ਜਿਸਦੇ ਚਰਨਾਂ ਦੀ ਛੋਹ ਨਾਲ ਪੱਥਰ ਦੀ ਅਹਲਯਾ ਸੁੰਦਰ ਮੁਨਿ-ਪਤਨੀ ਬਣ ਗਈ ਸੀ। ਉਸ ਭਗਤ–ਭਾਵਨ ਭਗਵਾਨ ਤੋਂ ਬਿਨਾਂ ਅਜੇਹਾ ਕੰਮ ਕੌਣ ਕਰ ਸਕਦਾ ਹੈ ? ਓਹੀ ਪੁਰਾਨ ਪੁਰਖ ਬੁੱਢੇ ਅਤਿਥੀ ਦੇ ਰੂਪ ਵਿਚ ਤੇਰਾ ਘਰ ਪਵਿਤ੍ਰ ਕਰਨ ਆਯਾ ਸੀ। ਸਤੀ ! ਆਓ, ਅਸੀ ਉਸਦੀ ਸ਼ਰਣ ਪਈਏ, ਮਾਫੀ ਮੰਗੀਏ, ਅਸਾਂ ਤਾਂ ਉਸਨੂੰ ਮਾਮੂਲੀ ਬੰਦਾ ਸਮਝਿਆ ਸੀ, ਪਤਾ ਨਹੀਂ, ਸਾਥੋਂ ਉਸਦੀ ਸੇਵਾ ਵਿਚ ਕਿੰਨੀ ਕੁ ਕਮੀ ਰਹਿ ਗਈ ਹੈ। ਹਾਇ! ਅਸੀ ਹੱਥ ਵਿਚ ਆਏ ਲਾਲ ਨੂੰ ਗੁਆ ਬੈਠੇ ਹਾਂ ! ਦੋਵੇਂ ਬੇਨਤੀ ਕਰਨ ਲੱਗੇ–

"ਹੇ ਪ੍ਰਭੂ ! ਹੇ ਕਰੁਣਾ ਸਿੰਧੂ ! ਸਾਡੇ ਅਪਰਾਧ ਖਿਮਾ ਕਰੋ, ਸਾਥੋਂ ਭੁੱਲ ਹੋ ਗਈ ਹੈ, ਪਰ ਹੇ ਨਾਥ ! ਤੁਸੀਂ ਤਾਂ ਕਰੁਣਾ ਦੇ ਸਾਗਰ ਹੋ, ਹੇਠ !

ਇਸ ਸਾਰੇ ਬ੍ਰਹਮੰਡ ਦੇ ਤੁਸੀਂ ਹੀ ਸ੍ਵਾਮੀ ਹੋ, ਹਰੇਕ ਜੀਵ ਦੇ ਹਿਰਦੇ ਵਿਚ ਸਦਾ ਹੀ ਬਿਹਾਰ ਕਰਦੇ ਹੋ, ਤੁਹਾਡੇ ਪਾਸੋਂ ਕੁਝ ਭੀ ਗੁੱਝਾ ਨਹੀਂ ਹੈ, ਇਸ ਕਰਕੇ ਏਹ ਪ੍ਰਾਰਥਨਾ ਹੈ, ਕਿ ਸਾਡੇ ਅਪਰਾਧ ਮੁਆਫ਼ ਕਰੋ" !

ਦਮੋਦਰ-ਕਮਲ਼ਾ ਦੋਵੇਂ ਹੀ ਪ੍ਰੇਮ ਵਿਚ ਬੇਹਬਲ ਹੋਕੇ, ਕਿੰਨਾਂ ਹੀ ਚਿਰ ਇਸ ਤਰ੍ਹਾਂ ਦੀਆਂ ਬੇਨਤੀਆਂ ਕਰਦੇ ੨ ਅੰਤ ਧਰਤੀ ਉਤੇ ਲੇਟ ਗਏ ਅਤੇ ਬੇਸੁਧ ਹੋ ਗਏ। ਜਦ ਸੁਰਤ ਆਈ ਤਾਂ ਵਡੇ-ਭਾਰੇ-ਉਤਸ਼ਵ ਦੀ ਤਿਆਰੀ ਕਰਨ ਲੱਗੇ। ਉਨ੍ਹਾਂ ਦਾ ਸਾਰਾ ਜੀਵਨ ਭਗਵਤ ਸੇਵਾ ਅਤੇ ਭਗਵਤ ਸੇਵਾ ਦੇ ਭਾਵ ਨਾਲ ਹੀ ਭਗਵਤ ਰੂਪ ਭਗਤਾਂ ਦੀ ਸੇਵਾ, ਗਊ-ਬ੍ਰਾਹਮਨ ਦੀ ਸੇਵਾ ਅਤੇ ਦੀਨਾਂ-ਦੁਖੀਆਂ ਦੀ ਸੇਵਾ ਵਿਚ ਹੀ ਬੀਤਿਆ ਸੀ। ਦੇਹ ਤਿਆਗਨ ਮਗਰੋਂ ਦੋਵੇਂ ਪ੍ਰਭੂ ਦੇ ਚਰਨਾਂ ਵਿਚ ਜਾ ਬਿਰਾਜੇ ਸਨ ॥



॥ ਮੂਲ ਛਪਯ ॥

**ਬੋਹਿਥ ਰਾਮ ਗੁਪਾਲ ਕੁੰਵਰ ਬਰ ਗੋਬਿੰਦ ਮਾਂਡਿਲ ॥**
**ਛੀਤ ਸ੍ਵਾਮਿ ਜਸਵੰਤ ਗਦਾਧਰ ਅਨੰਤਾ ਨੰਦ ਭਲ ॥**
**ਹਰਿਨਾਭ ਮਿਸ੍ਰ ਦੀਨ ਦਾਸ ਬਛਪਾਲ ਕਨ੍ਹਰ ਜਸ ਗਾਯਨ**
**ਗੋਸੂ ਰਾਮਦਾਸ ਨਾਰਦ, ਸਯਾਮ ਪੁਨ ਹਰਿ ਨਾਰਾਯਨ**
**ਕ੍ਰਿਸ਼ਨ ਜੀਵਨ ਭਗਵਾਨ ਜਨ,**
**ਸਯਾਮ ਦਾਸ, ਬਿਹਾਰੀ ਅੰਮ੍ਰਿਤਦਾ ॥**
**ਗੁਨ ਗਨ ਬਿਸਦ ਗੋਪਾਲ ਕੇ**
**ਏਤੇ ਜਨ ਭਏ ਭੂਰਿ ਦਾ ॥ ੧੪੬ ॥ ੭੦੮ ॥**

ਅਰਥ–(੧) ਬੋਹਿਥ ਜੀ, (੨) ਰਾਮ ਗੁਪਾਲ ਜੀ, (੩) ਕੂੰਵਰ ਬਰ ਜੀ, (੪) ਗੋਬਿੰਦ ਜੀ, (੫) ਮਾਂਡਿਲ ਜੀ। (੬) ਛੀਤ ਸ੍ਵਾਮੀ, (੭) ਜਸਵੰਤ, (੮) ਗਦਾਧਰ, (੯) ਅਨੰਤਾਨੰਦ, (੧੦) ਹਰਿ ਨਾਭ ਮਿਸ੍ਰ,

(੧੧) ਦੀਨ ਦਾਸ, ਜਾਂ ਦੀਨ-ਬੰਧੁ ਦਾਸ, (੧੨) ਬਛਪਾਲ, (੧੩) ਕਾਨ੍ਹਰ, (੧੪) ਗੋਸੂ, (੧੫) ਰਾਮਦਾਸ, (੧੬) ਨਾਰਦ, (੧੭) ਸ਼ਜਾਮ, (੧੮) ਹਰਿ ਨਾਰਾਯਨ ਜੀ, (੧੯) ਕ੍ਰਿਸ਼ਨ ਜੀਵਨ ਜੀ, (੨੦) ਭਗਵਾਨ ਜਨ, (੨੧) ਸਜਾਮ ਦਾਸ, (੨੨) ਬਿਹਾਰੀ. ਇਹ ਸਾਰੇ ਹਰਿ ਜਸ ਗਾਵਨ ਵਾਲੇ ਅਤੇ ਨਾਮ ਅੰਮ੍ਰਿਤ ਨੂੰ ਦੇਨ ਵਾਲੇ ਸਨ। ਏਹ ਸਾਰੇ ਭਗਤ ਜਨ ਗੋਪਾਲ-ਪ੍ਰਭੂ ਦੇ ਉੱਜਲ ਗੁਨ ਸਮੂਹ ਨੂੰ ਧਰਤੀ ਉਤੇ ਬਹੁਤ ਸਾਰੇ ਜੀਵਾਂ ਨੂੰ ਦੇਣ ਵਾਲੇ ਹੋਏ ਸਨ ॥ ੧੪੬ ॥ ੭੦੮ ॥

(੧੩੨) ਭਗਤ ਗੋਬਿੰਦ ਦਾਸ ਜੀ ਦੀ ਕਥਾ।

ਭਗਤ ਗੋਬਿੰਦ ਦਾਸ ਜੀ ਦਾ ਜਨਮ ਉੱਤਮ ਬ੍ਰਾਹਮਨ ਕੁਲ ਵਿਚ ਹੋਯਾ ਸੀ। ਉਨ੍ਹਾਂ ਦੇ ਘਰ ਵਿਚ ਪਤਿਬ੍ਰਤਾ ਇਸਤ੍ਰੀ ਸੀ. ਇਕ ਲੜਕੀ ਅਤੇ ਦੋ ਲੜਕੇ ਸਨ। ਗੋਬਿੰਦ ਦਾਸ ਜੀ ਰਾਜੇ ਦੇ ਦੀਵਾਨ ਸਨ, ਮਹੱਲ-ਮਾੜੀਆਂ ਬਾਗ਼-ਬਗ਼ੀਚੇ, ਅੰਨ-ਧਨ ਸੰਪਦਾ ਦਾ ਇਨ੍ਹਾਂ ਨੂੰ ਘਾਟਾ ਨਹੀਂ ਸੀ, ਪਰ ਇਨ੍ਹਾਂ ਭੋਗ ਪਦਾਰਥਾਂ ਵਿਚੋਂ ਇਨ੍ਹਾਂ ਨੂੰ ਸੁਖ ਪ੍ਰਾਪਤ ਨਹੀਂ ਸੀ ਹੋਯਾ। ਏਹ ਅਪਨੇ ਮਨ ਵਿਚ ਕਿਹਾ ਕਰਦੇ ਸਨ—'ਹਾਇ! ਮੇਰੇ ਜੀਵਨ ਨੂੰ ਧਿੱਕਾਰ ਹੈ, ਮੈਂ ਸਤ, ਚਿੱਤ, ਅਨੰਦ ਸਰੂਪ ਪ੍ਰਭੂ ਵਿਚ ਮਨ ਨੂੰ ਨਾਂ ਲਾਕੇ, ਅਪਨੇ ਅਮੋਲਕ ਮਨੁੱਖ ਜੀਵਨ ਨੂੰ ਤੁੱਛ ਵਿਸ਼ਯਾਂ ਦੇ ਸੇਵਨ ਵਿਚ ਬਿਤਾ ਰਿਹਾ ਹਾਂ, ਸੰਸਾਰ ਦੀ ਕੋਈ ਚੀਜ਼ ਨਾਲ ਨਹੀਂ ਜਾਂਦੀ, ਸਭ ਕੁਝ ਇਥੇ ਹੀ ਪਿਆ ਰਹਿ ਜਾਂਦਾ ਹੈ, ਫਿਰ ਇਸ ਪਰਿਵਾਰ ਦੀ ਭੀ ਵਚਿਤ੍ਰ ਗਤੀ ਹੈ, ਜਦ ਤਕ ਪੁਰਖ ਪਾਸ ਧਨ-ਸੰਪਦਾ ਹੈ, ਤਦ ਤਕ ਉਸਦਾ ਆਦਰ ਸਤਕਾਰ ਹੁੰਦਾ ਹੈ, ਘਰ ਵਾਲੇ ਭੀ ਓਨਾਂ ਚਿਰ ਪਿਆਰ ਨਾਲ ਬੋਲਦੇ, ਬੁਲਾਂਦੇ ਹਨ, ਜਦ ਤਕ ਕਮਾ ਕਮਾਕੇ ਦੇਂਦਾ ਹੈ, ਜਦ ਬੁੱਢਾ ਹੋ ਜਾਂਦਾ ਹੈ, ਧਨ ਕਮਾਉਨ ਦੀ ਤਾਕਤ ਨਹੀਂ ਰਹਿੰਦੀ. ਤਾਂ ਓਹ ਸਾਰੇ ਪਰਿਵਾਰ ਦੇ ਵਾਸਤੇ ਭਾਰੂ ਹੋ ਜਾਂਦਾ ਹੈ, ਕੋਈ ਉਸਨੂੰ ਪਾਣੀ ਦੇਨਾ ਭੀ ਨਹੀਂ ਚਾਹੁੰਦਾ। ਇਸ ਤਰ੍ਹਾਂ ਦੀ ਵੀਚਾਰ ਹਰ ਰੋਜ਼ ਕਰਦਿਆਂ ੨ ਇਕ ਦਿਨ ਉਨਾਂ ਨੇ ਨਿਸਚਾ ਕਰ ਲਿਆ ਕਿ ਬੱਸ! ਜੋ ਹੋ ਗਿਆ ਸੋ ਹੋ ਗਿਆ, ਹੁਣ ਜੋ ਕੁਝ ਜੀਵਨ ਦਾ ਸਮਾਂ ਬਚਦਾ ਹੈ, ਓਹ ਸਾਰਾ ਪ੍ਰਭੂ ਦੀ ਸੇਵਾ ਵਿਚ ਲਾਵਾਂਗਾ। ਸੰਸਾਰ ਅਤੇ ਘਰ ਦਾ ਤਿਆਗ ਕਰਕੇ ਕੇਵਲ ਹਰਿ ਸਿਮਰਨ ਭਜਨ ਹੀ ਕਰਾਂਗਾ! ਔਹ ਵੇਖੋ, ਮੇਰੇ ਪ੍ਰਭੂ ਮੈਨੂੰ ਕਿਨੇ ਪਿਆਰ ਨਾਲ ਮੈਨੂੰ ਅਪਨੇ ਵੱਲ ਬੁਲਾ ਰਹੇ ਹਨ! ਹੁਣ ਤਾਂ ਮੈਂ ਉਨ੍ਹਾਂ ਦੀ ਸ਼ਰਣ

ਵਿਚ ਹੀ ਜਾਵਾਂਗਾ, ਉਨ੍ਹਾਂ ਦੀ ਆਗਜ਼ਾ ਦਾ ਹੀ ਪਾਲਨ ਕਰਾਂਗਾ ਅਤੇ ਉਸੇ ਹੀ ਅਨੰਦ ਕੰਦ ਨੰਦ ਨੰਦਨ ਜੀ ਦੀ ਚਰਨ ਧੂੜੀ ਨੂੰ ਲੈਕੇ ਜਨਮ ਸਫਲਾ ਕਰਾਂਗਾ।

ਬੱਸ ! ਵਿਚਾਰ ਹੁੰਦੇ ਹੀ ਭਗਤ ਗੋਬਿੰਦ ਦਾਸ ਜੀ ਪ੍ਰਭੂ ਦੇ ਭਰੋਸੇ ਪੁਰ ਘਰ ਦਾ ਤਿਆਗ ਕਰਕੇ, ਪ੍ਰਭੂ ਦਾ ਭਜਨ-ਸਿਮਰਨ ਕਰਦੇ ਹੋਏ, ਉਨ੍ਹਾਂ ਦੇ ਪਵਿਤ੍ਰ ਸਥਾਨਾਂ-ਧਾਮਾਂ ਅਤੇ ਤੀਰਥਾਂ ਦੀ ਯਾਤ੍ਰਾ ਕਰਨ ਲੱਗ ਪਏ।

ਪ੍ਰੇਮ ਦਾ ਏਹ ਨਿਯਮ ਹੀ ਹੈ, ਕਿ ਜਿਸ ਨਾਲ ਪ੍ਰੇਮ ਹੁੰਦਾ ਹੈ, ਉਸਦੀ ਹਰ ਇਕ ਚੀਜ਼, ਉਸਦੇ ਰਹਿਨ ਦੀ ਜਗ੍ਹਾਂ, ਸੌਣ ਦੀ ਜਗ੍ਹਾਂ, ਖਾਣ ਦੀ ਸਾਮੱਗ੍ਰੀ, ਪਹਿਨਨ ਦੀ ਜੁੱਤੀ-ਕਪੜੇ, ਇਥੋਂ ਤੱਕ ਕਿ ਉਸਦੇ ਨਾਮ ਦੀ ਗੱਲ-ਬਾਤ ਬੜੀ ਪਿਆਰੀ ਤੇ ਬੜੀ ਮਿੱਠੀ ਲੱਗਨ ਲੱਗਦੀ ਹੈ। ਜੋ ਭਗਤ ਭਗਵਾਨ ਨਾਲ ਪ੍ਰੇਮ ਕਰਦਾ ਹੈ, ਉਸਨੂੰ ਉਸਦੇ ਲੀਲ੍ਹਾ ਸਥਾਨ ਬੜੇ ਹੀ ਮਧੁਰ ਤੇ ਪਿਆਰੇ ਮਲੂਮ ਹੁੰਦੇ ਹਨ। ਉਨ੍ਹਾਂ ਸਥਾਨਾਂ ਵਿਚ ਓਹ ਜਾਂਦਾ ਹੈ, ਉਥੋਂ ਦੀ ਧੂੜਿ ਨੂੰ ਚੁੱਕ ੨ ਕੇ ਅੱਖਾਂ, ਮੱਥਾ ਤੇ ਛਾਤੀ ਨਾਲ ਲਾਂਦਾ ਹੈ, ਉਥੋਂ ਦੀ ਹਰ ਇਕ ਚੀਜ਼ ਉਸਨੂੰ ਪਿਆਰ ਸਰੂਪ ਦਿਸੱਦੀ ਹੈ ਅਤੇ ਓਹ ਚੌਹੀਂ ਪਾਸੀਂ ਕੇਵਲ ਅਨੰਦ ਹੀ ਅਨੰਦ ਵੇਖਦਾ ਅਤੇ ਪ੍ਰਾਪਤ ਕਰਦਾ ਹੈ। ਭਗਵਤ ਦੇ ਪ੍ਰੇਮ ਭਿਖਾਰੀ ਭਗਤ ਇਸੇ ਵਾਸਤੇ ਤੀਰਥਾਂ ਵਿਚ ਫਿਰਦੇ ਹਨ ਅਤੇ ਉਥੋਂ ਦੇ ਨਜ਼ਾਰੇ ਵੇਖਕੇ ਅਤੇ ਪਿਆਰੇ ਪ੍ਰਭੂ ਦੇ ਪਿਆਰੇ ਭਗਤਾਂ ਦਾ ਸੰਗ ਕਰਕੇ, ਪਰਮ ਅਨੰਦ ਪ੍ਰਾਪਤ ਕਰਦੇ ਹਨ। ਪਿਆਰ ਦਾ ਪਿਆਰਾ ਮਨੁੱਖ, ਪਿਆਰੇ ਦੀ ਪਿਆਰੀ ਚੀਜ਼, ਪਿਆਰੇ ਦਾ ਪਿਆਰਾ ਸਥਾਨ, ਪਿਆਰੇ ਦੀ ਪਿਆਰੀ ਬੋਲ-ਚਾਲ, ਉਸ ਪਿਆਰੇ ਨਾਲ ਪਿਆਰ ਕਰਨ ਵਾਲੇ ਨੂੰ ਕਿੰਨੀ ਪਿਆਰੀ ਹੁੰਦੀ ਹੈ, ਇਸਦਾ ਨਾਂ ਤਾਂ ਕਥਨ ਹੋ ਸਕਦਾ ਹੈ ਅਤੇ ਨਾਂ ਹੀ ਅਨੁਮਾਨ ! ਫਿਰ ਏਹ ਲਿਖੇ ਕਿਵੇਂ ਜਾ ਸਕਦੇ ਹਨ ? ਇਹ ਇਹ ਇਕ ਅਨੁਭਵ ਦੀ ਚੀਜ਼ ਹੈ, ਜਿਸਨੂੰ ਪਿਆਰ ਵਾਲਾ ਹਿਰਦਾ ਹੀ ਅਨਭਵ ਕਰ ਸਕਦਾ ਹੈ, ਇਸ ਵਾਸਤੇ ਹੀ ਭਗਤ ਗੋਬਿੰਦ ਦਾਸ ਜੀ ਤੀਰਥ ਯਾਤ੍ਰਾ ਕਰ ਰਹੇ ਸਨ ॥

ਗੋਬਿੰਦ ਦਾਸ ਜੀ ਯਾਤ੍ਰਾ ਕਰਦੇ ੨ ਲਛਮਨ ਖੇਤ੍ਰ ਦੀ ਹੱਦ ਦੇ ਕੁਝ ਨੇੜੇ ਆ ਪੁੱਜੇ। ਰਾਹ ਬੜਾ ਮੁਸ਼ਕਲ ਹੈ, ਨਿਰਜਨ, ਹਿੰਸਕ ਜੀਵਾਂ ਨਾਲ ਭਰਿਆ ਹੋਯਾ ਘੋਰ ਜੰਗਲ ਹੀ ਜੰਗਲ ! ਗੋਬਿੰਦ ਦਾਸ ਜੀ ਨੇ

ਅਕੱਲਿਆਂ ਹੀ ਜੰਗਲ ਦਾ ਰਾਹ ਲਿਆ। ਛਮਾ-ਛਮ ਮੀਂਹ ਵੱਸ ਰਿਹਾ ਹੈ, ਸਾਰੇ ਰਾਹ ਵਿਚ ਚਿੱਕੜ ਤੇ ਤਿਲਕਨ ਹੋ ਰਹੀ ਹੈ। ਗੋਬਿੰਦ ਦਾਸ ਜੀ ਦਾ ਸਰੀਰ ਬੁੱਢਾ, ਕਈ ਦਿਨਾਂ ਤੋਂ ਉਨ੍ਹਾਂ ਨੂੰ ਕੁਝ ਖਾਨ ਨੂੰ ਭੀ ਨਹੀਂ ਮਿਲਿਆ, ਫੇਰ ਨਾਲ ਸਾਰਾ ਸਰੀਰ ਪਾਣੀ ਨਾਲ ਤਰੋ-ਤਰ ਹੋ ਗਿਆ ਹੈ, ਸਰਦੀ ਹੱਡ ਭੰਨ ਰਹੀ ਹੈ, ਗੋਬਿੰਦ ਦਾਸ ਜੀ ਕੰਬਨ ਲੱਗ ਪਏ, ਇਨ੍ਹਾਂ ਦਾ ਦੰਦੋੜਿੱਕਾ ਵੱਜਨ ਲੱਗ ਪਿਆ, ਸਰੀਰ ਦੀ ਸੱਤਾ ਜਾਂਦੀ ਰਹੀ, ਤੁਰਦੇ ਤੁਰਦੇ ਹੀ ਅਸ਼ਕਤ ਹੋਕੇ ਇਕ ਦਰਖ਼ਤ ਦੇ ਹੇਠਾਂ ਡਿੱਗ ਪਏ। ਉੱਠਨ ਵਾਸਤੇ ਬਹੁਤ ਵਾਹ ਲਾਈ, ਪਰ ਉੱਠ ਨਾਂ ਸੱਕੇ, ਓਹ ਪਏ ਪਏ ਹੀ ਹਿਰਦੇ ਵਿਚ ਲਛਮਨ ਜੀ ਦਾ ਧਯਾਨ ਕਰਦੇ ਹੋਏ, ਮਨ ਨਾਲ ਪ੍ਰਾਰਥਨਾ ਕਰਨ ਲੱਗੇ। ਹੇ ਪ੍ਰਭੋ! ਆਪ ਕਰੁਣਾਂ ਦੇ ਸਮੁੰਦਰ ਹੋ, ਆਪ ਹੀ ਸਭ ਦੇ ਗੁਰੂ, ਹਿਤਕਾਰੀ ਅਤੇ ਮਾਤਾ-ਪਿਤਾ ਹੋ, ਜੋ ਕੁਝ ਕਰਦੇ ਹੋ, ਮੰਗਲ ਰੂਪ ਕਰਦੇ ਹੋ, ਆਪ ਦੀ ਇੱਛਾ ਪੂਰਨ ਹੈ, ਆਪ ਅਨੰਤ ਹੋ ਅਤੇ ਅਨੰਤ ਕੋਟਿ ਬ੍ਰਹਿਮੰਡ ਦੇ ਆਸਰਾ ਰੂਪ ਨਾਥ ਹੋ, ਆਪ ਸ੍ਰੀ ਰਾਮਚੰਦ੍ਰ ਜੀ ਦੇ ਛੋਟੇ ਭ੍ਰਾਤਾ ਹੋ, ਮੈਂ ਆਪ ਦੀ ਸ਼ਰਨ ਹਾਂ, ਮੇਰੀ ਰਖਯਾ ਕਰੋ, ਮੈਂ ਸੰਸਾਰਕ ਕਾਮਨਾਂ ਲਈ ਜੀਊਨਾ ਨਹੀਂ ਚਾਹੁੰਦਾ, ਕੇਵਲ ਇਕ ਵੇਰੀ ਆਪ ਜੀ ਦੇ ਦਰਸ਼ਨ ਕਰਨ ਵਾਸਤੇ, ਬੱਸ! ਆਪਨੇ ਚੰਦ੍ਰ ਮੁਖੜੇ ਦਾ ਦਰਸ਼ਨ ਕਰਾ ਦਿਓ, ਫੇਰ ਜੋ ਚਾਹੋ ਕਰੋ, ਦਰਸ਼ਨ ਤੋਂ ਬਿਨਾਂ ਪ੍ਰਾਣ ਨਾਂ ਨਿਕਲ ਜਾਣ, ਕੇਵਲ ਏਹੋ ਪ੍ਰਾਰਥਨਾ ਹੈ!

ਭਗਵਾਨ ਦੂਰ ਨਹੀਂ, ਭਗਤ ਦੇ ਹਿਰਦੇ ਵਿਚ ਹੀ ਹੈ, ਉਨ੍ਹਾਂ ਤੋਂ ਹਿਰਦੇ ਦੀ ਗੱਲ ਲੁਕੀ-ਛਿਪੀ ਨਹੀਂ ਹੈ, ਫੇਰ ਭਗਤ ਦੇ ਪ੍ਰੇਮ ਦੀ ਇਕ ਅਲੌਕਿਕ ਖਿੱਚਨ ਸ਼ਕਤੀ ਹੈ, ਜਿਸਦੀ ਖਿੱਚ ਨਾਲ ਭਗਵਾਨ ਨੂੰ ਭਗਤ ਦੇ ਕੋਲ ਆਉਨਾ ਹੀ ਪੈਂਦਾ ਹੈ। ਅੱਜ ਭਗਤ ਗੋਬਿੰਦ ਦਾਸ ਦਾ ਦੁੱਖ ਦੂਰ ਕਰਨ ਵਾਸਤੇ ਭਗਵਾਨ ਲਛਮਨ ਜੀ ਨੇ ਇਕ ਭੀਲ ਦਾ ਰੂਪ ਧਾਰਿਆ, ਹੱਥ ਵਿਚ ਬਲਦੀ ਹੋਈ ਮਿਸਾਲ ਲੈਕੇ ਜੰਗਲ ਵਿਚ ਪ੍ਰਗਟ ਹੋਏ ਅਤੇ ਗੋਬਿੰਦ ਦਾਸ ਦੇ ਕੋਲ ਆਕੇ ਕਹਿਣ ਲੱਗੇ– "ਆਹਾ! ਤੁਹਾਨੂੰ ਤਾਂ ਬਹੁਤ ਠੰਢ ਲੱਗ ਰਹੀ ਹੈ, ਜ਼ਰਾ ਇਸ ਮਸਾਲ ਨੂੰ ਹੀ ਸੇਕ ਕੇ ਗਰਮ ਹੋ ਜਾਓ। ਪ੍ਰੇਮ ਦੇ ਸ਼ਬਦ ਕੰਨ ਪੈਂਦੇ ਹੀ ਗੋਬਿੰਦ ਦਾਸ ਜੀ ਤ੍ਰਬਕ ਪਏ, ਉਨ੍ਹਾਂ ਨੇ ਵੇਖਿਆ, ਇਕ ਪਰਮ ਸੁੰਦਰ ਭੀਲ ਹੱਥ ਵਿਚ ਬਲਦੀ ਹੋਈ ਮਿਸਾਲ ਲੈਕੇ ਕੋਲ ਬੈਠਾ ਹੈ। ਉਨ੍ਹਾਂ ਨੂੰ ਬੜੀ ਖੁਸ਼ੀ ਹੋਈ, ਜਦ ਮਸਾਲ ਦੇ ਸੇਕ ਤੋਂ

ਕੁਝ ਗਰਮੀ ਆਈ ਤਾਂ ਉਨ੍ਹਾਂ ਨੇ ਗਦ-ਗਦ ਕੰਠ ਨਾਲ ਕਿਹਾ–'ਭਾਈ! ਮੇਰੇ ਵਿਚ ਉੱਠਨ ਦੀ ਤਾਕਤ ਨਹੀਂ ਰਹੀ, ਜ਼ਰਾ ਹੱਥ ਫੜਕੇ ਮੈਨੂੰ ਬਿਠਾ ਦੇਹੁ"! ਭੀਲ ਸਰੂਪ ਲਛਮਨ ਜੀ ਨੇ ਹਸਦੇ ੨ ਮਸ਼ਾਲ ਇਕ ਪਾਸੇ ਰੱਖਕੇ, ਗੋਬਿੰਦ ਦਾਸ ਦਾ ਹੱਥ ਫੜਕੇ ਉਠਾ ਬਿਠਾਯਾ। ਭੀਲ ਦਾ ਹੱਥ ਛੋਂਹਦਿਆਂ ਹੀ ਗੋਬਿੰਦ ਦਾਸ ਦੇ ਸਰੀਰ ਵਿਚ ਬਿਜਲੀ ਜੇਹੀ ਦੌੜ ਗਈ, ਸਰੀਰ ਪੁਲਕਿਤ ਹੋ ਗਿਆ, ਸਾਰੀ ਥਕਾਵਟ ਦੂਰ ਹੋ ਗਈ, ਦੁਖ-ਦਰਦ ਸੁਪਨੇ ਵਾਂਗੂ ਉਡੰਤ ਹੋ ਗਿਆ। ਉਸਨੇ ਕਿਹਾ–ਭਾਈ! ਬੁੱਢਾ ਹੋ ਗਿਆ ਹਾਂ, ਮਰਨ ਵਿਚ ਮੈਨੂੰ ਰਤਾ ਭੀ ਦੁੱਖ ਨਹੀਂ ਹੈ, ਪਰ ਮੇਰੇ ਮਨ ਵਿਚ ਇਕ ਬੜੀ ਪ੍ਰਬਲ ਇੱਛਾ ਹੈ, ਮੈਂ ਸ੍ਰੀ ਲਛਮਨ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ, ਇਸੇ ਲਈ ਸਰੀਰ ਨੂੰ ਬਚਾ ਰਿਹਾ ਹਾਂ, ਅੱਜ ਤੂੰ ਮੇਰੇ ਉਤੇ ਬੜਾ ਹੀ ਉਪਕਾਰ ਕੀਤਾ ਹੈ, ਇਸ ਲਈ ਮੈਂ ਤੇਰਾ ਧੰਨਵਾਦ ਕਿਨ੍ਹਾਂ ਲਫ਼ਜ਼ਾਂ ਨਾਲ ਕਰਾਂ? ਬਹੁਤ ਕੀ ਕਹਾਂ, ਅੱਜ ਤੋਂ ਮੈਂ ਤੈਨੂੰ ਧਰਮ ਪਿੱਤਾ ਮੰਨਦਾ ਹਾਂ, ਤੁਸੀਂ ਮੇਰੇ ਧਰਮ ਪਿਤਾ ਹੋਏ। ਫੇਰ ਉਨ੍ਹਾਂ ਨੇ ਹਸਦੇ ਹੋਇਆਂ ਕਿਹਾ–"ਧਰਮ ਪਿਤਾ! ਤੁਹਾਡਾ ਨਾਮ ਕੀ ਹੈ? ਤੁਸੀਂ ਕਿਥੇ ਰਹਿੰਦੇ ਹੋ? ਤੁਹਾਡਾ ਘਰ ਏਥੋਂ ਕਿੰਨੀ ਦੂਰ ਹੈ? ਇਥੇ ਤੁਹਾਨੂੰ ਇਸ ਵੇਲੇ ਕਿਸਨੇ ਭੇਜ ਦਿੱਤਾ? ਇਸ ਘੋਰ ਸੰਕਟ ਵਿਚ, ਮੀਂਹ ਵਸਦੇ ਵਿਚ, ਇਸ ਡਰੌਨੇ ਜੰਗਲ ਵਿਚ ਆਕੇ ਤੁਸਾਂ ਮੈਨੂੰ ਜੀਵਨ-ਦਾਨ ਬਖਸ਼ਿਆ ਹੈ, ਇਸਦਾ ਬਦਲਾ ਮੈਂ ਕਰੋੜਾਂ ਜਨਮਾਂ ਵਿਚ ਭੀ ਨਹੀਂ ਦੇ ਸਕਦਾ। ਮੇਰੇ ਵਾਸਤੇ ਤੁਹਾਨੂੰ ਬੜੀ ਭਾਰੀ ਤਕਲੀਫ਼ ਉਠਾਨੀ ਪਈ ਹੈ"! ਗੋਬਿੰਦ ਦੇ ਇਨ੍ਹਾਂ ਬਚਨਾਂ ਨੂੰ ਸੁਣਕੇ ਭੀਲ ਮੁਸਕ੍ਰਾਯਾ ਅਤੇ ਉਸਦੀ ਕਿਸੇ ਭੀ ਗੱਲ ਦਾ ਉੱਤਰ ਦਿੱਤੇ ਤੋਂ ਬਿਨਾਂ ਹੀ ਕਿਸੇ ਪਾਸੇ ਨੂੰ ਖਿਸਕਦਾ ਹੋਯਾ। ਗੋਬਿੰਦ ਦਾਸ ਜੀ ਪ੍ਰਭੂ ਦੀ ਕਰੁਨਾ ਦਾ ਧਯਾਨ ਕਰਦੇ ੨ ਧਯਾਨ ਮਗਨ ਹੋ ਗਏ। ਧਯਾਨ ਦੀ ਮਸਤੀ ਵਿਚ ਉਨ੍ਹਾਂ ਨੂੰ ਸਰੀਰ ਦੀ ਸੁਧ-ਬੁਧਿ ਹੀ ਭੁੱਲ ਗਈ। ਕੁਝ ਸਮੇਂ ਮਗਰੋਂ ਸੁਰਤਿ ਆਈ ਤਾਂ ਭੁਖ-ਤ੍ਰੇਹ ਦਾ ਪਤਾ ਲੱਗਾ, ਉਸਨੇ ਸੋਚਿਆ, ਇਥੇ ਤਾਂ ਕਿਸੇ ਬੰਦੇ ਦਾ ਪਰਛਾਵਾਂ ਹੀ ਨਹੀਂ ਦਿੱਸਦਾ ਤਾਂ ਖਾਣ-ਪੀਣ ਨੂੰ ਕੁਝ ਕਿਥੋਂ ਮਿਲ ਸੱਕੇਗ? ਪਰ ਝੱਟ ਹੀ ਓਹ ਖਾਣ-ਪੀਣ ਦੀ ਚਿੰਤਾ ਨੂੰ ਛੱਡਕੇ, ਹਰਿ ਕੀਰਤਨ ਕਰਨ ਲੱਗ ਪਿਆ। ਜੋ ਮਾਂ ਦੇ ਗਰਭ ਵਿਚ ਬਾਲਕ ਦੀ ਰੱਖਿਆ ਕਰਦਾ ਹੈ, ਜੋ ਪੱਥਰ ਅੰਦਰ ਕੀੜਾ ਬਣਾਕੇ ਉਸਨੂੰ ਭੀ ਰੋਜ਼ੀ ਪਹੁੰਚਾਉਂਦਾ ਹੈ, ਓਹ

ਵਿਸ੍ਵੰਭਰ ਭਗਵਾਨ ਅਪਨੇ ਭਗਤ ਨੂੰ ਭੁੱਖਾ ਕਿਸਤਰ੍ਹਾਂ ਵੇਖ ਸਕਦਾ ਹੈ? ਇਸ ਵੇਰੀ ਭਗਵਾਨ ਲਛਮਨ ਜੀ ਇਕ ਬ੍ਰਾਹਮਨ ਦਾ ਰੂਪ ਧਾਰਕੇ ਗਰਮਾ ਗਰਮ ਖਿਚੜੀ ਸਾਗ ਤੇ ਦਹੀਂ ਆਦਿਕ ਲੈਕੇ ਪ੍ਰਗਟ ਹੋਏ ਅਤੇ ਗੋਬਿੰਦ ਦਾਸ ਦੇ ਕੋਲ ਆਕੇ ਕਹਿਣ ਲੱਗੇ। ਬ੍ਰਾਹਮਨ ਦੇਵਤਾ! ਮਲੂਮ ਹੁੰਦਾ ਹੈ, ਤੁਹਾਨੂੰ ਬਹੁਤ ਭੁੱਖ ਲੱਗੀ ਹੈ, ਲੌ, ਮੈਂ ਭੋਜਨ ਲੈ ਆਯਾ ਹਾਂ, ਇਸਨੂੰ ਖਾਕੇ ਤ੍ਰਿਪਤ ਹੋਵੋ। ਏਹ ਸੁਣਦਿਆਂ ਹੀ ਗੋਬਿੰਦ ਦਾਸ ਜੀ ਹੈਰਾਨੀ ਦੇ ਸਮੁੰਦਰ ਵਿਚ ਡੁੱਬ ਗਏ, ਅਖਾਂ ਪਰਤਕੇ ਵੇਖਿਆ ਤਾਂ ਉਨ੍ਹਾਂ ਨੂੰ ਇਕ ਪਰਮ ਸੁੰਦਰ ਤੇਜਸ੍ਵੀ ਬ੍ਰਾਹਮਨ ਮੂਰਤਿ ਭੋਜਨ ਦਾ ਥਾਲ ਹੱਥ ਵਿਚ ਫੜੀ ਨਜ਼ਰ ਆਈ। ਬ੍ਰਾਹਮਨ ਦੇ ਹੱਥ ਵਿਚੋਂ ਗੋਬਿੰਦ ਦਾਸ ਨੇ ਥਾਲ ਲੈ ਲਿਆ। ਅੰਨ ਦੀ ਵਾਸ਼ਨਾ ਨਾਲ ਉਸਦਾ ਮਨ ਹਰਾ ਹੋ ਗਿਆ, ਗਰਮਾ ਗਰਮ ਸੁਗੰਧਿਤ ਖਿਚੜੀ ਵੇਖਕੇ ਉਸਨੂੰ ਅਸਚਰਜ ਹੋਯਾ! ਓਹ ਬ੍ਰਾਹਮਨ ਪਾਸੋਂ ਨਾਂਵ ਠਾਂਵ ਪੁੱਛਨਾ ਚਾਹੁੰਦਾ ਸੀ, ਪਰ ਪੁੱਛ ਨਾਂ ਸੱਕਿਆ ਅਤੇ ਹੌਲੀ ਹੌਲੀ ਭੋਜਨ ਛਕਨ ਲੱਗਾ। ਖਿਚੜੀ ਵਿਚ ਅੰਮ੍ਰਿਤ, ਹਿਰਦੇ ਵਿਚ ਅੰਮ੍ਰਿਤ, ਖਿਚੜੀ ਲਿਆਉਨ ਵਾਲੇ ਬ੍ਰਾਹਮਨ ਦੇ ਨੈਨਾਂ ਵਿਚ ਅੰਮ੍ਰਿਤ, ਆਸ ਪਾਸ ਵਿਚ ਵਗ-ਰਹੀ ਪਵਨ ਵਿਚ ਅੰਮ੍ਰਿਤ-ਸਾਰਾ ਬਨ ਅੰਮ੍ਰਿਤ ਰੂਪ ਹੋ ਗਿਆ। ਗੋਬਿੰਦ ਦਾਸ ਜੀ ਪ੍ਰੇਮ ਨਾਲ ਮਸਤ ਹੋਏ ਖਾ ਰਹੇ ਹਨ, ਕੁਝ ਅੰਨ ਮੂੰਹ ਵਿਚ ਜਾਂਦਾ ਹੈ, ਕੁਝ ਧਰਤੀ ਉਤੇ ਡਿੱਗ ਪੈਂਦਾ ਹੈ। ਭੋਜਨ ਸਮਾਪਤ ਹੋਇਆ ਪਰ ਗੋਬਿੰਦ ਦਾਸ ਦੀ ਅਜੇ ਵੀ ਓਹੀ ਹਾਲਤ ਹੈ, ਜ਼ਬਾਨ ਬੰਦ ਹੈ।

ਥੋੜੇ ਦਿਰ ਮਗਰੋਂ ਕੁਝ ਹੋਸ਼ ਆਈ, ਤਾਂ ਗੋਬਿੰਦ ਦਾਸ ਜੀ ਨੇ ਕਿਹਾ—ਆਪ ਕੌਨ ਹੋ? ਏਨਾ ਕਹਿੰਦਿਆਂ ੨ ਉਸਦਾ ਗਲਾ ਰੁਕ ਗਿਆ। ਹੁਣ ਪ੍ਰਭੂ ਕ੍ਰਿਪਾ ਨਾਲ ਉਸਨੂੰ ਸੁਰਤ ਆ ਗਈ। ਉਸਨੇ ਕਿਹਾ—"ਪ੍ਰਭੋ! ਬੱਸ, ਹੁਣ ਮੈਂ ਆਪ ਨੂੰ ਪਛਾਨ ਲਿਆ ਹੈ। ਪ੍ਰਭੋ! ਹੁਣ ਇਸ ਦਾਸ ਨੂੰ ਅਪਨੇ ਅਸਲੀ ਸਰੂਪ ਦੇ ਦਰਸ਼ਨ ਕਰਾ ਦਿਓ, ਤਾਂ ਕਿ ਫੇਰ ਮਰਣ ਵਿਚ ਪਛਤਾਵਾ ਨਾਂ ਰਹੇ"। ਭਗਤ ਦੀ ਸੱਚੀ ਭਾਵਨਾ ਵੇਖਕੇ ਭਗਵਾਨ ਲਛਮਨ ਜੀ ਪਰਮ ਪ੍ਰਸੰਨ ਹੋਏ। ਉਨ੍ਹਾਂ ਨੇ ਉਸਦੀ ਪ੍ਰਸੰਸਾ ਕਰਦਿਆਂ ਹੋਇਆਂ ਆਪਨਾ ਅਸਲੀ ਰੂਪ ਪ੍ਰਗਟ ਕਰ ਦਿੱਤਾ। ਆਹਾ! ਕੈਸਾ ਮਨੋਹਰ ਮਨ ਰੰਜਨ ਸ੍ਵਰੂਪ ਹੈ? ਕੈਸੀ ਸੋਨੇ ਨੂੰ ਮਾਤ ਪਾ ਦੇਣ ਵਾਲੀ ਆਭਾ ਹੈ? ਦਿੱਵਯ

ਗੌਰ ਸੁੰਦਰ ਸਰੀਰ ਦੀ ਕੈਸੀ ਸੋਭਾ ਹੈ ? ਚੌਦਸ ਦੇ ਚੰਦ ਨੂੰ ਭੀ ਸ਼ਰਮਿੰਦਾ ਕਰਨ ਵਾਲਾ ਕੈਸਾ ਹੀ ਚੰਦ੍ਰ ਮੁਖੜਾ ਹੈ ? ਆਹਾ ! ਪ੍ਰਭੂ ਦੀ ਕਮਲ ਵਰ-ਗੀਆਂ ਅੱਖਾਂ, ਕੂਲੇ ੨ ਤੇ ਪਤਲੇ ੨ ਲਾਲ ੨ ਹੋਠ, ਮੰਦ੨ ਹਾਸਯ ਨਾਲ ਸੁੰਦਰ ਤੋਂ ਭੀ ਸੁੰਦਰ ਹੋ ਰਹੇ ਹਨ। ਪ੍ਰਭੂ ਨੂੰ ਸੁੰਦਰ ਬਸੰਤੀ ਬਸਤ੍ਰ ਧਾਰੇ ਹੋਏ ਹਨ, ਛਾਤੀ ਚੌੜੀ ਹੈ, ਭਵਾਂ ਕਮਾਨ ਦੇ ਸਮਾਨ ਤੇ ਮੋਢੇ ਉੱਚੇ ਹਨ, ਗੋਡਿਆਂ ਤੱਕ ਬਾਹਾਂ ਹਨ, ਮੋਢਿਆਂ ਦੇ ਉਤੋਂ ਦੀ ਹੋਕੇ ਕੇਸਰੀ ਦੁਪੱਟਾ ਸੋਭਾ ਪਾ ਰਿਹਾ, ਲੱਕ ਭੱਥਾ ਬੱਧਾ ਹੋਯਾ ਹੈ. ਮੋਢੇ ਉਤੇ ਧਨੁਖ ਹੈ ਅਤੇ ਹੱਥ ਵਿਚ ਤੀਰ ਨੂੰ ਚੁਟਕੀ ਨਾਲ ਭੁਆਉਂਦੇ ਹੋਏ, ਮਨ-ਮੋਹਨੀ ਚਿਤਵਨੀ ਕਰਕੇ ਗੋਬਿੰਦ ਦਾਸ ਜੀ ਵੱਲ ਵਾਤਸ਼ਲ ਦ੍ਰਿਸ਼ਟੀ ਨਾਲ ਤੱਕ ਰਹੇ ਹਨ। ਅਪੂਰਵ ਰੂਪ ਰਾਸਿ ਦੇ ਦਰਸ਼ਨ ਕਰਕੇ ਗੋਬਿੰਦ ਦਾਸ ਜੀ ਮੁਗਧ ਹੋ ਗਏ। ਉਨ੍ਹਾਂ ਦੇ ਦੋਹਾਂ ਨੇਤ੍ਰਾਂ ਵਿਚ ਪ੍ਰੇਮਾਂਸੂ ਭਰ ਗਏ, ਅੰਗ ਅੰਗ ਵਿਚੋਂ ਅਨੰਦ ਉੱਛਲ ਪਿਆ। ਉਸਨੇ ਹਰਖ ਭਰੇ ਹਿਰਦੇ ਨਾਲ ਗਦ-ਗਦ ਹੋਕੇ ਕਿਹਾ—ਹੇ ਪ੍ਰਭੋ ! ਹੇ ਭਗਤ ਵਤਸ਼ਲ ! ਆਪ ਦੇ ਚਰਨ ਕਮਲਾਂ ਵਿਚ ਮੇਰਾ ਮੁੜ ਮੁੜ ਕੇ ਪ੍ਰਨਾਮ ਹੈ, ਮੈਂ ਮਹਾਂ ਮੂਰਖ ਹਾਂ, ਅਗਯਾਨੀ ਹਾਂ, ਇਸੇ ਕਰਕੇ ਆਪ ਦੀ ਭਗਤ ਵਤਸ਼ਲਤਾ ਨੂੰ ਅੱਜ ਤਕ ਨਹੀਂ ਜਾਨ ਸੱਕਿਆ। ਹੇ ਦਯਾ ਰੂਪ! ਅੱਜ ਮੈਂ ਆਪ ਜੀ ਦੀ ਕ੍ਰਿਪਾ ਨਾਲ ਕ੍ਰਿਤਾਰਥ ਹੋ ਗਿਆ। ਏਹ ਕਹਿੰਦੇ ਕਹਿੰਦੇ ਗੋਬਿੰਦ ਦਾਸ ਜੀ ਦੀ ਪ੍ਰੇਮ ਸਮਾਧਿ ਲੱਗ ਗਈ, ਜਿਵੇਂ ਚੰਦ੍ਰਮਣੀ ਚੰਦ੍ਰਮਾਂ ਨੂੰ ਵੇਖਕੇ ਪਿਘਲ ਜਾਂਦੀ ਹੈ, ਇਸੇ ਤਰ੍ਹਾਂ ਪ੍ਰਭੂ ਨੂੰ ਵੇਖਕੇ ਪ੍ਰਭੂ ਭਗਤ ਦਾ ਹਿਰਦਾ ਪਿਘਲ ਗਿਆ ਅਭਿਮਾਨ ਸਦਾ ਦੇ ਲਈ ਜਾਂਦਾ ਰਿਹਾ। ਪ੍ਰੇਮਾਵੇਸ ਵਿਚ ਗੋਬਿੰਦ ਦਾਸ ਸ੍ਰੀ ਲਛਮਨ ਜੀ ਦੇ ਚਰਨਾਂ ਨਾਲ ਲਿਪਟ ਗਿਆ। ਉਸਦਾ ਸਰੀਰ ਪ੍ਰਭੂ ਰੂਪ ਹੋ ਗਿਆ, ਭੇਦ-ਭਾਵ ਮਿਟ ਗਿਆ, ਅੱਜ ਤੋਂ ਨਹੀਂ. ਇਸੇ ਘੜੀ ਤੋਂ ਉਸਦੀ ਜੀਵਨ ਯਾਤ੍ਰਾ ਦਾ ਕਾਂਟਾ ਕਿਸੇ ਹੋਰ ਪਟੜੀ ਵੱਲ ਮੁੜ ਪਿਆ।

ਗੋਬਿੰਦ ਦਾਸ ਨੂੰ ਹੁਣ ਨਾਂ ਕੋਈ ਦਿਵਾਨਾ ਆਖੇ, ਨਾਂ ਦਾਨਾ; ਨਾਂ ਕੋਈ ਵਿਛੜਿਆ ਆਖੇ, ਨਾਂ ਮਿਲਿਆ। ਨਾਂ ਇਸਨੂੰ ਵਿਜੋਗੀ ਆਖੋ। ਨਾ ਸੰਜੋਗੀ। ਏਹ ਹਰਿ ਰੂਪ ਹੈ,

'ਰੰਗ ਹਸਹਿ ਰੰਗ ਰੋਵਹਿ ਚੁਪ ਭੀ ਕਰ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਂਇ ॥

ਬੱਸ ! ਏਹੀ ਉਸਦੀ ਦਸ਼ਾ ਸੀ ਓਹੋ ਜੀ ਦਸ਼ਾ ਦਾ ਵਰਨਣ ਕਰਨ

ਵਾਸਤੇ, ਜਗਤ ਗੁਰੂ ਜੀ ਨੇ ਏਹ ਮਹਾਵਾਕ ਉਚਾਰਿਆ ਹੋਣਾ ਹੈ, ਇਸ ਗੋਬਿੰਦ ਦਾਸ ਜੀ ਨੇ ਬੇਅੰਤ ਸਜਨਾਂ ਨੂੰ ਅਪਨੇ ਰੰਗ ਵਿਚ ਰੰਗ ਦਿੱਤਾ ਸੀ॥



(੧੩੩) ਦੀਨ ਬੰਧੂ ਦਾਸ ਜੀ ਦੀ ਕਥਾ।

ਅਵੰਤਿਕਾ ਪੁਰੀ ਵਿਚ ਭਗਤ ਦੀਨ ਦਾਸ ਜੀ ਰਹਿੰਦੇ ਸਨ, ਭਾਵੇਂ ਇਨ੍ਹਾਂ ਦਾ ਨਾਮ ਦੀਨ ਦਾਸ ਹੋਵੇਗਾ, ਪਰ ਚੂੰਕਿ ਇਹ ਦੀਨ ਪੁਰਸ਼ਾਂ ਦੀ ਬੰਧੂਆਂ ਨਾਲੋਂ ਭੀ ਵਧੀਕ ਸੇਵਾ ਖਾਤਰ ਕੀਤਾ ਕਰਦੇ ਸਨ, ਇਸ ਲਈ ਲੋਕਾਂ ਵਿਚ ਇਨ੍ਹਾਂ ਦਾ ਨਾਮ 'ਦੀਨ ਬੰਧੂ ਦਾਸ' ਪ੍ਰਸਿਧ ਹੋ ਚੁੱਕਾ ਸੀ, ਭਗਤ ਮਾਲ ਦੇ ਕਰਤਾ ਜੀ ਨੇ ਭਾਵੇਂ ਇਨ੍ਹਾਂ ਦਾ ਨਾਮ ਦੀਨ ਦਾਸ ਲਿਖਯਾ ਹੈ, ਪਰ ਅਸੀ ਇਨ੍ਹਾਂ ਦਾ ਜਗਤ ਪ੍ਰਸਿੱਧ ਨਾਮ 'ਦੀਨ ਬੰਧੂ ਦਾਸ' ਲਿਖਦੇ ਹਾਂ।

ਦੀਨ ਬੰਧੂ ਦਾਸ ਜੀ ਦਾ ਜਨਮ ਭੀ ਬ੍ਰਾਹਮਨ ਕੁਲ ਵਿਚ ਹੋਯਾ ਸੀ, ਇਨ੍ਹਾਂ ਦੇ ਪਰਵਾਰ ਵਿਚ ਚਾਰ ਸਰੀਰ ਹੋਰ ਸਨ, ਇਕ ਪਤਿ ਬ੍ਰਤਾ ਇਸਤ੍ਰੀ ਮਾਲਤੀ, ਦੋ ਪੁੱਤ੍ਰ ਅਤੇ ਇਕ ਵਡੇ ਪੁੱਤ੍ਰ ਦੀ ਇਸਤ੍ਰੀ। ਇਹ ਪੰਜੇ ਹੀ ਮਾਨੋ ਪਿਛਲੇ ਜਨਮ ਦੇ ਕੋਈ ਯੋਗ ਭ੍ਰਸ਼ਟ. ਭਗਵਤ ਭਗਤ ਵੈਰਾਗ-ਵਾਨ ਤਪਸ੍ਵੀ ਜੀਵ ਸਨ। ਇਨ੍ਹਾਂ ਵਿਚ ਆਪੋ ਵਿਚ ਦਾ ਬੜਾ ਭਾਰੀ ਪ੍ਰੇਮ ਸੀ। ਇਕ ਦੂਜੇ ਦੀ ਸੇਵਾ ਕਰਨਾ ਅਤੇ ਇਕ ਦੂਜੇ ਨੂੰ ਸੁਖ ਪਹੁੰਚਾਉਨ ਵਾਸਤੇ ਇਕ ਪੰਜੇ ਸਦਾ ਹੀ ਤਿਆਰ ਰਹਿੰਦੇ ਸਨ। ਲੋਕਾਂ ਦੀ ਨਜ਼ਰ ਵਿਚ ਤਾਂ ਇਨ੍ਹਾਂ ਵਿਚ ਇਕ ਦੂਜੇ ਨਾਲ ਬੜਾ ਮੋਹ ਸੀ, ਪਰ ਇਹ ਅਸਲ ਵਿਚ ਵੈਰਾਗ ਦੀ ਮੂਰਤਿ ਸਨ।ਹਰਿ ਪ੍ਰਭੂ ਦੇ ਚਰਨ ਕਮਲਾਂ ਵਿਚ ਸਰਬੰਸ ਸਮਰਪਨ ਕਰਕੇ ਇਕ ਰਸ ਪ੍ਰੇਮ ਨਾਲ ਸਿਮਰਨ ਕਰਨਾ। ਇਨ੍ਹਾਂ ਦੇ ਜੀਵਨ ਦਾ ਮੁਖ ਕਰਤਬ ਸੀ। ਸ੍ਰੀ ਹਰਿ ਕਥਾ , ਹਰਿ ਪਿਆਰਿਆਂ ਦੀ ਸੇਵਾ ਨਾਲ ਇਨ੍ਹਾਂ ਦੀ ਅਟੱਲ ਪ੍ਰੀਤੀ ਸੀ। ਏਹ ਆਪਨਾ ਬਹੁਤਾ ਸਮਾਂ, ਸਤਸੰਗ ਅਤੇ ਸੰਤ-ਸੇਵਾ ਵਿਚ ਹੀ ਬਿਤਾਉਂਦੇ ਸਨ। ਦੂਜੇ ਦਾ ਭਲਾ ਕਰਨਾ, ਹਰੇਕ ਜੀਵ ਨੂੰ ਸੁਖ ਪਹੁੰਚਾਨਾ ਇਨ੍ਹਾਂ ਦਾ ਨਿੱਤ ਦਾ ਕੰਮ ਸੀ। ਇਨ੍ਹਾਂ ਦੇ ਹੱਥ ਸੰਤਾਂ ਦੀ ਚਰਨ ਸੇਵਾ ਅਤੇ ਦੁਖੀ ਦੀਨ ਨਰ ਨਾਰੀਆਂ ਨੂੰ ਅੰਨ ਬਸਤ੍ਰ ਦੇਨ ਵਿਚ ਹੀ ਲੱਗੇ ਰਹਿੰਦੇ ਸਨ। ਅਤਿਥਿ ਸੇਵਾ ਨੂੰ ਤਾਂ ਇਹ ਆਪਨਾ ਸਭ ਤੋਂ ਪਹਿਲਾ ਧਰਮ ਸਮਝਦੇ ਸਨ। ਇਨ੍ਹਾਂ ਦੇ ਘਰ ਤੋਂ ਕਦੇ ਭੀ ਕੋਈ ਅਤਿਥਿ ਨਰਾਸ ਨਹੀਂ ਮੁੜਿਆ ਸੀ।

ਜਦ ਭਗਵਾਨ ਨੂੰ ਇਹ ਪਤਾ ਲੱਗਦਾ ਹੈ, ਕਿ ਫਲਾਣਾ ਭਗਤ ਮੈਨੂੰ ਮਿਲਣਾ ਚਾਹੁੰਦਾ ਅਤੇ ਮਿਲਣ ਦੇ ਵਾਸਤੇ ਵਿਆਕੁਲ ਹੋ ਰਿਹਾ ਹੈ, ਤਾਂ ਭਗਵਾਨ ਉਸ ਭਗਤ ਨੂੰ ਮਿਲਣ ਵਾਸਤੇ ਵਿਆਕੁਲ ਹੋ ਉੱਠਦੇ ਹਨ। ਫਿਰ ਓਹ ਉਸ ਭਗਤ ਨੂੰ ਬਹੁਤ ਛੇਤੀ ਹੀ ਦਰਸ਼ਨ ਦੇਣ ਦੀ ਕਰਦੇ ਹਨ, ਇਸਤੋਂ ਬਿਨਾਂ ਉਨ੍ਹਾਂ ਨੂੰ ਸ਼ਾਂਤਿ ਹੀ ਨਹੀਂ ਪੈਂਦੀ। ਓਹ ਕਿਸੇ ਚੀਜ਼ ਦਾ ਰਾਹ ਨਾਂ ਵੇਖਕੇ, ਝੱਟ ਹੀ ਉਸਨੂੰ ਕ੍ਰਿਤਾਰਥ ਕਰਨ ਦੇ ਵਾਸਤੇ, ਉਥੇ ਜਾ ਪਹੁੰਚਦੇ ਹਨ। ਅੱਜ ਇਸ ਦੀਨ ਬੰਧੂ ਦਾਸ ਉਤੇ ਕ੍ਰਿਪਾ ਕਰਨ ਦੀ ਵਾਰੀ ਆਈ ਹੈ, ਚੋਜੀ ਪ੍ਰਭੂ ਦੇ ਚੋਜ ਭੀ ਅਚਰਜ ਹਨ, ਇਨ੍ਹਾਂ ਚੋਜਾਂ ਨੂੰ ਕਿਵੇਂ ਕੋਈ ਜਾਣ ਸਕਦਾ ਹੈ? ਅੱਜ ਓਹੀ ਅਖਿਲ ਵਿਸ੍ਵ ਦੇ ਸ੍ਵਾਮੀ ਦੀਨ-ਬੰਧੂ ਪ੍ਰਭੂ ਅਪਨੇ ਸੇਵਕ ਦੀਨ-ਬੰਧੂ ਦਾਸ ਨੂੰ ਕ੍ਰਿਤਾਰਥ ਕਰਨ ਦੇ ਵਾਸਤੇ ਅਵੰਤਿਕਾ ਨਗਰੀ ਵਿਚ ਆ ਪੁੱਜੇ ਅਤੇ ਭਗਤ ਦੀ ਮਹਿਮਾ ਵਧਾਉਨ ਦੇ ਵਾਸਤੇ ਉਸਦਾ ਅਤਿਥਿ ਸਤਕਾਰ ਦੀ ਪਰੀਖਯਾ ਦੇ ਬਹਾਨੇ ਉਨ੍ਹਾਂ ਨੇ ਇਕ ਨਵੀਂ ਹੀ ਲੀਲ੍ਹਾ ਖਲੇਰ ਦਿੱਤੀ।

ਭਗਵਾਨ ਦੀ ਪ੍ਰੇਰਣਾ ਨਾਲ ਇਕ ਵੱਡਾ ਜ਼ਹਿਰੀਲਾ ਸੱਪ ਦੀਨਬੰਧੂ ਦਾਸ ਦੇ ਘਰ ਪੁੱਜ ਗਿਆ ਅਤੇ ਸਭਨਾਂ ਦੇ ਵੇਖਦੇ ੨ ਹੀ ਉਸਨੇ ਦੀਨਬੰਧੂ ਦਾਸ ਜੀ ਦੇ ਵੱਡੇ ਪੁਤ੍ਰ ਨੂੰ ਡੰਗ ਮਾਰ ਦਿੱਤਾ, ਇਕ ਛਿਨ ਵਿਚ ਹੀ ਉਸਦੇ ਸਾਰੇ ਸਰੀਰ ਵਿਚ ਜ਼ਹਿਰ ਦਾ ਅਸਰ ਹੋ ਗਿਆ, ਓਹ ਲੜਕਾ ਥੋੜਾ ਚਿਰ ਹੀ ਤੜ-ਫੜਾਹਟ ਕਰਕੇ ਭਗਵਾਨ ਦੇ ਧਾਮ ਵਿਚ ਜਾ ਬਿਰਾਜਿਆ। ਪੁਤ੍ਰ ਦੀ ਅਕਾਲ ਮ੍ਰਿਤੂ ਨਾਲ ਦੀਨਬੰਧੂ ਦਾਸ ਅਤੇ ਉਨ੍ਹਾਂ ਦੀ ਅਰਧੰਗਿਨੀ ਮਾਲਿਤੀ ਨੂੰ ਬੜਾ ਭਾਰੀ ਦੁੱਖ ਹੋਯਾ। ਪਤਿਬ੍ਰਤਾ ਨੂੰਹ ਦੇ ਦੁਖ ਦਾ ਤਾਂ ਕਹਿਣਾ ਹੀ ਕੀ ਸੀ? ਵੱਡੇ ਭਾਈ ਦੀ ਮੌਤ ਨਾਲ ਛੋਟਾ ਭਾਈ ਭੀ ਮਹਾਨ ਦੁਖੀ ਹੋ ਰਿਹਾ ਸੀ, ਪਰ ਇਨ੍ਹਾਂ ਦਾ ਇਹ ਦੁਖ ਅਸਲੀ ਸੀ, ਯਾਂ ਜਗਤ-ਰੂਪ ਥੀਏਟਰ ਦਾ ਇਕ ਪੜਦਾ, ਇਸ ਗੱਲ ਦਾ ਪਤਾ ਅਗਲੀਆਂ ਤੁਕਾਂ ਤੋਂ ਜਾਕੇ ਅਪਨੇ ਆਪ ਹੀ ਪ੍ਰਗਟ ਹੋ ਜਾਏਗਾ।

ਉਸ ਵੇਲੇ ਜਦ ਕਿ ਦੀਨਬੰਧੂ ਦੇ ਘਰ ਅਜੇਹਾ ਸ਼ੋਕ ਸਗਰ ਉਮਡਿਆ ਸੀ, ਠੀਕ ਉਸੇ ਹੀ ਵੇਲੇ ਅਵੰਤਿਕਾ ਨਗਰੀ ਦੀ ਸ਼ਾਹੀ ਸੜਕ ਉਤੇ ਇਕ ਤੇਜ ਪੁੰਜ ਸੰਨਿਆਸੀ ਲੋਕਾਂ ਨੂੰ ਨਜ਼ਰ ਆਯਾ। ਉਨ੍ਹਾਂ ਦੇ ਇਕ

ਰੰਗੇ ਕਪੜੇ ਧਾਰੇ ਹੋਏ ਸਨ, ਚੇਹਰਾ ਵੱਡਾ ਸ਼ਾਂਤਿ, ਗੰਭੀਰ ਅਤੇ ਤੇਜਸ੍ਵੀ ਸੀ। ਵੇਖਨ ਵਾਲੇ ਲੋਕਾਂ ਦਾ ਅਪਨੇ ਆਪ ਹੀ ਸਿਰ ਨਿਉਂ ਜਾਂਦਾ ਸੀ। ਓਹ ਸੰਨਿਆਸੀ ਜੀ ਲੋਕਾਂ ਨੂੰ ਪੁੱਛਦੇ ੨ ਦੀਨਬੰਧੂ ਦਾਸ ਦੇ ਘਰ ਅੱਗੇ ਆਕੇ ਖੜੇ ਹੋ ਰਏ। ਘਰ ਵਿਚ ਉਸ ਵੇਲੇ ਕੁਲਾਹਲ ਮੱਚਿਆ ਹੋਯਾ ਸੀ, ਉਸ ਕੁਲਾਹਲ ਵਿਚ ਹੀ ਸੰਨਿਆਸੀ ਜੀ ਨੇ ਅਵਾਜ਼ ਮਾਰੀ, ਅਵਾਜ਼ ਨੂੰ ਸੁਣਕੇ ਸਾਰੇ ਹੀ ਚੁਪ ਹੋ ਗਏ, ਦੀਨਬੰਧੂ ਦਾਸ ਆਪਨਾ ਮੂੰਹ ਧੋ ਪੂੰਝਕੇ ਬਾਹਰ ਆਯਾ ਅਤੇ ਸੰਨਿਆਸੀ ਜੀ ਦਾ ਤੇਜ ਪੁੰਜ ਚੇਹਰਾ ਵੇਖਕੇ ਅਨੰਦ ਬੇਹਬਲ ਹੋ ਗਿਆ। ਉਸਦੇ ਮਗਰੋਂ ਦੋਵੇਂ ਹੱਥ ਜੋੜਕੇ ਕਹਿਣ ਲੱਗਾ— "ਦੇਵ! ਕਰੀਏ ਕਿਰਪਾ, ਇਸ ਨੀਚ ਦੇ ਲਾਇਕ ਜੋ ਸੇਵਾ ਹੋਵੇ ਨਿਸੰਗ ਹੋਕੇ ਪ੍ਰਗਟ ਕਰੀਏ"!

ਸੰਨਿਆਸੀ ਜੀ ਨੇ ਗੰਭੀਰ ਅਵਾਜ਼ ਨਾਲ ਕਿਹਾ—"ਦੀਨਬੰਧੂ! ਭਾਈ! ਮੈਂ ਸੁਣਿਆ ਹੈ, ਤੂੰ ਅਤਿਥਿ ਜਨਾਂ ਦਾ ਬੜਾ ਆਦਰ-ਸਤਿਕਾਰ ਕਰਦਾ ਹੈਂ ਅਤੇ ਦੀਨ ਹੀਨ ਦੁਖੀ ਨਰ ਨਾਰੀਆਂ ਨੂੰ ਯਥਾ ਯੋਗ ਅੰਨ ਬਸਤਰ ਆਸ਼੍ਰਯ ਅਤੇ ਦਿਲਾਸਾ ਦੇਂਦਾ ਅਤੇ ਸੁਖੀ ਕਰਦਾ ਹੈਂ। ਮੈਂ ਬਹੁਤ ਭੁੱਖਾ ਹਾਂ, ਮੈਨੂੰ ਇਸੇ ਖਿਣ, ਹੁਣੇ ਹੀ ਭਿਖ੍ਯਾ ਦੇਕੇ ਸੁਖੀ ਕਰ!"

ਸੰਨਿਆਸੀ ਦੀ ਗੱਲ ਸੁਣਕੇ ਦੀਨਬੰਧੂ ਦਾਸ ਨੇ ਭਗਤਿ ਭਰੇ ਹਿਰਦੇ ਨਾਲ ਪ੍ਰਨਾਮ ਕਰਕੇ ਕਿਹਾ—ਸ੍ਵਾਮੀ! ਆਪ ਇਸ ਆਸਨ ਪੁਰ ਬਿਰਾਜਮਾਨ ਹੋਵੋ ਮੈਂ ਹੁਣੇ ਆਉਂਦਾ ਹਾਂ!

ਏਨਾਂ ਕਹਿਕੇ ਸੰਨਿਆਸੀ ਨੂੰ ਆਸਨ ਉਤੇ ਬਿਠਾਕੇ ਦੀਨਬੰਧੂ ਘਰ ਦੇ ਅੰਦਰ ਗਿਆ ਅਤੇ ਇਸਤ੍ਰੀ ਪੁਤ੍ਰਾਦਿਕਾਂ ਨੂੰ ਕਹਿਣ ਲੱਗਾ—"ਦੇਖੋ, ਬਾਹਰ ਇਕ ਭੁੱਖੇ ਸੰਨਿਆਸੀ ਜੀ ਖੜੇ ਹਨ ਅਤੇ ਓਹ ਹੁਣੇ ਹੀ ਭਿਖ੍ਯਾ ਚਾਹੁੰਦੇ ਹਨ। ਇਧਰ ਘਰ ਦੇ ਅੰਦਰ ਪੁਤ੍ਰ ਦੀ ਮ੍ਰਿਤਕ ਦੇਹ ਪਈ ਹੈ, ਇਸ ਵੇਲੇ ਕੀ ਕਰਨਾ ਚਾਹੀਦਾ ਹੈ? ਇਸ ਤਰ੍ਹਾਂ ਦੇ ਵਿਕਟ ਸਮੇ ਵਿਚ ਅਸੀ ਕਿਸ ਤਰ੍ਹਾਂ ਨਾਲ ਅਤਿਥਿ ਸੇਵਾ ਕਰ ਸਕਦੇ ਹਾਂ? ਤੁਸਾਂ ਸਾਰਿਆਂ ਦੀ ਕੀ ਰਾਇ ਹੈ?

ਦੀਨਬੰਧੂ ਦਾਸ ਜੀ ਦੀ ਇਸਤ੍ਰੀ-ਮਾਲਤੀ, ਨੂੰਹ ਅਤੇ ਛੋਟੇ ਪੁਤ੍ਰ, ਤਿੰਨਾਂ ਨੇ ਇਕ ਜ਼ਬਾਨ ਹੋਕੇ ਕਿਹਾ—"ਮੋਯਾ ਹੋਯਾ ਪ੍ਰਾਣੀ ਤਾਂ ਮੁੜ ਸਕਦਾ ਹੀ ਨਹੀਂ। ਅਤਿਥਿ ਘਰ ਤੋਂ ਭੁੱਖਾ ਮੁੜ ਜਾਇਗਾ, ਤਾਂ ਮਹਾਂ ਅਧਰਮ

ਹੋ ਜਾਇਗਾ। ਪਤਾ ਨਹੀਂ, ਇਸ ਅਤਿਥਿ ਸਰੂਪ ਵਿਚ ਕੌਨ ਆਯਾ ਹੈ। ਇਸ ਲਈ ਪਹਿਲੋਂ ਜਿਵੇਂ ਭੀ ਹੋ ਸੱਕੇ, ਅਤਿਥਿ ਸਤਕਾਰ ਕਰਨਾ ਚਾਹੀਦਾ ਹੈ, ਇਸਦੇ ਮਗਰੋਂ ਮ੍ਰਿਤਕਦੇਹ ਦਾ ਸੰਸਕਾਰ ਕੀਤਾ ਜਾਇਗਾ" ॥

ਘਰ ਦੇ ਸਾਰਿਆਂ ਜਨਿਆਂ ਦੀ ਸਲਾਹ ਅਪਨੇ ਅਨੁਕੂਲ ਪਾਕੇ ਦੀਨ ਬੰਧੂ ਦਾਸ ਜੀ ਬੜੇ ਪ੍ਰਸੰਨ ਹੋਏ। ਫੇਰ ਸਾਰਿਆਂ ਦੀ ਸਲਾਹ ਨਾਲ ਮ੍ਰਿਤਕ ਦੇਹ ਨੂੰ ਇਕ ਕਪੜੇ ਵਿਚ ਲਪੇਟ ਬੰਨ੍ਹਕੇ ਉਸਨੂੰ ਇਕ ਕੋਠੜੀ ਵਿਚ ਰੱਖ ਦਿੱਤਾ ਅਤੇ ਸਭਨਾਂ ਨੇ ਇਸ਼ਨਾਨ ਕਰਕੇ ਕਪੜੇ ਬਦਲਕੇ, ਅਤਿਥਿ ਸਤਕਾਰ ਦੀ ਤਿਆਰੀ ਕਰ ਲਈ। ਨੂੰਹ ਸੱਸ ਨੇ ਰਲਕੇ ਬੜੇ ਪ੍ਰੇਮ ਨਾਲ ਰਸੋਈ ਬਨਾਈ। ਰਸੋਈ ਤਿਆਰ ਹੋ ਜਾਨ ਪੁਰ ਦੀਨਬੰਧੂ ਦਾਸ ਨੇ ਆਸਨ ਵਿਛਾਕੇ ਸੰਨਿਆਸੀ ਜੀ ਨੂੰ ਅੰਦਰ ਬੁਲਾ ਲਿਆਂਦਾ ਅਤੇ ਹੱਥ ਧੁਆਕੇ, ਭੋਜਨ ਪਰੋਸਕੇ ਥਾਲ ਅੱਗੇ ਰਖ ਦਿੱਤਾ ਅਤੇ ਸੰਨਿਆਸੀ ਮਹਾਰਾਜ ਅੱਗੇ ਹੱਥ ਜੋੜਕੇ ਭੋਜਨ ਛਕਨ ਵਾਸਤੇ ਪ੍ਰਾਰਥਨਾ ਕੀਤੀ। ਉੱਤਰ ਵਿਚ ਸੰਨਿਆਸੀ ਜੀ ਨੇ ਕਿਹਾ–'ਭਾਈ ਦੀਨਬੰਧੂ! ਤੂੰ ਤਾਂ ਸਿਰਫ਼ ਮੇਰੇ ਲਈ ਭੋਜਨ ਪਰੋਸਿਆ ਹੈ। ਮੈਂ ਕਿਸੇ ਭੀ ਗ੍ਰਹਸਥੀ ਦੇ ਘਰ ਵਿਚ ਕਦੇ ਅਕੱਲਾ ਭੋਜਨ ਨਹੀਂ ਛਕਿਆ ਕਰਦਾ। ਘਰ ਦੇ ਜਿੰਨੇ ਭੀ ਪੁਰਖ ਹੁੰਦੇ ਹਨ, ਸਾਰਿਆਂ ਨੂੰ ਨਾਲ ਹੀ ਬਿਠਾਕੇ ਭੋਜਨ ਕੀਤਾ ਕਰਦਾ ਹਾਂ, ਇਸ ਲਈ ਤੁਸੀਂ ਸਾਰੇ ਭੀ ਮੇਰੇ ਨਾਲ ਭੋਜਨ ਕਰੋ, ਜੇਕਰ ਅਜੇਹਾ ਨਹੀਂ ਕਰੋਗੇ ਤਾਂ ਮੈਂ ਭੀ ਭੋਜਨ ਨਹੀਂ ਛਕਾਂਗਾ।

ਸੰਨਿਆਸੀ ਜੀ ਦੀ ਗੱਲ ਸੁਣਕੇ, ਸਾਰੇ ਵਿਚਾਰ ਵਿਚ ਪੈ ਗਏ ਅਤੇ ਇਕ ਦੂਜੇ ਵੱਲ ਤੱਕਨ ਲੱਗੇ। ਸਾਰਿਆਂ ਨੇ ਅਪਨੇ ਅਪਨੇ ਮਨ ਵਿਚ ਵਿਚਾਰ ਕੀਤਾ–'ਜੇਕਰ ਅਸੀਂ ਭੋਜਨ ਨਹੀਂ ਛਕਾਂਗੇ, ਤਾਂ ਸੰਨਿਆਸੀ ਜੀ ਭੀ ਭੁੱਖੇ-ਭਾਣੇ ਉੱਠਕੇ ਤੁਰ ਜਾਣਗੇ, ਫਿਰ ਸਾਡੇ ਵਾਸਤੇ ਬੜੇ ਭਾਰੇ ਅਧਰਮ ਦੀ ਗੱਲ ਹੋ ਜਾਏਗੀ। ਇਸ ਲਈ ਚੁਪ ਚਾਪ ਇਨ੍ਹਾਂ ਦੇ ਨਾਲ ਬੈਠਕੇ ਦੋ ਚਾਰ ਗ੍ਰਾਹੀਆਂ ਖਾ ਲੈਣੀਆਂ ਹੀ ਯੋਗ ਹਨ।

ਸਾਰਿਆਂ ਦੀ ਇਕ ਸਲਾਹ ਜਾਣਕੇ ਚਾਰ ਥਾਲੀਆਂ ਹੋਰ ਪਰੋਸੀਆਂ ਗਈਆਂ ਅਤੇ ਚਾਰੇ ਜਨੇ ਭੋਜਨ ਕਰਨ ਲਈ ਬੈਠ ਗਏ, ਪਰ ਸੰਨਿਆਸੀ ਜੀ ਨੇ ਅਜੇ ਭੀ ਬੁਰਕੀ ਨਹੀਂ ਚੁੱਕੀ। ਕੁਝ ਦੇਰ ਮਗਰੋਂ ਸੰਨਿਆਸੀ ਜੀ ਨੇ ਫੇਰ ਕਿਹਾ–ਭਾਈ ਦੀਨ ਬੰਧੂ! ਮੈਂ ਲੋਕਾਂ ਤੋਂ ਸੁਣਿਆ ਸੀ ਕਿ ਤੁਹਾਡੇ ਘਰ

ਵਿਚ ਤੁਹਾਡੀ ਪਤਨੀ, ਦੋ ਪੁੱਤ੍ਰ ਅਤੇ ਨੂੰਹ ਸਮੇਤ ਤੁਸੀਂ ਪੰਜ ਆਦਮੀ ਹੋ, ਪਰ ਮੇਰੇ ਸਾਹਮਣੇ ਤੁਸੀਂ ਚਾਰ ਹੀ ਬੈਠੇ ਹੋ, ਤੁਹਾਡਾ ਇਕ ਪੁੱਤ੍ਰ ਕਿਥੇ ਗਿਆ ਹੈ ? ਮੈਂ ਆਪਣੇ ਨਿਯਮ ਦੇ ਅਨੁਸਾਰ ਉਸਦੇ ਆਏ ਤੋਂ ਬਿਨਾਂ ਭੋਜਨ ਨਹੀਂ ਖਾ ਸਕਦਾ ।

ਸੰਨਿਆਸੀ ਦੀ ਇਸ ਗੱਲ ਨੂੰ ਸੁਣਕੇ, ਸਭਨਾਂ ਦੇ ਹੋਸ਼ ਗੁੰਮ ਹੋ ਗਏ, ਬੋਲਣ ਦੀ ਤਾਕਤ ਨਾਂ ਰਹੀ । ਜਲ-ਭਰੀਆਂ ਅੱਖਾਂ ਨਾਲ ਸੰਨਿਆਸੀ ਜੀ ਵੱਲ ਵੇਖਣ ਲੱਗ ਪਏ, ਮਾਨੋ ਉਨ੍ਹਾਂ ਨੇ ਸੰਨਿਆਸੀ ਦਾ ਕੋਈ ਭਾਰਾ ਅਪਰਾਧ ਕੀਤਾ ਹੈ ! ਦੀਨ ਬੰਧੂ ਦਾਸ ਦੇ ਸਾਰੇ ਪਰਵਾਰ ਦੀ ਅਜੇਹੀ ਹਾਲਤ ਵੇਖਕੇ ਸੰਨਿਆਸੀ ਜੀ ਨੇ ਗੰਭੀਰ ਸੁਰ ਨਾਲ ਕਿਹਾ—"ਓ ਭਾਈ ! ਏਨਾਂ ਡਰ ਕਿਸ ਗੱਲ ਦਾ ਹੈ ? ਤੁਸੀਂ ਏਨਾਂ ਦੁਖੀ ਕਿਉਂ ਹੋ ਗਏ ਹੋ ? ਹੌਂਸਲਾ ਕਰੋ ਅਤੇ ਜੋ ਗੱਲ ਹੈ, ਸੱਚ ਸੱਚ ਕਹਿ ਦਿਓ। ਦੱਸੋ, ਤੁਹਾਡਾ ਵੱਡਾ ਪੁੱਤ੍ਰ ਕਿਥੇ ਹੈ?

ਸੰਨਿਆਸੀ ਦੀ ਗੱਲ ਸੁਣਕੇ ਸਾਰੇ ਹੀ ਉਨ੍ਹਾਂ ਦੇ ਚਰਨਾਂ ਉਤੇ ਲੇਟ ਪਏ, ਉਸਤੋਂ ਬਾਦ ਦੀਨਬੰਧੂ ਦਾਸ ਨੇ ਸਾਰੀ ਬਾਰਤਾ ਸੁਣਾ ਦਿੱਤੀ। ਉਸ ਸਾਰੀ ਘਟਨਾ ਨੂੰ ਸੁਣਕੇ ਸੰਨਿਆਸੀ ਨੇ ਹੈਰਾਨੀ ਨਾਲ ਚਕ੍ਰਿਤ ਹੋਕੇ ਕਿਹਾ— "ਓ, ਕੀ ਤੂੰ ਸੱਚ ਕਹਿੰਦਾ ਹੈਂ ? ਮੈਨੂੰ ਤਾਂ ਇਸ ਗੱਲ ਉਤੇ ਇਤਬਾਰ ਨਹੀਂ ਆਉਂਦਾ। ਪੁੱਤ੍ਰ ਅਤੇ ਪਤਿ ਦੇ ਮੁਰਦਾ ਸਰੀਰ ਨੂੰ ਛੱਡਕੇ ਕੇਹੜੇ ਮਾਤਾ-ਪਿਤਾ ਅਤੇ ਇਸਤ੍ਰੀ ਅਤਿਥਿ ਸਤਕਾਰ ਦੇ ਵਾਸਤੇ ਤਿਆਰ ਹੋ ਸਕਦੇ ਹਨ? ਮੈਨੂੰ ਵਿਖਾਓ, ਤੁਹਾਡੇ ਮੁਰਦਾ ਪੁੱਤ੍ਰ ਦਾ ਮੁਰਦਾ ਦੇਹ ਕਿਥੇ ਹੈ ?

ਹੁਣ ਦੀਨਬੰਧੂ ਦਾਸ ਕੀ ਕਰਦਾ ! ਪੁੱਤ੍ਰ ਦੀ ਮੁਰਦਾ ਦੇਹ ਦੀ ਪੰਡ ਚੁਕ ਲਿਆਯਾ ਅਤੇ ਚਾਦਰ ਖੋਲ੍ਹਕੇ, ਉਥੇ ਸ਼ੋਕਾਕੁਲ ਹੋਕੇ ਖੜੋਤਾ ਰਹਿ ਗਿਆ । ਸੰਨਿਆਸੀ ਤਾਂ ਲਾਸ਼ ਨੂੰ ਵੇਖਦੇ ਹੀ ਉੱਠਕੇ ਖੜੇ ਹੋ ਗਏ ਅਤੇ ਕ੍ਰੋਧ ਨਾਲ ਭਰਕੇ, ਲਾਲ ਲਾਲ ਅੱਖਾਂ ਕੱਢਕੇ ਕਹਿਣ ਲੱਗੇ - 'ਓਇ ਦੀਨ ਬੰਧੂ ! ਤੂੰ ਕੈਸਾ ਕਠੋਰ ਦਿਲ ਹੈਂ, ਤੈਨੂੰ ਕੌਣ ਗਯਾਨੀ ਕਹਿੰਦਾ ਹੈ ? ਮੈਂ ਤਾਂ ਸਮਝਦਾ ਹਾਂ, ਤੂੰ ਅਤਯੰਤ ਹੀ ਦੁਸ਼੍ਟ ਸੁਭਾਵ ਦਾ ਨਿਰਦਈ ਮਨੁੱਖ ਹੈਂ। ਪੁੱਤ੍ਰ ਦੀ ਲਾਸ਼ ਘਰ ਵਿਚ ਪਈ ਹੋਵੇ ਅਤੇ ਪਿਤਾ ਅਨੰਦ ਦੇ ਨਾਲ ਕਿਸੇ ਨਾਲ ਭੋਜਨ ਕਰਨ ਬੈਠ ਜਾਵੇ ! ਐਸੇ ਨਿਰਦਈ, ਕਠਿਨ ਹਿਰਦਯ ਅਤੇ ਪਾਪੀ ਪਿਤਾ ਨੂੰ ਕੀ ਕਿਹਾ ਜਾਵੇ ?

ਸੰਨਿਆਸੀ ਜੀ ਦੇ ਬਚਨ ਸੁਣਕੇ ਦੀਨਬੰਧੂ ਦਾਸ ਜੀ ਨੇ ਕਿਹਾ—

"ਮਹਾਰਾਜ ! ਆਪ ਜੀ ਦਾ ਕਥਨ ਸਤ੍ਯ ਹੋ ਸਕਦਾ ਹੈ, ਪਰ ਆਪ ਹੀ ਦੱਸੋ, ਸੰਸਾਰ ਵਿਚ ਕੌਨ ਕਿਸ ਦਾ ਪੁੱਤ੍ਰ ਹੈ ? ਕੌਣ ਮਾਂ ਹੈ ? ਅਤੇ ਕੌਣ ਪਿਤਾ ਹੈ ? ਏਹ ਤਾਂ ਰਾਹ ਦੀ ਧਰਮਸਾਲਾ ਹੈ, ਜਗ੍ਹਾਂ ਜਗ੍ਹਾਂ ਦੇ ਮੁਸਾਫ਼ਰ ਆਕੇ ਰਾਤ ਨੂੰ ਠਹਿਰਦੇ ਹਨ ਅਤੇ ਦਿਨ ਹੁੰਦੇ ਹੀ ਉੱਠ ਤੁਰਦੇ ਹਨ, ਕੋਈ ਪਹਿਲੋਂ ਆਉਂਦਾ ਹੈ ਤੇ ਪਿੱਛੋਂ ਜਾਂਦਾ ਹੈ ਅਤੇ ਕੋਈ ਪਿੱਛੋਂ ਆਉਂਦਾ ਹੈ ਅਤੇ ਪਹਿਲੋਂ ਤੁਰਦਾ ਹੁੰਦਾ ਹੈ ! ਰਾਜਾ-ਰੰਕ ਸਾਰੇ ਇਸ ਤਰ੍ਹਾਂ ਕਾਲ ਚਕ੍ਰ ਦੇ ਗੇੜ ਨਾਲ ਔਂਦੇ ਤੇ ਤੁਰੇ ਜਾਂਦੇ ਹਨ, ਜਿਸਦੀ ਔਧਿ ਪੂਰੀ ਹੋ ਗਈ ਹੈ, ਓਹ ਤੁਰ ਗਿਆ ਹੈ, ਜਦ ਸਾਡੀ ਜੀਵਨ ਯਾਤ੍ਰਾ ਖਤਮ ਹੋ ਜਾਏਗੀ, ਅਸੀਂ ਭੀ ਤੁਰਦੇ ਹੋਵਾਂਗੇ। ਵ੍ਯਰਥ ਸ਼ੋਕ ਕਰਨ ਦਾ ਕੀ ਫਲ ? ਏਹ ਸੱਤ ਹੈ, ਸੰਸਾਰਕ ਮਰਯਾਦਾ ਅਨੁਸਾਰ ਅਸਾਂ ਸਾਰਿਆਂ ਦਾ ਆਪ ਦੇ ਨਾਲ ਭੋਜਨ ਕਰਨ ਬੈਠ ਜਾਣਾ ਮੁਨਾਸਬ ਨਹੀਂ ਸੀ, ਪਰ ਆਪ ਦਾ ਭੁੱਖਾ ਮੁੜ ਜਾਣਾ, ਸਾਨੂੰ ਮਨਜ਼ੂਰ ਨਹੀਂ ਸੀ, ਕਿਉਂਕਿ ਆਪਦਾ ਭੁੱਖਾ ਮੁੜ ਜਾਣਾ ਸਾਡੇ ਵਾਸਤੇ ਮਹਾ ਅਧਰਮ ਦਾ ਕਾਰਣ ਸੀ, ਇਸ ਅਧਰਮ ਤੋਂ ਬਚਨ ਵਾਸਤੇ ਹੀ ਅਸਾਂ ਅਜੇਹਾ ਕੀਤਾ ਸੀ। ਇਸ ਲਈ ਮਹਾਰਾਜ ! ਆਪ ਸ਼ਾਂਤਿ ਹੋਵੋ ! ਭਗਵਾਨ ਨੇ ਗੀਤਾ ਵਿਚ ਏਹੋ ਕਿਹਾ ਹੈ, ਕਿ "ਜੋ ਮਰੇ ਹੋਏ ਅਤੇ ਅਵਸ਼੍ਯ ਹੀ ਮਰਨ ਵਾਲੇ ਪ੍ਰਾਣੀਆਂ ਦੇ ਲਈ ਸ਼ੋਕ ਨਹੀਂ ਕਰਦਾ, ਓਹੀ ਪੰਡਿਤ ਹੈ" !

ਦੀਨਬੰਧੂ ਦਾ ਉੱਤਰ ਸੁਣਕੇ ਸੰਨਿਆਸੀ ਜੀ ਮਨ ਵਿਚ ਤਾਂ ਬੜੇ ਪ੍ਰਸੰਨ ਹੋਏ, ਪਰ ਪ੍ਰਗਟ ਵਿਚ ਕੁਝ ਭੀ ਉੱਤਰ ਨਾਂ ਦਿੱਤਾ, ਫਿਰ ਉਸਦੀ ਇਸਤ੍ਰੀ ਮਾਲਤੀ ਨੂੰ ਓਹ ਕਹਿਣ ਲੱਗੇ-"ਹੈਂ ! ਤੇਰਾ ਹਿਰਦਾ ਭੀ ਕੇਡਾ ਕਠੋਰ ਹੈ ? ਤੂੰ ਤਾਂ ਮਾਤਾ ਹੈਂ, ਮਾਤਾ ਦਾ ਤਾਂ ਪੁੱਤ੍ਰ ਉਤੇ ਬੜਾ ਹੀ ਸਨੇਹ ਹੋਇਆ ਕਰਦਾ ਹੈ, ਏਹ ਸ੍ਵਾਭਾਵਿਕ ਨਿਯਮ ਹੈ ! ਏਨੇ ਪਰ ਭੀ ਤੈਨੂੰ ਪੁੱਤ੍ਰ ਦੇ ਮਰਨ ਦਾ ਕੋਈ ਸ਼ੋਕ ਨਹੀਂ ਹੋਯਾ, ਏਹ ਕਿੰਨੀ ਕਠੋਰਤਾ ਹੈ" !

ਮਾਲਤੀ ਨੇ ਸੰਨਿਆਸੀ ਜੀ ਨੂੰ ਪ੍ਰਨਾਮ ਕਰਕੇ ਕਿਹਾ-ਪਿਤਾ ਜੀ ! ਆਪ ਗ੍ਯਾਨੀ ਹੋ, ਮੈਂ ਆਪ ਨੂੰ ਕੀ ਕਹਾਂ ? ਪਰ ਜਦ ਆਪ ਪੁੱਛਦੇ ਹੀ ਹੋ, ਤਾਂ ਮੈਂ ਅਪਨੇ ਮਨ ਦੇ ਭਾਵ ਆਪ ਜੀ ਦੇ ਸਾਹਮਣੇ ਪ੍ਰਗਟ ਕਰਦੀ ਹਾਂ। ਜਦ ਤਕ ਪੁਤ੍ਰ ਜੀਂਵਦਾ ਸੀ, ਤਦ ਤਕ ਇਸ ਸਰੀਰ ਦੇ ਸਬੰਧ ਦੇ ਨੱਤੇ ਨਾਲ, ਮੈਂ ਉਸ ਨਾਲ ਅਤ੍ਯੰਤ ਪ੍ਯਾਰ ਕਰਦੀ ਸੀ। ਓਹ ਮੇਰੇ ਹਿਰਦੇ ਦਾ ਟੁਕੜਾ ਸੀ, ਪਰ ਹੁਣ ਮਰਨ ਪਰ ਉਸ ਨਾਲ ਆਪਸ ਵਿਚ ਮੇਰਾ ਕੋਈ ਸਬੰਧ ਨਹੀਂ ਰਹਿ ਗਿਆ

ਜੰਮਨਾ ਤੇ ਮਰਨਾ ਸਰੀਰ ਦਾ ਧਰਮ ਹੈ, ਜੋ ਜੰਮੇਗਾ ਓਹ ਜ਼ਰੂਰ ਮਰੇਗਾ। ਕੁੰਭਾਰ ਅਪਨੇ ਚੱਕ ਉਤੇ ਮਿੱਟੀ ਦਾ ਲੋਂਧਾ ਰੱਖਕੇ ਭਾਂਤ ਭਾਂਤ ਦੇ ਭਾਂਡੇ ਘੜਦਾ ਹੈ, ਤਰ੍ਹਾਂ ਤਰ੍ਹਾਂ ਦੀਆਂ ਕਿਸਮਾਂ ਬਨਾਉਂਦਾ ਹੈ। ਇਸੇ ਤਰ੍ਹਾਂ ਸੰਸਾਰ ਮਾਯਾ ਦੀ ਖੇਲ ਹੈ। ਮਾਯਾ ਅਨੇਕ ਤਰ੍ਹਾਂ ਦੀ ਰਚਨਾ ਕਰ ਰਹੀ ਹੈ। ਕੁੰਭਾਰ ਦੇ ਚੱਕ ਤੋਂ ਬਰਤਨ ਠੀਕ ਉਤਰਦੇ ਹਨ, ਕੁਝ ਉਸੇ ਵੇਲੇ ਟੁੱਟ ਫੁੱਟਕੇ ਨਸ਼੍ਟ ਹੋ ਜਾਂਦੇ ਹਨ, ਜੋ ਬਚਦੇ ਹਨ, ਉਨ੍ਹਾਂ ਵਿਚੋਂ ਭੀ ਕਈ ਆਵੇ ਵਿਚ ਫੁੱਟ ਜਾਂਦੇ ਹਨ, ਪਰ ਕੁੰਭਾਰ ਉਨ੍ਹਾਂ ਦੇ ਲਈ ਕੋਈ ਸ਼ੋਕ ਨਹੀਂ ਕਰਦਾ; ਫਿਰ ਮੈਨੂੰ ਭੀ ਪੁੱਤ੍ਰ ਦੇ ਵਾਸਤੇ ਸ਼ੋਕ ਕਿਉਂ ਕਰਨਾ ਚਾਹੀਦਾ ਹੈ? ਇਸ ਅਸਾਰ ਸੰਸਾਰ ਵਿਚ ਤਾਂ ਸਭ ਕੁਝ ਸੁਪਨੇ ਵਰਗਾ ਹੈ, ਇਥੇ ਨਿਤ੍ਯ ਸਬੰਧ ਕਿਸਦਾ ਹੈ? ਪੰਛੀਆਂ ਦੇ ਝੁੰਡ ਰਾਤ ਨੂੰ ਦਰਖ਼ਤ ਉਤੇ ਇਕੱਠੇ ਹੋਕੇ ਅਨੇਕ ਤਰ੍ਹਾਂ ਕਲੋਲ ਕਰਦੇ ਅਤੇ ਅਨੇਕਾਂ ਬੋਲੀਆਂ ਬੋਲਦੇ ਹਨ, ਪਰ ਸਵੇਰਾ ਹੁੰਦੇ ਹੀ ਆਪੋ ਆਪਣੇ ਰਾਹ ਉੱਡ ਜਾਂਦੇ ਹਨ, ਇਹੋ ਦਸ਼ਾ ਸੰਸਾਰ ਦੀ ਹੈ! ਏਹ ਜੋ ਇਕ ਦੂਜੇ ਦਾ ਪਰਸਪਰ ਸਬੰਧ ਦਿੱਸਦਾ ਹੈ, ਸਭ ਮਾਯਾ ਦੀ ਲੀਲ੍ਹਾ ਹੈ! ਇਸ ਲਈ ਮੈਨੂੰ ਸ਼ੋਕ ਨਹੀਂ, ਕਿਉਂਕਿ ਸ਼ੋਕ ਪੁਰਖ ਦੇ ਮਨ ਨੂੰ ਹਰਿ ਭਗਤਿ ਤੋਂ ਕੋਹਾਂ ਦੂਰ ਜਾ ਸੁੱਟਦਾ ਹੈ। ਜਿਸ ਦਾ ਮਨ ਭਗਵਾਨ ਵਿਚ ਲੱਗਾ ਹੈ, ਜਿਸਦੇ ਮਨ ਵਿਚ ਅਨੰਦ ਸਰੂਪ ਭਗਵਾਨ ਵੱਸਦੇ ਹਨ, ਉਸਨੂੰ ਸ਼ੋਕ ਕਿਉਂ ਹੋਵੇਗਾ?

ਮਾਲਤੀ ਦੀਆਂ ਗੱਲਾਂ ਸੁਣਕੇ ਸੰਨਿਆਸੀ ਜੀ ਦੇ ਮਨ ਨੂੰ ਬੜਾ ਹੀ ਸੰਤੋਖ ਹੋਯਾ। ਇਸਦੇ ਮਗਰੋਂ ਉਨ੍ਹਾਂ ਨੇ ਦੀਨਬੰਧੂ ਦਾਸ ਦੇ ਛੋਟੇ ਪੁੱਤ੍ਰ ਨੂੰ ਬੁਲਾਕੇ ਉਸਨੂੰ ਕਿਹਾ—"ਹੇ ਭਾਈ! ਮਲੂਮ ਹੁੰਦਾ ਹੈ, ਤੂੰ ਤਾਂ ਕੋਈ ਬੜਾ ਹੀ ਕਠਨ ਦਿਲ ਵਾਲਾ ਹੈਂ! ਯਾ ਤੇਰੇ ਮਨ ਵਿਚ ਬੁਰੀ ਭਾਵਨਾ ਭਰੀ ਹੋਈ ਹੈ, ਵੇਖ! ਤੁਲਸੀ ਦਾਸ ਨੇ ਕਿਹਾ ਹੈ—'ਮਿਲਹਿ ਨਾਂ ਜਗਤ ਸਹੋਦਰ ਭ੍ਰਾਤਾ'! ਤੂੰ ਅੱਜ ਇਸ ਸਹੋਦਰ ਭਰਾ ਦੇ ਮਰਣ ਉਤੇ ਰਤਾ ਭਰ ਭੀ ਸ਼ੋਕ ਨਹੀਂ ਕਰ ਰਿਹਾ। ਸੱਚ ਹੈ, ਇਸ ਕਲਿਜੁਗੀ ਦੁਨੀਆਂ ਵਿਚ ਕੋਈ ਭਾਈ ਦਾ ਭਾਈ ਨਹੀਂ ਹੈ, ਸਭ ਮਤਲਬ ਦੇ ਸੱਕੇ ਹਨ, ਪਰ ਤੂੰ ਭੋਜਨ ਛਕਨ ਵਾਸਤੇ ਬੈਠ ਗਿਆ, ਤੈਨੂੰ ਜ਼ਰਾ ਭੀ ਸ਼ਰਮ ਨਾਂ ਆਈ? ਤੇਰੇ ਵਰਗਾ ਅਗਯਾਨੀ, ਮੂਰਖ, ਨਿਰਦਈ ਅਤੇ ਪਾਪੀ ਜਗਤ ਵਿਚ ਹੋਰ ਕੌਣ ਹੋਵੇਗਾ?

ਬਾਲਕ ਨੇ ਹੱਥ ਜੋੜਕੇ ਕਿਹਾ–ਸ੍ਵਾਮੀ ਜੀ! ਮੈਂ ਛੋਟਾ ਜੇਹਾ ਅਗਜਾਤ ਅਤੇ ਅਬੂਝ ਬੱਚਾ ਆਪ ਨੂੰ ਕੀ ਉੱਤਰ ਦੇਵਾਂ? ਅਸਲ ਵਿਚ ਜਗਤ ਦੀ ਨਿਗਾਹ ਨਾਲ ਆਪ ਮੇਰੇ ਉਤੇ ਜੇ ਚਾਹੋ ਦੋਸ਼ ਥੱਪ ਸਕਦੇ ਹੋ, ਅਤੇ ਸ਼ੱਕ ਦਾ ਸਥਾਨ ਮੈਨੂੰ ਬਣਾ ਸਕਦੇ ਹੋ। ਪਰ ਆਪ ਤਾਂ ਗਜਾਨੀ ਹੋ, ਕੀ ਆਪ ਕਹਿ ਸਕਦੇ ਹੋ ਕਿ ਜਗਤ ਦਾ ਏਹ ਸਬੰਧ ਸੱਚਾ ਹੈ? ਅੱਜ ਜੋ ਵੱਡਾ ਭਾਈ ਹੈ, ਪਤਾ ਨਹੀਂ ਓਹ ਕਿੰਨੀ ਵੇਰੀ ਛੋਟਾ ਭਰਾ ਬਣਿਆ ਹੋਵੇਗਾ। ਫਿਰ ਏਹ ਤਾਂ ਇੱਸੇ ਜਨਮ ਦਾ ਨੱਤਾ ਹੈ ਨਾਂ? ਜਨਮ ਤੋਂ ਪਹਿਲੇ ਭੀ ਕੋਈ ਨੱਤਾ ਨਹੀਂ ਸੀ ਅਤੇ ਉਸਦੇ ਮਗਰੋਂ ਭੀ ਕੋਈ ਨੱਤਾ ਨਹੀਂ ਰਹਿੰਦਾ। ਵਿੱਚ ਦਾ ਨੱਤਾ ਹੁੰਦਾ ਹੈ ਅਤੇ ਓਹ ਮੌਤ ਦੇ ਨਾਲ ਹੀ ਸਮਾਪਤ ਹੋ ਜਾਂਦਾ ਹੈ। ਇਸ ਮਾਯਾ ਦੇ ਸੰਸਾਰ ਵਿਚ ਇਕ ਪਰਮਾਤਮਾ ਤੋਂ ਸਿਵਾ, ਹੋਰ ਸੱਤ ਵਸਤੂ ਹੀ ਕੀ ਹੈ? ਇਹ ਜਗਤ ਤਾਂ ਮਾਨੋ ਇਕ ਆੜ੍ਹਤੀ ਦੀ ਹੱਟੀ ਹੈ। ਇਸ ਆੜ੍ਹਤ ਦੀ ਦੁਕਾਨ ਉਤੇ ਅਨੇਕ ਜਗ੍ਹਾਂ ਦੇ ਵਾਪਾਰੀ ਲੋਗ ਮਾਲ ਵੇਚਨ ਦੇ ਵਾਸਤੇ ਆਉਂਦੇ ਹਨ ਅਤੇ ਕਿਸੇ ਦੇ ਨਾਲ ਅਸਲ ਵਿਚ ਕੁਝ ਭੀ ਸਬੰਧ ਨਾ ਹੋਣ ਪੁਰ ਭੀ ਸੱਕੇ ਭਰਾਵਾਂ ਦੇ ਸਮਾਨ ਸਬੰਧ ਕਾਇਮ ਕਰਕੇ ਆਪੋ ਵਿਚ ਮਿਲ ਜੁਲਕੇ ਰਹਿੰਦੇ ਹਨ ਅਤੇ ਹੱਸ ਖੇਡਕੇ ਆਪਣਾ ਵਜਾਪਾਰ ਕਰਦੇ ਹਨ। ਪਰ ਜਦ ਅਪਨਾ ਮਾਲ ਵਿਕ ਜਾਂਦਾ ਹੈ, ਜਾਂ ਦੁਕਾਨ ਬੰਦ ਹੋ ਜਾਂਦੀ ਹੈ, ਤਦ ਕੋਈ ਭੀ ਕਿਸੇ ਦੀ ਪਰਵਾਹ ਨਾਂ ਕਰਕੇ ਅਪਨੇ ਅਪਨੇ ਰਾਹ ਚਲੇ ਜਾਂਦੇ ਹਨ। ਏਹੋ ਦਸ਼ਾ ਇਸ ਸੰਸਾਰ ਰੂਪ ਆੜ੍ਹਤ ਦੀ ਹੱਟੀ ਦੀ ਹੈ। ਅਪਨਾ ਅਪਨਾ ਕਰਮ ਭੋਗਨ ਦੇ ਵਾਸਤੇ ਜੀਵ ਆਉਂਦੇ ਹਨ, ਇਥੇ ਆਕੇ ਤਰ੍ਹਾਂ ਤਰ੍ਹਾਂ ਦੇ ਸਬੰਧ ਬਣਾ ਲੈਂਦੇ ਹਨ ਅਤੇ ਕਰਮ ਭੋਗ ਪੂਰੇ ਹੁੰਦੇ ਹੀ ਤੁਰ ਜਾਂਦੇ ਹਨ। ਮੇਰੇ ਭਾਈ ਦੇ ਕਰਮ ਭੋਗ ਪੂਰੇ ਹੋ ਗਏ ਸਨ, ਇਸ ਕਰਕੇ ਓਹ ਚਲਾ ਗਿਆ ਹੈ, ਮੇਰੇ ਕਰਮ ਭੋਗ ਪੂਰੇ ਹੁੰਦੇ ਹੀ ਮੈਂ ਭੀ ਚਲਾ ਜਾਵਾਂਗਾ। ਜਿਸ ਵਜਾਪਾਰੀ ਦਾ ਮਾਲ ਨਹੀਂ ਵਿਕਦਾ, ਭਲਾ ਓਹ ਅਪਨੇ ਤੋਂ ਪਹਿਲੇ ਮਾਲ ਵੇਚਕੇ ਜਾਣ ਵਾਲੇ ਵਪਾਰੀ ਦੇ ਨਾਲ ਦੁਕਾਨ ਤੋਂ ਕਿਸ ਤਰ੍ਹਾਂ ਚਲਾ ਜਾਏਗਾ? ਇਸ ਤਰ੍ਹਾਂ ਜਿਸਦਾ ਕਰਮ ਭੋਗ ਪੂਰਾ ਨਹੀਂ ਹੋ ਗਿਆ, ਓਹ ਮਰਨ ਵਾਲੇ ਦੇ ਨਾਲ ਕਿਵੇਂ ਮਰ ਜਾਏਗਾ? ਜੇਕਰ ਮੈਂ ਕੁਝ ਅਨੁਚਿਤ ਕਿਹਾ ਹੋਵੇ ਤਾਂ ਆਪ ਮੈਨੂੰ ਖਿਮਾ-ਕਰਨਾ ਅਤੇ ਉਚਿਤ ਬੋਧ ਦੇਕੇ ਕ੍ਰਿਤਾਰਥ ਕਰਨਾ!

ਬ੍ਰਾਹਮਨ-ਕੁਮਾਰ ਦੇ ਬਚਨ ਸੁਣਕੇ ਸੰਨਿਆਸੀ ਜੀ ਨੂੰ ਬੜਾ ਅਨੰਦ ਪ੍ਰਾਪਤ ਹੋਯਾ ਅਤੇ ਓਹ ਮਨ ਹੀ ਮਨ ਉਸਦੀ ਬੁਧਿ ਅਤੇ ਵਿਵੇ-ਕਤਾ ਦੀ ਪ੍ਰਸੰਸਾ ਕਰਨ ਲੱਗੇ। ਵਿਵੇਕਵਾਨ ਪੁਰਖ ਕਿਸ ਤਰ੍ਹਾਂ ਨਾਲ ਸੰਸਾਰਿਕ ਦੁੱਖਾਂ ਨਾਲ ਦੁੱਖ ਨੂੰ ਪ੍ਰਾਪਤ ਨਹੀਂ ਹੁੰਦਾ, ਇਸ ਗੱਲ ਦਾ ਇਕ ਪ੍ਰਤੱਖ ਉਦਾਹਰਣ ਪਾਕੇ ਓਹ ਪ੍ਰਸੰਨ ਹੋ ਗਏ। ਹੁਣ ਕੇਵਲ ਦੀਨਬੰਧੂ ਦਾਸ ਦੀ ਨੂੰਹ-ਮੋਏ ਪੁਰਖ ਦੀ ਇਸਤ੍ਰੀ ਦੀ ਪ੍ਰੀਖਯਾ ਬਾਕੀ ਰਹਿ ਗਈ। ਉਸਨੂੰ ਕੋਲ ਬੁਲਾਕੇ ਸੰਨਿਆਸੀ ਜੀ ਮਹਾਰਾਜ ਕਹਿਣ ਲੱਗੇ–ਪੁੱਤ੍ਰੀ! ਤੇਰਾ ਵਰਤਾਵ ਤਾਂ ਬੜਾ ਹੀ ਦੁਖਦਾਈ ਨਜ਼ਰ ਆਯਾ ਹੈ! ਸੰਸਾਰ ਦੇ ਵਿਚ ਇਸਤ੍ਰੀ ਦੇ ਵਾਸਤੇ ਪਤਿ ਹੀ ਸਭ ਕੁਝ ਹੈ! ਪਤਿ ਬਿਨਾ ਇਸਤ੍ਰੀ ਦਾ ਜੀਵਨ ਹੀ ਬਿਅਰਥ ਹੈ! ਪਤਿ ਹੀਨ ਨਾਰੀ ਦੇ ਸਮਾਨ, ਸੰਸਾਰ ਭਰ ਵਿਚ ਕੋਈ ਭੀ ਦੁਖੀ ਨਹੀਂ ਹੈ। ਪਰ ਹੱਛੇ ਕੁਲ ਦੀ ਲੜਕੀ ਹੋਣ ਪੁਰ ਭੀ ਤੇਰਾ ਆਚਰਣ ਅਜੇਹਾ ਨਿੰਦ ਨੀਯ ਕਿਉਂ ਹੋ ਗਿਯਾ? ਅੱਜ ਤੇਰੀਆਂ ਅੱਖਾਂ ਵਿਚ ਇਕ ਭੀ ਅੱਥਰੂ ਨਾਂ ਵੇਖਕੇ ਮੈਨੂੰ ਬੜੀ ਹੈਰਾਨੀ ਹੋ ਰਹੀ ਹੈ। ਕੀ ਤੈਨੂੰ ਪਤਿ ਦੀ ਮੌਤ ਦਾ ਰਤਾ ਭਰ ਵੀ ਸ਼ੋਕ ਨਹੀਂ ਹੈ? ਕੇਡਾ ਹਨੇਰ ਹੈ! ਹੋਰ ਤਾਂ ਹੋਯਾ ਸੋ ਹੋਯਾ! ਪਤਿ ਦਾ ਮੁਰਦਾ ਘਰ ਵਿਚ ਪਿਆ ਹੋਯਾ ਜਾਣਕੇ ਭੀ, ਖਾਣ ਦੇ ਵਾਸਤੇ ਪੱਤਲ ਉਤੇ ਭੋਜਨ ਪੁਆਦਿਆਂ ਭੀ ਲੱਜਾ ਨਹੀਂ ਆਈ? ਤੈਨੂੰ ਧਿੱਕਾਰ ਹੈ!

ਸੰਨਿਆਸੀ ਦੀ ਬਾਤ ਸੁਣਕੇ ਧਰਮ ਪਰਾਯਣ ਵਿਧਵਾ ਨੇ ਕਿਹ– 'ਪਿਤਾ ਜੀ ਆਪ ਦਾ ਕਹਿਣਾ ਬਿਲਕੁਲ ਸੱਤ੍ਯ ਹੈ, ਇਸਤ੍ਰੀ ਦੇ ਵਾਸਤੇ ਪਤਿ ਹੀ ਸਭ ਕੁਝ ਹੈ, ਪਰ ਏਹ ਤਾਂ ਦੱਸਣ ਦੀ ਕ੍ਰਿਪਾ ਕਰੋ, ਸੰਸਾਰ ਵਿਚ ਮਾਯਾ ਵਿਚ ਫਸੇ ਹੋਏ ਜੀਵ ਦਾ ਸੱਚਾ ਪਤਿ ਕੌਨ ਹੈ? ਕੀ ਇਕ ਪਰਮਾਤਮਾਂ ਤੋਂ ਬਿਨਾਂ ਅਸਾਂ ਸਭਨਾਂ ਦਾ ਕੋਈ ਹੋਰ ਭੀ ਸ੍ਵਾਮੀ ਹੈ? ਉਸੇ ਸੱਚੇ ਸ੍ਵਾਮੀ ਦੀ ਪ੍ਰਾਪਤਿ ਦੇ ਵਾਸਤੇ ਹੀ ਤਾਂ ਇਸਤ੍ਰੀ ਅਪਨੇ ਲੌਕਿਕ ਪਤਿ ਨੂੰ ਪਰਮੇਸ਼੍ਵਰ ਸਮਝਕੇ ਪਰਮੇਸ਼੍ਵਰਾਕਾਰ ਬ੍ਰਿਤਿ ਹੋਣ ਦੇ ਵਾਸਤੇ ਉਸਦੀ ਸੇਵਾ ਕਰਦੀ ਹੈ। ਜਦ ਉਸ ਪ੍ਰਮਾਤਮਾਂ ਨੇ ਅਪਨੇ ਪ੍ਰਤਿਨਿਧਿ ਰੂਪ ਪਤਿ ਨੂੰ ਸੇਵਾ ਦੇ ਲਈ ਮੈਨੂੰ ਸੌਂਪਿਆ ਸੀ ਅਤੇ ਜਦ ਤਕ ਉਨ੍ਹਾਂ ਦਾ ਮੇਰੇ ਨਾਲ ਰਹਿਨ ਦਾ ਭਗਵਾਨ ਦਾ ਵਿਧਾਨ ਸੀ, ਤਦ ਤਕ ਉਨ੍ਹਾਂ ਦੀ ਤਨ ਮਨ ਨਾਲ ਸੇਵਾ ਕਰਨੀ ਮੇਰਾ ਪਰਮ ਧਰਮ ਸੀ ਅਤੇ ਮੈਂ ਹੁਣ ਤਕ ਓਹੀ ਯਥਾ ਸ਼ਕਤਿ ਕਰਦੀ ਭੀ ਰਹੀ।

ਹੁਣ ਜਦ ਉਨ੍ਹਾਂ ਨੇ ਅਪਨੀ ਚੀਜ਼ ਨੂੰ ਵਾਪਸ ਲੈਕੇ ਮੈਨੂੰ ਅਪਨੀ ਸਾਖਜਾਤ ਸੇਵਾ ਦਾ ਕੰਮ ਸੌਂਪ ਦਿੱਤਾ ਹੈ। ਤਾਂ ਦਸੋ, ਮੈਂ ਸ਼ੋਕ ਕਿਉਂ ਕਰਾਂ ? ਮੈਂ ਤਾਂ ਜਿਸ ਕਿਸ ਤਰ੍ਹਾਂ ਉਸ ਪ੍ਰਭੂ ਦੀ ਸੇਵਾ ਵਿਚ ਲੱਗੇ ਰਹਿਣਾ ਹੈ, ਓਹ ਭਾਵੇਂ ਜਿਸ ਤਰ੍ਹਾਂ ਦੀ ਸੇਵਾ ਲੈਣ। ਜੋ ਅਨੰਦ ਮਨੁਖ ਨੂੰ ਵਿਸ਼ਯ ਦੀ ਪ੍ਰਾਪਤਿ ਵਿਚ ਹੋਨਾ ਚਾਹੀਦਾ ਹੈ, ਓਹੀ ਉਸਦੇ ਵਿਨਾਸ ਵਿਚ ਭੀ ਹੋਣਾ ਚਾਹੀਦਾ ਹੈ। ਕਿਉਂਕਿ ਵਿਸ਼ਯ ਤਾਂ ਕਿਤੇ ਕਿਸੇ ਦੂਜੇ ਕੋਲ ਔਂਦਾ-ਜਾਂਦਾ ਨਹੀਂ ਹੈ। ਪਰਮਾਤਮਾਂ ਦੀ ਚੀਜ਼ ਪਰਮਾਤਮਾਂ ਦੀ ਇੱਛਾ ਨਾਲ ਪਰਮਾਤਮਾਂ ਦੀ ਸ੍ਰਿਸ਼ਟੀ ਵਿਚ ਫਿਰਦੀ ਰਹਿੰਦੀ ਹੈ ! ਜਦ ਕੋਈ ਦੂਜੀ ਜਗ੍ਹਾਂ ਹੀ ਨਹੀਂ, ਤਦ ਕੋਈ ਉਸ ਤੋਂ ਬਾਹਰ ਕਿਥੇ ਜਾ ਸਕਦਾ ਹੈ ? ਇਕ ਹੀ ਮਾਲਿਕ ਦੀਆਂ ਅਨੇਕ ਜਗ੍ਹਾਂ ਉਤੇ ਦੁਕਾਨਾਂ ਹਨ, ਉਨ੍ਹਾਂ ਵਿਚ ਕਿਤੇ ਕਿਸੇ ਦੁਕਾਨ ਵਿਚ ਮਾਲ ਦੀ ਲੋੜ ਹੋਵੇ ਅਤੇ ਦੂਜੀ ਦੁਕਾਨ ਤੋਂ ਮਾਲਕ ਉਸਨੂੰ ਮੰਗਵਾ ਲਵੇ, ਤਾਂ ਉਸ ਦੁਕਾਨ ਦਾ ਪ੍ਰਬੰਧ ਕਰਤਾ ਗੁਮਾਸ਼ਤਾ ਇਸ ਗੱਲ ਦੇ ਲਈ ਸ਼ੋਕ ਕਿਉਂ ਕਰੇ ? ਮਾਲ ਰਹੇਗਾ ਮਾਲਿਕ ਦੀ ਦੁਕਾਨ ਵਿਚ ਹੀ, ਇਸ ਵਿਚ ਨਹੀਂ ਤਾਂ ਉਸ ਵਿਚ ਸਹੀ। ਮੈਨੂੰ ਜੋ ਸੁਖ ਪਤਿ ਰੂਪ ਪਰਮਾਤਮਾਂ ਦੀ ਸੇਵਾ ਕਰਨ ਦਾ ਸਧਵਾਪਨ ਵਿਚ ਸੀ, ਓਹੀ ਅੱਜ ਪਤੀਆਂ ਦੇ ਪਤੀ ਪਰਮਾਤਮਾਂ ਦੀ ਸੇਵਾ ਕਰਨ ਦਾ ਸਮਾ ਪਾਕੇ ਇਸ ਵਿਧਵਾਪਨ ਵਿਚ ਹੈ। ਦੂਜਾ-ਆਪ ਜਾਣਦੇ ਹੀ ਹੋ, ਏਹ ਸੰਸਾਰ ਨਾਟਕ ਦਾ ਤਮਾਸ਼ਾ ਹੈ, ਜਦ ਤਕ ਐਕਟਰ ਸਟੇਜ਼ ਉਤੇ ਹੈ, ਤਦ ਤਕ ਅਪਨੇ੨ ਸ੍ਵਾਂਗ ਦੇ ਅਨੁਸਾਰ ਖੇਲ ਭੀ ਕਰਦਾ ਹੈ। ਸਾਰੇ ਐਕਟਰ ਤਰ੍ਹਾਂ ਤਰ੍ਹਾਂ ਦੇ ਸਬੰਧ ਕਾਇਮ ਕਰਕੇ ਉਸਦੇ ਮੁਤਾਬਿਕ ਹੀ ਵਰਤਦੇ ਹਨ। ਪਰ ਅਸਲ ਵਿਚ ਓਨ੍ਹਾਂ ਦਾ ਆਪੋ ਵਿਚ ਕੋਈ ਸੰਬੰਧ ਨਹੀਂ ਹੁੰਦਾ। ਸਾਰੇ ਉਸ ਨਾਟਕ ਦੇ ਹੀਰੋ ਦੇ ਇਸ਼ਾਰੇ ਪੁਰ ਨੱਚਨ ਵਾਲੇ ਨਟ ਹਨ। ਇਸੇ ਤਰ੍ਹਾਂ ਅਸਾਂ ਲੋਕਾਂ ਨੂੰ ਜੋ ਸ੍ਵਾਂਗ ਮਿਲਿਆ ਹੈ, ਉਸਦੇ ਅਨੁਸਾਰ ਹੀ ਅਸਾਂ ਵਰਤਨਾ ਹੈ। ਹੁਣ ਤਕ ਸੁਹਾਗਣਿ ਪਣੇ ਦਾ ਸ੍ਵਾਂਗ ਸੀ, ਹੁਣ ਵਿਧਵਾਪਨ ਦਾ ਮਿਲ ਗਿਆ ਹੈ ! ਇਸ ਵਿਚ ਇਨਕਾਰ ਹੀ ਕੀ ਹੈ ? ਖੇਲ ਕਰਕੇ ਖੁਸ਼ ਤਾਂ ਸਾਰੇ ਵਿਸ਼੍ਵ ਦੇ ਮਾਲਕ ਪ੍ਰਮਾਤਮਾਂ ਨੂੰ ਕਰਨਾ ਹੈ, ਸ੍ਵਾਂਗ ਭਾਵੇਂ ਕੋਈ ਭੀ ਹੋਵੇ।

ਇਸ ਤੋਂ ਬਿਨਾਂ ਇਕ ਗੱਲ ਹੋਰ ਹੈ, ਜਦ ਤਕ ਜੀਵ ਵਿਸ਼ਯ ਸੁਖ ਵਿਚ ਫਸਿਆ ਰਹਿੰਦਾ ਹੈ, ਤਦ ਤਕ ਓਹ ਭਗਵਾਨ ਦਾ ਭਜਨ-ਜੋ ਮਨੁਖ ਜੀਵਨ ਦਾ ਮੁਖ ਸਾਧਨ ਹੈ-ਨਹੀਂ ਕਰ ਸਕਦਾ। ਇਸੇ ਲਈ ਲੋਕੀ ਘਰ

ਛੱਡਕੇ ਸੰਨਿਆਸੀ ਹੋ ਜਾਇਆ ਕਰਦੇ ਹਨ, ਜਿਸ ਵਿਚ ਓਹ ਸੰਸਾਰ ਦੇ ਸਾਰੇ ਕਾਰ-ਵਿਹਾਰ ਆਦਿਕ ਸਭ ਕੁਝ ਛੱਡਕੇ ਕੇਵਲ ਪ੍ਰੇਮ ਪੂਰਬਿਕ ਪ੍ਰਮਾਤਮਾਂ ਦਾ ਭਜਨ ਕਰ ਸਕਦੇ ਹਨ। ਵਿਧ੍ਰਾਪਨ ਤਾਂ ਸੰਨਿਆਸ ਹੈ, ਜੋ ਭਗਵਾਨ ਨੇ ਕ੍ਰਿਪਾ ਕਰਕੇ ਅਪਨਾ ਭਜਨ ਕਰਨ ਦੇ ਵਾਸਤੇ ਮੈਨੂੰ ਦਿੱਤਾ ਹੈ! ਮੈਂ ਇਸਦੇ ਵਾਸਤੇ ਸ਼ੋਕ ਕਿਉਂ ਕਰਾਂ? ਜਿਨ੍ਹਾਂ ਵਿਸ਼ਯਾਂ ਦਾ ਤਿਆਗ ਕਰਨਾ ਪੈਂਦਾ ਹੈ, ਉਨ੍ਹਾਂ ਦਾ ਤਿਆਗ ਨਿਰਯਤਨ ਹੀ ਹੋ ਗਿਆ ਹੈ, ਇਹ ਤਾਂ ਇਕ ਤਰ੍ਹਾਂ ਨਾਲ ਪ੍ਰਮਾਰਥ-ਦ੍ਰਿਸ਼੍ਰੀ ਨਾਲ ਚੰਗੇ ਭਾਗਾਂ ਦੀ ਹੀ ਗੱਲ ਹੈ!

ਹੇ ਮਹਾਰਾਜ! ਇਹ ਸੰਸਾਰ ਉਸ ਚੋਜੀ ਪ੍ਰਭੂ ਦਾ ਚੋਜ-ਸਥਾਨ [ਅਖਾੜਾ-ਸਟੇਜ਼] ਹੈ, ਇਸ ਵਿਚ ਚੋਜੀ ਪ੍ਰਭੂ ਅਨੇਕ ਤਰ੍ਹਾਂ ਦੀਆਂ ਖੇਡਾਂ ਖੇਡਦਾ ਹੈ। ਕਿਸੇ ਨੂੰ ਹਸਾਉਂਦਾ ਹੈ, ਕਿਸੇ ਨੂੰ ਰੁਆਉਂਦਾ ਹੈ, ਕਿਸੇ ਨੂੰ ਇਕ ਦੂਜੇ ਨਾਲ ਮਿਲਾ ਦਿੰਦਾ ਹੈ, ਕਿਸੇ ਮਿਲੇ ਹੋਏ ਨੂੰ ਵਿਛੋੜ ਦੇਂਦਾ ਹੈ, ਕਿਸੇ ਨੂੰ ਸੁਖੀ ਕਰਦਾ ਹੈ, ਕਿਸੇ ਨੂੰ ਦੁਖੀ ਕਰਦਾ ਹੈ, ਏਹ ਸਭ ਉਸ ਚੋਜੀ ਦੇ ਚੋਜ ਹਨ। ਪ੍ਰਭੂ ਦੇ ਚੋਜਾਂ ਨੂੰ ਵੇਖ ਵੇਖਕੇ ਪ੍ਰਸੰਨ ਹੋਨ ਵਾਲਾ ਮਨੁਖ ਉਸਦੇ ਕਿਸੇ ਚੋਜ ਨੂੰ ਵੇਖਕੇ ਸ਼ੋਕ ਕਿਉਂ ਕਰੇ?

ਫਿਰ ਲੌਕਿਕ ਦ੍ਰਿਸ਼੍ਰੀ ਨਾਲ ਭੀ ਤਾਂ ਰੋਣਾ ਯੋਗ ਨਹੀਂ ਹੈ। ਜੋ ਇਸਤ੍ਰੀ ਪਤਿ ਦੇ ਮਰਨ ਪੁਰ ਬਹੁਤ ਜ਼ਿਆਦਾ ਰੋਂਦੀ ਪਿੱਟਦੀ ਹੈ, ਉਸਦਾ ਪਤਿ ਪਰਲੋਕ ਵਿਚ ਮੋਹ ਵੱਸ ਬਹੁਤ ਦੁਖੀ ਹੁੰਦਾ ਹੈ। ਮੈਨੂੰ ਤਾਂ ਪਤਿ ਦੇਵ ਨੇ ਸਦਾ ਅਨੰਦ ਰਹਿਨ ਦੀ ਸਿਖ੍ਯਾ ਦਿੱਤੀ ਸੀ। ਇਸ ਤੋਂ ਬਿਨਾਂ ਜੇਕਰ ਮੈਂ ਹੁਣੇ ਰੋਨ ਨੂੰ ਬਹਿ ਜਾਂਦੀ ਤਾਂ ਮੇਰੇ ਸ੍ਵਾਮੀ ਜੀ ਦੇ ਪੂਜ੍ਯਨੀਕ ਪਿਤਾ ਜੀ ਦਾ ਅਤਿਥਿ ਸੇਵਾ ਧਰਮ ਨਸ਼੍ਟ ਹੋ ਜਾਂਦਾ, ਇਸ ਲਈ ਭੀ ਮੈਨੂੰ ਸ਼ੋਕ ਕਰਨਾ ਯੋਗ੍ਯ ਨਹੀਂ ਸੀ। ਖਾਣ ਨੂੰ ਤਾਂ ਅਸੀ ਸਾਰੇ ਜਨੇ ਕੇਵਲ ਆਪ ਜੀ ਦੇ ਹੁਕਮ ਨੂੰ ਮੰਨਨ ਵਾਸਤੇ ਹੀ ਬੈਠੇ ਸਾਂ, ਇਹ ਗੱਲ ਮੇਰੇ ਪੂਜ੍ਯ-ਪਿਤਾ ਸਰੂਪ ਸੌਹਰੇ ਜੀ ਆਪ ਨੂੰ ਕਹਿ ਹੀ ਚੁੱਕੇ ਹਨ।

ਹੇ ਪਿਤਾ ਜੀ! ਭਗਵਾਨ ਨੇ ਗੀਤਾ ਵਿਚ ਸਾਫ ਕਿਹਾ ਹੈ—'ਆਤਮਾ ਅਜਰ, ਅਮਰ, ਅਬਿਨਾਸੀ, ਨਿਤ੍ਯ, ਸਨ੍ਹਾਤਨ ਤੇ ਪੁਰਾਣ ਹੈ। ਓਹ ਤਾਂ ਕਦੇ ਮਰਦਾ ਨਹੀਂ, ਸਰੀਰ ਨਾਸਵਾਨ ਹੈ ਹੀ; ਫਿਰ ਇਸਦੇ ਵਾਸਤੇ ਸ਼ੋਕ ਕਿਉਂ ਕੀਤਾ ਜਾਏ'?—ਇਸ ਵਿਚ ਮੈਂ ਕੋਈ ਅਯੋਗ ਗੱਲ ਕਹੀ ਹੋਵੇ, ਤਾਂ

ਆਪ ਕ੍ਰਿਪਾ ਕਰਕੇ ਮੈਨੂੰ ਅਪਨੀ ਦੀਨਾ-ਪੁੱਤ੍ਰੀ-ਜਾਨ ਕੇ ਸਮਝਾਉਨ ਦੀ ਕ੍ਰਿਪਾਲਤਾ ਕਰੋਗੇ ?

ਮਰ ਚੁਕੇ ਬ੍ਰਾਹਮਨ ਕੁਮਾਰ ਦੀ ਵਿਧਵਾ ਪਤਨੀ ਦੇ ਮੂੰਹੋਂ ਇਸ ਤਰ੍ਹਾਂ ਨਾਲ ਭਗਤਿ ਅਤੇ ਵਿਵੇਕ ਸਰੂਪ ਬਚਨਾਂ ਨੂੰ ਸੁਣਕੇ ਸੰਨਿਆਸੀ ਮਹਾਰਾਜ ਜੀ ਦੇ ਅਨੰਦ ਦੀ ਹੱਦ ਨਾਂ ਰਹੀ। ਉਹ ਮਨ ਵਿਚ ਕਹਿਣ ਲੱਗੇ–'ਆਹਾ ! ਏਹ ਚਾਰੇ ਜੀਵ ਧੰਨ ਹਨ, ਅਜੇਹੇ ਭਗਤ ਪੁਰਸ਼ ਮੇਰੀ ਕੀਰਤਿ ਵਧਾਉਨ ਵਾਲੇ ਹਨ ਅਤੇ ਸੰਸਾਰ ਦੇ ਵਾਸਤੇ ਸੋਭਾ ਰੂਪ ਹਨ'। ਇਸ ਦੇ ਮਗਰੋਂ ਸੰਨਿਆਸੀ ਜੀ ਨੇ ਅਪਨੇ ਕਮੰਡਲ ਵਿਚੋਂ ਥੋੜਾ ਜੇਹਾ ਜਲ ਕੱਢਿਆ ਅਤੇ ਮੁਰਦਾ ਦੇਹ ਉਤੇ ਛਿੜਕਦਿਆਂ ਹੋਇਆਂ ਕਿਹਾ– 'ਪੁੱਤ੍ਰ ! ਉੱਠੋ, ਛੇਤੀ ਉੱਠੋ' !

ਸਭ ਦੇ ਵੇਖਦੇ ਹੀ, ਮੁਰਦਾ ਦੇਹ ਵਿਚ ਫੇਰ ਪ੍ਰਾਣਾਂ ਦੀ ਗਤਾ-ਗਤੀ ਆ ਗਈ। ਬ੍ਰਾਹਮਨ ਕੁਮਾਰ ਨੀਂਦ ਤੋਂ ਉੱਠਨ ਵਾਂਗੂ ਅਕੜਾਈ ਲੈਂਦਾ ਹੋਯਾ ਉੱਠ ਬੈਠਾ ਅਤੇ ਅਪਨੇ ਸਾਹਮਨੇ ਅਪੂਰਵ ਤੇਜ ਪੁੰਜ ਸੰਨਿ-ਆਸੀ ਮਹਾਰਾਜ ਜੀ ਨੂੰ ਵੇਖਕੇ ਉਨ੍ਹਾਂ ਦੇ ਚਰਨਾਂ ਪੁਰ ਲੇਟ ਗਿਆ।

ਸੰਨਿਆਸੀ ਦਾ ਅਜੇਹਾ ਪ੍ਰਭਾਵ ਵੇਖਕੇ ਲੋਕ ਹੈਰਾਨੀ ਵਿਚ ਡੁੱਬ ਗਏ, ਉਨ੍ਹਾਂ ਦੇ ਅਨੰਦ ਦੀ ਹੱਦ ਨਾਂ ਰਹੀ। ਸਾਰੇ ਸੰਨਿਆਸੀ ਜੀ ਦੇ ਚਰਨਾਂ ਪੁਰ ਡੰਡੋਤ ਕਰਕੇ ਅਪਨੇ ਨੈਨ-ਜਲ ਨਾਲ ਉਨ੍ਹਾਂ ਦੇ ਚਰਨ ਧੋਂਦੇ ਹੋਏ ਸੋਚਨ ਲੱਗੇ, ਇਹ ਸੰਨਿਆਸੀ ਜੀ ਕੌਣ ਹਨ ? ਉਧਰ ਸੰਨਿਆਸੀ ਜੀ ਨੇ ਦੁਬਾਰਾ ਜੀਵਨ ਪ੍ਰਾਪਤ ਕੀਤੇ ਹੋਏ ਦੀਨ ਬੰਧੂ ਦਾਸ ਜੀ ਦੇ ਪੁੱਤ੍ਰ ਨੂੰ ਕਿਹਾ– ਹੇ ਬ੍ਰਾਹਮਨ ਬਾਲਕ ! ਅੱਜ ਮੈਂ ਇਥੇ ਬੜਾ ਹੀ ਅਦਭੁਤ ਤਮਾਸ਼ਾ ਵੇਖਿਆ ਹੈ, ਸੰਸਾਰ ਦੀ ਮਤਲਬ ਪ੍ਰਸਤੀ ਦਾ ਪੂਰਾ ਪੂਰਾ ਫੋਟੋ ਮੇਰੀਆਂ ਅੱਖਾਂ ਦੇ ਅੱਗੇ ਆ ਗਿਆ ਹੈ ! ਤੂੰ ਜਿਨ੍ਹਾਂ ਲੋਕਾਂ ਨੂੰ ਅਪਨੇ ਪਿਆਰੇ ਸਬੰਧੀ ਅਤੇ ਸਾਕ ਮੰਨਦਾ ਹੈਂ ਅਤੇ ਜੋ ਤੇਰੀ ਕਮਾਈ ਉਤੇ ਮੌਜ ਕਰ ਰਹੇ ਹਨ। ਉਹ ਤੇਰੇ ਮਾਤਾ, ਪਿਤਾ, ਭਰਾ, ਇਥੋਂ ਤੱਕ ਕਿ ਤੇਰੀ ਵਿਵਾਹਿਤਾ ਇਸਤ੍ਰੀ ਤਕ ਸਾਰੇ ਦੇ ਸਾਰੇ ਤੈਨੂੰ ਮੋਯਾ ਹੋਯਾ ਜਾਣਕੇ ਤੇਰੇ ਮੁਰਦਾ ਸਰੀਰ ਨੂੰ ਇਕ ਪਾਸੇ ਸੁੱਟਕੇ ਮੇਰੇ ਨਾਲ ਭੋਜਨ ਛਕਨ ਨੂੰ ਬੈਠ ਗਏ। ਵੱਡੇ ਦੁੱਖ ਦੀ ਗੱਲ ਹੈ ਕਿ ਐਡੇ ਕਠੋਰ ਹਿਰਦੇ ਵਾਲੇ ਨਿਰਦਈ ਲੋਕਾਂ ਦੇ ਘਰ ਵਿਚ ਤੇਰਾ ਜਨਮ ਹੋਯਾ ਹੈ।

ਸੰਨਿਆਸੀ ਦੀ ਗੱਲ ਸੁਣਕੇ ਬ੍ਰਾਹਮਨ ਕੁਮਾਰ ਨੇ ਹੱਸਕੇ ਕਿਹਾ– ਦੇਵ ! ਅਜੇਹੇ ਘਰ ਵਿਚ ਮੇਰਾ ਜਨਮ ਹੋਯਾ ਅਤੇ ਅਜੇਹੇ ਇਸਤ੍ਰੀ ਪੁਰਸ਼ ਮੇਰੇ ਸਾਕ ਸਬੰਧੀ ਬਣੇ, ਏਹ ਤਾਂ ਮੇਰੇ ਵਾਸਤੇ ਬੜੇ ਹੀ ਸੌਭਾਗਯ ਦੀ ਗੱਲ ਹੈ। ਇਹ ਤਾਂ ਇਸ ਗੱਲ ਦੀ ਸੂਚਨਾ ਹੈ ਕਿ ਮੈਂ ਵਡਾ ਹੀ ਪੁੰਨਾਤਮਾਂ ਜੀਵ ਹਾਂ। ਭਗਵਾਨ ਨੇ ਦਯਾ ਕਰਕੇ ਹੀ ਮੈਨੂੰ ਅਜੇਹੇ ਮਾਤਾ, ਪਿਤਾ, ਭਰਾਤਾ ਅਤੇ ਪਤਨੀ ਬਖ਼ਸ਼ੇ ਹਨ। ਜੋ ਸੰਸਾਰ ਦੀ ਅਸਾਰਤਾ ਨੂੰ ਸਮਝਕੇ ਪਰਮਾ-ਤਮਾਂ ਨੂੰ ਖ਼ੁਸ਼ ਕਰਨ ਵਾਸਤੇ ਜਗਤ ਵਿਚ ਥੀਏਟਰ ਦੇ ਐਕਟਰਾਂ ਵਾਂਗੂੰ ਵਿਵਹਾਰ ਕਰਦੇ ਹਨ। ਮੇਰੇ ਪਿਤਾ ਜੀ ਨੇ ਮੈਨੂੰ ਭੀ ਏਹੀ ਸਿਖ੍ਯਾ ਦਿੱਤੀ ਹੈ। ਆਪਨੇ ਜੋ ਕੁਝ ਕਿਹਾ ਹੈ, ਉਸਨੂੰ ਸੁਣਕੇ ਤਾਂ ਇਨ੍ਹਾਂ ਉਤੇ ਮੇਰੀ ਹੋਰ ਭੀ ਸਰਧਾ ਵਧ ਗਈ ਹੈ। ਸੰਸਾਰ ਵਿਚ ਕੌਣ ਕਿਸੇ ਦਾ ਸਬੰਧੀ ਹੈ ? ਜਗਤ ਤਾਂ ਇਉਂ ਹੈ, ਜਿਵੇਂ ਬੜੀ ਭਾਰੀ ਗਰਮੀ ਦੀ ਰੁੱਤ ਹੈ, ਸੂਰਜ ਤਪ ਰਿਹਾ ਹੈ, ਰਸਤੇ ਵਿਚ ਕੁਝ ਮੁਸਾਫ਼ਰ ਜਾ ਰਹੇ ਹਨ। ਸੂਰਜ ਦੀ ਧੁੱਪ ਅਤੇ ਗਰਮੀ ਨਾਲ ਘਬਰਾਕੇ ਉਹ ਕਿਤੇ ਛਾਂ ਦੀ ਖੋਜ ਕਰ ਰਹੇ ਹਨ, ਏਨੇ ਵਿਚ ਉਨ੍ਹਾਂ ਨੂੰ ਇਕ ਪਿੱਪਲ ਦਾ ਬ੍ਰਿੱਛ ਦਿਖਾਈ ਦੇਂਦਾ ਹੈ ਤਾਂ ਸਾਰੇ ਲੋਗ ਕੁਝ ਚਿਰ ਬਿਸ੍ਰਾਮ ਕਰਨ ਵਾਸਤੇ ਉਸਦੀ ਛਾਂ ਵਿਚ ਬੈਠ ਗਏ। ਘੰਟੇ ਦੋ ਘੰਟੇ ਮਗਰੋਂ ਜਦ ਧੁਪ ਕੁਝ ਘਟ ਗਈ, ਤਦ ਸਾਰੇ ਜਣੇ ਉੱਠਕੇ ਅਪਨੇ ਅਪਨੇ ਰਾਹ ਤੁਰਦੇ ਹੋਏ। ਰਸਤੇ ਦਾ ਉਹ ਦਰਖਤ ਜਿਥੇ ਸੀ ਉਥੇ ਦਾ ਉਥੇ ਹੀ ਖੜਾ ਰਹਿ ਗਿਆ। ਇਸੇ ਤਰ੍ਹਾਂ ਇਹ ਸੰਸਾਰ ਭੀ ਇਕ ਦਰਖਤ ਹੈ, ਜਿਵੇਂ ਰਾਹ ਦੇ ਦਰਖਤ ਦੀ ਛਾਂ ਹੇਠਾਂ, ਗਰਮੀ ਦੇ ਤਪਾਏ ਹੋਏ ਰਾਹੀ ਪਾਂਧੀ ਬਿਸਰਾਮ ਦੇ ਵਾਸਤੇ ਇਕੱਠੇ ਹੁੰਦੇ ਹਨ, ਇਸੇ ਤਰ੍ਹਾਂ ਇਸ ਸੰਸਾਰ ਬ੍ਰਿਛ ਦੇ ਹੇਠਾਂ ਹਜ਼ਾਰਾਂ ਮਨੁਖ ਅਪਨੇ ਅਪਨੇ ਪਿਛਲੇ ਜਨਮ ਦੇ ਕਰਮਾਂ ਦੇ ਸਬੰਧ ਨਾਲ ਆਕੇ ਇਕੱਠੇ ਹੁੰਦੇ ਹਨ ਅਤੇ ਇਕ ਦੂਜੇ ਨਾਲ ਮਿਲਕੇ ਸਬੰਧ ਕਾਇਮ ਕਰ ਲੈਂਦੇ ਹਨ। ਫਿਰ ਅਪਨਾ ਅਪਨਾ ਕਰਮ ਪੂਰਾ ਹੁੰਦੇ ਹੀ ਚਲੇ ਜਾਂਦੇ ਹਨ। ਇਕ ਦੂਜੇ ਦਾ ਦੇਣ. ਲੈਣ ਭੁਗਤਾਉਣ ਦੇ ਵਾਸਤੇ ਲੋਕ ਇਕੱਠੇ ਹੁੰਦੇ ਹਨ ਅਤੇ ਉਸਦੇ ਭੁਗਤ ਜਾਣ ਮਗਰੋਂ ਅਲੱਗ ਹੋ ਜਾਂਦੇ ਹਨ। ਏਹੋ ਸੰਸਾਰ ਦਾ ਸਬੰਧ ਹੈ। ਇਸਦੇ ਵਿਛੜਨ ਵਿਚ ਸ਼ੋਕ ਦੀ ਕੇਹੜੀ ਗੱਲ ਹੈ ? ਇਥੇ ਤਾਂ ਮਨੁਖ ਵਿਛੋੜੇ ਦਾ ਨਿਸਚਿਤ ਸਮਾ ਲੈਕੇ ਹੀ ਜਨਮ ਲੈਂਦਾ ਹੈ। ਜੋ ਲੋਕ

ਅਜੇਹਾ ਜਨਮ ਪਾਕੇ ਹਰੀ ਦੇ ਭਜਨ ਸਿਮਰਨ, ਸੰਤ-ਸੇਵਾ ਤੇ ਸਤਸੰਗ ਵਿਚ ਅਪਨਾ ਸਮਾਂ ਲਗਾਉਂਦੇ ਹਨ, ਉਨ੍ਹਾਂ ਦਾ ਹੀ ਜੀਵਨ ਸਫਲ ਅਤੇ ਧੰਨ ਹੈ, ਉਨ੍ਹਾਂ ਦੀਆਂ ਸਾਰੀਆਂ ਆਸਾਂ ਪੂਰੀਆਂ ਹੁੰਦੀਆਂ ਹਨ ਤੇ ਉਹ ਕ੍ਰਿਤਾਰਥ ਹੋਕੇ ਜਨਮ ਮਰਣ ਰੂਪ ਚਕ੍ਰ ਤੋਂ ਬਿਸ੍ਰਾਮ ਪਾ ਲੈਂਦੇ ਹਨ।

ਬ੍ਰਾਹਮਣ ਕੁਮਾਰ ਦੇ ਬਚਨ ਸੁਣਕੇ ਸੰਨਿਆਸੀ ਜੀ ਮਹਾਰਾਜ ਅਨੰਦ ਮਗਨ ਹੋ ਗਏ ਅਤੇ ਮਨ ਵਿਚ ਉਨ੍ਹਾਂ ਦੀ ਵਡਿਆਈ ਕਰਨ ਲੱਗੇ—ਕਿ "ਅਜੇਹੇ ਵਿਵੇਕੀ ਪੁਰਸ਼ਾਂ ਦੇ ਆਸਰੇ ਹੀ ਧਰਤੀ ਟਿਕ ਰਹੀ ਹੈ, ਅਤੇ ਇਨ੍ਹਾਂ ਕਰਕੇ ਹੀ ਉਸਦੀ ਮਹਿਮਾ ਹੈ"। ਫੇਰ ਸੰਨਿਆਸੀ ਜੀ ਮੁਸ-ਕ੍ਰਾਉਂਦੇ ਹੋਏ ਕਹਿਣ ਲਗੇ—'ਪਿਆਰੇ ਦੀਨਬੰਧੂ ਦਾਸ! ਤੁਸਾਂ ਪੰਜਾਂ ਦੇ ਨਿਸਕਪਟ ਸੁਧ ਵਿਵਹਾਰ, ਵਿਵੇਕ, ਵੈਰਾਗ, ਅਤਿਥਿ ਸੇਵਾ ਦੇ ਅਨੁਰਾਗ ਅਤੇ ਸ੍ਰੀ ਹਰਿ ਦੀ ਨਿਸ਼ਕਾਮ ਭਗਤਿ ਨੂੰ ਵੇਖਕੇ ਮੈਨੂੰ ਬਹੁਤ ਅਨੰਦ ਹੋ ਰਿਹਾ ਹੈ। ਤੁਸੀ ਲੋਗ ਧੰਨ ਹੋ, ਜਿਥੇ ਤੁਹਾਡੇ ਵਰਗਾ ਕੁਟੰਬ ਹੈ, ਉਹ ਦੇਸ ਅਤੇ ਕੁਲ ਧੰਨ ਹੈ, ਤੁਸੀ ਸਾਰੇ ਪਰਮ ਸੁਖ ਨਾਲ ਜੀਵਨ ਬਿਤਾਕੇ, ਇਸੇ ਜੀਵਨ ਵਿਚ ਮੁਕਤਿ ਪਦ ਨੂੰ ਪ੍ਰਾਪਤ ਕਰੋਗੇ। ਇਸ ਵਿਚ ਕੋਈ ਸੰਦੇਹ ਨਹੀਂ ਹੈ।

ਸੰਨਿਆਸੀ ਜੀ ਦਾ ਅਸ਼ੀਰਵਾਦ ਸੁਣਕੇ ਸਾਰੇ ਗਦ ਗਦ ਹੋਕੇ ਉਨ੍ਹਾਂ ਦੇ ਚਰਨਾਂ ਉਤੇ ਡਿਗ ਪਏ। ਸੰਨਿਆਸੀ ਜੀ ਨੇ ਉਨ੍ਹਾਂ ਦੇ ਸਿਰ ਉਤੇ ਹੱਥ ਰੱਖਕੇ ਉਠਾਯਾ ਅਤੇ ਕਿਹਾ—"ਹੱਛਾ ਤਾਂ ਹੁਣ ਮੈਂ ਜਾਂਦਾ ਹਾਂ। ਤੁਹਾਡੀ ਸਾਰੀ ਅਪਦਾ-ਬਿਪਦਾ, ਦੁਖ, ਸ਼ੋਕ, ਬਾਧਾ-ਵਿਘਨ ਮੈਂ ਅਪਨੇ ਨਾਲ ਲਈ ਜਾਂਦਾ ਹਾਂ। ਮੈਂ ਤੁਹਾਨੂੰ ਕਦੇ ਭੀ ਨਹੀਂ ਭੁੱਲਾਂਗਾ। ਮੇਰਾ ਏਹ ਸੁਭਾਵ ਹੀ ਹੈ ਕਿ ਮੈਂ ਅਪਨੇ ਪ੍ਰੇਮੀਆਂ ਨੂੰ ਕਦੇ ਭੀ ਭੁਲ ਨਹੀਂ ਸਕਦਾ। ਤੁਸੀ ਭੀ ਮੈਨੂੰ ਨਾਂ ਭੁਲਾਨਾ। ਅੱਜ ਤੋਂ ਮੈਂ ਤੁਹਾਡਾ ਹਾਂ, ਅਤੇ ਤੁਸੀ ਸਾਰੇ ਮੇਰੇ ਹੋ; ਇਸ ਗੱਲ ਨੂੰ ਸਦਾ ਯਾਦ ਰਖਨਾ! ਮੈਂ ਤੁਹਾਡੇ ਵਰਗੇ ਪੁੰਨਾਤਮਾਂ ਪ੍ਰੇਮੀ ਜਨਾਂ ਦੀ ਖੋਜ ਵਿਚ ਹੀ ਫਿਰਦਾ ਰਹਿੰਦਾ ਹਾਂ। ਜਿਥੇ ਤੁਹਾਡੇ ਜੇਹੇ ਪ੍ਰੇਮੀ ਮਿਲ ਜਾਂਦੇ ਹਨ, ਉਥੇ ਹੀ ਮੈਂ ਅਪਨਾ ਆਪ ਵੇਚ ਦੇਂਦਾ ਹਾਂ। ਏਹੋ ਮੇਰਾ ਨਿਯਮ ਹੈ, ਤੁਸੀਂ ਹੈਰਾਨ ਨਾਂ ਹੋਣਾ, ਕਿ ਮੈਂ ਕੌਣ ਹਾਂ? ਲੌ! ਹੁਣ ਮੈਂ ਤੁਹਾਨੂੰ ਅਪਨਾ-ਨਾਮ ਭੀ ਦੱਸ ਦੇਂਦਾ ਹਾਂ। ਮੈਂ ਹੀ ਵਿਸ੍ਵ ਪਤਿ ਵਿਸ਼ੰਕਰ ਮਾਯਾ ਰਮਣ ਭਗਵਾਨ ਹਾਂ"!

ਸੰਨਿਆਸੀ ਜੀ ਦੀ ਅੰਮ੍ਰਿਤ ਬਾਣੀ ਦੇ ਅੰਤਲੇ ਅੱਖਰ ਸੁਣਦੇ ਹੀ ਉਨ੍ਹਾਂ ਪੰਜਾਂ ਦੀ ਹੈਰਾਨੀ ਦੂਰ ਹੋ ਗਈ, ਉਨ੍ਹਾਂ ਨੇ ਅੱਖਾਂ ਖੋਲ੍ਹ ਕੇ ਵੇਖਿਆ ਤਾਂ ਸਾਹਮਣੇ ਕੁਝ ਭੀ ਨਜ਼ਰ ਨਾਂ ਆਯਾ। ਸੰਨਿਆਸੀ ਜੀ ਦੀ ਦਿਵਯ ਤੇਜੋਮਯ ਮੂਰਤਿ ਅੰਤਰਧਯਾਨ ਹੋ ਚੁਕੀ ਸੀ। ਓਹ ਸਾਰੇ ਦੇ ਸਾਰੇ ਵਿਆਕੁਲ ਹੋ ਗਏ, ਓਹ ਪੰਜੇ ਹੀ ਇਕ ਸੁਰ ਹੋਕੇ ਪ੍ਰੇਮ ਭਰੇ ਗਦ-ਗਦ ਕੰਠ ਨਾਲ ਬੇਨਤੀ ਕਰਨ ਲੱਗੇ:–

"ਹੇ ਪ੍ਰਭੋ! ਹੇ ਦੀਨ ਬੰਧੋ! ਹੇ ਸਾਡੇ ਜੀਵਨ ਧਨ! ਤੁਸੀਂ ਅਸਾਂ ਸਾਰਿਆਂ ਨੂੰ ਕਠੋਰ ਹਿਰਦੇ ਵਾਲੇ ਦੱਸ ਰਹੇ ਸੀ ਨਾਂ? ਪਰ ਹੁਣ ਮਲੂਮ ਹੋਯਾ ਹੈ, ਕਿ ਤੁਹਾਡੇ ਵਰਗਾ ਕਠਿਨ ਹਿਰਦੇ ਵਾਲਾ ਹੋਰ ਕੋਈ ਨਹੀਂ ਹੈ। ਜੇਕਰ ਦਰਸ਼ਨ ਦੇਣ ਦੀ ਇੱਛਾ ਹੀ ਨਹੀਂ ਸੀ, ਤਾਂ ਤੁਸਾਂ ਸਾਨੂੰ ਅਪਨੀ ਪਛਾਨ ਹੀ ਕਿਉਂ ਦੱਸੀ ਸੀ? ਇਕ ਵੇਰੀ ਜੀ-ਭਰਕੇ ਸਾਨੂੰ ਅਪਨਾ ਵਿਸ਼੍ਵ-ਮੋਹਨ ਸਰੂਪ ਵੇਖ ਲੈਣ ਲੈਂਦੇ। ਤੁਸਾਂ ਤਾਂ ਮਾਨੋ ਹੱਥ ਵਿਚ ਹੀਰਾ ਦੇਕੇ, ਵੇਖਣ ਭੀ ਨਹੀਂ ਦਿੱਤਾ ਅਤੇ ਝਪੱਟਾ ਮਾਰਕੇ ਖੋਹ ਲਿਆ ਹੈ। ਪ੍ਰਭੂ! ਹੁਣ ਸਾਡੇ ਪਾਸੋਂ ਤੁਹਾਡੇ ਦਰਸ਼ਨ ਤੋਂ ਬਿਨਾਂ ਜੀਵਿਆ ਨਹੀਂ ਜਾਂਦਾ, ਕ੍ਰਿਪਾ ਕਰਕੇ ਦਰਸ਼ਨ ਬਖਸ਼ੋ!

ਪੁਕਾਰ ਪ੍ਰਾਵਨ ਪਈ, ਅਚਾਨਕ ਹੀ ਦਿਵਯ ਉੱਜਾਲਾ ਹੋ ਗਿਆ। ਭਗਤ ਵਛਲ ਭਗਵਾਨ ਅਪਨੇ ਭਗਤਾਂ ਦੀ ਕਾਮਨਾ ਪੂਰਨ ਕਰਨ ਵਾਸਤੇ ਅਖਿਲ ਸੌਂਦਰਯ ਸਾਗਰ ਰੂਪ ਵਿਚ ਪ੍ਰਗਟ ਹੋ ਗਏ। ਪੰਜੇ ਪ੍ਰਾਣੀ ਅਪਨੇ ਮਨ ਵਾਂਛਤ ਪਦਾਰਥ ਨੂੰ ਪਾਕੇ ਕ੍ਰਿਤਾਰਥ ਹੋ ਗਏ। ਹੁਣ ਸਚ ਮੁਚ ਹੀ ਭਗਵਾਨ ਉਨ੍ਹਾਂ ਦੇ ਅਤੇ ਓਹ ਭਗਵਾਨ ਦੇ ਹੋ ਗਏ। ਇਸੇ ਤਰ੍ਹਾਂ ਹਰਿ ਦਰਸ਼ਨ, ਹਰਿ ਸੇਵਾ, ਹਰਿ ਚਰਚਾ ਅਤੇ ਹਰਿ ਸਿਮਰਨ ਦੇ ਪ੍ਰਚਾਰ ਵਿਚ ਅਪਨੇ ਪਵਿਤ੍ਰ ਜੀਵਨ ਨੂੰ ਬਿਤਾਕੇ, ਅੰਤ ਵਿਚ ਸਾਰਿਆਂ ਨੇ ਹਰਿ ਸਰੂਪ ਦੀ ਪ੍ਰਾਪਤੀ ਰੂਪ ਦੁਰਲੱਭ ਸਥਾਨ ਨੂੰ ਪ੍ਰਾਪਤ ਕਰ ਲਿਆ॥



## (੧੩੪) ਭਗਤ ਹਰਿ ਨਾਰਾਯਣ ਦੀ ਕਥਾ।

ਮਹਾਰਾਸਟਰ ਦੇ ਇਲਾਕੇ ਵਿਚ 'ਹਰਿ ਨਾਰਾਯਣ ਜੀ' ਦਾ ਜਨਮ ਹੋਯਾ ਸੀ, ਇਨ੍ਹਾਂ ਦੇ ਪਿਤਾ ਦਾ ਨਾਮ 'ਨਾਰਾਯਣ ਰਾਵ ਦੇਸ ਪਾਂਡਾ' ਸੀ,

ਇਨਾਂ ਦਾ ਨਾਮ ਮਾਤਾ-ਪਿਤਾ ਨੇ ਨੀਰਾ ਜੀ ਜਾਂ ਨਾਭਾ ਜੀ ਰਖਿਆ ਸੀ। ਪਰ ਇਨ੍ਹਾਂ ਦੇ ਚਾਚੇ ਅਨੰਤਰਾਵ ਦੇ ਘਰ ਕੋਈ ਉਲਾਦ ਨਹੀਂ ਸੀ, ਇਸ ਲਈ ਇਨ੍ਹਾਂ ਦੇ ਪਿਤਾ 'ਨਾਰਾਯਣ ਰਾਵ ਦੇਸ ਪਾਂਡੇ' ਨੇ ਅਪਨੇ ਛੋਟੇ ਭਰਾ ਅਨੰਤ ਰਾਵ ਦੀ ਗੋਦੀ ਵਿਚ ਪਾਕੇ ਉਸਦਾ 'ਦੱਤਕ ਪੁੱਤ੍ਰ' ਕਰ ਦਿੱਤਾ ਸੀ, ਅਨੰਤ ਰਾਵ ਜੀ ਨੇ ਇਨ੍ਹਾਂ ਦਾ ਨਾਮ ਬਦਲਕੇ 'ਹਰਿ ਨਾਰਾਯਣ' ਰਖ ਲਿਆ ਸੀ, ਏਹ ਅਪਨੇ ਚਾਚੇ ਦੇ ਘਰ ਵਡੇ ਅਨੰਦ ਨਾਲ ਰਹਿੰਦੇ ਸਨ ॥

ਕੁਝ ਸਮਾਂ ਗੁਜਰਨ ਮਗਰੋਂ ਅਨੰਤ ਰਾਵ ਦੇ ਘਰ ਇਕ ਪੁੱਤ੍ਰ ਪੈਦਾ ਹੋ ਗਿਆ, ਇਸ ਕਰਕੇ ਬਾਲਕ ਹਰਿ ਨਾਰਾਯਣ ਵਲੋਂ ਉਸਦੇ ਮਨ ਦਾ ਸੁਭਾਵ ਬਦਲ ਗਿਆ। ਪ੍ਰੇਮ ਦੀ ਜਗ੍ਹਾਂ ਤੇ ਵਿਰੋਧ ਨੇ ਥਾਂ ਬਨਾ ਲਿਆ। ਹੌਲੀ ੨ ਵਿਰੋਧ ਨੇ ਬੜਾ ਭਯੰਕਰ ਰੂਪ ਧਾਰ ਲਿਆ। ਇਕ ਦਿਨ ਹਰਿ ਨਾਰਾਣਣ ਜੀ ਰੋਟੀ ਖਾ ਰਹੇ ਸਨ, ਤਾਂ ਬਿਨਾਂ ਹੀ ਕਿਸੇ ਗੱਲ ਬਾਤ ਹੋਈ ਦੇ, ਅਨੰਤ ਰਾਵ ਨੇ ਇਨ੍ਹਾਂ ਦਾ ਹੱਥ ਫੜਕੇ, ਘਰ ਤੋਂ ਬਾਹਰ ਕੱਢ ਦਿੱਤਾ ਅਤੇ ਕਿਹਾ—"ਬਸ ! ਹੁਣ ਮੁੜ ਕਦੇ ਆਕੇ ਮੈਨੂੰ ਅਪਨਾ ਮੂੰਹ ਨਾਂ ਵਿਖਾਵੀਂ" ! ਹਰਿ ਨਾਰਾਯਣ ਜੀ ਬਾਲਕਪਣੇ ਤੋਂ ਹੀ ਬੜੇ ਸਰਲ ਸੁਭਾਵ ਦੇ ਸਨ, ਜਗਤ ਨਾਲ ਸਬੰਧ ਘਟ ਰਖਦੇ ਸਨ, ਮਨ ਨੂੰ ਸਦਾ ਹੀ ਇਸ ਵਲੋਂ ਉਪਰਾਮ ਰਖਦੇ ਸਨ, ਇਸ ਲਈ ਘਰ ਤੋਂ ਕਢੇ ਜਾਣ ਦਾ ਇਨ੍ਹਾਂ ਨੂੰ ਰਤਾ ਭਰ ਵੀ ਦੁੱਖ ਨਾਂ ਹੋਯਾ, ਸਗੋਂ ਅਨੰਦ ਹੋਯਾ, ਕਿ ਹੁਣ ਸਾਰਾ ਸਮਾਂ ਹਰਿ ਸਿਮਰਨ ਵਿਚ ਗੁਜ਼ਾਰਨ ਦਾ ਚੰਗਾ ਸਾਧਨ ਹੋ ਗਿਆ ਹੈ।

ਉਥੋਂ ਉਹ ਪਿਤਾ ਦੇ ਘਰ ਆਏ, ਪਰ ਅੱਗੋਂ ਪਿਤਾ ਨੇ ਭੀ ਡਾਂਟਕੇ ਜੰਗਲ ਦਾ ਰਾਹ ਦੱਸਿਆ। ਇਸ ਦਾ ਕਾਰਣ ਏਹ ਸੀ ਕਿ ਅੱਠੇ ਪਹਿਰ ਇਕਾਂਤ ਵਿਚ ਬੈਠਕੇ ਹਰਿ ਭਜਨ ਵਿਚ ਲੱਗੇ ਰਹਿਨ ਦੇ ਸਬਬ, ਘਰ ਦੇ ਲੋਗ ਇਨ੍ਹਾਂ ਨੂੰ ਬਿਲਕੁਲ ਨਿਕੰਮਾ ਸਮਝਦੇ ਸਨ। ਹਰਿ ਨਾਰਾਯਣ ਜੀ ਪਿਤਾ ਦੀ ਆਗਯਾ ਨੂੰ ਪ੍ਰਵਾਨ ਕਰਕੇ ਮਾਤਾ ਜੀ ਪਾਸੋਂ ਅਸੀਸ ਲੈਣ ਲਈ ਗਏ। ਮਾਤਾ ਦਾ ਸਨੇਹ ਪੂਰਨ ਹਿਰਦਾ, ਪਰਮਾਤਮਾਂ ਨੇ ਏਹ ਇਕ ਨਿਰਾਲਾ ਹੀ ਬਨਾਯਾ ਹੈ, ਸਨੇਹ ਵਿਚ ਭਗਵਾਨ ਤੋਂ ਬਾਦ, ਦੂਜਾ ਨੰਬਰ ਮਾਤਾ ਦਾ ਹੀ ਹੈ। ਬੱਚਾ ਕਿੰਨਾ ਹੀ ਮੂਰਖ, ਉੱਜੜ, ਨਿਕੰਮਾ ਜਾਂ ਬੁਰਾ ਕਿਉਂ ਨਾਂ ਹੋਵੇ, ਪਰ ਮਾਂ ਦੇ ਵਾਸਤੇ ਤਾਂ ਓਹ ਲਾਲ ਹੀ ਹੈ। ਸੰਸਾਰ ਬਦਲ ਜਾਏ ਪਰ ਮਾਂ ਦਾ ਸਨੇਹ ਪੂਰਨ ਹਿਰਦਾ ਨਹੀਂ ਬਦਲ ਸਕਦਾ। ਪੁੱਤ੍ਰ ਦੀ ਸੋਚਨੀਯ

ਅਵਸਥਾ ਨੂੰ ਵੇਖਕੇ ਮਾਤਾ ਦਾ ਮਨ ਵਿੰਨ੍ਹਿਆ ਗਿਆ, ਪਰ ਓਹ ਸੱਚੀ ਮਾਂ ਸੀ, ਉਸਨੇ ਕਿਹਾ–"ਪੁੱਤ੍ਰ ! ਪਿਤਾ ਦੇ ਕਹੇ ਨੂੰ ਬੁਰਾ ਨਾਂ ਮੰਨੋ, ਇਸ ਝੂਠੇ ਸੰਸਾਰ ਵਿਚ, ਸਾਰੇ ਲੋਕੀ ਦੁਖਾਂ ਨਾਲ ਮਿਲੇ ਵਿਸ਼ਿਆਂ ਵਿਚ ਫਸੇ ਹੋਏ ਹਨ, ਪਾਪ ਪੁੰਨ ਦਾ ਕਿਸੇ ਨੂੰ ਖ਼ਿਆਲ ਨਹੀਂ ਹੈ, ਸੱਚਾ ਸੁਖ ਸ਼ਾਂਤੀ ਵਿਚ ਮਿਲਦਾ ਹੈ ਅਤੇ ਸ਼ਾਂਤੀ ਇਸ ਜਗਤ ਤੋਂ ਉਪਰਾਮ ਹੋਣ ਤੋਂ ਪ੍ਰਾਪਤ ਹੁੰਦੀ ਹੈ। ਇਸ ਲਈ ਤੂੰ ਮੇਰੇ ਕੋਲ ਰਹਿਕੇ ਹੌਲੀ ੨ ਮਨ ਨੂੰ ਵਿਸ਼ਿਆਂ ਵਲੋਂ ਹਟਾ ਲੈ ਅਤੇ ਸ਼ਾਂਤਿ ਨੂੰ ਪ੍ਰਾਪਤ ਕਰ ਲੈ" ! ਮਾਤਾ ਦੇ ਅੰਮ੍ਰਿਤ ਰੂਪ ਵਿਵੇਕ ਭਰੇ ਬਚਨਾਂ ਨੂੰ ਸੁਣਕੇ ਬਾਲਕ ਹਰਿ ਨਾਰਾਯਣ ਦੇ ਹਿਰਦੇ ਵਿਚ ਵਿਵੇਕ ਬ੍ਰਿਛ ਦਾ ਅੰਕੁਰ ਪੈਦਾ ਹੋ ਗਿਆ ਅਤੇ ਓਹ ਘਰ ਹੀ ਰਹਿਨ ਲੱਗਾ।

ਕੁਝ ਸਮੇਂ ਮਗਰੋਂ ਇਨ੍ਹਾਂ ਦੇ ਮਾਤਾ-ਪਿਤਾ ਨੇ ਕਾਸ਼ੀ ਧਾਮ ਦੀ ਯਾਤ੍ਰਾ ਦਾ ਵਿਚਾਰ ਕੀਤਾ। ਘਰ ਦਾ ਸਾਰਾ ਭਾਰ ਹਰਿਨਾਰਾਯਣ ਨੂੰ ਸੌਂਪਕੇ ਓਹ ਕਾਂਸ਼ੀ ਚਲੇ ਗਏ। ਭਗਤ ਹਰਿ ਨਾਰਾਯਣ ਜੀ ਘਰ ਦਾ ਕੰਮ ਕਰਨ ਲੱਗੇ। ਮਾਤਾ-ਪਿਤਾ ਦੀ ਗੈਰ-ਹਾਜ਼ਰੀ ਵਿਚ ਇਨ੍ਹਾਂ ਦੇ ਦਿਆਲੂ ਹਿਰਦੇ ਨੂੰ ਗਰੀਬਾਂ, ਅਨਾਥਾਂ ਦੀ ਸੇਵਾ ਕਰਨ ਦਾ ਖੁੱਲ੍ਹਾ ਸਮਾਂ ਤੇ ਧਨ ਮਿਲ ਗਿਆ। ਉਨ੍ਹਾਂ ਦੇ ਘਰ ਵਿਚ ਹਰ-ਰੋਜ਼ ਖੁੱਲ੍ਹਾ ਲੰਗਰ ਵਰਤਦਾ, ਭਜਨ-ਪੂਜਨ ਅਤੇ ਹਰਿ ਕੀਰਤਨ ਦੇ ਪ੍ਰਤਾਪ ਕਰਕੇ ਸਾਧਾਂ-ਸੰਤਾਂ ਦਾ ਚੰਗਾਂ ਇਕੱਠ ਲੱਗਾ ਰਹਿੰਦਾ। ਹੌਲੀ ੨ ਘਰ ਦੀ ਸਾਰੀ ਧਨ ਸੰਪਦਾ ਸਾਧੂ-ਸੇਵਾ ਵਿਚ ਖਰਚ ਹੋ ਗਈ। ਇਧਰ ਪਿਤਾ ਜੀ ਭੀ ਆਗਏ, ਉਨ੍ਹਾਂ ਨੂੰ ਜਦ ਅੰਨ-ਧਨ ਆਦਿਕ ਦਾ ਇਮ ਤਰ੍ਹਾਂ ਨਾਲ ਖਰਚ ਹੋ ਜਾਣ ਦਾ ਪਤਾ ਲੱਗਾ, ਤਾਂ ਉਨ੍ਹਾਂ ਦੇ ਕ੍ਰੋਧ ਦਾ ਪਾਰਾ ਚੜ੍ਹ ਗਿਆ। ਉਹ ਹਰਿ ਨਾਰਾਯਣ ਨੂੰ ਬੁਲਾਕੇ ਕਹਿਣ ਲੱਗੇ–"ਓਇ ! ਕੀ ਤੈਨੂੰ ਇਸੇ ਵਾਸਤੇ ਹੀ ਘਰ ਸੌਂਪਿਆ ਗਿਆ ਸੀ ? ਜਾਹ, ਮੂੰਹ ਕਾਲਾ ਕਰਕੇ ਹੁਣੇ ਹੀ ਮੇਰੇ ਘਰ ਤੋਂ ਨਿਕਲ ਜਾ, ਇਕ ਖਿਨ ਭੀ ਇਥੇ ਰਿਹੋਂ, ਤਾਂ ਤੈਨੂੰ ਮੇਰੀ ਸੌਂਹ ਹੈ" ! ਭਗਤ ਨੂੰ ਹੋਰ ਕੀ ਚਾਹੀਦਾ ਹੈ, ਓਹ ਤਾਂ ਹਰ ਹਾਲਤ ਵਿਚ ਅਨੰਦ ਰਹਿੰਦਾ ਹੈ। ਭਗਤ ਹਰਿ ਨਾਰਾਯਣ ਜੀ ਮਾਤਾ ਪਿਤਾ ਜੀ ਦੇ ਚਰਨਾਂ ਉਤੇ ਮੱਥਾ ਟੇਕਕੇ ਬਨ ਨੂੰ ਤੁਰ ਪਏ, ਅੰਨ-ਪੂਰਨਾ ਭੀ ਯੋਗਯ ਪਤਨੀ ਸੀ। ਪਤੀ ਨੂੰ ਬਨਵਾਸੀ ਹੁੰਦਾ ਵੇਖਕੇ ਓਹ ਘਰ ਵਿਚ ਕਿਸ ਤਰ੍ਹਾਂ ਰਹਿੰਦੀ ? ਉਸਨੇ ਭੀ ਪਤੀ ਦਾ ਸਾਥ ਕੀਤਾ। ਹਰਿ ਨਾਰਾਯਣ ਨੇ ਜਦ ਪਤਨੀ ਨੂੰ ਪਿਛੇ ਔਂਦਾ ਵੇਖਿਆ ਤਾਂ

ਉਸਨੂੰ ਘਰ ਮੁੜ ਜਾਣ ਨੂੰ ਕਿਹਾ। ਅੰਨਪੂਰਨਾ ਦੇ ਨੇਤ੍ਰ ਸਜਲ ਹੋ ਗਏ, ਪਤਿ ਦੇ ਚਰਨਾਂ ਉਤੇ ਡਿੱਗਕੇ, ਬੜੇ ਹੀ ਨਿਮ੍ਰਤ ਸ਼ਬਦਾਂ ਨਾਲ ਪ੍ਰਾਰਥਨਾ ਕਰਦੀ ਹੋਈ ਕਹਿਣ ਲੱਗੀ–'ਪ੍ਰਾਣੇਸ਼੍ਵਰ ! ਆਪ ਸੰਸਾਰ ਤੋਂ ਉਪਰਾਮ ਹੋਕੇ, ਮੇਰਾ ਭੀ ਤਿਆਗ ਕਰ ਰਹੇ ਹੋ ? ਪਰ ਦੱਸੋ, ਆਪ ਤੋਂ ਬਿਨਾ, ਮੈਂ ਇਕੱਲੀ ਇਥੇ ਕਿਸ ਤਰ੍ਹਾਂ ਅਪਨਾ ਜੀਵਨ ਬਿਤਾਵਾਂ ਜੀ? ਮੇਰਾ ਮਨ ਘਰ ਵਿਚ ਕਿਵੇਂ ਲੱਗੇਗਾ ? ਨਾਥ ! ਮੈਨੂੰ ਛੱਡਕੇ ਨਾਂ ਜਾਓ. ਮੇਰੀ ਹਾਲਤ ਮੱਛੀ ਨੂੰ ਜਲ-ਤਲਾਉ ਵਿਚੋਂ ਕੱਢਕੇ ਦੁਧ ਦੇ ਸਮੁੰਦਰ ਵਿਚ ਸੁੱਟ ਦੇਣ ਦੇ ਸਮਾਨ ਹੋ ਜਾਏਗੀ"। ਪਤਨੀ ਦੇ ਕਰੁਣਾ ਭਰੇ ਬਚਨਾਂ ਨੂੰ ਸੁਣਕੇ ਹਰਿ ਨਾਰਾਯਣ ਦਾ ਹਿਰਦਾ ਪਿਘਲ ਗਿਆ। ਉਨ੍ਹਾਂ ਨੇ ਕਿਹਾ–"ਮੇਰਾ ਕਠੋਰ ਸਰੀਰ ਬਨ ਦੇ ਕਸ਼੍ਟਾਂ ਨੂੰ ਸਹਿ ਲਏਗਾ, ਪਰ ਤੇਰਾ ਸੁਕੋਮਲ ਸਰੀਰ ਉਨ੍ਹਾਂ ਕਸ਼ਟਾਂ ਦੇ ਯੋਗ ਨਹੀਂ ਹੈ, ਤੂੰ ਜ਼ਰਾ ਵਿਚਾਰ ਕਰ, ਐਵੇਂ ਵਿਅਰਥ ਦੁੱਖ ਭੋਗਨ ਦਾ ਕੀ ਲਾਭ? ਅਪਨੇ ਪਿਤਾ ਦੇ ਘਰ ਜਾਕੇ ਰਹੋ, ਓਹ ਬੜੇ ਧਨੀ ਹਨ, ਤੈਨੂੰ ਕਿਸੇ ਤਰ੍ਹਾਂ ਦਾ ਦੁੱਖ ਨਹੀਂ ਹੋਣ ਦੇਣਗੇ"। ਅੰਨਪੂਰਨਾ ਤੋਂ ਹੁਣ ਨਾਂ ਰਿਹਾ ਗਿਆ ਉਸਨੇ ਕਿਹਾ–'ਸ੍ਵਾਮੀ ਜੀ ! ਆਪ ਅਪਨੇ ਹੱਥਾਂ ਨਾਲ ਮਾਰ ਜਾਓ, ਤਾਂ ਭਲਾ ਹੈ, ਪਰ ਇਸ ਵਿਯੋਗ ਅਗਨਿ ਦੇ ਕੁੰਡ ਵਿਚ ਸੁੱਟਕੇ ਨਾਂ ਜਾਓ ! ਦੁੱਖ-ਸੁਖ ਦਾ ਭੋਗ ਪ੍ਰਾਰਬਧ ਦੇ ਅਧੀਨ ਹੈ ! ਆਪ ਦੇ ਭਾਗਾਂ ਵਿਚ ਦੁੱਖ ਹੈ, ਤਾਂ ਮੈਨੂੰ ਸੁਖ ਦੀ ਕੋਈ ਲੋੜ ਨਹੀਂ ਹੈ, ਮੈਂ ਉਨ੍ਹਾਂ ਦੁੱਖਾਂ ਨੂੰ ਬੜੇ ਅਨੰਦ ਨਾਲ ਸੁਖ ਰੂਪ ਕਰਕੇ ਹੀ ਮਨਜ਼ੂਰ ਕਰਾਂਗੀ। ਕੀ ਆਪ ਮੈਨੂੰ ਇਕੱਲੀ ਬੇਸਹਾਯ ਛੱਡਕੇ ਬਨ ਨੂੰ ਚਲੇ ਜਾਓਗੇ ? ਨਾਥ! ਐਨੇ ਕਠੋਰ ਕਿਉਂ ਹੋ ਗਏ ਹੋ ? ਅੰਨਪੂਰਨਾ ਦਾ ਗਲਾ ਰੁਕ ਗਿਆ, ਓਹ ਅੱਗੇ ਹੋਰ ਕੁਝ ਨਾ ਬੋਲ ਸੱਕੀ, ਪਤਿ ਚਰਨਾਂ ਉਤੇ ਸਿਰ ਰੱਖਕੇ ਉਨ੍ਹਾਂ ਨੂੰ ਘੁੱਟਕੇ ਫੜ ਲਿਆ ਅਤੇ ਸਿਸਕ ਸਿਸਕ ਕੇ ਰੋਂਦੀ ਹੋਈ ਨੈਨਾਂ ਦੇ ਜਲ ਨਾਲ ਉਨ੍ਹਾਂ ਦੇ ਚਰਨਾਂ ਨੂੰ ਧੋਣ ਲੱਗੀ। ਪਤਨੀ ਦੀ ਅਜੇਹੀ ਅਵਸਥਾ ਵੇਖਕੇ ਹਰਿ ਨਾਰਾਯਣ ਜੀ ਦੇ ਹਿਰਦੇ ਦੀ ਕਠੋਰਤਾ ਦੂਰ ਹੋਈ, ਹੁਣ ਓਹ ਨਾਂਹ ਨਹੀਂ ਕਰ ਸੱਕੇ। ਪ੍ਰੇਮ ਨਾਲ ਅੰਨਪੂਰਨਾ ਨੂੰ ਪੈਰਾਂ ਤੋਂ ਉੱਠਾਕੇ ਉਨ੍ਹਾਂ ਨੇ ਨਾਲ ਲੈ ਲਿਆ ਅਤੇ ਤੁਰਦੇ ਹੋਏ।

ਭਗਤ ਹਰਿ ਨਾਰਾਯਣ ਜੀ ਦਾ ਪਿੰਡ ਛੱਡਕੇ ਬਨ ਨੂੰ ਜਾਣ ਦੀ ਗੱਲ ਥੋੜੇ ਜੇਹੇ ਸਮੇਂ ਵਿਚ ਹੀ ਚੌਹੀਂ ਪਾਸੀਂ ਧੁੰਮ ਗਈ। ਨਗਰ ਦੇ ਲੋਕਾਂ

ਮੰਨਦੇ ਸਨ, ਇਸ ਲਈ ਲੋਕੀ ਉਨ੍ਹਾਂ ਦੇ ਜਾਣ ਦੀ ਖ਼ਬਰ ਸੁਣਦੇ ਹੀ ਦਰਸ਼ਨ ਦੇ ਵਾਸਤੇ ਭੱਜੇ ਆਏ। ਨਗਰ ਤੋਂ ਬਾਹਰ ਇਕ ਸੁੰਦਰ ਦਰਖਤ ਹੇਠਾਂ ਭਗਤ-ਦੰਪਤਿ ਨੂੰ ਵੇਖਕੇ, ਸਾਰਿਆਂ ਨੇ ਬੜੇ ਆਦਰ ਨਾਲ ਪ੍ਰਣਾਮ ਕੀਤਾ ਅਤੇ ਉਨ੍ਹਾਂ ਨੂੰ ਘਰ ਮੋੜਕੇ ਲੈ ਆਉਨ ਦੀ ਪ੍ਰਾਰਥਨਾ ਕਰਨ ਲੱਗੇ। ਤਾਂ ਹਰਿ ਨਾਰਾਯਣ ਜੀ ਨੇ ਕਿਹਾ–"ਪਿਆਰੇ ਭਾਈਓ! ਮੈਨੂੰ ਪਿਤਾ ਜੀ ਦੀ ਆਗਯਾ ਬਨ ਜਾਣ ਦੀ ਹੈ, ਇਸ ਲਈ ਮੈਂ ਉਨ੍ਹਾਂ ਦੀ ਆਗਯਾ ਦਾ ਉਲੰਘਨ ਕਰਕੇ ਘਰ ਜਾਣ ਦੀ ਸਮਰਥਾ ਮੇਰੇ ਵਿਚ ਨਹੀਂ ਹੈ, ਇਸ ਲਈ ਆਪ ਇਸ ਗੱਲ ਦਾ ਜ਼ੋਰ ਨਾਂ ਦੇਵੋ"! ਲੋਕਾਂ ਨੇ ਭੀ ਉਥੇ ਹੀ ਡੇਰਾ ਲਗਾ ਦਿੱਤਾ। ਤਿੰਨ ਦਿਨ ਤਕ ਉਥੇ ਹਰਿ ਜਨਾਂ ਦਾ ਚੰਗਾ ਜੋੜ-ਮੇਲ ਬਣਿਆ ਰਿਹਾ ਅਤੇ ਅੱਠੇ ਪਹਿਰ ਹਰਿ-ਕੀਰਤਨ ਦੀ ਅਖੰਡ ਧੁੱਨਿ ਹੁੰਦੀ ਰਹੀ, ਬੜੇ ਉਤਸ਼ਾਹ ਨਾਲ ਲੋਕਾਂ ਨੇ ਹਰਿ ਕੀਰਤਨ ਅੰਮ੍ਰਿਤ ਦਾ ਰਸ ਪ੍ਰਾਪਤ ਕੀਤਾ। ਫੇਰ ਹਰਿ ਨਾਰਾਯਣ ਜੀ ਨੇ ਸਭਨਾਂ ਨੂੰ ਸਮਝਾ-ਬੁਝਾਕੇ ਘਰ ਨੂੰ ਮੋੜਿਆ ਅਤੇ ਆਪ ਅੱਗੇ ਨੂੰ ਤੁਰੇ। ਅੰਨਪੂਰਨਾ ਨੇ ਪਤਿ ਦਾ ਇਸ਼ਾਰਾ ਸਮਝਕੇ, ਅਪਨੇ ਸਾਰੇ ਹੀ ਗਹਿਣੇ ਉਤਾਰਕੇ ਗਰੀਬਾਂ, ਅਨਾਥਾਂ ਤੇ ਦੁਖੀਆਂ ਨੂੰ ਵੰਡ ਦਿੱਤੇ। ਜਿਸਨੇ ਘਰ ਦੇ ਸਾਰੇ ਸੁਖਾਂ ਨੂੰ ਤਿਆਗਕੇ, ਬਨ ਦੇ ਕਠੋਰ ਦੁੱਖਾਂ ਨੂੰ ਖੁਸ਼ੀ ਨਾਲ ਪ੍ਰਵਾਨ ਕੀਤਾ ਹੋਵੇ, ਓਹ ਇਨ੍ਹਾਂ ਗਹਿਣਿਆਂ ਨੂੰ ਪਤਿ ਇੱਛਾ ਤੋਂ ਉਲਟ ਅਪਨੇ ਕੋਲ ਕਿਵੇਂ ਰੱਖ ਸਕਦੀ ਸੀ ?

ਉਥੋਂ ਤੁਰਕੇ ਪਤਿ-ਪਤਨੀ ਕਾਸ਼ੀ, ਪ੍ਰਯਾਗ, ਗਯਾ ਆਦਿਕ ਪੱਵਿਤ੍ਰ ਤੀਰਥਾਂ ਦੀ ਯਾਤ੍ਰਾ ਕਰਦੇ ਹੋਏ 'ਜੋਗਾਇਚੇ ਆਵੇ' ਨਾਮ ਦੇ ਨਗਰ ਵਿਚ ਮੁੜ ਆਏ। ਅੰਨਪੂਰਨਾ ਨੂੰ ਉਥੇ ਛੱਡਕੇ ਹਰਿ ਨਾਰਾਯਣ ਜੀ ਬਨ ਵਿਚ ਕੁਟੀਆ ਬਨਾਕੇ ਉਪਾਸ਼ਨਾ ਕਰਨ ਲੱਗੇ। ਬਾਰਾਂ ਵਰ੍ਹੇ ਦੀ ਕਠੋਰ ਤਪਸਯਾ ਮਗਰੋਂ ਉਨ੍ਹਾਂ ਨੂੰ ਭਗਵਤੀ ਦੇ ਪ੍ਰਤੱਖ ਦਰਸ਼ਨ ਹੋਏ। ਭਗਵਤੀ ਨੇ ਆਗਯਾ ਦਿੱਤੀ–"ਤੂੰ ਨਰਸਿੰਹ ਪੁਰ ਵਿਚ ਚਲਾ ਜਾ, ਉਥੇ ਤੈਨੂੰ ਸਤਿਗੁਰੂ ਦੀ ਪ੍ਰਾਪਤੀ ਹੋਵੇਗੀ, ਫੇਰ ਉਨ੍ਹਾਂ ਦੀ ਕ੍ਰਿਪਾ ਨਾਲ ਭਗਵੰਤ-ਦਰਸ਼ਨ ਹੋਣਗੇ"! ਦੇਵੀ ਦੀ ਆਗਯਾਨੁਸਾਰ ਹਰਿ ਨਾਰਾਯਣ ਜੀ ਅੰਨਪੂਰਨਾ ਨੂੰ ਨਾਲ ਲੈਕੇ ਨਰਸਿੰਹ ਪੁਰ ਚਲੇ ਆਏ।

ਇਕ ਦਿਨ ਪ੍ਰਾਤਾਕਾਲ ਬ੍ਰਹਮ ਮਹੂਰਤ ਵਿਚ ਉੱਠਕੇ ਹਰਿ ਨਾਰਾਯਣ ਜੀ ਸੰਗਮ ਸਥਾਨ ਪੁਰ ਸ਼ਨਾਨ ਕਰਨ ਗਏ। ਸ਼ਨਾਨ ਕਰਕੇ ਓਹ ਜਲ ਦੇ

ਵਿਚ ਹੀ ਬੈਠਕੇ ਭਗਵਾਨ ਦਾ ਧਯਾਨ ਕਰਨ ਲੱਗੇ। ਉਸੇ ਵੇਲੇ ਨਦੀ ਵਿਚ ਕਾਂਗ ਆ ਗਈ ਅਤੇ ਓਹ ਉਥੇ ਹੀ ਡੁੱਬ ਗਏ। ਲੋਕਾਂ ਨੇ ਅੰਨ੍ਹਪੂਰਨਾ ਨੂੰ ਏਹ ਖਬਰ ਦਿੱਤੀ। ਪਤਿਬ੍ਰਤਾ ਸਤੀ ਦਾ ਹਿਰਦਾ ਪਤਿ ਦੀ ਦੁੱਖ ਭਰੀ ਸੋ ਸੁਣਦਾ ਹੀ ਸ਼ੋਕਾਕੁਲ ਹੋ ਗਿਆ। ਓਹ ਪਤਿ ਦੀ ਪ੍ਰਾਨ ਰਖਯਾ ਦੇ ਵਾਸਤੇ ਨਰ ਸਿੰਹ ਭਗਵਾਨ ਦੇ ਅੱਗੇ ਪ੍ਰਾਰਥਨਾ ਕਰਨ ਲੱਗੀ। ਇਧਰ ਭਗਤ ਹਰਿ ਨਾਰਾਯਣ ਦੀ ਅਵਸਥਾ ਵਚਿਤ੍ਰ ਸੀ। ਓਹ ਧਯਾਨ ਵਿਚ ਇਤਨੇ ਤਤਲੀਨ ਹੋ ਗਏ ਸਨ, ਕਿ ਉਨ੍ਹਾਂ ਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਹੀ ਨਹੀਂ ਸੀ। ਧਯਾਨ ਦੀ ਤਤ ਲੀਨਤਾ ਨੇ ਭਗਵਾਨ ਦੇ ਆਸਨ ਨੂੰ ਹਿਲਾ ਦਿੱਤਾ। ਓਹ ਭਗਤ ਦੇ ਅਨਿੰਨ ਪ੍ਰੇਮ ਦੇ ਅਧੀਨ ਸਨ, ਸਾਖਯਾਤ ਦੇਵ ਰਿਖਿ ਨਾਰਦ ਦੇ ਸਰੂਪ ਵਿਚ ਉਥੇ ਪ੍ਰਗਟ ਹੋ ਗਏ। ਭਗਤ ਹਰਿ ਨਾਰਾਯਣ ਜੀ ਦ੍ਰਿੜ੍ਹ ਸਮਾਧਿ ਲਗਾਕੇ ਪ੍ਰੇਮ ਵਿਚ ਮਸਤ ਹੋ ਰਹੇ ਸਨ, ਉਨ੍ਹਾਂ ਨੂੰ ਨਾਰਦ ਦੇ ਆਉਨ ਦਾ ਪਤਾ ਹੀ ਨਾਂ ਲੱਗਾ। ਉਸ ਪ੍ਰੇਮ ਰੂਪ ਅਵਸਥਾ ਨੂੰ ਵੇਖਕੇ ਨਾਰਦ ਜੀ ਪ੍ਰਸੰਨ ਹੋ ਗਏ। ਉਨ੍ਹਾਂ ਨੇ ਭਗਵਾਨ ਦਾ ਮਿੱਠਾ-ਕੀਰਤਨ ਸੁਣਾਕੇ ਉਨ੍ਹਾਂ ਨੂੰ ਸਾਵਧਾਨ ਕੀਤਾ ਅਤੇ ਬ੍ਰਹਮ ਵੀਣਾ ਦ੍ਵਾਰਾ 'ਤੱਤ੍ਵਮਸਿ' ਦਾ ਉਪਦੇਸ਼ ਦੇਕੇ ਓਹ ਉਥੋਂ ਤੁਰਦੇ ਹੋਏ। ਸੱਤ ਦਿਨ ਤੱਕ ਕਾਂਗ ਦਾ ਜ਼ੋਰ ਰਿਹਾ, ਫੇਰ ਜਲ ਘੱਟ ਹੋ ਗਿਆ। ਨਗਰ ਵਾਸੀ-ਜਿਥੇ ਹਰਿ ਨਾਰਾਇਣ ਜੀ ਡੁੱਬੇ ਸਨ-ਉਨ੍ਹਾਂ ਨੂੰ ਖੋਜਨ ਵਾਸਤੇ ਆਏ ਅਤੇ ਉਥੋਂ ਦੇ ਪਵਿਤ੍ਰ ਨਜ਼ਾਰੇ ਨੂੰ ਵੇਖਕੇ ਸਾਰੇ ਹੀ ਮੁਗਧ ਅਤੇ ਹੈਰਾਨੀ ਨਾਲ ਚੱਕ੍ਰਤ ਹੋ ਗਏ। ਕੀ ਵੇਖਦੇ ਹਨ ਕਿ ਭਗਤ ਹਰਿ ਨਾਰਾਯਣ ਜੀ ਬੀਣਾ ਤੇ ਖੜਤਾਲਾਂ ਲੈਕੇ ਭਗਵਾਨ ਦੇ ਨਾਮ ਕੀਰਤਨ ਵਿਚ ਮਸਤ ਹੋਏ ਬੈਠੇ ਹਨ। ਉਨ੍ਹਾਂ ਦੇ ਨੇਤ੍ਰਾਂ ਤੋਂ ਪ੍ਰੇਮਾਂਸੂਆਂ ਦੀ ਅਵਿਰਲ ਧਾਰਾ ਵਗ ਰਹੀ ਹੈ। ਸਾਰਿਆਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ ਅਤੇ ਹਠ ਤੇ ਪ੍ਰਾਰਥਨਾ ਨਾਲ ਭਗਤ ਜੀ ਨੂੰ ਨਰਸਿੰਹ ਜੀ ਦੇ ਮੰਦਰ ਵਿਚ ਲੈ ਗਏ। ਸਤੀ ਅੰਨਪੂਰਨਾ ਭੀ ਪਤਿ ਦੇ ਸ਼ੁਭ ਆਗਮਨ ਦੀ ਖਬਰ ਸੁਣਕੇ ਮੰਦਿਰ ਵਿਚ ਜਾਕੇ ਪਤਿ ਦੇ ਚਰਨਾਂ ਉਤੇ ਡਿੱਗ ਪਈ।

ਉਸਦੇ ਮਗਰੋਂ ਭਗਤ ਹਰਿ ਨਾਰਾਯਣ ਜੀ ਇਕ ਵਰ੍ਹੇ ਤਕ ਨਰ-ਸਿੰਹ ਪੁਰ ਵਿਚ ਰਹੇ, ਹਜ਼ਾਰਾਂ ਮਨੁੱਖਾਂ ਨੂੰ ਉਨ੍ਹਾਂ ਨੇ ਹਰਿ ਭਗਤੀ ਵਿਚ ਲਗਾ ਦਿੱਤਾ ਸੀ। ਉਥੋਂ ਓਹ 'ਧਰਾਸ਼ੀਵ' ਨਾਮ ਦੇ ਨਗਰ ਵਿਚ ਆਕੇ,

ਪਏ। ਹਰ ਇਕ ਹਾੜ ਦੀ ਇਕਾਦਸ਼ੀ ਨੂੰ ਉਨ੍ਹਾਂ ਦਾ ਪੁੰਡਰ ਪੁਰ ਜਾਣ ਦਾ ਨਿਯਮ ਸੀ। ਇਕ ਵੇਰੀ ਜਦ ਏਹ ਪੁੰਡਰ ਪੁਰ ਜਾ ਰਹੇ ਸਨ, ਤਾਂ ਕੁਦਰਤ ਨਾਲ ਉਸੇ ਦਿਨ ਹੀ ਨਦੀ ਵਿਚ ਕਾਂਗ ਆ ਗਈ। ਪੱਤਨ ਉਤੇ ਕੋਈ ਬੇੜੀ ਨਹੀਂ ਸੀ ਅਤੇ ਇਕਾਦਸ਼ੀ ਦਾ ਸਮਾ ਭੀ ਗੁਜ਼ਰ ਰਿਹਾ ਸੀ, ਇਸ ਲਈ ਹੋਰ ਕੋਈ ਉਪਾਉ ਹੁੰਦਾ ਨਾਂ ਵੇਖਕੇ ਉਨ੍ਹਾਂ ਨੇ ਆਪਨਾ ਮ੍ਰਿਗਾਸਨ ਜਲ ਉਤੇ ਵਿਛਾ ਦਿੱਤਾ ਅਤੇ ਉਸ ਉਤੇ ਸਿੱਧਾਸਨ ਲਗਾਕੇ ਪਾਰ ਲੰਘ ਗਏ, ਦੋਹਾਂ ਪਾਸਿਆਂ ਦੇ ਕੰਢੇ ਉਤੇ ਖੜੇ ਹੋਏ ਸਾਧੂ-ਸੰਤ ਅਤੇ ਨਗਰ ਵਾਸੀਆਂ ਨੂੰ ਏਹ ਚਮਤਕਾਰ ਵੇਖਕੇ ਬੜਾ ਅਚਰਜ ਹੋਯਾ ਅਤੇ ਸਾਰਿਆਂ ਦੀ ਭਗਤ ਹਰਿ ਨਾਰਾਯਣ ਜੀ ਉਤੇ ਸਰਧਾ ਬੱਝ ਗਈ। ਓਹ ਪੁੰਡਰ ਪੁਰ ਵਿਚ ਆਕੇ ਮੰਦਿਰ ਵਿਚ ਦਰਸ਼ਨ ਨੂੰ ਗਏ, ਉਸ ਵੇਲੇ ਇਕ ਅਜੇਹੀ ਘਟਨਾ ਹੋਈ, ਜਿਸ ਨੇ ਲੋਕਾਂ ਨੂੰ ਹੋਰ ਭੀ ਹੈਰਾਨੀ ਵਿਚ ਪਾ ਦਿੱਤਾ। ਉਸ ਘਟਨਾ ਨੂੰ ਇਕ ਕਵਿ ਜੀ ਨੇ ਇਉਂ ਕਿਹਾ ਹੈ :-

"ਘੇਤਲੇਂ ਪਾਂਡੂ ਟੰਗ ਦਰਸ਼ਨ ਪ੍ਰੇਮੇਂ ਕੇਲੀ ਪ੍ਰਦੱਖ਼ਿਣਾ,
ਜਯ ਜਯ ਕਾਰ ਝਾਲਾ ਪੂਰਣ, ਪੰਢਰਪੂਰੀਂ ਤੇ ਕਾਲੀਂ॥
ਸਾਖਜਾਤ ਪੂਰਨ ਪਰ ਬ੍ਰਹਮ ਭਗਵਾਨ।
ਯੇ ਉਨਿ ਸ੍ਵਾਮੀਸਿ ਬੋਲਤਾ ਜਾਯ, ਮ੍ਹਣੇ ਤੁਮਚੀ ਵਾਰੀ ਪਾਵਲੀ ਸੰਪੂਰਣ।
ਪ੍ਰੇਮਾਲਿੰਗਨ ਦੀਧਲੇਂ। ਕਾਰਤਿਕੀ ਆਖਾਢੀ ਏਕਾਦਸ਼ਾਂ।
ਆਮ੍ਹੀਂ ਯੇਊਂ ਤੁਮ੍ਹਾਂ ਪਾਸ਼ੀਂ, ਭਾਕ ਦੇਉਨਿ ਸ੍ਵਾਮੀ ਸੀ। ਜਾਤੇ ਝਾਲੇ ਰਾਉਕੀ" ॥

ਅਰਥਾਤ "ਉਨ੍ਹਾਂ ਨੇ ਪੁੰਡਰ ਪੁਰ ਵਿਚ ਆਕੇ ਭਗਵਾਨ ਪਾਂਡੂ ਰੰਗ ਦੇ ਦਰਸ਼ਣ ਕਰਕੇ ਉਨ੍ਹਾਂ ਦੀ ਪਰਦੱਖਿਣਾ ਕੀਤੀ, ਸਾਰੇ ਸਾਧੂ-ਸੰਤਾਂ ਨੇ ਭਗਵਾਨ ਦਾ ਜਯ ਜਯਕਾਰ ਕੀਤਾ। ਉਸੇ ਸਮਯ ਪੂਰਨ ਬ੍ਰਹਮ ਪਾਂਡੂ ਰੰਗ ਨੇ ਪ੍ਰਗਟ ਹੋਕੇ ਭਗਤ ਹਰਿ ਨਾਰਾਯਣ ਨੂੰ ਪ੍ਰੇਮਾਲਿੰਗਨ ਕੀਤਾ ਅਤੇ ਕਿਹਾ—"ਤੇਰੀ *ਬਾਰੀ ਮੈਨੂੰ ਪੂਰਨ ਰੂਪ ਨਾਲ ਮਿਲ ਚੁਕੀ ਹੈ। ਮੈਂ ਹਰਿ ਸ਼ਯਨੀ ਅਤੇ ਹਰਿ ਬੋਧਿਨੀ ਏਕਾਦਸ਼ੀ ਨੂੰ ਤੁਹਾਡੇ ਕੋਲ ਆ ਜਾਯਾ ਕਰਾਂਗਾ"। ਇਸ ਤਰ੍ਹਾਂ ਕਹਿਕੇ ਭਗਵਾਨ ਅੰਤਰਧਯਾਨ ਹੋ ਗਏ। ਤਦ ਤੋਂ ਭਗਤਿ ਹਰਿ ਨਾਰਾਯਣ ਜੀ ਹਾੜ ਦੀ ਅਤੇ ਕੱਤਕ ਦੀ ਏਕਾਦਸ਼ੀ ਦਾ ਮਹਾ ਉਤਸ਼ਵ ਅਪਨੇ ਘਰ ਹੀ ਕਰਨ ਲੱਗੇ।

*ਹਾੜ ਦੀ ਇਕਾਦਸ਼ੀ ਵਾਲੇ ਦਿਨ ਨਿਯਮ ਨਾਲ ਪਾਂਡਰੰਗ ਦੇ ਦਰਸ਼ਨ ਵਾਸਤੇ

ਇਸ ਤਰ੍ਹਾਂ ਬਹੁਤ ਸਮਾ ਬੀਤ ਜਾਨ ਮਗਰੋਂ ਇਕ ਵੇਰੀ ਹਰਿ ਨਾਰਾਯਣ ਜੀ ਨੇ ਸ਼ੇਖਾਦ੍ਰਿ, ਸੇਤੂ ਬੰਧ ਰਾਮੇਸ਼੍ਵਰ ਆਦਿਕ ਤੀਰਥਾਂ ਦੀ ਯਾਤ੍ਰਾ ਕੀਤੀ ਸੀ। ਉਸੇ ਸਮੇ ਫਿਰਦੇ ੨ ਓਹ ਸਮਰਥ ਰਾਮਦਾਸ, ਸ੍ਵਾਮੀ ਰੰਗ ਨਾਥ, ਸ੍ਵਾਮੀ ਜਯਰਾਮ, ਤੁਕਾ ਰਾਮ ਜੀ ਆਦਿਕ ਸੰਤਾਂ ਦੇ ਦਰਸ਼ਨ ਕਰਕੇ ਅਪਨੀ ਕੰਨਜਾ ਭੀਮਾਬਾਈ ਦੇ ਘਰ ਆ ਗਏ। ਇਥੇ ਇਨ੍ਹਾਂ ਨੇ ਅਪਨੇ ਅੰਤਕਾਲ ਦਾ ਸਮਾ ਨੇੜੇ ਕਹਿਕੇ ਸਭ ਨੂੰ ਸੁਚੇਤ ਕਰ ਦਿੱਤਾ। ਸਤੀ ਅੰਨਪੂਰਨਾ ਪਤੀ ਦੇ ਆਉਨ ਵਾਲੇ ਵਿਯੋਗ ਦੇ ਦੁੱਖ ਨਾਲ ਵਿਆਕੁਲ ਹੋਕੇ, ਪਤਿ ਦੀ ਆਗਜ਼ਾ ਲੈਕੇ, ਪਹਿਲੇ ਹੀ ਅਪਨੇ ਅਨਿੱਤ ਸ਼ਰੀਰ ਦਾ ਤਿਆਗ ਕਰਕੇ ਪਰਮਧਾਮ ਚਲੀ ਗਈ ਸੀ। ਭਗਤ ਹਰਿ ਨਾਰਾਯਣ ਜੀ ਉਥੋਂ 'ਵੈਨਵੜੀ' ਨਾਮ ਦੇ ਨਗਰ ਆਏ। ਉਥੇ ਉਨ੍ਹਾਂ ਨੂੰ ਗੰਗਾ ਸ਼ਨਾਨ ਦੀ ਕਾਮਨਾਂ ਹੋਈ। ਭਗਤ ਦੀ ਇੱਛਾ ਨੂੰ ਪੂਰਨ ਕਰਨ ਵਾਸਤੇ ਮਾਤਾ-ਗੰਗਾ ਆਪ ਹੀ ਉਥੇ ਪ੍ਰਗਟ ਹੋ ਗਈ ਅਤੇ ਭਗਤ ਦੀ ਇੱਛਾ ਪੂਰੀ ਕੀਤੀ। ਭਗਤ ਹਰਿ ਨਾਰਾਯਣ ਜੀ ਨੇ ਗੰਗਾ ਸ਼ਨਾਨ ਕਰਕੇ, ਸੰਧਯਾ ਤਰਪਣ ਦੇਵ ਅਰਚਨ ਆਦਿਕ ਨਿੱਤ ਕਿਰਿਆ ਤੋਂ ਵੇਹਲੇ ਹੋਕੇ, ਗੀਤਾ ਵਿਚ ਦੱਸੇ ਹੋਏ ਆਸਨ ਨਾਲ ਬੈਠਕੇ ਯੋਗ ਮਾਰਗ ਦੇ ਅਨੁਸਾਰ ਪ੍ਰਾਣਾਂ ਨੂੰ ਖਿੱਚਨ ਲੱਗੇ। ਉਸ ਵੇਲੇ ਉਨ੍ਹਾਂ ਦਾ ਸਰੀਰ ਦਿੱਵਯ ਕ੍ਰਾਂਤਿ ਨਾਲ ਤਪਾਏ ਹੋਏ ਸੋਨੇ ਵਾਂਗੂ ਚਮਕਨ ਲੱਗ ਪਿਆ। ਉਨ੍ਹਾਂ ਦੇ ਸਰੀਰ ਦੇ ਅਲੌਕਿਕ ਤੇਜ ਤੋਂ ਚੌਹੀਂ ਪਾਸੀਂ ਪ੍ਰਕਾਸ਼ ਫੈਲ ਗਿਆ ਨੈਨਾਂ ਦੀ ਅਧਮੀਟੀ ਖੁੱਲ੍ਹੀ ਅਵਸਥਾ ਸੀ, ਇਸਦੇ ਮਗਰੋਂ ਓਹ ਪੂਰਨ ਸਮਾਧਿ ਇਸਥਿਤ ਹੋਕੇ ਬ੍ਰਹਮ ਵਿਚ ਲੀਨ ਹੋ ਗਏ, ਇਸ ਤਰ੍ਹਾਂ ਸ਼ਾਕੇ ੧੬੪੭ ਵਿਚ 'ਵੈਨ ਵੜੀ' ਨਗਰ ਵਿਚ ਉਨ੍ਹਾਂ ਨੇ ਅੰਤਮ ਸਮਾਧਿ ਲਈ ਸੀ।

ਇਨ੍ਹਾਂ ਦੇ ਚੇਲਿਆਂ ਦੀਆਂ ਬਹੁਤ ਸਾਰੀਆਂ ਸ਼ਾਖ਼ਾਂ ਮਹਾਰਾਸਟਰ ਵਿਚ ਫੈਲੀਆਂ ਹੋਈਆਂ ਹਨ। ਭਗਤਿ, ਗਜ਼ਾਨ, ਵੈਰਾਗ ਸਬੰਧੀ ਬਹੁਤ ਸਾਰੇ ਪਦਾਂ ਦੀ ਭੀ ਇਨ੍ਹਾਂ ਨੇ ਰਚਨਾਂ ਕੀਤੀ ਸੀ, ਜੋਅਜੇ ਤਕ ਅਕਸਰ ਛਪੇ ਨਹੀਂ ਹਨ॥



(੧੩੫) ਛੀਤ ਸ੍ਵਾਮੀ ਜੀ ਦੀ ਕਥਾ।

ਛੀਤ ਸ੍ਵਾਮੀ ਜੀ, ਸ੍ਰੀ ਬਿੱਠਲ ਦਾਸ ਜੀ ਦੇ ਚੇਲੇ ਅਤੇ ਅਸ਼੍ਟ ਛਾਪ ਵਿਚੋਂ ਸਨ, ਪਹਿਲੇ ਇਹ ਮਥੁਰਾ ਦੇ ਇਕ ਸੰਪੰਨ-ਪੰਡਾ ਸਨ ਅਤੇ ਰਾਜਾ

ਬੀਰਬਲ ਵਰਗੇ ਗੁਣੀ-ਮਾਨੀ ਅਤੇ ਧਨਵਾਨ ਇਸਦੇ ਜਜਮਾਨ ਸਨ। ਪੰਡਾ ਹੋਣ ਦੇ ਸਬੱਬ ਹੀ ਇਹ ਪਹਿਲੋਂ ਬੜੇ ਅਖੱੜ ਅਤੇ ਉਦੰਡ ਸਨ, ਮਗਰੋਂ ਗੋ ਸ੍ਵਾਮੀ ਬਿੱਠਲ ਦਾਸ ਜੀ ਤੋਂ ਗੁਰ-ਮੰਤ੍ਰ ਲੈਕੇ, ਪਰਮ ਸ਼ਾਂਤਿ ਪੂਰਨ ਭਗਵਤ ਭਗਤ ਹੋ ਗਏ ਅਤੇ ਭਗਵਾਨ ਕ੍ਰਿਸ਼ਨ ਜੀ ਦੇ ਗੁਣ ਗਾਉਣ ਲੱਗ ਪਏ। ਇਨ੍ਹਾਂ ਦੀ ਰਚਨਾ ਦਾ ਸਮਾ ਸੰਮਤ ੧੬੧੨ ਤੋਂ ਪਹਿਲੋਂ ਮੰਨਿਆ ਜਾ ਸਕਦਾ ਹੈ। ਇਨ੍ਹਾਂ ਦੇ ਬਨਾਏ ਹੋਏ ਕਈ ਫੁਟਕਲ ਪਦ ਲੋਕਾਂ ਦੇ ਮੂੰਹੋਂ ਸੁਣੇ ਜਾਂਦੇ ਹਨ।

ਇਨ੍ਹਾਂ ਦਾ ਬ੍ਰਿਜ ਭੂਮਿ ਨਾਲ ਅਤਯੰਤ ਪ੍ਰੇਮ ਸੀ, ਇਸ ਲਈ ਇਨ੍ਹਾਂ ਦੇ ਪਦਾਂ ਵਿਚੋਂ ਸ਼ਿੰਗਾਰ ਰਸ ਅਤੇ ਬ੍ਰਿਜ ਭੂਮੀ ਦੇ ਨਾਲ ਪ੍ਰੇਮ ਵਯੰਜਨਾਂ ਦੀ ਭੀ ਚੰਗੀ ਝਲਕ ਪੈਂਦੀ ਹੈ।

"ਹੇ ਬਿਧਨਾ! ਤੋਂ ਮੈਂ ਅੰਚਰਾ ਪਸਾਰਿ ਮਾਂਗੋਂ, ਜਨਮ ਜਨਮ ਦੀਜੋ ਯਾਹੀ ਬ੍ਰਜ ਬਸਿਬੋ" ॥

ਇਹ ਪਦ ਭੀ ਇਨ੍ਹਾਂ ਦਾ ਹੀ ਬਨਾਯਾ ਹੈ। ਅਸ਼੍ਟ ਛਾਪ ਦੇ ਹੋਰਨਾਂ ਕਵੀਆਂ ਜੇਹੀ ਹੀ ਮਿਠਾਸ ਅਤੇ ਸਰਸਤਾ ਇਨ੍ਹਾਂ ਦੇ ਪਾਈ ਜਾਂਦੀ ਹੈ, ਵੇਖੋ!–

"ਭੋਰ ਭਏ ਨਵ ਕੁੰਜ-ਸਦਨ ਤੇ, ਆਵਤ ਲਾਲ ਗੋਵਰਧਨ ਧਾਰੀ ॥
ਲਟ ਪਰ ਪਾਗ ਮਰਗਜੀ ਮਾਲਾ, ਸਿਥਿਲ ਅੰਗ ਡਗਮਗ ਗਤਿ ਨਯਾਰੀ ॥
ਬਿਨੁ-ਗੁਨ ਮਾਲ ਬਿਰਾਜਿਤਿ ਉਰ ਪਰ, ਨਖ ਛਤ ਦੂੈਜ ਚੰਦ ਅਨੁਹਾਰੀ ॥
ਛੀਤ ਸ੍ਵਾਮਿ ਜਬ ਚਿਤਏ ਮੋ ਤਨ, ਤਬ ਹੋਂ ਨਿਰਖ ਗਈ ਬਲਿਹਾਰੀ" ॥

ਛੀਤ ਸ੍ਵਾਮੀ ਜੀ ਦੇ ਜੀਵਨ ਸਬੰਧੀ ਹੋਰ ਕੋਈ ਬਹੁਤਾ ਪ੍ਰਸੰਗ ਕਿਤੋਂ ਨਹੀਂ ਮਿਲਿਆ, ਇਸ ਲਈ ਅਸੀਂ ਭੀ ਮਜਬੂਰ ਹੋਕੇ ਏਨਾਂ ਹੀ ਲਿਖਕੇ, ਸ੍ਰੋਤੇ ਜਨਾਂ ਤੋਂ ਮਾਫ਼ੀ ਮੰਗਦੇ ਹਾਂ। ਪਰ ਏਨਾਂ ਜ਼ਰੂਰ ਹੈ ਕਿ ਛੀਤ ਸ੍ਵਾਮੀ ਜੀ ਨਿਰੇ-ਪੁਰੇ ਰਸਿਕ ਕਵਿ ਹੀ ਨਹੀਂ ਸਨ, ਸਗੋਂ ਰਸਿਕ ਭਗਤ ਸਨ, ਅਪਨੇ ਭਗਤਿ ਭਰੇ ਹਿਰਦੇ ਦੇ ਉਤਸ਼ਾਹ ਨੂੰ ਹਿਰਦੇ ਵਿਚ ਜਰ ਨਾਂ ਸੱਕਨ ਦੇ ਸਬੱਬ, ਉਸ ਉਤਸ਼ਾਹ ਨੂੰ ਪਦਾਂ ਦੀ ਸ਼ਕਲ ਵਿਚ ਪ੍ਰਗਟ ਕਰਦੇ ਸਨ। ਇਨ੍ਹਾਂ ਦੀ ਪਦ-ਰਚਨਾ ਇਕ ਹੀਰੇ ਅਣੀ-ਕਣੀ ਦਾ ਵਰਮਾ ਸੀ, ਜੋ ਮਨ ਰੂਪ ਮੋਤੀ ਨੂੰ ਵਿੰਨ੍ਹਣ ਦਾ ਕੰਮ ਕਰਦੀ ਸੀ, ਜਿਨ੍ਹਾਂ ਦੀ ਪਦ-ਰਚਨਾ ਦੇ ਵਿੰਨ੍ਹੇ ਹੋਏ, ਅਨੇਕਾਂ ਹੀ ਜੀਵ ਪ੍ਰੇਮ ਧਾਗੇ ਵਿਚ ਪ੍ਰੋਤੇ ਜਾਕੇ 'ਭਗਤ ਮਾਲਾ ਵਿਚ ਮਣਕਾ' ਬਣ ਚੁੱਕੇ ਹਨ। ਜਿਸ ਪ੍ਰੇਮ ਗਲੀ ਦੇ ਇਹ ਪੰਧਾਊ ਸਨ, ਉਸ ਪ੍ਰੇਮ ਕੁੰਜ ਵਿਚ ਅਨੇਕਾਂ ਹੀ ਪ੍ਰੇਮੀਆਂ ਨੂੰ ਲਿਜਾਕੇ, ਇਨ੍ਹਾਂ ਨੇ ਸਯਾਮ-ਸਯਾਮਾ ਜੁਗਲ ਸਰਕਾਰ ਦੇ ਦਰਸ਼ਨ ਕਰਾ ਦਿੱਤੇ ਸਨ ॥

(੧੩੬) ਦੁਰਬਾਸਾ ਰਿਖੀ ਦੀ ਕਥਾ।

# "ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਇਹ ਫਲ ਪਾਏ" ॥

ਦੁਰਬਾਸਾ ਮੁਨਿ ਜੀ ਸ਼ਿਵਜੀ ਦੇ ਅਵਤਾਰ ਅਤੇ ਅਤ੍ਰਿ ਮੁਨਿ ਜੀ ਦੇ ਪੁਤ੍ਰ ਸਨ, ਇਨ੍ਹਾਂ ਦੀ ਮਾਤਾ ਜੀ ਦਾ ਨਾਮ 'ਅਨਸੂਆ' ਸੀ। ਮਹਾਭਾਰਤ ਵਿਚ ਲਿਖਿਆ ਹੈ, ਜਿਸਦਾ ਧਰਮ ਵਿਚ ਨਿਸ਼ਚਾ ਹੋਵੇ, ਉਸਦਾ ਨਾਮ ਦੁਰਬਾਸਾ ਹੈ, ਏਹ ਤਮੋ ਗੁਣ ਪ੍ਰਧਾਨ ਦੇਵਤੇ ਦਾ ਅਵਤਾਰ ਹੋਣ ਕਰਕੇ ਮਹਾ ਕ੍ਰੋਧੀ ਸਨ। ਔਰਵ ਮੁਨਿ ਦੀ ਪੁਤ੍ਰੀ 'ਕੰਦਲੀ' ਦੇ ਨਾਲ ਇਨ੍ਹਾਂ ਦਾ ਵਿਆਹ ਹੋਇਆ ਸੀ, ਵਿਆਹ ਦੇ ਵੇਲੇ ਇਨ੍ਹਾਂ ਨੇ ਪ੍ਰਤਗਯਾ ਕੀਤੀ ਸੀ, ਕਿ ਇਸਤ੍ਰੀ ਦਾ ਸੌ ਅਪਰਾਧ ਤਾਂ ਅਸੀ ਮੁਆਫ਼ ਕਰ ਦੇਵਾਂਗੇ। ਪ੍ਰਤਗਯਾਨੁਸਾਰ ਸੌ ਅਪਰਾਧ ਤਕ ਇਨ੍ਹਾਂ ਨੇ ਮੁਆਫ਼ ਕੀਤਾ, ਉਸਦੇ ਮਗਰੋਂ ਕਿਸੇ ਅਪਰਾਧ ਦੇ ਕਾਰਣ ਸ੍ਰਾਪ ਦੇਕੇ ਪਤਨੀ ਨੂੰ ਭਸਮ ਕਰ ਦਿੱਤਾ। ਔਰਵ ਮੁਨਿ ਜੀ ਨੇ ਕੰਨਯਾ ਦੀ ਮੌਤ ਦੇ ਸਬਬ ਦੁੱਖੀ ਹੋਕੇ ਦੁਰਬਾਸਾ ਜੀ ਨੂੰ ਸ੍ਰਾਪ ਦਿੱਤਾ, ਕਿ "ਤੇਰਾ ਦਰਪ ਚੂਰਣ ਹੋਵੇਗਾ" ਇਸੇ ਸ੍ਰਾਪ ਦੇ ਕਾਰਣ ਹੀ ਇਨ੍ਹਾਂ ਨੂੰ ਅੰਮ੍ਰੀਕ ਦੇ ਸਾਹਮਣੇ ਹੇਠੀ ਵੇਖਣੀ ਪਈ ਸੀ। ਏਹ ਨਾਂ ਤਾਂ ਕਿਸੇ ਵੇਦ ਮੰਤ੍ਰ ਦੇ ਰਿਖਿ ਹਨ ਅਤੇ ਨਾਂ ਹੀ ਵੈਦਿਕ ਮੰਤ੍ਰਾਂ ਵਿਚ ਇਨ੍ਹਾਂ ਦਾ ਨਾਮ ਹੀ ਕਿਤੇ ਆਉਂਦਾ ਹੈ। ਮਹਾਭਾਰਤ ਅਤੇ ਪੁਰਾਣਾਂ ਵਿਚ ਇਨ੍ਹਾਂ ਦੇ ਵਰ ਸ੍ਰਾਪ ਦੀਆਂ ਕਈ ਕਥਾਵਾਂ ਆਉਂਦੀਆਂ ਹਨ।

ਦ੍ਰੋਪਤੀ ਨੂੰ ਇਨ੍ਹਾਂ ਨੇ ਹੀ ਵਰ ਦਿੱਤਾ ਸੀ, ਇਸਦੇ ਪ੍ਰਤਾਪ ਕਰਕੇ ਉਸਦਾ ਪੜਦਾ ਕਜਿਆ ਰਿਹਾ ਸੀ, ਇਹ ਪ੍ਰਸੰਗ ਪਿਛੇ 'ਦ੍ਰੋਪਤੀ ਚਰਿਤ੍ਰ' ਵਿਚ ਵੇਖੋ।

ਇਕ ਸਮੇਂ ਦੁਰਬਾਸਾ ਜੀ ਅਨੇਕਾਂ ਮੁਨਿ ਜਨਾਂ ਸਮੇਤ ਸ੍ਰੀ ਕ੍ਰਿਸ਼ਨ ਜੀ ਤੋਂ ਵਿਦਾ ਹੋਕੇ ਦ੍ਵਾਰਕਾ ਦੇ ਕੋਲ ਹੀ ਪਿੰਡਾਰਕ ਨਾਮ ਵਾਲੇ ਪਵਿਤ੍ਰ ਤੀਰਥ ਵਿਚ ਕੁਝ ਚਿਰ ਤਕ ਰਹਿਕੇ ਤਪ ਕਰਨ ਦੇ ਖ਼ਿਆਲ ਨਾਲ ਗਏ। ਉਥੇ ਹੀ ਯਾਦਵਾਂ ਦੇ ਢੀਠ ਬਾਲਕ ਖੇਲ ਰਹੇ ਸਨ, ਉਨ੍ਹਾਂ ਨੇ ਜਾਂਮਵੰਤੀ ਦੇ ਪੁੱਤ੍ਰ 'ਸਾਂਬ' ਨੂੰ ਇਸਤ੍ਰੀ ਦਾ ਰੂਪ ਬਣਾਕੇ ਅਤੇ ਉਸਦੇ ਪੇਟ ਉਤੇ ਲੋਹੇ ਦੀ ਬਾਟੀ ਬੰਨ੍ਹਕੇ ਰਿਖੀ ਜੀ ਦੇ ਕੋਲ ਲੈ ਗਏ। ਦੁਰਬਾਸਾ ਜੀ ਨੂੰ ਨਮਸ਼ਕਾਰ ਕਰਕੇ ਉਨ੍ਹਾਂ ਨੇ ਬੇਨਤੀ ਕੀਤੀ–ਮਹਾ ਪੁਰਸ਼ੋ! ਇਹ ਯੁਵਤੀ ...

ਹੈ ਅਤ ਲੱਜਾ ਦੇ ਮਾਰੇ, ਆਪ ਬੋਲਦੀ ਨਹੀਂ, ਸਾਡੇ ਰਾਹੀਂ ਪੁੱਛਦੀ ਹੈ, ਕਿ ਮੈਨੂੰ ਲੜਕਾ ਹੋਵੇਗਾ ਜਾਂ ਲੜਕੀ ?

ਦੁਰਬਾਸਾ ਜੀ ਨੇ ਅਪਨੀ ਯੋਗ ਸ਼ਕਤੀ ਨਾਲ ਸਭ ਕੁਝ ਜਾਣ ਲਿਆ ਕਿ ਇਹ ਲੜਕੀ ਨਹੀਂ ਹੈ, ਸਗੋਂ ਲੜਕਾ ਹੈ। ਇਨ੍ਹਾਂ ਯਾਦਵ ਲੜਕਿਆਂ ਨੇ ਸਾਡੇ ਨਾਲ ਮਸਖ਼ਰੀ ਕੀਤੀ ਹੈ ਅਤੇ–

"ਭਾਗਵਾਨ ਸੇਵਾ ਕਰੇ ਹੁੱਜਤ ਕਰੇ ਪਲੀਤ ॥
ਸੰਤਨ ਸੇਤੀ ਮਸ਼ਖਰੀ ਏਹ ਡੂਬਨ ਦੀ ਰੀਤ" ॥

ਇਨ੍ਹਾਂ ਨੇ ਡੁੱਬਨ ਦੀ ਚਾਲ ਫੜੀ ਹੈ, ਇਸ ਲਈ ਰਿਖੀ ਜੀ ਨੇ ਉੱਤਰ ਦਿੱਤਾ–"ਇਹ ਇਕ ਲੋਹੇ ਦਾ ਮੂਸਲ ਜਣੇਂਗੀ, ਜੋ ਯਾਦਵ ਕੁਲ ਦਾ ਨਾਸ ਕਰੇਗਾ"। ਇਹ ਸੁਣਦੇ ਹੀ ਉਨ੍ਹਾਂ ਦੀਆਂ ਅੱਖਾਂ ਖੁੱਲ੍ਹ ਗਈਆਂ, ਮਾਰੇ ਮੁੰਡੇ ਸ੍ਰੀ ਕ੍ਰਿਸ਼ਨ ਜੀ ਕੋਲ ਭੱਜੇ ਗਏ ਅਤੇ ਜੋ ਕਪਟ ਰਿਖੀ ਨਾਲ ਉਨ੍ਹਾਂ ਨੇ ਕੀਤਾ ਸੀ, ਜਾਕੇ ਦੱਸ ਦਿੱਤਾ ਅਤੇ ਸ੍ਰਾਪ ਵਾਲੀ ਗੱਲ ਸੁਣਾ ਦਿੱਤੀ, ਭਗਵਾਨ ਕ੍ਰਿਸ਼ਨ ਚੰਦ੍ਰ ਜੀ ਨੇ ਕਿਹਾ–ਤੁਸਾਂ ਚੰਗਾ ਕੰਮ ਨਹੀਂ ਕੀਤਾ, ਕਿਉਂਕਿ–

"ਸਾਧੂ ਬੋਲੇ ਸਹਜ ਸੁਭਾਇ ॥ ਸਾਧ ਕਾ ਬੋਲਿਆ ਬਿਰਥਾ ਨ ਜਾਇ" ॥
ਅਤੇ–"ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥
ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥
ਜੋ ਜੋ ਸੰਤ ਸਰਾਪਿਆ ਸੇ ਫਿਰਹਿ ਭਵੰਦੇ" ॥

ਇਹ ਸੰਤ ਦਾ ਸ੍ਰਾਪ ਕਿਸੇ ਤਰ੍ਹਾਂ ਭੀ ਮਿਟ ਨਹੀਂ ਸਕਦਾ, ਜੋ ਕੁਝ ਮਹਾਤਮਾ ਜੀ ਨੇ ਕਿਹਾ ਹੈ, ਓਹ ਜ਼ਰੂਰ ਹੋਵੇਗਾ, ਪਰ ਹੱਛਾ ! ਵੇਖੋ ਤਾਂ ਸਹੀ, ਇਸ ਤੋਂ ਪੈਦਾ ਕੀ ਹੁੰਦਾ ਹੈ, ਜਦ ਸਾਂਬ ਦੇ ਪੇਟ ਤੋਂ ਬਾਟੀ ਖੋਲ੍ਹੀ ਤਾਂ ਵਿਚੋਂ ਇਕ ਲੋਹੇ ਦਾ ਮੂਸਲ ਨਿਕਲਿਆ। ਸ੍ਰੀ ਕ੍ਰਿਸ਼ਨ ਜੀ ਨੇ ਕਿਹਾ–"ਜਮੁਨਾ ਦੇ ਕੰਢੇ ਉਤੇ ਇਸਨੂੰ ਰਗੜਕੇ ਪਾਣੀ ਵਿਚ ਰੋੜ੍ਹ ਦਿਓ"। ਯਾਦਵਾਂ ਨੇ ਓਵੇਂ ਹੀ ਕੀਤਾ, ਮੂਸਲ ਨੂੰ ਰਗੜ ੨ ਕੇ ਜਮੁਨਾ ਵਿਚ ਰੋੜ੍ਹ ਦਿੱਤਾ, ਅੰਤ ਨੂੰ ਓਹ ਮੂਸਲ ਇਕ ਚਿਪਟੀ ਜੇਹੀ ਸ਼ਕਲ ਦਾ ਰਹਿ ਗਿਆ, ਜੋ ਹੱਥ ਵਿਚ ਨਾਂ ਔਨ ਕਰਕੇ ਰਗੜਨਾ ਮੁਸ਼ਕਲ ਹੋ ਗਿਆ ਤਾਂ ਓਹ ਉਨ੍ਹਾਂ ਨੇ ਸਾਬਤ ਹੀ ਜਮੁਨਾ ਵਿਚ ਸੁੱਟ ਦਿੱਤਾ, ਜਿਸਨੂੰ ਇਕ ਮੱਛੀ ਨੇ ਨਿਗਲ ਲਿਆ ॥

ਨੋਟ–ਇਸਤੋਂ ਅਗਲਾ ਪ੍ਰਸੰਗ ਪਿਛੇ 'ਬਧਿਕ ਉਧਾਰਿਓ ਖਮ ਪ੍ਰਹਾਰ' ਵਿਚ ਲਿਖ ਚੁੱਕੇ ਹਾਂ ਉਥੇ ਪੜ੍ਹੋ ॥

—※—

